ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

**੩੦੦ ਸਾਲਾ ਖਾਲਸਾ ਸਾਜਨਾ ਦਿਵਸ**

ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਦੀ ਮੁਖਾਰਬਿੰਦ ਰਚਨਾ

# ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

# ਸ਼੍ਰੋਮਣੀ ਸਟੀਕ

ਭਾਗ ਚੌਥਾ ਅੰਗ ੧੦੦੧ ਤੋਂ ੧੨੧੨ ਤੱਕ

ਟੀਕਾਕਾਰ : - ਗਿਆਨੀ ਈਸ਼ਰ ਸਿੰਘ ਜੀ ਰਾਮਗੜ੍ਹੀਆ (ਰੋਪੜ)

ਪ੍ਰਕਾਸ਼ਕ :

**ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ**

# ਸ਼੍ਰੋਮਣੀ ਸਟੀਕ-ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਤਤਕਰਾ


| ਚਲਿੱਤਰ | ਪੰਗਤੀ-ਪ੍ਰਥਮ | ਪੰਨਾ |
|---|---|---|
| ਇੱਕ ਸੌ ਉਣੱਤੀਵਾਂ | ...................... | ੧੦੦੧ |
| ਇੱਕ ਸੌ ਤੀਹਵਾਂ | ਸੁਮਤਿ ਕੁਅਰਿ | ੧੦੦੨ |
| ਇੱਕ ਸੌ ਇੱਕਤੀਵਾਂ | ਪਰਬਤੇਸ ਰਾਜਾ | ੧੦੦੩ |
| ਇੱਕ ਸੌ ਬੱਤੀਵਾਂ | ਏਕ ਪਲਾਊ ਦੇਸ | ੧੦੦੫ |
| ਇੱਕ ਸੌ ਤੇਤੀਵਾਂ | ਹੁਗਲੀ ਬੰਦਰ ਕੋ ਹੁਤੋ | ੧੦੦੭ |
| ਇੱਕ ਸੌ ਚੌਂਤੀਵਾਂ | ਸਬਕ ਸਿੰਘ ਰਾਜਾ | ੧੦੦੯ |
| ਇੱਕ ਸੌ ਪੈਂਤੀਵਾਂ | ਦੁਹਿਤਾ ਸਾਹੁ ਫਿਰੰਗ ਕੀ | ੧੦੧੦ |
| ਇੱਕ ਸੌ ਛੱਤੀਵਾਂ | ਧਰਮ ਛੇਤ੍ਰ ਕੁਰਛੇਤ੍ਰ ਕੌ | ੧੦੧੨ |
| ਇੱਕ ਸੌ ਸੈਂਤੀਵਾਂ | ਮਛਲੀ ਬੰਦਰ ਕੇ ਰਹੈ | ੧੦੧੩ |
| ਇੱਕ ਸੌ ਅਠੱਤੀਵਾਂ | ਆਭਾਵਤੀ ਓਡਛੇ ਰਾਨੀ | ੧੦੧੭ |
| ਇੱਕ ਸੌ ਉਣਤਾਲੀਵਾਂ | ਮਾਨਣੇ ਸੁਰੀ ਰਾਨੀ | ੧੦੧੭ |
| ਇੱਕ ਸੌ ਚਾਲੀਵਾਂ | ਹਿੰਜਲੀ ਬੰਦਰ | ੧੦੧੯ |
| ਇੱਕ ਸੌ ਇਕਤਾਲੀਵਾਂ | ਭਸਮਾਂਗਦ ਦਾਨੋ | ੧੦੧੯ |
| ਇੱਕ ਸੌ ਬਤਾਲੀਵਾਂ | ਸਹਰ ਬੇਸ ਹਰ | ੧੦੨੦ |
| ਇੱਕ ਸੌ ਤਰਤਾਲੀਵਾਂ | ਰਾਜਮਤੀ ਰਾਨੀ ਰਹੈ | ੧੦੨੫ |
| ਇੱਕ ਸੌ ਚੁਤਾਲੀਵਾਂ | ਬੀਕਾਨੇਰ ਰਾਵ | ੧੦੨੮ |
| ਇੱਕ ਸੌ ਪੰਜਤਾਲੀਵਾਂ | ਸਹਰ ਸਿਪਾਹਾ | ੧੦੨੯ |
| ਇੱਕ ਸੌ ਛਿਆਲੀਵਾਂ | ਪ੍ਰਮੁਦ ਕੁਅਰਿ ਰਾਨੀ | ੧੦੩੦ |
| ਇੱਕ ਸੌ ਸੰਤਾਲੀਵਾਂ | ਖੈਰੀ ਨਾਮ ਬਲੋਚਨਿ | ੧੦੩੧ |
| ਇੱਕ ਸੌ ਅਠਤਾਲੀਵਾਂ | ਸਹਰ ਕਨੌਜ ਕੰਚਨ ਰਹੈ | ੧੦੩੨ |
| ਇੱਕ ਸੌ ਉਣੰਜਵਾਂ | ਪਰਬਤ ਸਿੰਘ ਪੋਸਤੀ | ੧੦੩੩ |
| ਇੱਕ ਸੌ ਪੰਜਾਹਵਾਂ | ਰਾਨੀ ਏਕ | ੧੦੩੫ |
| ਇੱਕ ਸੌ ਇਕਵੰਜਵਾਂ | ਕੁਪਿਤ ਸਿੰਘ ਰਾਜਾ | ੧੦੩੫ |
| ਇੱਕ ਸੌ ਬਵੰਜਵਾਂ | ਚਿੱਤ੍ਰ ਸਿੰਘ ਬਾਚ | ੧੦੩੭ |
| ਇੱਕ ਸੌ ਤਰਵੰਜਵਾਂ | ਨਾਜਮਤੀ ਅਬਲਾ | ੧੦੩੯ |
| ਇੱਕ ਸੌ ਚਰਵੰਜਵਾਂ | ਸ ਯਾਲ ਕੋਟ ਕੇ ਦੇਸ | ੧੦੪੦ |
| ਇੱਕ ਸੌ ਪਚਵੰਜਵਾਂ | ਸਾਹਿਜਹਾਂ ਕੀ ਇਕ | ੧੦੪੨ |
| ਇੱਕ ਸੌ  ਛਪੰਜਵਾਂ | ਮੱਦ੍ਰ ਦੇਸ ਚੌਧਰੀ | ੧੦੪੨ |
| ਇੱਕ ਸੌ ਸਤਵੰਜਵਾਂ | ਬਿਦ੍ਰਭ ਦੇਸ | ੧੦੪੩ |
| ਇੱਕ ਸੌ ਅੱਠਵੰਜਵਾਂ | ਚੌੜਭਰਥ ਸੰਨਯਾਸੀ | ੧੦੪੬ |
| ਇੱਕ ਸੌ ਉਣਾਠਵਾਂ | ਰਾਜ ਸਿੰਘ ਰਾਜਾ | ੧੦੪੭ |
| ਇੱਕ ਸੌ ਸੱਠਵਾਂ | ਬਲਵੰਡ ਸਿੰਘ | ੧੦੪੮ |
| ਇੱਕ ਸੌ ਇਕਾਠਵਾਂ | ਨਰਵਰ ਕੋ ਰਾਜਾ | ੧੦੪੯ |
| ਇੱਕ ਸੌ ਬਾਠਵਾਂ | ਦੇਸ ਤਪੀਸਾ ਕੇ ਰਹੈਂ | ੧੦੫੨ |
| ਇੱਕ ਸੌ ਤਿਰੇਠਵਾਂ | ਗ੍ਵਾਰਿਏਰ ਗੜ | ੧੦੫੩ |
| ਇੱਕ ਸੌ ਚੌਠਵਾਂ | ਉਦੇਪੁਰੀ | ੧੦੫੪ |
| ਇੱਕ ਸੌ ਪੈਂਠਵਾਂ | ਹਿੰਗੁਲਾਜ ਜਗਮਾਤ | ੧੦੫੬ |
| ਇੱਕ ਸੌ ਛਿਆਠਵਾਂ | ਸੁਕ੍ਰਿਤ ਸਿੰਘ ਸੂਰੋ | ੧੦੫੭ |
| ਇੱਕ ਸੌ ਸਤਾਠਵਾਂ | ਬਾਂਸ ਬਰੈਲੀ | ੧੦੫੯ |
| ਇੱਕ ਸੌ ਅਠਾਠਵਾਂ | ਪੱਛਿਮ ਕੋ ਰਾਜਾ | ੧੦੬੦ |
| ਇੱਕ ਸੌ ਉਣੱਤਰਵਾਂ | ਬ੍ਰਿਜ ਮਹਿ ਏਕ ਅਹੀਰਨਿ | ੧੦੬੧ |
| ਇੱਕ ਸੌ ਸੱਤਰਵਾਂ | ਪਲਵਲ ਕੋ ਰਾਜਾ | ੧੦੬੨ |
| ਇੱਕ ਸੌ ਇਕਹੱਤਰਵਾਂ | ਰੰਗਰਾਰੀ ਰੰਗਰੋ | ੧੦੬੩ |
| ਇੱਕ ਸੌ ਬਹੱਤਰਵਾਂ | ਐਂਡੇ ਰਾ ਇਕ ਭਾਟ | ੧੦੬੪ |
| ਇੱਕ ਸੌ ਤਿਹੱਤਰਵਾਂ | ਰਾਇ ਨਿਰੰਜਨ ਚੌਪਰੋ | ੧੦੬੫ |
| ਇੱਕ ਸੌ ਚੌਹੱਤਰਵਾਂ | ਮੋਕਲਗੜ੍ਹ | ੧੦੬੬ |
| ਇੱਕ ਸੌ ਪੰਝੱਤਰਵਾਂ | ਗਜਨ ਦੇਵ ਰਾਜਾ | ੧੦੬੭ |
| ਇੱਕ ਸੌ ਛਿਹੱਤਰਵਾਂ | ਜਗ ਬੰਦਨ ਇਕ ਸਾਹੁ | ੧੦੬੯ |
| ਇੱਕ ਸੌ ਸਤਤੱਰਵਾਂ | ਮੈਨਲਤਾ ਅਬਲਾ | ੧੦੭੦ |
| ਇੱਕ ਸੌ ਅੱਠਤਰਵਾਂ | ਏਕ ਸੁਮੇਰ ਦੇਵਿ | ੧੦੭੧ |
| ਇੱਕ ਸੌ ਉਣਾਸੀਵਾਂ | ਸਾਹ ਬਧੂ | ੧੦੭੨ |
| ਇੱਕ ਸੌ ਅੱਸੀਵਾਂ | ਨੈਨੋਤਮਾ ਨਾਰਿ | ੧੦੭੨ |
| ਇੱਕ ਸੌ ਇਕਾਸੀਵਾਂ | ਨਿਸਿਸ ਪ੍ਰਭਾ ਰਾਨੀ | ੧੦੭੩ |
| ਇੱਕ ਸੌ ਬਿਆਸੀਵਾਂ | ਵਹੈ ਸਵਤਿ ਤਾਂ ਕੀ | ੧੦੭੪ |
| ਇੱਕ ਸੌ ਤਿਰਾਸੀਵਾਂ | ਸਹਰ ਬਟਾਲਾ | ੧੦੭੫ |
| ਇੱਕ ਸੌ ਚੌਰਸੀਵਾਂ | ਪਾਂਡਵ ਕੇ ਪਾਂਚੋ ਸੁਤ ਸੂਰੇ | ੧੦੭੭ |
| ਇੱਕ ਸੌ ਪਚਾਸੀਵਾਂ | ਏਕ ਬਨਿਕ ਕੀ ਭਾਰਜਾ | ੧੦੭੮ |
| ਇੱਕ ਸੌ ਛਿਆਸੀਵਾਂ | ਮੱਦ੍ਰ ਦੇਸ ਇਕ | ੧੦੭੯ |
| ਇੱਕ ਸੌ ਸਤਾਸੀਵਾਂ | ਕਾਮਕਲਾ ਕਾਮਨਿ | ੧੦੮੦ |
| ਇੱਕ ਸੌ ਅਠਾਸੀਵਾਂ | ਕੰਚਨ ਪ੍ਰਭਾ ਜਾਟਜਾ | ੧੦੮੦ |
| ਇੱਕ ਸੌ ਉਣਾਨੇਵਾਂ | ਭੂਪ ਕਲਾ ਨਾਮਾ | ੧੦੮੧ |
| ਇੱਕ ਸੌ ਨੱਬੇਵਾਂ | ਇਕ ਦਿਨ ਬਾਗ ਚੰਚਲਾ | ੧੦੮੧ |
| ਇੱਕ ਸੌ ਇਕਾਨੇਵਾਂ | ਏਕ ਲਹੌਰ ਛਤ੍ਰਿਜਾ | ੧੦੮੨ |
| ਇੱਕ ਸੌ ਬਾਨੇਵਾਂ | ਤੇਜ ਸਿੰਘ ਰਾਜਾ | ੧੦੮੩ |
| ਇੱਕ ਸੌ ਤਿਰਾਨੇਵਾਂ | ਤਿਰਦਸਿ ਕਲਾ ਏਕ | ੧੦੮੪ |
| ਇੱਕ ਸੌ ਚੌਰਾਨੇਵਾਂ | ਦੇਵਰਾਣ ਹੰਡੂਰ | ੧੦੮੫ |
| ਇੱਕ ਸੌ ਪਚਾਨੇਵਾਂ | ਨੌ ਕੋਟੀ ਮਰਵਾਰ | ੧੦੮੫ |
| ਇੱਕ ਸੌ ਛਿਆਨੇਵਾਂ | ਚੰਦ੍ਰ ਪੁਰ ਨਗਰੀ | ੧੦੮੮ |
| ਇੱਕ ਸੌ ਸਤਾਨੇਵਾਂ | ਤ੍ਰਿਯ ਰਨਰੰਗ ਮਤੀ | ੧੦੮੯ |
| ਇੱਕ ਸੌ ਅਠਾਨੇਵਾਂ | ਸੰਖ ਕੁਅਰਿ | ੧੦੮੯ |
| ਇੱਕ ਸੌ ਨੜਿੰਨਵਾਂ | ਰਤਨ ਸੈਨ ਰਾਨਾ | ੧੦੯੦ |
| ਦੋ ਸੌਵਾਂ | ਤ੍ਰਿਗਤਿ ਦੇਸ ਏਸ੍ਵਰ | ੧੦੯੨ |

| ਚਲਿੱਤਰ | ਪੰਗਤੀ-ਪ੍ਰਥਮ | ਪੰਨਾ |
|---|---|---|
| ਦੋ ਸੌ ਇਕਵਾਂ | ਰੂਮ ਸਹਰ ਕੇ ਸਾਹ ਕੀ | ੧੦੯੫ |
| ਦੋ ਸੌ ਦੂਸਰਾ | ਉਗ੍ਰ ਸੈਨ ਰਾਜਾ ਬਡੋ | ੧੦੯੭ |
| ਦੋ ਸੌ ਤੀਸਰਾ | ਨਰਕਾਸੁਰ ਰਾਜਾ | ੧੦੯੮ |
| ਦੋ ਸੌ ਚੌਥਾ | ਇਕ ਕੈਲਸ ਮਤੀ | ੧੧੦੦ |
| ਦੋ ਸੌ ਪੰਜਵਾਂ | ਭੂਪ ਬਡੀ ਗੁਜਰਾਤ | ੧੧੦੨ |
| ਦੋ ਸੌ ਛੇਵਾਂ | ਸੁਘਰਾਵਤੀ ਨਗਰ | ੧੧੦੩ |
| ਦੋ ਸੌ ਸੱਤਵਾਂ | ਰਾਜਾ ਕੌਚ ਬਿਹਾਰ ਕੋ | ੧੧੦੫ |
| ਦੋ ਸੌ ਅੱਠਵਾਂ | ਏਕ ਰਾਵ ਕੀ ਪੁੱਤ੍ਰਿਕਾ | ੧੧੦੭ |
| ਦੋ ਸੌ ਨਾਵਾਂ | ਧਾਰਾ ਨਗਰੀ ਕੇ ਰਹੈ | ੧੧੦੮ |
| ਦੋ ਸੌ ਦਸਵਾਂ | ਮਗਧ ਦੇਸ ਕੋ ਰਾਵ | ੧੧੧੫ |
| ਦੋ ਸੌ ਗਿਆਰਵਾਂ | ਨੈਪਾਲੀ ਕੇ ਦੇਸ ਮੈ | ੧੧੧੬ |
| ਦੋ ਸੌ ਬਾਰ੍ਹਵਾਂ | ਸਹਰ ਬੁਖਾਰਾ ਮੈਂ | ੧੧੧੮ |
| ਦੋ ਸੌ ਤੇਰ੍ਹਵਾਂ | ਰਾਜਾ ਖੰਡਬੁਦੇਲ ਕੌ | ੧੧੨੦ |
| ਦੋ ਸੌ ਚੌਦਵਾਂ | ਚਾਂਦਾ ਸਹਰ | ੧੧੨੧ |
| ਦੋ ਸੌ ਪੰਦਰ੍ਹਵਾਂ | ਦੱਛਿਨ ਕੋ ਰਾਜਾ | ੧੧੨੨ |
| ਦੋ ਸੌ ਸੋਲ੍ਹਵਾਂ | ਜੋਗੀ ਇਕ | ੧੧੨੩ |
| ਦੋ ਸੌ ਸਤਾਰ੍ਹਵਾਂ | ਫੈਲਕੂਸ ਪਤਿਸ਼ਾਹ | ੧੧੨੪ |
| ਦੋ ਸੌ ਅਠਾਰ੍ਹਵਾਂ | ਮਸਹਦ ਕੋ ਰਾਜਾ ਬਡੋ | ੧੧੨੮ |
| ਦੋ ਸੌ ਉਨ੍ਹੀਵਾਂ | ਪੀਰ ਏਕ ਮੁਲਤਾਨ ਮੈਂ | ੧੧੨੯ |
| ਦੋ ਸੌ ਵੀਹਵਾਂ | ਆਸਫ ਖਾਂ ਉਮਰਾਵ | ੧੧੨੯ |
| ਦੋ ਸੌ ਇੱਕੀਵਾਂ | ਈਸਫ ਜੈਯਨ ਸੌ ਰਹੈ | ੧੧੩੧ |
| ਦੋ ਸੌ ਬਾਈਵਾਂ | ਕਾਬਲ ਮੈ ਅਕਬਰ ਗਏ | ੧੧੩੧ |
| ਦੋ ਸੌ ਤੇਈਵਾਂ | ਰਾਧਾਵਤੀ ਨਗਰ | ੧੧੩੩ |
| ਦੋ ਸੌ ਚੌਵੀਵਾਂ | ਬਿਸਨੇਕਤ ਰਾਜਾ ਬਡੋ | ੧੧੩੪ |
| ਦੋ ਸੌ ਪੱਚੀਵਾਂ | ਬਾਰਾਣਸੀ ਨਗਰਿਕ | ੧੧੩੫ |
| ਦੋ ਸੌ ਛੱਬੀਵਾਂ | ਮਾਲਨੇਰ ਕੇ ਦੇਸ ਮੈਂ | ੧੧੩੬ |
| ਦੋ ਸੌ ਸਤਾਈਵਾਂ | ਦੇਸ ਮਾਲਵਾ ਕੇ ਬਿਖੈ | ੧੧੩੭ |
| ਦੋ ਸੌ ਅਠਾਈਵਾਂ | ਉਤੱਰ ਦੇਸ ਨ੍ਰਿਪਤਿ | ੧੧੩੮ |
| ਦੋ ਸੌ ਉਣੱਤੀਵਾਂ | ਪਲਵਲ ਦੇਸ ਛੱਤ੍ਰਿਨੀ | ੧੧੪੦ |
| ਦੋ ਸੌ ਤੀਹਵਾਂ | ਮਾਲਨੇਰ ਕੇ ਦੇਸ ਮੈ | ੧੧੪੧ |
| ਦੋ ਸੌ ਇਕੱਤੀਵਾਂ | ਦੇਸ ਬਾਵਨੀ ਕੇ ਰਹੈ | ੧੧੪੨ |
| ਦੋ ਸੌ ਬੱਤੀਵਾਂ | ਇਕ ਰਾਜਾ ਮੁਲਤਾਨ ਕੋ | ੧੧੪੩ |
| ਦੋ ਸੌ ਤੇਤੀਵਾਂ | ਸਹਰ ਬਿਚੱਛਨਪੁਰ ਬਿਖੈ | ੧੧੪੩ |
| ਦੋ ਸੌ ਚੌਂਤੀਵਾਂ | ਸਹਰ ਟੋਂਕ ਟੋਂਡਾ ਬਿਖੈ | ੧੧੪੪ |
| ਦੋ ਸੌ ਪੈਂਤੀਵਾਂ | ਕਰਮ ਸਿੰਘ ਰਾਜਾ | ੧੧੪੬ |
| ਦੋ ਸੌ ਛੱਤੀਵਾਂ | ਤਿੱਬਤ ਇਕ ਰਾਇ | ੧੧੪੭ |
| ਦੋ ਸੌ ਸੈਂਤੀਵਾਂ | ਪ੍ਰਗਟ ਕਮਾਊਂ ਕੇ ਬਿਖੈ | ੧੧੪੮ |
| ਦੋ ਸੌ ਅਠੱਤੀਵਾਂ | ਬੀਰਜ ਕੇਤ ਰਾਜਾ ਇਕ | ੧੧੪੯ |
| ਦੋ ਸੌ ਉਣਤਾਲੀਵਾਂ | ਸਹਰ ਸਿਰੌਜ ਬਿਖੈਂ | ੧੧੫੦ |
| ਦੋ ਸੌ ਚਾਲੀਵਾਂ | ਦੇਸ ਕਲਿੰਜਰ ਕੇ ਨਿਕਟ | ੧੧੫੧ |
| ਦੋ ਸੌ ਇਕਤਾਲੀਵਾਂ | ਕਿਲਮਾਖਨ ਇਕ ਦੇਸ | ੧੧੫੨ |
| ਦੋ ਸੌ ਬਤਾਲੀਵਾਂ | ਸੁਭਟਾਵਤੀ ਨਗਰ ਇਕ | ੧੧੫੪ |
| ਦੋ ਸੌ ਤਰਤਾਲੀਵਾਂ | ਸੁਘਰਾਵਤੀ ਨਗਰ ਇਕ | ੧੧੫੬ |
| ਦੋ ਸੌ ਚੌਤਾਲੀਵਾਂ | ਪਦਮ ਸਿੰਘ ਰਾਜਾ ਇਕ | ੧੧੫੭ |
| ਦੋ ਸੌ ਪੰਜਤਾਲੀਵਾਂ | ਪ੍ਰਾਚੀ ਦਿਸਾ ਪ੍ਰਗਟ | ੧੧੫੯ |
| ਦੋ ਸੌ ਛਿਆਲੀਵਾਂ | ਪੂਰਬ ਦਿਸਿ ਇਕ ਤਿਲਕ | ੧੧੬੩ |
| ਦੋ ਸੌ ਸੰਤਾਲੀਵਾਂ | ਬੀਰ ਤਿਲਕ ਇਕ ਨ੍ਰਿਪਤਿ | ੧੧੬੫ |
| ਦੋ ਸੌ ਅੱਠਤਾਲੀਵਾਂ | ਨਦੀ ਨਰਬਦਾ ਕੇ ਰਹੈ | ੧੧੬੭ |
| ਦੋ ਸੌ ਉਣੰਜਵਾਂ | ਬਤਿਸੁ ਲੱਛਣ ਨਗਰ ਇਕ ਸੋਹੈ | ੧੧੬੮ |
| ਦੋ ਸੌ ਪੰਜਾਹਵਾਂ | ਅਜਿਤਾਵਤੀ ਨਗਰ ਇਕ ਸੋਹੈ | ੧੧੭੦ |
| ਦੋ ਸੌ ਇਕਵੰਜਵਾਂ | ਬਿਕਟ ਕਰਨ ਇਕ ਹੁਤੇ | ੧੧੭੧ |
| ਦੋ ਸੌ ਬੰਵਜਵਾਂ | ਹੰਸ ਧੁਜਾ ਰਾਜਾ ਇਕ | ੧੧੭੨ |
| ਦੋ ਸੌ ਤਰਵੰਜਵਾਂ | ਛੱਤ੍ਰਾਨੀ ਇਸਤ੍ਰੀ ਇਹ | ੧੧੭੪ |
| ਦੋ ਸੌ ਚੌਰੰਜਵਾਂ | ਬੈਸ੍ਯਾ ਏਕ ਠੌਰ ਇਕ ਸੁਨੀ | ੧੧੭੬ |
| ਦੋ ਸੌ ਪੰਚਵੰਜਵਾਂ | ਦੋਲਾ ਕੀ ਗੁਜਰਾਤਿ ਮੈ | ੧੧੭੭ |
| ਦੋ ਸੌ ਛਪੰਜਵਾਂ | ਭਨਿਯਤ ਏਕ ਨ੍ਰਿਪਤਿ ਕੀ ਦਾਰਾ | ੧੧੭੮ |
| ਦੋ ਸੌ ਸਤਵੰਜਵਾਂ | ਨੀਲ ਕੇਤ ਰਾਜਾ ਇਕ | ੧੧੮੦ |
| ਦੋ ਸੌ ਅੱਠਵੰਜਵਾਂ | ਹੰਸਾਧੁਜ ਰਾਜਾ ਇਕ | ੧੧੮੨ |
| ਦੋ ਸੌ ਉਣਾਠਵਾਂ | ਰੁੱਦ੍ਰਕੇਤ ਰਾਜਾ ਹੁਤੇ | ੧੧੮੫ |
| ਦੋ ਸੌ ਸੱਠਵਾਂ | ਮਸਤ ਕਰਨ ਇਕ ਨ੍ਰਿਪਤਿ | ੧੧੮੭ |
| ਦੋ ਸੌ ਇਕਾਠਵਾਂ | ਅਹਿਧੁਜ ਏਕ ਰਹੈ ਰਾਜਾ ਬਰ | ੧੧੮੮ |
| ਦੋ ਸੌ ਬਾਠਵਾਂ | ਕਿਲ ਮਾਕਨ ਕੇ ਦੇਸ | ੧੧੮੯ |
| ਦੋ ਸੌ ਤਿਰੇਠਵਾਂ | ਅਜੈ ਚੰਦ | ੧੧੯੦ |
| ਦੋ ਸੌ ਚੌਠਵਾਂ | ਨ੍ਰਿਪਤਿ ਬਿਚੱਛਨ ਸੈਨ | ੧੧੯੧ |
| ਦੋ ਸੌ ਪੈਂਠਵਾਂ | ਪੂਰਬ ਦਿਸ ਰਥ ਚਿਤ੍ਰ | ੧੧੯੮ |
| ਦੋ ਸੌ ਛਿਆਠਵਾਂ | ਸੁਮਤਿ ਸੈਨ ਇਕ ਨ੍ਰਿਪਤਿ | ੧੧੯੯ |
| ਦੋ ਸੌ ਸਤਾਠਵਾਂ | ਰੂਪ ਸੈਨ ਇਕ ਨ੍ਰਿਮਤਿ | ੧੨੧੦ |
| ਦੋ ਸੌ ਅਠਾਠਵਾਂ | ਚੰਪਾਵਤੀ ਨਗਰ ਦਿਸਿ ਦੱਛਿਨ | ੧੨੧੨ |
| ਦੋ ਸੌ ਉਣੱਤਰਵਾਂ | ਗੁਆ ਬੰਦਰ ਇਕ ਰਹਤ | ੧੨੧੩ |
| ਦੋ ਸੌ ਸੱਤਰਵਾਂ | ਮੋਰੰਗ ਦਿਸ ਇਕ ਰਹਤ ਨ੍ਰਿਪਾਲਾ | ੧੨੧੪ |
| ਦੋ ਸੌ ਇਕਹੱਤਰਵਾਂ | ਤੈਲੰਗਾ ਜਹੱ ਦੇਸ ਅਪਾਰਾ | ੧੨੧੫ |
| ਦੋ ਸੌ ਬਹੱਤਰਵਾਂ | ਏਕ ਸੁਗੰਧ ਸੈਨ ਨ੍ਰਿਪ ਨਾਮਾ | ੧੨੧੬ |
| ਦੋ ਸੌ ਤਿੰਹਰਤਵਾਂ | ਸੁਕ੍ਰਿਤ ਸੈਨ ਇਕ ਸੁਨਾ ਨਰੇਸਾ | ੧੨੧੭ |

# ਸਹਾਇਕ ਪ੍ਰਕਰਣ ਸੂਚੀ


| | ਪੰਨਾ |
|---|---|
| ਚੌਥੇ ਗੁਣ ਨੂੰ ਧਾਰਣ ਕਰਕੇ ਹੀ ਅਬਿਨਾਸੀ ਪਦ ਦੀ ਪ੍ਰਾਪਤੀ | ੧੦੦੩ |
| ਉਸ ਇਸਤ੍ਰੀ ਦਾ ਕ੍ਰਿਦਾਰ ਜੋ ਕੁਹਿੰਦੀ ਕੁਝ ਹੋਰ ਅਤੇ ਕਰਦੀ ਹੋਰ | ੧੦੦੪ |
| ਭੇਦ ਦੱਸਣਾ ਮਰਦ ਦਾ ਕੰਮ ਨਾਹੀ ....! | ੧੦੦੫ |
| ਆਖੇੜ ਬਿਰਤਿ ਰਾਜਨ ਕੀ ਲੀਲਾ ॥ (ਗੁਰਬਾਣੀ) | ੧੦੧੦ |
| ਕਾਮ ਤੇ ਕਾਮਣੀ ...... ਮਹਾਂ ਮੁਨੀ ਵੀ ਨਾ ਬਚ ਸਕੇ | ੧੦੧੨ |
| ਸੇ ਸਹੀਆ ਸੋਹਾਗਣੀ ਜਿਨ ਕਉ ਨਦਿਰ ਕਰੇਇ ॥ (ਗੁਰਬਾਣੀ) | ੧੦੧੬ |
| ਸਤਿਗੁਰ ਨਾਨਕ ਦੇਵ ਜੀ ਮਹਾਰਾਜ ਦਾ ਅਟੱਲ ਫੈਸਲਾ | ੧੦੧੭ |
| ਮੂਰਖ ਵਹਿਮੀ ਲੋਕਾਂ ਦੇ ਪਾਜ | ੧੦੧੮ |
| ਸਵਾ ਲੇਖ ਸੇ ਏਕ ਲੜਾਊਂ ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ ॥ | ੧੦੨੩ |
| ਹਰਿ ਜੀਉ ਅਹੰਕਾਰ ਨ ਭਾਵਈ ..... ॥ (ਗੁਰਬਾਣੀ) | ੧੦੨੪ |
| ਗੱਲੀ ਅਸੀ ਚੰਗੀਆਂ ਆਚਾਰੀ ਬੁਰੀਆਹ (ਗੁਰਬਾਣੀ) | ੧੦੨੭ |
| ਪਾਠਕ ਵੀਰੋ-ਗੁਰਬਾਣੀ ਦਾ ਪਵਿੱਤਰ ਬਚਨ ਹੈ | ੧੦੩੧ |
| ਦੁਨੀਆਂ ਮਤਲਬ ਦੀ ... | ੧੦੩੫ |
| ਦਸਮ ਸ੍ਰੀ ਗੁਰੂ ਗ੍ਰੰਥ ਸਹਿਬ ਦਾ ਵਿਰੋਧ ਕਰਨ ਸਮੇਂ | |
| ਜਾਂ ਤਾਂ ਨੇੜ੍ਹਾਂ ਤੇ ਸ਼ੀਸ਼ੇ ... ਜਾਂ ਫਿਰ ਅਪਰੇਸ਼ਨ ਹੀ ਠੀਕ ਹੈ | ੧੦੩੬ |
| ਸੁਨ ਸਤਿਗੁਰ ਬੋਲੇ ਤਿਸ ਬੇਰੇ ॥ ਹਮ ਲੇ ਜਾਨੋ ਪੰਥ ਉਚੇਰੇ ॥ | ੧੦੪੨ |
| ਗਿਆਨੀ ਭਾਗ ਸਿੰਘ ਦੇ ਚੇਲਿਆਂ ਨੂੰ ਐਸਾ ਮੌਕਾ ਲੱਗ ਜਾਵੇ ਤਾਂ..... | ੧੩੬੨ |
| ਧਨਤਾ ਯੋਗ ਹੈ ਉਹ ਇਸਤਰੀ | ੧੦੭੦ |
| ਸ਼ਰਾਬ ਦਾ ਭੁੱਲ ਕੇ ਵੀ ਸੇਵਨ ਨਾ ਕਰੋ | ੧੦੭੬ |
| ਇਸਤ੍ਰੀ ਦੇ ਦਿਲ ਦਿਮਾਗ ਦੀ ਕਾਢ | ੧੦੭੮ |
| ਗਿ: ਲਾਲ ਸਿੰਘ ਸੰਗਰੂਰ ਦਾ ਲੇਖ | ੧੦੮੭ |
| ਉਚ ਕੁਲ ਪਦਮਣੀ ਦੀ ਵਾਰਤਾ | ੧੦੯੦ |
| ਸਲੀਖਾਂ ਦੀ ਸੁੰਦ੍ਰਤਾ ਦੀ ਗਵਾਹੀ | ੧੦੯੫ |
| ਨਰਕਾਸੁਰ ਦੈਂਤ ਤੇ ਕ੍ਰਿਸ਼ਨ ਦਾ ਯੁੱਧ | ੧੦੯੯ |
| ਛੋਟਾ ਘੱਲੂਘਾਰਾ | ੧੧੦੦ |
| ਰਾਜਾ ਭਰਥਰੀ | ੧੧੦੮ |
| ਅੰਧ ਵਿਸ਼ਵਾਸੀ ਪੁਰਸ਼ ਦੀ ਹਾਲਤ | ੧੧੨੧ |
| ਸ੍ਰੀ ਦਸਮ ਨਾਨਕ ਕ੍ਰਿਤ ਬਾਣੀ | ੧੧੨੬ |
| ਕਾਮ ਰੂਪੀ ਚੰਡਾਲ ਦੀ ਵਾਰਤਾ | ੧੧੩੩ |
| ਸ਼ਰਾਬੀ ਲੋਕ ਗਿਆਨ ਕਰਨ ਵਿੱਚ ਬਹੁਤ ਨਿਪੁੰਨ ਹੁੰਦੇ ਹਨ | ੧੧੬੧ |
| ਇਸਤਰੀ ਬਾਰੇ ਹਰਪ੍ਰੀਤ ਸਿੰਘ ਦੇ ਵਿਚਾਰ | ੧੧੬੨ |
| ਜੇ ਡਾਢਿਆਂ ਨਾਲ ਵਾਹ ਪੈ ਜਾਵੇ......ਜ਼ੋਰ ਤੇ ਹੱਠ ਕੰਮ ਨਹੀ ਕਰਦਾ | ੧੧੬੮ |
| ਐਸੇ ਰਾਜਿਆਂ ਨੇ ਇਨਸਾਫ਼ ਕੀ ਕਰਨਾ | ੧੧੭੦ |
| ਸਿੱਖਾਂ ਨੂੰ ਸਰਦਾਰ ਕਹਿਕੇ ਸੰਬੋਧਨ ਕਰਨ ਵਾਲੇ ਕੌਣ ? | ੧੧੭੭ |
| ਭਾਈ ਜੋਗ ਸਿੰਘ ਤੇ ਜੀਨਤ ਦਾ ਪ੍ਰਸੰਗ | ੧੧੮੩ |
| ਇਸਤਰੀ ਜਗਤ ਦੀ ਜਨਨੀ ਹੈ | ੧੧੮੬ |
| ਨੀਤੀ ਦੇ ਚਾਰ ਦੰਡ | ੧੧੯੧ |
| ਇਸਤਰੀ ਦੀਆਂ ਚਾਰ ਕਿਸਮਾਂ | ੧੧੯੨ |
| ਬੀਬੀ ਸਿਮਰਨ ਕੌਰ ਦਾ ਲੇਖ ਤੇ ਇਸਤਰੀ ਦੇ ਬੱਤੀ ਲੱਛਣ | ੧੨੦੧ |
| ਲੇਖ ਸ੍ਰ: ਰਣਜੀਤ ਸਿੰਘ ਐਮ.ਏ. | |
| ਮਹਾਨ ਗ੍ਰੰਥ ਦੀ ਰਚਨਾ | ੧੨੦੭ |
| ਉਹੀ ਬੁਖਾਰ ਭਾਈਆਂ-ਪਾਠੀਆਂ ਤੇ ਹਾਵੀ | ੧੨੧੦ |
| ਲੇਖ ਪ੍ਰਿ: ਗੰਗਾ ਸਿੰਘ ਜਤ-ਸਤ | ੧੨੧੨ |
| ਲੇਖ ਪਿਆਰਾ ਸਿੰਘ ਦਾਤਾ (ਹੀਜੜੇ ਜਾਂ ਖੁਸਰੇ) | ੧੨੧੫ |

ਪੁਰਖ ਕੌ ਭੇਸ ਤਬਾਪੁ ਬਨਾਇਯੋ ॥ [੧]ਹ੍ਵੈਕੈ ਬਾਜ ਅਰੂੜਿ ਤਬੈ ਤਹੱ ਕੌ ਚਲੀ ॥ [੨]ਹੋ ਲੀਨੇ ਸਕਲ ਸੁਬੇਸ ਸਖੀ ਬੀਸਕ ¯ ਭਲੀ ॥ ੧੫ ॥ ਚੌਪਈ ॥ [੩]ਚਲੀ ਸਖੀ ਆਵਤ ਤਹੱ ਭਈ ॥ [੪]ਜਹੱ ਕਛੁ ਸੁਧਿ ਮਿਰਜਾ ਕੀ ਲਈ ॥ [੫]ਸਖੀ ਸਹਿਤ ਚਲਿ ਸੀਸ ਝੁਕਾਯੋ ॥ [੬]ਤੌਹਿ ਸਾਹਿਬਾਂ ਬੇਗ ਬੁਲਾਯੋ ॥੧੬॥ [੭]ਮਿਰਜਾ ਸੁਨਤ ਬਾਤ ਚੜ੍ਹਿ ਧਾਯੋ ॥ [੮]ਪਲਕ ਨ ਭਈ ਗਾਂਵ ਤਹੱ ਆਯੋ ॥ [੯]ਯਹ ਸੁਧਿ ਜਬੈ ਸਾਹਿਬਾਂ ਪਾਈ ॥ [੧੦]ਤੁਰਤੁ ਏਕ ਤਹੱ ਸਖੀ ਪਠਾਈ ॥੧੭॥ ਦੋਹਰਾ ॥ [੧੧]ਸੁਨੋ ਮਿੱਤ੍ਰ ਬਿਨੁ ਨਿਸਿ ਭਈ ਹਯਾਂ ਨ ਪਹੁਚਯਹੁ ਆਇ ॥ [੧੨]ਜਿਨ ਕੋਊ ਸੋਧਿ ਪਛਾਨਕੈ ਤਿਨ ਪ੍ਰਤਿ ਕਹੈ ਨ ਜਾਇ ॥੧੮॥ ਚੌਪਈ ॥ [੧੩]ਬਹੁਰਿ ਸਖੀ ਤਿਹੱ ਆਨਿ ਜਤਾਯੋ ॥ [੧੪]ਬੈਠਿ ਬਾਗ ਮੈ ਦਿਵਸ ਕਿਤਾਯੋ ॥ [੧੫]ਸੂਰਜ ਛਪਯੋ ਰੈਨਿ ਜਬ ਭਈ ॥ [੧੬]ਬਾਟ ਗਾਂਵ ਤਾ ਕੇ ਕੀ ਲਈ ॥੧੯॥ [੧੭]ਰੈਨਿ ਭਈ ਤਾ ਕੇ ਤਬ ਗਯੋ॥ [੧੮]ਡਾਰਤ ਬਾਜ ਪ੍ਰਿਸਟਿ ਤਿਹੱ ਭਯੋ ॥ [੧੯]ਹਰ ਤਾ ਕੋ ਦੇਸੌਰ ਸਿਧਾਰਯੋ ॥ [੨੦]ਜੋ ਪਹੁਚਯੋ ਤਾ ਕੋ ਸਰ ਮਾਰਯੋ ॥੨੦॥ [੨੧]ਰੈਨਿ ਸਕਲ ਤਾ ਕੋ ਲੈ ਗਯੋ ॥ [੨੨]ਉਤਰਤ ਚੜ੍ਹੇ ਦਿਵਸ ਕੇ ਭਯੋ ॥ [੨੩]ਥੋ ਸੁ ਕੁਮਾਰ ਅਧਿਕ ਤਨ ਹਾਰਯੋ ॥ [੨੪]ਔਰ ਸਾਹਿਬਾਂ ਸਾਥ ਬਿਹਾਰਯੋ ॥੨੧॥ [੨੫]ਸ੍ਰਮਤ ਭਯੋ ਤਹੱ ਕਛੁ ਸ੍ਵੈ ਰਹਯੋ*॥ [੨੬]ਤਬ ਲੌ ਸਭ ਸਮਧਿਨ ਸੁਨਿ ਲਯੋ॥ [੨੭]ਚੜ੍ਹੇ ਤੁਰੈ ਸਭੁ ਸੂਰ ਰਿਸਾਇ ॥¯ [੨੮]ਬਾਂਧੇ ਗੋਲ ਤਹਾਂ ਕਹੱ ਧਾਇ ॥੨੨॥ [੨੯]ਤਬ ਸਾਹਿਬਾਂ ਦ੍ਰਿਗ ਛੋਰਿ ਨਿਹਾਰਾ ॥ [੩੦]ਹੇਰੇ ਚਹੂੰ ਓਰ ਅਸਵਾਰਾ ॥ [੩੧]ਸੰਗ ਭਾਈ ਦੋਊ ਤਾਂਹਿ ਨਿਹਾਰੇ ॥ [੩੨]ਕਰੁਣਾ ਬਹੇ ਨੈਨ ਕਜਰਾਰੇ ॥੨੩॥ [੩੩]ਜੋ ਹਮਰੋ ਪਤਿ ਇਨੈ ਨਿਹਰਿਹੈ ॥[੩੩]ਦੁਹੂੰਬਾਨ ਦੁਹੂਅਨ ਕਹੱ ਹਰਿਹੈਂ॥ [੩੫]ਤਾਂ ਤੇ ਕਛੂ ਜਤਨ ਅਬ ਕੀਜੈ॥ [੩੬]ਜਾ ਤੇ ਰਾਖਿ ਭਾਇਯਨ ਲੀਜੈ ॥੨੪॥ [੩੭]ਸੋਵਤ ਹੁਤੋ ਮੀਤ ਨ ਜਗਾਯੋ ॥ [੩੮]ਜਾਂਡ ਭਏ ਤਰਕਸ ਅਟਕਾਯੋ ॥ [੩੯]ਔਰ ਸਸਤ੍ਰ ਲੈ ਕਹੂੰ ਦੁਰਾਏ ॥ [੪੦]ਖੋਜੇ ਹੁਤੇ ਜਾਤ ਨਹਿੱ ਪਾਏ ॥ ੨੫ ॥ [੪੧]ਤਬ ਲੌ ਆਇ ਸੂਰ ਸਭ ਗਏ ॥ [੪੨]ਮਾਰੇ ਮਾਰ ਪੁਕਾਰਤ ਭਏ ॥ [੪੩]ਤਬ ਮਿਰਜਾ ਜੂ ਨੈਨ ਉਘਾਰੇ ॥ [੪੪]ਕਹਾ ਭਏ ਹਥਿਯਾਰ ਹਮਾਰੇ ॥੨੬॥ [੪੫]ਭੋਂਡੀ ਰਾਂਡ ਕਹਯੋ ਕਯਾ ਕਰਿਯੋ ॥ [੪੬]ਤਰਕਸ ਟਾਂਗਿ ਜਾਂਡ ਪੈ ਧਰਿਯੋ ॥ [੪੭]ਪਹੁਚੇ ਆਨਿ ਪਖਰਿਯਾ ਭਾਰੇ ॥ [੪੮]ਕਹਾਂ ਧਰੇ ਤੈਂ ਸਸਤ੍ਰ ਹਮਾਰੇ ॥੨੭॥ [੪੯]ਸਸਤ੍ਰਨ ਬਿਨਾ ਕਹੋ ਕਿਹੱ ਮਾਰੋ ॥ [੫੦]ਕਹੋ ਨਾਰੀ ਕਯਾ ਮੰਤ੍ਰ ਬਿਚਾਰੋ ॥ [੫੧]ਸਾਥੀ ਕੋਊ ਸੰਗ ਮੈਂ ਨਾਹੀ ॥ [੫੨]ਚਿੰਤਾ ਅਧਿਕ ਇਹੈ ਚਿਤ ਮਾਹੀ ॥੨੮॥ [੫੩]ਹੇਰਿ ਰਹਯੋ ਆਯੁਧ ਨਹਿ ਪਾਏ ॥ [੫੪]ਤਬ ਲਗ ਘੇਰਿ ਦੁਬਹਿਯਾ ਆਏ ॥ [੫੫]ਤ੍ਰਿਯ ਕੋ ਬਾਜ ਪ੍ਰਿਸਟਿ ਪਰ ਡਾਰਯੋ ॥

---

*ਜਿਸ ਦੀ ਗਵਾਹੀ ਭਗਵਾਨ ਸਿੰਘ ਕਵੀ ਇਸ ਤਰ੍ਹਾਂ ਦਿੰਦਾ ਹੈ :-

ਹੇਠ ਜੰਡੇਰੇ ਢਹਿ ਪਿਆ ਲਾਲ ਦੁਸ਼ਲਾ ਤਾਣ ॥
ਇਕ ਬੱਕੀ ਦੂਜੀ ਸਾਹਿਬਾਂ ਤੀਜਾ ਮਿਰਜਾ ਖਾਨ ॥
ਕਿਲੇ ਕੋਟ ਨਹੀਂ ਖੰਦਕਾਂ ਜੰਗਲ ਰੜੇ ਮੈਦਾਨ ॥
ਬਾਰਾਂ ਕੋਸ ਉਜਾੜ ਹੈ ਰੋਹੀ ਬੀਆ ਬਾਨ ॥
ਅੰਦਰ ਮੁਲਕ ਪੰਜਾਬ ਦੇ ਰਾਵੀ ਅਤੇ ਝਨਾਉਂ ॥
ਬਾਗ ਬਹਿਸ਼ਤ ਨਿਵੇਕਲਾ ਹੋਰ ਨਾ ਐਸਾ ਥਾਉਂ ॥
ਜਗਾ ਬਹੁਤ ਆਰਾਮ ਦੀ ਚਿੜੀ ਨ ਚੂਕੇ ਕਾਉਂ ॥

ਇਹੋ ਜਿਹਾ ਨਿਵੇਕਲਾ ਥਾਂ ਤੱਕ ਕੇ ਮਿਰਜੇ ਦਾ ਆਰਾਮ ਕਰਨ ਨੂੰ ਦਿਲ ਕਰ ਆਇਆ। ਜਦੋਂ ਦੁਸ਼ਾਲਾ ਓੜ੍ਹਕੇ ਮਿਰਜਾ ਪੈ ਜਾਂਦਾ ਹੈ ਤਾਂ ਸਾਹਿਬਾਂ ਉਸ ਨੂੰ ਕਹਿੰਦੀ ਹੈ ਕਿ ਅੱਗੇ ਨਿਕਲ ਚੱਲ, ਜੇ ਮੇਤੇ ਪੇਠੇ (ਚੱਧੜ) ਜਿਨ੍ਹਾਂ ਦੀ ਜਾਤ ਵਜਦੀ ਸੀ, ਉਹ ਆ ਗਏ ਤਾਂ ਤੈਨੂੰ ਮਾਰ ਮੁਕਾਣਗੇ।

ਚੰਧੜ ਸਿਆਲ ਚੜ੍ਹ ਆਣਗੇ ਮਾਰਨ ਤੇਰੀ ਜਾਨ ॥
ਕਿਸੇ ਨਾ ਆਣ ਛਡਾਉਣਾ ਕਰਨਗੇ ਮੌਤ ਵੈਰਾਨ ॥

ਪਰ ਮਿਰਜੇ ਨੂੰ ਆਪਣੇ ਆਪ ਉੱਤੇ ਬਹੁਤ ਮਾਣ ਸੀ ਜੋ ਕਿਸੇ ਤੋਂ ਡਰਨ ਵਾਲਾ ਨਹੀਂ ਸੀ ਬੜੇ ਹੌਸਲੇ ਨਾਲ ਕਹਿੰਦਾ ਹੈ :-

ਜੰਡ ਹੁਲਾਰੇ ਮਾਰਦਾ ਠਾਠਾਂ ਦੇਂਦੀ ਪੌਣ ॥
ਮਾਰ ਮੁਕਾਵਾਂ ਦਲਾਂ ਨੂੰ ਭੰਨ ਭੰਨ ਰਖਾ ਧੌਣ ॥
ਸਾਰੇ ਜਗ ਵਿਚ ਰੌਸ਼ਨੀ ਮੈਨੂੰ ਛੇੜੇ ਕੌਣ ॥
ਮੇਰੇ ਆਵੇ ਸਾਹਮਣੇ ਜਿਸਦੀ ਮੁਕੇ ਤੌਣ ॥
ਕੋਈ ਕਰੇ ਮੁਕਾਬਲਾ ਦੇਖੇ ਚੰਡੀ ਦਾ ਭੌਣ ॥
ਕਿਉ ਤੂੰ ਥਰ ਥਰ ਕੰਬਦੀ ਝੱਟ ਨਾ ਦੇਂਦੀ ਸੌਣ ॥
ਤੂੰ ਤਾਂ ਮੈਨੂੰ ਜਾਣਦੀ ਕਾਇਰ ਆਵਾ ਗੌਣ ॥
ਨਾ ਡਰ ਰਤੀ ਸਾਹਿਬਾਂ ਬੁਰਾ ਹੁੰਦਾ ਸਿਰ ਔਣ ॥

ਪਰ ਇਕ ਤਾਂ ਮਿਰਜੇ ਨੂੰ ਆਪਣੇ ਬਲਕ੍ਰਤੇ 'ਤੇ ਗੁਮਾਨ ਸੀ। ਦੂਜੇ ਇਹ ਕਿ ਕਿਸੇ ਨੂੰ ਸਾਡਾ ਕੀ ਪਤਾ ਹੈ ਜੋ ਕੋਈ ਇਥੇ ਆਵੇ, ਇਸ ਲਈ ਅਚਿੰਤ ਹੋ ਕੇ ਸੌਂ ਗਿਆ। ਪਰ ਇਕ ਘੁਮਿਆਰੀ ਅਤੇ ਘੁਮਿਆਰ ਜੰਗਲ ਵਿਚ ਗੋਹਾ ਆਦਿ ਇਕੱਠਾ ਕਰਨ ਲਈ ਜਾਂਦੇ ਸਨ, ਜਿਨ੍ਹਾਂ ਨੇ ਸਾਹਿਬਾਂ ਤੇ ਮਿਰਜੇ ਨੂੰ ਤੱਕ ਕੇ ਪਹਿਚਾਣ ਲਿਆ ਅਤੇ ਜਾਕੇ ਸਾਹਿਬਾਂ ਦੇ ਪਰਿਵਾਰ ਨੂੰ ਜਾ ਦੱਸਿਆ।

ਪੁਰਸ਼ ਵਾਲਾ ਭੇਸ ਆਪਣਾ ਬਣਾ ਲਿਆ ।
੧ ਘੋੜੇ ਪਰ ਸਵਾਰ ਹੋਕੇ ਉਹ ਉਥੇ ਨੂੰ ਤੁਰ ਪਈ
੨ ਉਸ ਨੇ ਸਾਰੇ ਅੰਕੜੇ ਲੈ ਲਏ ਬੜੀ ਸਿਆਣੀ ਸੀ॥੧੫॥
੩ ਉਥੋਂ ਤੁਰੀ ਉਹ ਸਖੀ ਉਥੇ ਆ ਪੁੱਜੀ
੪ ਜਿਥੇ ਮਿਰਜੇ ਦੇ ਟਿਕਾਣੇ ਬਾਰੇ ਉਸਨੇ ਸੁਣਿਆਂ ਸੀ ।
੫ ਸਖੀ ਨੇ ਮਿਰਜ਼ੇ ਨੂੰ ਜਾਕੇ ਸੀਸ ਨਿਵਾਕੇ ਸਤਿਕਾਰ ਕੀਤਾ
੬ ਤੇ ਸੁਨੇਹਾ ਦਿੱਤਾ ਕਿ ਤੈਨੂੰ ਸਾਹਿਬਾਂ ਨੇ ਛੇਤੀ ਬੁਲਾਇਆ ਹੈ ॥੧੬॥
੭ ਮਿਰਜਾ ਸੁਣਦੇ ਸਾਰ ਹੀ ਘੋੜੀ 'ਤੇ ਚੜ੍ਹਕੇ ਤੁਰ ਪਿਆ ।
੮ ਦੇਰ ਨਾ ਲੱਗੀ ਉਸ ਨਗਰ ਵਿਚ ਆ ਗਿਆ ।
੯ ਜਦੋਂ ਇਹ ਖਬਰ ਸਾਹਿਬਾਂ ਨੂੰ ਮਿਲ ਗਈ ।
੧੦ ਉਸੇ ਵੇਲੇ ਇਕ ਸਖੀ ਮਿਰਜੇ ਵੱਲ ਭਜ ਦਿਤੀ ॥੧੭॥
੧੧ ਕਿ ਐ ਮਿੱਤ੍ਰ ਰਾਤ ਹੋਣ ਤੋਂ ਪਹਿਲਾਂ ਐਥੇ ਨਹੀਂ ਆਣਾ
੧੨ ਜੇ ਕਿਸੇ ਨੇ ਤੈਨੂੰ ਪਹਿਚਾਣ ਲਿਆ ਤਾਂ ਕਿਤੇ ਮੇਰੇ ਘਰ ਵਾਲਿਆਂ ਨੂੰ ਨਾ ਜਾ ਕੇ ਦੱਸ ਦੇਵੇ ॥੧੮॥
੧੩ ਉਸ ਸਖੀ ਨੇ ਆ ਕੇ ਮਿਰਜੇ ਨੂੰ ਦੱਸ ਦਿਤਾ ।
੧੪ ਜਿਸ ਲਈ ਮਿਰਜੇ ਨੇ ਇਕ ਬਾਗ ਵਿਚ ਬੈਠ ਕੇ ਦਿਨ ਬਿਤਾਇਆ ।
੧੫ ਜਦੋਂ ਦਿਨ ਡੁੱਬ ਗਿਆ ਰਾਤ ਹੋ ਗਈ ।
੧੬ ਫਿਰ (ਮਿਰਜਾ) ਉਸਦੇ ਪਿੰਡ ਦੇ ਰਾਹ ਪੈ ਗਿਆ ॥੧੯॥
੧੭ ਜਦੋਂ ਰਾਤ ਹੋਈ ਫਿਰ ਉਸ (ਸਾਹਿਬਾਂ) ਵੱਲ ਗਿਆ ।
੧੮ ਤੇ ਸਾਹਿਬਾਂ ਨੂੰ ਘੋੜੀ ਦੀ ਪਿੱਠ 'ਤੇ ਆਪਣੇ ਪਿੱਛੇ ਬਿਠਾ ਲਿਆ ।
੧੯ ਉਸ ਨੂੰ ਚੁਰਾ ਕੇ ਆਪਣੇ ਦੇਸ਼ ਵੱਲ ਨੂੰ ਤੁਰ ਪਿਆ ।
੨੦ ਜੋ ਕੋਈ ਸਾਹਮਣੇ ਆਇਆ ਤਾਂ ਤੀਰ ਮਾਰ ਕੇ ਪਾਸੇ ਹਟਾ ਦਿੱਤਾ ॥੨੦॥
੨੧ ਸਾਰੀ ਰਾਤ ਉਸ ਨੂੰ ਲੈਕੇ ਤੁਰਦਾ ਰਿਹਾ ਤਾਂ ਕਿ ਕੋਈ ਪਿੱਛਾ ਕਰਨ ਨਾ ਆ ਜਾਵੇ ।
੨੨ ਆਖਰ ਦਿਨ ਚੜ੍ਹੇ ਇਕ ਥਾਂ ਜਾ ਕੇ ਘੋੜੀ ਤੋਂ ਉੱਤਰ ਗਏ ।
੨੩ ਸੋਹਲ ਅੰਗ ਸਨ ਸਫਰ ਕਰਦਾ ਥੱਕ ਗਿਆ ।
੨੪ ਫਿਰ ਉਥੇ ਉਜਾੜ ਵਿਚ ਜਾ ਕੇ ਸਾਹਿਬਾਂ ਨਾਲ ਬਿਹਾਰ ਵੀ ਕੀਤਾ ॥੨੧॥
੨੫ ਥਕਾਵਟ ਹੋ ਗਈ ਸੀ ਉਥੇ ਨਿਵੇਕਲੀ ਥਾਂ ਤੱਕ ਕੇ ਸੌਂ ਗਿਆ ।
੨੬ ਇਤਨੇ ਨੂੰ ਸਾਹਿਬਾਂ ਦੇ ਸਾਰੇ ਸਬੰਧੀਆਂ ਨੇ ਇਹ ਗੱਲ ਸੁਣ ਲਈ ।
੨੭ ਸਾਰੇ ਸੂਰਮੇ ਘੋੜਿਆਂ 'ਤੇ ਚੜ੍ਹੇ ਤੇ ਕ੍ਰੋਧ ਵਿਚ ਆ ਗਏ ।
੨੮ ਲੱਕ ਬੰਨਕੇ ਉਧਰ ਨੂੰ ਚੜ੍ਹਾਈ ਕਰ ਦਿਤੀ ॥੨੨॥
੨੯ ਉਸ ਵੇਲੇ ਸਾਹਿਬਾਂ ਨੇ ਅੱਖਾਂ ਖੋਹਲਕੇ ਵੇਖਿਆ ।
੩੦ ਕੀ ਵੇਖਦੀ ਹੈ ਕਿ ਚਾਰੇ ਪਾਸਿਆਂ ਤੋਂ ਬਹੁਤੇ ਆਦਮੀ ਆ ਰਹੇ ਹਨ ਘੋੜਿਆਂ ਦੇ ਅਸਵਾਰ ।
੩੧ ਤੇ ਉਹਨਾਂ ਦੇ ਨਾਲ ਆਪਣੇ ਦੋਨੋਂ ਵੀਰ ਵੀ ਤੱਕੇ ।
੩੨ ਹੁਣ ਉਹ ਸੁਰਮੇ ਵਾਲੇ ਨੇਤ੍ਰਾਂ ਵਿਚੋਂ ਕਰੁਣਾ ਦਾ ਪਾਣੀ ਵਹਿ ਤੁਰਿਆ ॥੨੩॥
੩੩ ਦਿਲ ਵਿਚ ਕਹਿੰਦੀ ਹੈ ਕਿ ਜੇ ਇਹਨਾਂ ਨੂੰ ਮੇਰੇ ਪਤੀ ਮਿਰਜੇ ਨੇ ਵੇਖ ਲਿਆ ਤਾਂ ।
੩੪ ਦੋ ਤੀਰ ਮਾਰ ਕੇ ਦੋਹਾਂ ਨੂੰ ਮਾਰ ਦੇਵੇਗਾ ।
੩੫ ਇਸ ਲਈ ਭਾਈਆਂ ਨੂੰ ਬਚਾਉਣ ਲਈ ਕੋਈ ਯਤਨ ਕਰਨਾ ਚਾਹੀਦਾ ਹੈ ।
੩੬ ਜਿਸ ਨਾਲ ਵੀਰਾਂ ਦੀ ਰੱਖਿਆ ਕੀਤੀ ਜਾਵੇ ॥੨੪॥
੩੭ ਮਿੱਤਰ ਸੁੱਤਾ ਪਿਆ ਸੀ ਉਹ ਜਗਾਇਆ ਨਹੀਂ ।
੩੮ ਜਿਹੜਾ ਉਸ ਦਾ ਤੀਰਾਂ ਦਾ ਭੱਥਾ ਸੀ ਉਹ ਜੰਡ 'ਤੇ ਟੰਗ ਦਿੱਤਾ ।
੩੯ ਜਿਹੜੇ ਮਿਰਜੇ ਦੇ ਹੋਰ ਸ਼ਸ਼ਤ੍ਰ ਸਨ ਉਹ ਵੀ ਛੁਪਾ ਦਿਤੇ
੪੦ ਫਿਰ ਜਦੋਂ ਮਿਰਜੇ ਨੂੰ ਜਗਾਇਆ ਤਾਂ ਉਹ ਲਭਦਾ ਰਿਹਾ ਪਰ ਕੋਈ ਸ਼ਸਤਰ ਹੱਥ ਨਾ ਆਇਆ ॥੨੫॥
੪੧ ਇਤਨੇ ਨੂੰ ਸਾਰੇ ਸੂਰਮੇ ਕੋਲ ਆ ਪਹੁੰਚੇ ।
੪੨ ਮਾਰੋ-ਮਾਰੋ ਦੀਆ ਆਵਾਜ਼ਾਂ ਆਉਣ ਲੱਗੀਆਂ ।
੪੩ ਮਿਰਜੇ ਨੇ ਉਠ ਕੇ ਅੱਖਾਂ ਖੋਹਲੀਆਂ ।
੪੪ ਪੁੱਛਣ ਲੱਗਾ ਕਿ ਮੇਰੇ ਹਥਿਆਰ ਕਿੱਥੇ ਚਲੇ ਗਏ॥੨੬॥
੪੫ ਭੈੜੀ ਰਾਂਡ ਇਸਤਰੀ ਤੂੰ ਇਹ ਕੀ ਕੀਤਾ ?
੪੬ ਜੋ ਤੀਰਾਂ ਦਾ ਭੱਥਾ ਜੰਡ ਦੇ ਉਪਰ ਰੱਖ ਦਿਤਾ ਹੈ ।
੪੭ ਇਤਨੇ ਨੂੰ ਕਾਠੀਆਂ ਦੇ ਸਵਾਰ ਸੂਰਮੇ ਬਹੁਤ ਸਾਰੇ ਆ ਪੁੱਜੇ ।
੪੮ (ਮਿਰਜਾ ਸਾਹਿਬਾਂ ਨੂੰ ਪੁਛਦਾ ਹੈ) ਤੂੰ ਕਿਥੇ ਰੱਖ ਦਿਤੇ ਮੇਰੇ ਸ਼ਸਤ੍ਰ ? ॥੨੭॥
੪੯ ਹੁਣ ਦੱਸ ਸ਼ਸਤ੍ਰਾਂ ਤੋਂ ਬਿਨਾਂ ਮੈਂ ਕਿਸ ਨੂੰ ਮਾਰਾਂ ?
੫੦ ਹੇ ਇਸਤਰੀ ਤੂੰ ਇਹ ਕੀ ਸਲਾਹ ਕਰ ਲਈ ਹੈ ?
੫੧ ਕੋਈ ਹੋਰ ਸਾਥੀ ਮੇਰੇ ਕੋਲ ਨਹੀਂ, ਇਸ ਲਈ
੫੨ ਮੇਰੇ ਮਨ ਵਿਚ ਇਹ ਚਿੰਤਾ ਹੋ ਗਈ ਹੈ ਕਿ ਸ਼ਸ਼ਤਰਾਂ ਤੋਂ ਬਿਨਾਂ ਮੈਂ ਕੀ ਕਰਾਂ ?॥੨੮॥
੫੩ ਦੇਖ ਰਿਹਾ ਪਰ ਹਥਿਆਰ ਨਾ ਮਿਲੇ ।
੫੪ ਇਤਨੇ ਨੂੰ ਦੋ-ਦੋ ਬਾਂਹਾਂ ਵਾਲੇ ਘੋੜ ਸਵਾਰ ਪੁੱਜ ਗਏ ।
੫੫ ਮਿਰਜੇ ਨੇ ਇਸਤ੍ਰੀ ਨੂੰ ਘੋੜੇ ਦੀ ਪਿੱਠ ਤੇ ਚੜਾਇਆ ।

---

ਲਾਗੀ ਝੰਗ ਸਿਆਲ ਦੇ ਘੁਮਿਆਰੀ ਤੇ ਘੁਮਿਆਰ ॥
ਸਾਹਿਬਾਂ ਬੈਠੀ ਦੇਖ ਲਈ ਦੋਹਾਂ ਨਜ਼ਰ ਉਤਾਰ ॥
ਝੰਗ ਸਿਆਲੀਂ ਜਾਇਕੇ ਕੀਤਾ ਸ਼ੋਰ ਪੁਕਾਰ ॥
ਸਾਜੀ ਪਾਜੀ ਦਿਸਦੇ ਜੋ ਘਰ ਘਰ ਸਰਦਾਰ ॥
ਬਦਲਾ ਲੈ ਲਓ ਸੱਜਣਾ ਇੱਜਤ ਗਿਆ ਉਤਾਰ ॥
ਵਕਤ ਇਕੱਲਾ ਖਾਲ ਹੈ ਟੋਹੀ ਦਾ ਅਸਵਾਰ ॥

ਇਹ ਗੱਲ ਸੁਣ ਕੇ ਸਾਹਿਬਾਂ ਦਾ ਬਾਪ ਅਤੇ ਭਾਈ ਹੋਰ ਸਬੰਧੀਆਂ ਸਹਿਤ ਹੱਲਾ ਕਰਕੇ ਘੋੜੇ ਦੌੜਾ ਕੇ ਜਾ ਪਏ । ਜਦੋਂ ਸਾਹਿਬਾਂ ਨੇ ਤੱਕਿਆ ਕਿ ਮੇਰੇ ਦੋਵੇਂ ਵੀਰ ਵੀ ਇਸ ਬਹੀਰ ਦੇ ਵਿਚ ਹਨ ਤਾਂ ਮਨ ਵਿਚ ਮੋਹ ਜਾਗ ਪਿਆ ਕਿ ਜੇ ਮੁਕਾਬਲਾ ਹੋ ਗਿਆ ਤਾਂ ਮਿਰਜੇ ਦੇ ਤੀਰਾਂ ਨਾਲ ਦੋਵੇਂ ਮਾਰੇ ਜਾਣਗੇ । ਇਸ ਲਈ ਮਿਰਜੇ ਦੇ ਤੀਰਾਂ ਦਾ ਭੱਥਾ ਅਤੇ ਬਾਕੀ ਦੇ ਹਥਿਆਰ ਪਾਸੇ ਕਰ ਦਿਤੇ, ਤੇ ਪਿਛੋਂ ਜਗਾਉਂਦੀ ਹੈ ਅਤੇ ਕਹਿੰਦੀ ਹੈ :-

ਬਾਬਲ ਜਿਹੀਆਂ ਘੋੜੀਆਂ ਬੀਰਨ ਜਿਹੇ ਅਸਵਾਰ ॥
ਹੱਥੀਂ ਤੇਗਾਂ ਨੰਗੀਆਂ ਕਰਦੇ ਮਾਰੋ ਮਾਰ ॥
ਆ ਗਏ ਢਡਾਰੂ ਆਪਣੇ ਯਾ ਕੋਈ ਮੀਰ ਸ਼ਿਕਾਰ ॥
ਭੱਜ ਜਾਣੈ ਤਾਂ ਭੱਜ ਜਾ ਨਹੀਂ ਤਾਂ ਦੇਣਗੇ ਮਾਰ ॥

ਪਰ ਮਿਰਜੇ ਨੂੰ ਆਪਣੇ ਬਲ ਬਾਰੇ ਤਾਂ ਬਹੁਤ ਮਾਣ ਸੀ । ਉਹ ਕੋਈ ਘਬਰਾਣ ਵਾਲਾ ਜਿਗਰਾ ਨਹੀਂ ਸੀ । ਉਹ ਸਾਹਿਬਾਂ ਨੂੰ ਉਤਰ ਦਿੰਦਾ ਹੈ:-

ਮਿਰਜਾ ਆਖੇ ਸਾਹਿਬਾਂ ਸੁਣ ਨੀ ਮੇਰੀ ਗੱਲ ॥
ਮਰਾਂ ਬੱਝੇ ਸ਼ੇਰ ਨੂੰ ਹੱਥ ਵਿਛਾਏਂ ਪੱਲ ॥
ਕੋਈ ਨਾ ਦਿਸਦਾ ਸੂਰਮਾ ਆਵੇ ਮੇਰੇ ਵੱਲ ॥
ਜਿੱਥੇ ਜਾ ਕੇ ਬੈਠ ਜਾਂ ਧਰਤੀ ਪਵੇ ਥਰਥੱਲ ॥
ਤਿੰਨ ਸੌ ਕਾਨੀ ਸਾਰਦੀ ਕਰਾਂ ਕਲੇਜੇ ਸੱਲ ॥
ਮੇਰੀ ਬੱਕੀ ਤੋਂ ਡਰਨ ਫਰਿਸ਼ਤੇ ਮੈਥੋਂ ਡਰੇ ਅਜ਼ੱਲ ॥
ਘੋੜ ਉਠ ਦੇ ਦਿਲਾਂ ਤੋਂ ਹੋ ਕੇ ਬੈਠ ਨਿਚੱਲ ॥
ਚਾਰ ਦਿਹਾੜੇ ਜੀਵਣਾ ਮਰਨਾ ਅੱਜ ਕਿ ਕੱਲ ।
ਕੀ ਡਰਨਾ ਹੈ ਮਰਨ ਤੋਂ ਸਕੇ ਰਹਿਣ ਅਟੱਲ ॥੭੩॥

ਉਸ ਵੇਲੇ ਮਿਰਜੇ ਨੂੰ ਕੀ ਖਬਰ ਸੀ ਕਿ ਮੇਰੇ ਹਥਿਆਰ ਮੈਨੂੰ ਵਿਛੋੜਾ ਦੇ ਚੁਕੇ ਹਨ ਜਾਂ ਮੇਰੀ ਚਾਹਵਾਨ ਸਾਹਿਬਾਂ ਹੀ ਮੇਰੀ ਮੌਤ ਦਾ ਕਾਰਨ ਬਣ ਰਹੀ ਹੈ ।

ਪਰ ਸਿੱਟਾ ਇਹੋ ਨਿਕਲਦਾ ਹੈ ਕਿ ਇਸ ਇਸ਼ਕ ਮਿਜ਼ਾਜੀ ਵਿਚੋਂ ਸਿਵਾਏ ਰੋਣ, ਰੁਲਣ ਅਤੇ ਮਰਨ ਤੋਂ ਬਿਨਾਂ ਹੋਰ ਕੋਈ ਖੱਟੀ-ਖੱਟਣ ਵਾਲੀ ਵਸਤੂ ਨਹੀਂ ਨਾ ਇਹ ਕਿਸੇ ਅਮੀਰ ਦੀ ਇਜ਼ਤ ਵੇਖਦਾ ਹੈ, ਨਾ ਨੀਵੀਂ ਉਚੀ ਜਾਤਿ ਨੂੰ ਤੱਕਦਾ ਹੈ, ਨਾ ਸੂਰਮੇਂ ਦੀ ਸੂਰਮਤਾਈ ਵੱਲ ਝਾਕਦਾ ਹੈ ਤੇ ਨਾ ਕਿਸੇ ਗਰੀਬ ਤੇ ਤਰਸ ਖਾਂਦਾ ਹੈ । ਹਾਸ਼ਮ ਕਵੀ ਠੀਕ ਹੀ ਕਹਿੰਦਾ ਹੈ

ਰਾਂਝਾ ਯਾਰ ਗਰੀਬ ਹੀਰੇ ਦਾ ਉਸ ਕੰਨ ਪੜਵਾਏ ਤਾਹੀਂ ।

[੧]ਨਗਰ ਆਪਨੇ ਓਰ ਸਿਧਰਯੋ ॥੨੯॥ [੨]ਬਿਨੁ ਆਯੁਧ ਭਜਿ ਚਲਯੋ ਨਿਹਾਰਯੋ ॥
[੩]ਨਿਰਭੈ ਹ੍ਵੈ ਸਭਹੂੰਨ ਬਿਚਾਰਯੋ ॥ [੪]ਇਨ ਦੁਹੂੰਅਨ ਕੌ ਜਾਨ ਨ ਦੈਹੈਂ॥ [੫]ਯਾ ਕੌ ਮਾਰਿ
ਆਜੁ ਹੀ ਲੈਹੈਂ ॥੩੦॥ [੬]ਕੋਊ ਪਕਰਿ ਸੈਹਥੀ ਧਾਯੋ ॥ [੭]ਕਿਨੂੰ ਕਾਢਿ ਕਰ ਖੜਗ
ਨਚਾਯੋ ॥ [੮]ਕਿਨੂੰ ਮਾਰਿ ਬਾਨਨ ਕੀ ਕਰੀ ॥ [੯]ਪਾਗ ਉਤਰਿ ਮਿਰਜਾ ਕੀ ਪਰੀ ॥
੩੧॥ [੧੦]ਪਾਗ ਉਤਰਿ ਤਾਕੀ ਜਬ ਗਈ॥ [੧੧]ਮੂੰਡੀ ਹੋਤਿ ਨਾਂਗ ਤਿਹ ਭਈ॥ [੧੨]ਸੁੰਦਰ
ਅਧਿਕ ਕੇਸ ਤਿਹ ਛੂਟੇ ॥ [੧੩]ਜਬ ਹੀ ਸੂਰ ਜੁੱਧ ਕਹੌਂ ਜੂਟੇ ॥੩੨॥ [੧੪]ਕਿਨੀ ਬਿਸਿਖ
ਕਸਿ ਤਾਹਿ ਪ੍ਰਹਾਰਯੋ ॥ [੧੫]ਕਿਨਹੂੰ ਖੜਗ ਕਾਢਿ ਤਿਹ ਮਾਰਯੋ ॥ [੧੬]ਕਿਨਹੂੰ ਵਾਰਿ
ਗੁਰਜ ਕੋ ਕੀਨੋ ॥ [੧੭]ਖੇਤ ਮਾਰਿ ਮਿਰਜਾ ਕੌ ਲੀਨੋ ॥੩੩॥ [੧੮]ਪ੍ਰਿਥਮ ਨਾਸ ਮਿਰਜਾ
ਕੌ ਕਰਿਯੋ ॥ [੧੯]ਬਹੁਰੌ ਜਾਇ ਸਾਹਿਬਹਿ ਧਰਿਯੋ ॥ [੨੦]ਬੈਠੇ ਤਿਸੀ ਬਿਰਛ ਤਰ
ਆਈ ॥ [੨੧]ਜਹ ਤਿਨ ਦੁਹੂੰਅਨ ਰੈਨਿ ਬਿਤਾਈ ॥੩੪॥ ਦੋਹਰਾ ॥ [੨੨]ਕਮਰ ਭ੍ਰਾਤ
ਕੇ ਕੀ ਤੁਰਤੁ ਜਮਧਰ ਲਈ ਨਿਕਾਰਿ ॥ [੨੩]ਕਿਯੋ ਪਯਾਨੋ ਮੀਤ ਪਹਿ ਉਦਰ
ਕਟਾਰੀ ਮਾਰ ॥੩੫॥ ਚੌਪਈ ॥ [੨੪]*ਪ੍ਰਥਮ ਮੀਤ ਤਹ ਤੇ ਨਿਕਰਾਯੋ ॥ [੨੫]ਬਹੁਰਿ
ਬਿਰਛ ਤਰ ਆਨਿ ਸੁਵਾਯੋ ॥ [੨੬]ਭ੍ਰਾਤਨ ਮੋਹ ਬਹੁਰਿ ਲਖਿ ਕਿਯੋ ॥ [੨੭]ਸਸਤ੍ਰਨ
ਟਾਂਗਿ ਜਾਂਡ ਪਰ ਦਿਯੋ ॥੩੬॥ [੨੮]ਪ੍ਰਥਮੈਂ ਰੂਪ ਹੇਰਿ ਤਿਹੱ ਬਿਗਸੀ ॥ [੨੯]ਨਿਜੁ
ਪਤਿ ਕੈ ਤਾ ਕੌ ਲੈ ਨਿਕਸੀ ॥ [੩੦]ਭ੍ਰਾਤਨ ਹੇਰਿ ਮੋਹ ਮਨ ਆਯੋ ॥ [੩੧]ਨਿਜੁ ਪ੍ਰੀਤਮ
ਕੋ ਨਾਸ ਕਰਾਯੋ ॥੩੭॥ [੩੨]ਵਹ ਤ੍ਰਿਯ ਪੀਰ ਪਿਯਾ ਕੇ ਬਰੀ ॥ [੩੩]ਆਪਹੁ ਮਾਰਿ
ਕਟਾਰੀ ਮਰੀ॥ [੩੪]ਜੋ ਤ੍ਰਿਯ ਚਰਿਤ ਚਹੈ ਸੁ ਬਨਾਵੈ॥ [੩੫]ਦੇਵ ਅਦੇਵ ਭੇਵ ਨਹਿ ਪਾਵੈ॥
੩੮॥ਦੋਹਰਾ॥ [੩੬]ਪ੍ਰਥਮ ਤਹਾਂ ਤੇ ਕਾਢਿਕੈ ਪੁਨਿ ਨਿਜੁ ਮੀਤ ਹਨਾਇ॥ [੩੭]ਪੁਨਿ ਜਮਧਰ
ਉਰ ਹਨਿ ਮਰੀ ਭ੍ਰਾਤ ਮੋਹ ਕੇ ਭਾਇ ॥੩੯॥ [੩੮]ਭੂਤ ਭਵਿੱਖ ਭਵਾਨ ਮੈ ਸੁਨਿਯਤ
ਸਦਾ ਬਨਾਇ ॥ [੩੯]ਚਤੁਰਿ ਚਰਿੱਤ੍ਰਨ ਕੌ ਸਦਾ ਭੇਵ ਨ ਪਾਯੋ ਜਾਇ ॥੪੦॥੧॥

ਇਤਿ ਸ੍ਰੀ ਚਰਿੱਤ੍ਰ ਪਖ੍ਯਾਨੇ ਤ੍ਰਿਯਾ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਤੀਸਵੋਂ ਚਰਿੱਤ੍ਰ
ਸਮਾਪਤਮਸਤੁ ਸੁਭਮਸਤੁ ॥੧੨੯॥੨੫੬੧॥ ਅਫਜੂੰ ॥

ਚੌਪਈ ॥ [੪੦]ਸੁਮਤਿ ਕੁਅਰਿ ਰਾਨੀ ਇਕ ਸੁਨੀ ॥ [੪੧]ਬੇਦ ਪੁਰਾਨ ਬਿਖੈ ਅਤਿ
ਗੁਨੀ ॥ [੪੨]ਸਿਵ ਕੀ ਅਧਿਕ ਉਪਾਸਨ ਕਰ ਹੈ ॥ [੪੩]ਹਰ ਹਰ ਸਦਾ ਬਕਤ੍ਰ ਤੇ ਕਹੈ
॥੧॥ [੪੪]ਬਿਸਨ ਸਿਖ੍ਯ ਰਾਜਾ ਜੂ ਰਹਈ ॥ [੪੫]ਹਰਿ ਹਰਿ ਸਦਾ ਬਕਤ੍ਰ ਤੇ ਕਹਈ ॥
[੪੬]ਸਿਵ ਕੌ ਨੈਕ ਨ ਮਨ ਮੈਂ ਲ੍ਯਾਵੈ ॥ [੪੭]ਸਦਾ ਕ੍ਰਿਸਨ ਕੇ ਗੀਤਨ ਗਾਵੈ ॥੨॥
[੪੮]ਰਾਨੀ ਸੋ ਇਹ ਭਾਂਤਿ ਉਚਾਰੈ ॥ [੪੯]ਤੈ ਸਿਵ ਸਿਵ ਕਾਹੇ ਕੌ ਬਿਚਾਰੈ ॥ [੫੦]ਚਮਤਕਾਰ

---

ਸਾਹਿਬ ਜੋਰ ਨ ਆਜਿਜ਼ ਹੁੰਦੇ ਉਹ ਜੋਰ ਕਰਨ ਸਭ ਥਾਈਂ ॥
ਉਹੋ ਇਸ਼ਕ ਕਮਾਇਆ ਮਿਰਜੇ ਪਰ ਆਜਿਜ਼ ਨਿਵਿਓ ਨਾਹੀਂ ॥
ਹਾਸ਼ਮ ਇਸ਼ਕ ਕੰਗਾਲਾਂ ਵਾਲਾ ਨਿੱਤ ਰੋਵਣ ਮਾਰਨ ਆਹੀਂ ॥

ਨੋਟ- ਹੁਣ ਸੋਚੋ ਕੀ ਇਸ਼ਕ ਸ਼ਾਇਰੀ ਵਿੱਚ ਅਸ਼ਲੀਲਤਾ ਨਹੀਂ ? ਜੇ ਹੈ ਫਿਰ ਇਸ ਨੂੰ ਛਪਣ ਤੋਂ ਕਿਉਂ ਨਹੀਂ ਰੋਕਿਆ ? ਨਹੀਂ, ਇਹ ਇਤਿਹਾਸਕ ਅਸਲ ਲੋਕ ਗੀਤਾਂ ਦੀ ਸਚਾਈ ਹੈ । ਅੱਜ ਕਲ ਬੇਤੁਕੇ ਅਤੇ ਬੇ ਹੁਦਰੇ ਲੋਕ ਗੀਤ ਐਵੇਂ ਕਵੀਆਂ ਦਾ ਸ਼ੁਗਲ ਹੈ ! ਇਹਨਾਂ ਇਤਿਹਾਸਕ ਨੁਖਸਿਆਂ ਵਿਚ ਸਿਹਤ ਲਈ ਵਿਟਾਮਿਨ ਮਿਲਦਾ ਹੈ, ਜਿਸ ਤੋਂ ਸੋਧ ਦੀ ਸਿਹਤ ਲੈਕੇ ਚਿਰ ਜੀ ਸਕਦੇ ਹਾਂ ।

*ਗੁਰਦੇਵ ਇਸ ਪ੍ਰਕਰਣ ਦਾ ਨਿਚੋੜ ਪ੍ਰਗਟ ਕਰਕੇ ਦੱਸਦੇ ਹਨ ਕਿ ਪਹਿਲਾਂ ਤਾਂ ਸਾਹਿਬਾਂ ਨੇ ਆਪਣੇ ਮਿੱਤਰ ਮਿਰਜੇ ਨੂੰ ਮਜਬੂਰ ਕਰਕੇ ਆਪਣੇ ਘਰ ਤੋਂ ਬੁਲਾਕੇ ਨਾਲ ਲੈ ਤੁਰੀ । ਫਿਰ ਜੰਡ ਦੇ ਰੁਖ ਥੱਲੇ ਆਣ ਸੁਵਾਇਆ, ਜਦੋਂ ਭਰਾਵਾ ਨੂੰ ਤੱਕਿਆ ਤਾਂ ਉਹਨਾਂ ਦੇ ਮੋਹ ਵਿਚ ਆਕੇ ਉਸਦੇ ਹਥਿਆਰ ਜੰਡ ਉਪਰ ਟੰਗ ਦਿਤੇ । ਪਹਿਲਾਂ ਤਾਂ ਮਿਰਜੇ ਦਾ ਰੂਪ ਵੇਖ ਕੇ ਉਸ ਉਪਰ ਮਾਯਲ ਹੋ ਗਈ ਅਤੇ ਨਿਜ ਪਤੀ ਬਣਾ ਕੇ ਉਸ ਨੂੰ ਨਾਲ ਲੈ ਕੇ ਤੁਰ ਪਈ । ਫਿਰ ਭਰਾਵਾਂ ਦਾ ਮੋਹ ਆ ਗਿਆ ਅਤੇ ਉਸ ਪਿਆਰੇ ਨੂੰ ਭਰਾਵਾਂ ਦੇ ਹੱਥੋਂ ਮਰਵਾ ਦਿਤਾ । ਫਿਰ ਮਿਰਜੇ ਦੇ ਮੋਹ ਵਿਚ ਜਲ-ਬਲ ਗਈ ਅਤੇ ਦੁਖ ਨਾ ਜਰ ਕੇ ਆਪਣੇ ਕਟਾਰੀ ਮਾਰਕੇ ਮਰ ਗਈ । ਗੁਰੂ ਜੀ ਕਹਿੰਦੇ ਹਨ ਕਿ ਇਸਤਰੀ ਜੇ ਆਪਣੇ ਹਠ ਪਰ ਆ ਜਾਵੇ ਤਾਂ ਜੋ ਕੰਮ ਕਰਨਾ ਅਸੰਭਵ ਤੋਂ ਅਸੰਭਵ ਹੈ ਉਹ ਵੀ ਕਰ ਜਾਂਦੀ ਹੈ ।ਭੂਤ, ਭਵਿੱਖ

੧ ਅਤੇ ਉਸ ਨੂੰ ਆਪਣੇ ਨਗਰ ਵੱਲ ਲੈ ਤੁਰਿਆ ॥੨੯॥
੨ ਜਦੋਂ ਉਸ ਨੂੰ ਬਿਨਾਂ ਹਥਿਆਰਾਂ ਤੋਂ ਭੱਜਦਾ ਵੇਖਿਆ
੩ ਸਾਰੇ ਹੀ ਨਿਰਭੈ ਹੋ ਗਏ ਅਤੇ ਕਿਹਾ
੪ ਹੁਣ ਅਸੀਂ ਇਹਨਾਂ ਦੋਹਾਂ ਨੂੰ ਭੱਜਣ ਨਹੀਂ ਦਿਆਂਗੇ।
੫ ਇਸ ਲਈ ਅੱਜ ਹੀ ਇਨ੍ਹਾਂ ਨੂੰ ਮਾਰ ਲਵਾਂਗੇ ॥੩੦॥
੬ ਕੋਈ ਬਰਛੀ ਲੈ ਕੇ ਆ ਪਿਆ।
੭ ਕਿਸੇ ਨੇ ਮਿਆਨ ਵਿਚੋਂ ਤਲਵਾਰ ਕੱਢਕੇ ਘੁਮਾਈ।
੮ ਕਿਸੇ ਨੇ ਤੀਰਾਂ ਦੀ ਮਾਰ ਕਰਨੀ ਆਰੰਭ ਕਰ ਦਿੱਤੀ।
੯ ਜਿਸ ਨਾਲ ਮਿਰਜੇ ਦੇ ਸਿਰੋਂ ਪੱਗ ਲੱਥ ਗਈ ॥੩੧॥
੧੦ ਜਿਸ ਵੇਲੇ ਉਸਦੀ ਪੱਗ ਉਤਰ ਗਈ
੧੧ ਸਿਰ ਉਸ ਦਾ ਨੰਗਾ ਹੋ ਗਿਆ।
੧੨ ਜਿਹੜੇ ਬਹੁਤ ਹੀ ਸੁੰਦਰ ਕੇਸ ਸੀ, ਉਹ ਖੁੱਲ੍ਹ ਖਿੰਡ ਗਏ
੧੩ ਉਸੇ ਵੇਲੇ ਸੂਰਮੇ ਯੁੱਧ ਵਿਚ ਲੱਗ ਗਏ ॥੩੨॥
੧੪ ਕਿਸੇ ਨੇ ਧਨੁਖ ਖਿੱਚਕੇ ਤੀਰ ਉਸ ਵੱਲ ਮਾਰਿਆ।
੧੫ ਕਿਸੇ ਨੇ ਤਲਵਾਰ ਮਾਰੀ।
੧੬ ਕਿਸੇ ਨੇ ਗੁਰਜ, ਹੂਰਾ ਮੁੱਕੀ ਹੀ ਮਾਰ ਦਿੱਤੀ।
੧੭ ਥਾਂ 'ਤੇ ਹੀ ਮਿਰਜੇ ਨੂੰ ਮਾਰ ਕੇ ਮੁਕਾ ਦਿੱਤਾ ॥੩੩॥
੧੮ ਪਹਿਲਾਂ ਮਿਰਜੇ ਨੂੰ ਮਾਰ ਮੁਕਾਇਆ।
੧੯ ਫਿਰ ਜਾ ਕੇ ਸਾਹਿਬਾਂ ਨਾਲ ਗੱਲਬਾਤ ਕਰਨ ਲੱਗੇ।
੨੦ (ਸਾਹਿਬਾਂ ਦੇ ਭਾਈ) ਉਸ ਜੰਡ ਦੇ ਰੁੱਖ ਥੱਲੇ ਬੈਠ ਗਏ
੨੧ ਜਿੱਥੇ ਉਹਨਾਂ ਦੋਨਾਂ (ਮਿਰਜੇ ਤੇ ਸਾਹਿਬਾਂ) ਨੇ ਰਾਤ ਬਤੀਤ ਕੀਤੀ ਸੀ ॥੩੪॥
੨੨ ਦੋਹਰਾ ॥ ਆਪਣੇ ਭਾਈ ਦੀ ਕਮਰ ਨਾਲ ਲਟਕਦੀ ਕ੍ਰਿਪਾਨ (ਸਾਹਿਬਾਂ ਨੇ) ਖਿੱਚ ਲਈ ਅਤੇ
੨੩ ਆਪਣੇ ਪੇਟ ਵਿਚ ਮਾਰਕੇ ਆਪਣੇ ਮਿੱਤਰ ਦੇ ਪਾਸੇ ਨੂੰ ਹੀ ਤੁਰ ਗਈ ॥੩੫॥
੨੪ ਚੌਪਈ ॥ ਸਾਹਿਬਾਂ ਨੇ ਪਹਿਲਾਂ ਤਾਂ ਆਪਣੇ ਮਿੱਤਰ ਨੂੰ ਘਰ ਤੋਂ ਨਿਕਾਲਿਆ
੨੫ ਫਿਰ ਰੁੱਖ ਥੱਲੇ ਸੁਵਾ ਦਿੱਤਾ
੨੬ ਫਿਰ ਭਰਾਵਾਂ ਦੇ ਮੋਹ ਵੱਸ ਹੋ ਗਈ।
੨੭ ਮਿਰਜੇ ਦੇ ਸ਼ਸਤਰ ਚੁੱਕ ਕੇ ਜੰਡ ਦੇ ਰੁੱਖ ਉਤੇ ਟੰਗ ਦਿੱਤੇ ॥੩੬॥
੨੮ ਪਹਿਲਾਂ ਮਿਰਜੇ ਦਾ ਰੂਪ ਤੱਕ ਕੇ ਖਿੜ ਗਈ।
੨੯ ਅਤੇ ਫਿਰ ਆਪਣਾ ਪਤੀ ਬਣਾ ਕੇ ਨਾਲ ਲੈ ਨਿਕਲੀ।
੩੦ ਜਦੋਂ ਭਾਈ ਸਾਹਮਣੇ ਆਏ ਤਾਂ ਉਹਨਾਂ ਨੂੰ ਵੇਖ ਕੇ ਭਾਈਆਂ ਦੇ ਮੋਹ ਵਿਚ ਮਨ ਲਾ ਲਿਆ
੩੧ ਅਤੇ ਆਪਣੇ ਪ੍ਰੇਮੀ ਦਾ ਨਾਸ ਕਰਾ ਦਿੱਤਾ ॥੩੭॥
੩੨ ਫਿਰ ਉਸ ਇਸਤ੍ਰੀ ਨੇ ਮੀਤ ਪਿਆਰੇ ਦਾ ਦੁੱਖ ਮਹਿਸੂਸ ਕੀਤਾ।
੩੩ ਜਿਸ ਕਰਕੇ ਆਪ ਹੀ ਕਟਾਰੀ ਮਾਰਕੇ ਮਰ ਗਈ।
੩੪ ਇਸਤਰੀ ਜੋ ਚਾਹੁੰਦੀ ਹੈ ਉਹੋ ਕੰਮ ਕਰ ਜਾਂਦੀ ਹੈ।
੩੫ ਦੇਵਤੇ ਜਾਂ ਮਨੁੱਖ ਇਸਦਾ ਭੇਤ ਨਹੀਂ ਪਾ ਸਕਦੇ॥੩੮॥
੩੬ ਪਹਿਲਾਂ ਘਰ ਤੋਂ ਨਿਕਾਲ ਕੇ, ਫਿਰ ਆਪਣੇ ਮਿੱਤਰ ਨੂੰ ਮਰਵਾਕੇ।
੩੭ ਫਿਰ ਤਲਵਾਰ ਮਾਰ ਕੇ ਆਪ ਮਰ ਗਈ ਭਾਈਆਂ ਦੇ ਮੋਹ ਕਾਰਨ ॥੩੯॥
੩੮ ਬੀਤੇ, ਬੀਤ ਰਹੇ ਅਤੇ ਬੀਤਣ ਵਾਲੇ ਸਮੇਂ ਵਿਚ ਇਹ ਗੱਲ ਸੁਣੀ ਜਾਂਦੀ ਹੈ।
੩੯ ਚਲਾਕ ਇਸਤਰੀਆਂ ਦੀ ਚਲਾਕੀ ਦਾ ਭੇਤ ਨਹੀਂ ਪਾਇਆ ਜਾਂਦਾ ॥੪੦॥੧॥

ਇਥੇ ਇਹ ੧੨੯ਵਾਂ ਪ੍ਰਕਰਣ ਸਮਾਪਤ ਹੈ।

॥੧੨੯॥੨੫੬੧॥ਅਫਜੂੰ॥

੪੦ ਸੁਮਤਿ ਕੁਆਰਿ ਇਕ ਰਾਣੀ ਸੁਣੀ ਸੀ।
੪੧ ਜਿਹੜੀ ਬੇਦ ਪੁਰਾਣ ਪੜ੍ਹਕੇ ਬਹੁਤ ਗੁਣਵਾਨ ਹੋਈ ਸੀ
੪੨ ਸ਼ਿਵ ਜੀ ਦੀ ਬਹੁਤ ਉਪਾਸ਼ਨਾ ਕਰਦੀ ਰਹਿੰਦੀ ਸੀ।
੪੩ ਸਦਾ ਹੀ ਮੁਖ ਤੋਂ ਹਰਿ-ਹਰਿ ਦਾ ਜਾਪ ਜਪਦੀ ਰਹਿੰਦੀ ਸੀ ॥੧॥
੪੪ ਬਿਸ਼ਨੂ ਜੀ ਦੀ ਸਿੱਖਿਆ 'ਤੇ ਰਾਜਾ ਚੱਲਦਾ ਸੀ।
੪੫ ਉਹ ਵੀ ਬਿਸ਼ਨੂੰ ਨੂੰ ਹਰਿ-ਹਰਿ ਕਰ ਕੇ ਜਪਦਾ ਰਹਿੰਦਾ
੪੬ ਸ਼ਿਵ ਦਾ ਜਰਾ ਵੀ ਖਿਆਲ ਮਨ 'ਤੇ ਨਾ ਲਿਆਉਂਦਾ
੪੭ ਹਮੇਸ਼ਾ ਕ੍ਰਿਸ਼ਨ ਦੇ ਹੀ ਭਜਨ ਗਾਉਂਦਾ ॥੨॥
੪੮ ਅਤੇ ਰਾਣੀ ਨੂੰ ਇਸ ਤਰ੍ਹਾਂ ਕਹਿੰਦਾ ਕਿ
੪੯ ਤੂੰ ਸ਼ਿਵ-ਸ਼ਿਵ ਕਿਸ ਲਈ ਵਿਚਾਰਦੀ ਹੈਂ ?
੫੦ ਕੋਈ ਚਮਤਕਾਰੀ ਸ਼ਕਤੀ.....

---

ਤੇ ਭਵਾਨ ਤਿੰਨਾਂ ਸਮਿਆਂ ਵਿਚ ਇਹਨਾਂ ਦਾ ਥਹੁ ਕੋਈ ਨਹੀਂ ਪਾ ਸਕਿਆ।

ਅਫਲਾਤੂਨ ਸੁਕਰਾਤ ਨਾ ਕਰੇ ਰਾਜ਼ੀ,
ਇਸ ਇਸ਼ਕ ਦੀ ਮਰਜ ਦੇ ਤਾਪਿਆਂ ਨੂੰ।
ਅਸਾਂ ਆਪ ਦੁਨੀਆਂ ਵੱਤੋਂ ਹੱਥ ਧੋਤੇ,
ਲਾਹਿਆ ਜਾਣਕੇ ਗਲੋਂ ਸਿਆਪਿਆਂ ਨੂੰ।
ਦਿਤੀ ਹੱਥ ਦੀ ਖੁਲ੍ਹਦੀ ਨਾਲ ਮੂੰਹ ਦੇ,
ਅਸੀਂ ਜਾਣਦੇ ਹਾਂ ਘਾਓ ਘਾਪਿਆਂ ਨੂੰ।
ਜਿਹੜੇ ਪਿੰਡਾਂ ਦੇ ਚੌਧਰੀ ਚੋਰ ਵੱਡੇ,
ਰੰਨਾਂ ਕੱਢਦੇ ਮਾਰ ਕੇ ਛਾਪਿਆਂ ਨੂੰ।

ਯਾ ਮੈਂ ਕਛੁ ਨਾਹੀ ॥ [੧]ਯੌ ਆਵਤ ਮੋਰੇ ਮਨ ਮਾਹੀ ॥੩॥ [੨]ਚਮਤਕਾਰ ਸਿਵ ਤੁਮੈਂ
ਬਤਾਊਂ॥ [੩]ਤੌ ਤੁਮ ਕੌ ਇਹ ਮਾਰਗ ਲਯਾਊਂ॥ [੪]ਤੈ ਸਿਵ ਕੋ ਕਛੁ ਚਰਿਤ ਨ ਜਾਨੋ॥
[੫]ਧਨ ਪ੍ਰਸਾਦ ਤੇ ਭਯੋ ਦਿਵਾਨੋ ॥੪॥ ਛਪੈ ਛੰਦ ॥ [੬]ਪ੍ਰਥਮ ਤ੍ਰਿਪੁਰ ਕੌ ਘਾਇ
ਰੁਦ੍ਰ ਤ੍ਰਿਪੁਰਾਰਿ ਕਹਾਯੋ ॥ [੭]ਗੰਗ ਜਟਨ ਮੈ ਧਾਰਿ ਗੰਗ ਧਰ ਨਾਮ ਸੁਹਾਯੋ ॥
[੮]ਜਟਾ ਜੂਟ ਕੌ ਧਾਰਿ ਜਟੀ ਨਾਮਾ ਸਦ ਸੋਹੈ ॥ [੯]ਖਗ ਮ੍ਰਿਗ ਜੱਛ ਭੁਜੰਗ ਅਸੁਰ
ਸੁਰ ਨਰ ਮੁਨਿ ਮੋਹੈ ॥ [੧੦]ਕਰੀ ਪਾਰਬਤੀ ਨਾਰਿ ਪਾਰਬਤੀ ਸੁਰ ਸਬ ਜਾਨੈ ॥
[੧੧]ਕਹਾਂ ਮੂੜ੍ਹ ਤੈਂ ਰਾਵ ਭੇਦ ਤਾ ਕੋ ਪਹਿਚਾਨੈ ॥੫॥ ਦੋਹਰਾ ॥ [੧੨]ਚਮਤਕਾਰ ਤੋਕੌ
ਤੁਰਤੁ ਪ੍ਰਥਮੈ ਦੇਉਂ ਦਿਖਾਇ ॥ [੧੩]ਬਹੁਰਿ ਸਿੱਖਯ ਸਿਵ ਕੋ ਕਰੌ ਯਾ ਮਾਰਗ ਮੈਂ
ਲਯਾਇ ॥੬॥ਚੌਪਈ॥ [੧੪]ਸੋਇ ਗਯੋ ਤਬ ਪਤਿਹਿ ਨਿਹਾਰਯੋ ॥ [੧੫]ਤੁਰਤੁ ਖਾਟ ਤੇ
ਪਕਰਿ ਪਛਾਰਯੋ॥ [੧੬]ਸਿਵ ਸਿਵ ਸਿਵ ਆਪਨ ਤਬ ਕੀਨੋ ॥ [੧੭]ਕਛੂ ਰਾਵ ਯਹ ਭੇਦ ਨ
ਚੀਨੋ ॥੭॥ [੧੮]ਕਿਨ ਧੈਕੈ ਮੋਕੌ ਪਟਕਾਯੋ॥ [੧੯]ਰਾਨੀ ਮੈ ਯਹ ਕਛੂ ਨ ਪਾਯੋ ॥ [੨੦]ਸਕਲ
ਬ੍ਰਿਥਾ ਤੁਮ ਹਮੈ ਸੁਨਾਵੋ ॥ [੨੧]ਹਮਰੇ ਚਿਤ ਕੋ ਤਾਪ ਮਿਟਾਵੋ ॥੮॥ [੨੨]ਕਛੁ ਨ ਰੁਦ੍ਰ
ਤੁਮ ਬਚਨ ਉਚਾਰੇ ॥ [੨੩]ਊਪਰ ਸਿਵ ਕੋਪਯੋ ਤਿਹਾਰੇ ॥ [੨੪]ਚਮਤਕਾਰ ਯਹ ਤੁਮੈਂ
ਦਿਖਾਯੋ ॥ [੨੫]ਪਟਕਿ ਖਾਟ ਤੇ ਭੂਮਿ ਗਿਰਾਯੋ ॥੯॥ [੨੬]ਸੁਨਤ ਬਚਨ ਮੂਰਖ ਅਤਿ
ਡਰਿਯੋ ॥ [੨੭]ਤਾ ਤ੍ਰਿਯ ਕੇ ਪਾਇਨ ਉਠਿ ਪਰਿਯੋ ॥ [੨੮]ਬਿਸਨ ਜਾਪ ਅਬ ਤੇ ਮੈਂ
ਤਯਾਗਯੋ॥ [੨੯]ਸਿਵਜੂ ਕੇ ਪਾਇਨ ਸੋ ਲਾਗਯੋ॥੧੦॥ [੩੦]ਚਮਤਕਾਰ ਸਿਵ ਮੋਹਿ ਦਿਖਾ
ਰਯੋ॥ [੩੧]ਤਾਂਤੇ ਚਰਨ ਆਪਨੇ ਡਾਰਯੋ॥ [੩੨]ਅਬ ਚੇਰੋ ਤਾਕੋ ਮੈ ਭਯੋ॥ [੩੩]ਬਿਸਨ ਜਾਪ ਤਬ
ਤੇ ਤਜਿ ਦਯੋ ॥੧੧॥ ਦੋਹਰਾ ॥ [੩੪]ਪਲਕਾ ਪਰ ਤੇ ਰਾਨਿਯਹਿ ਸੋਤ ਨ੍ਰਿਪਤਿ ਕੋ
ਡਾਰਿ ॥ *[੩੫]ਸਿੱਖਯ ਤੁਰਤੁ ਸਿਵ ਕੋ ਕਿਯੋ ਐਸੋ ਚਰਿਤ ਸੁਧਾਰਿ ॥੧੨॥੧॥

ਇਤਿ ਸ੍ਰੀ ਚਰਿੱਤ੍ਰ ਪਖਯਾਨੇ ਤ੍ਰਿਯਾ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੀਸਵੋਂ ਚਰਿੱਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੩੦॥੨੫੭੩॥ ਅਫਜੂੰ ॥

ਚੌਪਈ ॥ [੩੬]ਪਰਬਤੇਸ ਰਾਜਾ ਇਕ ਭਾਰੋ ॥ [੩੭]ਚੰਦ੍ਰ ਬੰਸ ਚੰਦ੍ਰੋ ਤੁਜਿਯਾਰੋ ॥
[੩੮]ਭਾਗਮਤੀ ਤਾਕੀ ਬਰ ਨਾਰੀ ॥ [੩੯]ਚੰਦ੍ਰ ਲਈ ਜਾ ਤੇ ਉਜਿਯਾਰੀ ॥ ੧ ॥
ਦੋਹਰਾ ॥ [੪੦]ਸੁਨਾ ਧਾਮ ਤਾਕੋ ਬਡੋ ਧੁਜਾ ਰਹੀ ਫਹਰਾਇ ॥ [੪੧]ਸਾਚ ਸੁਰਗ ਸੋ
ਜਾਨਿਯੈ ਧੌਲਰ ਲਖਯੋ ਨ ਜਾਇ ॥ ੨ ॥ ਚੌਪਈ ॥ [੪੨]ਦੇਬਿਦੱਤ ਰਾਨਿਯਹਿ
ਨਿਹਾਰਯੋ ॥ [੪੩]ਜਨੁਕ ਰੂਪ ਕੀ ਰਾਸਿ ਬਿਚਾਰਯੋ ॥ [੪੪]ਪਠੈ ਸਹਚਰੀ ਬੋਲਿ ਸੁ ਲੀਨੋ॥
[੪੫]ਕਾਮਕੇਲ ਤਾ ਸੌ ਅਤਿ ਕੀਨੋ ॥੩॥ [੪੬]ਬੀਰਦੇਵ ਰਾਜਾ ਸੁਨਿ ਪਾਵਾ ॥ [੪੭]ਕੋਊ

*ਇਹੋ ਜਿਹਾ ਪ੍ਰਸੰਗ ਪਹਿਲੇ ਆ ਚੁਕਿਆ ਹੈ ਜਿਸ ਵਿਚ ਦੱਸਿਆ ਗਿਆ ਹੈ ਕਿ ਪਹਿਲੇ ਆਪਣੇ ਇਸ਼ਟ ਤੇ ਵਿਸ਼ਵਾਸ਼ ਲਿਆਉਣ ਲਈ ਪੂਰਨ ਜਾਣ-ਕਾਰੀ ਕਰਨੀ ਜਰੂਰੀ ਹੈ। ਅਗਿਆਨ ਵਸਿ ਦਿਲ ਉਣੇ ਘੜੇ ਦੇ ਵਾਂਗ ਹਿਲਦਾ ਰਹਿੰਦਾ ਹੈ। ਉਪਰੰਤ ਇਸਤਰੀ ਪੁਰਸ਼ ਦਾ ਇਸ਼ਟ ਇਕ ਹੋਣਾ ਅਵੱਸ਼ਕ ਹੈ। ਇਸਤਰੀ ਵਿਚ ਇਕ ਐਸੀ ਮਿਕਨਾਤੀਸੀ ਸ਼ਕਤੀ ਹੁੰਦੀ ਹੈ। ਕਿ ਉਹ ਆਪਣੇ ਰਾਹ ਤੇ ਤੋਰ ਦਿੰਦੀ ਹੈ। ਅਨੇਕਾਂ ਸਿੱਖ ਘਰਾਣੇ ਮਨਮੱਤੀ ਇਸਤਰੀਆਂ ਮਗਰ ਲੱਗ ਕੇ ਗੁਰਮੁਖਤਾ ਤੋ ਮੂੰਹ ਮੋੜਕੇ ਸਰਵਰੀਏ, ਸੀਤਲ ਮੱਠਾਂ ਅਤੇ ਮੂਰਤੀਆਂ ਦੇ ਪੁਜਾਰੀ ਹੋ ਗਏ ਹਨ। ਜਦ ਤੱਕ ਇਸਤਰੀ ਪੂਰਨ ਗੁਰਮਤਿ ਹਾਸਲ ਨਹੀਂ ਕਰਦੀ, ਉਦੋਂ ਤੱਕ ਮਨਮੱਤ ਦਾ ਸਫਾਇਆ ਨਹੀਂ ਹੋ ਸਕਦਾ। ਇਹ ਲੋਕ ਤਿੰਨਾਂ ਗੁਣਾਂ ਵਿਚ ਮਸਤ ਹਨ। ਭਾਵੇਂ ਕਿਸੇ ਨੇ ਆਪਣਾ ਇਸ਼ਟ ਸ਼ਿਵ ਜੀ ਨੂੰ, ਕਿਸੇ ਨੇ ਵਿਸ਼ਨੂੰ ਨੂੰ ਅਤੇ ਕਿਸੇ ਨੇ ਬ੍ਰਹਮਾ ਨੂੰ ਮੰਨ ਲਿਆ ਹੈ, ਪਰ ਹੈ ਤਿੰਨੇ ਹੀ ਤਿੰਨਾਂ ਗੁਣਾ ਸੰਯੁਕਤ। ਤਿੰਨ ਗੁਣ ਮੇਟ ਕੇ, ਚੌਥੇ ਗੁਣ ਨੂੰ ਧਾਰਨ ਕਰਕੇ ਹੀ ਅਬਿਨਾਸ਼ੀ ਪਦ ਦੀ ਪ੍ਰਾਪਤੀ ਹੁੰਦੀ ਹੈ। ਬ੍ਰਹਮ ਗਿਆਨ ਤਿੰਨਾਂ ਗੁਣਾਂ ਤੋਂ ਪਰੇ ਹੈ। ਗੁਰਵਾਕ ਹੈ :-

ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥
ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ॥
(ਅੰਗ ੬੦੩)

ਜਿਸਦਾ ਕੇਂਦਰੀ ਭਾਵ ਹੈ ਕਿ (ਮੁਖਹੁ ਹਰਿ ਹਰਿ ਸਭ ਕੋ ਕਹੈ) ਮੂੰਹੋਂ ਤਾਂ ਹਰਿ-ਹਰਿ ਸਾਰੇ ਹੀ ਲੋਕ ਕਹਿੰਦੇ ਹਨ। ਪਰ ਹਰਿ ਦੇ ਸਮਝਣ ਵਿਚ ਬਹੁਤ ਵੱਡਾ ਫਰਕ ਹੈ। ਹਰਿ ਸ੍ਰੀ ਵਿਸ਼ਨੂੰ ਨੂੰ ਵੀ ਕਹਿੰਦੇ ਹਨ, ਹਰਿ ਸ਼ਿਵ ਜੀ ਨੂੰ ਵੀ ਕਿਹਾ ਜਾਂਦਾ ਹੈ, ਹਰਿ ਬ੍ਰਹਮਾ ਦਾ ਵੀ ਵਾਚਕ ਹੈ, ਹਰਿ ਇੰਦਰ ਨੂੰ ਵੀ ਕਹਿੰਦੇ ਹਨ, ਹਰਿ ਕਿਸੇ ਰਾਜੇ ਨੂੰ ਵੀ ਕਿਹਾ ਜਾ ਸਕਦਾ ਹੈ, ਹਰਿ ਸ਼ੇਰ ਨੂੰ ਵੀ ਲਿਖਿਆ ਮਿਲਦਾ ਹੈ, ਹਰਿ ਸਰਪ ਨੂੰ ਵੀ ਕਿਹਾ ਜਾਂਦਾ ਹੈ, ਹਰਿ ਧਨੁਸ਼ ਬਾਣ ਨੂੰ ਵੀ ਕਹਿੰਦੇ ਹਨ, ਕ੍ਰਿਸ਼ਨ ਅਤੇ ਰਾਮ ਚੰਦਰ ਜੀ ਨੂੰ ਵੀ ਹਰਿ ਕਰਕੇ ਸੰਬੋਧਨ ਕੀਤਾ ਜਾਂਦਾ ਹੈ। ਇਥੇ ਸਾਨੂੰ ਨਿਸ਼ਾਨਾ ਸਿੰਨ੍ਹਣ ਲਈ ਕਿਸੇ ਬੰਦੂਕ ਧਾਰੀ ਤੋਂ ਸੇਧ ਲੈਣੀ ਪਵੇਗੀ। ਫਰਜ ਕਰੋ ਕਿ ਗਿੱਦੜ, ਕੁਤਾ, ਸ਼ੇਰ,

ਸ਼ਿਵ ਜੀ ਦੇ ਵਿਚ ਨਹੀਂ ਹੈ।
੧ ਇਹ ਗੱਲ ਮੇਰੇ ਮਨ ਵਿਚ ਆਉਂਦੀ ਹੈ ॥੩॥
੨ ਰਾਣੀ ਨੇ ਕਿਹਾ ਕਿ ਮੈਂ ਤੈਨੂੰ ਸ਼ਿਵ ਜੀ ਦਾ ਚਮਤਕਾਰ ਦੱਸਾਂਗੀ।
੩ ਤਾਂ ਹੀ ਤੈਨੂੰ ਇਸ ਰਸਤੇ 'ਤੇ ਲਿਆਵਾਂਗੀ।
੪ ਤੂੰ ਸ਼ਿਵ ਜੀ ਦੀ ਕੋਈ ਸ਼ਕਤੀ ਨਹੀਂ ਵੇਖੀ।
੫ ਧਨ ਦੀ ਕ੍ਰਿਪਾ ਕਰਕੇ ਸੁਦਾਈ ਹੋ ਗਿਆ ਹੈਂ ॥੪॥
੬ ਛਪੈ ਛੰਦ॥ ਪਹਿਲਾਂ ਇਕ ਤ੍ਰਿਪੁਰ ਦੈਂਤ ਨੂੰ ਮਾਰ ਕੇ ਤਾਂ ਸ਼ਿਵ ਜੀ ਨੇ ਆਪ ਨੂੰ ਤ੍ਰਿਪੁਰਾਰ ਕਹਾਇਆ ਹੈ।
੭ ਫਿਰ ਇਸ ਨੇ ਗੰਗਾ ਨਦੀ ਨੂੰ ਆਪਣੀਆਂ ਜਟਾਂ ਵਿਚ ਧਾਰਨ ਕਰਕੇ ਗੰਗਾਧਰ ਨਾਮ ਸੁਭਾਇਆ ਹੈ।
੮ ਫਿਰ ਜਟਾ ਜੂਟ ਹੋਣ ਕਰਕੇ ਜਟੀ ਨਾਮ ਸੋਭਦਾ ਹੈ।
੯ ਜਿਹੜਾ ਪੰਛੀ, ਮ੍ਰਿਗ, ਜੱਛ, ਭੁਜੰਗ, ਦੈਂਤ, ਦੇਵਤੇ ਮੁਨੀ ਅਤੇ ਮਨੁੱਖ ਆਦਿ ਸਭ ਨੂੰ ਮੋਹ ਲੈਂਦਾ ਹੈ।
੧੦ (ਕਰੀ=ਕੀਤੀ, ਵਿਆਹੀ) ਜਿਸ ਨੇ ਪਾਰਬਤੀ ਵਿਆਹ ਕੇ ਆਪਣੀ ਇਸਤਰੀ ਬਣਾਈ ਤਾ ਪਾਰਬਤੀ ਈਸ਼ਰ ਭਾਵ ਪਾਰਬਤੀ ਦਾ ਸੁਆਮੀ ਕਹਾਇਆ।
੧੧ ਐ ਮੂਰਖ ਰਾਜਾ, ਤੂੰ ਸ਼ਿਵ ਜੀ ਦਾ ਕੀ ਭੇਤ ਜਾਣਿਆਂ ਹੈ? ॥੫॥
੧੨ ਉਸਦਾ ਚਮਤਕਾਰ ਹੁਣੇ ਪਹਿਲਾਂ ਤੈਨੂੰ ਦਿਖਾਉਂਦੀ ਹਾਂ
੧੩ ਫਿਰ ਤੈਨੂੰ ਸ਼ਿਵ ਜੀ ਦਾ ਸੇਵਕ ਬਣਾਵਾਂਗੀ ਅਤੇ ਇਸ ਰਾਹ 'ਤੇ ਲਿਆਵਾਂਗੀ ॥੬॥
੧੪ ਜਿਸ ਵਲੇ ਰਾਣੀ ਨੇ ਪਤੀ ਸੁੱਤਾ ਪਿਆ ਦੇਖਿਆ
੧੫ ਝਟ ਮੰਜਾ ਉਲਟਾ ਕੇ ਉਸਨੂੰ ਹੇਠਾਂ ਸੁੱਟ ਦਿਤਾ।
੧੬ ਆਪ ਫਟਾਫਟ ਸ਼ਿਵ-ਸ਼ਿਵ ਕਹਿਣ (ਜਪਣ) ਲੱਗ ਪਈ।
੧੭ ਰਾਜੇ ਨੇ ਇਸਦਾ ਕੋਈ ਭੇਤ ਨਾ ਸਮਝਿਆ ॥੭॥
੧੮ ਕਿ ਮੈਨੂੰ ਕਿਸਨੇ ਧੜੰਮ ਕਰਕੇ ਥੱਲੇ ਸੁੱਟਿਆ ਹੈ।
੧੯ ਐ ਰਾਣੀ, ਮੈਨੂੰ ਇਸਦਾ ਕੁਝ ਪਤਾ ਨਹੀਂ ਲੱਗਿਆ।
੨੦ ਸਾਰੀ ਗੱਲ ਮੈਨੂੰ ਦੱਸ ਕਿ ਇਹ ਕਿਵੇਂ ਹੋਇਆ ਹੈ?
੨੧ ਮੇਰੇ ਦਿਲ ਦੀ ਇਹ ਚਿੰਤਾ ਦੂਰ ਕਰ ॥੮॥
੨੨ ਰਾਣੀ ਨੇ ਕਿਹਾ ਕਿ ਤੂੰ ਰੁਦਰ (ਸ਼ਿਵ ਜੀ) ਦੇ ਵਿਰੋਧੀ ਬਚਨ ਕਹੇ ਸਨ।
੨੩ ਇਸ ਲਈ ਸ਼ਿਵ ਜੀ ਦੀ ਤੇਰੇ 'ਤੇ ਕਰੋਪੀ ਹੋ ਗਈ ਹੈ।
੨੪ ਸ਼ਿਵ ਜੀ ਨੇ ਇਹ ਚਮਤਕਾਰ ਤੈਨੂੰ ਵਿਖਾਇਆ ਹੈ।
੨੫ ਪਲੰਗ ਤੋਂ ਚੁੱਕ ਕੇ ਧਰਤੀ 'ਤੇ ਪਟਕਾ ਮਾਰਿਆ ॥੯॥
੨੬ ਮੂਰਖ ਰਾਜਾ ਇਹ ਗੱਲ ਸੁਣਕੇ ਬਹੁਤ ਹੀ ਡਰ ਗਿਆ।
੨੭ ਉੱਠਕੇ ਉਸ ਇਸਤਰੀ ਦੇ ਪੈਰਾਂ 'ਤੇ ਜਾ ਡਿੱਗਾ
੨੮ ਤੇ ਕਿਹਾ ਕਿ ਹੁਣ ਤੋਂ ਮੈਂ ਬਿਸ਼ਨੂੰ ਦੇ ਨਾਮ ਦਾ ਜਾਪ ਕਰਨਾ ਛੱਡ ਦਿੱਤਾ ਹੈ।
੨੯ ਅਤੇ ਸ਼ਿਵਜੀ ਦੇ ਚਰਨਾਂ ਨਾਲ ਲੱਗ ਗਿਆ ਹਾਂ ॥੧੦॥
੩੦ ਸ਼ਿਵ ਜੀ ਨੇ ਮੈਨੂੰ ਇਹ ਚਮਤਕਾਰ ਦਿਖਾ ਦਿੱਤਾ ਹੈ।
੩੧ ਇਹ ਚਮਤਕਾਰ ਦਿਖਾ ਕੇ ਮੈਨੂੰ ਆਪਣੇ ਚਰਨਾਂ ਨਾਲ ਜੋੜ ਲਿਆ ਹੈ।
੩੨ ਹੁਣ ਮੈਂ ਸ਼ਿਵ ਜੀ ਦਾ ਸੇਵਕ ਹੋ ਗਿਆ ਹਾਂ।
੩੩ ਵਿਸ਼ਨੂੰ ਦੇ ਨਾਮ ਦਾ ਜਾਪ ਕਰਨਾ ਛੱਡ ਦਿੱਤਾ ॥੧੧॥
੩੪ ਦੋਹਰਾ॥ ਪਲੰਗ ਦੇ ਉੱਤੋਂ ਰਾਣੀ ਨੇ ਹੇਠਾਂ ਸੁੱਟਕੇ ਸੁੱਤੇ ਪਏ ਰਾਜੇ ਨੂੰ
੩੫ ਉਸੇ ਵੇਲੇ ਸ਼ਿਵ ਜੀ ਦਾ ਸਿੱਖ ਬਣਾ ਦਿਤਾ, ਇਸ ਤਰ੍ਹਾਂ ਚਲਾਕੀ ਕਰਕੇ ॥੧੨॥੧॥

ਇਥੇ ਇਹ ੧੩੦ਵਾਂ ਪ੍ਰਕਰਣ ਸਮਾਪਤ ਹੈ।
੧੩੦॥੨੫੭੩॥ਅਫਜੂੰ॥

---

੩੬ ਚੌਪਈ॥ ਪ੍ਰਬਤੇਸ ਪਹਾੜ ਦਾ ਇਕ ਬੜਾ ਭਾਰੀ ਰਾਜਾ ਸੀ
੩੭ ਚੰਦ੍ਰ ਬੰਸ ਦਾ ਚੰਦਰਮਾ ਵਾਂਗ ਪ੍ਰਕਾਸ਼ਵਾਨ ਸੀ।
੩੮ ਭਾਗਮਤੀ ਉਸ ਦੀ ਇਸਤਰੀ ਭਾਵ ਰਾਣੀ ਸੀ।
੩੯ ਜਾਣੋ ਚੰਦਰਮਾ ਨੇ ਉਸ ਤੋਂ ਪ੍ਰਕਾਸ਼ ਲਿਆ ਹੈ ॥੧॥
੪੦ ਦੋਹਰਾ॥ ਉਸਦਾ ਮਹੱਲ ਬਹੁਤ ਵੱਡਾ ਸੁਣਿਆਂ ਹੈ ਜਿਸ ਉਪਰ ਝੰਡਾ ਲਹਿਰਾ ਰਿਹਾ ਸੀ।
੪੧ ਉਹ ਸੱਚਮੁਚ ਸ੍ਵਰਗ ਜਾਪਦਾ ਸੀ, ਧੌਲ(ਮਹਿਲ) ਕਰਕੇ ਨਹੀਂ ਸੀ ਜਾਣਿਆ ਜਾਂਦਾ ॥੨॥
੪੨ ਚੌਪਈ॥ ਰਾਣੀ ਨੇ ਇਕ ਪੁਰਸ਼ ਦੇਵਦੱਤ ਨੂੰ ਦੇਖਿਆ।
੪੩ ਜਾਣੋ ਉਸ ਨੂੰ ਰੂਪ ਦਾ ਖਜ਼ਾਨਾ ਹੀ ਸਮਝਿਆ।
੪੪ ਗੋਲੀ (ਦਾਸੀ) ਭੇਜ ਕੇ ਉਸ ਨੂੰ ਬੁਲਾ ਲਿਆ।
੪੫ ਉਸ ਦੇ ਨਾਲ ਕਾਮ ਭੋਗ ਸਮੂਹਕ ਕੀਤਾ ॥੩॥
੪੬ ਬੀਰਦੇਵ ਨਾਮ ਦੇ ਉਸ ਰਾਜੇ ਨੂੰ ਕਿਸੇ ਨੇ ਦੱਸ ਦਿਤਾ
੪੭ ਕਿ ਕੋਈ....

---

ਬਘਿਆੜ, ਹੰਸ ਤੇ ਬਗਲਾ ਆਦਿ ਅਨੇਕਾਂ ਹਨ, ਤੁਸੀਂ ਨਿਸ਼ਾਨਾ ਕਿਸ ਵੱਲ ਸਿੰਨ੍ਹਣਾ ਹੈ? ਇਹ ਬੜਾ ਗੁੰਝਲਦਾਰ ਸਵਾਲ ਹੈ ਜੋ ਗੁਰੂ ਤੋਂ ਬਿਨਾਂ ਹੱਲ ਨਹੀ ਹੁੰਦਾ। ਮਹਾਂਵਾਕ ਹੈ :-

ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਿਣਾ ਕਛੂ ਨ ਜਾਈ ॥
ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ ॥ ੪ ॥
ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ ॥੧੦॥
(ਅੰਗ ੯੧੦, ਮਹਲਾ ੩)

ਹਰਿ ਦੀ ਪੂਜਾ ਤਾਂ ਸਭ ਹੀ ਲੋਕ ਕਰਦੇ ਨੇ ਪਰ ਪ੍ਰਵਾਨ ਤਾਂ ਉਸੇ ਦੀ ਪੈਂਦੀ ਹੈ ਜਿਸ ਨੇ ਨਿਸ਼ਾਨਾ ਫੁੰਡ ਲਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਸਭ ਤੋਂ ਪਹਿਲਾਂ ਸਤਿਗੁਰਾਂ ਨੂੰ ਨਮਸਕਾਰ ਕਰਦੇ ਹਨ ਜਿਸ ਤੋਂ ਇਹ ਰੌਸ਼ਨੀ ਮਿਲੀ ਹੈ। ਸਤਿਗੁਰਾਂ ਦਾ ਫੁਰਮਾਨ ਹੈ :-

ਸਦਾ ਸਦਾ ਸਤਿਗੁਰ ਨਮਸਕਾਰ ॥ ਗੁਰ ਕਿਰਪਾ ਤੇ ਗੁਨ ਗਾਏ ਅਪਾਰ ॥
ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ ਅੰਜਨੁ ਅਗਿਆਨ ਬਿਨਾਸੁ ॥੧॥

ਹੁਣ ਦੱਸਦੇ ਹਨ ਉਸ ਨਾਇਕ ਅਤੇ ਹਰਾਂ ਦੇ ਪ੍ਰਧਾਨ ਦਾ ਐਸ਼ਵਰਜ ਜਿਸ ਨੂੰ ਗੁਰਮਤਿ ਵਿਚ ਹਰਿ ਕਿਹਾ ਜਾਂਦਾ ਹੈ, ਉਹ ਕਿਹੋ ਜਿਹਾ?

ਮਿਤਿ ਨਾਹੀ ਜਾਕਾ ਬਿਸਥਾਰੁ ॥ ਸੋਭਾ ਤਾਕੀ ਅਪਰ ਅਪਾਰ ॥
ਅਨਿਕ ਰੰਗ ਜਾਕੇ ਗਨੇ ਨ ਜਾਹਿ ॥ ਸੋਗ ਹਰਖ ਦੁਹਹੂ ਮਹਿ ਨਾਹਿ ॥੨॥
ਅਨਿਕ ਬ੍ਰਹਮੇ ਜਾਕੇ ਬੇਦ ਧੁਨਿ ਕਰਹਿ ॥
ਅਨਿਕ ਮਹੇਸ ਬੈਸਿ ਧਿਆਨੁ ਧਰਹਿ ॥
ਅਨਿਕ ਪੁਰਖ ਅੰਸਾ ਅਵਤਾਰ ॥ ਅਨਿਕ ਇੰਦ੍ਰ ਊਭੇ ਦਰਬਾਰ ॥੩॥

ਮਤਬਲ ਦੀ ਗੱਲ ਇਹ ਹੈ ਕਿ ਸ਼੍ਰੋਮਣੀ ਦੇਵਤੇ ਸਾਰੇ ਹੀ ਉਸਦੇ ਵੱਸ ਵਿਚ ਹਨ। ਉਸ ਸਾਰੇ ਦੇਵਾਂ ਦੇ ਦੇਵ ਅਤੇ ਹਰਾਂ ਦੇ ਹਰਿ ਵੱਲ ਅਚੂਕ ਨਿਸ਼ਾਨਾ ਸਿੰਨਣਾ ਚਾਹੀਦਾ ਹੈ।

ਜਾਰ ਹਮਾਰੇ ਆਵਾ ॥ [1]ਅਧਿਕ ਕੋਪ ਨ੍ਰਿਪ ਖੜਗ ਉਚਾਯੋ ॥ [2]ਪਲਕ ਨ ਬੀਤੀ ਤਹ ਚਲਿ ਆਯੋ ॥ ੪ ॥ [3]ਭਾਗਵਤੀ ਜਬ ਨ੍ਰਿਪ ਲਖਿ ਲੀਨੋ ॥ [4]ਤਾਹਿ ਚੜ੍ਹਾਇ ਮਹਲ ਪਰ ਦੀਨੋ ॥ [5]ਟਰਿ ਆਗੇ ਨਿਜੁ ਪਤਿ ਕੌ ਲਿਯੋ ॥ [6] ਬਹੁਤ ਪ੍ਰਕਾਰ ਸਮਾਗਮ ਕਿਯੋ ॥ ੫ ॥ ਦੋਹਰਾ ॥ [7] ਰੂੰਈ ਸੋ ਸਾਰੇ ਸਦਨ ਏਕ ਤੁਰਤੁ ਭਰਿ ਲੀਨ ॥ [8] ਆਜੁ ਚੋਰ ਇਕ ਮੈ ਗਹਯੋ ਯੌ ਨ੍ਰਿਪ ਸੌ ਕਹਿ ਦੀਨ ॥ ੬ ॥ ਚੌਪਈ ॥ [9] ਕਹੋ ਤੁ ਤੁਮ ਤਾਕੋ ਗਹਿ ਲ੍ਯਾਊਂ ॥ [10]ਆਨਿ ਰਾਵ ਜੂ ਤੁਮੈਂ ਦਿਖਾਊਂ ॥ [11] ਜੋ ਮੁਹਿ ਕਹੋ ਤਾਹਿ ਸੋਊ ਕੀਜੈ ॥ [12] ਡਾਰਿ ਮਹਲ ਊਪਰ ਤੇ ਦੀਜੈ ॥ ੭ ॥ [13] ਪ੍ਰਥਮ ਨ੍ਰਿਪਹਿ ਇਹ ਭਾਂਤਿ ਜਤਾਈ ॥ [14]ਬਹੁਰੋ ਬਾਂਧਿ ਜਾਰ ਕੌ ਲ੍ਯਾਈ ॥ [15] ਆਪੁ ਭੋਗ ਜਿਹ ਸਾਥ ਕਮਾਯੋ ॥ [16]ਬਹੁਰਿ ਰਾਵ ਕੌ ਆਨ ਦਿਖਾਯੋ॥੮॥ [17]ਰਾਨੀ ਹੇਰਿ ਤਾਂਹਿ ਰਿਸਿ ਭਰੀ॥ [18] ਸਖਿਯਨ ਕੌ ਆਗ੍ਯਾ ਯੌ ਕਰੀ ॥ [19] ਧੌਲਰ ਤੇ ਯਾ ਕੌ ਤੁਮ ਡਾਰੋ ॥ [20] ਆਇਸੁ ਰਾਜਾ ਕੋ ਨ ਨਿਹਾਰੋ*॥੯॥ [21]ਵੈ ਸਖਿਯਾ ਤਾਂ ਕੌ ਲੈ ਗਈ ॥ [22]ਚੀਨਤ ਸਦਨ ਸੁ ਆਗੇ ਭਈ ॥ [23] ਸਕਲ ਰਾਵ ਕੋ ਸੋਕ ਨਿਵਾਰ੍ਯੋ ॥ [24] ਰੂੰਈ ਪੈ ਤਾ ਕੌ ਗਹਿ ਡਾਰ੍ਯੋ॥੧੦॥ [25]ਰਾਜੈ ਲਖੀ ਦੁਸਟ ਇਹ ਘਾਯੋ ॥ [26] ਤਿਨ ਤਨਿ ਤਨਿਕ ਖੇਦ ਨਹਿ ਪਾਯੋ ॥ [27] ਉਠਿ ਤਹ ਤੇਂ ਨਿਜੁ ਧਾਮ ਸਿਧਾਯੋ ॥ [28] ਇਹ ਚਰਿਤ੍ਰ ਨਿਜੁ ਜਾਰ ਲਘਾਯੋ ॥ ੧੧ ॥ [29] ਪੁਨਿ ਰਾਜੈ ਇਹ ਭਾਂਤਿ ਉਚਾਰ੍ਯੋ ॥ [30] ਇਹ ਜੋ ਚੋਰ ਧਾਮ ਤੇ ਡਾਰ੍ਯੋ ॥ [31] ਮੋਹਿ ਆਨਿ ਵਹੁ ਮ੍ਰਿਤਕ ਦਿਖੈਯੈ ॥ [32] ਆਗ੍ਯਾ ਮੋਹਿ ਮਾਨਿ ਯਹ ਲੈਯੈ ॥ ੧੨ ॥ [33] ਜੋ ਨਰ ਹਯਾਂ ਤੇ ਮਿਲੈ ਬਗਾਈ ॥ [34] ਟੂਕ ਟੂਕ ਹ੍ਵੈਕੈ ਸੋ ਜਾਈ ॥ [35] ਤਿਲ ਤਿਲ ਭਯੋ ਦ੍ਰਿਸਟਿ ਨਹਿ ਆਵੈ॥ [36] ਤਾ ਕੌ ਕੌਨ ਖੋਜ ਕਰਿ ਲ੍ਯਾਵੈ ॥ ੧੩ ॥ [37] ਤਿਲ ਤਿਲ ਪਾਇ ਅੰਗ ਤਿਹੱ ਭਏ ॥ [38] ਗੀਧ ਕਾਕ ਆਮਿਖ ਭਖਿ ਗਏ ॥ [39]ਤਾ ਕੌ ਅੰਗ ਦ੍ਰਿਸਟਿ ਨਹਿ ਆਵੈ ॥ [40]ਕੌਨ ਬਿਧੇ ਤਾ ਕੌ ਲੈ ਆਵੈ ॥ ੧੪ ॥

ਭੁਜੰਗ ਛੰਦ ॥

[41]ਦਿਯੋ ਡਾਰਿ ਜਾ ਕੌ ਮਹਾਰਾਜ ਐਸੇ॥ [42]ਲਹ੍ਯੋ ਜਾਇ ਤਾਕੌ ਕਛੂ ਅੰਗ ਕੈਸੇ॥ [43]ਕਈ ਟੂਕ ਹ੍ਵੈਕੈ ਪਰਯੋ ਕਹੂੰ ਜਾਈ ॥ [44] ਗਏ ਗੀਧ ਔ ਕਾਕ ਤਾਂ ਕੌ ਚਬਾਈ ॥ ੧੫ ॥ ਚੌਪਈ ॥ [45]ਯੌ ਸੁਨਿ ਮੋਨਿ ਨ੍ਰਿਪਤਿ ਮੁਖ ਧਰੀ॥ [46]ਦ੍ਰਿਸਟਿ ਰਾਜ ਕਾਰਜ ਪਰ ਕਰੀ॥ [47]ਰਾਨੀ ਅਪਨੋ ਮੀਤ ਬਚਾਯੋ ॥ [48] ਵਾ ਪਸੁ ਕੌਯੌ ਚਰਿਤ੍ਰ ਦਿਖਾਯੋ ॥ ੧੬ ॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਤੀਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੩੧॥੨੫੮੯॥ਅਫਜੂੰ ॥

---

*ਇਹ ਉਸ ਇਸਤਰੀ ਦਾ ਕਿਰਦਾਰ ਹੈ ਜੋ ਕਹਿੰਦੀ ਕੁਝ ਹੈ ਅਤੇ ਕਰਦੀ ਕੁਝ ਹੋਰ ਹੈ। ਜਿਸ ਬਾਰੇ ਸ਼੍ਰੋਮਣੀ ਸ਼ਹੀਦ, ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੱਸਦੇ ਹਨ ਕਿ :-

ਕਰੈ ਦੁਹਕਰਮ ਦਿਖਾਵੈ ਹੋਰੁ ॥ ਜਮ ਕੀ ਦਰਗਹ ਬਾਧਾ ਚੋਰੁ ॥
ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ॥ ਜਮ ਪੁਰਿ ਬਾਧਾ ਚੋਟਾ ਖਾਵੈ ॥੨॥

ਜਿਹੜਾ ਗੁਰੂ ਦਾ ਸਿੱਖ ਭਾਗਮਤੀ ਵਾਂਗ ਗੁਰੂ ਤੇ ਪ੍ਰਮੇਸ਼ਰ ਨਾਲ ਇਸ ਤਰਾਂ ਧੋਖਾ ਅਤੇ ਦਿਖਾਵਾ ਕਰਕੇ ਪ੍ਰਚਾਵਾ ਕਰਦਾ ਹੈ ਉਸ ਨੂੰ ਤਾਂ ਰਾਮ ਹੀ ਜਾਣੇ ਕਿ ਉਸ ਦਾ ਦਰਗਾਹ ਵਿਚ ਜਾ ਕੇ ਕੀ ਹਾਲ ਹੋਵੇਗਾ ? ਕਿਉਂਕਿ ਉਹ ਵਾਹਿਗੁਰੂ ਤਾਂ ਅਭੁਲ ਹੈ। ਸਭ ਦੇ ਅੰਦਰ ਬਾਹਰ ਚਿਤ੍ਰ ਤੇ ਗੁਪਤ ਹਰਕਤ ਨੂੰ ਜਾਣਦਾ ਹੈ। ਮਹਾਂਵਾਕ ਹੈ :-

ਹਰਿ ਕੀ ਭਗਤਾ ਪਰਤੀਤਿ ਹਰਿ ਸਭ ਕਿਛੁ ਜਾਣਦਾ ॥
ਹਰਿ ਜੇਵਡੁ ਨਾਹੀ ਕੋਈ ਜਾਣੂ ਹਰਿ ਧਰਮੁ ਬੀਚਾਰਦਾ ॥
ਕਾੜਾ ਅੰਦੇਸਾ ਕਿਉ ਕੀਜੈ ਨਾਹੀ ਅਧਰਮਿ ਮਾਰਦਾ ॥
ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ ॥
ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ ॥ ੧੮ ॥

ਸਾਨੂੰ 'ਹਰਿ' ਦੀ ਜਾਣਕਾਰੀ ਹੋਣੀ ਚਾਹੀਦੀ ਹੈ। ਇਕ ਪੰਜਾਹ ਬੰਦਿਆਂ ਦਾ ਹਜੂਮ ਹੈ ਸਾਰਿਆਂ ਦਾ ਨਾਮ ਇਕ ਹੀ ਹੈ ਜਿਸ ਵਿਚ ਇਕ ਇਸਤਰੀ ਦਾ ਪਤੀ ਵੀ ਹੈ ਪਰ ਉਸ ਇਸਤਰੀ ਨੂੰ ਆਪਣੇ ਪਤੀ ਦੀ ਪਹਿਚਾਣ ਨਹੀਂ ਨਾਮ ਪੁਛਦੀ ਹੈ ਤਾਂ ਸਾਰੇ ਹੀ ਆਪਣਾ ਨਾਮ 'ਹਰ' ਦਸਦੇ ਹਨ ਤਾਂ ਹੁਣ ਸੋਚੋ ਉਹ ਇਸਤਰੀ ਆਪਣਾ ਪਤੀ ਮਿਥ ਕੇ ਕਿਸਦੇ ਪਿਛੇ ਤੁਰੇਗੀ, ਸਗੋਂ ਭੰਬਲ ਭੂਸੇ ਵਿਚ ਪੈ ਜਾਇਗੀ।

ਰਾਣੀ ਦਾ ਯਾਰ ਸਾਡੇ (ਮਹੱਲ ਵਿਚ) ਆਉਂਦਾ ਹੈ।
੧ ਬਹੁਤ ਕਰੋਧ ਵਿਚ ਆਕੇ ਰਾਜੇ ਨੇ ਤਰਵਾਰ ਚੁੱਕੀ।
੨ ਦੇਰ ਨਹੀਂ ਲਾਈ ਉਥੇ ਚੱਲਕੇ ਆ ਗਿਆ ॥੪॥
੩ ਜਦੋਂ ਭਾਗਵਤੀ ਰਾਣੀ ਨੇ ਰਾਜੇ ਨੂੰ ਵੇਖ ਲਿਆ
੪ ਤਾਂ ਉਸ (ਪਰਾਏ ਪੁਰਸ਼) ਨੂੰ ਮਹੱਲ ਦੇ ਉੱਤੇ ਚੜ੍ਹਾ ਦਿਤਾ।
੫ ਅੱਗੇ ਹੋ ਕੇ ਆਪਣੇ ਪਤੀ ਦੀ ਪੇਸ਼ਵਾਈ ਕੀਤੀ।
੬ ਉਸਦੇ ਨਾਲ ਕਈ ਤਰ੍ਹਾਂ ਦਾ ਵਿਹਾਰ ਕੀਤਾ ॥੫॥
੭ ਦੋਹਰਾ॥ ਇਕ ਪਾਸੇ ਰੂੰਈਂ ਨਾਲ ਇਕ ਘਰ ਭਰ ਦਿਤਾ
੮ ਅਤੇ ਰਾਜੇ ਨੂੰ ਕਹਿ ਦਿਤਾ ਕਿ ਅੱਜ ਮੈਂ ਇਕ ਚੋਰ ਫੜਿਆ ਹੈ ॥੬॥
੯ ਚੌਪਈ॥ ਜੇ ਕਹੋ ਤਾਂ ਮੈਂ ਉਸ ਨੂੰ ਪਕੜਕੇ ਲੈ ਆਵਾਂ।
੧੦ ਐ ਰਾਜਾ ਜੀ ਉਸ ਨੂੰ ਲਿਆ ਕੇ ਤੈਨੂੰ ਦਿਖਾ ਦੇਵਾਂ।
੧੧ ਜੋ ਤੁਸੀਂ ਮੈਨੂੰ ਕਹੋ ਸੋਈ ਮੈਂ ਕਰ ਦਿੰਦੀ ਹਾਂ।
੧੨ ਨਹੀਂ ਤਾਂ ਮਹੱਲ ਦੇ ਉਪਰੋਂ ਹੇਠਾਂ ਸੁੱਟ ਦਿੰਦੀ ਹਾਂ ॥੭॥
੧੩ ਪਹਿਲਾਂ ਰਾਜੇ ਨੂੰ ਇਸ ਤਰ੍ਹਾਂ ਦੱਸ ਦਿਤਾ।
੧੪ ਫਿਰ ਯਾਰ ਨੂੰ ਬੰਨ੍ਹਕੇ ਉਪਰ ਤੋਂ ਲੈ ਆਈ।
੧੫ ਥੋੜਾ ਚਿਰ ਪਹਿਲਾਂ ਜਿਸ ਨਾਲ ਆਪ ਭੋਗ ਵਿਲਾਸ ਕੀਤਾ ਸੀ।
੧੬ ਫਿਰ ਪਕੜ ਕੇ ਰਾਜੇ ਨੂੰ ਲਿਆ ਕੇ ਵਿਖਾ ਦਿਤਾ ॥੮॥
੧੭ ਰਾਜੇ ਦੇ ਸਾਹਮਣੇ ਰਾਣੀ ਨੇ ਉਸ ਉਪਰ ਬੜਾ ਕਰੋਧ ਕਰਕੇ ਦਿਖਾਇਆ (ਉਤਲੇ ਮਨੋ ਰਾਜੇ ਨੂੰ ਛਲਣ ਲਈ)
੧੮ ਅਤੇ ਆਪਣੀਆਂ ਗੋਲੀਆਂ ਨੂੰ ਹੁਕਮ ਦੇ ਦਿਤਾ ਅਤੇ ਇਸ ਤਰ੍ਹਾਂ ਕਿਹਾ
੧੯ ਕਿ ਇਸ ਨੂੰ ਧੌਲਰ ਦੇ ਉਪਰੋਂ ਸੁੱਟ ਦਿਉ।
੨੦ ਰਾਜੇ ਦੀ ਆਗਿਆ ਵੱਲ ਨਾ ਤੱਕੋ ॥੯॥
੨੧ ਉਹ ਗੋਲੀਆਂ ਉਸ (ਰਾਣੀ ਦੇ ਮਿੱਤਰ) ਨੂੰ ਫੜ੍ਹ ਕੇ ਲੈ ਗਈਆਂ।
੨੨ ਉਹ ਰਾਜੇ ਦੇ ਸਾਹਮਣੇ ਘਰ ਅੱਗੇ ਲੈ ਗਈਆਂ।
੨੩ ਇਸ ਤਰ੍ਹਾਂ ਰਾਜੇ ਦੀ ਚਿੰਤਾ ਦੂਰ ਕਰ ਦਿਤੀ।
੨੪ ਉਸਨੂੰ ਫੜ੍ਹਕੇ ਰੂੰਈ ਦੇ ਉਪਰ ਸੁੱਟ ਦਿਤਾ ॥੧੦॥
੨੫ ਰਾਜੇ ਨੇ ਸਮਝਿਆ ਕਿ ਦੁਸ਼ਟ ਚੋਰ ਮਹੱਲ ਤੋਂ ਸੁੱਟ ਕੇ ਮਾਰ ਦਿਤਾ।
੨੬ ਪ੍ਰੰਤੂ ਉਸ ਦੇ ਤਨ 'ਤੇ ਜਰਾ ਵੀ ਚੋਟ ਨਹੀਂ ਲੱਗੀ।
੨੭ ਰੂੰਈ ਦੇ ਉਪਰੋਂ ਉਠਕੇ ਆਪਣੇ ਘਰ ਨੂੰ ਚਲਾ ਗਿਆ।
੨੮ ਇਸ ਢੰਗ ਨੂੰ ਵਰਤ ਕੇ ਰਾਣੀ ਨੇ ਆਪਣਾ ਯਾਰ ਲੰਘਾ ਦਿਤਾ (ਰਾਜੇ ਨੂੰ ਬੇਵਕੂਫ ਬਣਾ ਕੇ) ॥੧੧॥
੨੯ ਫਿਰ ਰਾਜੇ ਨੇ ਇਸ ਤਰ੍ਹਾਂ ਕਿਹਾ ਕਿ ਰਾਣੀ।
੩੦ ਜਿਹੜਾ ਚੋਰ ਮਹੱਲ ਦੇ ਉਪਰੋਂ ਸੁੱਟਿਆ ਹੈ।
੩੧ ਮੈਨੂੰ ਉਸ ਮਰੇ ਹੋਏ ਦੀ ਲਾਸ਼ ਵਿਖਾਓ।
੩੨ ਮੇਰਾ ਇਹ ਹੁਕਮ ਮੰਨ ਲੈ ॥੧੨॥
੩੩ ਰਾਣੀ ਨੇ ਉੱਤਰ ਦਿਤਾ ਕਿ ਜਿਸ ਪੁਰਸ਼ ਨੂੰ ਇਤਨੇ ਉੱਚੇ ਮਹੱਲ ਤੋਂ ਵਗਾ ਕੇ ਥੱਲੇ ਸੁੱਟ ਦਿੱਤਾ ਹੈ।
੩੪ ਉਹ ਤਾਂ ਟੁਕੜੇ-ਟੁਕੜੇ ਹੋ ਕੇ ਖਿੰਡ ਜਾਂਦਾ ਹੈ।
੩੫ ਤਿਲ-ਤਿਲ ਹੋ ਗਿਆ, ਦਿਖਾਈ ਨਹੀਂ ਦਿੰਦਾ।
੩੬ ਹੁਣ ਉਸ ਨੂੰ ਕੌਣ ਭਾਲ ਕੇ ਲਿਆਵੇ ? ॥੧੩॥
੩੭ ਤਿਲ-ਤਿਲ ਉਸ ਦੇ ਅੰਗ ਹੋ ਗਏ।
੩੮ ਕਾਂ, ਗਿਰਝਾਂ ਆਦਿ ਪੰਛੀ (ਲਾਸ਼ ਨੂੰ) ਖਾ ਗਏ।
੩੯ ਉਸ ਦਾ ਤਾਂ ਕੋਈ ਅੰਗ ਦਿਖਾਈ ਨਹੀਂ ਦਿੰਦਾ।
੪੦ ਕਿਹੜਾ ਹੈ ਜਿਹੜਾ ਉਸ ਨੂੰ ਲੈ ਆਵੇ ॥੧੪॥
੪੧ ਭੁਜੰਗ ਛੰਦ॥ ਐ ਮਹਾਰਾਜ, ਜਿਸ ਨੂੰ ਇਸ ਤਰ੍ਹਾਂ ਸੁੱਟ ਦਿਤਾ ਗਿਆ।
੪੨ ਉਹ ਕਿਵੇਂ ਲੱਭਿਆ ਜਾਵੇ, ਉਸ ਦਾ ਕੋਈ ਅੰਗ ਉਡ ਗਿਆ ਹੈ।
੪੩ ਕੋਈ ਨਾਲੋਂ ਟੁਕੜਾ ਟੁੱਟ ਕੇ ਕਿਤੇ ਦਾ ਕਿਤੇ ਜਾ ਪਿਆ
੪੪ ਗਿਰਝਾਂ ਅਤੇ ਕਾਂ ਖਾ ਗਏ ਉਸ ਨੂੰ ॥੧੫॥
੪੫ ਚੌਪਈ॥ ਇਹ ਸੁਣ ਕੇ ਰਾਜਾ ਚੁੱਪ ਕਰ ਗਿਆ।
੪੬ ਅਤੇ ਆਪਣੇ ਰਾਜ ਦੇ ਕੰਮਾਂ ਵੱਲ ਸੁਰਤੀ ਕੀਤੀ।
੪੭ ਰਾਣੀ ਨੇ ਆਪਣਾ ਮਿੱਤਰ ਬਚਾ ਲਿਆ।
੪੮ ਰਾਜੇ ਨੂੰ ਪਸ਼ੂ ਬਣਾਕੇ ਇਹ ਚਤ੍ਰਿਰ ਖੇਡ ਗਈ॥੧੬॥੧॥

ਇਥੇ ਇਹ ੧੩੧ਵਾਂ ਪ੍ਰਕਰਣ ਸਮਾਪਤ ਹੈ।

੧੩੧॥੨੫੮੯॥ਅਫਜੂੰ॥

ਚੌਪਈ ॥ [1]ਏਕ ਪਲਾਊ* ਦੇਸ ਸੁਨੀਜੈ ॥ [2]ਮੰਗਲ ਦੇਵ ਸੁ ਰਾਵ ਭਨੀਜੈ ॥ [3]ਸੁਘਰਿ ਕੁਅਰਿ ਤਾ ਕੀ ਬਰ ਨਾਰੀ ॥ [4]ਜਨੁਕ ਜਗਤ ਕੀ ਜੋਤਿ ਸਵਾਰੀ ॥੧॥ [5]ਗਰਬੀ ਰਾਇ ਕੁਅਰਿ ਤਿਹ ਲਹਯੋ ॥ [6]ਤਾ ਕੀ ਮੈਨ ਦੇਹ ਕੌ ਦਹਯੋ ॥ [7]ਅਮਿਤ ਰੂਪ ਤਾ ਕੋ ਲਖਿ ਅਟਕੀ॥ [8]ਬਿਸਰਿ ਗਈ ਸਭ ਹੀ ਸੁਧਿ ਘਟ ਕੀ ॥੨॥ [9]ਸੋਰਠਾ ॥ [10]ਪਠੈ ਸਹਚਰੀ ਤਾਹਿ ਲੀਨੋ ਸਦਨ ਬੁਲਾਇਕੈ ॥ [11]ਅਧਿਕ ਹ੍ਰਿਦ ਹਰਖਾਇ ਕਾਮਕੇਲ ਤਾ ਸੌ ਕਿਯੋ ॥ ੩ ॥ ਦੋਹਰਾ ॥ [12]ਭਾਂਤਿ ਭਾਂਤਿ ਆਸਨ ਕਰੇ ਚੁੰਬਨ ਕਰੇ ਬਨਾਇ ॥ [13]ਚਿਮਟਿ ਚਿਮਟਿ ਤਾ ਸੌ ਰਮੈਂ ਛਿਨਿਕ ਨ ਛੋਰਯੋ ਜਾਇ ॥੪ ॥ ਚੌਪਈ ॥ [14]ਮੀਤ ਅਧਿਕ ਚਿਤ ਭੀਤਰ ਭਾਯੋ ॥ [15]ਰਾਜਾ ਕੌ ਮਨ ਤੇਂ ਬਿਸਰਾਯੋ ॥ [16]ਮਨ ਬਚ ਕ੍ਰਮ ਤਾਹੀ ਕੀ ਭਈ ॥ [17]ਪਰ ਤ੍ਰਿਯ ਤੇ ਨਿਜੁ ਤ੍ਰਿਯ ਹ੍ਵੈ ਗਈ ॥ ੫ ॥ [18]ਨਿਸੁ ਦਿਨ ਰਹਤ ਧਾਮ ਤਿਹ ਪਰੀ ॥ [19]ਜਨੁ ਤਿਹ ਜੀਤਿ ਸੁਯੰਬਰ ਬਰੀ ॥ [20]ਰਾਜਾ ਕੇ ਤ੍ਰਿਯ ਨਿਕਟ ਨ ਆਵੈ ॥ [21]ਤਾ ਕੇ ਸੰਗ ਅਤਿ ਕੇਲ ਕਮਾਵੈ ॥ ੬ ॥ [22]ਚੁੰਬਨ ਔਰ ਅਲਿੰਗਨ ਦੇਈ ॥ [23]ਭਾਂਤਿ ਭਾਂਤਿ ਕੇ ਆਸਨ ਲੇਈ ॥ [24]ਹਰਖ ਠਾਨਿ ਤ੍ਰਿਯ ਕੇਲ ਕਮਾਵੈ ॥ [25]ਕਾਮ ਰੀਤਿ ਕੀ ਪ੍ਰੀਤਿ ਜਤਾਵੈ ॥ ੭ ॥ [26]ਕਿਨੀ ਰਾਵ ਸੋ ਭੇਦ ਜਤਾਵਾ ॥ [27]ਕੋਊ ਜਾਰ ਤਿਹਾਰੇ ਆਵਾ ॥ [28]ਰਾਜਾ ਤਵ ਤ੍ਰਿਯ ਦਯੋ ਭੁਲਾਈ ॥ [29]ਜਾਰ ਸਾਥ ਅਤਿ ਪ੍ਰੀਤਿ ਲਗਾਈ ॥੮॥ ਦੋਹਰਾ ॥ [30]ਤੈਂ ਮੰਤ੍ਰਨ ਕੇ ਬਸਿ ਭਏ ਛੋਰੀ ਸਕਲ ਸਯਾਨ ॥ [31]ਉਤ ਰਾਨੀ ਇਕ ਜਾਰ ਸੌ ਰਮਤ ਰਹੈ ਰੁਚਿ ਮਾਨ ॥ ੯ ॥ ਚੌਪਈ ॥ [32]ਸਕਲ ਕਥਾ ਸ੍ਰਵਨਨ ਨ੍ਰਿਪ ਕਰੀ ॥ [33]ਕਾਢਿ ਕ੍ਰਿਪਾਨ ਹਾਥ ਮੈਂ ਧਰੀ ॥ [34]ਰਾਜਾ ਗ੍ਰਿਹ ਰਾਨੀ ਕੇ ਆਏ ॥ [35]ਰਖਵਾਰੇ ਚਹੂੰ ਓਰ ਬੈਠਾਏ ॥ ੧੦ ॥ [36]ਸਖੀ ਏਕ ਲਖਿ ਭੇਦ ਸੁ ਪਾਯੋ ॥ [37]ਸੁਘਰਿ ਕੁਅਰਿ ਸੌਂ ਜਾਇ ਜਤਾਯੋ ॥ [38]ਪੌਢੀ ਕਹਾ ਮੀਤ ਸੌ ਪਯਾਰੀ ॥ [39]ਤੋ ਪਰ ਕਰੀ ਰਾਵ ਰਖਵਾਰੀ ॥ ੧੧ ॥ [40]ਤਾ ਤੇ ਜਤਨ ਅਬੈ ਕਛੁ ਕੀਜੈ ॥ [41]ਪ੍ਰਾਨ ਰਾਖਿ ਪ੍ਰੀਤਮ ਕੋ ਲੀਜੈ ॥ [42]ਜੋ ਯਹ ਹਾਥ ਰਾਵ ਕੇ ਐਹੈ ॥ [43]ਤੋਹਿ ਸਹਿਤ ਜਮ ਧਾਮ ਪਠੈਹੈ ॥ ੧੨॥ ਦੋਹਰਾ ॥ [44]ਬਹੁਤ ਦੇਗ ਅਰੁ ਦੇਗਚੇ ਰਾਨੀ ਲਏ ਮੰਗਾਇ ॥ [45]ਦੁਧਦ ਡਾਰਿ ਪਾਵਕ ਬਿਖੈ ਸਭ ਹੀ ਦਏ ਚੜ੍ਹਾਇ ॥ ੧੩ ॥ ਚੌਪਈ ॥ [46]ਏਕ ਦੇਗ ਮੈ ਤਿਹ ਬੈਠਾਰਯੋ ॥ [47]ਤਾਂ ਪਰ ਏਕ ਤਵਾ ਕੌ ਡਾਰਯੋ ॥ [48]ਮਖਨੀ ਲੈ ਘੇਇਯਾ ਤਿਹ ਕਰਿਯੋ ॥ [49]ਤਪਤ ਮਿਟਾਇ ਤਵਨ ਪਰ ਧਰਿਯੋ ॥ ੧੪ ॥ ਦੋਹਰਾ ॥ [50]ਤਵਾ ਸੁ ਜਰਿਕੈ ਤਾ ਸੁ ਪੈਂ ਘੇਇਯਾ ਧਰਯੋ ਬਨਾਇ ॥ [51]ਲੀਪਿ ਮ੍ਰਿਤਕਾ ਸੌ ਲਿਯੋ

*ਪਲਾਊ ਦੇਸ਼ ਛੋਟੇ ਨਾਗਪੁਰ ਦਾ ਇਕ ਜਿਲ੍ਹਾ ਹੈ।

੧ ਚੌਪਈ।। ਇਕ ਪਲਾਊ ਦੇਸ਼ ਸੁਣੀਂਦਾ ਹੈ।
੨ ਜਿਥੇ ਮੰਗਲ ਦੇਵ ਰਾਜਾ ਕਿਹਾ ਜਾਂਦਾ ਹੈ।
੩ ਸੁਘਰਿ ਕੁਅਰਿ ਉਸਦੀ ਸ੍ਰੇਸ਼ਟ ਨਾਰ ਸੀ।
੪ ਜਿਵੇਂ ਉਹ ਸਾਰੇ ਜਗਤ ਦੀ ਜੋਤਿ ਸਵਾਰੀ ਹੋਈ ਹੈ।।੧।।
੫ ਉਸਨੇ ਇਕ ਗਰਬੀ ਰਾਇ ਨੌਜਵਾਨ ਨੂੰ ਦੇਖਿਆ।
੬ ਉਸਦੇ ਇਸ਼ਕ ਅਤੇ ਕਾਮ ਦੀ ਅੱਗ ਨੇ ਰਾਣੀ ਦੇ ਤਨ ਨੂੰ ਸਾੜ ਦਿਤਾ।
੭ ਬਹੁਤ ਸੁੰਦਰਤਾ ਤੱਕ ਉਸ 'ਤੇ ਮੋਹਿਤ ਹੋ ਗਈ।
੮ ਘਰ ਦੀ ਸਾਰੀ ਸੋਝੀ ਭੁੱਲ ਗਈ ।।੨।।
੯ ਸੋਰਠਾ ।। ਇਕ ਗੋਲੀ ਭੇਜ ਕੇ ਉਸ (ਗਰਬੀ ਰਾਇ) ਨੂੰ ਆਪਣੇ ਘਰ ਬੁਲਾ ਲਿਆ।
੧੦ ਦਿਲੋਂ ਖੁਸ਼ ਹੋਕੇ ਉਸ ਨਾਲ ਮੇਲ ਮਿਲਾਪ ਕੀਤਾ ।।੩।।
੧੧ ਦੋਹਰਾ ।। ਤਰ੍ਹਾਂ ਤਰ੍ਹਾਂ ਦੇ ਆਸਣ ਕੀਤੇ ਅਤੇ ਚੁੰਮਣ ਵੀ ਲਏ।
੧੨ ਉਸ ਨਾਲ ਜੁੜਕੇ ਰਮ ਗਈ ਅਤੇ ਪਲ ਭਰ ਦੂਰ ਹੋਣਾ ਨਾ ਚਾਹੇ ।।੪।।
੧੩ ਚੌਪਈ।। ਉਹ ਮਿੱਤਰ ਦਿਲ ਨੂੰ ਬਹੁਤ ਚੰਗਾ ਲੱਗਾ।
੧੪ ਰਾਜਾ ਮਨ ਤੋਂ ਭੁਲਾ ਹੀ ਦਿਤਾ।
੧੫ ਮਨ ਬਚਨ ਕਰਕੇ ਉਸਦੀ ਹੀ ਬਣ ਗਈ।
੧੬ ਪਰਾਈ ਇਸਤਰੀ ਸੀ ਪਰ ਹੁਣ ਉਸਦੀ ਹੋ ਗਈ ।।੫।।
੧੭ ਦਿਨ ਰਾਤ ਉਸਦੇ ਘਰ ਹੀ ਰਹੇ।
੧੮ ਜਿਵੇਂ ਉਸਨੇ ਸਵੰਬਰ ਵਿਚ ਜਿੱਤ ਕੇ ਵਿਆਹੀ ਹੋਵੇ।
੧੯ ਰਾਜੇ (ਅਸਲ ਮਾਲਕ) ਦੇ ਨੇੜੇ ਹੀ ਨਾ ਜਾਵੇ।
੨੦ ਉਸੇ ਨਾਲ ਹੀ ਰੰਗ ਰਲੀਆਂ ਮਾਣਦੀ ।।੬।।
੨੧ ਉਸਨੂੰ ਚੁੰਮਣ ਅਤੇ ਅਲਿੰਗਨ ਆਦਿ ਦਿੰਦੀ
੨੨ ਅਤੇ ਉਹ ਤਰ੍ਹਾਂ ਤਰ੍ਹਾਂ ਦੇ ਆਸਣ ਲੈਂਦਾ।
੨੩ ਬੜੀ ਪ੍ਰਸੰਨਤਾ ਦੇ ਨਾਲ ਉਹ ਇਸਤਰੀ ਉਸਦੇ ਨਾਲ ਕਲੋਲਾਂ ਕਰਦੀ।
੨੪ ਉਸ ਨੂੰ ਕਾਮਕੇਲ ਦੀ ਪ੍ਰੀਤ ਪ੍ਰਗਟ ਕਰੇ ।।੭।।
੨੫ ਕਿਸੇ ਨੇ ਜਾ ਕੇ ਰਾਜੇ ਨੂੰ ਇਹ ਭੇਤ ਦੇ ਦਿਤਾ।
੨੬ ਕਿ ਕੋਈ ਰਾਣੀ ਦਾ ਯਾਰ ਤੁਹਾਡੇ ਘਰ ਆਉਂਦਾ ਹੈ।
੨੭ ਐ ਰਾਜਾ, ਤੇਰੀ ਇਸਤਰੀ ਨੇ ਤੈਨੂੰ ਭੁਲਾ ਦਿਤਾ ਹੈ।
੨੮ ਉਸ ਨੇ ਆਪਣੇ ਯਾਰ ਨਾਲ ਹੀ ਮੋਹ ਪ੍ਰੇਮ ਪਾ ਲਿਆ ਹੈ ।।੮।।
੨੯ ਦੋਹਰਾ।। (ਐ ਰਾਜਾ) ਤੂੰ ਵਜੀਰਾਂ ਦੇ ਵੱਸ ਪੈ ਕੇ ਸਾਰੀ ਸਿਆਣਪ ਤਿਆਗ ਦਿਤੀ ਹੈ।
੩੦ ਉਧਰ ਰਾਣੀ ਇਕ ਯਾਰ ਨਾਲ ਰਚੀ ਰਹਿੰਦੀ ਹੈ ।।੯।।
੩੧ ਚੌਪਈ।। ਸਾਰੀ ਗੱਲ ਰਾਜੇ ਨੇ ਸੁਣ ਲਈ।
੩੨ ਕ੍ਰਿਪਾਨ ਮਿਆਨ ਵਿਚੋਂ ਕੱਢਕੇ ਹੱਥ ਵਿਚ ਫੜ੍ਹ ਲਈ।
੩੩ ਰਾਜਾ ਰਾਣੀ ਦੇ ਘਰ ਵੱਲ ਆਇਆ।
੩੪ ਚਾਰੇ ਪਾਸੇ ਰਾਖੇ ਬਿਠਾ ਦਿਤੇ ।।੧੦।।
੩੫ ਇਕ ਗੋਲੀ ਨੂੰ ਪਹਿਲਾਂ ਹੀ ਪਤਾ ਲੱਗ ਗਿਆ।
੩੬ ਉਸ ਨੇ ਰਾਣੀ (ਸੁਘਰਿ ਕੁਅਰਿ) ਨੂੰ ਪਹਿਲਾਂ ਹੀ ਆ ਦੱਸਿਆ ਕਿ ਰਾਜਾ ਕਿਵੇਂ ਆ ਰਿਹਾ ਹੈ।
੩੭ (ਗੋਲੀ ਨੇ ਕਿਹਾ) ਐ ਰਾਣੀ ਤੂੰ ਕਿੱਥੇ ਮਿੱਤਰ ਨਾਲ ਰਚੀ ਪਈ ਹੈਂ ?
੩੮ ਰਾਜੇ ਨੇ ਤੇਰੇ ਆਲੇ ਦੁਆਲੇ ਪਹਿਰਾ ਲਾ ਦਿਤਾ ਹੈ ।।੧੧।।
੩੯ ਇਸ ਲਈ ਹੁਣ ਆਪਣੇ ਬਚਾ ਦਾ ਯਤਨ ਕਰ ਲੈ।
੪੦ ਆਪਣੇ ਪ੍ਰੀਤਮ ਦੇ ਪ੍ਰਾਣ ਬਚਾ ਲੈ।
੪੧ ਜੇ ਉਹ ਰਾਜੇ ਦੇ ਹੱਥ ਆ ਗਿਆ ਤਾਂ
੪੨ ਸਮੇਤ ਤੇਰੇ ਉਸਨੂੰ ਜਮਲੋਕ ਪਹੁੰਚਾ ਦੇਵੇਗਾ ।।੧੨।।
੪੩ ਦੋਹਰਾ ।। ਰਾਣੀ ਨੇ ਝੱਟ-ਪੱਟ ਬਹੁਤ ਸਾਰੀਆਂ ਦੇਗਾਂ ਅਤੇ ਦੇਗਚੇ ਮੰਗਵਾ ਲਏ।
੪੪ ਦੁੱਧ ਦੇ ਭਰਕੇ ਅੱਗ ਦੇ ਉਤੇ ਰੱਖ ਦਿਤੇ ।।੧੩।।
੪੫ ਚੌਪਈ।। ਇਕ ਦੇਗਚੇ ਵਿਚ ਉਸ ਪੁਰਸ਼ ਨੂੰ ਬਿਠਾ ਦਿਤਾ
੪੬ ਉਸ ਦੇ ਉਪਰ ਇਕ ਤਵਾ ਰੱਖ ਦਿਤਾ।
੪੭ ਤਵੇ ਦੇ ਉਪਰ ਮੱਖਣ ਰੱਖ ਦਿਤਾ।
੪੮ ਠੰਢਾ ਘਿਓ ਉਸ ਉਤੇ ਰੱਖ ਦਿਤਾ ।।੧੪।।
੪੯ ਦੋਹਰਾ ।। ਤਵਾ ਜੋੜ ਕੇ ਉਸ ਦੇ ਉਪਰ ਠੰਢਾ ਮੱਖਣ ਰੱਖ ਦਿਤਾ।
੫੦ ਮਿਟੀ ਗਾਰੇ ਨਾਲ ਲਿੱਪ ਕੇ.....

ਦੀਨੀ ਆਗਿ ਜਰਾਇ ॥ ੧੫ ॥ [1]ਖੀਰ ਭਰੀ ਜਹੱ ਦੇਗ ਥੀ ਤਹੀ ਧਰੀ ਲੈ ਸੋਇ ॥ [2]ਦੁਘਦ ਫੇਨ ਸੋ ਜਾਨਿਯੈ[1] ਜਾਰ ਨ ਚੀਨੈ ਕੋਇ ॥ ੧੬ ॥ ਚੌਪਈ ॥ [3]ਟਰਿ ਆਵਤ ਰਾਜਾਗੈ ਲੀਨੋ ॥ [4]ਭਾਂਤਿ ਭਾਂਤਿ ਸੌ ਆਦਰੁ ਕੀਨੋ ॥ [5]ਨਏ ਮਹੱਲ ਜੇ ਹਮੈਂ ਸਵਾਰੇ ॥ [6]ਤੇ ਤੁਮ ਤਾਇ ਦ੍ਰਿਸਟਿ ਨਹਿ ਡਾਰੇ ॥ ੧੭ ॥ ਦੋਹਰਾ ॥ [7]ਟਰਿ ਆਗੇ ਪਤਿ ਕੌ ਲਿਯੋ[2] ਰਹੀ ਚਰਨ ਸੌ ਲਾਗਿ ॥ [8]ਬਹੁਤ ਦਿਨਨ ਆਏ ਨ੍ਰਿਪਤਿ ਧੰਨਯ ਹਮਾਰੇ ਭਾਗ ॥ ੧੮ ॥ ਚੌਪਈ ॥ [9]ਜੋ ਚਿਤ ਚਿੰਤ ਰਾਵ ਜੂ ਆਯੋ [10]॥ ਸੋ ਆਗੇ ਤ੍ਰਿਯ ਭਾਖਿ ਸੁਨਾਯੋ ॥ [11]ਮੈ ਸਭ ਸਦਨ ਦ੍ਰਿਸਟਿ ਮੈਂ ਕੈਹੋਂ ॥ [12]ਜਾਰ ਪਕਰਿ ਜਮ ਧਾਮ ਪਠੈਹੋਂ ॥ ੧੯ ॥ [13]ਸਕਲ ਸਦਨ ਫਿਰਿ ਨ੍ਰਿਪਹਿ ਦਿਖਾਏ ॥ [14]ਰਹਯੋ ਬਿਲੋਕਿ ਚੋਰ ਨਹਿੰ ਪਾਏ ॥ [15]ਜਹਾਂ ਦੇਗ ਮੈਂ ਜਾਰਹਿ ਡਾਰਯੋ ॥ [16]ਤਹੀ ਆਨਿ ਪਤਿ ਕੌ ਬੈਠਾਰਯੋ ॥ ੨੦ ॥ [17]ਜਬ ਰਾਜਾ ਆਵਤ ਸੁਨਿ ਪਾਏ ॥ [18]ਮੋਦ ਭਯੋ ਮਨ ਸੋਕ ਮਿਟਾਏ ॥ [19]ਯਹ ਸਭ ਖਾਨ ਪਕ੍ਵਾਏ ਤਬਹੀ ॥ [20]ਭੇਟਤ ਸੁਨੇ ਪਧਾਰੇ ਜਬਹੀ ॥ ੨੧ ॥ [21]ਤਵਨ ਦੇਗ ਕੋ ਢਾਪਨੁਤਾਰਯੋ ॥ [22]ਪ੍ਰਥਮ ਦੂਧ ਪਯਾਰੇ ਕੌ ਪਯਾਰਯੋ ॥ [23]ਬਹੁਰਿ ਬਾਂਟਿ ਲੋਗਨ ਕੌ ਦੀਨੋ ॥ [24]ਮੂਰਖ ਰਾਵ ਭੇਦ ਨਹਿ ਚੀਨੋ ॥ ੨੨ ॥ [25]ਏਕ ਦੇਗ ਅਤਿਥਾਨ ਪਠਾਈ ॥ [26]ਦੂਜੀ ਬੈਰਾਗਿਨ ਕੇ ਦਯਾਈ ॥ [27]ਤੀਜੀ ਦੇਗ ਸੰਨਯਾਸਿਨ ਦਈ ॥ [28]ਚੌਥੀ ਬ੍ਰਹਮਚਾਰਿਯਨ ਲਈ ॥ ੨੩ ॥ [29]ਪੰਚਈ ਦੇਗ ਚਾਕਰਨ ਦੀਨੀ ॥ [30]ਛਠਈ ਦੇਗ ਪਧਾਦਨ ਲੀਨੀ ॥ [31]ਦੇਗ ਸਪਤਈਂ ਤਾਂਹਿ ਡਰਾਯੋ ॥ [32]ਸਖੀ ਸੰਗ ਦੈ ਘਰੁ ਪਹੁਚਾਯੋ ॥੨੪॥ [33]ਦੇਖਤ ਨ੍ਰਿਪ ਕੇ ਜਾਰ ਨਿਕਾਰਯੋ ॥ [34]ਮੂੜ ਰਾਵ ਕਛੁ ਸੋ ਨ ਬਿਚਾਰਯੋ ॥ [35]ਅਧਿਕ ਚਿੱਤ ਰਾਨੀ ਮੈ ਦੀਨੌ ॥ [36]ਮੋਰੇ ਹਿਤਨ ਬਧਾਵੌ ਕੀਨੋ ॥ ੨੫ ॥ ਦੋਹਰਾ ॥ [37]ਮੁਖੁ ਦਿਸਿ ਜੜ ਦੇਖਤ ਰਹਯੋ ਤ੍ਰਿਯ ਸੋਂ ਨੇਹੁਪਜਾਇ ॥ [38]ਦੇਗ ਡਾਰਿ ਰਾਨੀ ਤੁਰਤੁ ਜਾਰਹਿ ਦਯੋ ਲੰਘਾਇ ॥੨੬ ॥ ਚਉਪਈ ॥ [39]ਮੂਰਖ ਰਾਵ ਬਾਇ ਮੁਖ ਰਹਯੋ ॥ [40]ਦੇਖਤ ਰਹਯੋ ਜਾਰ ਨਹਿੰ ਗਹਯੋ ॥ [41]ਪਾਹਰੂਨ ਜੋ ਖੀਰ ਪਠਾਈ ॥ [42]ਖਾਨ ਲਗੇ ਗ੍ਰੀਵਾ ਨਿਹੁਰਾਈ ॥੨੭॥ [43]ਜਿਯਤ[3] ਜਾਰ ਤ੍ਰਿਯ ਘਰ ਪਹੁਚਾਯੋ ॥ [44]ਪਾਹਰੂਨ ਰਾਜਾ ਲਖਿ ਪਾਯੋ ॥ [45]ਤਿਹ ਪਹੁਚਾਇ ਸਖੀ ਜਬ ਆਈ ॥ [46]ਤਬ ਰਾਨੀ ਅਤਿਹੀ ਹਰਖਾਈ ॥ ੨੮ ॥ [47]ਬਹੁਰਿ ਰਾਵ ਰਾਨੀ ਰਤਿ ਕੀਨੀ॥ [48]ਚਿਤ ਕੀ ਬਾਤ ਤਾਹਿ ਕਹਿ ਦੀਨੀ॥ [49]ਕਿਨਹੂੰ ਭ੍ਰਮ ਮੋਰੇ ਚਿਤ ਪਾਯੋ ॥ [50]ਤਾਂ ਤੇ ਮੈਂ ਦੇਖਨ ਗ੍ਰਿਹ ਆਯੋ ॥ ੨੯ ॥ [51]ਪੁਨਿ ਰਾਨੀ ਯਹ ਭਾਂਤਿ ਉਚਾਰੋ ॥ [52]ਸੁਨੋ ਨ੍ਰਿਪਤਿ ਤੁਮ ਬਚਨ ਹਮਾਰੋ ॥ [53]ਜਿਨ ਤੁਹਿ ਕਹਯੋ ਸੁ

1. ਜਾਨੀਐ, 2. ਲੀਓ, 3. ਜੀਅਤ ਬੋਲੋ ।

ਅਤੇ ਚੁੱਲ੍ਹੇ ਵਿਚ ਅੱਗ ਜਲਾ ਦਿੱਤੀ।
੧ ਜਿਸ ਦੇਗਚੇ ਵਿਚ ਦੁੱਧ ਪਾ ਕੇ ਖੀਰ ਬਣਾਉਣੀ ਸੀ, ਉਹ ਅੱਗ ਵਾਲੇ ਚੁੱਲ੍ਹੇ ਉਤੇ ਰੱਖ ਦਿਤਾ।
੨ ਵੇਖਣ ਵਾਲੇ ਦੁੱਧ ਅਤੇ ਮੱਖਣ ਹੀ ਜਾਣਦੇ ਸਨ, ਵਿਚ ਬੈਠੇ ਯਾਰ ਨੂੰ ਕੋਈ ਨਾਂ ਵੇਖ ਸਕਿਆ ॥੧੬॥
੩ ਚੌਪਈ॥ ਉਧਰ ਜਦੋਂ ਰਾਜਾ ਆਇਆ ਤਾਂ ਅੱਗੇ ਹੋ ਕੇ ਉਸ ਨੂੰ ਨਾਲ ਲੈ ਕੇ ਆ ਗਈ।
੪ (ਜਿਵੇਂ ਖੁਸ਼ਾਮਦ ਕਰਦੇ ਹਨ) ਉਸੇ ਤਰ੍ਹਾਂ ਕਈ ਤਰ੍ਹਾਂ ਦਾ ਲਾਭਚਾਰੀ ਭਰਿਆ ਉਸ ਦਾ ਸਤਿਕਾਰ ਕੀਤਾ।
੫ (ਅਤੇ ਕਿਹਾ ਕਿ ਐ ਰਾਜਨ) ਜਿਹੜੇ ਅਸੀਂ ਨਵੇਂ ਮਹਿਲ ਬਣਾਏ ਹਨ।
੬ ਰਾਜਾ ਉਹ ਤੂੰ ਅਜੇ ਦੇਖੇ ਹੀ ਨਹੀਂ ਹਨ ॥੧੭॥
੭ ਦੋਹਰਾ॥ ਅੱਗੇ ਹੋ ਕੇ ਪਤੀ ਦੀ ਪੇਸ਼ਵਾਈ ਕੀਤੀ ਅਤੇ ਪੈਰਾਂ ਦੇ ਨਾਲ ਲਿਪਟ ਗਈ।
੮ ਤੁਸੀਂ ਰਾਜਾ ਜੀ ਅੱਜ ਬੜੇ ਦਿਨਾਂ ਪਿਛੋਂ ਆਏ ਹੋ, ਅੱਜ ਮੇਰੇ ਭਾਗ ਧੰਨ ਹਨ ਜੋ ਤੁਸੀਂ ਪਧਾਰੇ ਹੋ ॥੧੮॥
੯ ਚੌ॥ ਜਿਹੜੀ ਰਾਜੇ ਨੂੰ ਕਿਸੇ ਓਪਰੇ ਆਦਮੀ ਆਉਣ ਦੀ ਚਿੰਤਾ ਸੀ,
੧੦ ਉਹ ਰਾਜੇ ਨੇ ਉਸ ਇਸਤਰੀ ਨੂੰ ਸੁਣਾਈ
੧੧ ਅਤੇ ਕਿਹਾ ਕਿ ਮੈਂ ਸਾਰਾ ਘਰ ਫਿਰ ਕੇ ਦੇਖਾਂਗਾ।
੧੨ (ਤੇਰਾ) ਯਾਰ ਪਕੜਕੇ ਜਮ ਲੋਕ ਨੂੰ ਭੇਜਾਂਗਾ ॥੧੯॥
੧੩ ਰਾਣੀ ਨੇ ਨਾਲ ਜਾਕੇ ਸਾਰਾ ਘਰ ਰਾਜੇ ਨੂੰ ਵਿਖਾ ਦਿਤਾ
੧੪ ਰਾਜਾ ਵੇਖ ਰਿਹਾ ਪਰ ਉਸ ਦਾ ਚੋਰ ਨਾ ਮਿਲਿਆ।
੧੫ ਜਿੱਥੇ ਦੇਗ ਵਿੱਚ ਯਾਰ ਬੈਠਿਆ ਹੋਇਆ ਸੀ।
੧੬ ਉਥੇ ਹੀ ਉਸ ਦੇ ਕੋਲ ਰਾਜੇ ਨੂੰ ਬਿਠਾ ਦਿਤਾ ॥੨੦॥
੧੭ ਜਿਸ ਵੇਲੇ ਰਾਜੇ ਨੂੰ ਆਉਂਦਾ ਸੁਣਿਆ।
੧੮ ਉਸ ਨੇ ਖੁਸ਼ੀ ਪ੍ਰਗਟ ਕਰ ਦਿੱਤੀ ਤਾਂ ਜੋ ਚਿੰਤਾਤੁਰ ਨਾ ਦਿਸੇ।
੧੯ ਇਹ ਸਾਰੇ ਖਾਣੇ ਤਾਂ ਹੀ ਤਿਆਰ ਕੀਤੇ ਹਨ
੨੦ ਜਦੋਂ ਮੈਨੂੰ ਆਪ ਦੇ ਆਉਣ ਦੀ ਖਬਰ ਮਿਲੀ, ਉਸ ਖੁਸ਼ੀ ਵਿੱਚ ॥੨੧॥
੨੧ ਮੱਖਣ ਵਾਲੀ ਦੇਗ 'ਚੋਂ ਮੱਖਣ ਕੱਢਿਆ ਢੱਕਣ ਲਾਹਕੇ
੨੨ ਅਤੇ ਮੱਖਣ ਪਾਕੇ ਰਾਜੇ ਨੂੰ ਦੁੱਧ ਪਿਆ ਦਿੱਤਾ (ਢੱਕਣ ਲਾਹ ਕੇ ਭਰਮ ਵੀ ਨਾ ਰਹਿਣ ਦਿੱਤਾ)
੨੩ (ਰਾਜੇ ਨੂੰ ਮੱਖਣ ਵਾਲਾ ਦੁੱਧ ਪਿਆ ਕੇ) ਫਿਰ ਬਾਕੀ ਦਾ ਹੋਰ ਲੋਕਾਂ ਨੂੰ ਵੰਡ ਦਿੱਤਾ।
੨੪ ਉਸ ਮੂਰਖ ਰਾਜੇ ਨੂੰ ਕਈ ਪਤਾ ਨਹੀਂ ਲੱਗਾ ॥੨੨॥
੨੫ ਇਕ ਦੇਗ ਚੁਕਾ ਕੇ ਮੰਗਤਿਆਂ ਆਦਿ ਵੱਲ ਭੇਜ ਦਿੱਤੀ।
੨੬ ਦੂਜੀ ਬੈਰਾਗੀ ਸਾਧੂਆਂ ਦੇ ਡੇਰੇ ਭੇਜ ਦਿੱਤੀ।
੨੭ ਤੀਜੀ ਦੇਗ ਸੰਨਿਆਸੀਆਂ ਦੇ ਭੇਜ ਦਿੱਤੀ।
੨੮ ਚੌਥੀ ਦੇਗ ਬ੍ਰਹਮਚਾਰੀ ਆਸ਼ਰਮ ਵਾਲਿਆਂ ਨੇ ਲੈ ਲਈ ॥੨੩॥
੨੯ ਪੰਜਵੀਂ ਦੇਗ ਨੌਕਰਾਂ ਨੂੰ ਦੇ ਦਿੱਤੀ।
੩੦ ਛੇਵੀਂ ਪਿਆਦਿਆਂ (ਸੁਨੇਹਾ ਆਦਿ ਦੇਣ ਵਾਲਿਆਂ) ਨੇ ਲੈ ਲਈ।
੩੧ ਸੱਤਵੀਂ ਦੇਗ ਵਿੱਚ ਉਸ (ਮਿੱਤਰ) ਨੂੰ ਬੰਦ ਕਰ ਦਿੱਤਾ
੩੨ ਸਖੀਆਂ ਨਾਲ ਭੇਜ ਕੇ (ਮਿੱਤਰ ਨੂੰ) ਉਸ ਦੇ ਘਰ ਪਹੁੰਚਾ ਦਿੱਤਾ ॥੨੪॥
੩੩ ਰਾਜੇ ਦੇ ਦੇਖਦਿਆਂ ਹੀ ਯਾਰ ਨੂੰ ਘਰ ਤੋਂ ਤੋਰ ਦਿੱਤਾ।
੩੪ ਮੂਰਖ ਰਾਜੇ ਨੂੰ ਕੁਝ ਵੀ ਸ਼ੈ ਸਮਝ ਵਿੱਚ ਨਾ ਆਈ।
੩੫ ਰਾਣੀ 'ਤੇ ਪੂਰਾ ਭਰੋਸਾ ਹੋ ਗਿਆ ਅਤੇ ਖੁਸ਼ ਹੋਇਆ।
੩੬ ਕਿ ਰਾਣੀ ਨੇ ਮੇਰੇ ਘਰ ਆਉਣ ਕਰਕੇ (ਖੁਸ਼ੀ ਵਿੱਚ) ਵਧਾਈ ਵੰਡੀ ਹੈ ॥੨੫॥
੩੭ ਸਾਹਮਣੇ ਮੂਰਖ (ਰਾਜਾ) ਵੇਖਦਾ ਰਿਹਾ ਇਸਤਰੀ ਨੂੰ ਪਿਆਰੀ ਸਮਝ ਕੇ।
੩੮ ਦੇਗ ਵਿੱਚ ਪਾਕੇ ਰਾਣੀ ਨੇ ਯਾਰ ਲੰਘਾ ਦਿਤਾ। (ਇਹ ਚਰਿੱਤ੍ਰ ਕਰਕੇ) ॥੨੬॥
੩੯ ਮੂਰਖ ਰਾਜਾ ਮੂੰਹ ਨਿਵਾ ਕੇ (ਹੱਕਾ ਬੱਕਾ) ਰਹਿ ਗਿਆ
੪੦ (ਆਪਣੇ ਵਲੋਂ ਬਹੁਤ ਵੇਖਦਾ ਰਿਹਾ ਪਰ) ਯਾਰ ਦਾ ਕੋਈ ਪਤਾ ਨਾ ਲੱਗਿਆ। ਫੜ੍ਹ ਨਾ ਸਕਿਆ।
੪੧ ਜਿਸ ਵੇਲੇ ਪਹਿਰੇਦਾਰਾਂ ਨੂੰ ਜੋ ਖੀਰ ਭੇਜੀ
੪੨ ਉਹ ਗਰਦਨਾਂ ਨੀਵੀਆਂ ਕਰਕੇ ਖਾਣ ਲੱਗ ਗਏ ॥੨੭॥
੪੩ ਉਸ ਵੇਲੇ ਜਿਉਂਦਾ ਯਾਰ ਇਸਤਰੀ ਨੇ ਘਰ ਪਹੁੰਚਾ ਦਿੱਤਾ।
੪੪ ਪਹਿਰੇਦਾਰਾਂ ਨੇ ਵੇਖ ਲਿਆ ਕਿ ਰਾਜਾ ਆਪ ਮੌਜੂਦ (ਹਾਜਰ) ਹੈ।
੪੫ ਜਿਸ ਵੇਲੇ ਸਖੀ ਉਸ ਨੂੰ ਘਰ ਛੱਡ ਕੇ ਆ ਗਈ।
੪੬ ਤਾਂ ਰਾਣੀ ਬਹੁਤ ਹੀ ਖੁਸ਼ ਹੋਈ ॥੨੮॥
੪੭ ਫੇਰ ਰਾਜੇ ਨੇ ਰਾਣੀ ਨਾਲ ਸੰਜੋਗ ਕੀਤਾ।
੪੮ ਖੁਸ਼ੀ ਵਿੱਚ ਆ ਕੇ ਦਿਲ ਦੀ ਗੱਲ ਸਾਰੀ ਦੱਸ ਦਿੱਤੀ।
੪੯ ਕਿਸੇ ਨੇ ਮੇਰੇ ਦਿਲ ਵਿੱਚ ਭਰਮ ਪਾ ਦਿੱਤਾ ਸੀ।
੫੦ ਜਿਸ ਕਰਕੇ ਮੈਂ ਘਰ ਵੇਖਣ ਲਈ ਆਇਆ ਸੀ ॥੨੯॥
੫੧ ਫੇਰ ਰਾਣੀ ਨੇ ਇਸ ਤਰਾਂ ਕਿਹਾ।
੫੨ ਐ ਰਾਜਾ ਜੀ, ਤੁਸੀਂ ਮੇਰੀ ਗੱਲ ਸੁਣੋ
੫੩ ਜਿਸ ਨੇ ਤੈਨੂੰ ਇਹ ਦੱਸਿਆ ਹੈ......

---

ਨੋਟ :- ਇਹੋ ਵੱਡਾ ਕਾਰਣ ਸੀ ਕਿ ਇਹੋ ਜਿਹੀਆਂ ਇਸਤਰੀਆਂ ਦੀਆਂ ਕਾਲੀਆਂ ਕਰਤੂਤਾਂ ਵੇਖਕੇ ਇਸਤਰੀਆਂ ਤੇ ਮਰਦਾਂ ਨੂੰ ਪਾਬੰਦੀ, ਭਾਵ ਪੰਛੀ ਵਾਂਗ ਪਿੰਜਰੇ ਵਿਚ ਰਖੱਣ ਦੀ ਲੋੜ ਪਈ ਅਤੇ ਕਿਹਾ ਸੀ ਰੰਧਾਨਾਂ, ਖਜ਼ਾਨਾਂ ਤੇ ਜ਼ਿਜਾਨਾਂ ਤਿਨੇ ਪਰਦੇ ਦੇ ਹੱਕਦਾਰ ਹਨ। ਆਮ ਮੁਸਲਮਾਨ ਇਸਤਰੀਆਂ ਦੇ ਕਾਲੇ ਕੇਸ ਬਹੁਤ ਲੰਬੇ ਨਜ਼ਰ ਆਉਂਦੇ ਹਨ ਜਿਸ ਲਈ ਬੁਰਕੇ ਦੀ ਕਾਢ ਕਢੀ ਗਈ। ਇਸਤਰੀ ਆਪ ਪਤੀ ਦਾ ਸਾਰਾ ਭੇਤ ਲੈ ਲੈਂਦੀ ਹੈ ਪਰ ਆਪਣਾ ਨਹੀ ਦਿੰਦੀ। ਇਸੇ ਲਈ ਸ੍ਰੀ ਦਸਮੇਸ਼ ਜੀ ਤਕਰੀਬਨ ਹਰੇਕ ਪ੍ਰਕਰਣ ਦੇ ਅੰਤ ਵਿਚ ਤਾਕੀਦ ਕਰਦੇ ਹਨ ਕੀ ਇਸਤਰੀ ਅਗੇ ਕਦੇ ਵੀ ਆਪਣਾ ਭੇਤ ਨਾ ਖੋਲੋ।ਕਵੀ ਵਾਰਸ਼ ਸ਼ਾਹ ਵੀ ਇਸ ਪੁਸ਼ਟੀ ਦੀ ਕਰਦਾ ਹੈ।
ਭੇਤ ਦੱਸਣਾ ਮਰਦ ਦਾ ਕੰਮ ਨਾਹੀਂ ਮਰਦ ਸੋਈ ਜੋ ਵੇਖ ਦੱਮ ਘੁੱਟ ਜਾਏ।
ਗੱਲ ਜੀਉ ਦੇ ਵਿਚ ਜੇ ਰਹੇ ਖੁਡੀਅ ਕਾਉ ਵਾਂਗ ਪੈ ਘਾਲ ਨਾ ਸੁਟ ਜਾਏ।
ਭੇਤ ਕਿਸੇ ਦਾ ਦੱਸਣਾ ਭਲਾ ਨਾਹੀਂ ਭਾਵੇਂ ਪੁੱਛ ਕੇ ਲੋਕ ਨਿਖੁਟ ਜਾਏ।
ਵਾਰਿਸ ਸ਼ਾਹ ਨਾ ਭੇਦ ਸੰਦੂਖ ਖੋਲਣ ਭਾਵੇਂ ਜਾਨ ਦਾ ਜਿੰਦਰਾ ਟੁਟ ਜਾਏ।
ਰਾਜੇ ਨੇ ਭੇਤ ਦੇ ਕੇ ਉਸ ਬੇਦੋਸ਼ ਗੋਲੀ ਨੂੰ ਕਤਲ ਕਰਾ ਦਿਤਾ ਜਿਸ ਨੇ ਰਾਜੇ ਨਾਲ ਹਮਦਰਦੀ ਕਰਕੇ ਉਸ ਨਾਲ ਭਲਾਈ ਕੀਤੀ ਸੀ। ਉਸ ਧੋਖਾ ਖੋਰ ਬਿਪ੍ਰੀਤ ਮੱਕਾਰ ਇਸਤਰੀ ਦਾ ਭੇਤ ਨਾ ਪਾ ਸਕਿਆ। ਅਹਿਸਾਨਮੰਦੀ ਦੀ ਥਾਂ ਉਲਟਾ ਉਸ ਨੇਕ ਗੋਲੀ ਦੇ ਕਤਲ ਦਾ ਦੋਸ਼ੀ ਹੋ ਗਿਆ। ਸੱਕਾਰ ਇਸਤਰੀ ਦੇ ਆਖੇ ਲੱਗ ਕੇ ਇਨਸਾਫ ਦੇਣ ਦੀ ਥਾਂ ਆਪ ਹੀ ਦੰਡ ਦਾ ਭਾਗੀ ਹੋ ਗਿਆ।

ਮੁਹਿ ਕਹਿ ਦੀਜੈ ॥ [੧]ਨਾ ਤਰ ਆਸ ਨ ਹਮਰੀ ਕੀਜੈ ॥ ੩੦ ॥ [੨]ਜਬ ਰਾਨੀ ਇਹ ਭਾਂਤਿ ਸੁਨਾਈ ॥ [੩]ਤਬ ਰਾਜੇ ਸੋ ਸਖੀ ਬਤਾਈ ॥ [੪]ਜੌ ਤੁਮ ਕਹਯੋ ਸਾਚੀ ਪਹੁਚਾਵੋ॥ [੫]ਨਾ ਤਰ ਧਾਮ ਮ੍ਰਿਤੁ ਕੇ ਜਾਵੋ ॥ ੩੧ ॥ [੬]ਰਾਨਿਨ ਕੋ ਕੋਊ ਦੋਸੁ ਲਗਾਵੈ ॥ [੭]ਜਿਨ ਕੌ ਜਗਤ ਸੀਸ ਨਿਹੁਰਾਵੈ ॥ [੮]ਝੂਠੀ ਸਖੀ ਜਾਨਿ ਬਧ ਕੀਨੋ ॥ [੯]ਮੂਰਖ ਰਾਵ ਭੇਦ ਨਹਿੱ ਚੀਨੋ ॥ ੩੨ ॥ ਦੋਹਰਾ ॥ [੧੦]ਰਾਜਾ ਕੌ ਕਰਿ ਬਸਿ ਲਿਯੋ[1] ਦੀਨੋ ਜਾਰ ਨਿਕਾਰਿ ॥ [੧੧]ਸਖਿਯਨ[2] ਮੈ ਸਾਚੀ ਭਈ ਤੱਨੈ ਸਖੀ ਸੰਘਾਰਿ ॥ ੩੩ ॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਤੀਸਵੋਂ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੩੨॥੨੬੨੨॥ਅਫਜੂੰ॥

ਦੋਹਰਾ ॥ [੧੨]ਹੁਗਲੀ ਬੰਦਰ* ਕੋ ਹੁਤੋ ਹਿੰਮਤਿ ਸਿੰਘ ਨ੍ਰਿਪ ਏਕ ॥ [੧੩]ਤਹਾਂ ਜਹਾਜ ਜਹਾਨ ਕੇ ਲਾਗਹਿ ਆਨਿ ਅਨੇਕ ॥ ੧ ॥ ਚੌਪਈ ॥ [੧੪]ਸੁਜਨਿ ਕੁਅਰਿ ਤਾ ਕੀ ਬਰ ਨਾਰੀ ॥ [੧੫]ਜਨੁਕ ਚੰਦ੍ਰ ਕੌ ਚੀਰਿ ਨਿਕਾਰੀ ॥ [੧੬]ਜੋਬਨ ਜੇਬ ਅਧਿਕ ਤਿਹੱ ਸੋਹੈ ॥ [੧੭]ਸੁਰ ਨਰ ਨਾਗ ਅਸੁਰ ਮਨ ਮੋਹੈ ॥ ੨ ॥ [੧੮]ਪਰਮ ਸਿੰਘ ਰਾਜਾ ਅਤਿ ਭਾਰੋ ॥ [੧੯]ਪਰਮ ਪੁਰਖ ਜਗ ਮਹਿ ਉਜਿਯਾਰੋ ॥ [੨੦]ਤਾਂ ਕੀ ਦੇਹ ਰੂਪ ਅਤਿ ਝਮਕੈ ॥ [੨੧]ਮਾਨਹੁ ਦਿਪਤ ਦਾਮਨੀ ਦਮਕੈ ॥ ੩ ॥ ਦੋਹਰਾ ॥ [੨੨]ਸੁਜਨਿ ਕੁਅਰਿ ਤਾ ਕੋ ਮਹਾਂ ਰੀਝੀ ਰੂਪ ਨਿਹਾਰਿ ॥ [੨੩]ਗਿਰੀ ਮੂਰਛਨਾ ਹ੍ਵੈ ਧਰਨਿ ਮਾਰਿ ਕਰੀ ਬਿਸੰਭਾਰਿ ॥ ੪ ॥ ਅੜਿਲ ॥ [੨੪]ਪਠੈ ਸਹਚਰੀ ਲੀਨੌ ਤਾਹਿ ਬੁਲਾਇਕੈ ॥ [੨੫]ਰਤਿ ਮਾਨੀ ਤਿਹੱ ਸੰਗ ਸੁ ਮੋਦ ਬਢਾਇਕੈ ॥ [੨੬]ਬਹੁਰਿ ਬਿਦਾ ਕਰਿ ਦਿਯੋ ਅਧਿਕ ਸੁਖ ਪਾਇਯੋ॥ [੨੭]ਹੋ ਕਾਲ ਕ੍ਰਿਪਾ ਕਰਿ ਧਾਮ ਹਮਾਰੇ ਆਇਯੋ ॥ ੫ ॥ [੨੮]ਭੋਗ ਮਾਨਿ ਨ੍ਰਿਪ ਗਯੋ ਪ੍ਰਾਤ ਪੁਨਿ ਆਇਯੋ ॥ [੨੯]ਕਾਮ ਕੇਲ ਤ੍ਰਿਯ ਸਾਥ ਬਹੁਰਿ ਉਪਜਾਇਯੋ ॥ [੩੦]ਪੁਨਿ ਰਾਨੀ ਜੂ ਬਚਨ ਮੀਤ ਸੋ ਯੌ ਕਿਯੋ॥ [੩੧]ਹੋ ਹਮਰੋ ਚਿੱਤ ਚੁਰਾਇ ਲਲਾ ਜੂ ਤੁਮ ਲਿਯੋ ॥੬॥ [੩੨]ਜਾ ਤੇ ਤੁਮ ਕੋ ਮੀਤ ਸੁ ਪਤਿ ਕਰਿ ਪਾਇਯੈ[3] ॥ [੩੩]ਤਾਂ ਤੇ ਸੋਊ ਆਜੁ ਚਰਿੱਤ੍ਰ ਬਨਾਇਯੈ[4] ॥ [੩੪]ਜੋ ਮੈ ਕਹੋ ਸੁ ਕਰਿਯਹੁ ਸਾਜਨ ਆਇਕੈ ॥ [੩੫]ਹੋ ਮੋ ਕਹੱ ਹਰ ਲੈ ਜੈਯਹੁ ਹਰਖ ਬਢਾਇਕੈ ॥ ੭ ॥ [੩੬]ਏਕ ਬਾਂਸ ਸੋ ਕੁਪਿਯਾ ਕਸੀ ਸੁਧਾਰਿਕੈ ॥ [੩੭]ਗਾਡ੍ਰੀ ਰੇਤੀ ਮਾਂਝ ਸੁ ਸਭਨ ਦਿਖਾਰਿਕੈ ॥ [੩੮]ਆਖੈਂ ਦੋਊ ਬੰਧਾਇ ਨਿਸਾ ਕੋ ਆਇਕੈ ॥ [੩੯]ਹੋ ਮਾਰੈ ਯਾ ਕੋ ਬਾਨ ਤੁਰੰਗ ਧਵਾਇਕੈ ॥ ੮ ॥ ਚੌਪਈ ॥ [੪੦]ਪ੍ਰਥਮ ਜੁ ਨਰ ਦੋਊ ਆਂਖਿ ਮੁੰਦਾਵੈ ॥ [੪੧]ਰਾਤਿ ਅੰਧੇਰੀ ਤੁਰੈ ਧਵਾਵੈ ॥ [੪੨]ਬਾਦ ਗਸਤਿਯਾ ਇਹੱ ਸਰ ਮਾਰੈ ॥ [੪੩]ਸੋ ਰਾਨੀ ਕੇ ਸਾਥ ਬਿਹਾਰੈ ॥ ੯ ॥ [੪੪]ਯਹ ਸੁਨਿ ਬਾਤ ਸਭਨ ਹੂ

1. ਲੀਓ, 2. ਸਖੀਅਨ, 3 ਪਾਈਐ, 4. ਬਨਾਈਐ ਬੋਲੋ ।

*ਜਿਥੇ ਹੁਗਲੀ ਦਰਿਆ ਸਮੁੰਦਰ ਨਾਲ ਮਿਲਦਾ ਹੈ, ਉਸ ਥਾਂ 'ਤੇ ਸਮੁੰਦਰੀ ਜਹਾਜਾਂ ਦਾ ਅੱਡਾ ਹੈ, ਜਿਸ ਨੂੰ ਹੁਗਲੀ ਬੰਦਰਗਾਹ ਕਹਿੰਦੇ ਹਨ ।

ਮੈਨੂੰ ਦੱਸ ਦਿਓ ਕਿ ਉਹ ਕੌਣ ਹੈ ?

੧ ਜੇ ਨਾ ਦੱਸਿਆ ਤਾਂ ਮੇਰੀ ਆਸ ਨਾ ਰੱਖ। ਭਾਵ ਮੈਂ ਮਰ ਜਾਵਾਂਗੀ ॥੩੦॥

੨ ਜਦੋਂ ਰਾਣੀ ਨੇ ਇਸ ਤਰ੍ਹਾਂ ਦੀ ਗੱਲ ਕਹੀ (ਰਾਜੇ ਨੂੰ ਡਰਾ ਦਿੱਤਾ)

੩ ਤਾਂ ਰਾਜੇ ਨੇ ਉਸ ਸਖੀ ਦਾ ਨਾਂ ਦੱਸ ਦਿੱਤਾ।

੪ ਰਾਣੀ ਨੇ ਉਹ ਸਖੀ ਬੁਲਾ ਲਈ ਅਤੇ ਕਿਹਾ ਕਿ ਜਿਹੜੀ ਗੱਲ ਤੂੰ ਰਾਜੇ ਨੂੰ ਕਹੀ ਹੈ, ਉਸ ਨੂੰ ਸੱਚੀ ਕਰ ਕੇ ਦਿਖਾ।

੫ ਨਹੀਂ ਤਾਂ ਫਿਰ ਮੌਤ ਦੇ ਦਰ ਤੁਰ ਜਾਹ ॥੩੧॥

੬ ਰਾਣੀ 'ਤੇ ਕੋਈ ਦੋਸ਼ ਲਾਵੇ ? (ਭਾਵ ਕਿਉਂ ਦੋਸ਼ ਲਾਵੇ)

੭ ਜਿਸ ਦੇ ਅੱਗੇ ਜਗਤ ਸੀਸ ਝੁਕਾਉਂਦਾ ਹੈ।

੮ ਇਸ ਲਈ ਉਸ ਸੱਚੀ ਸਖੀ ਨੂੰ ਝੂਠੀ ਕਹਿ ਕੇ ਮਾਰ ਦਿੱਤਾ।

੯ ਪਰ ਮੂਰਖ ਰਾਜੇ ਨੇ ਕੋਈ ਗੱਲ ਨਾ ਸਮਝੀ ॥੩੨॥

੧੦ ਦੋਹਰਾ॥ ਰਾਜੇ ਨੂੰ ਆਪਣੇ ਵੱਸ ਵਿਚ ਕਰ ਲਿਆ ਅਤੇ ਯਾਰ ਬਾਹਰ ਕੱਢ ਦਿਤਾ।

੧੧ ਸਖੀਆਂ ਦੇ ਵਿਚ ਸੱਚੀ ਵੀ ਹੋ ਗਈ, ਉਸ ਸਖੀ ਨੂੰ ਮਾਰ ਕੇ (ਇਹ ਚਰਿੱਤਰ ਕੀਤਾ) ॥੩੩॥੧॥

ਇਥੇ ਇਹ ੧੩੨ ਵਾਂ ਪ੍ਰਕਰਣ ਸਮਾਪਤ ਹੈ।
੧੩੨॥੨੬੨੨॥ਅਫਜੂੰ॥

---

੧੨ ਦੋ:॥ ਹੁਗਲੀ ਬੰਦਰ ਦਾ ਇਕ ਹਿੰਮਤ ਸਿੰਘ ਰਾਜਾ ਸੀ

੧੩ ਉਥੇ (ਹੁਗਲੀ ਬੰਦਰਗਾਹ ਤੇ) ਸਾਰੇ ਸੰਸਾਰ ਦੇ ਸਮੁੰਦਰੀ ਜਹਾਜ਼ ਲੱਗਦੇ ਸਨ ਭਾਵ ਬਹੁਤ ਵੱਡੀ ਬੰਦਰਗਾਹ ਸੀ।

੧੪ ਚੌਪਈ॥ ਸੁਜਨਿ ਕੁਅਰਿ ਉਸ ਦੀ ਇਸਤ੍ਰੀ (ਰਾਣੀ) ਸੀ

੧੫ ਜਿਵੇਂ ਉਹ ਚੰਦ੍ਰਮਾਂ ਨੂੰ ਚੀਰਕੇ ਉਸ ਵਿਚੋਂ ਕੱਢੀ ਹੋਵੇ।

੧੬ ਜਵਾਨੀ ਅਤੇ ਜੋਬਨ ਉਸ 'ਤੇ ਬਹੁਤ ਸੋਭਦਾ ਸੀ।

੧੭ ਜੋ ਵੇਖਣ ਵਾਲੇ ਦੇਵ, ਦੈਂਤ, ਰਿਸ਼ੀ, ਮੁਨੀ ਅਤੇ ਮਨੁੱਖ ਆਦਿ ਸਭ ਦਾ ਮਨ ਮੋਂਹਦੀ ਸੀ ॥੨॥

੧੮ ਇਕ ਪਰਮ ਸਿੰਘ ਰਾਜਾ ਬਹੁਤ ਭਾਰੀ ਪ੍ਰਤਾਪੀ ਸੀ।

੧੯ ਜੋ ਉੱਤਮ ਪੁਰਸ਼ ਕਰਕੇ ਸਾਰੇ ਜਗਤ ਵਿਚ ਮਸ਼ਹੂਰ ਸੀ

੨੦ ਉਸਦੇ ਸਰੀਰ 'ਤੇ ਸੁੰਦਰਤਾ ਬਹੁਤ ਚਮਕਦੀ ਸੀ।

੨੧ ਜਿਵੇਂ ਅਸਮਾਨ ਤੇ ਬਿਜਲੀ ਚਮਕਦੀ ਹੋਵੇ ॥੩॥

੨੨ ਦੋਹਰਾ॥ ਉਸਨੂੰ ਵੇਖਕੇ ਸੁਜਨਿ ਕੁਅਰਿ (ਰਾਣੀ) ਮੋਹਤ ਹੋ ਗਈ।

੨੩ ਬੇਹੋਸ਼ ਹੋ ਕੇ ਧਰਤੀ ਉਤੇ ਡਿੱਗ ਪਈ, ਕਾਮ ਨੇ ਤੀਰ ਮਾਰ ਕੇ ਬੇ-ਸੰਭਾਲ ਕਰ ਦਿਤੀ ॥੪॥

੨੪ ਅੜਿਲ॥ ਸੇਵਕਾ (ਗੋਲੀ) ਭੇਜ ਕੇ ਉਸਨੂੰ ਬੁਲਾ ਲਿਆ

੨੫ ਉਸਦੇ ਨਾਲ ਰਤ ਹੋਈ ਦਿਲ ਵਿਚ ਖੁਸ਼ ਹੋ ਕੇ।

੨੬ ਫਿਰ ਉਸ ਨੂੰ ਤੱਰ ਕੇ ਬਹੁਤ ਸੁਖ ਮਹਿਸੂਸ ਕੀਤਾ।

੨੭ ਨਾਲ ਕਹਿ ਦਿਤਾ ਕਿ ਕ੍ਰਿਪਾ ਕਰ ਕੇ ਕੱਲ ਨੂੰ ਫਿਰ ਜਰੂਰ ਆ ਜਾਣਾ ॥੫॥

੨੮ ਉਹ ਰਾਜਾ (ਪਰਮ ਸਿੰਘ) ਭੋਗ ਕਮਾ ਕੇ ਚਲਾ ਗਿਆ ਅਤੇ ਦੂਜੇ ਦਿਨ ਫਿਰ ਆ ਗਿਆ।

੨੯ ਉਹਨਾਂ ਨੇ ਫਿਰ ਭੋਗ ਸੰਯੋਗ ਕੀਤਾ।

੩੦ ਫਿਰ ਰਾਣੀ ਨੇ ਆਪਣੇ ਮਿੱਤਰ ਨੂੰ ਇਹ ਗੱਲ ਕਹੀ

੩੧ ਕਿ ਤੂੰ ਮੇਰਾ ਚਿੱਤ ਚੁਰਾ ਲਿਆ ਹੈ ॥੬॥

੩੨ ਹੁਣ ਮੇਰੀ ਇੱਛਾ ਹੈ ਕਿ ਮੈਂ ਕਿਵੇਂ ਨਾ ਕਿਵੇਂ ਤੈਨੂੰ ਆਪਣਾ ਪਤੀ ਬਣਾ ਲਵਾਂ

੩੩ ਇਸ ਲਈ ਮੈਂ ਇਕ ਢੰਗ ਸੋਚਿਆ ਹੈ।

੩੪ ਐ ਸੱਜਣਾ ਜੋ ਮੈਂ ਕਹਾਂ ਤੂੰ ਉਸੇ ਤਰ੍ਹਾਂ ਕਰੀਂ ਆਕੇ।

੩੫ ਫਿਰ ਤੂੰ ਮੈਨੂੰ ਚੁਰਾ ਕੇ ਲੈ ਜਾਵੀਂ ਖੁਸ਼ੀ ਨਾਲ ॥੭॥

੩੬ (ਹੁਣ ਢੰਗ ਵਰਤਣ ਲੱਗੀ ਹੈ ਕਿ) ਇਕ ਬਾਂਸ ਲੈ ਕੇ ਉਸ ਦੇ ਉੱਪਰ ਇਕ ਕੁੱਪੀ ਸੁਆਰ ਕੇ ਬੰਨ੍ਹ ਦਿੱਤੀ। (ਕੁਪਿਯਾ, ਉਚਾਰਣ=ਕੁਪੀਆ ਭਾਵ ਕੁੱਪੀ ਜਾਂ ਕੁੱਪਾ। ਪਹਿਲੇ ਸਮਿਆਂ ਵਿਚ ਸਰੋਂ ਦਾ ਤੇਲ ਪਾਉਣ ਲਈ ਚਮੜੇ ਦਾ ਇਕ ਬਰਤਨ ਬਣਾਇਆ ਜਾਂਦਾ ਸੀ। ਜਿਸ ਵਿਚ ਲਗਪਗ ਪੰਜ ਕਿਲੋਗ੍ਰਾਮ ਤੇਲ ਪੈ ਸਕਦਾ ਸੀ। ਇਸ ਬਰਤਨ ਨੂੰ ਕੁਪੀ ਜਾਂ ਕੁਪਾ ਕਹਿੰਦੇ ਸਨ। ਇਸੇ ਪ੍ਰਕਾਰ ਹੀ ਪਾਣੀ ਭਰਨ ਲਈ ਮਸ਼ਕ ਹੁੰਦੀ ਸੀ ਅਤੇ ਖੂਹ ਵਿਚੋਂ ਪਾਣੀ ਕੱਢਣ ਲਈ ਬੋਕਾ ਜਾਂ ਚਰਸ ਵੀ ਚਮੜੇ ਦੇ ਹੀ ਬਣਾਏ ਹੁੰਦੇ ਸਨ।)

੩੭ ਉਸ ਬਾਂਸ ਨੂੰ "ਗਾੜੀ ਰੇਤੀ ਮਾਂਝ" ਚੰਗੀ ਰੇਤੇ ਵਾਲੀ ਜ਼ਮੀਨ ਭਾਵ ਇਕ ਉੱਚੇ ਟਿੱਬੇ ਜਿਹੇ ਵਿੱਚ ਗੱਡ ਦਿੱਤਾ, ਸਭ ਨੂੰ ਦਿਖਾਕੇ ਤੇ ਨਾਲ ਹੀ ਇਹ ਐਲਾਨ ਕਰ ਦਿੱਤਾ।

੩੮ ਕਿ ਜਿਹੜਾ ਕੋਈ ਰਾਜਾ ਦੋਵੇਂ ਅੱਖਾਂ ਬੰਨ੍ਹ ਕੇ ਹਨੇਰੀ ਰਾਤ ਦੇ ਵਿੱਚ ਆ ਕੇ

੩੯ (ਘੋੜੇ 'ਤੇ ਸਵਾਰ ਹੋ ਕੇ) ਇਸ (ਕੁੱਪੀ) ਨੂੰ ਤੀਰ ਮਾਰੇ ਘੋੜੇ ਨੂੰ ਦੜਾਉਂਦਾ ਹੋਇਆ ॥੮॥

੪੦ ਚੌਪਈ॥ ਪਹਿਲਾਂ ਜਿਹੜਾ ਆਦਮੀ ਦੋਵੇਂ ਅੱਖਾਂ ਬੰਦ ਕਰ ਲਵੇ (ਪੱਟੀ ਬੰਨ੍ਹ ਕੇ)

੪੧ ਫੇਰ ਹਨੇਰੀ ਰਾਤ ਵਿਚ ਘੋੜੇ ਨੂੰ ਭਜਾਵੇ।

੪੨ ਇਸ ਬਾਂਸ ਨਾਲ ਬੰਨੀ ਕੁੱਪੀ 'ਤੇ ਤੀਰ ਮਾਰੇ।

੪੩ ਉਹ ਰਾਣੀ ਦੇ ਨਾਲ ਵਿਹਾਰ ਕਰ ਸਕਦਾ ਹੈ ॥ ੯ ॥

੪੪ ਇਹ ਗੱਲ ਸਭ ਨੇ ਸੁਣ ਲਈ। ਭਾਵ ਮੌਕੇ ਤੇ ਬੁਲਾਏ ਹੋਏ ਰਾਜਿਆਂ ਨੇ।

ਪਾਯੋ ॥ [੧]ਬਿਸਿਖ ਚਲਾਤ ਤੁਰੰਗ ਧਵਾਯੋ ॥ [੨]ਰਾਤ੍ਰਿ ਅਧੇਰੀ ਆਂਖਿ ਮੁੰਦਾਵੈ ॥ [੩]ਚੋਟ ਚਲਾਤ ਕਹੂੰ ਕਹੂੰ ਜਾਵੈ ॥ ੧੦ ॥ [੪]ਦੇਸ ਦੇਸ ਏਸ੍ਵਰ ਚਲਿ ਆਵੈਂ ॥ [੫]ਅ ਖਿ ਮੂੰਦ ਦੋਊ ਤੀਰ ਚਲਾਵੈਂ ॥ [੬]ਅਰਧ ਰਾਤ੍ਰਿ ਕਛੁ ਦ੍ਰਿਸਟਿ ਨ ਆਵੈ ॥ [੭]ਛੋਰੈਂ ਚੋਟ ਕਹੂੰ ਕਹੂੰ ਜਾਵੈ ॥ ੧੧ ॥ ਦੋਹਰਾ ॥ [੮]ਅਰਧ ਰਾਤ੍ਰਿ ਮੂੰਦੇ ਦ੍ਰਿਗਨ ਸਭ ਕੋਊ ਤੀਰ ਚਲਾਇ ॥ [੯]ਜੀਤਿ ਨ ਰਾਨੀ ਕੋ ਸਕੈ ਨਿਜੁ ਰਾਨਿਨ ਦੈ ਜਾਇ* ॥ ੧੨ ॥ ਚੌਪਈ ॥ [੧੦]ਰਾਜਾ ਜੂ ਹਰਖਤਿ ਅਤਿ ਭਯੋ ॥ [੧੧]ਰਾਨੀ ਭਲੋ ਭੇਦ ਕਰਿ ਦਯੋ॥ [੧੨]ਸੁਜਨਿ ਕੁਅਰਿ ਜੂ ਕੋ ਕੋ ਪੈ ਹੈ ॥ [੧੩]ਨਿਜੁ ਰਾਨਿਨ ਮੋਕੌ ਦੈ ਜੈਹੈ ॥ ੧੩ ॥ ਤਬ [੧੪]ਲੌ ਪਰਮ ਸਿੰਘ ਜੂ ਆਏ॥ [੧੫]ਜਿਹ ਰਾਨੀ ਸੋ ਕੇਲ ਕਮਾਏ॥ [੧੬]ਭਲੀ ਭਾਂਤਿ ਡੇਰਾ ਤਿਹ ਦੀਨੋ॥ [੧੭]ਭਾਂਤਿ ਭਾਂਤਿ ਸੌ ਆਦਰੁ ਕੀਨੋ॥ ੧੪ ॥ [੧੮]ਰੈਨਿ ਭਈ ਰਾਨੀ ਯਹਿ ਬੁਲਾਯੋ ॥ [੧੯]ਬਹੁਰਿ ਤਵਨ ਸੌ ਕੇਲ ਕਮਾਯੋ ॥ [੨੦]ਅੰਧਕਾਰ ਭਏ ਬਾਂਸ ਉਤਾਰ ਯੋ ॥ [੨੧]ਕੁਪਿਯਾ ਕੌ ਭੂ ਪਰ ਧਰਿ ਪਾਰਯੋ ॥ ੧੫ ॥ ਦੋਹਰਾ ॥ [੨੨]ਕੁਪਿਯਹਿ ਬਾਨ ਪ੍ਰਹਾਰ ਕਰਿ ਵੈਸਹਿ ਧਰੀ ਬਨਾਇ ॥ [੨੩]ਬਿਦਾ ਕਿਯੋ ਰਤਿ ਮਾਨਿ ਕੈ ਐਸੋ ਮੰਤ੍ਰ ਸਿਖਾਇ ॥ ੧੬ ॥ ਚੌਪਈ ॥ [੨੪]ਤੁਮ ਅਬ ਹੀ ਰਾਜਾ ਪੈ ਜੈਯੋ ॥ [੨੫]ਐਸੇ ਬਚਨ ਉਚਾਰਤ ਹ੍ਵੈਯੋ ॥ [੨੬]ਹੌਹੂੰ ਬਿਸਿਖ ਬਗਾਵਨ ਆਯੋ ॥ [੨੭]ਚਾਹਤ ਤੁਮੈਂ ਚਰਿਤ੍ਰ ਦਿਖਾਯੋ ॥ ੧੭ ॥ [੨੮]ਰਾਜਾ ਕੇ ਮਨ ਭਯੋ ਅਨੰਦੰ ॥ [੨੯]ਬੋਲਤ ਬਚਨ ਕਹਾਂ ਮਤਿ ਮੰਦੰ ॥ [੩੦]ਆਂਖਿ ਮੂੰਦਿ ਦੋਉ ਬਾਨ ਚਲੈਹੋ ॥ [੩੧]ਯਾਕੀ ਦੋਊ ਤ੍ਰਿਯਾ ਗਹਿ ਲੈ ਹੋ ॥ ੧੮ ॥ [੩੨]ਤਾਕੀ ਆਂਖਿ ਬਾਂਧਿ ਦੋਊ ਲਈ ॥ [੩੩]ਤੀਰ ਕਮਾਨ ਹਾਥ ਮੈਂ ਦਈ॥ [੩੪]ਚਾਬੁਕ ਹੈ ਹਨਿ ਬਿਸਿਖ ਬਗਾਯੋ॥ [੩੫]ਊਹਾਂ ਠਾਢਿ ਤ੍ਰਿਯਾ ਤਾਲ ਬਜਾਯੋ ॥ ੧੯ ॥ [੩੬]ਸਭਨ ਤਰਾਕ ਸਬਦ ਸੁਨਿ ਪਾਯੋ ॥ [੩੭]ਜਾਨੁਕਿ ਇਨ ਤਿਹ ਤੀਰ ਲਗਾਯੋ ॥ [੩੮]ਬਾਂਸ ਉਤਾਰਿ ਬਿਲੋਕਹਿ ਕਹਾਂ ॥ [੩੯]ਬਾਂਕੋ ਬਾਨ ਬਿਰਾਜਤ ਊਹਾਂ ॥ ੨੦ ॥ ਭੁਜੰਗ ਛੰਦ ॥ [੪੦]ਭਯੋ ਫੂਕ ਰਾਜਾ ਤ੍ਰਿਯੋ ਪਿੰਡ ਹਾਰੀ※ ॥ [੪੧]ਮਨੋ ਆਨਿ ਕੈ ਲਾਤ ਸੈਤਾਨ ਮਾਰੀ ॥ [੪੨]ਰਹਯੋ ਮੂੰਡ ਕੌ ਨਯਾਇ ਬੈਨੈ ਨ ਬੋਲੈ ॥ [੪੩]ਗਿਰਯੋ ਝੂੰਮਿ ਕੈ ਭੂੰਮਿ ਆਖੈਂ ਨ ਖੋਲੈ॥੨੧॥ [੪੪]ਘਰੀ ਚਾਰਿ ਬੀਤੇ ਪ੍ਰਭਾ ਨੈਕ ਪਾਈ ॥ [੪੫]ਗਿਰਯੋ ਫੇਰਿ ਭੂੰਮੈਂ ਕਹੂੰ ਰਾਵ ਜਾਈ॥ [੪੬]ਕਹੂੰ ਪਾਗ ਛੂਟੀ ਕਹੂੰ ਹਾਰ ਟੂਟੇ॥ [੪੭]ਗਿਰੈਂ ਬੀਰ ਜਯੋਂ ਘੂੰਮਿ ਪ੍ਰਾਨੈ ਨਿਖੂਟੇ ॥ ੨੨ ॥ [੪੮]ਸਭੈ ਲੋਕ ਧਾਏ ਲਯੋ ਠਾਇ ਤਾਕੋ ॥ [੪੯]ਘਨੋਂ ਸੀਂਚਿ ਕੈ ਬਾਰਿ ਗੁਲਾਬ ਵਾਕੋ॥ [੫੦] ਘਰੀ ਪਾਂਚ ਪਾਛੈ ਨ੍ਰਿਪਤਿ ਸੁੱਧਿ ਪਾਈ॥ [੫੧]ਕਰੀ ਭਾਂਤਿ ਭ੍ਰਿੱਤਾ ਅਨੇਕੈ ਬਡਾਈ ॥੨੩॥ [੫੨]ਡਰੇ ਕਾਜ ਕਾਹੇ ਮਹਾਰਾਜ ਮੇਰੇ॥ [੫੩]ਲਏ ਸੂਰ ਠਾਢੇ ਸਭੈ ਸਸਤ੍ਰ ਤੇਰੇ ॥ [੫੪]ਕਹੋ ਮਾਰਿ ਡਾਰੈਂ ਕਹੋ ਬਾਂਧਿ ਲਿਆਵੈ ॥ [੫੫]ਕਹੋ

---

* ਸੁਜਿਨ ਕੁਆਰਿ ਰਾਣੀ ਬੜੀ ਮਕਾਰ ਤੇ ਚਲਾਕ ਹੈ ਉਸ ਨੇ ਇਸ ਪਾਖੰਡ ਵਿਚ ਰਾਜੇ ਹਿੰਮਤ ਸਿੰਘ ਨੂੰ ਵੀ ਸ਼ਰੀਕ ਕਰ ਲਿਆ । ਪੰਜ ਕਿੱਲੇ ਰੂਪ ਬਘਿਆੜ ਨਰ ਨੂੰ ਮਾਰਦੇ ਲੱਗ । ਇਹਨਾਂ ਦੇ ਆਖੇ ਨਾ ਸੋਚ ਵਿਚਾਰਦੇ । ਇਹ ਪੰਜੇ ਦੁਸ਼ਟ ਹਰ ਪ੍ਰਾਨੀ ਦੀ ਸੁਧ ਬੁਧ ਹਿਲਾ ਦਿੰਦੇ ਹਨ । ਲਾਲਚ ਦੇ ਪਿਛੇ ਲੱਗ ਤੁਰਨਾ ਇਨਸਾਨੀ ਫਿਤਰਤ ਹੈ ਮੱਖੀ ਲਾਲਚ ਕਰਕੇ ਮਿੱਠੇ ਤੇ ਡੁਬ ਮਰਦੀ ਹੈ ਮੱਛੀ ਟੁਕਰ ਦਾ ਲਾਲਚ ਕਰਕੇ ਸਾਗਰ ਵਿਚ ਸੁਖੀ ਵੱਸਦੀ ਦੁਖ ਸਹੇੜ ਲੈਂਦੀ ਹੈ । ਪੁਰਸ਼ ਇਹਨਾਂ ਡਾਕੂਆਂ ਦੇ ਜਾਲ ਵਿਚ ਫਸ ਕੇ ਲੁਟਿਆ ਜਾਂਦਾ ਹੈ ।

ਘੇਰਿਆ ਪੰਜ ਦੁਸ਼ਟਾਂ ਇਸ ਨਾਦਾਨ ਨੂੰ ।
ਲੂਟ ਰਹੇ ਇਹ ਡਾਕੂ ਹਰ ਇਨਸਾਨ ਨੂੰ ।

ਲਾਲਚ ਵਿੱਚ ਅੰਨੇ ਹੋਏ ਰਾਜੇ ਹਿੰਮਤ ਸਿੰਘ ਨੇ ਇਹ ਨਹੀਂ ਸੋਚਿਆ ਕਿ ਰਾਣੀ ਸੁਜਿਨ ਕੁਅਰਿ ਤਾਂ ਮੇਰੇ ਨਾਲ ਵਿਆਹੀ ਹੋਈ ਹੈ । ਇਸ ਨੂੰ ਸੁਵੰਬਰ ਰਚਣ ਦੀ ਕੀ ਲੋੜ ਹੈ ? ਪਰ ਉਸ ਨੂੰ ਇਹ ਲਾਲਚ ਖਾ ਗਿਆ ਕਿ ਇਹ ਸ਼ਰਤ ਪੂਰੀ ਤਾਂ ਕਈ ਕਰ ਹੀ ਨਹੀਂ ਸਕੇਗਾ ਇਸ ਲਈ ਮੇਰੀ ਰਾਣੀ ਨੂੰ ਤਾਂ ਕੋਈ ਖਤਰਾ ਹੀ ਨਹੀ ਪਰ ਜਿਹੜੇ ਲੋਕ ਹਾਰ ਕੇ ਜਾਣਗੇ ਉਹਨਾਂ ਦੀਆਂ ਤਾਂ ਪੰਜ ਸੱਤ ਰਾਣੀਆਂ ਮੇਰੇ ਹੱਥ ਆ ਹੀ ਜਾਣਗੀਆਂ । ਇਸ ਲਈ ਰਾਜਾ ਹਿੰਮਤ ਸਿੰਘ ਰਾਣੀ ਦੀ ਅੰਦਰਲੀ ਕਪਟੀ ਗਲ ਨੂੰ ਨਾ ਬੁਝਕੇ ਜੇਤੂ ਹੋਣ ਦੇ ਮਨਸੂਬੇ ਵਿੱਚ ਫਸਕੇ ਰਾਣੀ ਨਾਲ ਇਸ ਕੰਮ ਵਿੱਚ ਸਹਿਮਤ ਹੀ ਨਹੀ ਸਗੋਂ ਮੁਦੱਈ ਹੋ ਗਿਆ ।

ਪਰ ਜੇਕਰ ਇਨਸਾਨੀ ਫਿਤਰਤ ਦਾ ਅੰਜਨ ਠੀਕ ਕੰਮ ਕਰਦਾ ਹੋਵੇ ਤਾਂ ਸੋਚੇ, ਕਿ ਮੂਰਖਾ ਤੂੰ ਇਤਨੀਆਂ ਇਸਤਰੀਆਂ ਕੀ ਸਿਰ ਮਾਰਨੀਆਂ ਹਨ । ਆਪਣੀ ਤੇ ਹੀ ਸਬਰ ਸੰਤੋਖ ਰੱਖ । ਪਰ ਨਹੀ ਹੋਰ ਦਾ ਲਾਲਚ ਨਹੀ ਮੁਕਦਾ ਦੂਜੇ ਦਿਨ ਸਾਰਿਆਂ ਪਿਛੋਂ ਪਰਮ ਸਿੰਘ ਜੀ ਆ ਗਏ ਜਿਸ ਨਾਲ ਰਾਣੀ ਸੁਜਿਨ ਕੁਅਰਿ ਨੇ ਪਹਿਲਾਂ ਹੀ ਗੱਲ ਗਿਣਕੇ ਪੱਕੀ ਯਾਰੀ ਕਾਇਮ ਕੀਤੀ ਹੋਈ ਸੀ

※ ਇਥੇ ਦੱਸਣਾ ਇਹ ਹੈ ਕਿ ਜਿਹੜਾ ਰਾਜਾ ਹਿੰਮਤ ਸਿੰਘ ਦੂਜਿਆਂ ☞

੧ (ਇਹ ਐਲਾਨ ਹੋਣ ਤੇ ਸਾਰੇ ਘੋੜ ਸਵਾਰ ਤੀਰ ਅੰਦਾਜ ਤਿਆਰ ਬਰ ਤਿਆਰ ਹੋ ਗਏ, ਇਸ ਤਰ੍ਹਾਂ ਜੋ ਵੀ ਰਾਜਾ) ਤੀਰ ਦਾ ਨਿਸ਼ਾਨਾ ਲਾਉਂਦਾ ਹੋਇਆ ਘੋੜੇ ਨੂੰ ਭਜਾਵੇ।

੨ ਹਨੇਰੀ ਰਾਤ ਅੱਖਾਂ ਬੰਦ ਕਰਕੇ।

੩ ਜਦੋਂ ਨਿਸ਼ਾਨਾ ਮਾਰੇ ਕਿਤੇ ਦਾ ਕਿਤੇ ਜਾ ਲੱਗੇ ॥੧੦॥

੪ ਦੇਸ ਦੇਸਾਂ ਦੇ ਰਾਜੇ ਸਭ ਹਾਜਰ ਹੋਏ (ਸਵੰਬਰ ਵਿੱਚ)

੫ ਜਦੋਂ ਅੱਖਾਂ ਮੀਚ ਕੇ ਤੀਰ ਚਲਾਉਣ ਤਾਂ।

੬ ਅੱਧੀ ਰਾਤ ਕੁਛ ਦਿਸਦਾ ਹੈ ਹੀ ਨਹੀਂ ਸੀ।

੭ ਜਦੋਂ ਤੀਰ ਛੱਡਣ ਕਿਤੇ ਦਾ ਕਿਤੇ ਚਲਾ ਜਾਵੇ।।੧੧॥

੮ ਦੋਹਰਾ ॥ ਅੱਧੀ ਰਾਤ ਅੱਖਾਂ ਬੰਦ ਕਰਕੇ ਸਾਰੇ ਤੀਰ ਚਲਾ ਹਟੇ।

੯ ਰਾਣੀ ਨੂੰ ਕੋਈ ਵੀ ਜਿੱਤ ਨਾ ਸਕਿਆ ਉਲਟਾ ਆਪਣੀਆਂ ਰਾਣੀਆਂ ਦੇ ਜਾਣ (ਹੁਗਲੀ ਬੰਦਰ ਦੇ ਰਾਜੇ ਹਿੰਮਤ ਸਿੰਘ ਨੂੰ) ॥ ੧੨ ॥

੧੦ ਚੌਪਈ ॥ ਜਦੋਂ ਕਈ ਰਾਣੀਆਂ ਜਿੱਤ ਲਈਆਂ ਹਿੰਮਤ ਸਿੰਘ ਰਾਜਾ ਬੜਾ ਪ੍ਰਸੰਨ ਹੋਇਆ।

੧੧ ਕਿ ਰਾਣੀ ਨੇ ਚੰਗਾ ਢੰਗ ਬਣਾਇਆ ਹੈ।

੧੨ ਜੇਹੜਾ (ਸੁਜਿਨ ਕੁਅਰਿ) ਨੂੰ ਜਿੱਤ ਕੇ ਲੈਣ ਆਉਂਦਾ ਹੈ।

੧੩ ਉਹ ਹਾਰ ਕੇ ਆਪਣੀ ਰਾਣੀ ਦੇ ਜਾਂਦਾ ਹੈ ॥ ੧੩ ॥

੧੪ ਇਤਨੇ ਨੂੰ (ਪਰਮ ਸਿੰਘ) ਆ ਗਿਆ।

੧੫ ਜਿਸਨੇ ਰਾਣੀ ਨਾਲ ਕਲੋਲ ਕੀਤੇ ਸਨ।

੧੬ ਰਿਹਾਇਸ਼ ਲਈ ਸੁੰਦਰ ਡੇਰਾ ਦਿੱਤਾ ਗਿਆ।

੧੭ ਤਰ੍ਹਾਂ ਤਰ੍ਹਾਂ ਨਾਲ ਉਸ ਦਾ ਆਦਰ ਸਤਿਕਾਰ ਕੀਤਾ ॥ ੧੪ ॥

੧੮ ਰਾਤ ਹੋਈ ਰਾਣੀ ਨੇ ਉਸ ਨੂੰ ਬੁਲਾ ਲਿਆ।

੧੯ ਉਸ ਨਾਲ ਖੂਬ ਭੋਗ ਵਿਲਾਸ ਕੀਤਾ।

੨੦ ਜਦੋਂ ਹਨੇਰਾ ਹੋ ਗਿਆ ਤਾਂ ਬਾਂਸ ਉਤਾਰ ਲਿਆ।

੨੧ ਜੋ ਚਮੜੇ ਦਾ ਕੁੱਪਾ ਸੀ ਉਹ ਧਰਤੀ ਤੇ ਰਖ ਦਿੱਤਾ ॥ ੧੫ ॥

੨੨ ਦੋਹਰਾ ॥ ਉਹ ਕੁੱਪਾ ਉਤਾਰ ਕੇ ਤੀਰ ਮਾਰਕੇ ਹੇਠਾਂ ਧਰਤੀ ਤੇ ਟਿਕਾ ਕੇ।

੨੩ ਪਰਮ ਸਿੰਘ ਨਾਲ ਰਤ ਹੋਕੇ ਉਸ ਨੂੰ ਵਿਦਾ ਕਰ ਦਿੱਤਾ ਇਹ ਗੱਲ ਸਿਖਾ ਕੇ ॥੧੬॥

੨੪ ਚੌਪਈ। ਕਿ ਹੁਣ ਤੂੰ ਰਾਜੇ ਹਿੰਮਤ ਸਿੰਘ ਪਾਸ ਜਾਵੀਂ

੨੫ ਅਤੇ ਇਸੇ ਤਰਾਂ ਜਾਕੇ ਉਸ ਨੂੰ ਕਹਿਣਾ।

੨੬ ਕਿ ਮੈਂ ਵੀ ਤੀਰ ਚਲਾਉਣ ਲਈ ਆਇਆ ਹਾਂ।

੨੭ ਤੇ ਤੁਹਾਨੂੰ ਆਪਣਾ ਕਰਤੱਬ ਦਿਖਾਉਣਾ ਚਾਹੁੰਦਾ ਹਾਂ ॥ ੧੭ ॥

੨੮ ਹਿੰਮਤ ਸਿੰਘ ਰਾਜਾ ਇਹ ਗੱਲ ਸੁਣਕੇ ਬੜਾ ਪ੍ਰਸੰਨ ਹੋਇਆ।

੨੯ ਕਿ ਇਹ ਮਤਹੀਣ ਕੀ ਗੱਲ ਕਰ ਰਿਹਾ ਹੈ (ਪਰਮ ਸਿੰਘ)।

੩੦ ਇਹ ਅੱਖਾਂ ਬੰਦ ਕਰਕੇ ਜਦੋਂ ਤੀਰ ਚਲਾਵੇਗਾ।

੩੧ ਨਿਸ਼ਾਨਾ ਤਾਂ ਟਿਕਾਣੇ ਤੇ ਲੱਗਣਾ ਨਹੀਂ ਸਗੋਂ ਮੈਂ ਇਸ ਦੀਆਂ ਦੋਵੇਂ ਇਸਤਰੀਆਂ ਜਿੱਤ ਲਵਾਂਗਾ ॥ ੧੮ ॥

੩੨ ਉਸ ਦੀਆ ਦੋਨੋਂ ਅੱਖਾਂ ਬੰਨ ਦਿੱਤੀਆਂ ਨਿਸ਼ਾਨਾ ਲੈਣ ਲਈ।

੩੩ ਅਤੇ ਤੀਰ ਕਮਾਨ ਉਸ ਦੇ ਹੱਥ ਫੜਾ ਦਿੱਤੀ।

੩੪ ਘੋੜ ਦੇ ਚਾਬਕ ਮਾਰਕੇ ਤੀਰ ਮਾਰ ਦਿੱਤਾ।

੩੫ (ਉਥੇ ਖੜੀ ਹੋ) ਝੱਟ ਰਾਣੀ ਨੇ ਦੋਹਾਂ ਹੱਥਾਂ ਨਾਲ ਤਾੜੀ ਮਾਰ ਦਿਤੀ ॥ ੧੯ ॥

੩੬ ਤਾੜੀ ਦੀ ਅਵਾਜ ਉਥੇ ਖੜੇ ਸਾਰੇ ਲੋਕਾਂ ਨੇ ਸੁਣ ਲਈ

੩੭ ਕਿ ਇਸ ਨੇ ਨਿਸ਼ਾਨੇ ਤੇ ਤੀਰ ਮਾਰ ਦਿੱਤਾ ਹੈ।

੩੮ ਬਾਂਸ ਉਤਾਰ ਕੇ ਜਦੋਂ ਵੇਖਿਆ ਤਾਂ ਕੀ ਸੀ ?

੩੯ ਜਿਥੇ ਉਸ ਦਾ ਤੀਰ ਡਿੱਗਾ ਪਿਆ ਸੀ, ਉਥੇ ਹੀ ਓਹ ਕੁੱਪਾ ਸੀ ਜੋ ਪਹਿਲਾ ਹੀ ਟਿਕਾ ਰੱਖਿਆ ਸੀ ਪਰ ਹਨੇਰੇ ਵਿੱਚ ਕਿਸੇ ਨੂੰ ਵੀ ਕੋਈ ਪਤਾ ਨਾ ਲੱਗਾ ॥ ੨੦ ॥ ਜਦੋਂ ਰਾਜੇ ਨੇ ਤੀਰ ਤੇ ਚੱਕਰ ਵੇਖਿਆ ਰੰਗ ਉੱਡਕੇ ਫਿੱਕਾ ਹੋ ਗਿਆ।

੪੦ ਭੁਜੰਗ ਛੰਦ ॥ ਰਾਜੇ ਦਾ ਰੰਗ ਉੱਡ ਗਿਆ ਇਸਤਰੀ ਹਾਰ ਦਿਤੀ।

੪੧ ਇਉਂ ਧਰਤੀ 'ਤੇ ਡਿੱਗ ਪਿਆ ਜਿਵੇਂ ਸ਼ੈਤਾਨ ਨੇ ਲੱਤ ਮਾਰ ਦਿਤੀ ਹੋਵੇ।

੪੨ ਸਿਰ ਸੁੱਟ ਕੇ ਬੈਠ ਗਿਆ, ਹੁਣ ਮੂੰਹ ਤੋਂ ਗੱਲ ਨਹੀਂ ਨਿਕਲਦੀ।

੪੩ ਘੁਮੇਟਣੀ ਖਾ ਕੇ ਧਰਤੀ 'ਤੇ ਡਿੱਗ ਪਿਆ ਅੱਖਾਂ ਨਹੀਂ ਖੋਹਲਦਾ ॥੨੧॥

੪੪ ਚਾਰ ਘੜੀਆਂ ਬੀਤ ਗਈਆਂ, ਥੋੜੀ ਸੁਰਤ ਆਈ

੪੫ ਜਦੋਂ ਉਠਕੇ ਤੁਰਨ ਲੱਗਾ ਤਾ ਫਿਰ ਧਰਤੀ ਤੇ ਰਾਜਾ ਜਾ ਡਿੱਗਿਆ।

੪੬ ਕਿਧਰੇ ਦਸਤਾਰ ਡਿੱਗ ਪਈ ਕਿਧਰੇ ਗਲੇ ਦੇ ਹਾਰ ਟੁੱਟ ਗਏ। (ਬੇਹੋਸ਼ੀ ਵਾਲੀ ਹਾਲਤ ਹੋ ਗਈ)

੪੭ ਜਿਵੇਂ ਕੋਈ ਸੂਰਮਾ ਯੁਧ ਵਿੱਚ ਲੜਦਾ ਹੋਇਆ ਪ੍ਰਾਣ ਨਿਕਲ ਜਾਣ ਬਾਆਦ ਘੁਮ ਕੇ ਡਿੱਗ ਪੈਂਦਾ ਹੈ ॥੨੨॥

੪੮ ਸਾਰੇ ਅੱਗੇ ਹੋਏ, ਉਹਨਾਂ ਨੇ ਰਾਜੇ ਨੂੰ ਚੁੱਕ ਲਿਆ।

੪੯ ਬਹੁਤ ਸਾਰਾ ਗੁਲਾਬ ਦਾ ਪਾਣੀ ਪਾ ਕੇ।

੫੦ ਪੰਜ ਘੜੀਆਂ ਬਾਅਦ ਰਾਜੇ ਨੂੰ ਸੋਝੀ ਆਈ।

੫੧ ਕਈ ਨੌਕਰਾਂ ਨੇ ਆ ਕੇ ਉਸ ਦੀ ਵਡਿਆਈ ਕੀਤੀ ਧੀਰਜ ਦਿੱਤੀ ॥੨੩॥

੫੨ ਐ ਸਾਡੇ ਮਹਾਰਾਜ, ਤੂੰ ਕਿਉਂ ਡਰਦਾ ਹੈਂ ?

੫੩ ਤੇਰੇ ਸਾਰੇ ਸੂਰਮੇ ਸ਼ਸਤਰ ਲਈ ਖੜੇ ਹਨ।

੫੪ ਹੁਕਮ ਕਰੋ ਜੇ ਕਹੋ ਤਾ ਬੰਨ ਲੈਂਦੇ ਹਾ ਜੇ ਕਹੋ ਤਾਂ ਮਾਰ ਦਿੰਦੇ ਹਾਂ। (ਰਾਜੇ ਪਰਮ ਸਿੰਘ ਨੂੰ)

੫੫ ਜੇ ਕਹੋ...

---

ਦੀਆਂ ਰਾਣੀਆਂ ਜਿੱਤ ਕੇ ਪ੍ਰਸੰਨ ਹੋ ਰਿਹਾ ਸੀ। ਹੁਣ ਆਪਣੀ ਰਾਣੀ ਜਾਂਦੀ ਦੇਖਕੇ ਚਿੱਟਾ ਭਕ ਰੰਗ ਹੋ ਗਿਆ ਅਤੇ ਇਉਂ ਧਰਤੀ ਤੇ ਜਾ ਪਿਆ ਜਿਵੇਂ ਸ਼ੈਤਾਨ ਨੇ ਲੱਤ ਮਾਰ ਕੇ ਸੁਟ ਦਿਤਾ ਹੋਵੇ। ਹੁਣ ਗਰਦਨ ਸੁਟੀ ਬੈਠਾ ਹੈ, ਮੂੰਹੋਂ ਗੱਲ ਨਹੀਂ ਨਿਕਲਦੀ, ਅੱਖਾਂ ਨਹੀਂ ਖੁਲ੍ਹਦੀਆਂ, ਕਿਤੇ ਦਸਤਾਰ ਡਿੱਗੀ ਪਈ ਹੈ, ਕਿਤੇ ਹਾਰ ਟੁਟ ਕੇ ਡਿੱਗ ਪਏ ਹਨ। ਇਉਂ ਪਿਆ ਹੈ ਜਿਵੇਂ ਯੁਧ ਵਿਚ ਕਿਸੇ ਸੂਰਮੇਂ ਦੇ ਹਿੱਕ ਵਿਚ ਤੀਰ ਲੱਗ ਕੇ ਬੇਹੋਸ਼ ਪਿਆ ਹੁੰਦਾ ਹੈ। ਅਮੀਰ ਵਜ਼ੀਰ ਦਿਲਾਸਾ ਦਿੰਦੇ ਹਨ ਕਿ ਰਾਜਨ ਤਕੜਾ ਹੋ ਅਤੇ ਸਾਨੂੰ ਹੁਕਮ ਕਰ ਅਸੀਂ ਤੇਰੇ ਦੁਸ਼ਮਣ ਨੂੰ ਜੇ ਕਹੇਂ ਤਾਂ ਬੰਨ੍ਹਕੇ ਲੈ ਆਉਂਦੇ ਹਾਂ, ਜੇ ਕਹੇਂ ਤਾਂ ਕਤਲ ਕਰ ਦਿੰਦੇ ਹਾਂ, ਜੇ ਕਹੇਂ ਤਾਂ ਨੱਕ ਨਾਲ ਲਕੀਰਾਂ ਕਢਾ ਦਿੰਦੇ ਹਾਂ। ਪਰ

ਭੂਲਿਓ ਮਨੁ ਮਾਇਆ ਉਰਝਾਇਓ ॥

ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬਧਾਇਓ ॥

(ਅੰਗ ੭੦੨, ਮਹਲਾ ੯)

ਜਦੋਂ ਇਨਸਾਨ ਆਪ ਕਿਸੇ ਨੂੰ ਲੁਟਦਾ ਹੈ, ਕਿਸੇ ਨੂੰ ਕੋਂਹਦਾ ਹੈ, ਕਿਸੇ ਨੂੰ ਮਾਰਦਾ ਹੈ, ਕਿਸੇ ਨੂੰ ਘੂਰਦਾ ਹੈ ਤਾਂ ਬੜਾ ਪ੍ਰਸੰਨ ਹੁੰਦਾ ਹੈ। ਹਲਾਲ ਅਤੇ ਝਟਕੇ ਨੂੰ ਧਰਮ ਦਾ ਅੰਗ ਮੰਨਦਾ ਹੈ। ਪਰ ਜਦੋਂ ਉਹੀ ਛੁਰੀ ਆਪਣੀ ਧੌਣ 'ਤੇ ਆ ਟਿਕਦੀ ਹੈ ਤਾਂ ਫਿਰ ਉਸ ਨੂੰ ਜ਼ੁਲਮ ਦਿਖਾਈ ਦਿੰਦਾ ਹੈ। ਫਿਰ ਰੋਂਦਾ ਹੈ, ਫਰਿਆਦਾਂ ਕਰਦਾ ਹੈ, ਕਰਮਾਂ ਨੂੰ ਕੋਸਦਾ ਹੈ।

ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥ (ਅੰਗ ੫੫ ਮ:੧)

ਇਹ ਪ੍ਰਕਰਣ ਸਿੱਖਿਆ ਦਿੰਦਾ ਹੈ ਕਿ ਐ ਮਨਾ ਕਿਸੇ ਦੀ ਇਸਤਰੀ

ਕਾਟਿਕੈ ਨਾਕ ਲੀਕੈਂ ਲਗਾਵੈ ॥ ੨੪ ॥ ਸਵੈਯਾ ॥ [1]ਹਿਮਤ ਸਿੰਘ ਕਹੀ ਹਸਿਕੈ ਚਿਤ ਮੈ ਅਤਿ ਰੋਸ ਕੋ ਮਾਰਿ ਮਰੂਰੋ ॥ [2]ਏਕ ਧਨੀ ਨਵ ਜੋਬਨ ਦੂਸਰ, ਤੀਸਰੇ ਹੋ ਪੁਰਸੋਤਮ ਪੂਰੋ ॥ [3]ਆਂਖਿਨ ਮੂੰਦਿ ਹਨ੍ਯੋ ਕੁਪਿਯਾ ਕਹੱ ਯਾ ਪਰ ਕੋਪ ਕਿਯੋ ਸਭ ਕੂਰੋ ॥ [4]ਕੈਸੇ ਕੈ ਆਜੁ ਹਨੋ ਇਹ ਕੋ ਜੁ ਹੈ ਰਾਵ ਬਡੋ ਅਰੁ ਸੁੰਦਰ ਸੂਰੋ ॥ ੨੫ ॥ ਚੌਪਈ ॥ [5]ਕਹਿ ਐਸੀ ਨ੍ਰਿਪ ਸੀਸ ਢੁਲਾਯੋ ॥ [6]ਤਾ ਸੁੰਦਰ ਪਰ ਕਛੁ ਨ ਬਸਾਯੋ ॥ [7]ਗ੍ਰਿਹ ਤੇ ਕਾਢਿ ਤ੍ਰਿਯਹਿ ਪੁਨਿ ਦੀਨੀ ॥ [8]ਇਹ ਚਰਿੱਤ੍ਰ ਸੋਤੀ ਹਰਿ ਲੀਨੀ ॥ ੨੬ ॥ ਦੋਹਰਾ ॥ [9]ਤਿਹੰ ਰਾਨੀ ਪਾਵਤ ਭਈ ਐਸੋ ਚਰਿਤ ਬਨਾਇ ॥ [10]ਲੈ ਤਾਂ ਕੋ ਗ੍ਰਿਹ ਕੋ ਗਯੋ ਅਧਿਕ ਹ੍ਰਿਦੈ ਸੁਖ ਪਾਇ ॥ ੨੭ ॥ ਸੋਰਠਾ ॥ [11]ਸਕ੍ਯੋ ਨ ਭੇਦ ਪਛਾਨ ਇਹ ਛਲ ਸੋ ਛੈਲੀ ਛਲਯੋ ॥ [12]ਰਹ੍ਯੋ ਮੋਨਿ ਮੁਖਿ ਠਾਨਿ ਨਾਰਿ ਰਹ੍ਯੋ ਨਿਹੁਰਾਇਕੈ ॥ ੨੮ ॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਤੀਸਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੩੩॥੨੬੫੦॥ਅਫਜੂੰ॥

ਚੌਪਈ॥ [13]ਸਬਕ ਸਿੰਘ ਰਾਜਾ ਇਕ ਭਾਰੀ॥ [14]ਬਾਜਮਤੀ ਤਾ ਕੀ ਬਰਨਾਰੀ॥ [15]ਕਾਹੂ ਸੋ ਨਹਿ ਰਾਵ ਲਜਾਵੈ॥ [16]ਸਭ ਇਸਤ੍ਰਿਨ ਸੋਂ ਕੇਲ ਕਮਾਵੈ ॥੧॥ [17]ਜੋ ਇਸਤ੍ਰੀ ਤਿਹ ਕਹੇ ਨ ਆਵੈ॥ [18]ਤਾਂ ਕੀ ਖਾਟ ਉਠਾਇ ਮੰਗਾਵੈ॥ [19]ਅਧਿਕ ਭੋਗ ਤਾ ਸੋ ਨ੍ਰਿਪ ਕਰਈ ॥ [20]ਰਾਣੀ ਤੇ ਜਿਯ ਨੈਕ ਨ ਡਰਈ ॥੨॥ [21]ਬਾਜਮਤੀ ਜਿਯ ਅਧਿਕ ਰਿਸਾਵੈ ॥ [22]ਸਬਕ ਸਿੰਘ ਪਰ ਕਛੁ ਨ ਬਸਾਵੈ ॥ [23]ਤਬ ਤ੍ਰਿਯ ਏਕ ਚਰਿੱਤ੍ਰ ਬਿਚਾਰ੍ਯੋ ॥ [24]ਰਾਜਾ ਕੋ ਦੁਰਮਤਿ ਤੇ ਟਾਰ੍ਯੋ ॥ ੩ ॥ [25]ਰੂਪਵਤੀ ਜੋ ਤ੍ਰਿਯ ਲਖਿ ਪਾਵੈ ॥ [26]ਸਬਕ ਸਿੰਘ ਸੋਂ ਜਾਇ ਸੁਨਾਵੈ ॥ [27]ਤੁਮ ਰਾਜਾ ਤਿਹੱ ਤ੍ਰਿਯਾ ਬੁਲਾਵੋ ॥ [28]ਕਾਮ ਕੇਲ ਤਿਹੱ ਸਾਥ ਕਮਾਵੋ॥ ੪ ॥ [29]ਜਬ ਯੋ ਬਚਨ ਰਾਵ ਸੁਨਿ ਪਾਵੈ॥ [30]ਤੌਨ ਤ੍ਰਿਯਾ ਕੋ ਬੋਲਿ ਪਠਾਵੈ ॥ [31]ਜਾਕੀ ਰਾਨੀ ਪ੍ਰਭਾ ਉਚਾਰੈ॥ [32]ਤਾਂ ਕੇ ਰਾਜਾ ਸੰਗ ਬਿਹਾਰੈ॥੫॥ [33]ਯਾ ਮੈਂ ਕਹੋ ਕਹਾ ਘਟ ਗਈ॥ [34]ਜਾਨੁਕ ਹੌਹੂ ਭਿਟੋਅਨਿ ਭਈ॥ [35]ਜਾ ਤੇ ਮੋਰ ਰਾਵ ਸੁਖ ਪਾਵੈ॥ [36]ਵਹੈ ਬਾਤ ਹਮਰੇ ਜਿਯ ਭਾਵੈ ॥੬॥ [37]ਬਲੀ ਏਕ ਸੁੰਦਰਿ ਲਖਿ ਪਾਯੋ ॥ [38]ਪ੍ਰਥਮ ਤਵਨ ਕੀ ਤ੍ਰਿਯਹਿ ਭਿਟਾਯੋ॥ [39]ਜਬ ਵਹੁ ਪੁਰਖ ਅਧਿਕ ਰਿਸਿ ਭਰਿਯੋ॥ [40]ਤਬ ਤਾ ਸੋ ਯੌ ਬਚਨ ਉਚਰਿਯੋ ॥ ੭ ॥ ਦੋਹਰਾ ॥ [41]ਕਾਮਕੇਲ ਤਾ ਸੋ ਕਰਯੋ ਰਾਨੀ ਅਤਿ ਸੁਖ ਪਾਇ ॥ [42]ਬਹੁਰਿ ਬਚਨ ਤਿਹ ਪੁਰਖ ਸੋਂ ਐਸੇ ਕਹ੍ਯੋ ਸੁਨਾਇ ॥੮॥ਚੌਪਈ॥ [43]ਤੁਮਰੀ ਪ੍ਰਭਾ ਕਹੋ ਕਾ ਰਹੀ ॥ [44]ਨਿਜ ਨਾਰੀ ਰਾਜੈ ਜੋ ਚਹੀ ॥ [45]ਜਾ ਕੀ ਤ੍ਰਿਯ ਸੌ ਔਰ ਬਿਹਾਰੈ ॥

---

☛ ਵੱਲ ਨਾ ਤੱਕ, ਜਦੋਂ ਕੋਈ ਪੁਰਸ਼ ਤੇਰੀ ਇਸਤਰੀ ਨੂੰ ਵੇਖਦਾ ਹੈ ਤਾਂ ਤੈਨੂੰ ਕਰੋਧ ਆਉਂਦਾ ਹੈ ਫੇਰ ਇਸੇ ਤਰਾਂ ਆਪਣੇ ਜਿਹਾ ਹੀ ਅਣਖ ਤੇ ਬਲ ਦੂਜੇ ਕੋਲ ਵੀ ਤੱਕ। ਆਪਣੇ ਜਿਹੀ ਹੀ ਆਤਮਾ ਦੂਜੇ ਦੀ ਦੇਖ।

ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥

(ਅੰਗ ੬੬੧ ॥ ਮਹਲਾ ੧ ॥)

ਦੂਜੀ ਗੱਲ ਇਹ ਹੈ ਕਿ ਰਾਣੀ ਨੇ ਇਸ ਢੰਗ ਨਾਲ ਇਕ ਪਤੀ ਨੂੰ ਛੱਡ ਕੇ ਦੂਜਾ ਬਦਲ ਲਿਆ ਇਹ ਇਕ ਉਸ ਜਮਾਨੇ ਵਿੱਚ ਬੜੀ ਮਹੱਤਵ ਪੂਰਨ ਅਨੋਖੀ ਗੱਲ ਸੀ ਜਿਸ ਲਈ ਸੱਜਨ ਕੌਰ ਰਾਣੀ ਨੂੰ ਇਕ ਅਸਚਰਜ ਕੁਨ ਢੰਗ ਦੀ ਚੋਣ ਕਰਨੀ ਪਈ, ਇਸ ਪ੍ਰਚਾਰ ਦੀ ਘਾਟ ਦਾ ਸਿੱਟਾ ਪੱਛਮੀ ਸਭਿਅਤਾ ਦਾ ਰੰਗ, ਹੁਣ ਪਤੀ ਬਦਲਾਉਣ ਲਈ ਕੋਈ ਬਹੁਤਾ ਤਰੱਦਦ ਨਹੀਂ ਕਰਨਾ ਪੈਂਦਾ ਸਿਰਫ ਪੰਜ ਪੈਸੇ ਦਾ ਪੇਪਰ ਕਾਫੀ ਹੈ। ਇਕ ਫਿਲਮ ਸਟਾਰ ਨੇ ਦੂਜੀ ਨਾਲ ਗੱਲ ਕਰਦਿਆਂ ਆਪਣੇ ਪਤੀ ਦੀ ਉਪਮਾ ਕਰਦਿਆਂ ਕਿਹਾ ਕਿ ਮੇਰੇ ਪਤੀ ਵਿਚ ਸਾਰੇ ਹੀ ਚੰਗੇ ਗੁਣ ਨੇ, ਉਹ ਬੜੇ ਸੁੰਦਰ ਸੁਨੱਖੇ ਪੜੇ ਲਿਖੇ ਹੋਏ ਨੇ ਸਰਾਬ ਨਹੀਂ ਪੀਂਦੇ ਮੰਦਾ ਨਹੀਂ ਬੋਲਦੇ, ਸਾਰੀਆਂ ਹੀ ਖੂਬੀਆਂ ਸਪੰਨ ਹਨ। ਦੂਜੀ ਇਕ ਹੱਥ ਦੂਜੇ ਨਾਲ ਮਲਦੀ ਹੋਈ ਨੇ ਕਿਹਾ ਸੀ ਕਿ ਹਾਇ ਨੀ ਭੈਣੇ ਤੂੰ ਉਸ ਨੂੰ ਕਿਸ ਬਹਾਨੇ ਬਦਲੇਂਗੀ। ਭਾਵ ਕਿ ਤੂੰ ਤਾ ਉਸ ਨੂੰ ਬਦਲ ਹੀ ਨਾ ਸਕੇਂਗੀ। ਸੋ ਅੱਜ ਪਤੀ ਐਉਂ ਬਦਲਿਆ ਜਾਂਦਾ ਹੈ ਜਿਵੇਂ ਕਿਸੇ ਵੇਲੇ ਜਾਂਗਲੀ ਲੋਕ ਛੋਲਿਆਂ ਦੇ ਪੜੋਪੇ ਬਦਲੇ ਕਣਕ ਵਟਾ ਲੈਂਦੇ ਸੀ। ਇਹ ਰਸਮ ਪੱਛਮ ਤੋਂ ਅਰੰਭ ਹੋਕੇ ਫਿਲਮੀ ਸਤਾਰਿਆਂ ਕੋਲ ਪੁਜੀ ਹੁਣ ਉਹ ਇਹ ਰਸਮ ਸਾਰੇ ਭਾਰਤ ਨੂੰ ਵੰਡ ਰਹੇ ਹਨ। ਸ੍ਰੀ ਦਸਮੇਸ ਜੀ ਨੇ ਉਹਨਾਂ ਇਸਤਰੀਆਂ ਦੇ ਚਰਿੱਤ ਵੀ ਸਾਡੇ ਸਾਹਮਣੇ ਲਿਆਂਦੇ ਹਨ, ਜਿਨੑਾਂ ਨੇ ਸਿਰ ਤੇ ਕੱਫਣ ਬੰਨਕੇ ਵਰ੍ਹਦੀ ਅੱਗ ਵਿੱਚ ਸ਼ਸਤਰਾਂ ☛

ਤਾਂ ਨੱਕ ਕੱਟ ਕੇ ਲਕੀਰਾਂ ਕਢਾ ਦਿੰਦੇ ਹਾਂ ॥ ੨੪ ॥

੧ ਸਵੈਯਾ ॥ ਉਤਰ ਵਿੱਚ ਰਾਜੇ ਹਿੰਮਤ ਸਿੰਘ ਨੇ ਹੱਸ ਕੇ ਗੱਲ ਕੀਤੀ ਚਿਤ ਦੇ ਵਿੱਚ ਗੁੱਸਾ ਸੀ ਸੋ ਘੁਟ ਲਿਆ।

੨ ਕਿ ਇਕ ਤਾਂ ਧਨੀ ਹੈ, ਦੂਜਾ ਸੁੰਦਰ ਹੈ, ਤੀਜਾ ਬੜਾ ਉਤਮ ਪੁਰਸ਼ ਹੈ ਪੂਰਾ ਹੈ।

੩ ਇਸ ਨੇ ਅੱਖਾਂ ਨੂੰ ਬੰਦ ਕਰਕੇ ਕੁੱਪੀ ਉਤੇ ਨਿਸ਼ਾਨਾ ਲਾਇਆ ਹੈ। ਇਸ ਲਈ ਇਸ 'ਤੇ ਕਰੋਧ ਕਰਨਾ ਝੂਠਾ (ਵਿਅਰਥ) ਹੈ।

੪ ਅੱਜ ਇਸ ਨੂੰ ਕਿਵੇਂ ਕਤਲ ਕਰਾਂ ? ਜੋ ਇਕ ਵੱਡਾ ਰਾਜਾ ਹੈ ਅਤੇ ਸੋਹਣਾ ਤੇ ਸੂਰਮਾਂ ਵੀ ਹੈ ॥੨੫॥

੫ ਚੌ: ॥ ਇਸ ਤਰਾਂ ਕਹਿਕੇ ਰਾਜੇ ਨੇ ਸਿਰ ਨਿਵਾ ਲਿਆ

੬ ਅਤੇ ਉਸ ਜੋਬਨਵੰਤ ਪਰ ਕੋਈ ਪੇਸ਼ ਨਾ ਗਈ।

੭ ਘਰ ਤੋ ਕੱਢਕੇ ਇਸਤਰੀ ਉਸ ਨੂੰ ਦੇ ਦਿੱਤੀ।

੮ ਉਸ ਰਾਜੇ ਨੇ ਇਸ ਢੰਗ ਨਾਲ ਖੋ ਲਈ ॥੨੬॥

੯ ਦੋਹਰਾ॥ (ਜਿਸ ਰਾਜੇ ਦੀ ਸੁੰਦਰਤਾ ਤੇ ਰਾਣੀ ਮੋਹੀ ਗਈ ਸੀ) ਉਸ ਨੂੰ ਐਸ ਢੰਗ ਨਾਲ ਪਾ ਲਿਆ।

੧੦ (ਰਾਜਾ ਪਰਮ ਸਿੰਘ) ਉਸ ਨੂੰ ਨਾਲ ਲੈਕੇ ਘਰ ਨੂੰ ਚਲਾ ਗਿਆ ਦਿਲੋਂ ਪ੍ਰਸੰਨ ਹੋਕੇ ॥੨੭॥

੧੧ ਸੋ: ॥ ਉਸ ਦੀ ਚਾਲਾਕੀ ਦੇ ਭੇਤ ਨੂੰ ਨਾ ਜਾਣ ਸਕਿਆ ਚਾਲਾਕ ਇਸਤਰੀ ਨੇ ਚਾਲਾਕੀ ਨਾਲ ਛਲ ਲਿਆ।

੧੨ ਚੁਪ ਕਰਕੇ ਮੂੰਹ ਬੰਦ ਕਰਕੇ ਗਰਦਨ ਨੀਵੀ ਪਾਈ ਵੇਖਦਾ ਰਿਹਾ ॥੨੮॥

ਇਥੇ ਇਹ ੧੩੩ਵਾਂ ਪ੍ਰਕਰਣ ਸਮਾਪਤ ਹੈ।
੧੩੩॥੨੬੫੦॥ਅਫਜੂੰ॥

---

੧੩ ਚੌ:॥ ਸਬਕ ਸਿੰਘ ਨਾਂ ਦਾ ਇਕ ਬੜਾ ਤੱਕੜਾ ਰਾਜਾ ਸੀ

੧੪ ਬਾਜ ਮਤੀ ਉਸ ਦੀ ਸੁੰਦਰ ਇਸਤਰੀ ਸੀ।

੧੫ ਉਹ ਰਾਜਾ ਇਤਨਾ ਵਿਸ਼ਈ ਤੇ ਬੇਸ਼ਰਮ ਸੀ ਜੋ ਕਿਸੇ ਤੋਂ ਵੀ ਸ਼ਰਮ ਨਹੀਂ ਸੀ ਖਾਂਦਾ।

੧੬ ਜਿਹੜੀ ਵੀ ਇਸਤਰੀ ਮਿਲ ਜਾਇ ਉਸੇ ਨਾਲ ਸਰੀਰਕ ਸਬੰਧ ਕਰ ਲੈਂਦਾ ॥੧॥

੧੭ ਜਿਹੜੀ ਇਸਤਰੀ ਉਸ ਦੀ ਬੁਲਾਈ ਨਾ ਆਵੇ।

੧੮ ਉਸ ਦੀ ਜ਼ੋਰ ਨਾਲ ਸਮੇਤ ਮੰਜੀ ਮੰਗਵਾ ਲਵੇ।

੧੯ ਤੇ ਉਸਦੇ ਨਾਲ ਸਮੂਹਕ ਜਬਰ ਜਨਾਹ ਕਰਦਾ।

੨੦ ਅਤੇ ਰਾਣੀ ਦੀ ਜਰਾ ਵੀ ਪ੍ਰਵਾਹ ਨਾ ਕਰਦਾ ॥੨॥

੨੧ ਰਾਣੀ ਬਾਜਮਤੀ ਅਤੀ ਮਨ ਵਿੱਚ ਕਰੋਧ ਕਰਦੀ।

੨੨ ਪਰ ਉਸ ਦੀ ਰਾਜੇ ਸਬਕ ਸਿੰਘ ਤੇ ਕੋਈ ਪੇਸ਼ ਨਾ ਜਾਂਦੀ।

੨੩ ਅੰਤ ਉਸ ਇਸਤਰੀ ਨੇ ਇਕ ਢੰਗ ਸੋਚਿਆ।

੨੪ ਅਤੇ ਉਸ ਢੰਗ ਨਾਲ ਰਾਜੇ ਨੂੰ ਕਬੁੱਧ ਦੇ ਰਾਹ ਜਾਣ ਤੋਂ ਰੋਕਿਆ ॥੩॥

੨੫ (ਰਾਜੇ ਨੇ ਰਾਣੀ ਦੀ ਇਹ ਡਿਊਟੀ ਲਾਈ ਹੋਈ ਸੀ ਜਿਸ ਕਰਕੇ) ਰਾਣੀ ਜਿਸ ਸੋਹਣੀ ਇਸਤਰੀ ਨੂੰ ਤੱਕਦੀ

੨੬ ਸਬਕ ਸਿੰਘ ਨੂੰ ਆ ਦੱਸਦੀ ਅਤੇ ਆ ਕੇ ਕਹਿੰਦੀ

੨੭ ਕਿ ਰਾਜਾ ਉਸ ਇਸਤਰੀ ਨੂੰ ਬੁਲਾ ਲੈ।

੨੮ ਉਸ ਦੇ ਨਾਲ ਕਾਮ ਭੋਗ ਕਰ ਲੈ ॥੪॥

੨੯ ਜਦੋਂ ਰਾਜਾ ਇਹ ਗੱਲ ਸੁਣ ਲੈਂਦਾ।

੩੦ ਤਾਂ ਉਸ ਇਸਤਰੀ ਨੂੰ ਬੁਲਾ ਲੈਂਦਾ।

੩੧ ਜਿਸਦੀ ਸੁੰਦਰਤਾ, ਸੋਭਾ ਰਾਣੀ ਕਹਿੰਦੀ।

੩੨ ਰਾਜਾ ਉਸੇ ਨੂੰ ਬੁਲਾ ਕੇ ਉਸ ਦੇ ਨਾਲ ਜਬਰਦਸਤੀ ਕਰਦਾ ॥੫॥

੩੩ ਇਸ ਦੇ ਨਾਲ ਦੱਸੋ ਕੀ ਵਿਗੜ ਗਿਆ ?

੩੩ ਸਮਝੋ ਕਿ ਮੈਂ ਹੀ ਇਸ ਵਿਚ "ਭਿਟੋਅਨਿ" ਦਲਾਲਣ, ਮੁਲਾਕਾਤ ਕਰਵਾਉਣ ਵਾਲੀ ਹੋਈ ਹਾਂ।

੩੫ ਜਿਸ ਨਾਲ ਰਾਜਾ ਸੁਖੀ ਹੁੰਦਾ ਹੈ

੩੬ ਮੈਨੂੰ ਉਹੀ ਗੱਲ ਕਰਨੀ ਭਾਉਂਦੀ ਹੈ ॥੬॥

੩੭ ਫਿਰ ਉਸ ਨੇ ਇਕ ਤਕੜਾ ਜੁਆਨ ਤੇ ਸੋਹਣਾ ਪੁਰਸ਼ ਵੇਖਿਆ।

੩੮ ਤਾਂ ਪਹਿਲਾਂ ਤਾਂ ਉਸ ਦੀ ਇਸਤਰੀ ਰਾਜੇ ਨੂੰ ਮਿਲਾ ਦਿੱਤੀ।

੩੯ ਜਿਸ ਤੋਂ ਉਹ ਜੁਆਨ ਬੜਾ ਗੁੱਸੇ ਵਿੱਚ ਆਇਆ।

੪੦ ਤਾਂ ਰਾਣੀ ਨੇ ਉਸ ਨੂੰ ਇਹ ਗੱਲ ਕਹੀ ॥੭॥

੪੧ ਦੋਹਰਾ ॥ ਪਹਿਲਾਂ ਰਾਣੀ ਨੇ ਉਸ ਨਾਲ ਕਾਮ ਭੋਗ ਕੀਤਾ ਖੁਸ਼ੀ ਨਾਲ।

੪੨ ਫਿਰ ਉਸ ਆਦਮੀ ਨੂੰ ਇਹ ਗੱਲ ਸੁਣਾ ਕੇ ਕਹੀ ॥੮॥

੪੩ ਚੌਪਈ॥ ਕਿ ਤੇਰੀ ਕੀ ਵਡਿਆਈ ਰਹੀ ਹੈ ?

੪੪ ਜਦ ਤੇਰੀ ਇਸਤਰੀ ਰਾਜੇ ਨੇ ਵਰਤੀ ਹੈ।

੪੫ ਜਿਸ ਦੀ ਇਸਤਰੀ ਨਾਲ ਕੋਈ ਹੋਰ ਵਿਹਾਰ ਕਰੇ।

---

☛ ਦੀ ਮਾਰ ਖਾ ਕੇ ਪਤੀਆਂ ਦੀ ਜਿੰਦ ਬਚਾਈ ਜਾਂ ਉਹ ਦੇ ਨਾਲ ਜੰਗ ਯੁਧ ਕਰਕੇ ਸ਼ਹੀਦੀਆਂ ਪਾ ਗਈਆਂ।

ਧੋਹੁ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ ॥
ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ ॥
ਫਿਰਿ ਫਿਰਿ ਜੂਨਿ ਭਵਾਈਅਨਿ ਜਮ ਮਾਰਗਿ ਮੁਤੇ ॥
ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ ॥
(ਅੰਗ ੩੨੧, ਮਹਲਾ ੫)

[1]ਧ੍ਰਿਗ ਤਾ ਕੋ ਸਭ ਜਗਤ ਉਚਾਰੈ ॥੯॥ ਦੋਹਰਾ ॥ [2]ਪ੍ਰਥਮ ਭੋਗ ਮਨ ਭਾਵਤੋ ਰਾਨੀ ਕਿਯੋ ਬਨਾਇ ॥ [3]ਬਹੁਰਿ ਬਚਨ ਤਾਂ ਸੌ ਕਹਯੋ ਐਸੇ ਰਿਸ ਉਪਜਾਇ ॥ ੧੦ ॥ ਚੌਪਈ ॥ [4]ਤੁਮਰੀ ਤ੍ਰਿਯ ਕੌ ਰਾਵ ਬੁਲਾਵੈ ॥ [5]ਕਾਮ ਭੋਗ ਤਿਹ ਸਾਥ ਕਮਾਵੈ ॥ [6]ਤੂੰ ਨਹਿ ਮਰਯੋ ਲਾਜ ਕੋ ਮਰਈ ॥ [7]ਪਾਵਕ ਬਿਖੈ ਜਾਇ ਨਹਿ ਜਰਈ ॥ ੧੧ ॥ ਦੋਹਰਾ ॥ [8]ਕੈ ਯਹ ਮੂਰਖ ਰਾਵ ਤੇਂ ਬਦਲੋ ਲੇਹਿ ਬਨਾਇ ॥ [9]ਨਾ ਤਰ ਬਦ੍ਰਿਕਾਸ੍ਰਮ ਬਿਖੈ ਗਰੋ ਹਿਮਾਂਚਲ ਜਾਇ ※ ॥ ੧੨ ॥ ਚੌਪਈ ॥ [10]ਜੋ ਤ੍ਰਿਯ ਕਹੋ ਮੋਹਿ ਸੋ ਕਰੋ ॥ [11]ਸਬਕ ਸਿੰਘ ਤੇ ਨੈਕ ਨ ਡਰੋ॥ [12]ਇਨ ਕੀਨੋ ਗ੍ਰਿਹ ਖ੍ਵਾਰ ਹਮਾਰੋ॥ [13]ਮੈ ਹੂੰ ਤਿਹ ਤ੍ਰਿਯ ਸੰਗ ਬਿਹਾਰੋ॥੧੩॥ [14]ਰੋਮਾਂਤਕ ਤੁਮ ਪ੍ਰਥਮ ਲਗਾਵੋ ॥ [15]ਸਕਲ ਤ੍ਰਿਯਾ ਕੋ ਭੇਸ ਛਕਾਵੋ ॥ [16]ਜਬ ਤੁਮ ਕੌ ਰਾਜਾ ਲਖਿ ਪੈਹੈ ॥ [17]ਤੁਰਤੁ ਮਦਨ ਕੇ ਬਸਿ ਹ੍ਵੈ ਜੈਹੈ ॥੧੪॥ [18]ਜਾਰ ਕੇਸ ਸਭ ਦੂਰਿ ਕਰਾਏ ॥ [19]ਭੂਖਨ ਅੰਗ ਅਨੂਪ ਸੁਹਾਏ ॥[20]ਜਾਇ ਦਰਸ ਰਾਜਾ ਕੋ ਦਿਯੋ ॥ [21]ਨ੍ਰਿਪ ਕੋ ਮੋਹਿ ਆਤਮਾ ਲਿਯੋ ॥੧੫॥ [22]ਜਬ ਰਾਜੈ ਤਾਂ ਕੋ ਲਖਿ ਪਾਯੋ ॥ [23]ਦੌਰਿ ਸਦਨ ਰਾਨੀ ਕੇ ਆਯੋ ॥ [24]ਹੇ ਸੁੰਦਰ ਮੈ ਤ੍ਰਿਯਿਕ ਨਿਹਾਰੀ ॥ [25]ਜਾਨੁਕ ਮਹਾਂ ਰੁਦ੍ਰ ਕੀ ਪਯਾਰੀ ॥ ੧੬ ॥ [26]ਜੌ ਮੁਹਿ ਤਿਹ ਤੂੰ ਆਜ ਮਿਲਾਵੈਂ॥ [27]ਜੋ ਮਾਂਗੈ ਮੁਖ ਤੇ ਸੋ ਪਾਵੈਂ॥ [28]ਰਾਨੀ ਫੂਲਿ ਬਚਨ ਸੁਨਿ ਗਈ ॥ [29]ਜੋ ਮੈ ਚਾਹਤ ਥੀ ਸੋਊ ਭਈ ॥੧੭॥ [30]ਸੁਨਤ ਬਚਨ ਰਾਨੀ ਗਿਹ ਆਈ ॥ [31]ਤੌਨ ਜਾਰ ਕੋ ਦਯੋ ਭਿਟਾਈ ॥ [32]ਜਬ ਤਾ ਕੋ ਨ੍ਰਿਪ ਹਾਥ ਚਲਾਯੋ ॥ [33]ਪਕਰਿ ਰਾਵ ਕੋ ਤਰੇ ਦਬਾਯੋ॥੧੮॥ [34]ਨ੍ਰਿਪ ਕੋ ਪਕਰਿ ਭੁਜਨ ਤੇਂ ਲਿਯੋ॥[35]ਗੁਦਾ ਭੋਗ ਤਾਂ ਕੋ ਦ੍ਰਿੜ ਕਿਯੋ ॥ [36]ਤੋਰਿ ਤਾਰਿ ਤਨ ਰੁਧਿਰ ਚਲਾਯੋ ॥ [37]ਅਧਿਕ ਰਾਵ ਮਨ ਮਾਂਝ ਲਜਾਯੋ ॥੧੯॥ ਦੋਹਰਾ ॥ [38]ਗੁਦਾ ਭੋਗ ਭੇ ਤੇ ਨ੍ਰਿਪਤਿ ਮਨ ਮਹਿ ਰਹਯੋ ਲਜਾਇ ॥ [39]ਤਾਂ ਦਿਨ ਤੇਂ ਕਾਹੂੰ ਤ੍ਰਿਯਹਿ ਲਯੋ ਨ ਨਿਕਟ ਬੁਲਾਇ ॥ ੨੦ ॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਤੀਸਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੩੪॥੨੬੭੦॥ਅਫਜੂੰ॥

ਦੋਹਰਾ ॥ [40]ਦੁਹਿਤਾ ਸਾਹੁ ਫਿਰੰਗ ਕੀ ਜਾ ਕੋ ਰੂਪ ਅਪਾਰ ॥ [41]ਤੀਨਿ ਭਵਨ ਭੀਤਰ ਕਹੂੰ ਤਾ ਸਮ ਔਰ ਨ ਨਾਰਿ ॥੧॥ਚੌਪਈ॥ [42]ਅਬਦੁਲ ਨਾਮ ਮੁਲਾਨਾ ਭਾਰੋ ॥ [43]ਸਹਰ ਜਹਾਨਾਬਾਦਿ ਉਜਿਯਾਰੋ ॥ [44]ਹਾਜਰਾਤਿ ਜਬ ਬੈਠਿ ਮੰਗਾਵੈ ॥ [45]ਦੇਵ ਭੂਤ ਜਿੱਨਾਨ ਬੁਲਾਵੈ ॥੨॥ ਦੋਹਰਾ ॥ [46]ਦੇਵ ਭੂਤ ਜਿਨੰਤ ਕਹੱ ਲੇਵੈ ਨਿਕਟ ਬੁਲਾਇ ॥ [47]ਜੌਨ ਬਾਤ ਚਿਤ ਮੈ ਰੁਚੈ ਤਿਨ ਤੇ ਲੇਤ ਮੰਗਾਇ ॥ ੩ ॥

---

※ ਬਹੁਤ ਘੱਟ ਇਹੋ ਜਿਹੇ ਰਾਜੇ ਨਜ਼ਰੀਂ ਪੈਣਗੇ ਜੋ ਰਾਜ-ਸਾਜ ਨੂੰ ਪਾ ਕੇ ਧਰਮ ਧਾਮ ਤੇ ਟਿਕੇ ਦਿਸਣਗੇ । ਬਹੁਤੇ ਉਹੀ ਇਤਿਹਾਸ ਦੀ ਹਿੱਕ ਵਿੱਚ ਲੱਭਦੇ ਹਨ, ਜਿਹੜੇ ਹਲਕੇ ਕੁੱਤੇ ਵਾਂਗ ਕਿਸੇ ਵੀ ਭਲੇ ਬੁਰੇ ਦੀ ਤਮੀਜ਼ ਤੋਂ ਬਿਨਾਂ ਸ਼ਰਮ ਹਯਾ ਤੇ ਨਰ ਬਿਰਤੀ ਦੇ ਜਾਣੂ ਹਨ । ਸਤਿਗੁਰਾਂ ਦਾ ਬਚਨ ਹੈ ਕਿ ਆਮ ਤੌਰ ਪਰ ਰਾਜਿਆਂ ਦਾ ਕੀ ਕੰਮ ਹੈ ?

ਆਖੜ ਬਿਰਤਿ ਰਾਜਨ ਕੀ ਲੀਲਾ ॥ ਮਨ ਨ ਸੁਹੇਲਾ ਪਰਪੰਚੁ ਹੀਲਾ ॥

ਇਹਨਾਂ ਰਾਜਿਆਂ ਮਹਾਰਾਜਿਆਂ ਦੀ ਤ੍ਰਿਸ਼ਨਾ ਵੱਧ ਜਾਂਦੀ ਹੈ, ਸਬਰ ਸੰਤੋਖ ਨੂੰ ਹੱਥੋਂ ਛੱਡ ਬਹਿੰਦੇ ਹਨ । ਖਾਣ ਨੂੰ ਬਹੁਤਾ ਮਿਲਦਾ ਹੈ, ਰੱਬ ਨੂੰ ਭੁਲ ਜਾਂਦੇ ਹਨ । ਦੁਨਿਆਵੀ ਭੋਗ ਪਦਾਰਥ ਹੀ ਇਹਨਾਂ ਦੇ ਪ੍ਰਭੂ ਹੋ ਜਾਂਦੇ ਹਨ।

ਅਸੁ ਪਵਨ ਹਸਤਿ ਅਸਵਾਰੀ ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥
ਨਟ ਨਾਟਕ ਅਖਾਰੇ ਗਾਇਆ ॥ ਤਾ ਮਹਿ ਮਨਿ ਸੰਤੋਖੁ ਨ ਪਾਇਆ ॥

(ਅੰਗ ੧੭੯, ਮਹਲਾ ੫)

ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਜਿਉਂ ਜਿਉਂ ਇਹ ਲੋਕ ਇਹਨਾਂ ਪਦਾਰਥਾਂ ਨੂੰ ਭੋਗਦੇ ਹਨ ਤਿਉਂ ਤਿਉਂ ਹੋਰ ਭਾਂਬੜ ਮਚਦੇ ਹਨ, ਇਨ੍ਹਾਂ ਭੋਗਾਂ ਵਿਚ ਕਿਸੇ ਨੇ ਸੁਖ ਦੀ ਪ੍ਰਾਪਤੀ ਨਹੀਂ ਕੀਤੀ, ਉਂਜ ਸੁਖ ਪ੍ਰਤੀਤ ਹੀ ਕਰਦੇ ਹਨ, ਅੰਤ ਸਿੱਟਾ ਦੁਖ ਰੂਪ ਹੋ ਕੇ ਹੀ ਸਾਹਮਣੇ ਆਉਂਦਾ ਹੈ ।

ਬਹੁਤ ਦਰਬੁ ਕਰਿ ਮਨੁ ਨ ਅਘਾਨਾ॥ ਅਨਿਕ ਰੂਪ ਦੇਖਿ ਨਹ ਪਤੀਆਨਾ॥
ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥ ਓਹ ਬਿਨਸੈ ਓਇ ਭਸਮੈ ਢੇਰੀ ॥

ਜਿਸ ਪ੍ਰਥਾਇ ਸਬਕ ਸਿੰਘ ਰਾਜੇ ਦਾ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ ਕਿ ਸਬਕ ਸਿੰਘ ਰਾਜਾ ਇਸ ਰਾਜ ਮਦ ਨੂੰ ਪਾ ਕੇ ਅੰਨ੍ਹਾਂ ਹੋ ਗਿਆ ਕਿ ਹਰ ਇਸਤਰੀ ਦੀ ਧੱਕੇ ਨਾਲ ਪੱਤ ਲੁਟਦਾ, ਜੋ ਘੋਰ ਜ਼ੁਲਮ ਹੈ । ਜਿਸ ਨੂੰ ਅਸੀਂ ਜਬਰ ਜਿਨਾਹ ਕਹਿਣ 'ਚ ਰਤਾ ਵੀ ਸੰਕੋਚ ਨਹੀਂ ਕਰਦੇ। ਪਰ ਭੋਗ ਸ਼ਬਦ ਵਰਤਣ

੧ ਉਸ ਨੂੰ ਤਾਂ ਸਾਰਾ ਜਗਤ ਲਾਹਣਤਾਂ ਪਾਉਂਦਾ ਹੈ ॥੯॥

੨ ॥ ਦੋ: ॥ ਪਹਿਲਾਂ ਤਾਂ ਉਸ ਜਵਾਨ ਪੁਰਸ਼ ਨਾਲ ਰਾਣੀ ਨੇ ਮਨ ਭਾਉਂਦਾ ਮੇਲ ਕੀਤਾ।

੩ ਫਿਰ ਜਦੋਂ ਝਿਜਕ ਦਾ ਢੱਕਣ ਉਤਰ ਗਿਆ ਗੱਲ ਖੁੱਲੀ ਹੋ ਗਈ, ਫਿਰ ਉਸ ਨੂੰ ਚੁੱਕ ਦੇ ਦਿੱਤੀ ॥੧੦॥

੪ ਚੌਪਈ ॥ ਤੇ ਕਿਹਾ ਕਿ ਤੇਰੀ ਇਸਤਰੀ ਨੂੰ ਰਾਜਾ ਰੋਜ ਬੁਲਾਉਂਦਾ ਹੈ।

੫ ਉਸ ਦੇ ਨਾਲ ਕਾਮ ਕ੍ਰੀੜਾ ਕਰਦਾ ਹੈ।

੬ ਕੀ ਤੂੰ ਸ਼ਰਮ ਦਾ ਮਾਰਿਆ ਮਰ ਨਹੀਂ ਜਾਂਦਾ ?

੭ ਕਿਸੇ ਅੱਗ ਵਿੱਚ ਪੈ ਕੇ ਸੜ ਕਿਉਂ ਨਹੀਂ ਜਾਂਦਾ ? ॥੧੧॥

੮ ਦੋਹਰਾ ॥ ਜਾਂ ਤਾਂ ਇਸ ਮੂਰਖ ਰਾਜੇ ਤੋਂ ਬਣਾ ਕੇ ਬਦਲਾ ਲੈ।

੯ ਨਹੀਂ ਤਾਂ ਬਦਰੀ ਨਾਥ ਦੀ ਦਿਸ਼ਾ ਵੱਲ ਜਾ ਕੇ ਬਰਫ ਵਿੱਚ (ਗਲ਼ - ਸੜ) ਮਰ ਜਾਹ ॥੧੨॥

੧੦ ਤਾਂ ਉਸ ਨੇ ਪੁੱਛਿਆ ਕਿ ਐ ਰਾਣੀ ਜੋ ਤੂੰ ਕਹੇਂ ਮੈ ਉਹ ਕੰਮ ਕਰਦਾ ਹਾਂ।

੧੧ ਸਬਕ ਸਿੰਘ ਤੋਂ ਜਰਾ ਵੀ ਡਰਾਂਗਾ ਨਹੀਂ।

੧੨ ਉਸ ਨੇ ਮੇਰਾ ਘਰ ਖਰਾਬ ਕੀਤਾ ਹੈ।

੧੩ ਮੈਂ ਉਸ ਦੀ ਇਸਤਰੀ ਨਾਲ ਬਿਰਾਜ ਗਿਆ ਹਾਂ॥੧੩॥

੧੪ ਰਾਣੀ ਨੇ ਸੁਝਾ ਦਿੱਤਾ ਕਿ ਪਹਿਲਾਂ ਵਾਲ ਸਫਾ (ਵਾਲ ਸਾਫ ਕਰਨ ਵਾਲਾ ਸਾਬਣ)ਲਾ ਕੇ।

੧੫ ਵਾਲ ਦੂਰ ਕਰਕੇ ਫਿਰ ਐਨ ਇਸਤਰੀ ਦਾ ਭੇਸ ਬਣਾ ਲੈ।

੧੬ ਜਦੋਂ ਤੈਨੂੰ ਰਾਜਾ ਵੇਖੇਗਾ।

੧੭ ਉਸੇ ਵੇਲੇ ਕਾਮ ਵੱਸ ਹੋ ਜਾਇਗਾ ॥੧੪॥

੧੮ ਉਸ ਨੇ ਰੋਮ ਸਾਰੇ ਲਾਹ ਦਿੱਤੇ।

੧੯ ਅੰਗਾਂ ਵਿੱਚ ਜੇਵਰ ਪਾ ਲਏ।

੨੦ ਜਾਕੇ ਰਾਜੇ ਨੂੰ ਦਿਦਾਰ ਜਾ ਦਿੱਤਾ।

੨੧ ਰਾਜੇ ਦਾ ਦਿਲ ਮੋਹ ਲਿਆ ॥੧੫॥

੨੨ ਜਦੋਂ ਰਾਜੇ ਨੇ ਉਸ ਨੂੰ ਵੇਖਿਆ।

੨੩ ਝਟ ਦੌੜ ਕੇ ਆਪਣੀ ਰਾਣੀ ਕੋਲ ਚਲਾ ਗਿਆ।

੨੪ ਰਾਣੀ ਨੂੰ ਕਿਹਾ ਕਿ ਮੈਂ ਇਕ ਇਸਤਰੀ ਵੇਖੀ ਹੈ।

੨੫ ਜੋ ਐਸੀ ਸੋਹਣੀ ਹੈ ਜੈਸੀ ਪਾਰਬਤੀ ਸੀ, (ਸਿਵਜੀ ਦੀ ਇਸਤਰੀ) ॥੧੬॥

੨੬ ਜੇ ਤੂੰ ਮੈਨੂੰ ਉਸ ਦੇ ਨਾਲ ਅੱਜ ਮਿਲਾ ਦੇਵੇਂ।

੨੭ ਜੋ ਤੂੰ ਮੂੰਹ ਤੋਂ ਮੰਗੇ ਉਹੀ ਮਿਲ ਜਾਇਗਾ।

੨੮ ਰਾਣੀ ਇਹ ਗੱਲ ਸੁਣ ਕੇ ਖੁਸ਼ੀ ਨਾਲ ਫੁੱਲ ਗਈ।

੨੯ ਜੋ ਮੈਂ ਚਾਹੁੰਦੀ ਸੀ ਉਹੀ ਗੱਲ ਹੋ ਗਈ ਹੈ ॥੧੭॥

੩੦ ਇਹ ਗੱਲ ਸੁਣ ਕੇ ਰਾਣੀ ਘਰ ਆਈ।

੩੧ ਉਸ ਨੂੰ ਆਪਣੇ ਯਾਰ ਨਾਲ ਮਿਲਾ ਦਿੱਤਾ।

੩੨ ਜਦੋਂ ਰਾਜੇ ਨੇ ਉਸ ਵੱਲ ਹੱਥ ਵਧਾਏ।

੩੩ ਉਹ ਰਾਜੇ ਨਾਲੋਂ ਤਕੜਾ ਜੁਵਾਨ ਮੁੰਡਾ ਸੀ ਉਸਨੇ ਰਾਜੇ ਨੂੰ ਫੜਕੇ ਥੱਲੇ ਲੈ ਲਿਆ ॥੧੮॥

੩੪ ਰਾਜੇ ਨੂੰ ਬਾਹਾਂ ਤੋਂ ਪਕੜ ਲਿਆ।

੩੫ ਉਸ ਦੇ ਨਾਲ ਗੁਦਾ ਭੋਗ ਕਰ ਲਿਆ।

੩੬ ਉਸ ਦਾ ਸਰੀਰ ਤ੍ਰੋੜ ਮਰੋੜ ਕੇ ਖੂਨ ਚਲਾ ਦਿੱਤਾ।

੩੭ ਰਾਜਾ ਮਨ ਵਿੱਚ ਬਹੁਤ ਹੀ ਸ਼ਰਮਿੰਦਾ ਹੋਇਆ ॥੧੯॥

੩੮ ਗੁਦਾ ਭੋਗ ਦੇ ਡਰ ਕਰਕੇ ਰਾਜਾ ਇਕ ਤਾਂ ਬਹੁਤ ਹੀ ਸ਼ਰਮਿੰਦਾ ਹੋਇਆ ਦੂਜੇ ਕਿਸੇ ਅੱਗੇ ਕੁਝ ਕਹਿ ਵੀ ਨਾ ਸਕੇ।

੩੯ ਉਸ ਦਿਨ ਤੋਂ ਮੁੜਕੇ ਕੋਈ ਇਸਤਰੀ ਉਸ ਨੇ ਨੇੜੇ ਨਾ ਬੁਲਾਈ ॥੨੦॥

ਇਥੇ ਇਹ ੧੩੪ਵਾਂ ਪ੍ਰਕਰਣ ਸਮਾਪਤ ਹੈ।

੧੩੪॥੨੬੭੦॥ਅਫਜੂੰ॥

੪੦ ਦੋਹਰਾ ॥ ਯੂਰਪ ਦੇ ਦੇਸ ਦੇ ਰਾਜੇ ਦੀ ਇਕ ਪੁਤਰੀ ਸੀ ਜਿਸ ਦੇ ਰੂਪ ਬਹੁਤ ਸੀ।

੪੧ ਤਿੰਨਾਂ ਲੋਕਾਂ ਦੇ ਵਿੱਚ ਉਸ ਦੇ ਸਮਾਨ ਹੋਰ ਕੋਈ ਇਸਤਰੀ ਨਹੀ ਸੀ ॥੧॥

੪੨ ਚੌਪਈ ॥ ਇਕ ਅਬਦੁਲ ਨਾਮ ਦਾ ਮੌਲਵੀ ਬੜਾ ਮਸ਼ਹੂਰ ਸੀ।

੪੩ ਜਿਹੜਾ ਜਹਾਨਾ ਬਾਦ ਸ਼ਹਿਰ ਪ੍ਰਸਿੱਧ ਸੀ। (ਉਥੇ ਇਹ ਮੌਲਵੀ ਰਹਿੰਦਾ ਸੀ)

੪੪ "ਹਾਜਰਾਤ = ਜਿਨ ਭੂਤ ਨੂੰ ਪ੍ਰਤੱਖ ਕਰਨ ਦਾ ਮੰਤਰ" ਜਦੋਂ ਬੈਠ ਕੇ ਪੜ੍ਹਦਾ ਤਾਂ

੪੫ ਦੇਵ ਭੂਤ ਜਿੰਨਾਂ ਨੂੰ ਕੋਲ ਬੁਲਾ ਲੈਂਦਾ ਸੀ ॥੨॥

੪੬ ਦੋਹਰਾ ॥ (ਇਸ ਪ੍ਰਕਾਰ ਜਦੋਂ) ਦਿਓ ਭੂਤ ਜਿਨ੍ਹਾਂ (ਪਰੇਤ)ਆਦਿਕਾ ਨੂੰ ਕੋਲ ਬੁਲਾ ਲੈਂਦੇ ਤਾਂ।

੪੭ ਫਿਰ ਉਹ ਜੋ ਵੀ ਵਸਤੂ ਉਸ ਦਾ ਚਿੱਤ ਚਾਹੇ ਉਹਨਾਂ ਤੋਂ ਮੰਗਵਾ ਲੈਂਦਾ ਸੀ ॥੩॥

---

☛ ਨਾਲ ਸ ਨੂੰ ਅਸ਼ਲੀਲਤਾ ਦਾ ਭੂਤ ਡਰਾਉਣ ਲੱਗ ਪੈਂਦਾ ਹੈ। ਜਦੋਂ ਕੋਈ ਕੁਤਾ ਹਲਕ ਜਾਵੇ ਭਾਂਵੇ ਪਾਲਤੂ ਹੀ ਹੈ ਉਸ ਨੂੰ ਜਿਵੇਂ ਵੀ ਮਾਰਿਆ ਜਾਇ ਬਿਦੋਸ਼ ਹੀ ਹੈ। ਇਸ ਤਰ੍ਹਾਂ ਸਬਕ ਸਿਘ ਹਲਕ ਗਿਆ ਸੀ। ਉਹ ਨਾ ਕਿਸੇ ਦੀ ਧੀ ਵੇਖਦਾ ਸੀ ਨਾ ਭੈਣ। ਜੋ ਵੀ ਸਾਹਮਣੇ ਆ ਜਾਵੇ ਉਹ ਵੀ ਆਪਣੀ ਰਾਣੀ ਬਾਜਮਤੀ ਦੇ ਰਾਹੀਂ ਬੁਲਾਉਂਦਾ ਸੀ, ਜਿਸਨੂੰ ਉਹ ਆਪਣੇ ਉਤੇ ਇਕ ਬਹੁਤ ਵੱਡਾ ਜ਼ੁਲਮ, ਪਹਾੜ ਭਾਰ ਜਾਣਦੀ ਹੋਈ ਮਜਬੂਰ ਹੋਕੇ ਚੁਕਦੀ ਰਹੀ। ਅੰਤ ਬੁਰੇ ਕੰਮਾਂ ਦਾ ਨਤੀਜਾ ਬੁਰਾ ਹੁੰਦਾ ਹੈ। ਬਾਜਮਤੀ ਨੂੰ ਜੋ ਵੀ ਰਾਹ ਆਪਨਾਉਣਾ ਪਿਆ ਉਸ ਨੇ ਉਹੀ ਰਾਹ ਅਪਨਾ ਕੇ ਰਾਜੇ ਦੇ ਕਨਾ ਨੂੰ ਹੱਥ ਲਵਾ ਦਿਤੇ। ਭਾਵੇਂ ਰਾਣੀ ਬਾਜਮਤੀ ਨੂੰ ਆਪ ਵੀ ਬੁਰਿਆਈ ਦਾ ਪੱਲੂ ਫੜਨਾ ਪਿਆ, ਪਰ ਹਾਲਾਤ ਦੀ ਮਜਬੂਰੀ ਦੇ ਸਾਹਮਣੇ ਉਕਤੀ ਜੁਗਤੀ ਵਰਤ ਲੈਣ ਚ ਦੋਸ਼ ਨਹੀ। ਕਿਸੇ ਨਰ ਨੂੰ ਦੇਵਤਾ ਬਨਾਉਣਾ ਕਿਸੇ ਜਿੰਨ੍ਹ ਭੂਤ ਨੂੰ ਮਨੁਖ ਬਨਾਉਣ ਸੌਖਾ ਨਹੀਂ ਹੁੰਦਾ। ਪਰ ਐਸ ਢਗ ਨਾਲ ਰਾਜੇ ਦਾ ਸੁਧਾਰ ਹੋ ਗਿਆ ਤੇ ਰਾਣੀ ਕੋਲ ਵੀ ਉਹ ਪੁਰਸ਼ ਮੁੜਕੇ ਆਉਣ ਜੋਗਾ ਨਾ ਰਿਹਾ। ਦੋਵੇਂ ਬਿਭਚਾਰੀ ਜੀਵਨ ਨੂੰ ਖਤਮ ਕਰਕੇ ਸ਼ੁਪੁਰਸ ਜੀਵਨ ਜੀਣ ਲੱਗੇ। ਉਸ ਨੂੰ ਭੁਲਿਆ ਨਾ ਜਾਣ ਜੋ ਸ਼ਾਮ ਨੂੰ ਘਰ ਆ ਵੜੇ। ਇਹ ਰਾਣੀ ਦਾ ਪੁਰਸ਼ਾਰਥ ਸਫਲ ਰਿਹਾ। ਇਹਨਾਂ ਧਨਪਾਤੀ ਤੇ ਹਕੂਮਤ ਦੇ ਨਸ਼ੇ ਵਿੱਚ ਮੰਦ ਕਰਮੀ ਰਾਜਿਆਂ ਪ੍ਰਤੀ ਭਗਤ ਕਬੀਰ ਜੀ ਸੁਰਤ ਠੀਕ ਕਰਨ ਲਈ ਕਹਿੰਦੇ ਹਨ ਅਤੇ ਚੇਤਾਵਨੀ ਦਿੰਦੇ ਹਨ :-

ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ ॥
ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ ॥੪੪॥
(ਅੰਗ ੧੩੬੬)

ਚੌਪਈ ॥ [੧]ਤਾਂ ਪੈ ਪਰੀ ਬਹੁਤ ਚਲਿ ਆਵੈ ॥ [੨]ਕੋਊ ਨਾਚਿ ਉਠੈ ਕੋਊ ਗਾਵੈ ॥ [੩]ਭਾਂਤਿ ਭਾਂਤਿ ਕੇ ਭਾਵ ਦਿਖਾਵਹਿ ॥ [੪]ਦੇਖਨਹਾਰ ਸਭੈ ਬਲਿ ਜਾਵਹਿ ॥ ੪ ॥ [੫]ਲਾਲ ਪਰੀ ਇਕ ਬਚਨ ਉਚਾਰੋ ॥ [੬]ਸਾਹ ਪਰੀ ਸੁਨੁ ਬੈਨ ਹਮਾਰੋ ॥ [੭]ਸੁੰਦਰਿ ਕਲਾ ਕੁਅਰਿ ਇਕ ਭਾਰੀ ॥ [੮]ਜਨੁਕ ਰੂਪ ਕੀ ਰਾਸਿ ਸਵਾਰੀ ॥ ੫ ॥ ਦੋਹਰਾ ॥ [੯]ਤਾਹੀ ਤੇ ਬਿਧਿ ਰੂਪ ਲੈ ਕੀਨੇ ਰੂਪ ਅਨੇਕ ॥ [੧੦]ਰੀਝਿ ਰਹੀ ਮੈਂ ਨਿਰਖਿ ਛਬਿ ਮਨ ਕ੍ਰਮ ਸਹਿਤ ਬਿਬੇਕ ॥੬॥ ਚੌਪਈ ॥ [੧੧]ਤਾਂ ਕੀ ਪ੍ਰਭਾ ਜਾਤ ਨਹਿ ਕਹੀ ॥ [੧੨]ਜਾਨੁਕ ਫੂਲਿ ਮਾਲਿਤੀ ਰਹੀ ॥ [੧੩]ਕਵਨ ਸੁ ਕਬਿ ਤਿਹ ਪ੍ਰਭਾ ਉਚਾਰੈ ॥ [੧੪]ਕੋਟਿ ਸੂਰ ਜਨੁ ਦੜ੍ਹੇ ਸਵਾਰੈ ॥ ੭ ॥ [੧੫]ਮੁਲਾਂ ਬਾਤ ਸ੍ਰਵਨ ਯਹ ਸੁਨੀ ॥ [੧੬]ਬਿਰਹ ਬਿਕਲ ਹ੍ਵੈ ਮੂੰਡੀ ਧੁਨੀ॥ [੧੭]ਏਕ ਦੇਵ ਭੇਜਾ ਤਹ ਤਾਂਈ॥ [੧੮]ਤਾਂ ਕੀ ਖਾਟ ਉਠਾਇ ਮੰਗਾਈ ॥੮॥ [੧੯]ਵਾ ਸੁੰਦਰਿ ਕੋ ਕਛੂ ਨ ਬਸਾਯੋ ॥ [੨੦]ਮੁੱਲਾਂ ਕੇ ਸੰਗ ਭੋਗ ਕਮਾਯੋ ॥ [੨੧]ਬੀਤੀ ਰੈਨਿ ਭੋਰ ਜਬ ਭਯੋ ॥ [੨੨]ਤਿਹ ਪਹੁਚਾਇ ਤਹੀ ਤਿਨ ਦਯੋ ॥ ੯ ॥ [੨੩]ਐਸੀ ਬਿਧਿ ਤਿਹ ਰੋਜ ਬੁਲਾਵੈ ॥ [੨੪]ਹੋਤ ਉਦੋਤ ਫਿਰੰਗ ਪਠਾਵੈ ॥ [੨੫]ਮਨ ਮਾਨਤ ਕੇ ਕੇਲਨ ਕਰੈ ॥ [੨੬]ਭਾਂਤਿ ਭਾਂਤਿ ਕੇ ਭੋਗਨ ਭਰੈ ॥ ੧੦ ॥ ਦੋਹਰਾ ॥ [੨੭]ਦੇਵ ਦੇਖਿ ਕਾਜੀ ਨਿਰਖਿ ਸੁੰਦਰਿ ਅਧਿਕ ਡਰਾਇ ॥ [੨੮]ਨਾਕ ਚੜ੍ਹਾਏ ਰਤਿ ਕਰੈ ਤਾਂ ਪੈ ਕਛੁ ਨ ਬਸਾਇ* ॥ ੧੧ ॥ ਚੌਪਈ ॥ [੨੯]ਤਬ ਤਿਨ ਏਕ ਉਪਾਇ ਬਿਚਾਰਯੋ ॥ [੩੦]ਕਰ ਮੈਂ ਏਕ ਪੱਤ੍ਰ ਲਿਖਿ ਡਾਰਯੋ ॥ [੩੧]ਕਾਜੀ ਸਾਥ ਬਾਤ ਯੌ ਕਹੀ ॥ [੩੨]ਮੋਰੇ ਹੌਸ ਚਿੱਤ ਇਕ ਰਹੀ ॥ ੧੨ ॥ ਦੋਹਰਾ ॥ [੩੩]ਅਬ ਲੌ ਸਦਨ ਦਿਲੀਸ ਕੇ ਦ੍ਰਿਗਨ ਬਿਲੋਕੇ ਨਾਹਿ ॥ [੩੪]ਯਹੈ ਹੌਂਸ ਮਨ ਮੈ ਚੁਭੀ ਸੁਨੁ ਕਾਜਿਨ ਕੇ ਨਾਹ ॥ ੧੩ ॥ [੩੫]ਦੇਵ ਸਾਥ ਕਾਜੀ ਕਹਯੋ ਯਾਕੋ ਭਵਨ ਦਿਖਾਇ ॥ [੩੬]ਬਹੁਰੌ ਖਾਟ ਉਠਾਇਕੈ ਦੀਜਹੁ ਹਯਾਂ ਪਹੁੰਚਾਇ ॥ ੧੪ ॥ ਚੌਪਈ ॥ [੩੭]ਤਾਂ ਕੋ ਦੇਵ ਤਹਾਂ ਲੈ ਗਯੋ ॥ [੩੮]ਸਭ ਹੀ ਧਾਮ ਦਿਖਾਵਤ ਭਯੋ ॥ [੩੯]ਸਾਹ ਸਾਹ ਕੋ ਪੂਤ ਦਿਖਾਰਯੋ ॥ [੪੦]ਹਰ ਅਰਿ ਸਰ ਤਾ ਤ੍ਰਿਯ ਕੋ ਮਾਰਯੋ ॥ ੧੫ ॥ [੪੧]ਚਿੱਤ੍ਰ ਦੇਵ ਕੋ ਹੇਰਤ ਭਈ ॥ [੪੨]ਪਤਿਯਾ ਡਾਰਿ ਹਾਥ ਤੇਂ ਦਈ ॥ [੪੩]ਆਪੁ ਬਹੁਰਿ ਕਾਜੀ ਕੇ ਆਈ ॥ [੪੪]ਉਤਿ ਪਤਿਯਾ ਤਿਨ ਛੋਰਿ ਬਚਾਈ ॥ ੧੬ ॥ ਦੋਹਰਾ ॥ [੪੫]ਫਿਰੰਗ ਰਾਵ ਕੀ ਮੈ ਸੁਤਾ ਲਯਾਵਤ ਦੇਵ ਉਠਾਇ ॥ [੪੬]ਮੋ ਸੌ ਕਾਜੀ ਮਾਨਿ ਰਤਿ ਦੇਤ ਤਹਾਂ ਪਹੁਚਾਇ ॥ ੧੭ ॥ [੪੭]ਮੈਂ ਤੁਮ ਪਰ ਅਟਕਤਿ ਭਈ ਤਾਂ ਤੇ ਲਿਖਯੋ ਬਨਾਇ ॥ [੪੮]ਨਿਜੁ ਨਾਰੀ ਮੁਹਿ ਕੀਜਿਯੈ ਦੇਵ ਕਾਜਿਯਹਿ ਘਾਇ ॥ ੧੮ ॥ ਚੌਪਈ ॥ [੪੯]ਤਬ ਤਿਨ ਜੰਤ੍ਰ ਮੰਤ੍ਰ ਬਹੁ ਕਰੇ ॥ [੫੦]ਜਾਤੇ ਦੇਵਰਾਜ ਜੂ ਜਰੇ ॥ [੫੧]ਬਹੁਰਿ ਕਾਜਿਯਹਿ

---

*ਜਦੋਂ ਕਿਸੇ ਦੇ ਉਪਰ ਅਪਣੀ ਇਛਾ ਦੇ ਵਿਰੁਧ ਜ਼ਬਰ ਜੁਲਮ ਧੱਕਾ ਹੁੰਦਾ ਹੈ, ਤਾਂ ਮਨੁਦਾ ਕੀ ਨਹੀਂ ਕਰਦਾ। ਉਹ ਧੱਕੇਸ਼ਾਹੀ ਦੇ ਚੁੰਗਲ ਵਿੱਚੋਂ ਬਾਹਰ ਨਿਕਲ ਜਾਣ ਲਈ ਵੜ ਵੜਾਂਦਾ ਹੈ। ਕੁਝ ਸੋਚਣ ਤੇ ਮਜਬੂਰ ਹੋ ਜਾਂਦਾ ਹੈ ਉਸ ਵਲੋ ਰਾਹ ਜਾਂਦੇ ਰਾਹੀ ਵੀ ਉਸ ਦੀ ਮੱਦਦ ਕਰਨਾ ਲੋਚਦੇ ਹਨ ਕੁਦਰਤ ਦਾ ਨਿਯਮ ਵੀ ਹਰਕਤ ਵਿੱਚ ਆ ਜਾਂਦਾ ਹੈ। ਜਿਹੜੀ ਗੱਲ ਕਦੇ ਚਿੱਤ ਚੇਤੇ ਵੀ ਨਹੀਂ ਹੁੰਦੀ ਉਹ ਯਾਦ ਆ ਜਾਂਦੀ ਹੈ ਕਿਉਂ ਕਿ (ਪਾਪੀ ਕੋ ਮਾਰਨੇ ਕੋ ਪਾਪ ਮਹਾਂ ਬਲੀ ਹੈ) ਪਾਪੀ ਦੇ ਮਾਰਨ ਲਈ ਕਿਸੇ ਹੋਰ ਬਲ ਦੀ ਲੋੜ ਨਹੀਂ ਹੁੰਦੀ, ਉਸ ਦਾ ਕੀਤਾ ਪਾਪ ਹੀ ਉਸ ਦਾ ਕਰਮ ਬਣ ਕੇ ਸਾਹਮਣੇ ਆ ਖਲੋਂਦਾ ਹੈ। ਐਨ ਇਸੇ ਤਰ੍ਹਾਂ - ਅਬਦੁਲਾ ਕਾਜੀ ਦੀ ਜਦੋ ਪਾਪ ਦੀ ਬੇੜੀ ਪਾਪ ਨਾਲ ਭਰ ਗਈ ਤਾਂ ਉਸ ਵਿੱਚ ਮੋਰੀ ਹੋਕੇ ਪਾਣੀ ਨਾਲ ਭਰ ਗਈ। ਉਸ ਲੜਕੀ ਨੂੰ ਬੜੀ ਦੂਰਅੰਦੇਸੀ ਸੁਝੀ, ਕਿਉਂ ਕਿ ਉਹ ਇਹ ਆਪ ਬੀਤੀ ਆਪਣੇ ਮਾਤਾ ਪਿਤਾ ਅੱਗੇ ਵੀ ਖੋਲਕੇ ਨਹੀ ਸੀ ਦੱਸ ਸਕਦੀ। ਇਸ ਢੰਗ ਨਾਲ ਪਹਿਲਾਂ ਦਿਉ ਨੂੰ ਸਾੜਕੇ ਕਾਜੀ ਦੀ ਪਿਠ ਦਾ ਭਾਰ ਦੂਰ ਕਰ ਦਿੱਤਾ। ਹੁਣ ਕਾਜੀ ਦੀ ਆਪਣੀ ਬੁਕਤ ਕੋਈ ਨਾ ਰਹੀ। ਜੋ ਹੁਣ ਮਾਰ ਦੇਣਾ ਸੌਖਾ ਹੋ ਗਿਆ ਸੀ ਅਤੇ ਦਿੱਲੀ ਦੀ ਪਾਤਸ਼ਾਹੀ ਅੱਗੇ ਉਸ ਦਾ ਕੋਈ ਚਾਰਾ ਨਾ ਚੱਲ ਸਕਿਆ। ਮੌਲਾਣੇ ਮਹੰਮਦੀ, ਬਾਦਸ਼ਾਹੀਆਂ ਦੀ ਛੱਤਰ ਛਾਇਆ ਹੇਠ ਬਹੁਤ ਕੁਝ ਕਰਦੇ ਆਏ ਹਨ। ਉਹਨਾਂ ਸਮਿਆਂ ਤੇ ਇਹਨਾਂ ਮੁਲਕਾਂ ਵਿੱਚ ਮੌਲਵੀਆਂ ਪਾਸ ਧਰਮ ਦਾ ਠੇਕਾ ਹੁੰਦਾ ਹੈ। ਅਤੇ ਇਹ ਲੋਕ ਵੇਹਲੇ ਖਾਂਦੇ ਹਨ ਜੰਤਰ ਮੰਤਰ ਕਰਨਾਂ ਇਹਨਾਂ ਦਾ ਕਿੱਤਾ ਜਾਂ ਪੇਸ਼ਾ ਹੀ ਹੈ ਧਰਮ ਦੇ ਨਾਮ ਪਰ ਜੋ ਨਹੀਂ ਸੋ ਜੁਲਮ ਕਰ ਜਾਂਦੇ ਨੇ। ਹਕੀਕਤ ਰਾਇ ਧਰਮੀ ਮਾਪਿਆਂ ਦੇ ਇਕੋ ਇਕ ਇਕਲੌਤੇ ਪੁਤਰ ਨੂੰ ਕਿਵੇਂ ਤੁਹਮਤ ਲਾ ਕੇ ਮਾਰਿਆ ਸੀ।ਆਹ 24-5-93 ਦੀ ਟ੍ਰਿਬਿਊਨ ਦੀ ਖਬਰ ਹੈ ਕਿ ਸਾਡੇ ☞

੧ ਚੌਪਈ॥ ਉਸਦੇ ਪਾਸ ਪਰੀਆਂ ਵੀ ਬਹੁਤ ਆ ਜਾਂਦੀਆਂ ਸਨ।
੨ ਕੋਈ ਨੱਚਦੀ ਸੀ, ਕੋਈ ਗਾਉਂਦੀ ਸੀ।
੩ ਤਰ੍ਹਾਂ ਤਰ੍ਹਾਂ ਦੇ ਹਾਵ ਭਾਵ ਦਿਖਾਂਉਂਦੀਆਂ।
੪ ਵੇਖਣ ਵਾਲੇ ਸਾਰੇ ਬਲਿਹਾਰ ਜਾਂਦੇ ॥੩॥
੫ ਲਾਲ ਪਰੀ ਨੇ ਕੁਝ ਗੱਲ ਕਹੀ।
੬ ਅਤੇ ਸ਼ਾਹ ਪਰੀ ਨੂੰ ਕਿਹਾ ਮੇਰੀ ਗੱਲ ਸੁਣ।
੭ ਇਕ (ਸੁੰਦਰ ਕਲਾ) ਲੜਕੀ ਬੜੀ ਤਕੜੀ ਹੈ।
੮ ਜਾਣੋ ਰੂਪ ਦੀ ਮੂਰਤੀ ਹੀ ਬਣੀ ਹੋਈ ਹੈ, ਭਾਵ ਬਹੁਤ ਹੀ ਸੁੰਦਰ ਹੈ ॥੫॥
੯ ਦੋਹਰਾ॥ ਉਸ ਦੇ ਕੋਲੋਂ ਹੀ ਰੂਪ ਲੈ ਕੇ ਬ੍ਰਹਮਾ ਨੇ ਜਾਣੋ ਅਨੇਕ ਰੂਪ ਰਚੇ ਹਨ।
੧੦ ਮੈਂ ਉਸ ਨੂੰ ਵੇਖ ਕੇ ਰੀਝ ਗਈ ਮਨ ਬਚਨ, ਕਰਮ ਅਤੇ ਵਿਚਾਰ ਸਹਿਤ ॥੬॥
੧੧ ਚੌਪਈ॥ ਉਸ ਦੀ ਸੋਭਾ ਕਹੀ ਨਹੀਂ ਜਾਂਦੀ।
੧੨ ਜਿਵੇਂ ਕੇ ਮਾਲਤੀ ਦਾ ਫੁੱਲ ਖਿੜਿਆ ਹੋਇਆ ਹੈ।
੧੩ ਉਸ ਦੀ ਸੋਭਾ ਕੌਣ ਕਹ?
੧੪ ਜਾਣੋ ਕਰੋੜਾਂ ਸੂਰਜ ਚੜੇ ਹੋਇ ਹਨ ॥੭॥
੧੫ ਇਹ ਗੱਲ ਮੁੱਲਾਂ (ਮੌਲਵੀ) ਨੇ ਸੁਣ ਲਈ।
੧੬ ਉਸ ਦੇ ਮਿਲਾਪ ਲਈ ਵਿਕਲ ਕੇ ਸਿਰ ਹਿਲਾਇਆ।
੧੭ ਇਕ ਦੇਉ ਉਸ ਵੱਲ ਭੇਜ ਦਿੱਤਾ।
੧੮ ਉਸ ਨੂੰ ਸਮੇਤ ਮੰਜ ਦੇ ਚੁੱਕ ਕੇ ਮੰਗਵਾ ਲਿਆ ॥੮॥
੧੯ ਉਸ ਸੁੰਦਰੀ ਦੀ ਕਈ ਪੇਸ਼ ਨਾ ਗਈ।
੨੦ ਮੁੱਲਾਂ ਨੇ ਉਸ ਨਾਲ ਜਬਰ ਜਨਾਹ ਕੀਤਾ।
੨੧ ਰਾਤ ਮੁੱਕੀ ਤੇ ਸਵੇਰ ਹੋ ਗਈ।
੨੨ ਫਿਰ ਉਸ ਨੂੰ ਉਸ ਦੇ ਘਰ ਪਹੁੰਚਾ ਦਿੱਤਾ ॥੯॥
੨੩ ਇਸੇ ਤਰਾ ਉਹ ਉਸ ਨੂੰ ਰੋਜ ਬੁਲਾ ਲਵੇ।
੨੪ ਸਵੇਰ ਹੁੰਦੇ ਹੀ ਵਾਪਸ ਕਰ ਦੇਵੇ।
੨੫ ਉਸ ਦੇ ਨਾਲ ਮਨ ਮਾਨਿਆ ਕਰਿਆ ਕਰੇ।
੨੬ ਤਾਂਰ੍ਹ ਤਰ੍ਹਾਂ ਦੇ ਭੋਗਾਂ ਨਾਲ ਸੰਤੁਸ਼ਟ ਹੋਵੇ ॥੧੦॥
੨੭ ਦੋਹਰਾ॥ ਦਿਓ ਵੱਲ ਤੇ ਕਾਜ਼ੀ ਵੱਲ ਤੱਕਕੇ ਉਹ ਸੁੰਦਰੀ ਬਹੁਤ ਡਰਦੀ।
੨੮ ਦੁਖੀ ਦਿਲ ਨਾਲ ਵਿਹਾਰੇ, ਪਰ ਪੇਸ਼ ਨਾ ਜਾਵੇ ॥੧੧॥
੨੯ ਚੌਪਈ॥ ਫਿਰ ਉਸ ਨੇ ਇਕ ਉਪਾਇ ਸੋਚਿਆ।
੩੦ ਇਕ ਚਿੱਠੀ ਲਿਖ ਕੇ ਆਪਣੇ ਹੱਥ ਵਿਚ ਲ ਲਈ।
੩੧ ਤੇ ਕਾਜ਼ੀ ਨਾਲ ਐਉਂ ਗੱਲ ਕੀਤੀ।
੩੨ ਮੇਰੇ ਚਿੱਤ ਵਿੱਚ ਇਕ ਚਾਹ ਹੈ ਜੋ ਚਿੱਤ ਵਿੱਚ ਹੀ ਰਹੀ (ਉਹ ਮੇਰੀ ਚਾਹ ਪੂਰੀ ਕਰ ਦੇਹ) ॥੧੨॥
੩੩ ਦੋਹਰਾ॥ ਕਾਜ਼ੀ ਦੇ ਪੁੱਛਣ ਤੇ ਕਿਹਾ ਕਿ ਮੈ ਅੱਜ ਤੱਕ ਦਿੱਲੀ ਦੇ ਬਾਦਸ਼ਾਹ ਦੇ ਮਹਿਲ ਨਹੀਂ ਵੇਖ।
੩੪ ਇਹ ਚਾਹ (ਮੈਨੂੰ ਸਤਾਉਂਦੀ ਹੈ) ਮੇਰੇ ਨਮ ਵਿੱਚ ਚੁਭੀ ਹੈ, ਐ ਕਾਜ਼ੀਆ ਦੇ ਮਾਲਕ ॥੧੩॥
੩੫ ਦਿਓ ਨੂੰ ਕਾਜ਼ੀ ਨੇ ਹੁਕਮ ਕੀਤਾ ਕਿ ਇਸ ਨੂੰ ਮਹੱਲ ਦਿਖਾ ਕੇ ਲਿਆ।
੩੬ ਫਿਰ ਮੁੜਕੇ ਐਥੇ ਹੀ ਲਿਆ ਛੱਡੀਂ ॥੧੩॥
੩੭ ਚੌਪਈ॥ ਦੇਓ ਉਸ ਨੂੰ ਉਥੇ ਲੈ ਗਿਆ।
੩੮ ਸਾਰੇ ਘਰ ਉਸ ਨੂੰ ਮਹਿਲ ਦੇ ਦਿਖਾ ਦਿੱਤੇ।
੩੯ ਬਾਦਸ਼ਾਹ ਤੇ ਉਸ ਦਾ ਪੁਤਰ ਵੀ ਦਿਖਾ ਦਿੱਤਾ।
੪੦ ਉਸ ਬਾਦਸ਼ਾਹ ਦੇ ਪੁਤਰ ਨੂੰ ਵੇਖਕੇ ਉਹ ਸੁੰਦਰੀ ਕਾਮ ਵੱਸ ਹੋ ਗਈ ॥੧੫॥
੪੧ ਜਿਸ ਦਾ ਨਾਮ ਚਿੱਤਰ ਦੇਵ ਸੀ, ਉਸ ਨੂੰ ਵੇਖਿਆ।
੪੨ ਤੇ ਹੱਥ ਵਿਚ ਲਿਖੀ ਚਿੱਠੀ ਉਸ ਅੱਗੇ ਸੁਟ ਦਿੱਤੀ।
੪੩ ਆਪ ਮੁੜਕੇ ਕਾਜ਼ੀ ਕੋਲ ਆ ਗਈ।
੪੪ ਉਧਰ (ਦਿੱਲੀ ਵਿੱਚ) ਚਿੱਤਰ ਦੇਵ ਨੇ ਚਿੱਠੀ ਖੋਲ ਕੇ ਪੜ੍ਹੀ। ੧੬॥
੪੫ ਦੋਹਰਾ॥ ਜਿਸ 'ਤੇ ਇਹ ਸਭ ਕੁਝ ਲਿਖਿਆ ਹੋਇਆ ਸੀ ਕਿ ਮੈਂ ਫਿਰੰਗ ਦੇਸ ਦੇ ਰਾਜ ਦੀ ਪੁਤਰੀ ਹਾਂ, ਪਰ ਮੈਨੂੰ ਇਹ ਦੇਉ ਚੁੱਕ ਕੇ ਲੈ ਆਉਂਦਾ ਹੈ।
੪੬ ਕਾਜ਼ੀ ਮੇਰੇ ਨਾਲ ਭੋਗ ਬਿਲਾਸ ਕਰਕੇ ਘਰ ਭੇਜ ਦਿੰਦਾ ਹੈ ॥੧੭॥
੪੭ ਮੈਂ ਦਿਲੋਂ ਤੈਨੂੰ ਚਾਹੁੰਦੀ ਹਾਂ ਇਸ ਕਰਕੇ ਇਹ ਸਭ ਕੁਝ ਸਵਾਰ ਕੇ ਲਿਖ ਦਿੱਤਾ ਹੈ।
੪੮ ਮੈਨੂੰ ਤੂੰ ਆਪਣੀ ਇਸਤਰੀ ਬਣਾ ਲੇ ਇਸ ਦਿਓ ਅਤੇ ਕਾਜ਼ੀ ਨੂੰ ਮਾਰਕੇ ॥੧੮॥
੪੯ ਚੌਪਈ॥ ਇਹ ਪੱਤ੍ਰਕਾ ਵਾਚਕੇ ਸਾਰੀ ਗੱਲ ਸਮਝ ਕੇ, ਚਿੱਤਰ ਦੇਵ ਨੇ ਮੰਤਰੀ ਬੁਲਾ ਕੇ ਬਹੁਤ ਸਾਰੇ ਜੰਤਰ ਮੰਤਰ (ਜਾਦੂ ਟੂਣੇ) ਕੀਤੇ।
੫੦ ਜਿਨ੍ਹਾਂ ਦੁਆਰਾ ਦੇਓ ਰਾਜ ਮਰ ਗਿਆ।
੫੧ ਫਿਰ ਕਾਜ਼ੀ ਨੂੰ......

---

ਗੁਆਂਢੀ ਮੁਲਕ ਬੰਗਾਲਾ ਦੇਸ਼ ਜਿਸ ਨੂੰ ਜੰਤਰਾਂ ਮੰਤਰਾਂ ਦਾ ਘਰ ਕਿਹਾ ਜਾਂਦਾ ਹੈ। ਉਥੇ ਇਕ ਵਿਧਵਾ ਇਸਤਰੀ ਨੂੰ ਨਗਨ ਅਵਸਥਾ ਵਿਚ ਜ਼ਮੀਨ ਵਿੱਚ ਗੱਡ ਕੇ ਧਰਮ ਦੇ ਠੇਕੇਦਾਰਾਂ ਦੁਆਰਾ ਉਸ ਦੇ ਸਰੀਰ ਤੇ ਪੱਥਰ ਮਾਰੇ ਗਏ। ਉਸ ਉੱਤੇ ਇਹ ਦੋਸ਼ ਲਗਾਇਆ ਕਿ ਉਸਨੇ ਕੁਰਾਨ ਦੀਆਂ ਆਇਤ ਦਾ ਅਪਮਾਨ ਕੀਤਾ ਹੈ। ਪ੍ਰੰਤੂ ਪਿੱਛੋਂ ਇਹ ਅਸਲੀਅਤ ਸਾਹਮਣੇ ਆਈ ਤਾਂ ਪਤਾ ਲਗਿਆ ਕਿ ਕਾਜ਼ੀ ਉਸ ਖੂਬਸੂਰਤ ਔਰਤ ਨਾਲ ਨਿਕਾਹ ਕਰਨਾ ਚਾਹੁੰਦਾ ਸੀ ਜਿਸ ਦੀ ਪੇਸ਼ਕਸ਼ ਨੂੰ ਇਸ ਵਿਧਵਾ ਔਰਤ ਨੇ ਠੁਕਰਾ ਦਿਤਾ ਸੀ। ਉਹ ਵਿਚਾਰੀ ਪੱਥਰਾਂ ਨਾਲ ਤਾਂ ਨਹੀਂ ਮਰੀ। ਪਰ ਆਪਣੀ ਹੋਈ ਬੇਇਜ਼ਤੀ ਕਾਰਨ ਪਿੱਛੋਂ ਜ਼ਹਿਰ ਖਾ ਕੇ ਆਤਮ ਹੱਤਿਆ ਕਰ ਗਈ। ਸ੍ਰੀ ਦਸਮੇਸ਼ ਪਾਤਸ਼ਾਹ ਨੇ ਇਹਨਾਂ ਕਾਲੇ ਕਾਮਾਂ ਦਾ ਅੰਤ ਵਿਖਾਇਆ ਹੈ ਕਿ ਉਸ ਮੌਲਵੀ ਨੂੰ ਇਕ ਦਿਨ ਦੀ ਸ਼ਕਤੀ ਦੇ ਘਮੰਡ ਪਰ ਇਹਨਾਂ ਕਾਲੇ ਕਰਮਾ ਦਾ ਦੰਡ ਕਿਵੇਂ ਯੋਜਤ ਹੋਇਆ ਤੇ ਇਸੇ ਤਰਾਂ ਨਿਰੰਤਰ ਹੁੰਦਾ ਹੈ।

ਜਿਸ ਬਾਰੇ ਬਾਬਾ ਫਰੀਦ ਜੀ ਵੀ ਮੋਮਨਾਂ ਨੂੰ ਵੰਗਾਰਦੇ ਹਨ।

(ੳ) ਫਰੀਦਾ ਜੇ ਤੂੰ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰ ਦੇਖੁ ॥੬॥

(ਅ) ਫਰੀਦਾ ਗਰਬੁ ਜਿਨਾ ਵਡਿਆਈਆਂ ਧਨਿ ਜੋਬਨ ਆਗਾਹ ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥ ੧੦੫ ॥

(ੲ) ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ ॥ ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ॥ ੨ ॥ ਤਰੁਣ ਤੇਜੁ ਪਰਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ ॥ ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ ॥ ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ ॥ ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ ॥ ੩ ॥ ਅੰਗ ੯੩ ॥ ਭਗਤ ਬੇਣੀ ਜੀ ॥

ਪਕਰਿ ਮੰਗਾਯੋ ॥ [੧]ਮੁਸਕ ਬਾਂਧਿ ਦਰਿਯਾਇ ਡੁਬਾਯੋ ॥ ੧੯ ॥ [੨]ਬਹੁਰੋ ਤੌਨ ਤ੍ਰਿਯਾ ਕੌ ਬਰਿਯੋ ॥ [੩]ਭਾਂਤਿ ਭਾਂਤਿ ਕੇ ਭੋਗਨ ਭਰਿਯੋ ॥ [੪]ਦੇਵਰਾਜ ਮੰਤ੍ਰਨ ਸੋ ਜਾਰਯੋ ॥ [੫]ਤਾ ਪਾਛੇ ਕਾਜੀ ਕੌ ਮਾਰਯੋ॥ ੨੦ ॥ [੬]ਜੋ ਚਤੁਰਾ ਰਿਤ ਚਰਿਤ ਬਨਾਯੋ ॥ [੭]ਮਨ ਮੈਂ ਚਹਯੋ ਵਹੈ ਪਤਿ ਪਾਯੋ॥ [੮]ਦੇਵ ਰਾਜ ਕੌ ਆਦਿ ਜਰਾਇਸ ॥ [੯]ਤਾ ਪਾਛੇ ਕਾਜੀ ਕਹੱ ਘਾਇਸ ॥ ੨੧ ॥ ਦੋਹਰਾ ॥ [੧੦]ਨ੍ਰਿਪ ਸੁਤ ਕੇ ਭਰਤਾ ਕਿਯੋ ਚਤੁਰਾ ਚਰਿਤ ਸੁਧਾਰਿ ॥ [੧੧]ਮਨ ਮਾਨਤ ਕੋ ਬਰੁ ਬਰਯੋ ਦੇਵ ਕਾਜਿਯਹਿ ਮਾਰਿ ॥ ੨੨ ॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਂਤੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੩੫॥੨੬੯੨॥ਅਫਜੂੰ॥

ਦੋਹਰਾ ॥ [੧੨]ਧਰਮ ਛੇਤ੍ਰ ਕੁਰਛੇਤ੍ਰ ਕੌ ਰਥ ਬਚਿੱਤ੍ਰ ਨ੍ਰਿਪ ਏਕ ॥ [੧੩]ਬਾਜ ਰਾਜ ਸੰਪਤਿ ਸਹਿਤ ਜੀਤੇ ਜੁੱਧ ਅਨੇਕ॥ ੧॥ ਚੌਪਈ ॥ [੧੪]ਭ੍ਰਮਰਮਤੀ ਤਾ ਕੀ ਬਰ ਨਾਰੀ ॥ [੧੫]ਜਨੁਕ ਚੰਦ੍ਰ ਕੌ ਚੀਰਿ ਨਿਕਾਰੀ॥ [੧੬]ਜੋਬਨ ਜੇਬ ਅਧਿਕ ਤਿਹੱ ਸੋਹੈ ॥ [੧੭]ਸੁਰ ਨਰ ਨਾਗਿ ਭੁਜੰਗਨ ਮੋਹੈ ॥ ੨ ॥ [੧੮]ਭੱਦ੍ਰ ਭਵਾਨੀ ਇਕ ਸੰਨਯਾਸੀ ॥ [੧੯]ਜਾਨੁਕ ਆਪੁ ਗੜਯੋ ਅਬਿਨਾਸੀ ॥ [੨੦]ਰਾਨੀ ਲਖਯੋ ਜਬੈ ਅਭਿਮਾਨੀ ॥ [੨੧]ਨਿਰਖਿ ਰੂਪ ਹ੍ਵੈ ਗਈ ਦਿਵਾਨੀ ॥੩॥ ਦੋਹਰਾ ॥ [੨੨]ਭੱਦ੍ਰ ਭਵਾਨੀ ਕੇ ਭਵਨ ਦੀਨੀ ਸਖੀ ਪਠਾਇ ॥ [੨੩]ਭਵਨ ਬੁਲਾਯੋ ਭੱਦ੍ਰ ਕਹ ਭ੍ਰਮਰਕਲਾ ਸੁਖ ਪਾਇ ॥ ੪ ॥ ਅੜਿਲ ॥ [੨੪]ਸੁਨਤ ਭਵਾਨੀ ਭੱਦ੍ਰ ਬਚਨ ਤਹੱ ਆਇਯੋ ॥ [੨੫]ਭ੍ਰਮਰਕਲਾ ਕੋ ਰੂਪ ਨਿਰਖਿ ਸੁਖ ਪਾਇਯੋ ॥ [੨੬]ਨਾਥ ਭਲੀ ਬਿਧਿ ਰਹੌ ਸਦਾ ਸੁਖ ਸੰਗਹੀ ॥ [੨੭]ਹੋ ਆਜੁ ਸਭੈ ਦੁਖ ਬਿਸਰੇ ਨਿਰਖਤ ਅੰਗ ਹੀ ॥੫॥ ਦੋਹਰਾ ॥ [੨੮]ਭ੍ਰਮਰ ਕਲਾ ਤਾ ਕੌ ਨਿਰਖਿ ਬਿਸਰੇ ਸੋਕ ਅਪਾਰ ॥ [੨੯]ਮੋਦ ਬਢਯੋ ਤਨ ਮੈਂ ਘਨੋ ਸੁਖੀ ਕਰੇ ਕਰਤਾਰ ॥ ੬ ॥ [੩੦]ਡਾਰੇ ਸਾਰੀ ਨੀਲ ਕੀ ਓਟ ਅਚੂਕ ਚੁਕੈਨ[1] ॥ [੩੧]ਲਗੇਂ ਅਟਿਕ ਠਾਢੇ ਰਹੈਂ ਬਡੇ ਬਿਰਹਿਯਾ ਨੈਨ ॥੭॥ ਛੰਦ ॥ [੩੨]ਪ੍ਰਥਮ ਬਿਰਹ ਹਮ ਬਰੇ ਮੂੰਡ ਅਪਨੌ ਮੂੰਡਾਯੋ ॥ [੩੩]ਬਹੁਰਿ ਬਿਰਹਿ ਕੇ ਬਰੇ ਜਟਨ ਕੋ ਸੀਸ ਰਖਾਯੋ ॥ [੩੪]ਧੂਰਿ ਸੀਸ ਮੈਂ ਡਾਰਿ ਅਧਿਕ ਜੋਗੀਸ ਕਹਾਏ ॥ [੩੫]ਜਬ ਤੇ ਬਨ ਕੌ ਗਏ ਬਹੁਰਿ ਪੁਰ ਮਾਝ ਨ ਆਏ ॥ ੮ ॥ ਛੰਦ ॥ [੩੬]ਪ੍ਰਥਮ ਅੱਤ੍ਰਿ ਰਿਖਿ ਭਏ ਬਰੀ ਅਨਸੂਆ ਜਿਨਹੂੰ[2] ॥ [੩੭]ਬਹੁਰਿ ਰਾਮ ਜੂ ਭਏ ਕਰੀ ਸੀਤਾ ਤ੍ਰਿਯ ਤਿਨਹੂੰ ॥ [੩੮]ਕ੍ਰਿਸਨ ਬਿਸਨ ਅਵਤਾਰ ਕਰੀ ਸੋਲਹ ਸੈ ਨਾਰੀ ॥ [੩੯]ਤ੍ਰਿਯਾ ਪੁਰਖ ਕੀ ਰੀਤਿ ਜਗਤ ਜਗਤੇਸ ਬਿਥਾਰੀ ॥੯॥ ਛੰਦ ॥ [੪੦]ਸੁਨਤ ਚਤੁਰਿ ਕੋ ਬਚਨ ਚਤੁਰ ਰੀਝਯੋ ਸੰਨਯਾਸੀ* ॥ [੪੧]ਹਾਵ ਭਾਵ ਕਰਿ ਬਹੁਤ ਬਿਹਸਿ

1ਭਾਵ ਜੋਗੀ ਨੇ ਨੀਲੀ ਧੋਤੀ ਆਪਣੇ ਨੇਤਰਾਂ ਅੱਗੇ ਕਰ ਲਈ ਤਾਂਕਿ ਰਾਣੀ ਦੇ ਨੇਤਰ ਮਾਰ ਨਾ ਕਰ ਸਕਣ। ਪਰ ਇਹ ਨੇਤਰ ਤਾਂ ਐਸੇ ਅਚੂਕ ਹਨ ਕਿ ਚੁਕਦੇ ਹੀ ਨਹੀਂ। ਜੇ ਤੀਰ ਦੇ ਅੱਗੇ ਹੱਥ ਕਰ ਲਿਆ ਜਾਵੇ ਤਾਂ ਤੀਰ ਦਾ ਨਿਸ਼ਾਨਾ ਚੁਕ ਨਹੀਂ ਜਾਂਦਾ। ਉਹ ਤਾਂ ਹੱਥ ਨੂੰ ਵਿੰਨ੍ਹਕੇ ਅੱਗ ਜਾਕੇ ਆਪਣਾ ਕੰਮ ਕਰ ਜਾਂਦਾ ਹੈ। ਰੂਪ ਵਾਲੇ ਨੇਤਰ ਲੁਕਾਏ ਨਹੀਂ ਲੁਕਦੇ ਮਾਰ ਕਰਨੋ ਨਹੀਂ ਚੁਕਦੇ। ਭਾਵ ਜੋਗੀ ਕਹਿੰਦਾ ਹੈ ਕਿ ਕਿਸੇ ਦੇ ਨੇਤਰਾਂ ਦਾ ਵਿੰਨਿਆਂ ਬਿਰਹੋਂ ਦਾ ਵਿਯੋਗੀ ਹੋ ਕੇ ਮੈਂ ਘਰੋਂ ਨਿਕਲ ਕੇ ਸਿਰ ਮੁਨਾ ਲਿਆ ਅਤੇ ਘਰ ਘਾਟ ਛੱਡ ਦਿਤਾ। ਜਦੋਂ ਸਿਰ ਮੁਨਾ ਕੇ ਵੀ ਬਿਰਹੋਂ ਦੇ ਵਿਯੋਗ ਨੂੰ ਮਨ ਨਾ ਸਹਿ ਸਕਿਆ, ਫਿਰ ਇਸੇ ਬਿਰਹੋਂ ਤੋਂ ਸੜ ਕੇ ਸਿਰ ਉੱਤੇ ਜਟਾਂ ਰੱਖਣੀਆਂ ਪਈਆਂ ਅਤੇ ਸਿਰ 'ਚ ਸੁਆਹ ਪਾ ਕੇ ਬਹੁਤ ਵੱਡਾ ਜੋਗੀ ਕਹਾ-ਇਆ। ਅੰਤ ਵਣਾਂ ਵਿਚ ਰਿਹਾ ਮੁੜਕੇ ਆਬਾਦੀ ਵਿਚ ਨਹੀਂ ਆਇਆ। ਭਾਵ ਇਹਨਾਂ ਨੇਤਰਾਂ ਦੀ ਮਾਰ ਦੇ ਮਰੇ ਹੋਏ ਦਾ ਮੇਰਾ ਇਹ ਹਾਲ ਹੋਇਆ ਹੈ। ਇਸ ਲਈ ਨੀਲੀ ਧੋਤੀ ਆਪਣੇ ਨੇਤਰਾਂ ਅੱਗੇ ਕਰਕੇ ਇਹ ਦੇਖਣ ਤੋਂ ਭੈਅ ਭੀਤ ਹਾਂ ਕਿ ਪਹਿਲਾਂ ਘਰੋਂ ਬੇਘਰ ਹੋ ਕੇ ਜੰਗਲਾਂ ਦੀ ਸੁਆਹ ਛਾਣ ਰਿਹਾ ਹਾਂ। ਹੁਣ ਕੋਈ ਇਸ ਤੋਂ ਵੱਡਾ ਦੁੱਖ ਨਾ ਆ ਬਣੇ।

2 ਅਤ੍ਰੈ ਰਿਸ਼ੀ ਜਿਸ ਦੀ ਅਨਸੂਆ ਇਸਤਰੀ ਸੀ ਅਤੇ ਰਿਸ਼ੀ ਦੱਤਾਤ੍ਰੇ (ਜੋ ਸੰਨਿਆਸ ਦਾ ਜਨਮਦਾਤਾ ਹੈ) ਜਿਸ ਦਾ ਪੁੱਤਰ ਸੀ। ਫਿਰ ਕੀ ਤੂੰ ਉਸ ਤੋਂ ਵੱਡਾ ਹੋ ਗਿਆ ਹੈਂ? ਜਦ ਅਤ੍ਰੈ ਰਿਸ਼ੀ ਨੇ ਗ੍ਰਹਿਸਤ ਕੀਤਾ ਹੈ ਤਾਂ ਤੈਨੂੰ ਕਿਉਂ ਨਹੀਂ ਸੋਭਦਾ?

*ਇਸ ਪ੍ਰਕਰਣ ਦਾ ਇਹ ਸਿਧਾਂਤ ਪ੍ਰਗਟ ਕਰਕੇ ਸਿੱਧ ਕਰਨਾ ਹੈ ਕਿ ਕਾਮ ਤੇ ਕਾਮਨੀ ਦੀ ਸ਼ਕਤੀ ਅੱਗੇ ਦੇਵ, ਦਾਨਵ, ਮਨੁੱਖ ਦੀ ਤਾਂ ਕੀ ਗੱਲ ਹੈ, ਵੱਡੇ ਵੱਡੇ ਮਹਾਂ ਮੁਨੀ ਵੀ ਨਾ ਬਚ ਸਕੇ। ਨਾਰਦ ਮੁਨੀ ਨੂੰ ਗੁਰੂ ਦੀ ਪਦਵੀ☞

ਪਕੜ ਕੇ ਮੰਗਵਾ ਲਿਆ (ਗ੍ਰਿਫਤਾਰ ਕਰ ਲਿਆਂਦਾ)।
੧ ਅਤੇ ਮੁੱਸ਼ਕਾਂ ਬੰਨ੍ਹਕੇ ਦਰਿਆ ਵਿੱਚ ਡੋਬ ਦਿੱਤਾ ॥੧੯॥
੨ ਫਿਰ ਉਸ ਇਸਰਤੀ ਨਾਲ ਵਿਆਹ ਕਰ ਲਿਆ (ਦਿੱਲੀ ਪਤਿ ਦੇ ਪੁੱਤਰ 'ਚਿੱਤਰ ਦੇਵ' ਨੇ)।
੩ ਹਰ ਤਰ੍ਹਾਂ ਦੇ ਖੁਸ਼ੀਆਂ ਦੇ ਭੋਗ ਮਾਨਣ ਲੱਗੇ।
੪ ਦਿਓ ਨੂੰ ਮੰਤਰਾਂ ਨਾਲ ਸਾੜ ਦਿੱਤਾ।
੫ ਦੇਉ ਦੀ ਸ਼ਕਤੀ ਖਤਮ ਕਰ ਕੇ ਕਾਜੀ ਨੂੰ ਮਾਰ ਦਿੱਤਾ ॥੨੦॥
੬ ਉਸ ਚਤਰ ਇਸਤਰੀ ਨੇ ਐਸਾ ਢੰਗ ਖੇਡਿਆ।
੭ ਕਿ ਮਨ ਮਰਜੀ ਦਾ ਪਤੀ ਪ੍ਰਾਪਤ ਕਰ ਲਿਆ।
੮ ਪਹਿਲਾਂ ਦਿਉ ਨੂੰ ਸਾੜ ਦਿੱਤਾ।
੯ ਉਸ ਦੇ ਪਿਛੋਂ ਕਾਜੀ ਨੂੰ ਖਤਮ ਕੀਤਾ ॥੨੧॥
੧੦ ਦੋਹਰਾ ॥ ਉਸ ਚਤਰ ਇਸਤਰੀ ਨੇ ਆਪਣੀ ਚੜ੍ਹਾਈ ਨਾਲ ਬਾਦਸ਼ਾਹ ਦਾ ਪੁਤਰ ਪਤੀ ਬਣਾ ਲਿਆ ਇਸ ਢੰਗ ਦੇ ਨਾਲ।
੧੧ ਮਨ ਮਰਜੀ ਦਾ ਵਰ ਪ੍ਰਾਪਤ ਕਰ ਲਿਆ ਦੇਓ ਅਤੇ ਕਾਜੀ ਦੋਹਾਂ ਨੂੰ ਮਾਰ ਕੇ ॥੨੭॥੧॥

ਇਥੇ ਇਹ ੧੩੫ਵਾਂ ਪ੍ਰਕਰਣ ਸਮਾਪਤ ਹੈ।

੧੩੫॥੨੬੯੨॥ਅਫਜੂੰ॥

---

੧੨ ਦੋਹਰਾ ॥ ਧਰਮ ਛੇਤ੍ਰ (ਕੁਲ ਛੇਤ੍ਰ=ਕਰੂਛੇਤਰ) ਦਾ ਬਚਿੱਤ੍ਰ ਰਥ ਇਕ ਰਾਜਾ ਸੀ।
੧੩ ਜਿਸ ਦੇ ਪਾਸ ਹਾਥੀ ਘੋੜੇ ਬੜੀ ਸੰਪਤੀ ਸੀ ਅਤੇ ਉਸ ਨੇ ਅਨੇਕਾਂ ਯੁੱਧ ਜਿੱਤੇ ਸਨ ॥੧॥
੧੪ ਚੌਪਈ ॥ ਭ੍ਰਮਰ ਮਤੀ ਉਸ ਦੀ ਰਾਣੀ ਸੀ।
੧੫ ਇਹ ਜਾਣੋ ਕਿ ਉਹ ਇਸਤਰੀ ਚੰਦਰਮਾਂ ਨੂੰ ਚੀਰ ਕੇ ਕੱਢੀ ਹੈ।
੧੬ ਜੋਬਨ ਦੀ ਸੋਭਾ ਉਸ ਤੇ ਬਹੁਤ ਸੋਂਹਦੀ ਸੀ।
੧੭ ਜੋ ਦੇਵ, ਮਨੁੱਖ, ਨਾਗ ਅਤੇ ਭੁਜੰਗਾਂ ਨੂੰ ਵੀ ਮੋਂਹਦੀ ਸੀ ॥੨॥
੧੮ ਇਕ ਉਥੇ ਭਦ੍ਰ ਭਵਾਨੀ ਨਾਮ ਦਾ ਸੰਨਿਆਸੀ ਸੀ।
੧੯ ਜੋ ਇਤਨਾ ਸੁੰਦਰ ਸੀ ਜਿਵੇਂ ਆਪ ਪ੍ਰਭ ਪਿਤਾ ਨੇ ਬਣਾਇਆ ਹੈ।
੨੦ ਜਦੋਂ ਉਸ ਨੂੰ ਰਾਣੀ ਨੇ ਵੇਖਿਆ ਤਾਂ ਆਪੇ ਤੋਂ ਬਾਹਰ ਹੋ ਗਈ।
੨੧ ਉਸ ਦਾ ਰੂਪ ਵੇਖਕੇ ਦਿਵਾਨੀ ਹੋ ਗਈ (ਮੋਹੀ ਗਈ) ਉਸ ਦਾ ਸੋਹਣਾ ਰੂਪ ਵੇਖ ਕੇ ॥੩॥
੨੨ ਦੋਹਰਾ ॥ ਰਾਣੀ ਨੇ ਭਦ੍ਰ ਭਵਾਨੀ ਦੇ ਕੋਲ ਇਕ ਸੇਵਕਾ (ਦਾਸੀ) ਭੇਜ ਦਿੱਤੀ।
੨੩ ਐ ਭਦ੍ਰ ਭਵਾਨੀ ਜੀ, ਤੈਨੂੰ ਭ੍ਰਮਕਲਾ ਰਾਣੀ ਨੇ ਆਪਣੇ ਘਰ ਬੁਲਾਇਆ ਹੈ ਸੁਖ ਨਾਲ ॥੪॥
੨੪ ਅੜਿੱਲ ॥ ਭਦ੍ਰ ਭਵਾਨੀ ਇਹ ਗੱਲ ਸੁਣ ਕੇ ਉਥੇ ਆ ਗਿਆ।
੨੫ ਰਾਣੀ ਭ੍ਰਮਰਕਲਾ ਦਾ ਰੂਪ ਵੇਖ ਕੇ ਬੜਾ ਸੁਖ ਹਾਸਲ ਕੀਤਾ (ਭੱਦ੍ਰ ਭਵਾਨੀ ਸੰਨਿਆਸੀ ਨੇ)।
੨੬ ਰਾਣੀ ਕਹਿੰਦੀ ਹੈ ਕਿ ਐ ਨਾਥ ਜੀ ਚੰਗੀ ਤਰ੍ਹਾਂ ਸੁਖ ਨਾਲ ਰਹੋ।
੨੭ ਮੈਨੂੰ ਸਾਰੇ ਦੁੱਖ ਭੁੱਲ ਗਏ ਹਨ ਤੇਰੇ ਅੰਗ ਵੇਖ ਕੇ ॥੫॥
੨੮ ਦੋਹਰਾ ॥ ਭ੍ਰਮਕਲਾ ਦੇ ਉਸ ਨੂੰ ਵੇਖ ਕੇ ਬਹੁਤ ਸਾਰੇ ਸ਼ੋਕ ਭੁੱਲ ਗਏ।
੨੯ ਦਿਲ ਵਿੱਚ ਬਹੁਤ ਖੁਸ਼ੀ ਹੋਈ ਦਿਲ ਵਿੱਚ ਕਿਹਾ ਰੱਬ ਸੁਖ ਰੱਖੇ ॥੬॥
੩੦ ਜਿਸ ਵੇਲੇ ਉਹ ਰਾਣੀ ਨੇਤ੍ਰਾਂ ਨਾਲ ਪੂਰੀ ਤਰ੍ਹਾਂ ਵੇਖਦੀ ਸੀ, ਨਾ ਵੇਖਣ ਵਾਲੇ ਵੀ ਚੁਕੰਨੇ ਹੋਕੇ ਉਸ ਵੱਲ ਤੱਕਣ ਲੱਗ ਜਾਂਦੇ।
੩੧ ਵੇਖਣ ਵਾਲੇ ਉਸ ਵੱਲ ਵੇਖਦੇ ਹੀ ਰਹਿ ਜਾਂਦੇ, ਜਾਣੋ ਉਸ ਦੇ ਬ੍ਰਿਹਾ ਦੇ ਤੀਰਾਂ ਨਾਲ ਵਿੰਨੇ ਗਏ ਹਨ ॥੭॥
੩੨ ਛੰਦ ॥ ਜੋਗੀ ਕਹਿੰਦਾ ਹੈ ਕਿ ਐ ਰਾਣੀ ਪਹਿਲਾਂ ਅਸੀ ਇਸ ਬਿਰਹਾ ਨਾਲ ਵਿੰਨੇ ਗਏ ਸੀ ਜਿਸ ਲਈ ਮੈਂ ਸਿਰ ਮੁਨਾ ਲਿਆ।
੩੩ ਫਿਰ ਬਿਰਹਾ ਦੀ ਲਗਨ ਲੱਗ ਗਈ, ਸਿਰ 'ਤੇ ਜਟਾਂ ਰੱਖ ਕੇ ਸੰਨਿਆਸੀ ਹੋ ਗਿਆ।
੩੪ ਸਿਰ ਵਿਚ ਸੁਆਹ ਪਾ ਕੇ ਜੋਗੀ ਕਹਾਇਆ।
੩੫ ਜਦ ਤੋਂ ਘਰ ਤਿਆਗ ਕੇ ਜੰਗਲ ਵਿਚ ਗਿਆ ਹਾਂ, ਮੁੜ ਕੇ ਪਿੰਡ ਵਿਚ ਨਹੀਂ ਆਇਆ ॥੮॥
੩੬ ਛੰਦ ॥ ਜਿਸ ਦੇ ਉਤਰ ਵਿਚ ਰਾਣੀ ਕਹਿੰਦੀ ਹੈ ਕਿ ਸਭ ਤੋਂ ਪਹਿਲਾਂ ਅਤ੍ਰਿ ਰਿਸ਼ੀ ਜੀ ਹੋਏ ਸਨ, ਜਿਸ ਨੇ ਅਨਸੂਆ ਨਾਲ ਸ਼ਾਦੀ ਕੀਤੀ ਹੋਈ ਸੀ।
੩੭ ਫਿਰ ਰਾਮ ਚੰਦ੍ਰ ਹੋਇਆ, ਉਸਨੇ ਸੀਤਾ ਨਾਲ ਵਿਆਹ ਕਰਵਾਇਆ।
੩੮ ਕ੍ਰਿਸ਼ਨ ਬਿਸ਼ਨੂੰ ਦਾ ਅਵਤਾਰ ਸੀ, ਜਿਸ ਨੇ ਸੋਲ੍ਹਾਂ ਸੌ ਇਸਤ੍ਰੀ ਕੀਤੀ ਸੀ।
੩੯ ਇਸਤਰੀ ਪੁਰਸ਼ ਦੀ ਰੀਤ ਤਾਂ ਜਗਤ ਦੇ ਕਰਤਾ ਨੇ ਜਗਤ ਵਿਚ ਆਪ ਚਲਾਈ ਹੈ ॥੯॥
੪੦ ਛੰਦ॥ ਉਸ ਚਾਲਾਕ ਇਸਤਰੀ ਦੀਆਂ ਗੱਲਾਂ ਸੁਣ ਕੇ ਸੰਨਿਆਸੀ ਉਸ ਨਾਲ ਸਹਿਮਤ ਹੋ ਗਿਆ।
੪੧ ਰਾਣੀ ਨੇ ਹਾਵ ਭਾਵ ਦਿਖਾਕੇ ਉਸ ਨੂੰ ਗੱਲਾਂ ਨਾਲ.....

---

☛ਹਾਸਲ ਸੀ ਅਤੇ ਮੁਨੀਆਂ ਦਾ ਸਿਰਮੌਰ ਮੰਨਿਆਂ ਜਾਂਦਾ ਸੀ। ਪਰ ਵਿਸ਼ਵ ਮੋਹਣੀ ਨੂੰ ਤੱਕ ਕੇ ਫਿਸਲ ਗਿਆ ਸੀ। ਵਿਸ਼ਵ ਮੋਹਣੀ ਦੇ ਵਿਆਹ ਲਈ ਸਵੰਬਰ ਰਚਿਆ ਗਿਆ ਸੀ। ਨਾਰਦ ਸ੍ਰੀ ਵਿਸ਼ਨੂੰ ਜੀ ਪਾਸ ਗਏ ਅਤੇ ਕਿਹਾ ਕਿ ਮੇਰੀ ਸ਼ਕਲ ਇਹੋ ਜਿਹੀ ਬਣਾ ਦਿਤੇ ਜਿਹੋ ਜਿਹੀ ਪੰਡਾਲ ਵਿਚ ਹੋਰ ਕਿਸੇ ਦੀ ਵੀ ਨਾ ਹੋਵੇ। ਤਾਂ ਕਿ ਵਿਸ਼ਵ ਮੋਹਣੀ ਮੈਨੂੰ ਪਸੰਦ ਕਰ ਕੇ, ਜੈ ਮਾਲਾ ਮੇਰੇ ਹੀ ਗਲੇ ਵਿਚ ਪਾ ਦੇਵੇ। ਇਹ ਗੱਲ ਵਿਸ਼ਨੂੰ ਜੀ ਨੂੰ ਮਨਜ਼ੂਰ ਨਹੀਂ ਸੀ। ਇਸ ਲਈ ਵਿਸ਼ਨੂੰ ਜੀ ਨੇ ਨਾਰਦ ਦਾ ਮੂੰਹ ਬਾਂਦਰ ਜਿਹਾ ਬਣਾ ਦਿਤਾ। ਹੁਣ ਨਾਰਦ ਜੀ ਬੜੇ ਪ੍ਰਸੰਨ ਸਨ ਕਿ ਵਿਸ਼ਵ ਮੋਹਣੀ ਮੈਨੂੰ ਹੀ ਵਰੇਗੀ। ਜਦ ਸਾਰੇ ਮਹਿਮਾਨ ਇਕ ਥਾਂ ਜੁੜਕੇ ਬੈਠ ਗਏ ਤੇ ਵਿਸ਼ਵ ਮੋਹਣੀ ਹਾਰ ਹੱਥਾਂ ਵਿਚ ਲੈ ਕੇ ਵਰ ਪਸੰਦ ਕਰਨ ਆਈ ਤਾਂ ਨਾਰਦ ਨੇ ਉੱਚਾ ਹੋ ਮੂੰਹ ਦਿਖਾਉਣਾ ਚਾਹਿਆ, ਤਾਂ ਕਿ ਮੇਰੇ ਮੂੰਹ ਦੀ ਸੁੰਦਰਤਾ ਤਕਕੇ ਹੋਰ ਕਿਸੇ ਦੇ ਗਲੇ ਵਿਚ ਹਾਰ ਨਹੀਂ ਪਏਗੀ। ਸਿੱਧੀ ਮੇਰੇ ਕੋਲ ਆਕੇ ਮੇਰੇ ਹੀ ਗਲੇ ਵਿਚ ਹਾਰ ਪਾਵੇਗੀ ਅਤੇ ਮੈਂ ਵਿਸ਼ਵ ਮੋਹਣੀ ਨੂੰ ਵਿਆਹ ਕੇ ਲੈ ਜਾਵਾਂਗਾ। ਪਰ ਜਦ ਵਿਸ਼ਵ ਮੋਹਣੀ ਨੇ ਉਸਦਾ ਬਾਂਦਰ ਜਿਹਾ ਮੂੰਹ ਦੇਖਿਆ ਤਾਂ ਉਹ ਪਿਛਾਂਹ ਮੁੜ ਗਈ ਕਿ ਕੋਈ ਰਾਖਸ਼ ਵਿਚ ਆ ਬੈਠਾ ਹੈ। ਇਸ ਤਰ੍ਹਾਂ ਤਿੰਨ ਵਾਰੀ ਹੋਇਆ। ਉਥੇ ਬੈਠੇ ਸ਼ਿਵਜੀ ਦੇ ਗਣ ਨਾਰਦ ਵੱਲ ਵੇਖ ਕੇ ਹੱਸ ਰਹੇ ਸਨ। ਉਹਨਾਂ ਨਾਰਦ ਨੂੰ ਕਿਹਾ ਕਿ ਪਾਣੀ ਦੇ ਛੱਪੜ ਵਿਚ ਆਪਣਾ ਮੂੰਹ ਵੇਖ ਕੇ ਆ ਕਿ ਕੀ ਇਹ ਮੂੰਹ ਵਿਸ਼ਵ ਮੋਹਣੀ ਦੇ ਵਰ ਯੋਗ ਹੈ? ਜਿਸ ਤੇ ਨਾਰਦ ਨੇ ਵਿਸ਼ਨੂੰ ਜੀ ਨੂੰ ਸਰਾਪ ਦੇ ਦਿੱਤਾ ਸੀ। ਭ੍ਰਮਰ ਮਤੀ ਰਾਣੀ ਨੇ ਰਿਸ਼ੀ ਅਤ੍ਰਿ ਅਤੇ ਅਨਸੂਆ ਦਾ ਪ੍ਰਮਾਣ ਇਸ ਲਈ ਵਰਤਿਆ ਸੀ, ਕਿਉਂਕਿ ਉਹਨਾਂ ਦਾ ਪੁੱਤਰ ਦੱਤਾਤ੍ਰੇ ਸੰਨਿਆਸ ਦਾ ਜਨਮਦਾਤਾ ਹੈ। ਉਸ ਤੋਂ ਉਪਰ ਸੰਨਿਆਸੀਆਂ ਲਈ ਹੋਰ ਪਦਵੀ ਹੀ ਨਹੀਂ, ਪਰ ਇਸ ਗੱਲ ਦਾ ਕਿਸੇ☛

ਇਕ ਗਾਥ ਪ੍ਰਕਾਸੀ ॥ [੧]ਸੁਨੁ ਸੰਦਰਿ ਤਵ ਰੂਪ ਅਧਿਕ ਬਿਧਿ ਆਪੁ ਬਨਾਯੋ ॥ [੨]ਹੋ ਤਾ ਤੇ ਹਮਰੋ ਚਿੱਤ ਤੁਮੈਂ ਲਖਿ ਅਧਿਕ ਲੁਭਾਯੋ ॥ ੧੦ ॥ ਦੋਹਰਾ ॥ [੩]ਭ੍ਰਮਰਕਲਾ ਏ ਬਚਨ ਕਹਿ ਤਾਂ ਕੇ ਸਤਹਿ ਟਰਾਇ ॥ [੪]ਬਹੁਰਿ ਭੋਗਿ ਤਾ ਸੋਂ ਕਰਯੋ ਅਧਿਕ ਹ੍ਰਿਦੈ ਸੁਖ ਪਾਇ ॥ ੧੧ ॥ [੫]ਭਾਂਤਿ ਭਾਂਤਿ ਚੁੰਬਨ ਕਰੇ ਆਸਨ ਕਰੇ ਅਨੇਕ ॥ [੬]ਰਤਿ ਮਾਨੀ ਰੁਚਿ ਮਾਨਿਕੈ ਸੋਕ ਨ ਰਹਿਯੋ ਏਕ ॥੧੨॥ [੭]ਰਥ ਬਚਿੱਤ੍ਰ ਰਾਜਾ ਤਹਾਂ ਤੁਰਤ ਪਹੂੰਚਯੋ ਆਇ ॥ [੮]ਭੇਦ ਸੁਨਤ ਰਾਨੀ ਜਰੀ ਚਿਤ ਮੈਂ ਅਧਿਕ ਲਜਾਇ ॥ ੧੩ ॥ ਚੌਪਈ ॥ [੯]ਦੇਗ ਬਿਖੈ ਤਾ ਕੋ ਬੈਠਾਰਯੋ ॥ [੧੦]ਸਭ ਹੀ ਮੂੰਦਿ ਰੋਜਨਹਿ ਡਾਰਯੋ ॥ [੧੧]ਪੈਠਨ ਪਵਨ ਨ ਤਾਂ ਮੈਂ ਪਾਵੈ ॥ [੧੨]ਬੂੰਦ ਬਾਰਿ ਤਿਹੱ ਬੀਚ ਨ ਜਾਵੈ ॥ ੧੪ ॥ [੧੩]ਜਿਵਰਨ ਸੋਂ ਤਿਹੱ ਦ੍ਰਿੜ ਗਹਿ ਲਯੋ ॥ [੧੪]ਬਹੁਰੋ ਰਾਖਿ ਨਦੀ ਮੈ ਦਯੋ ॥ [੧੫]ਬਾਂਧਿ ਤੂੰਬਰੀ ਤਾ ਪਰ ਲੀਨੀ ॥ [੧੬]ਜਾ ਤੇ ਜਾਇ ਦੇਗ ਸੋ ਚੀਨੀ ॥੧੫॥ [੧੭]ਤਬ ਲੌ ਰਾਵ ਤਹਾਂ ਗਯੋ ਆਈ ॥ [੧੮]ਉਠਿ ਰਾਨੀ ਅਤਿ ਕਰੀ ਬਡਾਈ ॥ [੧੯]ਜੌ ਤੁਮ ਭੂਪ ਅਚੂਕ ਕਹਾਵੋ ॥ [੨੦]ਯਾ ਤੁਮਰੀ ਕਹੱ ਬਿਸਿਖ ਲਗਾਵੋ ॥ ੧੬ ॥ [੨੧]ਤਬ ਰਾਜੈ ਤਿਹ ਤੀਰ ਲਗਾਯੋ ॥ [੨੨]ਭੱਦ੍ਰ ਭਵਾਨੀ ਅਤਿ ਡਰ ਪਾਯੋ ॥ [੨੩]ਮੋ ਕਹੱ ਆਜੁ ਰਾਵ ਯਹ ਲਹਿ ਹੈ॥ [੨੪]ਜਾਨੋ ਕਹਾ ਕੋਪ ਕਰਿ ਕਹਿ ਹੈ ॥੧੭॥ ਦੋਹਰਾ ॥ [੨੫]ਤਬ ਰਾਜਾ ਹਰਖਤ ਭਯੋ ਤੁਮਰੀ ਤੀਰ ਲਗਾਇ ॥ [੨੬]ਧੰਨਯ ਧੰਨਯ ਰਾਨੀ ਕਹਯੋ ਮੁਖ ਤੇ ਮੋਦ ਬਢਾਇ॥ ੧੮ ॥ [੨੭]ਤਬ ਰਾਜਾ ਗ੍ਰਿਹ ਕੋ ਗਯੋ ਸਕਯੋ ਭੇਦ ਨਹਿ ਚੀਨ॥ [੨੮]ਇਹ ਛਲ ਸੋਂ ਛੈਲੀ ਛਲਯੋ ਰਾਨੀ ਅਧਿਕ ਪ੍ਰਬੀਨ ॥ ੧੯ ॥ [੨੯]ਪ੍ਰਥਮ ਭੋਗ ਤਾ ਸੋ ਕਰਿਯੋ ਬਹੁਰਿ ਦੇਗ ਮੈ ਡਾਰਿ ॥ [੩੦]ਪੁਨਿ ਬਚਿੱਤ੍ਰ ਰਥ ਕੋ ਛਲਯੋ ਐਸੋ ਚਰਿਤ ਸੁਧਾਰਿ ॥ ੨੦ ॥ ਚੌਪਈ ॥ [੩੧]ਪ੍ਰਥਮ ਤੀਰ ਤੁੱਮਰਹਿ ਲਗਵਾਯੋ ॥ [੩੨]ਬਹੁਰਿ ਭਵਾਨੀ ਭੱਦ੍ਰ ਡਰਾਇਯੋ ॥ [੩੩]ਬਹੁਰਿ ਦੇਗ ਤੇ ਕਾਢਿ ਮੰਗਾਯੋ॥ [੩੪]ਪੁਨਿ ਤ੍ਰਿਯ ਤਾ ਸੌ ਕੇਲ ਕਮਾਯੋ॥ ੨੧ ॥ ਦੋਹਰਾ ॥ [੩੫]ਇਹ ਛਲ ਸੌ ਛਲਿ ਰਾਵ ਕੌ ਤਾ ਸੌ ਕੇਲ ਕਮਾਇ ॥ [੩੬]ਬਹੁਰਿ ਭਵਾਨੀ ਭੱਦ੍ਰ ਕੌ ਦੀਨੋ ਧਾਮ ਪਠਾਇ ॥੨੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛੱਤੀਸਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੩੬॥੨੭੧੪॥ਅਫਜੂੰ॥

ਦੋਹਰਾ ॥ [੩੭]ਮਛਲੀ ਬੰਦਰ[1] ਕੋ ਰਹੈ ਦ੍ਰੁਪਦ ਦੇਵ ਬਡਭਾਗ ॥ [੩੮]ਸੂਰਬੀਰ ਜਾ ਕੇ ਸਦਾ ਰਹੈਂ ਚਰਨ ਸੌ ਲਾਗ ॥੧॥ ਚੌਪਈ ॥ [੩੯]ਤਿਨਿਕ ਜਗਯ ਕੋ ਬਯੋਤ ਬਨਾਯੋ ॥ [੪੦]ਸਭ ਬਿਪ੍ਰਨ ਕੋ ਧਾਮ ਬੁਲਾਯੋ ॥ [੪੧]ਖਾਨ ਪਾਨ ਤਿਨ ਕੋ ਬਹੁ

1 ਦ੍ਰੋਪਤੀ ਦੇ ਪਿਤਾ ਦਾ ਸ਼ਹਿਰ ਜੋ ਮਦਰਾਸ (ਚੇਨਈ) ਤੋਂ ੨੧ ਮੀਲ ਉੱਤਰ ਵੱਲ ਕ੍ਰਿਸ਼ਨਾ ਜਿਲੇ ਵਿਚ ਹੈ ।

☛ ਨੂੰ ਗਿਆਨ ਹੀ ਨਹੀਂ ਕਿ ਦੱਤਾਤ੍ਰੈ ਜੀ ਅਨਸੂਆ ਦੇ ਉਦਰ ਤੋਂ ਨਹੀਂ ਸੀ ਪੈਦਾ ਹੋਏ । ਪੂਰਵ ਲੇਖ ਹੈ ਅਤੇ ਸ੍ਰੀ ਦਸਮੇਸ਼ ਜੀ ਵੀ 'ਦੱਤ ਅਵਤਾਰ' ਦੀ ਕਥਾ ਵਿਚ ਲਿਖਦੇ ਹਨ ਕਿ ਅਨਸੂਆ ਨੇ ਵਿਆਹ ਤੋਂ ਪਹਿਲਾਂ ਹੀ ਇਹ ਸ਼ਰਤ ਰੱਖੀ ਸੀ ਕਿ ਮੈਂ ਵਿਆਹ ਉਸ ਪੁਰਸ਼ ਨਾਲ ਕਰਨਾ ਹੈ ਜੋ ਮੇਰੇ ਨਾਲ ਸਰੀਰਕ ਸੰਬੰਧ ਨਾ ਕਰੇ, ਪਰ ਹੋਰ ਮੈਂ ਪੂਰੀ ਸੇਵਾ ਕਰਾਂਗੀ । ਇਸ ਸ਼ਰਤ ਨੂੰ ਮੰਨ ਕੇ ਸ੍ਰੀ ਅਤ੍ਰੈ ਰਿਸ਼ੀ ਨੇ ਵਿਆਹ ਕਰਵਾਇਆ ਸੀ ਅਤੇ ਦੋਨੋਂ ਬ੍ਰਹਮਚਾਰੀ ਜੀਵਨ ਬਤੀਤ ਕਰਦੇ ਸਨ । ਇਕ ਦਿਨ ਬ੍ਰਹਮਾ ਜੀ ਆਪਣੇ ਪੋਤਰੇ ਰਿਸ਼ੀ ਅਤ੍ਰੈ ਜੀ ਦੇ ਘਰ ਆਏ ਤਾਂ ਅਨਸੂਆ ਨੇ ਬ੍ਰਹਮਾ ਜੀ ਦੇ ਚਰਨਾਂ ਵਿਚ ਸੀਸ ਨਿਵਾਇਆ ਤਾਂ ਬ੍ਰਹਮਾਂ ਜੀ ਨੇ ਪੁੱਤਰ ਦਾਨ ਦਾ ਵਰ ਦੇ ਦਿਤਾ । ਜਿਸ ਤੇ ਅਨਸੂਆ ਦੁਖੀ ਹੋਈ ਅਤੇ ਕਿਹਾ ਕਿ ਮੇਰੇ ਪੁੱਤਰ ਕਿਵੇਂ ਹੋ ਸਕਦਾ ਹੈ, ਜਦ ਮੈਂ ਪੁਰਸ਼ ਨਾਲ ਭੋਗ ਹੀ ਨਹੀਂ ਕਰਨਾ । ਉਸਨੇ ਦੁਖੀ ਹੋ ਕੇ ਹੱਥ ਨਾਲ ਹੱਥ ਮਲਿਆ, ਜਿਸ ਵਿਚੋਂ ਦੱਤਾਤ੍ਰੈ ਰਿਸ਼ੀ ਦਾ ਜਨਮ ਹੋਇਆ । ਜਿਸ ਦਾ ਮੂਲ ਇਤ੍ਰੰ ਹੈ :-

ਤਬ ਕੋਪ ਕੈ ਮੁਨਿ ਨਾਰਿ ॥ ਸਿਰ ਕੇਸ ਜਟਾ ਉਪਾਰ ॥
ਕਰਿ ਸੌ ਜਬੈ ਕਰ ਮਾਰ ॥ ਤਬ ਲੀਨ ਦੱਤ ਅਵਤਾਰ ॥੩੩॥(ਅੰਗ ੬੩੭)

ਪ੍ਰੰਤੂ ਭ੍ਰਮਰ ਮਤੀ ਦਾ ਤੀਰ ਚੱਲ ਗਿਆ ਤੇ ਭੱਦ੍ਰ ਭਵਾਨੀ ਸੰਨਿਅਸੀ ਆਪਣੇ ਸਵੈ ਧਰਮ ਤੋਂ ਡੋਲ ਗਿਆ । ਸੰਸਾਰ ਵਿਚ ਚੰਦ ਹਸਤੀਆਂ ਹੀ ਹਨ ਜੋ ਇਸਤਰੀ ਨੂੰ ਪਾ ਕੇ ਕਾਮ 'ਤੇ ਜਿੱਤ ਪ੍ਰਾਪਤ ਕਰ ਸਕੀਆਂ ਹਨ । ਇਕ ਗੁਰੂ ਨਾਨਕ ਜੋਤ ਹੈ ਜਿਸ ਨੂੰ ਕੋਈ ਡੁਲਾ ਨਹੀਂ ਸਕਿਆ । ਜੇ ਗੁਰੂ ਨਾਨਕ ਦੇਵ ਜੀ ਦੀ ਨਾਭ ਕੰਵਲ ਨੇ ਪ੍ਰੀਖਿਆ ਕੀਤੀ ਤਾਂ ਕਾਮਯਾਬ ਹੋਏ । ਜੋ ☛

ਵੱਸ ਵਿਚ ਕਰ ਲਿਆ ਅਤੇ ਬੋਲਿਆ।

੧ ਕਿ ਐ ਸੁੰਦਰੀ ਤੇਰੇ ਤੇ ਇਤਨਾ ਰੂਪ ਵਿਧਾਤੇ ਨੇ ਆਪ ਬਣਾਇਆ ਹੈ।

੨ ਇਸ ਕਰਕੇ ਮੇਰਾ ਚਿੱਤ ਤੈਨੂੰ ਵੇਖ ਕੇ ਲੁਭਾਇਮਾਨ ਹੋ ਗਿਆ ਹੈ ॥੧੦॥

੩ ਦੋ: ॥ ਭ੍ਰਮਰ ਕਲਾ ਨੇ ਇਹ ਗੱਲਾਂ ਕਹਿ ਕੇ ਸੰਨਿਆਸੀ ਦਾ ਸਤ ਭੰਗ ਕਰ ਦਿੱਤਾ।

੪ ਉਸ ਨਾਲ ਵਿਹਾਰੀ ਬੜੀ ਪ੍ਰਸੰਨਤਾ ਦੇ ਨਾਲ ॥੧੧॥

੫ (ਹੁਣ ਉਸ ਸੰਨਿਆਸੀ ਨੂੰ ਸੰਨਿਆਸ ਤਾਂ ਭੁੱਲ ਗਿਆ) ਉਸਦੇ ਨਾਲ ਅਨੇਕ ਕਲੋਲ ਕੀਤੇ।

੬ ਦੋਹਾਂ ਨੇ ਸਮੂਹਕ ਭੋਗ ਬਿਲਾਸ ਕੀਤੇ ਦਿਲ ਵਿਚ ਇਕ ਵੀ ਦੁੱਖ ਯਾਦ ਨਾ ਰਿਹਾ ॥੧੨॥

੭ ਇਤਨੇ ਨੂੰ ਰਥ ਬਚਿਤਰ ਰਾਜਾ ਉਸ ਵੇਲੇ ਆਉਂਦਾ ਦਿਸਿਆ।

੮ ਜਿਸ ਵੇਲੇ ਰਾਣੀ ਨੂੰ ਰਾਜੇ ਦੇ ਆਉਣ ਦੀ ਖਬਰ ਮਿਲੀ ਤਾਂ ਰਾਣੀ ਡਰੀ ਤੇ ਲੱਜਿਆਵਾਨ ਹੋ ਗਈ ॥੧੩॥

੯ ਚੌਪਈ ॥ ਨਾਥ ਨੂੰ ਝੱਟ ਇਕ ਦੇਗ ਵਿਚ ਬਿਠਾ ਦਿੱਤਾ

੧੦ ਉਪਰੋਂ ਚੰਗੀ ਤਰ੍ਹਾਂ ਢੱਕਣ ਦੇ ਕੇ ਬੰਦ ਕਰ ਦਿੱਤਾ।

੧੧ ਐਸਾ ਬੰਦ ਕੀਤਾ ਕਿ ਤਰਦੇ ਹੋਇ ਹਵਾ ਵੀ ਉਸ ਵਿਚ ਨਾ ਜਾਵੇ।

੧੨ ਪਾਣੀ ਇਕ ਤੁਪਕਾ ਵੀ ਉਸ ਵਿਚ ਨਾ ਜਾਵੇ ॥੧੪॥

੧੩ ਨਰੋਏ ਰੱਸੇ ਨਾਲ ਕਸ ਕੇ ਬੰਨਿਆ ਅਤੇ

੧੪ ਫਿਰ (ਚੱਲਦੇ ਪਾਣੀ) ਨਦੀ ਵਿਚ ਰੱਖ ਦਿੱਤਾ।

੧੫ ਉਸ ਦੇ ਉਪਰ ਇਕ ਤੂੰਬੀ ਬੰਨ ਦਿੱਤੀ।

੧੬ ਜਿਸ ਦੇ ਨਾਲ ਉਹ ਦੇਗ ਵੇਖੀ ਜਾਂਦੀ ਸੀ ਭਾਵ ਪਹਿ-ਚਾਨਣ ਲਈ ਤੂੰਬੀ ਬੰਨੀ ॥੧੫॥

੧੭ ਇਤਨੇ ਨੂੰ ਰਾਜਾ ਉਥੇ ਪਹੁੰਚ ਗਿਆ।

੧੮ ਰਾਣੀ ਨੇ ਉਠਕੇ ਰਾਜੇ ਦੀ ਵਡਿਆਈ ਕੀਤੀ।

੧੯ ਐ ਰਾਜਾ ਜੇ ਤੂੰ ਨਿਸ਼ਾਨੇ ਤੋਂ ਨਾ ਚੁੱਕਣ ਵਾਲਾ ਕਹਾ-ਉਂਦਾ ਹੈਂ ਭਾਵ ਜੇ ਤੂੰ ਵਧੀਆ ਤੀਰ ਅੰਦਾਜ ਹੈਂ।

੨੦ ਤਾਂ ਤੂੰ ਉਸ ਤੂੰਬੀ ਤੇ ਤੀਰ ਲਾਕੇ ਦੇਖ। ੬੧॥

੨੧ ਰਾਣੀ ਦੇ ਕਹੇ ਤੇ ਰਾਜੇ ਨੇ ਤੂੰਬੀ ਵਿਚ ਤੀਰ ਮਾਰਿਆ।

੨੨ ਵਿਚ ਬੈਠਾ ਭੱਦ੍ਰ ਭਵਾਨੀ ਨਾਥ ਬੜਾ ਡਰ ਰਿਹਾ ਸੀ।

੨੩ ਮੈਨੂੰ ਅੱਜ ਇਹ ਰਾਜਾ ਪਕੜ ਲਏਗਾ।

੨੪ ਪਤਾ ਨਹੀਂ ਗੁੱਸਾ ਕਰਕੇ ਕੀ ਕਹੇ ਜਾਂ ਕਰੇ? ॥੧੭॥

੨੫ ਦੋਹਰਾ॥ ਰਾਜਾ ਉਸ ਤੂੰਬੀ ਪਰ ਤੀਰ ਮਾਰਕੇ (ਨਿਸ਼ਾਨਾ ਲਾ ਕੇ) ਬੜਾ ਖੁਸ਼ ਹੋਇਆ।

੨੬ ਰਾਣੀ ਨੇ ਰਾਜੇ ਨੂੰ ਧੰਨ ਕਿਹਾ ਮੂੰਹ ਤੋਂ ਹੱਸਕੇ ॥੧੮॥

੨੭ ਰਾਜਾ ਇਤਨਾ ਕੁ ਸੁਗਲ ਕਰਕੇ ਆਪਣੇ ਅਸਥਾਨ ਤੇ ਚਲਾ ਗਿਆ ਭੇਤ ਉਸ ਨੇ ਕੁਝ ਜਾਂ ਜਾਣਿਆਂ।

੨੮ ਇਸ ਚਲਾਕੀ ਨਾਲ ਉਸ ਚਤਰ ਰਾਣੀ ਨੇ ਰਾਜੇ ਨੂੰ ਛਲ ਲਿਆ ॥੧੯॥

੨੯ ਪਹਿਲਾਂ ਉਸ ਸੰਨਿਆਸੀ ਨਾਲ ਭੋਗ ਕੀਤਾ ਫਿਰ ਦੇਗ ਵਿਚ ਪਾ ਦਿੱਤਾ।

੩੦ ਫਿਰ ਰਾਜੇ ਬਚਿਤ੍ਰ ਰਥ ਨੂੰ ਧੋਖਾ ਦਿੱਤਾ ਇਸ ਢੰਗ ਦੇ ਨਾਲ ॥੨੦॥

੩੧ ਚੌ:॥ ਪਹਿਲਾਂ ਰਾਜੇ ਤੋਂ ਤੂੰਬੀ ਉਤੇ ਤੀਰ ਮਰਾਇਆ।

੩੨ ਜਿਸ ਨਾਲ ਭਵਾਨੀ ਨਾਥ ਨੂੰ ਡਰਾ ਦਿੱਤਾ।

੩੩ ਫਿਰ ਦੇਗ ਨੂੰ ਕਢਾਕੇ ਮੰਗਵਾ ਲਿਆ।

੩੪ ਫਿਰ ਉਸ ਇਸਤਰੀ ਨੇ ਕੇਲ ਕਮਾਯਾ ॥੨੧॥

੩੫ ਦੋ: ॥ ਇਸ ਧੋਖੇ ਨਾਲ ਰਾਜੇ ਨੂੰ ਛਲ ਲਿਆ ਫਿਰ ਉਸ ਜੋਗੀ ਨਾਲ ਵਿਹਾਰ ਕੀਤਾ।

੩੬ ਫਿਰ ਭਵਾਨੀ ਨਾਥ ਨੂੰ ਘਰ ਤੋਂ ਤੋਰ ਦਿੱਤਾ॥੨੩॥੧॥

ਇਥੇ ਇਹ ੧੩੬ਵਾਂ ਪ੍ਰਕਰਣ ਸਮਾਪਤ ਹੈ।

੧੩੬॥੨੭੧੪॥ਅਫਜੂੰ॥

---

੩੭ ਦੋਹਰਾ॥ ਮਛਲੀ ਬੰਦਰ ਵਿਖੇ ਦਰੁਪਦ ਦੇਵ ਵੱਡੇ ਭਾਗ ਵਾਲਾ ਰਾਜਾ ਰਹਿੰਦਾ ਸੀ।

੩੮ ਵੱਡੇ ਵੱਡੇ ਸੂਰਬੀਰ ਯੋਧੇ ਉਸ ਦੇ ਪੈਰਾ ਨਾਲ ਲੱਗੇ ਰਹਿੰਦੇ ਸਨ (ਭਾਵ ਆਗਿਆਕਾਰ ਸਨ) ॥੧॥

੩੯ ਚੌ: ॥ ਉਸ ਨੇ ਯੱਗ ਕਰਨ ਦੀ ਇਕ ਵਿਉਂਤ ਕੀਤੀ।

੪੦ ਸਾਰੇ ਬ੍ਰਾਹਮਣਾਂ ਨੂੰ ਸੱਦਾ ਪੱਤਰ ਦੇ ਕੇ ਆਪਣੇ ਘਰ ਬੁਲਾ ਲਿਆ।

੪੧ ਖਾਣ ਪੀਣ ਵਾਸਤੇ ਉਹਨਾਂ ਨੂੰ ਬਹੁਤ....

---

ਛੇਵੇਂ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਮਾਤਾ ਕੌਲਾਂ ਨੇ ਪੁੱਤਰ ਦੀ ਇੱਛਾ ਕੀਤੀ (ਜਿਸਦਾ ਭਾਵ ਸੀ ਕਿ ਮੈਨੂੰ ਮਹਿਲਾਂ ਵਿਚ ਥਾਂ ਦੇ ਦੇਣ) ਤਾਂ ਬੰਦੀਛੋੜ ਸਤਿਗੁਰੂ ਜੀ ਨੇ ਕੌਲਸਰ ਸਰੋਵਰ ਰਚ ਕੇ ਉਸਦਾ ਮਨੋਰਥ ਪੂਰਾ ਕਰ ਦਿਤਾ। ਪਰ ਮਹਿਲਾਂ ਵਿਚ ਥਾਂ ਨਹੀਂ ਦਿਤਾ। ਇਵੇਂ ਹੀ ਸ੍ਰੀ ਦਸਮੇਸ਼ ਪਿਤਾ ਕਲਗੀਧਰ ਪਾਤਿਸ਼ਾਹ ਜੀ ਦੇ ਦੋ ਚਰਿਤ੍ਰ ਪੜ੍ਹ ਚੁੱਕੇ ਹੋ, ਖਾਸ ਕਰਕੇ ੨੧ਵੇਂ ਚਰਿੱਤ੍ਰ ਵਿਚ ਕੀ ਕੁਝ ਵਰਤਿਆ। ਪਰ ਸ੍ਰੀ ਕਲਗੀਧਰ ਪਾਤਸ਼ਾਹ ੧੨ ਵੰਨੀ ਦਾ ਸੋਨਾ ਬਣ ਕੇ ਉਭਰੇ। ਜਿਸ ਸਤਿਗੁਰੂ ਦੀ ਪ੍ਰਬਲ ਸ਼ਕਤੀ ਦਾ ਸੰਕਲਨ ਭੱਟਾਂ ਦੀ ਬਾਣੀ ਵਿਚ ਇਉਂ ਮਿਲਦਾ ਹੈ :-

ਮੋਹ ਮਲਿ ਬਿਵਸਿ ਕੀਅਉ ਕਾਮ ਗਹਿ ਕੇਸ ਪਛਾੜਉ ॥
ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜਉ ॥੧੦॥ (ਅ:੧੪੦੬)

ਦੂਜੇ ਪਾਸੇ ਇਸਤਰੀ ਅਥਵਾ ਪੁਰਸ਼ ਨੂੰ ਆਪਣੇ ਮਾਲਿਕ ਨਾਲ ਧੋਖਾ ਕਰਨਾ ਮੰਦੀ ਤੋਂ ਮੰਦੀ ਤੁੱਤ ਸਮਾਨ ਹੈ, ਲੋਕਾਂ ਨੂੰ ਭਲੇ ਕੰਮ ਕਰਦੇ ਦਿਸਦੇ ਹਨ ਪਰ ਕਿਸੇ ਦੇ ਮੋਹ ਜਾਂ ਧਨ ਦੀ ਮਸਤੀ ਵਿਚ ਅੰਤ ਨੂੰ ਦੁਖੀ ਹੁੰਦੇ ਹਨ। ਮੁੜ ਮੁੜ ਕੇ ਜੂਨਾਂ ਵਿਚ ਘੁਮਦੇ ਰਹਿੰਦੇ ਹਨ ਅਤੇ ਜਮਾਂ ਦੇ ਰਾਹ ਤੇ ਪੈਕੇ ਦੁਖੀ ਹੁੰਦੇ ਹਨ, ਆਪਣੇ ਕੀਤੇ ਕਰਮਾਂ ਬਦਲੇ ਦੁੱਖਾਂ ਨਾਲ ਜੁੜੇ ਰਹਿੰਦੇ ਹਨ। ਸ੍ਰੀ ਗੁਰੂ ਪੰਚਮ ਪਾਤਿਸ਼ਾਹ ਚੇਤਾਵਨੀ ਦਿਦੇ ਹਨ।

ਧੋਹੁ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ ॥
ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ ॥
ਫਿਰਿ ਫਿਰਿ ਜੂਨਿ ਭਵਾਈਅਨਿ ਜਮ ਮਾਰਗਿ ਮੁਤੇ ॥
ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ ॥
ਨਾਨਕ ਨਾਇ ਵਿਸਾਰਿਐ ਸਭ ਮੰਦੀ ਰੁਤੇ ॥
(ਅੰਗ ੩੨੧, ਮਹਲਾ ੫)

ਦੀਨੋ ॥ [੧]ਤਿਨ ਕੇ ਮੋਹਿ ਚਿੱਤ ਕੌ ਲੀਨੋ ॥੨॥ ਦੋਹਰਾ ॥ [੨]ਤੌਨ ਅਨਲ ਕੀ ਆਂਚ[1] ਤੇ ਨਿਕਸੀ ਸੁਤਾ ਅਪਾਰ ॥ [੩]ਨਾਮ ਦ੍ਰੋਪਦੀ ਤਵਨ ਕੋ ਬਿਪ੍ਰਨ ਧਰ੍ਯੋ ਬਿਚਾਰ ॥ ੩॥ [੪]ਤਾਂ ਪਾਛੇ ਬਿਧਨੈ ਦਯੋ ਧ੍ਰਿਸ੍ਟ ਦੁਮਨ[2] ਸੁਤ ਏਕ ॥ [੫]ਦ੍ਰੋਣਚਾਰਜ[3] ਕੇ ਛੈ ਨਿਮਿਤ ਜੀਤਨ ਜੁੱਧ ਅਨੇਕ ॥੪॥ ਚੌਪਈ ॥ [੬]ਜੋਬਨ ਜਬੈ ਦ੍ਰੋਪਦੀ ਭਯੋ ॥ [੭]ਨਿਜ ਜੀਯ ਮੈਂ ਅਸ ਠਾਟ ਠਟਯੋ ॥ [੮]ਐਸੋ ਕਛੂ ਸੁਯੰਬਰ ਕਰੌ ॥ [੯]ਜਾ ਤੇ ਸੂਰਬੀਰ ਪਤਿ ਬਰੌ ॥੫॥ ਅੜਿੱਲ ॥ [੧੦]ਏਕ ਮੱਛ ਕੋ ਊਪਰ ਬਧ੍ਯੋ ਬਨਾਇਕੈ ॥ [੧੧]ਤੇਲ ਡਾਰਿ ਤਰ ਦਿਯੋ ਕਰਾਹ ਚੜ੍ਹਾਇਕੈ ॥ [੧੨]ਛਾਂਹ ਹੇਰ ਜੋ ਇਹੱ ਚਖ ਦੱਛਿਨ ਮਾਰਿ ਹੈ ॥ [੧੩]ਹੋ ਸੋ ਨਰ ਹਮਰੇ ਸਾਥ ਸੁ ਆਇ ਬਿਹਾਰਿ ਹੈ ॥੬॥ [੧੪]ਦੇਸ ਦੇਸ ਕੇ ਏਸਨ ਲਯੋ ਬੁਲਾਇਕੈ ॥ [੧੫]ਮੱਛ ਅੱਛ ਸਰ ਮਾਰੋ ਧਨੁਖ ਚੜ੍ਹਾਇਕੈ ॥ [੧੬]ਡੀਮ ਡਾਮ ਕਰਿ ਤਾ ਕੋ ਬਿਸਿਖ ਬਗਾਵਹੀਂ ॥ [੧੭]ਹੋ ਲਗੈ ਨ ਤਾ ਕੋ ਚੋਟ ਬਹੁਰਿ ਫਿਰਿ ਆਵਹੀਂ ॥੭॥ ਭੁਜੰਗ ਛੰਦ ॥ [੧੮]ਕਰੈਂ ਡੀਮ ਡਾਮੈ ਬਡੇ ਸੂਰ ਧਾਵੈਂ ॥ [੧੯]ਲਗੈ ਬਾਨ ਤਾ ਕੌ ਨ ਰਾਜਾ ਲਜਾਵੈਂ ॥ [੨੦]ਚਲੈਂ ਨੀਚ ਨਾਰੀਨ ਕੈ ਭਾਂਤਿ ਐਸੀ ॥ [੨੧]ਮਨੋ ਸੀਲਵੰਤੀ ਸੁ ਨਾਰੀ ਨ ਵੈਸੀ ॥੮॥ ਦੋਹਰਾ ॥ [੨੨]ਐਂਡੈ ਬੈਂਡੇ ਹ੍ਵੈ ਨ੍ਰਿਪਤਿ ਚੋਟ ਚਲਾਵੈਂ ਜਾਇ॥ [੨੩]ਤਾਂਹਿ ਬਿਸਿਖ ਲਾਵੈ ਨਹੀਂ ਸੀਸ ਰਹੈ ਨਿਹੁਰਾਇ ॥੯॥ [੨੪]ਬਿਸਿਖ ਬਗਾਵੈ ਕੋਪ ਕਰਿ ਤਾਹਿ ਨ ਲਾਗੈ ਘਾਇ ॥ [੨੫]ਖਿਸਲਿ ਕਰਾਹਾ ਤੇ ਪਰੈਂ ਜਰੈਂ ਤੇਲ ਮੈਂ ਜਾਇ ॥ ੧੦॥ ਭੁਜੰਗ ਛੰਦ ॥ [੨੬]ਪਰੈਂ ਤੇਲ ਮੈਂ ਭੂੰਜਿ ਕੈ ਭਾਂਤਿ ਐਸੀ ॥ [੨੭]ਬਰੇ ਜਯੋਂ ਪਕਾਵੈ ਮਹਾਂ ਨਾਰਿ ਜੈਸੀ ॥ [੨੮]ਕੋਊ ਬਾਨ ਤਾ ਕੋ ਨਹੀ ਬੀਰ ਮਾਰੈਂ ॥ [੨੯]ਮਰਯੋ ਲਾਜ ਤੇ ਰਾਜ ਧਾਮੈ ਸਿਧਾਰੈਂ ॥੧੧॥ ਦੋਹਰਾ ॥ [੩੦]ਅਧਿਕ ਲਜਤ ਭੂਪਤਿ ਭਏ ਤਾਂ ਕੌ ਬਾਨ ਚਲਾਇ ॥ [੩੧]ਚੋਟ ਨ ਕਾਹੂੰ ਕੀ ਲਗੀ ਸੀਸ ਰਹੇ ਨਿਹੁਰਾਇ ॥ ੧੨ ॥ [੩੨]ਪਰੀ ਨ ਪਯਾਰੀ ਹਾਥ ਮੈਂ ਮੱਛਹਿ ਲਗ੍ਯੋ ਨ ਬਾਨ ॥ [੩੩]ਲਜਤ ਨ ਗ੍ਰਿਹ ਅਪਨੇ ਗਏ ਬਨ ਕੋ ਕਿਯੋ ਪਯਾਨ ॥੧੩॥ ਚੌਪਈ ॥ [੩੪]ਐਸੀ ਭਾਂਤਿ ਕਥਾ ਤਹੱ ਭਈ ॥ [੩੫]ਉਤੈ ਕਥਾ ਪੰਡ੍ਵਨ ਪਰ ਗਈ ॥ [੩੬]ਜਹਾਂ ਦੁੱਖਿਤ ਵੈ ਬਨਹਿ ਬਿਹਾਰੈਂ ॥ [੩੭]ਕੰਦ ਮੂਲ ਭੱਛੈਂ ਮ੍ਰਿਗ ਮਾਰੈਂ ॥ ੧੪ ॥ ਦੋਹਰਾ ॥ [੩੮]ਕੁੰਤੀ[4] ਪੁੱਤ੍ਰ ਬਿਲੋਕਿ ਕੈ ਐਸੇ ਕਹਯੋ ਸੁਨਾਇ ॥ [੩੯]ਮਤਸ ਦੇਸ ਮੈਂ ਬਨ ਘਨੋ ਤਹੀ ਬਿਹਾਰੈਂ ਜਾਇ ॥੧੫॥ ਚੌਪਈ ॥ [੪੦]ਪਾਂਡਵ ਬਚਨ ਸੁਨਤ ਜਬ ਭਏ ॥ [੪੧]ਮਤਸ ਦੇਸ[5] ਕੀ ਓਰ ਸਿਧਏ ॥ [੪੨]ਜਹਾਂ ਸੁਯੰਬਰ ਦ੍ਰੁਪਦ ਰਚਾਯੋ ॥ [੪੩]ਸਭ ਭੂਪਨ ਕੋ ਬੋਲਿ ਪਠਾਯੋ ॥੧੬॥ ਦੋਹਰਾ ॥ [੪੪]ਜਹਾਂ ਸੁਯੰਬਰ ਦ੍ਰੋਪਦੀ ਰਚਯੋ ਕਰਾਹ ਤਪਾਇ ॥

---

1–ਅਨਲ ਕੀ ਆਂਚ ਦਾ ਭਾਵ ਹੈ ਕਿ ਉਸ ਯੱਗ ਦੇ ਕਰਨ ਕਰਕੇ ਉਦਰ ਅਗਨ ਵਿਚੋਂ ਦਰੋਪਤੀ ਦਾ ਜਨਮ ਹੋਇਆ।

2–ਧ੍ਰਿਸ਼ਟ ਦੁਮਨ, ਰਾਜਾ ਦਰੁਪਦ ਦਾ ਪੁੱਤਰ ਅਤੇ ਦਰੋਪਤੀ ਦਾ ਭਰਾ ਸੀ।

3–ਦਰੋਣਾ ਚਾਰਜ, ਦਰੋਣਿ, ਦਰੌਣ ਇਕੋਂ ਪੁਰਸ਼ ਦੇ ਨਾਮ ਹਨ। ਇਕ ਵਾਰੀ (ਘ੍ਰਿਤਾਚੀ) ਇਸਤਰੀ ਨੂੰ ਦੇਖ ਕੇ ਭਾਰਦਵਾਜ ਰਿਸ਼ੀ ਦਾ ਵੀਰਜ ਪਾਤ ਹੋ ਗਿਆ। ਉਸਨੇ ਉਹ ਵੀਰਜ ਕਾਠ (ਲੱਕੜ) ਦੇ ਬਰਤਨ ਵਿਚ ਪਾ ਰੱਖਿਆ ਜਿਸ ਤੋਂ ਦਰੋਣਾ ਚਾਰਜ ਪੈਦਾ ਹੋਇਆ। ਜਿਸ ਕਰਕੇ ਇਸਦਾ ਸੰਬੰਧ ਵਿਸ਼ਵਕਮਾ ਬੰਸ ਨਾਲ ਵੀ ਜੋੜਿਆ ਜਾਂਦਾ ਹੈ। ਦਰੋਣ, ਦਰੋਣਕੀ, ਦਰੋਣਜ ਅਤੇ ਦਰੋਣਾ ਚਾਰਜ ਸਾਰੇ ਨਾਮ ਇਸੇ ਦੇ ਸਨੇ ਸਨੇ ਪ੍ਰਕਰਣਾਂ ਵਿਚ ਆਉਂਦੇ ਹਨ। ਸ੍ਰੀ ਦਰੋਣਾਚਾਰਜ ਨੂੰ ਕ੍ਰਿਪੀ ਦੇ ਪੇਟੋ ਦਰੋਣ ਦਾ ਪੁੱਤਰ ਅਸ੍ਵ ਸਥਾਮਾ ਦਾ ਪਿਤਾ ਵੀ ਲਿਖਿਆ ਮਿਲਦਾ ਹੈ।

4–ਕੁੰਤੀ ਮਥਰਾ ਪਤੀ ਰਾਜਾ ਸੂਰ ਸੈਨ ਦੀ ਪੁੱਤਰੀ ਸੀ ਅਤੇ ਸ੍ਰੀ ਕ੍ਰਿਸਨ ਜੀ ਦੀ ਭੂਆ ਸੀ ਅਤੇ ਰਾਜਾ ਪਾਂਡੂ ਦੀ ਰਾਣੀ ਸੀ। ਯੁਧਿਸ਼ਟਰ, ਭੀਮ ਸੈਨ, ਅਰਜਨ, ਨਕੁਲ ਅਤੇ ਸਹਿਦੇਵ ਆਦਿ ਦੀ ਮਾਤਾ ਸੀ। ਜਿਸ ਦਾ ਪਹਿਲਾ ਅਸਲ ਨਾਮ ਪ੍ਰਿਥਾ ਸੀ। ਪਰ ਕੁੰਤੀ ਭੋਜ ਜੋ ਔਂਤ ਸੀ ਉਸ ਦੇ ਸਨਤਾਨ ਨਾ ਹੋਣ ਕਰਕੇ, ਸੂਰ ਸੈਨ ਤੋਂ ਲੈਕੇ ਗੋਦੀ ਪਾ ਲਿਆ ਸੀ। ਜਿਸ ਕਰਕੇ ਇਸ ਦਾ ਨਾਮ ਕੁੰਤੀ ਹੀ ਪ੍ਰਸਿਧ ਹੋ ਗਿਆ। ਕਰਨ ਵੀ ਕੁੰਤੀ ਦਾ ਪੁੱਤਰ ਸੀ ਜੋ ਸੂਰਜ ਦੇ ਵਰ ਨਾਲ ਕੁਆਰੀ ਨੂੰ ਪੈਦਾ ਹੋਇਆ ਸੀ।

5–ਮਤਸ ਦੇਸ ਜਾਂ ਵਿਰਾਟ ਦੇਸ :- ਇਹ ਦਿੱਲੀ ਤੋਂ ਦੱਖਣ ਦਿਸ਼ਾ ਵੱਲ ੧੦੫ ਮੀਲ, ਅਲਵਰ ਅਤੇ ਜੈਪੁਰ ਦੇ ਪਾਸ ਹੈ।

ਕੁਝ ਦੇ ਦਿੱਤਾ।

੧ ਜਾਣੋਂ ਉਹਨਾਂ ਨੂੰ ਪ੍ਰਸੰਨ ਕਰਕੇ ਮੋਹ ਲਿਆ ॥੨॥

੨ ਦੋ:॥ ਉਸ ਯੱਗ ਦੀ ਅੱਗ ਵਿਚੋਂ ਇਕ ਬੜੀ ਸੁੰਦਰ ਪੁੱਤਰੀ (ਲੜਕੀ) ਨਿਕਲੀ।

੩ ਬ੍ਰਹਮਣਾਂ ਨੇ ਵਿਚਾਰ ਕਰਕੇ ਉਸਦਾ ਨਾਮ ਦ੍ਰੋਪਤੀ ਰੱਖ ਦਿੱਤਾ ॥੩॥

੪ ਉਸ ਦੇ ਪਿੱਛੇ ਬਿਧਨਾਂ ਨੇ (ਧ੍ਰਿਸ਼ਟ ਦੁਮਨ) ਨਾਮ ਦਾ ਇਕ ਪੁੱਤਰ ਦਿੱਤਾ।

੫ ਦ੍ਰੋਣਾਚਾਰੀਆ ਦੇ ਛੇ ਕਰਣ (ਮਾਰਨ) ਲਈ ਅਤੇ ਅਨੇਕਾਂ ਯੁੱਧਾਂ ਦੇ ਜਿੱਤਣ ਲਈ ਪ੍ਰਗਟਿਆ ॥੪॥

੬ ਚੌਪਈ॥ ਜਦੋਂ ਦ੍ਰੋਪਤੀ ਪਰ ਜਵਾਨੀ ਆ ਗਈ।

੭ ਤਾਂ ਉਸ ਨੇ ਆਪਣੇ ਦਿਲ ਵਿਚ ਬਣਤਰ ਬਣਾਈ।

੮ ਕਿ ਐਸਾ ਇਕ ਸੁਯੰਬਰ ਰਚੋ।

੯ ਜਿਸ ਦੇ ਨਾਲ ਮੈਂ ਸੂਰਬੀਰ ਜੋਧਾ ਪਤੀ ਵਰ ਸਕਾਂ ॥੫॥

੧੦ ਅੜਿੱਲ ॥ ਇਕ ਮੱਛ ਇਕ ਬਾਂਸ ਦੇ ਉੱਪਰ ਸਵਾਰਕੇ ਬੰਨ੍ਹ ਦਿੱਤਾ।

੧੧ ਹੇਠ ਤੇਲ ਪਾਕੇ ਕੜਾਹਾ ਚੜ੍ਹਾ ਦਿੱਤਾ।

੧੨ ਉਸ ਕੜਾਹੇ ਦੇ ਤੇਲ ਵਿਚ ਮੱਛ ਛਾਯਾ ਵੇਖਕੇ ਮੱਛ ਦੀ ਸੱਜੀ ਅੱਖ ਵਿਚ ਜੋ ਤੀਰ ਮਾਰੇ।

੧੩ ਉਹ ਪੁਰਸ਼ ਮੇਰਾ ਪਤੀ ਹੋ ਸਕਦਾ ਹੈ ਭਾਵ ਮੈਂ ਉਸ ਨੂੰ ਵਰਾਂਗੀ ॥੬॥

੧੪ ਸਭ ਦੇਸਾਂ ਦੇ ਰਾਜੇ ਬੁਲਾ ਲਏ।

੧੫ ਉਹਨਾਂ ਨੂੰ ਕਹਿ ਦਿੱਤਾ ਕੇ ਮੱਛ ਦੀ ਅੱਖ ਵਿਚ ਤੀਰ ਧਨੁੱਖ ਪਰ ਚਾੜ੍ਹਕੇ ਮਾਰੋ।

੧੬ ਪੈਂਤੜੇ ਤੇ ਹੋ ਕੇ, ਇਧਰ ਉਧਰ ਤੱਕ ਕੇ, ਆਪਣੀਆਂ ਸ਼ੇਖੀਆਂ ਮਾਰਦੇ ਹੋਏ ਤੀਰ ਚਲਾਉਣ।

੧੭ ਪਰ ਉਹ ਨਿਸ਼ਾਨੇ ਤੇ ਨਾ ਲੱਗੇ ਮੁੜਕੇ ਆ ਜਾਂਦੇ ॥੭॥

੧੮ ਭੁਜੰਗ ਛੰਦ ॥ ਬੜੀਆਂ ਗੱਲਾਂ ਕਰਨ ਵਾਲੇ ਆਕੜ ਖਾਂ ਵੱਡੇ-ਵੱਡੇ ਸੂਰਮੇ ਆਏ।

੧੯ ਜਦੋਂ ਤੀਰ ਨਿਸ਼ਾਨੇ ਤੇ ਨਾ ਲੱਗੇ ਤਾਂ ਸ਼ਰਮਸਾਰ ਹੋ ਜਾਂਦੇ।

੨੦ (ਗੱਪਾਂ ਮਾਰਨ ਵਾਲੇ ਐਓਂ ਨੀਵੇਂ ਹੋ ਜਾਂਦੇ) ਜਿਵੇ ਇਕ ਇਸਤਰੀ ਨੀਵੀਂ ਨਜ਼ਰ ਕਰਕੇ ਤੁਰਦੀ ਹੈ।

੨੧ ਜਾਣੋਂ ਬੜੀ ਸ਼ਰਮੀਲੀ ਨਾਰੀ ਵੀ ਐਸੀ ਨਹੀਂ ਹੁੰਦੀ॥੮॥

੨੨ ਦੋਹਰਾ ॥ (ਬੜੀ ਐਂਠਨ ਦੇ ਨਾਲ) ਵਿੰਗੇ ਟੇਢੇ ਹੋ ਕੇ ਰਾਜੇ ਤੀਰ ਚਲਾਉਂਦੇ ਜਾ ਕੇ।

੨੩ ਉਸ ਨੂੰ ਤੀਰ ਲੱਗੇ ਹੀ ਨਾ, ਸਿਰ ਨੀਵਾਂ ਕਰ ਕੇ ਰਹਿ ਜਾਂਦੇ ॥੯॥

੨੪ ਤੀਰ ਚਲਾਉਣ ਬੜੇ ਜੋਸ਼ ਤੇ ਕ੍ਰੋਧ ਨਾਲ ਪਰ ਉਸ ਮੱਛ ਤੇ ਨਾ ਲੱਗੇ ਆ ਕੇ।

੨੫ ਮੁੜਕੇ ਤਿਲ੍ਹਕ ਕੇ ਕੜਾਹੇ ਪਰ ਆ ਡਿੱਗਣ ਤੇਲ ਵਿਚ ਜਾ ਸੜਨ ॥੧੦॥

੨੬ ਭੁਜੰਗ ਛੰਦ ॥ ਤੇਲ ਵਿਚ ਡਿੱਗ ਕੇ ਇਸ ਤਰ੍ਹਾਂ ਭੁਜਦੇ ਸਨ।

੨੭ ਜਿਵੇਂ ਕੋਈ ਸਿਆਣੀ ਇਸਤਰੀ ਵੜੇ (ਪਕੌੜੇ) ਪਕਾਉਂਦੀ ਹੈ।

੨੮ ਕੋਈ ਸੂਰਮਾ ਤੀਰ ਮੱਛ ਦੀ ਅੱਖ ਵਿਚ ਨਾ ਮਾਰ ਸਕਿਆ।

੨੯ ਸ਼ਰਮ ਦੇ ਮਾਰੇ ਆਪੋ ਆਪਣੀ ਰਾਜਧਾਨੀ ਨੂੰ ਤੁਰ ਜਾਂਦੇ ॥੧੧॥

੩੦ ਦੋਹਰਾ ॥ ਬਹੁਤ ਹੀ ਰਾਜੇ ਸ਼ਰਮਸਾਰ ਹੋਏ ਉਸ ਵੇਲੇ ਤੀਰ ਚਲਾਕੇ।

੩੧ ਨਿਸ਼ਾਨਾ ਕਿਸੇ ਦਾ ਨਾ ਲੱਗਿਆ, ਸਿਰ ਨੀਵਾਂ ਕਰਕੇ ਰਹਿ ਗਏ ॥੧੨॥

੩੨ ਪਿਆਰੀ ਇਸਤਰੀ (ਦ੍ਰੋਪਤੀ) ਕਿਸੇ ਦੇ ਹੱਥ ਨਾ ਆਈ ਮੱਛ ਦੇ ਤੀਰ ਨਾ ਲੱਗਾ।

੩੩ ਸ਼ਰਮਸਾਰ ਹੋਕੇ ਘਰ ਨੂੰ ਤੁਰ ਗਏ, ਜੰਗਲ ਦੇ ਰਾਹ ਪੈ ਗਏ ॥੧੩॥

ਦੂਜਾ ਅਰਥ :- ਘਰੇ ਕਿਹੜਾ ਮੂੰਹ ਲੈ ਕੇ ਜਾਵਾਂਗੇ ? ਇਸ ਲਈ ਸ਼ਰਮਿੰਦੇ ਹੋ ਕੇ ਆਪਣੇ ਘਰਾਂ ਨੂੰ ਨਹੀਂ ਗਏ, ਜੰਗਲਾਂ ਨੂੰ ਹੀ ਨਿਕਲ ਤੁਰੇ।

੩੪ ਚੌਪਈ ॥ ਇਸ ਤਰ੍ਹਾਂ ਦੀ ਚਰਚਾ ਉੱਥੇ ਚੱਲ ਪਈ।

੩੫ ਜੋ ਚਰਚਾ ਪਾਂਡਵਾਂ ਤੱਕ ਵੀ ਪਹੁੰਚ ਗਈ।

੩੬ ਜਿਥੇ ਆਪਣੇ ਦਿਨ ਗੁਜ਼ਾਰਦੇ ਉਹ ਵਣਾਂ ਵਿੱਚ ਵਿਚਰਦੇ ਸਨ।

੩੭ ਜਾਂ ਕੰਦ ਮੂਲ ਖਾਂਦੇ ਸਨ ਜਾਂ ਹਿਰਨ ਆਦਿ ਮਾਰਕੇ ਖਾ ਲੈਂਦੇ ਸਨ ॥੧੪॥

੩੮ ਦੋਹਰਾ ॥ ਕੁੰਤੀ ਦੇ ਪੁੱਤਰ ਪਾਂਡਵਾਂ ਨੇ ਇਹ ਆਪਣੀ ਦਸ਼ਾ ਤੱਕ ਕੇ ਵਿਚਾਰ ਕੀਤਾ ਤੇ ਇਉਂ ਕਿਹਾ ਸੁਣਾਕੇ।

੩੯ ਰਾਜੇ ਬੈਰਾਟ ਦੇ ਦੇਸ ਵਿਚ ਸੰਘਣੇ ਜੰਗਲ ਹਨ ਇਸ ਲਈ ਉੱਥੇ ਜਾ ਕੇ ਰਹਿੰਦੇ ਹਾਂ ॥੧੫॥

੪੦ ਚੌਪਈ ॥ ਜਦੋਂ ਪਾਂਡਵਾਂ ਨੇ ਇਹ ਗੱਲ ਸੁਣ ਲਈ

੪੧ ਬੈਰਾਟ ਰਾਜੇ ਦੇ ਮਤਸ ਦੇਸ਼ ਵੱਲ ਨੂੰ ਤੁਰ ਪਏ।

੪੨ ਜਿੱਥੇ ਰਾਜੇ ਦਰੁਪਦ ਨੇ ਦ੍ਰੋਪਤੀ ਦਾ ਸੁਵੰਬਰ ਰਚਾਇਆ ਹੋਇਆ ਸੀ।

੪੩ ਅਤੇ ਸਾਰੇ ਰਾਜਿਆਂ ਨੂੰ ਸੱਦਾ ਪੱਤਰ ਦੇ ਕੇ ਬੁਲਾਇਆ ਹੋਇਆ ਸੀ ॥੧੬॥

੪੪ ਦੋਹਰਾ ॥ ਜਿੱਥੇ ਸੁਯੰਬਰ ਦ੍ਰੋਪਤੀ ਨੇ ਰਚਿਆ ਹੋਇਆ ਸੀ ਕੜਾਹਾ ਤੇਲ ਦਾ ਤਪਾਕੇ ਰੱਖਿਆ ਹੋਇਆ ਸੀ।

[੧]ਤਹੀਂ ਜਾਇ ਠਾਢੋ ਭਯੋ ਧਨੀ ਧਨੰਜੈ ਰਾਇ ॥੧੭॥ [੨]ਦੋਊ ਪਾਵ ਕਰਾਹ ਪਰ ਰਾਖਤ ਭਯੋ ਬਨਾਇ ॥ [੩]ਬਹੁਰਿ ਮੱਛ ਕੀ ਛਾਂਹ ਕਹ ਹੇਰਯੋ ਧਨੁਖ ਚੜ੍ਹਾਇ ॥ ੧੮॥ ਸਵੈਯਾ ॥ [੪]ਕੋਪਿ ਕੁਵੰਡ ਚੜ੍ਹਾਇਕੈ ਪਾਰਥ ਮੱਛ ਕੌ ਦੱਛਿਨ ਅੱਛ ਨਿਹਾਰਯੋ ॥ [੫]ਕਾਨ ਪ੍ਰਮਾਨ ਪ੍ਰਤੰਚਹਿ ਆਨਿ ਮਹਾਂ ਕਰਿ ਕੈ ਅਭਿਮਾਨ ਹਕਾਰਯੋ॥ [੬]ਖੰਡਨ ਕੈ ਰਨ ਮੰਡਨ ਜੇ ਬਲਵੰਡਨ ਕੋ ਸਭ ਪੌਰਖ ਹਾਰਯੋ ॥ [੭]ਯੌ ਕਹਿ ਬਾਨ ਤਜਯੋ ਤਜਿ ਕਾਨਿ ਘਨੀ ਰਿਸਿ ਠਾਨਿ ਤਕਯੋ ਤਿਹ ਮਾਰਯੋ ॥੧੯॥ ਦੋਹਰਾ ॥ [੮]ਪਾਰਥ ਧਨੁ ਕਰਖਤ ਭਏ ਬਰਖੇ ਫੂਲ ਅਨੇਕ ॥ ਦੇਵ [੯]ਸਭੈ ਹਰਖਤ ਭਏ ਹਰਖਯੋ ਹਠੀ ਨ ਏਕ ॥੨੦॥ ਚੌਪਈ ॥ [੧੦]ਯਹ ਗਤਿ ਦੇਖਿ ਬੀਰ ਰਿਸ ਭਰੇ ॥ [੧੧]ਲੈ ਲੈ ਹਥਿ ਹਥਿਯਾਰਨ ਪਰੇ ॥ [੧੨]ਯਾ ਜੁਗਿਯਹਿ ਜਮ ਲੋਕ ਪਠੈਹੈਂ ॥ [੧੩]ਐਂਚਿ ਦ੍ਰੋਪਦੀ ਨਿਜੁ ਤ੍ਰਿਯ ਕੈਹੈਂ ॥੨੧॥ ਦੋਹਰਾ ॥ [੧੪]ਤਬ ਪਾਰਥ ਕੇਤੇ ਕਟਕ ਕਾਟੇ ਕੋਪ ਬਢਾਇ ॥ [੧੫]ਕੇਤੇ ਕਟਿ ਡਾਰੇ ਕਟਿਨ ਕਾਟੇ ਕਰੀ ਬਨਾਇ ॥੨੨॥ ਭੁਜੰਗ ਛੰਦ ॥ [੧੬]ਕਿਤੇ ਛਤ੍ਰਿ ਛੇਕੇ ਕਿਤੇ ਛੈਲ ਛੋਰੇ ॥ [੧੭]ਕਿਤੇ ਛੱਤ੍ਰਧਾਰੀਨ ਕੇ ਛੱਤ੍ਰ ਤੋਰੇ ॥ [੧੮]ਕਿਤੇ ਹਾਂਕਿ ਮਾਰੇ ਕਿਤੇ ਮਾਰਿ ਡਾਰੇ ॥ [੧੯]ਚਹੂੰ ਓਰ ਬਾਜੇ ਸੁ ਮਾਰੂ ਨਗਾਰੇ ॥੨੩॥ ਦੋਹਰਾ ॥ [੨੦]ਅਨਵਰਤਯਨ ਨਿਵਰਤ ਕੈ ਅਬਲਾ ਲਈ ਉਠਾਇ ॥ [੨੧]ਡਾਰਿ ਕਾਂਪਿ ਧ੍ਵਜ ਰਥ ਲਈ ਬਹੁ ਬੀਰਨ ਕੌ ਘਾਇ ॥ ੨੪ ॥ ਭੁਜੰਗ ਛੰਦ ॥ [੨੨]ਕਿਤੇ ਬਾਂਹ ਕਾਟੇ ਕਿਤੇ ਪਾਵ ਤੋਰੇ ॥ [੨੩]ਮਹਾਂ ਜੁੱਧ ਸੌਡੀਨ ਕੇ ਛੱਤ੍ਰ ਛੋਰੇ ॥ [੨੪]ਕਿਤੇ ਪੇਟ ਫਾਟੇ ਕਿਤੇ ਠੌਰ ਮਾਰੇ ॥ [੨੫]ਗਿਰੇ ਭਾਂਤਿ ਐਸੀ ਸੁ ਮਾਨੋ ਮੁਨਾਰੇ ॥੨੫॥ ਚੌਪਈ ॥ [੨੬]ਦਸ ਹਜਾਰ ਹੈਵਰ ਹਨਿ ਡਾਰਯੋ ॥ [੨੭]ਬੀਸ ਹਜਾਰ ਹਾਥਯਹਿ ਮਾਰਯੋ ॥ [੨੮]ਏਕ ਲੱਛ ਰਾਜਾ ਰਥ ਘਾਯੋ ॥ [੨੯]ਬਹੁ ਪੈਦਲ ਜਮ ਧਾਮ ਪਠਾਯੋ ॥੨੬॥ ਦੋਹਰਾ ॥ [੩੦]ਦ੍ਰੋਣਜ ਦ੍ਰੋਣ ਕ੍ਰਿਪਾ ਕਰਨ ਭੂਰ ਸ੍ਰਵਾ ਕੁਰਰਾਇ ॥ [੩੧]ਅਮਿਤ ਸੰਗ ਸੈਨਾ ਲਏ ਸਭੈ ਪਹੂੰਚੈ ਆਇ ॥੨੭॥ ਸਵੈਯਾ॥ [੩੨]ਯਾ ਦ੍ਰੁਪਦਾ ਤ੍ਰਮਤੇ ਸੁਨੁ ਰੇ ਸਠ ਜੀਤਿ ਸੁਯੰਬਰ ਮੈ ਹਮ ਲੈ ਹੈ ॥ [੩੩]ਸਾਂਗਨ ਸੂਲਕ ਸੈਥਿਨ ਸੌਂ ਹਨਿਕੈ ਤੁਹਿ ਕੋ ਜਮ ਧਾਮ ਪਠੈ ਹੈ ॥ [੩੪]ਡਾਰਿ ਰਥੋਤਮ ਮੈ ਤ੍ਰਿਯ ਕੋ ਕਤ ਭਾਜਤ ਹੈ ਜੜ੍ਹ ਜਾਨ ਨ ਦੈਹੈਂ ॥ [੩੫]ਏਕ ਨਿਦਾਨ ਕਰੈਂ ਰਨ ਮੈ ਕਿਧੋ ਪਾਰਥ ਹੀ ਕਿ ਦ੍ਰੁਜੋਧਨ ਹ੍ਵੈਹੈ ॥੨੮॥ ਚੌਪਈ ॥ [੩੬]ਤੋ ਕਹੱ ਜੀਤਿ ਜਾਨ ਨਹਿ ਦੈਹੈ ॥ [੩੭]ਸ੍ਰੋਨ ਸੁਹਾਨੇ ਬਾਗਨ ਹ੍ਵੈਹੈ ॥ [੩੮]ਏਕ ਨਿਦਾਨ ਕਰੈਂ ਰਨ ਮਾਂਹੀ ॥ [੩੯]ਕੈ ਪਾਂਡਵ ਕੈ ਕੈਰਵ ਨਾਂਹੀ ॥ ੨੯ ॥ ਅੜਿੱਲ ॥ [੪੦]ਪ੍ਰਥਮ ਪਾਰਥ ਭਾਨੁਜ ਕੌ

1-ਜੁਗੀਯਹਿ :- ਉਸ ਵੇਲੇ ਪਾਂਡਵ ਸਾਧੂਆਂ ਦੇ ਭੇਸ ਵਿਚ ਵਿਚਰ ਰਹੇ ਸਨ ਇਸ ਲਈ ਅਰਜਨ ਨੂੰ ਕੋਈ ਪਹਿਚਾਣ ਨਹੀਂ ਸੀ ਸਕਿਆ।

2-ਭਾਨਜ ਕਰਨ ਨੂੰ ਕਿਹਾ ਜਾਂਦਾ ਹੈ ਕਿਉਂਕਿ ਜਦੋਂ ਕੁੰਤੀ ਅਜੇ ਕੁਆਰੀ ਸੀ, ਇਸਨੇ ਸੂਰਜ ਨੂੰ ਪ੍ਰਸੰਨ ਕਰਨ ਵਾਲੇ ਮੰਤਰ ਪੜ੍ਹਕੇ ਧਿਆਨ ਕੀਤਾ ਸੀ, ਜਿਸ ਤੋਂ ਸੂਰਜ ਨੇ ਧਿਆਨ ਵਿਚ ਆਕੇ ਇਸ ਨੂੰ ਪੁੱਤਰ ਦਾ ਵਰ ਦੇ ਦਿਤਾ, ਜਿਸ ਨਾਲ ਇਸ ਦੇ ਕਰਨ ਨੇ ਜਨਮ ਲਿਆ। ਇਸ ਲਈ ਕਰਨ ਨੂੰ ਸੂਰਜ ਪੁੱਤਰ ਜਾਂ ਭਾਨਜ ਕਿਹਾ ਜਾਂਦਾ ਹੈ। ਜੋ ਕੌਰੋਂ ਪੱਖੀ ਹੋ ਕੇ ਕੌਰਵਾਂ ਵੱਲੋਂ ਹੀ ਪਾਂਡਵਾਂ ਨਾਲ ਯੁੱਧ ਕਰਦਾ ਰਿਹਾ ਸੀ। ਭਾਨ ਦਾ ਅਰਥ ਹੈ ਸੂਰਜ ਅਤੇ ਭਾਨਜ ਦੇ ਅਰਥ ਹਨ ਸੂਰਜ ਦਾ ਪੁੱਤਰ।

ਇਹ ਪ੍ਰਕਰਣ ਬੇਸ਼ੱਕ ਪਾਂਡਵਾਂ ਦੇ ਵਣ ਜਾਣ ਤੋਂ ਪਹਿਲਾਂ ਹੈ, ਪਰ ਗੁਰਦੇਵ ਦਾ ਮਕਸਦ ਯੁੱਧ ਤੇ ਬਹਾਦਰੀ ਦੇ ਜੌਹਰ ਪਾਠਕਾਂ ਦੇ ਸਾਹਮਣੇ ਲਿਆਉਣਾ ਹੈ। ਬਾਕੀ ਦੇ ਜੀਵਨ ਨਾਲ ਦਿਲਚਸਪੀ ਨਹੀਂ।

੧ ਉੱਥੇ ਜਾਕੇ ਖੜਾ ਹੋ ਗਿਆ ਬਲ ਦਾ ਧਨੀ ਤੇ ਧਨੀਆਂ ਦੇ ਰਾਜੇ ਪਾਂਡੋ ਦਾ ਪੁੱਤਰ ਅਰਜਨ ॥੧੭॥

੨ ਅਰਜਨ ਨੇ ਦੋਵੇਂ ਪੈਰ ਕੜਾਹੇ ਦੇ ਦੋਹਾਂ ਪਾਸਿਆਂ ਤੇ ਰੱਖ ਲਏ ਟਿਕਾਕੇ ।

੩ ਫਿਰ ਤੇਲ ਦੇ ਵਿਚ ਮੱਛ ਦੀ ਛਾਂ ਨੂੰ ਵੇਖਿਆ । ਉਧਰ ਧਨੁੱਖ ਦੇ ਉਪਰ ਤੀਰ ਧਰ ਕੇ ਖਿੱਚ ਲਿਆ ॥੧੮॥

੪ ਸਵੈਯਾ ॥ ਜੋਸ਼ ਨਾਲ ਧਨੁੱਖ ਚੜ੍ਹਾਕੇ (ਪਾਰਥ) ਅਰਜਨ ਨੇ ਮੱਛ ਦੀ ਸੱਜੀ ਅੱਖ ਨੂੰ ਵੇਖਿਆ ।

੫ ਕਮਾਨ ਵਿਚ ਪਾ ਕੇ ਤੀਰ ਨੂੰ ਕੰਨ ਤੱਕ ਖਿੱਚਿਆ ਬੜੇ ਜੋਸ਼ ਦੇ ਨਾਲ ਛੱਡ ਦਿੱਤਾ ਤੇ ਹੰਕਾਰੀ ਰਾਜੀਆਂ ਨੂੰ ਵੰਗਾਰਿਆਂ ।

੬ ਜੋ ਵੱਡੇ ਵੱਡੇ ਬਲਵਾਨ ਇੱਕਤਰ ਹੋਏ ਸਨ ਰਣ ਜੇਤੂ, ਸਭ ਦਾ ਬਲ ਖਿੰਡ ਗਿਆ (ਪੌਰਖ ਹਾਰ ਗਏ) ।

੭ ਅਰਜਨ ਨੇ ਇਸ ਤਰ੍ਹਾਂ ਤੀਰ ਛੱਡਿਆ ਕੰਨ ਤੱਕ ਖਿੱਚ ਕੇ ਬਹੁਤ ਹੀ ਤੱਸਲੀ ਨਾਲ ਤੱਕ ਕੇ ਮਾਰਿਆ ਮੱਛ ਦੀ ਅੱਖ ਵਿਚ ॥੧੯॥

੮ ਦੋਹਰਾ ॥ ਅਰਜਨ ਦੀ ਜੈ ਜੈ ਹੋ ਗਈ ਚਾਰੇ ਪਾਸਿਆਂ ਤੋਂ ਫੁੱਲ ਬਰਸੇ ।

੯ ਸਾਰੇ ਦੇਵਤੇ ਭਾਵ ਉਸ ਦੇ ਮੁਖੀ ਪ੍ਰਸੰਨ ਹੋ ਗਏ ਪਰ ਦੂਜੇ ਪਾਸੇ ਹਾਰਨ ਵਾਲਿਆਂ ਵਿਚੋਂ ਕੋਈ ਵੀ ਖੁਸ਼ ਨਹੀਂ ਸੀ ॥੨੦॥

੧੦ ਚੌਪਈ ॥ ਅਰਜਨ ਨੂੰ ਜਿੱਤਿਆ ਵੇਖ ਕੇ ਸਾਰੇ ਈਰਖਾ ਨਾਲ ਭਰ ਗਏ ।

੧੧ ਹੱਥਾਂ ਵਿਚ ਹਥਿਆਰ ਲੈ ਕੇ ਟੁੱਟ ਕੇ ਪੈ ਗਏ ।

੧੨ ਅਤੇ ਬੋਲੇ ਕਿ ਇਸ ਜੋਗੀ ਨੂੰ ਜਮ ਲੋਕ ਨੂੰ ਭੇਜਾਂਗੇ ।

੧੩ ਇਸ ਤੋਂ ਦ੍ਰੁਪਤੀ ਨੂੰ ਖੋਹ ਕੇ ਆਪਣੀ ਇਸਤਰੀ ਕਰਾਂਗੇ ॥੨੧॥

੧੪ ਦੋਹਰਾ ॥ ਉਦੋਂ ਅਰਜਨ ਨੇ ਕਿਤਨੀ ਸੈਨਾ ਕੱਟ ਸੁੱਟੀ ਕ੍ਰੋਧ ਵਿਚ ਆਕੇ ।

੧੫ ਕਿਤਨੇ ਹੀ ਕਤਲ ਕਰ ਸੁੱਟੇ ਹਾਥੀਆਂ ਸਮੇਤ ॥੨੨॥

੧੬ ਭੁਜੰਗ ਛੰਦ ॥ ਕਿਤਨੇ ਸੂਰਮੇ ਮਾਰ ਸੁੱਟੇ ਕਈ ਸਰਦਾਰ ਛੱਡ ਦਿੱਤੇ ।

੧੭ ਕਈ ਰਾਜਿਆਂ ਦੇ ਛਤਰ ਤੋੜ ਸੁੱਟੇ ।

੧੮ ਕਿਤਨਿਆਂ ਨੂੰ ਅੱਗੇ ਅਉਣ ਲਈ ਕਿਹਾ ਕਿਤਨੇ ਮਾਰ ਕੇ ਸੁੱਟ ਦਿੱਤੇ ।

੧੯ ਚਾਰੇ ਪਾਸੇ ਮਾਰੋ ਮਾਰ ਦੇ ਨਗਾਰੇ ਵੱਜ ਰਹੇ ਸੀ ॥੨੩॥

੨੦ ਦੋਹਰਾ ॥ ਵਿਰੋਧੀਆਂ ਨੂੰ ਪਛਾੜ ਕੇ ਦਰੋਪਤੀ ਨੂੰ ਉਠਾ ਲਿਆ ।

੨੧ ਝੰਡੀ ਵਾਲੇ ਰਥ ਪਰ ਬਿਠਾ ਲਈ ਦ੍ਰੋਪਦੀ ਬਹੁਤ ਸਾਰੇ ਜੋਧਿਆਂ ਨੂੰ ਮਾਰ ਕੇ ॥੨੪॥

੨੨ ਭੁਜੰਗ ਛੰਦ ॥ ਕਿਸੇ ਦੀ ਬਾਂਹ ਕੱਟੀ ਗਈ ਕਿਸੇ ਦੇ ਪੈਰ ਤੋੜ ਦਿੱਤੇ ।

੨੩ ਮਹਾਂ ਜੁੱਧੇ ਸੂਰਮਿਆਂ ਦੇ ਛਤਰ ਡੇਗ ਦਿਤੇ ।

੨੪ ਕਿਸੇ ਦੇ ਪੇਟ ਫਟ ਗਏ ਕਿਤੇ ਥਾਂ ਹੀ ਮਾਰੇ ਗਏ ।

੨੫ ਐਸ ਤਰ੍ਹਾਂ ਡਿੱਗੇ ਪਏ ਸਨ ਜਿਵੇਂ ਮੁਨਾਰੇ ਢਹਿ ਗਏ ਹਨ ॥੨੫॥

੨੬ ਚੌ: ॥ ਦਸ ਹਜ਼ਾਰ ਘੋੜਾ ਉਸ ਜੁੱਧ ਵਿਚ ਮਾਰਿਆ ਗਿਆ ।

੨੭ ਵੀਹ (੨੦) ਹਜ਼ਾਰ ਹਾਥੀਆਂ ਨੂੰ ਮਾਰ ਸੁੱਟਿਆ ।

੨੮ ਇਕ ਲੱਖ ਰਾਜੇ ਤੇ ਰਥ ਖਤਮ ਕਰ ਦਿੱਤੇ ।

੨੯ ਬਹੁਤ ਸਾਰੇ ਪੈਦਲ ਜਮ ਲੋਕ ਨੂੰ ਤੁਰ ਗਏ ॥੨੬॥

੩੦ ਦੋਹਰਾ ॥ ਦ੍ਰੋਨਾ ਚਾਰਜ, ਕ੍ਰਿਪਾ ਚਾਰਜ, ਭੂਰ ਸਰਵਾ ਕੌਰਵਾਂ ਦਾ ਰਾਜਾ ਦੁਰਯੋਧਨ ।

੩੧ ਬੇਅੰਤ ਸੈਨਾ ਲੈ ਕੇ ਇਹ ਸਾਰੇ ਹੀ ਉੱਥੇ ਆ ਕੇ ਪਹੁੰਚ ਗਏ ॥੨੭॥

੩੨ ਸਵੈਯਾ॥ (ਉਹ ਆਕੇ ਕਹਿੰਦੇ ਹਨ ਕਿ) ਐ ਮੂਰਖ ਸੁਣ ਇਹ ਦਰੋਪਤੀ ਤੇਰੇ ਕੋਲੋਂ ਸੁਵੰਬਰ ਵਿਚ ਜਿੱਤ ਕੇ ਮੈਂ ਲਵਾਂਗਾ ।

੩੩ ਤੀਰਾਂ ਤਲਵਾਰਾਂ ਬਰਛੀਆ ਨੇਜਿਆਂ ਹਥਿਆਰਾਂ ਨਾਲ ਮਾਰ ਕੇ ਉਸ ਨੂੰ ਜਮ ਲੋਕ ਭੇਜ ਦੇਵਾਂਗੇ ।

੩੪ ਉਸ ਇਸਤਰੀ ਨੂੰ ਰਥ ਉਪਰ ਪਾ ਕੇ ਕਿੱਥੇ ਭੱਜ ਕੇ ਜਾ ਰਿਹਾ ਹੈ, ਉਸ ਮੂਰਖ ਨੂੰ ਜਾਣ ਨਾ ਦੇਵਾਂਗੇ ।

੩੫ ਇਕ ਵਿਅਕਤੀ ਜੁੱਧ ਕਰਕੇ, ਇਕ ਅਰਜਨ ਰਹੇਗਾ ਜਾਂ ਦੁਰਯੋਧਨ ਰਹੇਗਾ ॥੨੮॥

੩੬ ਚੌਪਈ ॥ ਤੈਨੂੰ ਜਿੱਤ ਕੇ ਜਾਣ ਨਹੀਂ ਦਿਆਂਗੇ ।

੩੭ ਸਾਰੇ ਸਪੈਦ ਪੋਸ਼ ਲਹੂ ਲੁਹਾਨ ਹੋਣਗੇ ।

੩੮ ਅੱਜ ਜੰਗ ਦਾ ਅੰਤ ਕਰ ਦੇਵਾਂਗਾ ।

੩੯ ਇਥੇ ਜਾਂ ਤਾਂ ਪਾਂਡੋ ਨਹੀਂ ਰਹਿਣਗੇ, ਜਾਂ ਕੌਰੋਂ ਨਹੀਂ ਰਹਿਣਗੇ । ਇਕ ਹੀ ਧਿਰ ਬਚੇਗੀ ॥੨੯॥

੪੦ ਸਭ ਤੋਂ ਪਹਿਲਾਂ ਅਰਜਨ ਨੇ ਕਰਨ ਨੂੰ.....

ਬਿਸਿਖ ਪ੍ਰਹਾਰਯੋ ॥ [੧]ਤਾ ਪਾਛੇ ਕੁਰਿ ਰਾਵ ਕ੍ਵਾਂਡ[1] ਭੇ ਮਾਰਯੋ ॥ [੨]ਭੀਮ ਭੀਖਮਹਿ[2] ਸਇਕ ਹਨੇ ਰਿਸਾਇਕੈ ॥ [੩]ਹੋ ਦ੍ਰੋਣ ਦ੍ਰੋਣਜਾਨੁਜ ਕੇ ਘੋਰਨ ਘਾਇਕੈ ॥੩੦॥ [੪]ਭੂਰ ਸ੍ਰਵਾ[3] ਕੌ ਬਹੁਰਿ ਬਾਣ ਸੋ ਬਸਿ ਕਿਯੋ ॥ [੫]ਕ੍ਰਿਪਾ ਚਾਰਜਹਿ[4] ਬਹੁਰਿ ਮੂਰਛਨਾ ਕਰਿ ਲਿਯੋ ॥ [੬]ਹਠੀ ਕਰਣ ਤਬ ਧਾਯੋ ਕੋਪ ਬਢਾਇਕੈ ॥ [੭]ਹੋ ਤੁੱਮਲ ਜੁੱਧ ਰਣ ਕਿਯੋ ਸਨੰਮੁਖ ਆਇਕੈ ॥੩੧॥ [੮]ਏਕ ਬਿਸਿਖ ਅਰਜੁਨ ਕੇ ਉਰ ਮੈ ਮਾਰਿਯੋ ॥ [੯]ਗਿਰਯੋ ਮੂਰਛਨਾ ਧਰਨਿ ਨ ਨੈਕ ਸੰਭਾਰਿਯੋ ॥ [੧੦]ਤਬੈ ਦ੍ਰੋਪਦੀ ਸਾਇਕ ਧਨੁਖ ਸੰਭਾਰਿਕੈ ॥ [੧੧]ਹੋ ਬਹੁ ਬੀਰਨ ਕੌ ਦਿਯੋ ਛਿਨਿਕ ਮੋ ਮਾਰਿਕੈ ॥੩੨॥ [੧੨]ਏਕ ਬਿਸਿਖ ਭਾਨੁਜ ਕੇ ਉਰ ਮੈ ਮਾਰਿਯੋ ॥ [੧੩]ਦੁਤਿਯ ਬਾਨ ਸੋ ਦੁਰਜੋਧਨਹ ਪ੍ਰਹਾਰਿਯੋ ॥ [੧੪]ਭੀਖਮ ਭੂਰ ਸ੍ਰਵਾਹਿ ਦ੍ਰੋਣ ਘਾਇਲ ਕਰ੍ਯੋ ॥ [੧੫]ਹੋ ਦ੍ਰੋਣਜ ਕ੍ਰਿਪਾ ਦੁਸਾਸਨ ਕੋ ਸਯੰਦਨ ਹਰ੍ਯੋ ॥੩੩॥ ਦੋਹਰਾ ॥ [੧੬]ਸਭੈ ਸੂਰ ਹਰਖਤ ਭਏ ਕਾਯਰ ਭਯੋ ਨ ਏਕ ॥ [੧੭]ਮਾਰ੍ਯੋ ਪ੍ਰਬਲ ਪ੍ਰਚੰਡ ਰਣ ਨਾਚੇ ਸੁਭਟ ਅਨੇਕ ॥੩੪॥ ਅੜਿੱਲ ॥ [੧੮]ਰਾਜ ਬਾਜ ਤਾਜਿਯਨ ਸੁ ਦਯੋ ਗਿਰਾਇਕੈ ॥ [੧੯]ਸਾਜ ਬਾਜ ਸਾਜਿਯਨ ਸੁ ਗੈਨ ਫਿਰਾਇਕੈ ॥ [੨੦]ਹੈ ਪਾਖਰੇ ਸੰਘਾਰੇ ਸਸਤ੍ਰ ਸੰਭਾਰਿਕੈ ॥ [੨੧]ਹੋ ਪੈਦਲ ਰਥੀ ਬਿਦਾਰੇ ਬਾਨ ਪ੍ਰਹਾਰਿਕੈ ॥੩੫॥ ਚੌਪਈ ॥ [੨੨]ਪਹਰ ਏਕ ਰਾਖੇ ਅਟਕਾਈ ॥ [੨੩]ਭਾਂਤਿ ਭਾਂਤਿ ਸੌ ਕਰੀ ਲਰਾਈ ॥ [੨੪]ਗਹਿ ਧਨੁ ਪਾਨ ਧਨੰਜੈ ਗਾਜ੍ਯੋ ॥ [੨੫]ਤਬ ਹੀ ਸੈਨ ਕੈਰਵਨ ਭਾਜ੍ਯੋ ॥੩੬॥ ਦੋਹਰਾ ॥ [੨੬]ਤ੍ਰਿਯ ਕੌ ਜੁੱਧ ਬਿਲੋਕਿ ਕੈ ਪਾਰਥ ਭਯੋ ਪ੍ਰਸੰਨ੍ਯ ॥ [੨੭]ਕਹ੍ਯੋ ਆਜੁ ਤੈ ਦ੍ਰੋਪਦੀ ਧਰਨੀ ਤਲ ਮੈ ਧੰਨ੍ਯ ॥ ੩੭ ॥ ਚੌਪਈ ॥ [੨੮]ਮੈ ਅਬ ਬਿਕਿ ਦਾਮਨ ਬਿਨੁ ਗਯੋ ॥ [੨੯]ਜਨੁ ਤੈਂ ਦਾਸ ਮੋਲ ਕੋ ਲਯੋ ॥ [੩੦]ਜੋ ਕਛੁ ਕਹੌ ਕਾਰਜ ਤਵ ਕਰਿਹੋ ॥ [੩੧]ਪ੍ਰਾਨ ਜਾਨ ਤੇ ਨੈਕੁ ਨ ਡਰਿਹੋ ॥੩੮॥ ਦੋਹਰਾ ॥ [੩੨]ਤਰੁਨ ਬਿਧਾਤੈਂ ਤਵ ਕਰ੍ਯੋ ਤਰਨੀ ਕੀਨੋ ਮੋਹਿ ॥ [੩੩]ਕੇਲ ਕਰੇ ਬਿਨੁ ਜਾਤ ਲੈ ਲਾਜ ਨ ਲਾਗਤ ਤੋਹਿ[5] ॥ ੩੯ ॥ ਚੌਪਈ ॥ [੩੪]ਬਾਨਾਵਲੀ ਧਨੰਜੈ ਧਾਰੀ ॥ [੩੫]ਮੂਰਛਿਤ ਸਕਲ ਸੈਨ ਕਰਿ ਡਾਰੀ ॥ [੩੬]ਦ੍ਰੋਪਤੀ ਸਾਥ ਬਿਹਾਰ੍ਯੋ ਸੋਊ ॥ [੩੭]ਤਾਕੋ ਦੇਖਤ ਭਯੋ ਨ ਕੋਊ ॥ ੪੦ ॥ ਦੋਹਰਾ ॥ [੩੮]ਚੁੰਬਨ ਆਸਨ ਲੈ ਘਨੇ ਰਤਿ ਮਾਨੀ ਦ੍ਰੋਪਤੀਸ ॥ [੩੯]ਤਾ ਪਰ ਕੋਊ ਨ ਪਰ ਸਕੇ ਠਟਕਿ ਰਹੇ ਅਵਨੀਸ ॥੪੧॥ [੪੦]ਜੀਤਿ ਕੈਰਵਨ ਕੇ ਦਲਹਿ ਦ੍ਰੁਪਦਿਹਿ ਲਯੋ ਛਿਨਾਇ ॥ [੪੧]ਨ੍ਰਿਪ ਮਾਰੇ ਹਾਰੇ ਗਏ ਧੰਨ੍ਯ ਧਨੰਜੈ ਰਾਇ ॥੪੨॥ ਚੌਪਈ ॥ [੪੨]ਪ੍ਰਥਮ ਸੂਰਮਾ ਸਕਲ ਨਿਵਾਰੇ ॥ [੪੩]ਭਾਜੇ ਬਚੇ ਭਿਰੇ ਤੇ ਮਾਰੇ ॥ [੪੪]ਜੀਤਿ ਦ੍ਰੋਪਤੀ ਅਤਿ ਸੁਖ

---

1 ਬਾਂਸ ਦੀ ਚਨਪ ਦਾ ਨੌਂ ਗੱਠਾਂ ਵਾਲਾ ਧਨੁੱਖ ।

2-ਭੀਸ਼ਮ ਪਿਤਾਮਾ ਕੈਰਵਾਂ ਅਤੇ ਪਾਂਡਵਾਂ ਦਾ ਦਾਦਾ ਸੀ, ਜਿਸਦੇ ਦੋ ਪੁੱਤਰ ਰਾਜਾ ਪਾਂਡੂ ਅਤੇ ਧ੍ਰਿਤਰਾਸਟਰ ਸਨ । ਧ੍ਰਿਤਰਾਸਟਰ ਦਾ ੧੦੦ ਪੁੱਤਰ ਅਤੇ ੧ ਕਰਨ ਸਮੇਤ ੧੦੧ ਪੁੱਤਰ ਕਹਾਂਦੇ ਸਨ । ਰਾਜਾ ਪਾਂਡੂ ਦੇ ਪਾਂਡਵ ਪੁੱਤਰ ਪੰਜ ਹੀ ਸਨ । ਭੀਸ਼ਮ ਪਿਤਾਮਾ ਤੇ ਦੇਵ ਬਰਤ, ਰਾਜਾਂ ਸਾਂਤਨ ਦੇ ੨ ਪੁੱਤਰ ਸਨ। ਭੀਸ਼ਮ ਪਿਤਾਮਾ ਨੇ ਪ੍ਰਤਿਗਿਆ ਕੀਤੀ ਸੀ ਕਿ ਮੈਂ ਨਾ ਸ਼ਾਦੀ ਕਰਾਂਗਾ ਅਤੇ ਨਾ ਹੀ ਔਲਾਦ ਪੈਦਾ ਕਰਾਂਗਾ । ਜੀਵਨ ਭਰ ਬ੍ਰਹਮਚਾਰੀ ਰਹਾਂਗਾ । ਦੇਵ ਬਰਤ ਦੀਆਂ ਦੋ ਰਾਣੀਆਂ ਸਨ । ਇਕ ਦੀ ਔਲਾਦ ਕੈਰੋਂ ਅਤੇ ਦੂਜੀ ਦੀ ਪਾਂਡੋ ਹੋਏ । ਜਿਸ ਦੇ ਨਾਤੇ ਭੀਸ਼ਮ ਪਿਤਾਮਾ ਨੂੰ ਕੈਰੋਂ ਅਤੇ ਪਾਂਡੋ ਦੋਨੋਂ ਦਾਦਾ ਕਰਕੇ ਮੰਨਦੇ ਸਨ । ਪਰ ਫਿਰ ਵੀ ਭੀਸ਼ਮ ਪਿਤਾਮਾ ਦਾ ਲਗਾਓ ਵਧੇਰੇ ਦੁਰਯੋਧਨ ਨਾਲ ਹੀ ਰਿਹਾ । ਇਸ ਲਈ ਕਹਿੰਦੇ ਹਨ ਕਿ ਅਰਜਨ ਨੇ ਇਹਨਾਂ ਨੂੰ ਵੀ ਭਾਂਜ ਦੇ ਦਿਤੀ ਸੀ ।

3- ਭੂਰ ਸਰਵਾ (ਚੰਦਰਬੰਸੀ) ਰਾਜਾ ਸੋਮ ਦੱਤ ਦਾ ਪੁੱਤ੍ਰ, ਕਾਂਸੀ ਪਾਸ (ਭੁਇਲੀ) ਨਗਰੀ ਦਾ ਰਾਜਾ ਸੀ, ਜੋ ਦਰਯੋਧਨ ਪੱਖੀ ਸੀ । ਮਹਾਂਭਾਰਤ ਦੇ ਸਮੇਂ ਅਰਜੁਨ ਨੇ ਇਸ ਦੇ ਹੱਥ ਕਟ ਦਿਤੇ ਸਨ ਅਤੇ ਸਤਯਕ ਨੇ ਸਿਰ ਕੱਟਿਆ ਸੀ । ਇਥੇ ਦੱਸਿਆ ਹੈ ਕਿ ਦਰੋਣਾ ਚਾਰੀਆ ਦੇ ਘੋੜੇ ਨੂੰ ਮਾਰ ਕੇ ਉਸ ਨੂੰ ਵੀ ਹਾਰ ਦੇ ਦਿੱਤੀ ਸੀ ।

4-ਕ੍ਰਿਪਾਚਾਰਜ, ਰਾਜਾ ਪ੍ਰੀਛਤ (ਅਭਿਮਨੂੰ ਦੇ ਪੁੱਤਰ) ਦਾ ਸ਼ਸ਼ਤਰ ਵਿਦਿਆ ਗੁਰੂ ਸੀ ।

5- ਭਗਤੀ ਦਾ ਸੰਕਲਪ ਹੀ ਸੁਹਾਗਣ ਇਸਤਰੀਆਂ ਦੀ ਰੀਸ ਕਰਕੇ

ਤੀਰ ਮਾਰਿਆ ।

੧ ਉਸ ਦੇ ਪਿਛੋਂ ਕੈਰਵਾਂ ਦੇ ਰਾਜੇ (ਦੁਰਯੋਧਨ) ਨੂੰ ਕਮਾਨ ਤੇ ਧਰ ਕੇ ਤੀਰ ਮਾਰਿਆ ।

੨ ਭੀਮ ਨੇ ਭੀਖਨ ਤੇ ਤੀਰ ਚਲਾਏ ਜੋਸ਼ ਵਿਚ ਆ ਕੇ ।

੩ ਦ੍ਰੋਣਾ ਚਾਰਜ ਦੇ ਘੋੜੇ ਨੂੰ ਮਾਰਕੇ ॥੩੦॥

੪ ਭੂਰ ਸੂਵਾ ਰਾਜੇ ਨੂੰ ਤੀਰ ਮਾਰ ਕੇ ਕਾਬੂ ਕਰ ਲਿਆ ।

੫ ਫਿਰ ਕ੍ਰਿਪਾਚਾਰਜ ਨੂੰ ਬੇਹੋਸ਼ ਕਰ ਦਿੱਤਾ ।

੬ ਬੜੇ ਹੱਠ ਵਾਲਾ 'ਕਰਨ' ਗੁਸਾ ਖਾਕੇ ਅੱਗੇ ਵਧਿਆ ।

੭ ਆਮੋ ਸਾਹਮਣੇ ਹੋ ਕੇ ਉਸ ਨੇ ਜੁੱਧ ਕੀਤਾ ਆ ਕੇ ॥੩੧॥

੮ ਉਸ ਨੇ ਇਕ ਤੀਰ ਅਰਜਨ ਦੇ ਪੇਟ ਵਿਚ ਮਾਰ ਦਿੱਤਾ

੯ ਅਰਜਨ ਬੇਹੋਸ਼ ਹੋ ਕੇ ਡਿੱਗ ਪਿਆ ਧਰਤੀ ਤੇ ਆਪਣਾ ਆਪ ਸੰਭਾਲ ਨਾ ਸਕਿਆ ।

੧੦ (ਜਦੋਂ ਅਰਜਨ ਨੂੰ ਡਿਗਿਆ ਵੇਖਿਆ ਤਾਂ) ਦਰੋਪਤੀ ਨੇ ਤੀਰ ਕਮਾਨ ਸੰਭਾਲ ਲਿਆ ।

੧੧ ਉਸ ਨੇ ਬਹੁਤ ਸਾਰੇ ਸੂਰਮਿਆਂ ਨੂੰ ਇਕ ਛਿਨ ਵਿਚ ਮਾਰ ਸੁੱਟਿਆ ॥੩੨॥

੧੨ ਇਕ ਤੀਰ (ਭਾਨੁਜ) ਕਰਣ ਦੇ ਹਿਰਦੇ ਵਿਚ ਮਾਰਿਆ।

੧੩ ਦੂਜੇ ਤੀਰ ਨਾਲ ਦੁਰਯੋਧਨ ਨੂੰ ਫੱਟੜ ਕਰ ਦਿੱਤਾ ।

੧੪ ਭੀਸ਼ਮ ਪਿਤਾਮਾ, ਭੂਰ ਸੂਵਾਹ, ਦਰੋਣਾ ਚਾਰਜ ਇਹ ਸਾਰੇ ਜਖਮੀ ਕਰ ਦਿੱਤੇ ਦਰੋਪਤੀ ਨੇ ।

੧੫ ਦਰੋਣਾ ਚਾਰਜ, ਕ੍ਰਿਪਾਚਾਰਜ ਤੇ ਦੁਸਾਸਨ ਦੇ ਰਥ ਘੋੜੇ ਆਪਣੇ ਕਬਜ਼ੇ ਵਿਚ ਕਰ ਲਏ ॥੩੩॥

੧੬ ਦੋਹਰਾ ॥ ਸਾਰੇ ਸੂਰਮੇ ਜੋਸ਼ ਵਿਚ ਸਨ ਡਰਕੇ ਪਿਛੇ ਇਕ ਵੀ ਨਹੀਂ ਸੀ ਹਟਿਆ ।

੧੭ ਬੜਾ ਘਸਮਾਣ ਦਾ ਜੁੱਧ ਮੱਚ ਗਿਆ ਅਨੇਕਾਂ ਸੂਰਮੇ ਆ ਕੇ ਉਸ ਵਿਚ ਕੁੱਦ ਪਏ ॥੩੪॥

੧੮ ਅੜਿੱਲ ॥ ਰਾਜ, ਘੋੜੇ ਤਾਜ ਹੇਠਾਂ ਸੁੱਟ ਦਿੱਤੇ ।

੧੯ ਸਾਜ ਤੇ ਘੋੜੇ ਸਾਜਾਂ ਵਾਲੇ ਛੇਰ ਕੇ ਸੁੱਟ ਦਿੱਤੇ ।

੨੦ ਘੋੜਿਆਂ ਤੇ ਕਾਠੀਆਂ ਵਾਲੇ ਮਾਰੇ ਸ਼ਸ਼ਤਰ ਸਾਂਭ ਕੇ ।

੨੧ ਪੈਦਲ ਤੇ ਰਥੀ ਮਾਰ ਸੁੱਟੇ ਤੀਰ ਮਾਰ ਕੇ ॥੩੫॥

੨੨ ਚੌਪਈ ॥ ਇਕ ਪਹਿਰ (ਦਲ ਨੂੰ) ਰੋਕ ਕੇ ਰੱਖਿਆ ।

੨੩ ਕਈ ਪ੍ਰਕਾਰ ਦੀ ਲੜਾਈ ਲੜੀ (ਗੱਤਕੇਬਾਜੀ ਦੇ ਪੈਂਤੜਿਆਂ ਨਾਲ) ।

੨੪ ਫਿਰ ਤੀਰ ਕਮਾਨ ਲੈਕੇ (ਧਨੰਜੈ) ਅਰਜਨ ਮੈਦਾਨੇ ਜੰਗ ਆਣ ਗੱਜਿਆ ।

੨੫ ਜਿਨ੍ਹਾਂ ਨੂੰ ਸੁਣ ਕੇ ਕੈਰਵਾਂ ਦੀ ਸੈਨਾ ਹਰਨ ਹੋ ਗਈ (ਭੱਜ ਗਈ) ॥੩੬॥

੨੬ ਦੋ: ॥ ਦਰੋਪਤੀ ਦਾ ਜੁੱਧ ਵੇਖ ਕੇ ਅਰਜਨ ਬਹੁਤ ਪ੍ਰਸੰਨ ਹੋਇਆ ।

੨੭ ਅਤੇ ਕਿਹਾ ਕਿ ਐ ਦਰੋਪਤੀ ਤੂੰ ਇਸ ਧਰਤੀ ਦੇ ਤਖਤੇ 'ਤੇ ਧੰਨ ਹੈਂ ॥੩੭॥

੨੮ ਅਰਜਨ ਨੇ ਕਿਹਾ ਕਿ ਮੈਂ ਅੱਜ ਤੇਰੇ ਅੱਗੇ ਬਿਨਾਂ ਧਨ ਤੋਂ ਵਿਕ ਗਿਆ ਹਾਂ ।

੨੯ ਜਾਣੋਂ ਤੈਂ ਮੈਨੂੰ ਇਕ ਸੇਵਕ ਮੁੱਲ ਲੈ ਲਿਆ ਹੈ ।

੩੦ ਜੋ ਤੂੰ ਕਹੇਂਗੀ ਉਹੀ ਕੰਮ ਮੈਂ ਕਰਾਂਗਾ ।

੩੧ ਆਪਣੀ ਜਾਨ ਦੇਣ ਤੋਂ ਵੀ ਜਰਾ ਨਹੀਂ ਘਬਰਾਵਾਂਗਾ ॥੩੮॥

੩੨ ਦੋ:॥ ਅਗੋਂ ਦਰੋਪਤੀ ਨੇ ਕਿਹਾ ਕਿ ਪ੍ਰਮਾਤਮਾ ਨੇ ਤੈਨੂੰ ਜੁਆਨੀ ਦਿੱਤੀ ਹੈ ਤੇ ਮੇਰੀ ਵੀ ਜਵਾਨ ਅਵਸਥਾ ਹੈ ।

੩੩ ਮੇਰੇ ਨਾਲ ਜਿਸਮਾਨੀ ਮੇਲ ਕਰੇ ਖਿਨਾਂ ਲੈ ਜਾਣ ਕਰਕੇ ਤੈਨੂੰ ਲਜਿਆ ਨਹੀਂ ਆਵੇਗੀ ? ॥੩੯॥

੩੪ ਚੌਪਈ ॥ ਤੀਰਾਂ ਦੇ ਬਲੀ ਧਨੁੱਖਧਾਰੀ (ਅਰਜਨ) ।

੩੫ ਜਿਸ ਨੇ ਸਾਰੀ ਸੈਨਾ ਇਕੱਲੇ ਨੇ ਮੂਰਛਾ ਕਰ ਦਿੱਤੀ ।

੩੬ ਉਹ ਦ੍ਰੋਪਤੀ ਨਾਲ ਵਿਹਾਰਿਆ (ਸਰੀਰਕ ਮੇਲ ਕੀਤਾ)

੩੭ ਉਹਨਾਂ ਨੂੰ ਉਸ ਵੇਲੇ ਕੋਈ ਨਹੀਂ ਸੀ ਵੇਖਦਾ ॥੪੦॥

੩੮ ਦੋ: ॥ ਪਿਆਰ ਪੂਰਵਕ ਸੁਹਾਗਣਾਂ ਵਾਲੇ ਸਾਰੇ ਕੰਮ ਕਰੇ

੩੯ ਉਸ ਪਰ ਕੋਈ ਨਾ ਪੈ ਸਕਿਆ, ਕਿਸੇ ਦੀ ਕੋਈ ਪੇਸ਼ ਨਾ ਗਈ, ਹੈਰਾਨ ਰਹਿ ਗਏ ਸਾਰੇ ਰਾਜੇ ॥੪੧॥

੪੦ ਕੈਰਵਾਂ ਦੇ ਦਲ ਨੂੰ ਜਿੱਤ ਕੇ ਦਰੋਪਤੀ ਨੂੰ ਉਹਨਾਂ ਪਾਸੋਂ ਖੋਹ ਲਿਆ ।

੪੧ ਸਾਰੇ ਰਾਜੇ ਮਾਰੇ ਜੋ ਹਾਰ ਕੇ ਚਲੇ ਗਏ, ਧੰਨ ਹੈ ਅਰਜਨ ਰਾਇ ॥੪੨॥

੪੨ ਚੌਪਈ ॥ ਪਹਿਲਾ ਸੂਰਮੇ ਸਾਰੇ ਪਛਾੜੇ ।

੪੩ ਜਿਹੜੇ ਬਚੇ ਉਹ ਹਰਨ ਹੋ ਗਏ ਅਤੇ ਜਿਹੜੇ ਅੜੇ ਉਹ ਝੜੇ ਭਾਵ ਮਾਰੇ ਗਏ ।

੪੪ ਦਰੋਪਤੀ ਨੂੰ ਜਿੱਤ ਕੇ ਬਹੁਤ ਹੀ ਸੁਖ....

---

ਪੂਰਾ ਹੁੰਦਾ ਹੈ । ਸ੍ਰੀ ਗੁਰੂ ਅਮਰ ਦਾਸ ਜੀ ਦਾ ਫੁਰਮਾਣ ਹੈ :-

ਸੇ ਸਹੀਆ ਸੋਹਾਗਣੀ ਜਿਨ ਕਉ ਨਦਰਿ ਕਰੇਇ ॥
ਖਸਮੁ ਪਛਾਣਹਿ ਆਪਣਾ ਤਨੁ ਮਨੁ ਆਗੈ ਦੇਇ ॥....
ਅਨਦਿਨੁ ਰਾਵਹਿ ਪਿਰੁ ਆਪਣਾ ਸਾਚੇ ਸਚਿ ਸਮਾਇ ॥

ਜੇ ਦਰੋਪਤੀ ਨੇ ਆਪਣਾ ਪਿਰ ਪੂਰਾ ਪਰਖ ਲਿਆ, ਪਹਿਚਾਣ ਲਿਆ ਤਾਂ ਉਸ ਦਾ ਆਪਣੇ ਪਤੀ ਅਰਜਨ ਨਾਲ ਰਮਣਾ ਅਸ਼ਲੀਲ ਕਿਉਂ ?

ਇਸਤਰੀ ਪਤੀ ਦੇ ਮੇਲ ਦਾ ਹੱਕ ਕੁਦਰਤੀ ਹੈ। ਕੋਈ ਦੇਵੀ, ਦੇਵਤਾ ਦੈਂਤ ਜਾਂ ਪੁਰਸ਼ ਇਸ 'ਤੇ ਕਿੰਤ ਨਹੀਂ ਕਰ ਸਕਦਾ ।

ਪਰ ਜਦੋਂ ਭਤਾਰ ਮਿਲ ਗਿਆ ਤਾਂ ਫਿਰ ਤਾਂ ਉਹ ਕੁਆਰੀ ਨਾ ਰਹੀ, ਸੁਹਾਗਣ ਹੋ ਗਈ, ਸੋ ਉਸਨੇ ਸੁਹਾਗਣ ਦੀ ਜਿੰਮੇਵਾਰੀ ਨਿਭਾਉਣੀ ਹੈ ।

ਸਹ ਕੀ ਸਾਰ ਸੁਹਾਗਨਿ ਜਾਨੈ ॥

ਤਜਿ ਅਭਿਮਾਨ ਸੁਖ ਰਲੀਆ ਮਾਨੈ । (ਪੰਨਾ ੭੯੩)

ਇਸ ਪ੍ਰਕਰਣ ਦਾ ਕੇਂਦਰੀ ਭਾਵ ਸ੍ਰੀ ਦਸਮੇਸ਼ ਜੀ ਦਾ ਸੂਰਬੀਰ ਅਣਖੀ ਯੋਧੇ ਇਸਤਰੀ ਪੁਰਸ਼ ਪੈਦਾ ਕਰਨਾ ਹੈ । ਜਿਤੇਂ ਇਕ ਅਰਜਨ ਨੇ ਨਿਸ਼ਾਨੇ ਬਾਜੀ ਵਿਚ ਕਿਵੇਂ ਸੰਸਾਰ ਭਰ ਦੇ ਰਾਜਿਆਂ ਨੂੰ ਮਾਤ ਪਾਇਆ ਅਤੇ ਕਿੰਨੀ ਦਲੇਰੀ ਦੇ ਨਾਲ ਅਣਗਿਣਤ ਸੈਨਾ ਅਤੇ ਪਹਾੜ ਜਿਹੇ ਪ੍ਰਸਿੱਧ ਕਰਨ ਅਤੇ ਦਰੋਣਾ ਚਾਰੀਆ ਜਿਹੇ ਨਾ ਜਿਤੇ ਜਾਣ ਵਾਲੇ ਬਲੀਆਂ ਨਾਲ ਲੋਹਾ ਲੈ ਕੇ ਜਿੱਤ ਦੇ ਕਿਨਾਰੇ ਜਾ ਪੁੱਜਿਆ। ਉਸ ਨੂੰ ਜ਼ਖਮੀ ਵੇਖ ਕੇ ਕਿਵੇਂ ਦਰੋਪਤੀ ਦਾ ਖੂਨ ਖੌਲ਼ਿਆ ਅਤੇ ਉਸ ਵਿਆਂਦੜ ਇਸਤਰੀ (ਦਰੋਪਤੀ) ਨੇ ਕਿਤਨੀ ਦਲੇਰੀ ਦੇ ਨਾਲ ਇਤਨੇ ਯੋਧਿਆਂ 'ਤੇ ਕਾਬੂ ਪਾ ਕੇ ਜਿੱਤ ਹਾਸਲ ਕੀਤੀ । ਕਿਉਂ ਨਾ ਕਿਹਾ ਜਾਏ ਕਿ ਅਰਜਨ ਧੰਨਤਾ ਦੇ ਯੋਗ ਹੈ ਅਤੇ ਦਰੋਪਤੀ ਉਸ ਤੋਂ ਵੀ ਧੰਨ ਹੈ ।

ਪਾਯੋ ॥ [੧]ਤਬ ਪਾਰਥ ਗ੍ਰਿਹ ਓਰ ਸਿਧਾਯੋ ॥੪੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੈਤੀਸਵੋਂ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੩੭॥੨੭੫੭॥ਅਫਜੂੰ॥

ਚੌਪਈ ॥ [੨]ਆਭਾਵਤੀ ਓਡਛੇ ਰਾਨੀ ॥ [੩]ਸੁੰਦਰਿ ਭਵਨ ਚੌਦਹੂੰ ਜਾਨੀ ॥ [੪]ਤਾ ਕੌ ਅਤਿ ਹੀ ਰੂਪ ਬਿਰਾਜੈ ॥ [੫]ਸੁਰੀ ਆਸੁਰਿਨ ਕੌ ਮਨੁ ਲਾਜੈ ॥੧॥ [੬]ਰੂਪਮਾਨ ਤਿਹੱ ਨੈਨ ਨਿਹਾਰ੍ਯੋ ॥ [੭]ਤਾਂ ਕੌ ਚੀਤ ਮੀਤ ਕਰਿ ਡਾਰ੍ਯੋ ॥ [੮]ਵਾ ਕੋ ਧਾਮ ਬੁਲਾਵਨ ਕੀਨੋ ॥ [੯]ਭਾਂਤਿ ਭਾਂਤਿ ਸੋ ਆਸਨ ਦੀਨੋ॥੨॥ [੧੦]ਤਾਂਹਿ ਕੇਸ ਅਰਿ ਬਕਤ੍ਰ ਲਗਾਯੋ॥ [੧੧]ਸਭ ਕੇਸਨ ਕੌ ਦੂਰਿ ਕਰਾਯੋ ॥ [੧੨]ਪੁਰਖਹੁ ਤੇ ਇਸਤ੍ਰੀ ਕਰਿ ਡਾਰੀ ॥ [੧੩]ਮਿਤ ਪਤਿ ਲੈ ਤੀਰਥਨ ਸਿਧਾਰੀ ॥੩॥ [੧੪]ਪਤਿ ਕੋ ਕਹੀ ਬਾਤ ਸਮੁਝਾਈ ॥ [੧੫]ਮੇਰੀ ਹਿਯਾਂ ਬਹਿਨ ਇਕ ਆਈ ॥ [੧੬]ਤਾਂਹਿ ਸੰਗ ਲੈ ਤੀਰਥ ਨੈਹੋ ॥ [੧੭]ਸਭ ਹੀ ਪਾਪ ਬਿਦਾ ਕਰਿ ਦੈਹੋ ॥ ੪ ॥ ਅੜਿਲ ॥ [੧੮]ਪਤਿ ਮਿਤ ਲੈਕੈ ਸੰਗ ਸਿਧਾਈ ਤੀਰਥਨ ॥ [੧੯]ਐਸ ਸਹੇਟ ਬਨਾਈ ਅਪਨੇ ਯਾਰ ਤਨ ॥ [੨੦]ਜਬ ਪਿਯ ਲੈ ਗੰਗਾ ਮਹਿ ਨੈਹੋ ਜਾਇਕੈ ॥ [੨੧]ਹੇ ਭਗਨੀ ਮੁਖ ਤੇ ਭਾਖਿ ਮਿਲੌਗੀ ਆਇਕੈ ॥੫॥ ਦੋਹਰਾ ॥ [੨੨]ਮੀਤ ਨਾਥ ਕੌ ਸੰਗ ਲੈ ਤਹੱ ਕੋ ਕਿਯੋ ਪਯਾਨ ॥ [੨੩]ਕੇਤਿਕ ਦਿਨਨ ਬਿਤਾਇਕੈ ਗੰਗ ਕਿਯੋ ਇਸਨਾਨ[1] ॥੬॥ ਚੌਪਈ ॥ [੨੪]ਪਤਿ ਕੋ ਸੰਗ ਗੰਗ ਲੈ ਨ੍ਹਾਈ ॥ [੨੫]ਭਾਖਿ ਬਹਿਨਿ ਤਾਂ ਸੋ ਲਪਟਾਈ ॥ [੨੬]ਮਨ ਮਾਨਤ ਤਿਨ ਕੇਲ ਕਮਾਯੋ ॥ [੨੭]ਮੂਰਖ ਕੰਤ ਭੇਵ ਨਹਿ ਪਾਯੋ ॥੭॥ [੨੮]ਚਿਮਟਿ ਚਿਮਟਿ ਤਾ ਸੋ ਲਪਟਾਈ ॥ [੨੯]ਮਨ ਮਾਨਤ ਤ੍ਰਿਯ ਕੇਲ ਕਮਾਈ ॥ [੩੦]ਦਿਨ ਦੇਖਤ ਤ੍ਰਿਯ ਕੇਲ ਕਮਾਯੋ ॥ [੩੧]ਮੂਰਖ ਕੰਤ ਭੇਵ ਨਹਿ ਪਾਯੋ ॥ ੮ ॥ ਦੋਹਰਾ ॥ [੩੨]ਮਨ ਮਾਨਤ ਕੋ ਮਾਨਿ ਰਤਿ ਦੀਨੋ ਜਾਰ ਉਠਾਇ ॥ [੩੩]ਮੁਖ ਬਾਏ ਮੂਰਖ ਰਹ੍ਯੋ ਭੇਦ ਨ ਸਕਿਯੋ ਪਾਇ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠੱਤੀਸਵੇਂ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੩੮॥੨੭੬੬॥ਅਫਜੂੰ॥

ਅੜਿੱਲ ॥ [੩੪]ਮਾਨਣੇਸੁਰੀ ਰਾਨੀ ਅਤਿਹਿੱ ਸੁ ਸੋਹਨੀ ॥ [੩੫]ਸਿੰਘ ਗਰੂਰ ਨ੍ਰਿਪਤਿ ਕੇ ਚਿਤ ਕੀ ਮੋਹਨੀ ॥ [੩੬]ਬੈਰਮ ਸਿੰਘ ਬਿਲੋਕ੍ਯੋ ਜਬ ਤਿਨ ਜਾਇਕੈ ॥ [੩੭]ਹੋ ਮਦਨ ਬੱਸ੍ਯ ਹ੍ਵੈ ਗਿਰੀ ਭੂਮਿ ਮੁਰਛਾਇਕੈ[2] ॥ ੧ ॥ ਚੌਪਈ ॥ [੩੮]ਉਠਤ ਪ੍ਰੀਤਿ ਤ੍ਰਿਯ ਅਧਿਕ ਲਗਾਈ ॥ [੩੯]ਕਾਮ ਕੇਲ ਤਿਹੱ ਸਾਥ ਕਮਾਈ ॥ [੪੦]ਬਹੁਰਿ ਜਾਰ ਇਹ ਭਾਂਤਿ ਉਚਾਰੋ ॥ [੪੧]ਸੁਨੋ ਤ੍ਰਿਯਾ ਤੁਮ ਬਚਨ ਹਮਾਰੋ ॥ ੨ ॥

---

1-ਇਹ ਇਕ ਕਮਾਲ ਉਦਾਹਰਣ ਹੈ - ਜੇਕਰ ਵਿਦਿਆ ਪੜ੍ਹ ਕੇ ਛੱਡ ਦਿਤੀ, ਅਮਲ ਨਾ ਕੀਤਾ ਜਾਂ ਉਸ ਵੱਲ ਤਵੱਜੋਂ ਨਾ ਦਿਤੀ ਤਾਂ ਉਹ ਵਿਦ-ਵਾਨ ਨਹੀਂ ਸਗੋਂ ਭੁੱਲੜ ਹੀ ਹੈ। ਭੇਖਾਂ ਵਿਚ ਹੰਕਾਰ ਤੋਂ ਬਿਨਾਂ ਹੋਰ ਕੁਝ ਹੱਥ ਨਹੀਂ ਆਉਂਦਾ। ਉਸ ਦਾ ਤੀਰਥ ਨਹਾਉਣਾ ਕਿਸ ਕੰਮ ਹੈ, ਜੇ ਮਨ ਮੈਲ ਅਤੇ ਗੁਮਾਨ ਨਾਲ ਭਰਿਆ ਹੈ। ਪਰ ਗੁਰੂ ਤੋਂ ਬਿਨਾਂ ਇਹ ਗੱਲ ਹੋਰ ਕੌਣ ਸਮਝਾ ਸਕਦਾ ਹੈ ? ਮਨ ਰਾਜਾ ਤਾਂ ਗੁਰੂ ਗਿਆਨ ਤੋਂ ਬਿਨਾਂ ਸਮਝ ਹੀ ਨਹੀਂ ਸਕਦਾ। ਇਹ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅਟੱਲ ਫੈਸਲਾ ਹੈ :-

ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤ ਅਭਿਮਾਨੁ ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨ ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥(ਪੰਨਾ ੬੧)

2-ਇਹ ਰਾਜੇ ਮਹਾਰਾਜੇ ਗੁਰੂ ਦੇ ਗਿਆਨ ਵੱਲੋਂ ਤਾਂ ਥੋਥੇ ਹੀ ਹੁੰਦੇ ਹਨ ਭੋਗ ਵਿਲਾਸ ਇਹਨਾਂ ਨੂੰ ਜਮਾਂਦਰੂ ਗੁੜ੍ਹਤੀ ਵਜੋਂ ਉਹਨਾਂ ਦੇ ਆਪਣੇ ਮਾਹੌਲ ਤੇ ਕੁਸੰਗਤ ਸਦਕਾ ਮੁਫਤ ਮੁਹੱਈਆ ਹੋ ਜਾਂਦਾ ਹੈ, ਜਿਸ ਲਈ ਇਹਨਾਂ ਨੂੰ ਇਹੋ ਕੁਝ ਸੁਝਦਾ ਹੈ ਜੋ ਕਰਦੇ ਹਨ। ਜੋ ਸਾਡੀ ਸਿੱਖਿਆ ਦਾ ਸੰਦਰਭ ਹੈ ਉਹ ਇਹੋ ਜਿਹੀਆਂ ਇਸਤਰੀਆਂ ਦੇ ਫਰੇਬ ਤੋਂ ਸੁਚੇਤ ਕਰਦਾ ਹੈ, ਜੋ ਸਖੀ ਸਰਵਰ ਨੂੰ ਵੀ ਸੁਲਤਾਨ ਕਰਕੇ ਪੂਜਦੀਆਂ ਹਨ। ਰਾਜੇ ਨੂੰ ਆਪਣੀ ਕੋਈ ਰੌਸ਼ਨੀ ਨਹੀਂ ਕਿਉਂਕਿ ਬਗਦਾਦ ਤੋਂ ਇਕ ਮੁਸਲਮਾਨ ਫਕੀਰ, ਜਿਸ ਦਾ ਅਸਲ ਨਾਂ ਸਯਦ ਅਹਿਮਦ ਸੀ। ਇਸ ਦਾ ਪਿਤਾ ਬਗਦਾਦ ਵਿਚ ਰਹਿਣ ਵਾਲਾ ਮੁਸਲਮਾਨ ਸੀ। ਜੋ ਮੁਸਲਮਾਨ ਹੋਣ ਦੇ ਨਾਤੇ ਪੀਰ ਬਣਕੇ ਫਿਰਦਾ ਫਿਰਾਂਦਾ ਡੇਰਾ ਗਾਜ਼ੀ ਦੇ ਇਕ ਪਿੰਡ ਨਗਾਹੇ ਵਿਚ ਆਕੇ ਟਿਕ ਗਿਆ ਸੀ ਮੁਸਲਮਾਨ ਅਹਿਲਕਾਰ, ਨਵਾਬ ਅਤੇ ਵੱਡੇ-ਵੱਡੇ ਜਾਗੀਰਦਾਰ ਅਜਿਹੇ

ਪ੍ਰਾਪਤ ਕੀਤਾ।

੧ ਫਿਰ ਅਰਜਨ ਨੇ ਆਪਣੇ ਘਰ (ਜਿੱਥੇ ਟਿਕੇ ਹੋਏ ਸੀ ਉਸ ਥਾਂ) ਦਾ ਰਾਹ ਲਿਆ।।੪੩।।੧।।

ਇਥੇ ਇਹ ੧੩੭ਵਾਂ ਪ੍ਰਕਰਣ ਸਮਾਪਤ ਹੈ।
੧੩੭।।੨੭੫੭।।ਅਫਜੂੰ।।

---

੨ ਚੌਪਈ ।। ਆਭਾਵਤੀ ਉੜੀਸਾ ਦੀ ਰਾਣੀ ਸੀ।
੩ ਜੋ ਚੌਦਾਂ ਲੋਕਾਂ ਵਿਚ ਸੁੰਦਰ ਜਾਣੀ ਜਾਂਦੀ ਸੀ।
੪ ਉਸ ਤੇ ਬਹੁਤ ਹੀ ਰੂਪ ਬਿਰਾਜਮਾਨ ਸੀ।
੫ ਜਿਸ ਨੂੰ ਤੱਕ ਕੇ ਦੇਵ ਅਦੇਵ ਦੀ ਇਸਤਰੀ ਸ਼ਰਮਸਾਰ ਹੋ ਜਾਂਦੀ ਸੀ ।।੧।।
੬ ਇਕ ਰੂਪਵਾਨ ਪੁਰਸ਼ ਉਸ ਨੇ ਵੇਖਿਆ।
੭ ਜਿਸ ਨੇ ਉਸ ਦੇ ਚਿਤ ਨੂੰ ਮਿੱਤਰ ਬਣਾਲਿਆ (ਰਾਣੀ ਨੇ)।
੮ ਉਸ ਨੂੰ ਆਪਣੇ ਘਰ ਬੁਲਾ ਲਿਆ।
੯ ਅਤੇ ਕਈ ਤਰ੍ਹਾਂ ਦੇ ਆਸਣ ਕਰਕੇ ਬਿਹਾਰੀ ।।੨।।
੧੦ ਉਸ ਦੇ ਰੋਮਾਂ ਤੇ ਵਾਲ ਸਫਾ ਦੁਵਾਈ ਲਾ ਦਿੱਤੀ।
੧੧ ਸਾਰੇ ਰੋਮ ਵਾਲ ਉਡਾ ਦਿੱਤੇ।
੧੨ ਪੁਰਸ਼ ਤੋਂ ਇਸਤਰੀ ਬਣਾ ਦਿੱਤੀ।
੧੩ ਮਿੱਤਰ ਤੇ ਪਤੀ ਨੂੰ ਲੈ ਕੇ ਤੀਰਥਾਂ ਤੇ ਚਲੀ ਗਈ ।।੩।।
੧੪ ਪਤੀ ਨੂੰ ਸਮਝਾ ਕੇ ਕਹਿ ਦਿੱਤਾ ਕਿ ਇਹ।
੧੫ ਮੇਰੀ ਇਥੇ ਇਕ ਭੈਣ ਆਈ ਹੋਈ ਹੈ।
੧੬ ਉਸ ਨੂੰ ਨਾਲ ਲੈ ਕੇ ਤੀਰਥ ਇਸ਼ਨਾਨ ਕਰਾਂਗੇ।
੧੭ ਤੀਰਥ ਇਸ਼ਨਾਨ ਕਰਕੇ ਸਾਰੇ ਪਾਪ ਲਾਹ ਦਿਆਂਗੇ ।।੪।।
੧੮ ਅੜਿੱਲ ।। ਪਤੀ ਤੇ ਮਿੱਤਰ ਨੂੰ ਨਾਲ ਲੈ ਕੇ ਤੀਰਥਾਂ ਤੇ ਚਲੀ ਗਈ।
੧੯ ਅਤੇ ਆਪਣੇ ਯਾਰ ਨਾਲ ਇਹੋ ਜਿਹੀ ਚਾਲ ਰਚ ਲਈ।
੨੦ ਕਿ ਜਦੋਂ ਮੇਰਾ ਪਤੀ ਗੰਗਾ ਵਿਚ ਨੁਾਏਗਾ ਜਾ ਕੇ।
੨੧ ਮੈ ਤੈਨੂੰ ਭੈਣ ਕਹਿ ਆ ਕੇ ਮਿਲ ਪਵਾਂਗੀ ।।੫।।
੨੨ ਦੋਹਰਾ ।। ਮਿੱਤਰ ਨੂੰ ਤੇ ਪਤੀ ਨੂੰ ਨਾਲ ਲੇ ਕੇ ਉੱਥੇ ਨੂੰ (ਤੀਰਥ ਅਸਥਾਨ ਵੱਲ ਨੂੰ) ਤੁਰ ਪਏ।
੨੩ ਕਿਤਨੇ ਹੀ ਦਿਨ ਬਿਤਾਕੇ ਗੰਗਾ ਤੇ ਇਸ਼ਨਾਨ ਕੀਤੇ ।।੬।।
੨੪ ਚੌ: ।। ਪਤੀ ਨੂੰ ਨਾਲ ਲੈ ਕੇ ਗੰਗਾ ਤੇ ਨ੍ਹਾਤੀ।
੨੫ ਭੈਣ ਕਹਿਕੇ ਉਸ ਯਾਰ ਨਾਲ ਚਿੰਬੜ ਗਈ।
੨੬ ਉਸ ਨਾਲ ਮਨ ਭਾਉਂਦਾ ਮੌਜ ਮੇਲਾ ਕੀਤਾ।
੨੭ ਰਾਜਾ ਮੂਰਖ ਪਤੀ ਕੁਝ ਵੀ ਨਹੀਂ ਸਮਝਦਾ ।।੭।।
੨੮ ਗੰਗਾ ਦੇ ਵਿਚ ਉਸ ਨਾਲ ਬਗਲਗੀਰ ਹੋਕੇ ਭੋਗ ਕਰੇ।
੨੯ ਮਨ ਦੀ ਮਰਜੀ ਨਾਲ ਇਸਤਰੀ ਨੇ ਕਾਮ ਕੇਲ ਕੀਤੇ।
੩੦ ਦਿਨ ਦੇ ਵਿਚ ਅੱਖਾਂ ਦੇ ਸਾਹਮਣੇ ਉਸ ਦੇ ਨਾਲ ਕਲੋਲ ਕੀਤੇ।
੩੧ ਪਰ ਮੂਰਖ ਪਤੀ ਨੇ ਫਿਰ ਵੀ ਇਸ ਗੱਲ ਨੂੰ ਨਾ ਸਮਝਿਆ ।।੮।।
੩੨ ਦੋਹਰਾ ।। ਮਨ ਮਰਜੀ ਦੀ ਰੁਚੀ ਪੂਰੀ ਕਰਕੇ ਯਾਰ ਨੂੰ ਉਠਾ ਦਿਤਾ।
੩੩ ਉਹ ਮੂਰਖ ਮੂੰਹ ਅੱਡ ਕੇ ਰਹਿ ਗਿਆ ਇਸ ਦਾ ਭੇਤ ਨਾ ਸਮਝ ਸਕਿਆ ।।੯।।੧।।

ਇਥੇ ਇਹ ੧੩੮ਵਾਂ ਪ੍ਰਕਰਣ ਸਮਾਪਤ ਹੈ।
੧੩੮।।੨੭੬੬।।ਅਫਜੂੰ।।

---

੩੪ ਅੜਿੱਲ ।। ਮਾਨਣੇਸੁਰੀ (ਮਾਨੇਸ਼ਵਰੀ) ਨਾਮ ਦੀ ਇਕ ਰਾਣੀ ਜ ਬੜੀ ਸੋਹਣੀ ਸੀ।
੩੫ ਗਰੂਰ ਸਿੰਘ ਰਾਜੇ ਦੇ ਚਿੱਤ ਨੂੰ ਮੋਹੰਦੀ ਸੀ।
੩੬ ਉਸ ਰਾਣੀ ਨੇ ਇਕ ਦਿਨ ਬੈਰਮ ਸਿੰਘ ਨਾਮ ਦੇ ਪੁਰਸ਼ ਨੂੰ ਵਖ ਲਿਆ।
੩੭ ਕਾਮ ਨੇ ਦਿਲ ਤੇ ਆ ਵਾਸਾ ਕੀਤਾ ਮੁਰਝਾਕੇ ਧਰਤੀ ਤੇ ਡਿੱਗ ਪਈ ।।੧।।
੩੮ ਚੌਪਈ ।। ਉਠਕੇ ਇਸਤਰੀ ਨੇ ਉਸ ਨਾਲ ਬਹੁਤ ਪ੍ਰੇਮ ਪਾ ਲਿਆ।
੩੯ ਤੇ ਉਸ ਦੇ ਨਾਲ ਕਾਮ ਕੇਲ ਕੀਤਾ।
੪੦ ਜਦੋਂ ਬੈਰਮ ਸਿੰਘ ਉਸ ਨਾਲ ਚੰਗੀ ਤਰ੍ਹਾਂ ਰਚਮਿਚ ਗਿਆ ਤਾ ਉਸ ਨੇ ਰਾਣੀ ਨੂੰ ਐਸ ਤਰ੍ਹਾਂ ਕਿਹਾ।
੪੧ ਕਿ ਐ ਇਸਤਰੀ, ਇਕ ਮੇਰੀ ਗੱਲ ਸੁਣ ।।੨।।

---

ਪੀਰਾਂ ਨੂੰ ਧਨ ਤੇ ਹੋਰ ਹਰ ਪ੍ਰਕਾਰ ਦੀ ਸਹਾਇਤਾ ਦੇਕੇ ਮੁਹੰਮਦੀ ਦੀਨ ਦੇ ਵਾਧੇ ਅਤੇ ਪ੍ਰਚਾਰ ਲਈ ਕੰਮ ਲੈਂਦੇ ਸਨ। ਇਸ ਨੇ ਇਥੇ ਆ ਕੇ ਲੋਕਾਂ ਦੀਆਂ ਗਰਜਾਂ ਪੂਰੀਆਂ ਕਰਨ ਦਾ ਚੱਕਰ ਚਲਾ ਦਿਤਾ ਸੀ ਅਤੇ ਤੇਰ੍ਹਵੀਂ ਸਦੀ ਵਿਚ ਹੀ ਇਥੇ ਡੇਰਾ ਲਾ ਲਿਆ ਸੀ।

ਚੌਧਵੀਂ ਸਦੀ ਤੱਕ ਇਸ ਦਾ ਚੱਕਰ ਪੂਰੀ ਤਰ੍ਹਾਂ ਚੱਲਕੇ ਸਾਰੇ ਪੰਜਾਬ ਵਿਚ ਫੈਲ ਗਿਆ ਸੀ ਅਤੇ ਤੇਰਵੀਂ ਸਦੀ ਵਿਚ ਹੀ ਇਸ ਫਾਨੀ ਜਹਾਨ ਨੂੰ ਛੱਡ ਕੇ ਰੂਹਾਨੀ ਜਹਾਨ ਨੂੰ ਤੁਰ ਗਿਆ ਸੀ। ਜਿਸਦੀ ਮਗਰੋਂ ਨਗਾਹੇ ਪਿੰਡ ਵਿਚ ਕਬਰ ਬਣਾਈ ਗਈ। ਜਿਥੇ ਹਰ ਸਾਲ ਸਖੀ ਸਰਵਰੀਏ ਇਕਠ ਹੁੰਦੇ ਹਨ। ਭਰਾਈ ਖੂਬ ਢੋਲ ਵਜਾਉਂਦੇ ਹਨ। ਸਵਾ-ਸਵਾ ਮਣ ਕੱਰ ਦਾ ਆਟਾ ਗੁੜ ਦੀ ਚਾਹਣੀ ਨਾਲ ਗੁੰਨ੍ਹ ਕੇ, ਪਾਥੀਆਂ ਦੀ ਅੱਗ ਨਾਲ ਧਰਤੀ ਤਪਾ ਕੇ ਇਕ ਵੱਡਾ ਸਾਰਾ ਡੇਢ-ਦੋ ਇੰਚ ਮੋਟਾ ਰੋਟ ਪਕਾਉਂਦੇ ਹਨ। ਜੋ ਕਿਧਰੋਂ ਕੱਚਾ, ਕਿਧਰੋਂ ਪੱਕਾ ਤੇ ਕਿਸੇ ਪਾਸੇ ਤੋਂ ਸੜਿਆ ਹੋਇਆ ਹੁੰਦਾ ਹੈ। ਘਿਓ ਦੀ ਥਾਂ ਕਈ ਵਾਰ ਸਰ੍ਹੋਂ ਦੇ ਤੇਲ ਨਾਲ ਹੀ ਚੋਪੜਿਆ ਜਾਂਦਾ ਹੈ। ਉਹ ਪਹਿਲਾਂ ਥੋੜਾ ਜਿਹਾ ਪੀਰ ਦੀ ਕਬਰ 'ਤੇ ਚੜ੍ਹਾ ਕੇ, ਜਿੱਥੇ ਪੀਰ ਦੀ ਕਬਰ ਨਾ ਹੋਵੇ ਉਥੇ ਭਰਾਈ ਤੋਂ ਜੂਠਲਾ ਕੇ ਵੰਡਿਆ ਜਾਂਦਾ ਹੈ। ਜਿਸ ਦਾ ਜਿਰ ਤੋੜ ਪ੍ਰਚਾਰ ਕੀਤਾ ਜਾਂਦਾ ਸੀ ਤੇ ਅੱਜ ਕੱਲ੍ਹ ਵੀ ਕੀਤਾ ਜਾਂਦਾ ਹੈ ਕਿ ਰੋਟ ਚੜ੍ਹਾਉਣ ਅਤੇ ਨਿਗਾਹੇ ਚੱਲ ਕੇ ਆਉਣ ਵਾਲੇ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ ਅਤੇ ਸਾਰੀਆਂ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ। ਇਸ ਤੋਂ ਉਲਟ ਵਿਰੋਧ ਕਰਨ ਵਾਲੇ ਦੀਆਂ ਸੱਤੇ ਸੁਧਾਂ ਭੁੱਲ ਜਾਂਦੀਆਂ ਹਨ। ਇਸ ਦੀ ਕਰੋਪੀ ਦਾ ਸ਼ਿਕਾਰ ਹੋਇਆ ਬੰਦਾ ਮਾਰਿਆ ਜਾਂਦਾ ਹੈ ਅਤੇ ਉੱਜੜ ਜਾਂਦਾ ਹੈ। ਇਸ ਭਰਮ ਜਾਲ ਵਿਚ ਰਾਜਾ ਗਰੂਰ ਸਿੰਘ ਨੂੰ ਰਾਣੀ ਦੇ ਫਰੇਬ ਵਿਚ ਆ ਕੇ ਪਛਤਾਉਂਦਾ ਦੱਸਿਆ ਗਿਆ ਹੈ। ਇਸ ਸਖੀ ਸਰਵਰ ਦੀ ਚੜ੍ਹਤਲ ਤੱਕ ਕੇ ਇਸਦੇ ਮੁਰੀਦਾਂ ਨੇ ਇਕ ਹੋਰ ਵੱਡਾ ਅਸਥਾਨ (ਸਖੀ ਸਰਵਰ ਦਾ) ਪਿੰਡ ਧੌਂਕਲੇ, ਵਜ਼ੀਰਾਬਾਦ (ਪਾਕਿਸਤਾਨ) ਨੇੜੇ ਕਾਇਮ ਕਰ ਲਿਆ ਹੈ। ਪੰਜਾਬ ਦੇ ਪਿੰਡ-ਪਿੰਡ ਵਿਚ ਸਖੀ ਸਰਵਰ ਦੇ ਪੁਜਾਰੀਆਂ ਨੇ ਪੀਰਖਾਨੇ ਬਣਾ ਕੇ ਹਰ ਵੀਰਵਾਰ ਨੂੰ ਇਕੱਠੇ ਹੋ ਕੇ ਚੌਂਕੀ ਭਰਦੇ ਹਨ ਅਤੇ ਢੋਲ ਵਜਾਉਂਦੇ ਰੋਟ ਪਕਾ ਕੇ ਵੰਡਦੇ ਹਨ ਅਤੇ ਪੀਰ ਦੀ ਚੜ੍ਹਤ ਦੇ ਗੀਤ ਗਾਉਂਦੇ ਹਨ। ਉਸ ਅਸਥਾਨ 'ਤੇ ਨਕਲੀ ਪੀਰ ਬਣ ਕੇ, ਕਾਲੇ ਕੱਪੜੇ (ਜੋ ਲੰਮਾ ਚੋਲਾ ਹੁੰਦਾ ਹੈ) ਪਾ ਕੇ, ਮੰਤਰਾਂ ਜੰਤਰਾਂ ਨਾਲ ਲੋਕਾਂ ਦੇ ਦੁੱਖ ਦਰਦ ਦੂਰ ਕਰਨ ਦਾ ਦਾਅਵਾ ਵੀ ਕਰਦੇ ਹਨ, ਨਿਪੁੱਤਿਆਂ ਨੂੰ ਪੁੱਤ ਵੀ ਵੰਡਦੇ ਹਨ ਤੇ ਇਸ ਦੀ ਕਰੋਪੀ ਤੋਂ ਵੀ ਸਾਵਧਾਨ ਕਰਦੇ ਹਨ ਜਿਵੇਂ ਮਾਨਣਸਰੀ ਰਾਣੀ ਨੇ ਡਰਾਮਾ ਖੇਡ ਕੇ ਰਾਜੇ ਦੀ ਮੱਤ ਮਾਰ ਦਿੱਤੀ ਸੀ।

ਕਈ ਇਸ ਨੂੰ 'ਲੱਖ ਦਾਤਾ' ਕਹਿੰਦੇ ਹਨ ਅਤੇ ਕਈ 'ਲਾਲਾਂ ਵਾਲਾ' ਵੀ ਕਹਿੰਦੇ ਹਨ ਕਿਉਂਕਿ ਇਸ ਦੀ ਇਸਤਰੀ ਦਾ ਨਾਂ 'ਲਾਲਾਂ' ਸੀ। ਗੈਸ-ਬ-ਗੈਸੇ ਹਜ਼ਾਰਾਂ ਹਿੰਦੂ ਵੀ ਇਸ ਦੇ ਮੁਰੀਦ ਹੋ ਗਏ, ਜੋ ਮੁਸਲਮਾਨੀ ਸ਼ਰਧਾ ਦੇ ਨਾਲ ਪੂਰੇ ਮੁਸਲਮਾਨ ਤਾਂ ਨਹੀਂ ਬਣੇ ਪਰ ਉਹ ਹਿੰਦੂ ਵੀ ਨਹੀਂ ਰਹੇ। ੧੫ ਸਦੀ ਤੱਕ ਇਹ ਕੁਧਰਮ ਅਟਕ ਦੇ ਉਰਲੇ ਪਾਸੇ ਅਰਥਾਤ ਲਹਿੰਦੇ ਪਾਸੇ ਵੱਲੋਂ ਜਿਹਲਮ ਤੋਂ ਪਾਰ ਹੋ ਕੇ ਚਨਾਬ (ਝਨਾਂ) ਤੋਂ ਅੱਗੇ ਰਾਵੀ ਨੂੰ ਟੱਪ ਕੇ ਦਰਿਆ ਬਿਆਸ ਨੂੰ ਪਾਰ ਕਰਕੇ ਸਾਰੇ ਪੰਜਾਬ ਨੂੰ ਪੀਰ-ਪੂਜਾ ਦੀ ਲਪੇਟ ਵਿਚ ਲੈ ਚੁੱਕਾ ਸੀ। ਫਿਰ 'ਚੜ੍ਹਿਆ ਸੋਧਣ ਧਰਤ ਲੋਕਾਈ'

[੧]ਤੌ ਲਖਿ ਹੌ ਮੈ ਤੁਮੈ ਪਖਾਰੋ ॥ [੨]ਪਤਿ ਦੇਖਤ ਮੁਹਿ ਸਾਥ ਬਿਹਾਰੋ॥ [੩]ਤਬ ਤੈਸੀ ਤ੍ਰਿਯ ਘਾਤ ਬਨਾਈ॥ [੪]ਸੁ ਮੈਂ ਤੁਮ ਸੌ ਕਹਤ ਸੁਨਾਈ ॥੩॥ ਦੋਹਰਾ ॥ [੫]ਤਿਨ ਘਰ ਭੀਤਰ ਪੀਰ ਕੋ ਰਾਖਯੋ ਥਾਨ ਬਨਾਇ ॥ [੬]ਮਾਨਨੇਸ੍ਵਰੀ ਘਾਤ ਲਖਿ ਦੀਨੋ ਤਾਹਿ ਗਿਰਾਇ ॥੪॥ ਚੌਪਈ ॥ [੭]ਢਾਹਿ ਥਾਨ ਨਿਜੁ ਪਤਿਹਿ ਦਿਖਾਯੋ ॥ [੮]ਪੀਰ ਨਾਮ ਲੈ ਅਤਿ ਡਰਪਾਯੋ ॥ [੯]ਰੋਸ ਅਬੈ ਸੁਰਤਾਨ ਬਢੈ ਹੈਂ ॥ [੧੦]ਤੋ ਕੌ ਡਾਰਿ ਖਾਟ ਤੇ ਦੈਹੈਂ ॥੫॥ [੧੧]ਪ੍ਰਥਮ ਡਾਰਿ ਤਹੱ ਤੇ ਤੁਹਿ ਦੈਹੈ ॥ [੧੨]ਬਹੁਰਿ ਖਾਟ ਕੇ ਤਰੇ ਦਬੈ ਹੈ ॥ [੧੩]ਮੋਕਹੱ ਪਕਰਿ ਤਹਾ ਹੀ ਡਰਿ ਹੈਂ ॥ [੧੪]ਦੁਹੂੰਅਨ ਕੌ ਗੋਡਨ ਸੋ ਮਰਿਹੈਂ ॥੬॥ [੧੫]ਰਸਰਨ ਸਾਥ ਬੰਧ ਕਰਿ ਲੈਹੈ ॥ [੧੬]ਤਾ ਪਾਛੈ ਤੋ ਕੌ ਉਲਟੈ ਹੈ ॥ [੧੭]ਔਧ ਖਾਟ ਤਵ ਊਪਰਿ ਡਰਿ ਹੈਂ ॥ [੧੮]ਬਹੁਰਿ ਤੁਮੈ ਜਾਨਨ ਸੌ ਮਰਿ ਹੈਂ॥੭॥ [੧੯]ਪ੍ਰਥਮ ਕਥਾ ਤਾਸੋਂ ਯੋ ਕਹੀ ॥ [੨੦]ਖਾਟ ਡਾਰਿ ਪਤਿ ਸੌ ਸ੍ਵੈ ਰਹੀ ॥ [੨੧]ਜਬ ਸੋਯੋ ਤਾ ਕੌ ਲਖਿ ਪਾਯੋ ॥ [੨੨]ਦ੍ਰਿੜ ਰਸਰਨ ਕੇ ਸਾਥ ਬੰਧਾਯੋ ॥੮॥ [੨੩]ਜਿਵਰਨ ਸਾਥ ਬਾਂਧਿ ਤਿਹੱ ਗਈ ॥ [੨੪]ਸੋਇ ਰਹਯੋ ਜੜ੍ਹ ਸੁੱਧਿ ਨ ਲਈ ॥ [੨੫]ਖਾਟ ਤਰੇ ਇਹ ਭਾਂਤਿ ਕਰੋ ਹੈ ॥ [੨੬]ਜਾਨੁਕ ਮ੍ਰਿਤਕ ਸਿਰ੍ਹੀ ਪੈ ਸੋਹੈ ॥੯॥ ਦੋਹਰਾ ॥ [੨੭]ਖਾਟ ਸਾਥ ਦ੍ਰਿੜ੍ਹ ਬਾਂਧਿਕੈ ਔਂਧ ਦਿਯੋ ਉਲਟਾਇ ॥ [੨੮]ਚੜ੍ਹਿ ਬੈਠੀ ਤਾਂ ਪਰ ਤੁਰਤੁ ਜਾਰ ਸੰਗਿ ਲਪਟਾਇ ॥੧੦॥ ਅੜਿਲ॥ [੨੯]ਭਾਂਤਿ ਭਾਂਤਿ ਤਿਹ ਤ੍ਰਿਯ ਕੌ ਜਾਰ ਬਜਾਇਕੈ॥ [੩੦]ਭਾਂਤਿ ਭਾਂਤਿ ਕੇ ਆਸਨ ਲਏ ਬਨਾਇਕੈ ॥ [੩੧]ਚੁੰਬਨ ਆਲਿੰਗਨ ਲੀਨੇ ਰੁਚਿ ਮਾਨਿਕੈ ॥ [੩੨]ਹੋ ਤਰ ਡਾਰਯੋ ਜੜ੍ਹ ਰਹਯੋ ਮੋਨ ਮੁਖ ਠਾਨਿਕੈ ॥੧੧॥ ਚੌਪਈ ॥ [੩੩]ਹਾਇ ਹਾਇ ਤਰ ਮਰਯੋ ਉਚਾਰੈ॥ [੩੪]ਕਹਾ ਕਰਯੋ ਤੈ ਪੀਰ ਹਮਾਰੈ॥ [੩੫]ਤੁਮੈ ਤਯਾਗ ਮੈਂ ਅਨਤ ਨ ਧਾਯੋ[੩੬]॥ ਜੈਸੋ ਕਿਯੋ ਤੈਸੋ ਫਲ ਪਾਯੋ ॥੧੨॥ ਅੜਿਲ ॥ [੩੭]ਅਬ ਮੋਰੋ ਅਪਰਾਧ ਛਿਮਾਪਨ ਕੀਜਿਯੈ॥ [੩੮]ਕਛੂ ਚੂਕ ਜੋ ਭਈ ਛਿਮਾਂ ਕਰਿ ਲੀਜਿਯੈ॥ [੩੯]ਤੋਹਿ ਤਯਾਗਿ ਕਰਿ ਅਨਤ ਨ ਕਿਤਹੂੰ ਜਾਇਹੌ॥ [੪੦]ਹੋ ਪੀਰ ਤੁਹਾਰੇ ਸਾਲ ਸਾਲ ਮੈਂ ਆਇ ਹੌ ॥੧੩॥ ਚੌਪਈ ॥ [੪੧]ਜਾਰ ਭੋਗ ਦ੍ਰਿੜ ਜਬ ਕਰਿ ਲਯੋ ॥ [੪੨]ਨ੍ਰਿਪ ਕੌ ਛੋਰਿ ਤਰੇਂ ਤੇ ਦਯੋ ॥ [੪੩]ਪ੍ਰਥਮ ਮੀਤ ਨਿਜੁ ਤ੍ਰਿਯ ਨੈ ਟਾਰਯੋ ॥ [੪੪]ਬਹੁਰਿ ਆਨਿਕੈ ਰਾਵ ਉਠਾਰਯੋ ॥੧੪॥ [੪੫]ਮੂਰਖ ਕਛੂ ਭੇਵ ਨਹਿੰ ਪਾਯੋ ॥ [੪੬]ਜਾਨਯੋ ਮੋਹਿ ਪੀਰ ਪਟਕਾਯੋ ॥ [੪੭]ਬੰਧਨ ਛੁਟੇ ਸੁ ਥਾਨ ਸਵਾਰਯੋ ॥ [੪੮]ਤ੍ਰਿਯ ਕੋ ਚਰਿਤ ਨ ਜਿਯ ਮੈ ਧਾਰਯੋ ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਤਾਲੀਸਵੌਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੩੯॥੨੭੮੧॥ਅਫਜੂੰ॥

ਜਗਤ ਗੁਰੂ ਬਾਬਾ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਫੋਟਕ ਪੂਜਾ ਤੇ ਕਰਮ ਕਾਂਡਾਂ ਦੇ ਹਨੇਰੇ ਵਿਚ ਭਟਕ ਰਹੀ ਲੋਕਾਈ ਨੂੰ ਸਾਵਧਾਨ ਕੀਤਾ ਅਤੇ ਇਸ ਨੂੰ (ਗੁੱਝੀ ਭਾਹਿ ਜਲੈ ਸੰਸਾਰਾ) ਦੱਸ ਕੇ ਇਸ ਸੁਲਘਦੀ ਅੱਗ ਵਿੱਚੋਂ ਬਾਹਰ ਨਿਕਲਣ ਦਾ ਰਾਹ ਬਣਾਇਆ, ਜਿਸ ਦੀ ਸੇਵਾ ਪੀੜ੍ਹੀ ਦਰ ਪੀੜ੍ਹੀ ਗੁਰੂ ਗੋਬਿੰਦ ਸਿੰਘ ਜੀ ਤੱਕ ਨਿਰੰਤਰ ਚਲਦੀ ਰਹੀ। ਜਿਵੇਂ ਕਿ ਦੁਆਬੇ ਦੇ ਲੋਕ ਨਗਾਹੇ ਦੇ ਪੀਰ ਸਖੀ ਸਰਵਰ ਦੇ ਅਨੇਕਾਂ ਤਰ੍ਹਾਂ ਦੇ ਗੀਤ ਗਾਉਂਦੇ, ਸਰਵਰੀਏ ਨਗਾਹੇ ਦੇ ਪੀਰ ਦਾ ਨਿਸ਼ਾਨ ਲੈ ਕੇ ਪਿੰਡ ਪਿੰਡ ਫਿਰਦੇ ਤੇ ਲੋਕਾਂ ਨੂੰ ਪੀਰ ਦੇ ਦਰਬਾਰ ਜਾਣ ਲਈ ਪ੍ਰੇਰਨਾ ਕਰਦੇ। ਇਸ ਤਰ੍ਹਾਂ ਪੀਰ ਦੇ ਸੰਗ ਨਾਲ ਬਹੁਤ ਸਾਰੇ ਲੋਕ ਇਕੱਠੇ ਹੋ ਜਾਂਦੇ। ਇਹਨਾਂ ਦੇ ਸੇਵਕ ਰਾਹ ਵਿਚ ਥਾਂ ਥਾਂ ਡੇਰੇ ਲਾਉਂਦੇ, ਚੌਂਕੀਆਂ ਭਰਦੇ ਅਤੇ ਸਿਰ ਮਾਰ ਕੇ ਕਈਆਂ ਨੂੰ ਖਿਡਾਉਂਦੇ ਜਾਂਦੇ। ਜਿਸ ਨਾਲ ਪੰਜਾਬ ਵਿਚ ਉਹਨਾਂ ਦਾ ਪ੍ਰਚਾਰ ਹੁੰਦਾ ਰਹਿੰਦਾ। ਦੁਆਬੇ ਦੇ ਇਲਾਕੇ ਵਿਚ ਇਕ ਨਗਰ ਦੇ ਲੋਕ ਮੰਝ ਗੋਤ ਵਸਨੀਕ ਸਨ। ਜਾਤ ਦੇ ਰਾਜਪੂਤ ਸਨ। ਇਹ ਸਾਰੇ ਦੇ ਸਾਰੇ ਸਖੀ ਸਰਵਰ ਦੇ ਸ਼ਰਧਾਲੂ ਸਨ। ਇਹਨਾਂ ਦਾ ਵੱਡਾ ਚੌਧਰੀ 'ਤੀਰਥਾ' ਸੀ, ਜੋ ਚੰਗਾ ਤਕੜਾ ਜਵਾਨ ਤੇ ਇਲਾਕੇ ਵਿਚ ਮੰਨਿਆਂ ਹੋਇਆ ਸੀ। ਉਸ ਦੇ ਵਿਹੜੇ ਵਿਚ ਹੀ ਸਖੀ ਸਰਵਰ ਦੀ ਜਗ੍ਹਾ ਭਾਵ ਕਬਰ (ਸਮਾਧ) ਬਣਾਈ ਹੋਈ ਸੀ। ਸੈਂਕੜੇ ਸ਼ਰਧਾਲੂ ਇਸਤਰੀ ਪੁਰਸ਼ ਉਸ ਦੇ ਘਰ ਆ ਕੇ ਇਕੱਠੇ ਹੁੰਦੇ। ਤੀਰਥਾ ਪੁੱਛਾਂ ਦਿੰਦਾ ਅਤੇ ਲੋਕਾਂ ਨੂੰ ਉਹਨਾਂ ਦੇ ਦੁੱਖਾਂ ਦੀ ਨਵਿਰਤੀ ਦੇ ਬਚਨ ਕਰਦਾ। ਸੰਮਤ ੧੬੪੧ ਵਿ: ਨੂੰ ਤੀਰਥਾ ਕਾਫੀ ਸੰਗ ਨਾਲ ਲੈ ਕੇ ਨਗਾਹੇ ਨੂੰ ਤੁਰਿਆ ਅਤੇ ਰਾਤ ਨੂੰ ਰਾਮਦਾਸ ਪੁਰ ਰੁਕਿਆ। ਇਥੇ ਉਹ 'ਬਾਣੀ ਦੇ ਬੋਹਿਥ' ਪੰਚਮ ਪਾਤਸ਼ਾਹ ਜੀ ਦਾ ਜਸ ਸੁਣ ਕੇ ਦਰਸ਼ਨਾਂ ਲਈ ਚਲਾ ਗਿਆ ਜਿਥੇ ਸਰੋਵਰ ਦੀ ਸੇਵਾ ਚੱਲ ਰਹੀ ਸੀ। ਅਠ ਸਠ ਤੀਰਥ ਵਾਲੇ

੧ ਮੈਂ ਤਾਂ ਸਮਝਾਂਗਾ ਕਿ ਤੇਰਾ ਮੇਰੇ ਨਾਲ ਪਿਆਰ ਹੈ।
੨ ਜੇ ਤੂੰ ਆਪਣੇ ਪਤੀ ਦੇ ਸਾਹਮਣੇ ਮੇਰੇ ਨਾਲ ਬਿਹਾਰ ਕਰੇਂ
੩ ਇਹ ਸੁਣਕੇ ਉਸ ਇਸਤਰੀ ਨੇ ਇਹੋ ਜਿਹਾ ਹੀ ਢੰਗ ਸੋਚਿਆ।
੪ ਉਹ ਮੈ ਤੁਹਾਨੂੰ ਕਹਿ ਕੇ ਸੁਣਾਉਂਦਾ ਹਾਂ (ਵਜ਼ੀਰ ਰਾਜੇ ਚਿੱਤਰ ਸਿੰਘ ਨੂੰ ਕਹਿ ਰਿਹਾ ਹੈ) ॥੩॥
੫ ਦੋ: ॥ ਉਹਨਾਂ ਦੇ ਘਰ ਵਿਚ ਸਖੀ ਸਰਵਰ ਪੀਰ ਦੀ ਇਕ ਜਗ੍ਹਾ ਬਣਾਈ ਹੋਈ ਸੀ।
੬ ਮਾਨੇਸ਼ਵਰੀ ਰਾਣੀ ਨੇ ਮੌਕਾ ਤਾੜ ਕੇ ਉਹ (ਕਬਰ) ਢਾਹ ਦਿੱਤੀ ॥੪॥
੭ ਚੌ: ॥ ਪੀਰ ਦੀ ਜਗ੍ਹਾ ਢਾਹ ਕੇ ਰਾਜੇ ਨੂੰ ਦਿਖਾ ਦਿੱਤੀ।
੮ ਪੀਰ ਦਾ ਨਾਮ ਲੈ ਕੇ ਬਹੁਤ ਡਰਾਇਆ।
੯ (ਰਾਜੇ ਨੂੰ ਕਿਹਾ ਕਿ) ਸੁਲਤਾਨ ਪੀਰ ਬਹੁਤ ਨਰਾਜ਼ ਹੋਵੇਗਾ।
੧੦ ਜੋ ਤੈਨੂੰ ਗੁੱਸੇ ਨਾਲ ਮੰਜੇ ਤੋਂ ਥੱਲੇ ਸੁੱਟ ਦੇਵੇਗਾ ॥੫॥
੧੧ ਪਹਿਲਾਂ ਤੈਨੂੰ ਮੰਜੇ ਤੋਂ ਥੱਲੇ ਸੁੱਟ ਦੇਵੇਗਾ।
੧੨ ਫਿਰ ਤੈਨੂੰ ਮੰਜੇ ਦੇ ਹੇਠਾਂ ਦਬਾ ਦੇਵੇਗਾ।
੧੩ ਮੈਨੂੰ ਵੀ ਪਕੜ ਕੇ ਉਥੇ ਹੀ ਸੁੱਟ ਲਵੇਗਾ।
੧੪ ਦੋਹਾਂ ਨੂੰ ਗੋਡਿਆਂ ਵਿਚ ਲੈ ਕੇ ਮਾਰੇਗਾ ਮਸਲ ਸੁੱਟੇਗਾ ॥੬॥
੧੫ ਰੱਸਿਆਂ ਨਾਲ ਬੰਨ ਲਵੇਗਾ।
੧੬ ਫਿਰ ਰੱਸੇ ਨਾਲ ਬੰਨ ਕੇ ਤੈਨੂੰ ਉਲਟਾ ਦੇਵੇਗਾ।
੧੭ ਅਤੇ ਮੰਜਾ ਚੁੱਕ ਕੇ ਤੇਰੇ ਉਪਰ ਰੱਖ ਦੇਵੇਗਾ।
੧੮ ਫਿਰ ਤੈਨੂੰ ਜਾਨ ਤੋਂ ਮਾਰ ਦੇਵੇਗਾ ॥੭॥
੧੯ ਪਹਿਲਾਂ ਤਾਂ ਇਹ ਸਾਰੀ ਕਹਾਣੀ ਕਹਿ ਸੁਣਾਈ।
੨੦ ਮੰਜਾ ਡਾਹ ਕੇ ਪਤੀ ਦਾ, ਆਪ ਦੂਜੇ ਪਾਸੇ ਹੋਕੇ ਸੌਂ ਗਈ
੨੧ ਜਦੋਂ ਵੇਖਿਆ ਕਿ ਰਾਜਾ ਸੌਂ ਗਿਆ ਹੈ।
੨੨ ਐਨ ਪੱਕਾ ਕਰਕੇ ਰੱਸਿਆਂ ਨਾਲ ਬੰਨ ਦਿੱਤਾ ॥੮॥
੨੩ ਮੋਟੇ ਰੱਸਿਆਂ ਨਾਲ ਉਸ ਨੂੰ ਚੰਗੀ ਤਰ੍ਹਾਂ ਬੰਨ ਦਿੱਤਾ
੨੪ ਰਾਜਾ ਸੁੱਤਾ ਰਿਹਾ ਉਸ ਮੂਰਖ ਨੇ ਪਾਸਾ ਵੀ ਨਾ ਲਿਆ।
੨੫ ਮੰਜੇ ਨਾਲ ਐਓਂ ਬੰਨ ਦਿੱਤਾ।
੨੬ ਜਾਣੋ ਕਿ ਮੁਰਦਾ ਸਿੜੀ ਤੇ ਪਿਆ ਹੈ ॥੯॥
੨੭ ਦੋਹਰਾ ॥ ਮੰਜੇ ਨਾਲ ਐਨ ਪੱਕੀ ਤਰ੍ਹਾਂ ਬੰਨ ਕੇ ਫਿਰ ਚੁੱਕ ਕੇ ਉਲਟਾ ਦਿੱਤਾ।
੨੮ ਆਪ ਉਸ ਮੰਜੇ ਦੇ ਉਪਰ ਚੜ੍ਹਕੇ ਬੈਠ ਗਈ ਤੇ ਯਾਰ ਨਾਲ ਗਲਵਕੜੀ ਪਾ ਲਈ ॥੧੦॥
੨੯ ਅੜਿੱਲ ॥ ਉਸ ਯਾਰ ਨੇ ਤਰ੍ਹਾਂ ਤਰ੍ਹਾਂ ਉਸ ਇਸਤਰੀ ਨੂੰ ਬਜਾਇਆ।
੩੦ ਤਰ੍ਹਾਂ ਤਰ੍ਹਾਂ ਦੇ ਆਸਣ ਲਏ ਸੁਵਾਰ ਕੇ।
੩੧ ਚੁੰਮਨ ਤੇ ਲਿੰਗਨ ਲਏ ਰੁਚੀ ਦੇ ਨਾਲ।
੩੨ ਉਹ ਮੂਰਖ ਰਾਜਾ ਮੰਜੇ ਦੇ ਥੱਲੇ ਪਿਆ ਰਿਹਾ ਚੁੱਪ ਕਰਕੇ ॥੧੧॥
੩੩ ਚੌਪਈ ॥ ਹਾਇ ਮੈਂ ਮਾਰਿਆ ਹਾਇ ਮੈਂ ਮਾਰਿਆ ਮੂੰਹ ਤੋਂ ਕਹਿੰਦਾ ਰਿਹਾ ਅਤੇ ਪੀਰ ਦੇ ਤਰਲੇ ਲੈਂਦਾ ਹੈ।
੩੪ ਐਂ ਸਾਡੇ ਪੀਰ ਤੈਂ ਇਹ ਮੇਰੇ ਨਾਲ ਕੀ ਕੀਤਾ।
੩੫ ਤੈਨੂੰ ਛਡਕੇ ਮੈਂ ਤਾਂ ਕਿਤੇ ਹੋਰ ਨਹੀਂ ਗਿਆ (ਪੀਰ ਜੀ)
੩੬ ਜਿਹੋ ਜਿਹਾ ਮੈਂ ਕਰਮ ਕੀਤਾ ਸੀ ਉਹੋ ਜਿਹਾ ਹੀ ਫਲ ਪਾ ਲਿਆ ਹੈ ॥੧੨॥
੩੭ ਅੜਿੱਲ ॥ ਹੇ ਲਾਲਾਂ ਵਾਲੇ ਹੁਣ ਤੂੰ ਮੇਰਾ ਕਸੂਰ ਮਾਫ ਕਰ ਦੇਹ।
੩੮ ਜੇ ਮੈਥੋਂ ਕੋਈ ਭੁੱਲ ਹੋਗ ਈ ਹੈ ਉਸ ਦੀ ਛਿਮਾਂ ਕਰ ਦਿਓ
੩੯ ਤੈਨੂੰ ਛੱਡਕੇ ਹੋਰ ਕਿਧਰ ਨਹੀਂ ਜਾਵਾਂਗਾ।
੪੦ ਹੇ ਪੀਰ ਮੈਂ ਤੇਰੇ ਹਰ ਸਾਲ ਆਇਆ ਕਰਾਂਗਾ ॥੧੩॥
੪੧ ਚੌਪਈ ॥ ਜਦੋਂ ਯਾਰ ਨੇ ਸਮੂਹਕ ਭੋਗ ਕਰ ਲਿਆ।
੪੨ ਤਾਂ ਰਾਜੇ ਦੇ ਰੱਸੇ ਖੋਲ ਕੇ ਮੰਜੇ ਥੱਲਿਓਂ ਕੱਢ ਲਿਆ।
੪੩ ਪਹਿਲਾਂ ਮਿੱਤਰ ਨੂੰ ਉਥੋਂ ਬਾਹਰ ਨੂੰ ਤੋਰ ਦਿੱਤਾ।
੪੪ ਮੁੜ ਕੇ ਆ ਕੇ ਰਾਜੇ ਨੂੰ ਖੋਲ ਦਿੱਤਾ ॥੧੪॥
੪੫ ਉਸ ਮੂਰਖ ਰਾਜੇ ਨੇ ਕੋਈ ਗੱਲ ਨਾ ਸਮਝੀ।
੪੬ ਉਹ ਇਹੋ ਕਹਿੰਦਾ ਕਿ ਮੈਨੂੰ ਪੀਰ ਨੇ ਉਲਟਾ ਦਿੱਤਾ ਸੀ
੪੭ ਰੱਸੇ ਦੇ ਬੰਨਣ ਖੋਲੇ ਤਾਂ ਉਸ ਜਗ੍ਹਾ ਦੀ ਸਫਾਈ ਕੀਤੀ।
੪੮ ਇਸਤਰੀ ਨਾਲ ਜੋ ਹਮ ਤਨ ਹੋਇਆ ਉਸ ਦਾ ਕੋਈ ਮਨ ਤੇ ਵਿਚਾਰ ਹੀ ਨਾ ਕੀਤਾ ॥੧੫॥੧॥

ਇਥੇ ਇਹ ੧੩੯ਵਾਂ ਪ੍ਰਕਰਣ ਸਮਪਤ ਹੈ।
੧੩੯॥੨੭੮੧॥ਅਫਜੂੰ॥

---

ਅਸਥਾਨ 'ਤੇ ਪਾਤਸ਼ਾਹ ਬਿਰਾਜਮਾਨ ਸਨ। ਤੀਰਥੇ ਨੇ ਮੋਹਣੀ ਮੂਰਤ ਦੇ ਦਰਸ਼ਨ ਕੀਤੇ ਤੇ ਅੰਮ੍ਰਿਤ ਬਚਨ ਸੁਣੇ। ਗੁਰੂ ਜੀ ਉਪਦੇਸ਼ ਕਰ ਰਹੇ ਸਨ

ਨਿਮਖ ਨਿਮਖ ਇਹੀ ਅਰਾਧਉ ॥ ਦਿਨਸੁ ਰੈਣਿ ਏਹ ਸੇਵਾ ਸਾਧਉ ॥
ਭਏ ਕ੍ਰਿਪਾਲ ਗੁਪਾਲ ਗੋਬਿੰਦ ॥ ਸਾਧ ਸੰਗਿ ਨਾਨਕ ਬਖਸਿੰਦ ॥

ਬੱਸ, ਤੀਰਥਾ (ਜਿਸ ਦਾ ਦੂਸਰਾ ਨਾਮ ਭਾਈ ਮੰਝ ਪ੍ਰਸਿੱਧ ਹੈ) ਭੁੱਲ ਗਿਆ ਨਗਾਹੇ ਨੂੰ। ਹੋ ਗਿਆ ਗੁਰੂ ਚਰਨਾਂ ਦਾ ਭੌਰਾ ਅਤੇ ਸੱਚਾ ਸੇਵਕ। ਕਮਾਈ ਕੀਤੀ ਅਤੇ ਗੁਰੂ ਚਰਨਾਂ ਨਾਲ ਇਤਨੀ ਤੱਕ ਬਣ ਆਈ ਕਿ ਗੁਰੂ ਜੀ ਤਰੁਠ ਪਏ ਅਤੇ ਇਹ ਵਰ ਦਿੱਤਾ

ਮੰਝ ਪਿਆਰਾ ਗੁਰੂ ਨੂੰ ਗੁਰ ਮੰਝ ਪਿਆਰਾ ॥
ਮੰਝ ਗੁਰੂ ਦਾ ਬੋਹਿਥਾ ਜਗ ਲੰਘਣ ਹਾਰਾ ॥

ਸਤਿਗੁਰਾਂ ਨੇ ਪ੍ਰਸੰਨ ਹੋ ਕੇ ਰਿਧੀਆਂ ਸਿੱਧੀਆਂ ਦਾ ਭੰਡਾਰਾ ਖੋਹਲ ਦਿੱਤਾ ਅਤੇ ਹੁਕਮ ਕੀਤਾ, ਕਿ ਭਾਈ ਮੰਝ ਜਿਹੜਾ ਬਚਨ ਤੇਰੀ ਜ਼ੁਬਾਨ ਤੋਂ ਨਿਕਲੇਗਾ, ਉਹ ਅਟੱਲ ਹੋਵੇਗਾ। ਜਿਸ ਖੂਹ ਵਿਚੋਂ ਭਾਈ ਮੰਝ ਨੂੰ ਲੱਕੜਾਂ ਦੇ ਭਾਰ ਸਮੇਤ ਬਾਹਰ ਕੱਢਿਆ ਸੀ, ਉਥੇ ਉਸ ਖੂਹ ਨੂੰ ਵੀ ਕਈ ਵਰ ਬਖਸ਼ੇ। ਹਰ ਸਾਲ ਭਾਈ ਮੰਝ ਦੀ ਯਾਦ ਵਿਚ ਉਸ ਖੂਹ 'ਤੇ ਮੇਲਾ ਲਗਦਾ ਹੈ। ਭਾਈ ਮੰਝ ਨੇ ਸਰਵਰ ਦੀ ਕਬਰ ਨੂੰ ਵਿਹੜੇ ਵਿਚੋਂ ਪੁੱਟ ਕੇ ਉਸ ਦੇ ਵਿਰੋਧ ਵਿਚ ਅਤੇ ਸਤਿਗੁਰਾਂ ਦੀ ਸਿੱਖੀ ਦੇ ਵਾਸਤੇ ਉਸ ਪ੍ਰਗਣੇ ਦਾ ਪ੍ਰਸਿੱਧ ਪ੍ਰਚਾਰਕ ਬਣ ਗਿਆ।

ਸਖੀ ਸਰਵਰ ਦੇ ਥੋਥੇ ਪ੍ਰਚਾਰ ਨੂੰ ਨੰਗਾ ਕਰ ਕੇ ਦਸਵੇਂ ਪਾਤਸ਼ਾਹ ਨੇ ਆਪਣੇ ਪਿਆਰੇ ਗੁਰਸਿੱਖਾਂ ਨੂੰ ਸਮਝਾਇਆ ਹੈ ਕਿ ਗੁਰੂ ਦੇ ਸਿੱਖੋ, ਜੇ ਗੁਰੂ ਵਾਲੇ ਹੋਣਾ ਹੈ ਤਾਂ ਪਹਿਲਾਂ ਭਾਈ ਮੰਝ ਵਾਂਗ ਇਹਨਾਂ ਪੀਰਾਂ ਦੇ ਝੂਠੇ ਪ੍ਰਚਾਰ ਤੋਂ ਬਚੋ, ਜੋ ਕੁਆਰੀ ਕੰਨਿਆ ਦੇ ਸ਼ਿੰਗਾਰ ਤੁੱਲ ਹੈ। ਜਿਵੇਂ ਕੁਆਰੀ ਕੰਨਿਆ ਸ਼ਿੰਗਾਰ ਕਰਕੇ ਪਤੀ ਦੀ ਸੇਜ ਦਾ ਸੁਖ ਨਹੀਂ ਮਾਣ ਸਕਦੀ। ਇਸੇ ਤਰਾਂ ਇਹਨਾਂ ਪੀਰਾਂ ਫਕੀਰਾਂ ਦੇ ਸ਼ਰਧਾਲੂ ਗੁਰੂ ਪਤੀ ਦੀ ਪ੍ਰਾਪਤੀ ਨਹੀਂ ਕਰ ਸਕਦੇ। ਐ ਸੰਸਾਰੀ ਭਗਤੋ, ਤੁਸਾਂ ਪਤੀ ਪ੍ਰਮੇਸ਼ਰ ਨੂੰ ਭੁਲਾ ਦਿੱਤਾ ਹੈ। ਤੱਤੋ ਇਹ ਨਿੱਕਾ ਜਿਹਾ ਜੀਅ ਛੋਟੀ ਬੱਚੀ ਵਾਂਗ ਥਰ ਥਰ ਕੰਬ ਰਿਹਾ ਹੈ। ਕਿਉਂ ਕਿ ਜਦੋਂ ਪਤੀ ਪਰਮੇਸ਼ਰ ਦੇ ਵਿਹੜੇ ਜਾਵਾਂਗੇ ਤਾਂ ਉਹ ਸਾਡੇ ਨਾਲ ਕੀ ਵਰਤਾਓ ਕਰੇਗਾ? ਜਵਾਨੀ ਵਾਲੀ ਰਾਤ ਲੰਘ ਗਈ ਹੈ, ਕਿਤੇ ਬੁਢੇਪੇ ਵਾਲਾ ਦਿਨ ਵੀ ਨਾ ਬੀਤ ਜਾਵੇ। ਕਾਲੇ ਚਲੇ ਗਏ ਹਨ, ਧੌਲੇ ਆ ਗਏ। ਇਸ ਤਨ ਰੂਪੀ ਕੱਚੇ ਕਰਵੇ ਵਿਚ ਪਾਣੀ ਕਿਤਨਾ ਚਿਰ ਟਿਕ ਸਕੇਗਾ? ਜਿਸ ਵੇਲੇ ਇਸ ਵਿਚੋਂ ਜੀਵ ਰੂਪੀ ਹੰਸ ਚਲਾ ਗਿਆ, ਇਹ ਦੇਹ ਤਾਂ ਉਸੇ ਵੇਲੇ ਜਲਾ ਦਿਤੀ ਜਾਵੇਗੀ ਅਤੇ ਤੇਰੀ ਇਹ ਹਾਲਤ ਹੋ ਜਾਵੇਗੀ।

ਰੈਨਿ ਗਈ ਮਤ ਦਿਨੁ ਭੀ ਜਾਇ ॥ ਭਵਰ ਗਏ ਬਗ ਬੈਠੇ ਆਇ ॥੧॥
ਰਹਾਉ ॥ ਕਾਚੈ ਕਰਵੈ ਰਹੈ ਨ ਪਾਨੀ ॥
ਹੰਸ ਚਲਿਆ ਕਾਇਆ ਕੁਮਲਾਨੀ ॥੨॥
ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥
ਕਿਉ ਰਲੀਆ ਮਾਨੈ ਬਾਝ ਭਤਾਰਾ ॥੩॥ (ਅੰਗ ੭੯੨)

ਭਗਤ ਕਬੀਰ ਜੀ ਦਾ ਭਾਵ ਹੈ ਕਿ ਗੁਰੂ ਪ੍ਰਮੇਸ਼ਰ ਨੂੰ ਭੁੱਲਕੇ

ਦੋਹਰਾ ॥ [੧]ਹਿਜਲੀ ਬੰਦਰ* ਕੋ ਰਹੈ ਬਾਨੀ ਰਾਇ ਨਰੇਸ ॥ [੨]ਮੇਘਮਤੀ ਰਾਨੀ ਤਹਾਂ ਰਤਿ ਕੇ ਰਹਤ ਸੁਬੇਸ ॥੧॥ [੩]ਮਜਲਿਸਿ ਰਾਇ ਬਿਲੋਕਿ ਕੈ ਰੀਝਿ ਰਹੀ ਤ੍ਰਿਯ ਸੋਇ ॥ [੪]ਬੋਲਿ ਭੋਗ ਤਾ ਸੌ ਕਿਯੋ ਰਘੁਪਤਿ ਕਰੈ ਸੁ ਹੋਇ ॥੨॥ ਚੌਪਈ ॥ [੫] ਬਾਨੀ ਰਾਇ ਜਬ ਯੌ ਸੁਨਿ ਪਾਯੋ ॥ [੬]ਕੋਊ ਜਾਰ ਹਮਾਰੇ ਆਯੋ ॥ [੭]ਦੋਊ ਬਾਂਧਿ ਭੁਜਾ ਇਹਿ ਲੈਹੋਂ ॥ [੮]ਗਹਰੀ ਨਦੀ ਬੀਚ ਬੁਰਵੈਹੋਂ ॥੩॥ [੯]ਰਾਨੀ ਬਾਤ ਜਬੈ ਸੁਨ ਪਾਈ॥ [੧੦]ਏਕ ਗੋਹ ਕੌ ਲਯੋ ਮੰਗਾਈ ॥ [੧੧]ਬਾਂਧਿ ਰਸਨ ਤਾਂ ਸੋਂ ਇਕ ਲਿਯੋ ॥ [੧੨]ਤਾਹਿ ਚਰਾਇ ਦਿਵਾਰਹਿ ਦਿਯੋ ॥੪॥ ਦੋਹਰਾ ॥ [੧੩]ਤਾ ਸੋ ਰਸਨ ਬਨਾਇਕੈ ਜਾਰਹਿ ਦਯੋ ਲੰਘਾਇ ॥ [੧੪]ਮੂੜ੍ਹ ਰਾਵ ਚੱਕ੍ਰਿਤ ਰਹ੍ਯੋ ਸਕ੍ਯੋ ਚਰਿੱਤ੍ਰ ਨ ਪਾਇ ॥੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚਾਲੀਸਵੌਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੪੦॥੨੭੮੬॥ਅਫਜੂੰ॥

ਦੋਹਰਾ ॥ [੧੫]ਭਸਮਾਂਗਦ※ ਦਾਨੋ ਬਡੋ ਭੀਮ ਪੁਰੀ ਕੇ ਮਾਂਹਿ ॥ [੧੬]ਤਾਂਹਿ ਬਰਾਬਰਿ ਭਾਸ ਕਰਿ ਜੁੱਧ ਸਮੈ ਮੋ ਨਾਹਿ ॥੧॥ ਚੌਪਈ ॥ [੧੭]ਤਿਨ ਬਹੁ ਬੈਠਿ ਤਪਸ੍ਯਾ ਕਿਯੋ॥ [੧੮]ਯੋ ਬਰਦਾਨ ਰੱਦ੍ਰ ਤੇਂ ਲਿਯੋ॥ [੧੯]ਜਾਕੇ ਸਿਰ ਪਰ ਹਾਥ ਲਗਾਵੈ॥ [੨੦]ਜਰਿ ਬਰਿ ਭਸਮ ਸੁ ਨਰ ਹ੍ਵੈ ਜਾਵੈ ॥੨॥ [੨੧]ਤਿਨ ਗੌਰੀ ਕੋ ਰੂਪ ਨਿਹਾਰ੍ਯੋ ॥ [੨੨]ਯਹੈ ਆਪਨੇ ਹ੍ਰਿਦੈ ਬਿਚਾਰ੍ਯੋ ॥ [੨੩]ਸਿਵ ਕੇ ਸੀਸ ਹਾਥ ਮੈਂ ਧਰਿਹੋਂ ॥ [੨੪]ਛਿਨ ਮੈਂ ਯਾਹਿ ਭਸਮ ਕਰਿ ਡਰਿਹੋਂ ॥੩॥ [੨੫]ਚਿਤ ਮੈਂ ਇਹੈ ਚਿੰਤ ਕਰਿ ਧਾਯੋ ॥ [੨੬]ਮਹਾਂਰੁੱਦ੍ਰ ਕੇ ਬਧ ਹਿਤ ਆਯੋ॥ [੨੭]ਮਹਾਂਰੁੱਦ੍ਰ ਜਬ ਨੈਨ ਨਿਹਾਰ੍ਯੋ॥ [੨੮]ਨਿਜੁ ਤ੍ਰਿਯ ਕੌ ਲੈ ਸੰਗ ਸਿਧਾਰ੍ਯੋ ॥੪॥ [੨੯]ਰੁੱਦ੍ਰ ਭਜਤ ਦਾਨੋ ਹੂੰ ਧਾਯੋ ॥ [੩੦]ਦੱਛਿਨ ਪੂਰਬ ਸਿਵਹਿ ਭ੍ਰਮਾਯੋ ॥ [੩੧]ਪੁਨਿ ਪੱਛਿਮ ਕੋ ਹਰ ਜੂ ਧਯੋ ॥ [੩੨]ਪਾਛੇ ਲਗਯੋ ਤਾਹਿ ਸੋ ਗਯੋ ॥ ੫ ॥ ਦੋਹਰਾ ॥ [੩੩]ਤੀਨਿ ਦਿਸਨ ਮੈ ਭ੍ਰਮਿ ਰਹ੍ਯੋ ਠੌਰ ਨ ਪਾਯੋ ਕੋਇ ॥ [੩੪]ਉੱਤਰ ਦਿਸਿ ਕੋ ਪੁਨਿ ਭਜ੍ਯੋ[1] ਹਰਿ ਜੂ ਕਰੈ ਸੁ ਹੋਇ ॥੬॥ ਚੌਪਈ ॥ [੩੫]ਜਬ ਉੱਤਰ ਕੋ ਰੁੱਦ੍ਰ ਸਿਧਾਯੋ ॥ [੩੬]ਭਸਮ ਗਦ ਪਾਛੇ ਤਿਹੱ ਧਾਯੋ ॥ [੩੭]ਯਾਂ ਕੋ ਭਸਮ ਅਬੈ ਕਰਿ ਦੈਹੋਂ ॥ [੩੮]ਛੀਨਿ ਪਾਰਬਤੀ ਕੋ ਤ੍ਰਿਯ ਕੈਹੋਂ❀ ॥੭॥ ਦੋਹਰਾ ॥ ਪਾਰਬਤੀ ਬਾਚ ॥ [੩੯]ਯਾ ਬੌਰਾ ਤੇਂ ਮੂੜ੍ਹ ਤੈ ਕਾ ਬਰੁ ਲਿਯੋ ਬਨਾਇ ॥ [੪੦]ਸਭ ਝੂਠਾ ਸੋ ਜਾਨਿਯੈ[2] ਲੀਨ ਅਬੈ ਪਤਿਯਾਇ ॥੮॥ ਚੌਪਈ ॥ [੪੧]ਪ੍ਰਥਮ ਹਾਥ ਨਿਜੁ ਸਿਰ ਪਰ ਧਰੋ ॥ [੪੨]ਲਹਿਹੋ ਏਕ ਕੇਸ ਜਬ ਜਰੋ ॥ [੪੩]ਤਬ ਸਿਰ ਕਰ ਸਿਵਜੂ ਕੇ ਧਰਿਯੋ ॥ [੪੪]ਮੋਕੋ ਨਿਜੁ ਨਾਰੀ ਲੈ ਕਰਿਯੋ ॥ ੯ ॥ [੪੫]ਯੋ ਬਚ ਦੈਤ ਸ੍ਰਵਨ ਜਬ ਕਰਿਯੋ ॥ [੪੬]ਹਾਥ

1. ਭੱਜਿਓ. 2. ਜਾਨੀਐ ਬੋਲੋ ।

☛ ਮੜ੍ਹੀਆਂ, ਕਬਰਾਂ ਤੇ ਪੀਰਾਂ ਫਕੀਰਾਂ ਦੇ ਲੜ ਲੱਗਣਾ,ਕੁਆਰੀ ਕੰਨਿਆਂ ਦੇ ਸ਼ਿੰਗਾਰ ਕਰਨ ਵਾਂਗ ਬੇਅਰਥ ਹੈ ਅਤੇ ਦਰਗਾਹ ਵਿਚ ਜਾ ਕੇ ਲੇਖਾ ਦੇਣਾ ਪਵੇਂਗਾ, ਜਿੱਥੇ ਗੁਰੂ ਤੋਂ ਬਿਨਾਂ ਕੋਈ ਸਹਾਇਤਾ ਨਹੀਂ ਕਰੇਗਾ । ਗੁਰੂ ਜੀ ਦਾ ਫੁਰਮਾਣ ਹੈ :-

ਮਤ ਕੋ ਭਰਮਿ ਭੁਲੈ ਸੰਸਾਰਿ ॥
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ ਰਹਾਉ ॥

*ਹਿਜਲੀ ਬੰਦਰ, ਬੰਗਾਲ ਦੇ ਮੇਦਨਾਪੁਰ ਜਿਲੇ ਦਾ ਪੁਰਾਣਾ ਨਗਰ ਹੈ, ਜੋ ਰਸੂਲਪੁਰ ਦਰਿਆ ਦੇ ਦਹਾਨੇ 'ਤੇ ਹੈ।

※ ਭਸਮਾਂਸੁਰ, ਭਸਮਾਂਗਦ ਅਤੇ ਵ੍ਰਿਕ੍ਰ ਇਹ ਤਿੰਨੇ ਇਕ ਹੀ ਦੈਂਤ ਦੇ ਨਾਮ ਹਨ, ਜੋ ਸ਼ਿਵ ਜੀ ਦਾ ਭਗਤ ਵੀ ਸੀ ।

❀ ਇਹ ਹੈ ਦੈਂਤ ਬੁੱਧੀ ਦਾ ਦ੍ਰਿਸ਼। ਜਿਸ ਦਾ ਭਲਾ ਕੀਤਾ ਉਸੇ ਦਾ ਬੁਰਾ ਚਿਤਵਣਾ। ਪਰ ਕੁਦਰਤ ਦਾ ਨਿਯਮ ਬੜਾ ਅਟੱਲ ਹੈ। ਉਹ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਜਿਹੜਾ ਅਕ੍ਰਿਤਘਣ ਆਪਣਾ ਭਲਾ ਕਰਨ ਵਾਲੇ ਦਾ ਬੁਰਾ ਸੋਚਦਾ ਹੈ ਉਸ ਦਾ ਆਪਣਾ ਹੀ ਬੁਰਾ ਹੁੰਦਾ ਹੈ। ਜਿਸ ਦੈਂਤ ਨੂੰ ਸ਼ਿਵ ਜੀ ਨੇ ਵਰ ਦੇ ਕੇ ਮਾਲੋ-ਮਾਲ ਕਰ ਦਿਤਾ ਸੀ, ਜਿਸ ਦੀ ਸ਼ਕਤੀ ਅੱਗੇ ਮਾਤ ਲੋਕ ਦੇ ਪੁਰਸ਼ ਦੀ ਤਾਂ ਕੀ ਗੱਲ ਹੈ ਸਗੋਂ ਸੁਰਗ ਲੋਕ ਦੇ ਦੇਵਤੇ ਵੀ ਭੈਅ ਭੀਤ ਸਨ। ਵਰ ਦੇ ਦਾਤਾ ਨੂੰ ਵੀ ਚਾਰੇ ਦਿਸ਼ਾਵਾਂ ਵਿਚ ਕਿਤੇ ਬਚਾਓ ਲਈ ਠਾਹਰ ਦਿਖਾਈ ਨਹੀਂ ਦਿਤੀ। ਉਸ ਦੈਂਤ ਨੂੰ ਮਾਰਨ ਲਈ ਪਾਰਬਤੀ ਦੇ ਦਿਲ ਵਿਚ ਦੇਖੋ ਕੀ ਫੁਰਨਾ ਫੁਰਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਵਿੱਤਰ ਬਚਨ ਹੈ ਕਿ ਜਦ ਇਹ ਜੀਵ ਕਿਸੇ ਦਾ ਬੁਰਾ ਚਿਤਵਦਾ ਹੈ ☛

੧ ਦੋ:॥ ਹਿਜਲੀ ਬੰਦਰ ਦੇ ਵਿਚ ਰਹਿੰਦਾ ਸੀ ਇਕ ਰਾਜਾ ਬਾਨੀ ਰਾਇ।

੨ ਮੇਘਮਤੀ ਰਾਣੀ ਸੀ ਉੱਥੇ ਜਿਸ ਦੇ ਨਾਲ ਉਹ ਰਾਜਾ ਬੜੀ ਪ੍ਰਸਨੰਤਾ ਨਾਲ ਰਹਿੰਦਾ ਸੀ ਅਥਵਾ ਰਾਣੀ ਰੱਤੀ ਵਾਂਗ ਹਮੇਸ਼ਾਂ ਬਣ ਠਣ ਕੇ ਰਹਿੰਦੀ ਸੀ ॥੧।

੩ ਇਕ ਮਜਲਸ ਰਾਇ ਪੁਰਸ਼ ਨੂੰ ਵੇਖ ਕੇ ਉਹ ਇਸਤਰੀ ਉਸ ਪਰ ਡੁਲ ਗਈ।

੪ ਉਸ ਨੂੰ ਬੁਲਾਕੇ ਉਸ ਨਾਲ ਕਰੀੜਾ ਕੀਤਾ (ਜੋ ਜਜ਼ਬਾਤੀ ਹੋ ਕੇ ਬੇ ਵੱਸ ਹੋ ਗਈ ਅਤੇ ਕਿਹਾ) ਜੋ ਰੱਬ ਕਰੇ ਸੋ ਹੋ ਜਾਏਗਾ ॥੨॥

੫ ਚੌ: ॥ ਜਦੋਂ ਇਹ ਗੱਲ ਬਾਨੀ ਰਾਇ ਰਾਜੇ ਨੇ ਸੁਣੀ।

੬ ਕਿ ਕੋਈ ਰਾਣੀ ਦਾ ਯਾਰ ਸਾਡੇ ਘਰ ਆਉਂਦਾ ਹੈ।

੭ ਮੈਂ ਹੁਣੇ ਜਾ ਕੇ ਉਸ ਦੀਆਂ ਦੋਵੇਂ ਬਾਹਾਂ ਬੰਨ ਲਵਾਂਗਾ।

੮ ਡੂੰਘੀ ਨਦੀ ਦੇ ਵਿਚ ਡੋਬ ਦਿਆਂਗਾ ॥੩॥

੯ (ਰਾਜੇ ਦੇ ਆਉਣ ਦੀ) ਜਦੋਂ ਇਹ ਗੱਲ ਰਾਣੀ ਨੇ ਸੁਣ ਲਈ।

੧੦ ਉਸ ਨੇ ਇਕ ਗੋਹ ਮੰਗਵਾ ਲਈ।

੧੧ ਇਕ ਰੱਸਾ ਉਸ (ਗੋਹ) ਦੇ ਨਾਲ ਬੰਨ ਲਿਆ।

੧੨ ਤੇ ਗੋਹ ਨੂੰ ਦੀਵਾਰ ਦੇ ਉਪਰ ਚੜ੍ਹਾ ਦਿੱਤਾ ॥੪॥

੧੩ ਉਸ ਰੱਸੇ ਨੂੰ ਫੜਾ ਕੇ ਯਾਰ ਨੂੰ ਲੰਘਾ ਦਿੱਤਾ (ਕੋਠੇ ਤੇ ਚੜ੍ਹਾ ਦਿੱਤਾ)।

੧੪ ਉਹ ਮੂਰਖ ਰਾਜਾ ਵੇਖ ਕੇ ਚਕ੍ਰਿਤ ਹੋ ਗਿਆ ਤੇ ਇਹ ਨਾ ਜਾਣ ਸਕਿਆ ਕਿ ਉਹ ਪੁਰਸ਼ ਕਿਥੇ ਚਲਾ ਗਿਆ ॥੫॥੧॥

ਇਥੇ ਇਹ ੧੪੦ਵਾਂ ਪ੍ਰਕਰਣ ਸਮਾਪਤ ਹੈ।

੧੪੦॥੨੭੯੬॥ਅਫਜੂੰ।

---

੧੫ ਦੋਹਰਾ ॥ ਭਸਮਾਂਗਦ ਦਾਨੋ ਬੜਾ ਤਕੜਾ ਸੀ ਜ ਭੀਮ ਪੁਰੀ ਨਗਰ ਵਿਚ ਰਹਿੰਦਾ ਸੀ।

੧੬ ਉਸ ਦੇ ਬਰਾਬਰ ਦਾ ਸੂਰਮਾ ਜੁੱਧ ਕਰਨ ਵਾਲਾ ਉਸ ਸਮੇਂ ਵਿਚ ਕੋਈ ਨਹੀਂ ਸੀ ॥੧॥

੧੭ ਚੌ: ॥ ਉਸ ਨੇ ਬੈਠਕੇ ਬਹੁਤ ਹੀ ਤਪ ਕੀਤਾ ਅਤੇ

੧੮ ਇਹ ਵਰਦਾਨ ਸ਼ਿਵ ਜੀ ਕਲੋਂ ਲੈ ਲਿਆ।

੧੯ ਕਿ ਜਿਸ ਦੇ ਸਿਰ ਪਰ ਉਹ ਹੱਥ ਧਰ ਦੇਵੇ।

੨੦ ਉਹ ਵਿਅਕਤੀ ਜਲ ਬਲ ਕੇ ਸੁਆਹ ਹੋ ਜਾਵੇ ॥੨॥

੨੧ ਵਰ ਪਾਕੇ ਉਸ ਦੈਂਤ ਨੇ ਪਾਰਬਤੀ ਦੇ ਰੂਪ ਨੂੰ ਵੇਖਿਆ

੨੨ ਅਤੇ ਆਹ ਆਪਣੇ ਦਿਲ ਵਿਚ ਵਿਚਾਰ ਕਰ ਲਈ।

੨੩ ਕਿ ਹੁਣ ਮੈਂ ਸ਼ਿਵ ਜੀ ਦੇ ਸਿਰ ਤੇ ਹੱਥ ਰੱਖ ਦੇਵਾਂਗਾ।

੨੪ ਇਕ ਪਲ ਵਿਚ ਸ਼ਿਵ ਜੀ ਨੂੰ ਸੁਆਹ ਕਰ ਦੇਵਾਂਗਾ ॥੩॥

੨੫ ਚਿੱਤ ਦੇ ਵਿਚ ਇਹ ਧਾਰਨਾ ਕਰਕੇ ਚੱਲਿਆ।

੨੬ ਮਹਾਂ ਰੁੱਦ੍ਰ ਸ਼ਿਵ ਜੀ ਨੂੰ ਮਾਰਨ ਵਾਸਤੇ ਆ ਗਿਆ।

੨੭ ਜਦੋਂ ਸ਼ਿਵ ਜੀ ਨੇ ਉਸ ਨੂੰ ਕੁਟਲ ਨੀਤੀ ਨਾਲ ਆਉਂਦੇ ਵੇਖਿਆ।

੨੮ ਤਾਂ ਉਹ ਆਪਣੀ ਇਸਤਰੀ ਪਾਰਬਤੀ ਨੂੰ ਨਾਲ ਲੈ ਕੇ ਦੌੜ ਗਿਆ ॥੪॥

੨੯ ਸ਼ਿਵ ਜੀ ਨੂੰ ਭੱਜਿਆ ਜਾਂਦਾ ਤੱਕ ਕੇ ਦੈਂਤ ਵੀ ਪਿੱਛੇ ਪਿੱਛੇ ਦੌੜ ਪਿਆ।

੩੦ ਸ਼ਿਵ ਜੀ ਪਹਿਲਾਂ ਦੱਖਣ ਵੱਲ ਗਿਆ ਫਿਰ ਪੂਰਬ ਵੱਲ ਗਿਆ।

੩੧ ਫਿਰ ਸ਼ਿਵ ਜੀ ਪੱਛਮ ਵੱਲ ਨੂੰ ਦੌੜਿਆ।

੩੨ ਦੈਂਤ ਉਸ ਦੇ ਪਿੱਛੇ ਲੱਗਿਆ ਹੀ ਤੁਰਿਆ ਗਿਆ ॥੫॥

੩੩ ਦੋ:॥ਸ਼ਿਵਜੀ ਤਿੰਨਾ ਦਿਸ਼ਾਵਾਂ ਨੂੰ ਦੌੜਿਆ ਪਰ ਦੈਂਤ ਤੋਂ ਜਾਨ ਬਚਾਉਣ ਲਈ ਕੋਈ ਥਾ ਨਾ ਮਿਲਿਆ।

੩੪ ਅੰਤ ਉੱਤਰ ਵੱਲ ਨੂੰ ਭਜ ਪਿਆ ਜੋ ਰੱਬ ਕਰੇ ਸੋ ਹੋਵੇਗਾ ॥੬॥

੩੫ ਚੌਪਈ॥ ਜਦ ਉੱਤਰ ਵੱਲ ਨੂੰ ਸ਼ਿਵਜੀ ਭੱਜ ਪਿਆ।

੩੬ ਭਸਮਾਂਗਦ ਦੈਂਤ ਵੀ ਪਿੱਛੇ ਲੱਗ ਕੇ ਭੱਜ ਪਿਆ।

੩੭ (ਦਿਲ ਵਿਚ ਕਹਿੰਦਾ ਕਿ)ਮੈਂ ਇਸ ਨੂੰ ਹੁਣੇ ਹੀ ਸਵਾਹ ਕਰ ਦੇਵਾਂਗਾ।

੩੮ ਅਤੇ ਪਾਰਬਤੀ ਨੂੰ ਖੋਹ ਲਵਾਂਗਾ, ਆਪਣੀ ਇਸਤਰੀ ਬਣਾਵਾਂਗਾ ॥੭॥

੩੯ ਦੋਹਰਾ॥ ਪਾਰਬਤੀ ਕਹਿੰਦੀ ਹੈ :- ਕਿ ਐਂ ਮੂਰਖ ਇਸ ਸੁਦਾਈ ਕੋਲੋਂ ਤੈਂ ਕੀ ਵਰ ਲਿਆ ਹੈ ?

੪੦ ਇਹ ਤਾਂ ਸਭ ਹੀ ਝੂਠ ਹੈ ਹੁਣੇ ਹੁਣੇ ਅਜਮਾ ਕੇ ਵੇਖ ਲੈ ॥੮॥

੪੧ ਚੌਪਈ॥ ਪਹਿਲਾਂ ਹੱਥ ਆਪਣੇ ਸਿਰ 'ਤੇ ਰੱਖਕੇ ਵੇਖ।

੪੨ ਜੇ ਤੇਰਾ ਇਕ ਵਾਲ ਵੀ ਸੜ ਜਾਵੇ ਤਾਂ।

੪੩ ਫਿਰ ਹੱਥ ਸ਼ਿਵ ਜੀ ਦੇ ਸਿਰ ਪਰ ਧਰ ਦੇਣਾ।

੪੪ ਫਿਰ ਬੇਸ਼ਕ ਮੈਨੂੰ ਆਪਣੀ ਇਸਤਰੀ ਬਣਾ ਲਵੀਂ ॥੯॥

੪੫ ਜਦੋਂ ਦੈਂਤ ਨੇ ਇਹ ਗੱਲ ਕੰਨ ਨਾਲ ਸੁਣੀ।

੪੬ ਆਪਣਾ ਹੱਥ....

---

ਤਾਂ ਸਾਰੇ ਹੀ ਫਾਹੀਆਂ ਲੈ ਕੇ ਉਸ ਦੇ ਗਲ ਵਿਚ ਪਾਉਣ ਲਈ ਤਿਆਰ ਹੋ ਜਾਂਦੇ ਹਨ।

ਜਬ ਕਿਸ ਕਉ ਇਹੁ ਜਾਨਸਿ ਮੰਦਾ ॥
ਤਬ ਸਗਲੇ ਇਸ ਮੇਲਹਿ ਫੰਦਾ ॥ (ਅੰਗ ੨੩੫)

ਨੋਟ:- ਇਹ ਵੀ ਕਦੇ ਭੁੱਲਣਾ ਨਹੀਂ ਚਾਹੀਦਾ ਕਿ ਇਸਤਰੀ ਆਦਿ ਸ਼ਕਤੀ ਦੀ ਪ੍ਰਤੀਕ ਹੈ। ਜੇਕਰ ਕੋਈ ਆਕੀ ਹੋ ਕੇ ਬਹਿ ਜਾਵੇ ਤਾਂ ਉਸ ਦੇ ਖਾਤਮੇ ਲਈ ਇਸਤਰੀ ਹੀ ਅਗਵਾਈ ਕਰਦੀ ਹੈ। ਜਿਥੇ ਇਹ ਜਗਤ ਲਈ ਉਤ-ਪੰਨਤਾ ਦਾ ਸਾਧਨ ਹੈ, ਉਥੇ ਇਸਦੇ ਅੰਤ ਲਈ ਵੀ ਇਹੋ ਅੱਗੇ ਆਉਂਦੀ ਹੈ। ਸ਼ਿਵ ਜੀ ਨੂੰ ਭੋਲਾ ਨਾਥ ਕਿਹਾ ਜਾਂਦਾ ਹੈ। ਥੋੜੀ ਵਡਿਆਈ ਸੁਣ ਕੇ ਪਸੀਜ ਜਾਂਦਾ ਹੈ। ਇਸ ਦੇ ਟਾਕਰੇ ਪਾਰਬਤੀ ਨੇ ਇਤਨੀ ਤੇਜ ਬੁੱਧੀ ਤੋਂ ਕੰਮ ਲਿਆ ਕਿ ਮੂਰਖ ਦੈਂਤ ਨੂੰ ਉਸਦੇ ਆਪਣੇ ਹੱਥੋਂ ਹੀ ਨਸ਼ਟ ਕਰਾ ਦਿਤਾ ਅਤੇ ਆਪਣੇ ਪਤੀ ਦੀ ਵਫ਼ਾਦਾਰ ਤੇ ਸਮਝ ਸਬੁਧਿ ਸਾਬਤ ਹੋਈ। ਉਸ ਵਿਚ ਪੂਰਨ ਦੇਵੀ ਸ਼ਕਤੀ ਕੰਮ ਕਰਦੀ ਸੀ। ਜਿਸ ਦੇ ਅਗੇ ਵੱਡੇ ਤੋਂ ਵੱਡਾ ਹੰਕਾਰੀ ਦੈਂਤ ਵੀ ਬਚ ਜਾਣ ਵਿਚ ਕਾਮਯਾਬ ਨਹੀਂ ਹੋਇਆ। ਇਸ ਲਈ ਪਾਰਬਤੀ ਅਕਲ ਅਤੇ ਸ਼ਕਲ ਅਥਵਾ ਯੁਧ ਸ਼ਕਤੀ ਦਾ ਅਵਤਾਰ ਸੀ। ਪਰ ਅਣਜਾਣ ਲੋਕ ਉਸ ਦੇ ਇਹਨਾਂ ਚਮਤਕਾਰਾਂ ਨੂੰ ਤੱਕ ਕੇ ਮੁਕਤੀ ਲਈ ਵੀ ਉਸ ਅੱਗੇ ਗੋਡੇ ਟੇਕਣ ਲੱਗ ਪਏ। ਜਿਸ ਤੋਂ ਬਾਣੀ ਵਰਜਦੀ ਹੈ :-

ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥
ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ ॥ ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥

ਆਪਨੇ ਸਿਰ ਪਰ ਧਰਯੋ ॥ [੧]ਛਿਨਕ ਬਿਖੈ ਮੂਰਖ ਜਰਿ ਗਯੋ ॥ [੨]ਸਿਵ ਕੋ ਸੋਕ
ਦੂਰਿ ਕਰਿ ਦਯੋ ॥੧੦॥ ਦੋਹਰਾ ॥ [੩]ਅਸ ਚਰਿਤ੍ਰ ਕਰਿ ਪਾਰਬਤੀ ਦੀਨੋ ਅਸੁਰ
ਜਰਾਇ ॥ [੪]ਫਟਕਾਚਲ ਸਿਵ ਕੇ ਸਹਿਤ ਬਹੁਰਿ ਬਿਰਾਜੀ ਜਾਇ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਤਾਲੀਸਵੋਂ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੪੧॥੨੭੯੭॥ਅਫਜੂੰ॥

ਦੋਹਰਾ ॥ [੫]ਸਹਰ ਬੇਸਹਰ ਕੇ ਬਿਖੈ ਬਾਣਾਸੁਰ ਨਰੇਸ ॥ [੬]ਦੇਸ ਦੇਸ ਏਸੂਰ
ਝੁਕੈ ਜਨੁਕ ਦੁਤਿਯ ਅਲਿਕੇਸ ॥੧॥ ਚੌਪਈ ॥ [੭]ਜੋਗਮਤੀ ਤਾ ਕੀ ਪਟਰਾਨੀ ॥
[੮]ਸੁੰਦਰ ਭਵਨ ਤੀਨਹੂੰ ਜਾਨੀ ॥ [੯]ਜੋਬਨ ਜੇਬ ਅਧਿਕ ਤਿਹ ਸੋਹੈ ॥ [੧੦]ਸੁਰ ਨਰ ਜੱਛ
ਭੁਜੰਗਨ ਮੋਹੈ ॥੨॥ ਦੋਹਰਾ ॥ [੧੧]ਊਖਾ ਨਾਮ ਕੰਨਿਕਾ ਉਪਜਤ ਭਈ ਅਪਾਰ ॥
[੧੨]ਲਾਜ ਸੀਲ ਸੁਭ ਸਕੁਚ ਬ੍ਰਤ ਨਿਜੁ ਕਰਿ ਕਿਯ ਕਰਤਾਰ ॥ ੩ ॥ ਅੜਿਲ ॥
[੧੩]ਤਾ ਕੋ ਰੂਪ ਅਨੂਪ ਸਰੂਪ ਬਿਰਾਜਈ ॥ [੧੪]ਸੁਰ ਨਰ ਜੱਛ ਭੁਜੰਗਨ ਕੋ ਮਨੁ
ਲਾਜਈ ॥ [੧੫]ਤਾ ਕੇ ਕੋਰ ਕਟਾਛ ਬਿਲੋਕਨ ਪਾਇਯੈ[1] ॥ [੧੬]ਹੋ ਖਿਨ ਦੀਨੇ ਹੀ ਦਾਮਨ
ਸਦਾ ਬਿਕਾਇਯੈ[2] ॥੪॥ [੧੭]ਨੈਨ ਹਰਿਨ ਸੇ ਸ੍ਯਾਮ ਬਿਸਿਖ ਜਾਨੁਕ ਬਢਿਯਾਰੇ ॥
[੧੮]ਸੁਭ ਸੁਹਾਗ ਤਨ ਭਰੇ ਚਾਰੁ ਸੋਭਿਤ ਕਜਰਾਰੇ ॥ [੧੯]ਕਮਲ ਹੇਰਿ ਛਬਿ ਲਜੈ[3]
ਦਿਪਤ ਦਾਮਨਿ ਕੁਰਰਾਵੈ ॥ [੨੦]ਹੋ ਬਨ ਬਨ ਭ੍ਰਮੈ ਬਿਹੰਗ ਆਜੁ ਲਗਿ ਅੰਤ
ਨ ਪਾਵੈ ॥੫॥ [੨੧]ਜਨੁਕ ਪਖਰਿਯਾ[4] ਤੁਰੈ ਜਨੁਕ ਜਮ ਧਰ ਸੀ ਸੋਹੈ ॥ [੨੨]ਖੜਗ ਬਾਢਿ
ਜਨੁ ਧਰੇ ਪੁਹਪ ਨਰਗਿਸਿ ਤਟ ਕੋ ਹੈ ॥ [੨੩]ਜਨੁਕ ਰੈਨਿ ਕੇ ਜਗੇ ਹੇਰਿ ਹਰਿ ਨਿਜੁ
ਛਬਿ ਹਾਰੇ ॥ [੨੪]ਹੋ ਬਾਲਿ ਤਿਹਾਰੇ ਨੈਨ ਜਨੁਕ ਦੋਊ ਮਤਵਾਰੇ ॥੬॥ [੨੫]ਚੰਚਰੀਤ
ਛਬਿ ਹੇਰਿ ਭਏ ਅਬ ਲਗੇ ਦਿਵਾਨੇ ॥ [੨੬]ਮ੍ਰਿਗ ਅਬ ਲੌ ਬਨ ਬਸਤ ਬਹੁਰਿ
ਗ੍ਰਿਹ ਕੌ ਨ ਸਿਧਾਨੇ ॥ [੨੭]ਤਪਸਿਨ ਦੁਤਿ ਕੌ ਹੇਰਿ ਜਟਨ ਕੇ ਜੂਟ ਛਕਾਯੋ ॥ [੨੮]ਹੋ
ਭ੍ਰਮਤ ਪੰਖੇਰੂ ਗਗਨ ਪ੍ਰਭਾ ਕੋ ਪਾਰ ਨ ਪਾਯੋ ॥੭॥ [੨੯]ਤਾ ਕੋ ਰੂਪ ਅਨੂਪ ਬਿਧਾਤੈ
ਜੋ ਰਚ੍ਯੋ ॥ [੩੦]ਰੂਪ ਚਤੁਰ ਦਸ ਲੋਕਨ ਕੋ ਯਾ ਮੈਂ ਗਚ੍ਯੋ ॥ [੩੧]ਜੋ ਕੋਊ ਦੇਵ ਅਦੇਵ
ਬਿਲੋਕੈ ਜਾਇਕੈ ॥ [੩੨]ਹੋ ਗਿਰੈ ਮੂਰਛਨਾ ਖਾਇ ਧਰਨਿ ਪਰ ਆਇਕੈ ॥ ੮ ॥
ਦੋਹਰਾ ॥ [੩੩]ਸਹਸ ਬਾਹੁ* ਤਾਂ ਕੋ ਪਿਤਾ ਜਾ ਕੋ ਬੀਰਜ※ ਅਪਾਰ ॥ [੩੪]ਬਾਹੁ ਸਹਸ
ਆਯੁਧ ਧਰੇ ਜਨੁ ਦੂਜੋ ਕਰਤਾਰ ॥੯॥ [੩੫]ਛਿਤ ਕੇ ਜਿਤੇ ਛਿਤੇਸ ਸਭ ਬਡੇ
ਛਤ੍ਰਿਯਨ[5] ਘਾਇ ॥ [੩੬]ਬਿੱਪ੍ਰਨ ਕੌ ਦਛਿਨਾ ਦਈ ਭੂਰਿ ਗਾਂਇ ਸੈਦਾਇ ॥ ੧੦॥
ਚੌਪਈ ॥ [੩੭]ਜਾ ਕੋ ਖੰਡ ਡੰਡ ਨਿਤਿ ਭਰੈ ॥ [੩੮]ਤੇ ਸਿਵ ਕੀ ਪੂਜਾ ਨਿਤਿ ਕਰੈ ॥ [੩੯]ਏਕ

---

1. ਪਾਈਐ, 2. ਬਿਕਾਈਐ, 3. ਲਜੈ (ਅੱਧਕ ਲਾ ਕੇ ਪੜ੍ਹੋ), 4. ਪਖਰੀਆ, 5. ਛੱਤਰੀਅਨ ਬੋਲੋ।

*ਸਹਸਰ ਬਾਹੂ ਦੋ ਹੋਏ ਜਾਪਦੇ ਹਨ। ਇਕ ਤਾਂ ਉਹ ਸੀ ਜਿਸ ਨੇ ਤਰੇਤੇ ਯੁਗ ਵਿਚ ਪਰਸਰਾਮ ਦੇ ਪਿਤਾ ਜਮਦਿਗਨ ਨੂੰ ਕਤਲ ਕਰ ਦਿਤਾ ਸੀ। ਜਿਸ ਦੇ ਬਦਲੇ ਵਿਚ ਪਰਸਰਾਮ ਨੇ ੨੧ ਵਾਰ ਛੱਤਰੀਆਂ ਦਾ ਨਾਸ ਕੀਤਾ ਅਤੇ ਸਹਸਰ ਬਾਹੂ ਨੂੰ ਯੁੱਧ ਕਰਕੇ ਮਾਰਿਆ ਸੀ। ਉਹਨਾਂ ਦਾ ਰਾਜ ਜਿੱਤਕੇ ਜਮੀਨ ਬ੍ਰਾਹਮਣਾਂ ਨੂੰ ਦਾਨ ਕਰ ਦਿਤੀ ਸੀ। ਇਹ ਸ੍ਰੀ ਰਾਮ ਚੰਦਰ ਦਾ ਸਮਾਂ ਸੀ। ਜਿਸ ਨੂੰ ਸੂਰਜ ਬੰਸੀ ਕਹਿੰਦੇ ਸਨ। ਪਰ ਇਹ ਦੁਆਪਰ ਦੇ ਅੰਤ ਅਤੇ ਕਲਯੁਗ ਦੇ ਆਰੰਭ ਦੀ ਵਾਰਤਾ ਹੈ, ਜੋ ਚੰਦਰ ਬੰਸੀ ਜਾਂ ਯਾਦਵ ਬੰਸੀ ਕ੍ਰਿਸ਼ਨ ਦਾ ਸਮਾਂ ਸੀ।

※ਬੀਰਜ ਤਨ-ਬਲ ਨੂੰ ਵੀ ਕਿਹਾ ਜਾਂਦਾ ਹੈ ਤੇ ਧਨ-ਬਲ ਨੂੰ ਵੀ ਕਿਹਾ ਜਾਂਦਾ ਹੈ। ਇਥੇ ਤਨ ਬਲ ਅਤੇ ਧਨ ਬਲ ਦੋਵੇਂ ਹੀ ਮੌਜੂਦ ਹਨ।

ਜਦੋਂ ਦੈਂਤ ਨੇ ਆਪਣੇ ਸਿਰ ਪਰ ਹੱਥ ਧਰਿਆ।
(ਤਾਂ ਪਾਰਬਤੀ ਨੇ ਇਕਦਮ ਕਿਹਾ ਭਸਮ)

੧ ਇਕ ਪਲ ਦੇ ਵਿਚ ਉਹ ਮੂਰਖ ਦੈਂਤ ਸੜਕੇ ਸਵਾਹ ਹੋ ਗਿਆ।

੨ ਸ਼ਿਵ ਜੀ ਦਾ ਜਿਹੜਾ ਸਾਹ ਸੁੱਕਿਆ ਹੋਇਆ ਸੀ ਉਤ ਦੁੱਖ ਦੂਰ ਹੋ ਗਿਆ ॥੧੦॥

੩ ਆਹ ਢੰਗ ਵਰਤ ਕੇ ਪਰਬਤੀ ਨੇ ਦੈਂਤ ਸਾੜ ਦਿੱਤਾ।

੪ ਸ਼ਿਵ ਜੀ ਨਾਲ ਕੈਲਾਸ਼ ਪਰਬਤ ਤੇ ਜਾ ਬਿਰਾਜੀ ॥੧੧॥੧॥

ਚਲਿੱਤਰਾਂ ਦਾ ਪ੍ਰਸੰਗ, ਤਿਰੀਆ (ਇਸਤਰੀ) ਚਲਿੱਤਰ, ਮੰਤਰੀ ਅਤੇ ਰਾਜਾ ਵਰਤਾਲਾਪ, ਇਕ ਸੌਂ ਇਕਤਾਲੀ ਵੀਂ ਕਥਾ ਸਮਾਪਤ ਹੈ ॥੧੪੧॥੨੭੯੭॥ਚਲਦਾ॥

---

੫ ਸਹਰ ਬੇਸਹਰ=ਸ਼ੋਣਿਤਪੁਰ* ਦੇ ਵਿਚ ਬਾਣਾਸੁਰ ਨਾਮੀ ਰਾਜਾ ਸੀ।

੬ ਜਿਸ ਦੇ ਅੱਗੇ ਦੇਸ ਦੇਸਾਂਤਰਾਂ ਦੇ ਰਾਜੇ ਝੁਕਦੇ ਸਨ ਜਾਣੋ ਕਿ ਉਹ ਦੂਜਾ ਕੁਬੇਰ ਹੈ ॥੧॥

੭ ਚੌਪਈ ॥ ਜੋਗਮਤੀ ਉਸ ਦੀ ਪਟਰਾਨੀ ਸੀ।

੮ ਉਹ ਤਿੰਨਾਂ ਲੋਕਾਂ ਵਿਚੋਂ ਸਭ ਤੋਂ ਸੁੰਦਰ ਸੀ।

੯ ਜੋਬਨ ਦੀ ਛਬ ਉਸ ਦੀ ਬਹੁਤ ਸੁਹਾਵਣੀ ਸੀ।

੧੦ ਜੋ ਸੁਰ ਨਰ ਤੇ ਜੱਛਾਂ ਭੁਜੰਗਾਂ ਨੂੰ ਮੋਂਹਦੀ ਸੀ ॥੨॥

੧੧ ਦੋਹਰਾ ॥ ਉਸ ਦੇ ਊਖਾ ਨਾਮ ਦੀ ਪੁੱਤਰੀ ਨੇ ਜਨਮ ਲਿਆ।

੧੨ ਜਿਸ ਦੇ ਵਿਚ ਲੱਜਿਆ, ਸੀਲ ਸਭਾਓ, ਸੰਕੋਚ, ਨਿਜ ਧਰਮ ਦੇ ਗੁਣ ਕਰਤਾਰ ਨੇ ਬਖਸ਼ਿਸ਼ ਕੀਤੇ ਸਨ ॥੩॥

੧੩ ਅੜਿੱਲ ॥ ਉਸ ਦੇ ਉੱਤੇ ਰੂਪ ਤੇ ਸਰੂਪ ਬਹੁਤ ਹੀ ਸੁੰਦਰ ਬਿਰਾਜਮਾਨ ਸੀ।

੧੪ ਦੇਵ ਅਦੇਵ ਮਨੁੱਖ ਜਛ ਭੁਜੰਗਾਂ ਦੇ ਮਨ ਉਸ ਨੂੰ ਵੇਖ ਕੇ ਸ਼ਰਮਸਾਰ ਹੋ ਜਾਂਦੇ ਸਨ।

੧੫ ਉਸ ਦੇ ਨੇਤਰਾਂ ਦੀ ਕਟਾਛ ਜੇ ਕੋਈ ਵੇਖ ਲੈਂਦਾ।

੧੬ ਬਿਨਾਂ ਧਨ ਦੇ ਦਿੱਤੇ ਹੀ ਸਦਾ ਵਿਕ ਜਾਂਦਾ ॥੪॥

੧੭ ਹਿਰਨੀ ਜਿਹੇ ਨੇਤਰਾਂ ਦੇ ਕਾਲੇ ਕਮਾਨ ਜਿਹੇ ਭਰਵੱਟੇ ਜਿਵੇਂ ਬਰਛੇ ਸਨ।

੧੮ ਸੁਹਾਗ ਯੋਗ ਤਨ ਭਰਵਾਂ ਤੇ ਸੁਰਮੇਂ ਵਾਲੇ ਨੇਤਰ ਸੋਭਦੇ ਸਨ।

੧੯ ਕਮਲ ਫੁਲ ਉਸ ਦੀ ਛਬਿ ਨੂੰ ਵੇਖ ਕੇ ਸ਼ਰਮਸਾਰ ਹੁੰਦਾ ਸੀ ਅਤੇ ਸੂਰਜ ਤੇ ਬਿਜਲੀ ਵੀ ਨਿਉਂਦੇ ਸਨ।

੨੦ ਵਣ ਵਣ ਵਿਚ ਫਿਰਨ ਵਾਲੇ ਪੰਛੀ ਭਵਰੇ ਵੀ ਅੱਜ ਤੱਕ ਉਸ ਦੇ ਰੂਪ ਦਾ ਅੰਤ ਨਹੀਂ ਪਾ ਸਕੇ ॥੫॥

੨੧ ਐਓਂ ਜਾਣੋਂ ਘੋੜੇ ਦੀ ਕਾਠੀ ਤੇ ਬੈਠੇ ਜਵਾਨ ਦੇ ਹੱਥ ਵਿਚ ਫੜੀ ਤਲਵਾਰ ਵਾਂਗ ਸੋਭਦੀ ਹੈ।

੨੨ ਜਾਂ ਐਓਂ ਕਹਿ ਲਵੋ ਕਿ ਤਲਵਾਰ ਦੇ ਨਾਲ ਨਰਗਸ ਦੇ ਫੁੱਲ ਕੱਟ ਕੇ ਰੱਖੇ ਹੋਇ ਹਨ ਜੋ ਸੋਭਾ ਦੇ ਰਹੇ ਹਨ।

੨੩ ਜਿਵੇਂ ਰਾਤ ਦੇ ਸਮੇਂ ਚੰਦ੍ਰਮਾਂ ਉਦੈ ਹੋਣ ਨਾਲ ਹਨੇਰਾ ਆਪਣਾ ਰੂਪ ਖੋਹ ਬਹਿੰਦਾ ਹੈ।

੨੪ ਐਂ ਬਾਲੀ ਤੇਰੇ ਨੇਤਰ ਇਸ ਤਰ੍ਹਾਂ ਦੇ ਮਤਵਾਰੇ ਮਸਤ ਹਨ ॥੬॥

੨੫ ਮਮੋਲੇ ਉਸ ਦੀ ਛਬਿ ਵੇਖ ਕੇ ਹੁਣ ਤੱਕ ਦੀਵਾਨੇ ਹੋਏ ਫਿਰਦੇ ਹਨ।

੨੬ ਹਿਰਨ ਹੁਣ ਤੱਕ ਵਣ ਵਿਚ ਵੱਸਦੇ ਹਨ ਮੁੜ ਕੇ ਘਰ ਨਹੀਂ ਆਏ।

੨੭ ਤਪੱਸੀਆਂ ਨੇ ਉਸ ਨੂੰ ਵੇਖਕੇ ਜਟਾਂ ਦੇ ਜੂੜੇ ਕਟਾ ਦਿੱਤੇ

੨੮ ਪੰਛੀ ਅਸਮਾਨ ਵਿਚ ਘੁਮਦੇ ਫਿਰ ਦੇ ਹਨ ਪਰ ਉਸ ਦੀ ਸੋਭਾ ਦਾ ਪਾਰਾਵਾਰ ਨਹੀਂ ਪਾ ਸਕੇ ॥੭॥

੨੯ ਉਸ ਦਾ ਇਤਨਾ ਸੁੰਦਰ ਰੂਪ (ਲੇਖਾਂ ਦੇ ਲਿਖਾਰੀ) ਵਾਹਿਗੁਰੂ ਨੇ ਜੋ ਕੀਤਾ ਹੈ।

੩੦ ਇਹੋ ਜਿਹਾ ਰੂਪ ਚੌਦਾਂ ਭਵਨਾਂ ਵਿਚ ਨਹੀਂ ਵੇਖਿਆ।

੩੧ ਜੇ ਕੋਈ ਦੇਵ ਦੈਂਤ ਜਾ ਕੇ ਵੇਖੇ।

੩੨ ਉਹ ਬੇਸੁੱਧ ਹੋ ਕੇ ਧਰਤੀ ਤੇ ਆ ਡਿੱਗਦਾ ॥੮॥

੩੩ ਦੋਹਰਾ ॥ ਸਹੰਸਰ ਬਾਹੁ (੧੦੦੦) ਬਾਹਾਂ ਵਾਲਾ ਉਸ ਦਾ ਪਿਤਾ ਸੀ ਜਿਸ ਦਾ ਬਲ ਬਹੁਤ ਵਿਸ਼ੇਸ਼ ਸੀ।

੩੪ ਜਦੋਂ ਉਹ ਇਕ ਹਜ਼ਾਰ ਹੱਥਾਂ ਵਿਚ ਸ਼ਸਤਰ ਫੜ ਲੈਂਦਾ ਐਓਂ ਜਾਪਦਾ ਜਿਵੇਂ ਕੋਈ ਦੂਸਰਾ ਸੰਸਾਰ ਦਾ ਕਰਤਾ (ਕਰਤਾਰ) ਹੈ ॥੯॥

੩੫ ਦੋਹਰਾ ॥ ਧਰਤੀ ਤੇ ਜਿਤਨੇ ਰਾਜੇ ਸੀ ਰਾਜਪੂਤ ਤੇ ਛਤਰੀਆਂ ਨੂੰ ਮਾਰ ਕੇ ਅਥਵਾ ਜਿੱਤ ਕੇ।

੩੬ ਬ੍ਰਾਹਮਣਾਂ ਨੂੰ ਦਾਨ ਵਜੋਂ ਭੂੰਮੀ ਅਤੇ ਗਊਆਂ ਬੁਲਾ ਕੇ ਦਿੱਤੀਆਂ ॥੧੦॥

੩੭ ਚੌਪਈ ॥ ਉਸ (ਰਾਜੇ) ਦਾ ਸਾਰਾ ਇਲਾਕਾ ਨਿੱਤ ਦੰਡ ਭਰਦਾ ਸੀ ਭਾਵ ਸਾਰਾ ਹਲਕਾ ਈਨ ਭਰਦਾ ਸੀ।

੩੮ ਅਤੇ ਆਪ (ਰਾਜਾ) ਹਰ ਰੋਜ ਸ਼ਿਵ ਜੀ ਦੀ ਪੂਜਾ ਕਰਦਾ ਸੀ।

੩੯ ਇਕ....

---

* ਸ਼ੋਣਿਤਪੁਰ - ਕੁਮਾਊਂ ਵਿਚ ਕੇਦਾਰ ਗੰਗਾ (ਮੰਦਾਕਿਨੀ) ਦੇ ਕਿਨਾਰੇ ਗੁਪਤ ਕਾਂਸੀ ਤੋਂ ਥੋੜੀ ਦੂਰ ਇਹ ਥਾਂ ਹੈ, ਜੋ ਊਸ਼ਾ ਮੱਠ ਤੋਂ 6 (ਛੇ) ਮੀਲ ਹੈ।

ਦਿਵਸ ਪਸੁਰਾਟ ਰਿਝਾਯੋ ॥ [1]ਤੁਮਲ ਜੁੱਧ ਮਾਂਗਯੋ ਮੁਖ ਪਾਯੋ* ॥ ੧੧ ॥ ਸਿਵ ਬਾਚ ॥ ਦੋਹਰਾ ॥ [2]ਜਬ ਤੇਰੇ ਗ੍ਰਿਹ ਤੇ ਧਰਨਿ ਧੁਜਾ ਪਰੈਗੀ ਆਨਿ ॥ [3]ਤੁਮਲ ਜੁੱਧ ਤਬ ਹੀ ਭਯੋ ਲੀਜੋ ਸਮਿਝ ਸੁਜਾਨਿ ॥ ੧੨ ॥ ਚੌਪਈ ॥ [4]ਸੋਵਤ ਸੁਤਾ ਸੁਪਨ ਯੌ ਪਾਯੋ ॥ [5]ਜਾਨੁਕ ਮੈਨ ਰੂਪ ਧਰਿ ਆਯੋ ॥ [6]ਤਾਂਹਿ ਛੋਰਿ ਤਾ ਕੋ ਸੁਤ ਬਰਿਯੋ ॥ [7]ਨਗਰ ਦ੍ਵਾਰਿਕਾ ਚਿਤਵਨ ਕਰਿਯੋ ॥ ੧੩ ॥ ਦੋਹਰਾ ॥ [8]ਚਮਕ ਪਰੀ ਅਬਲਾ ਤਬੈ ਪ੍ਰੀਤਿ ਪਿਯਾ ਕੇ ਸੰਗ ॥ [9]ਪੁਲਕਿ ਪਸੀਜਤ ਤਨ ਭਯੋ ਬਿਰਹ ਬਿਕਲ ਭਯੋ ਅੰਗ ॥ ੧੪ ॥ ਚੌਪਈ ॥ [10]ਪਿਯ ਪਿਯ ਉਠ ਅਬਲਾ ਉਚਰੀ॥ [11]ਛਿਤ ਗਿਰਿ ਗਈ ਦਾਂਤਨੀ ਪਰੀ॥ [12]ਤਬ ਸਖਿਯਨ ਤਿਹ ਲਯੋ ਉਚਾਈ॥ [13]ਰੇਖਾ ਚਿੱਤ੍ਰ[ਫੁੱਲ] ਕਥਾ ਸੁਨਿ ਪਾਈ ॥੧੫॥ ਸਵੈਯਾ ॥ [14]ਘੂਮਤ ਨੈਨ ਖੁਮਾਰੀ ਸੀ ਮਾਨਹੁ ਗੂੜ ਅਗੂੜ ਨ ਭੇਦ ਬਤਾਵੈ ॥ [15]ਤਾਪ ਚੜ੍ਹੀ ਤਿਹ ਕੇ ਤਨ ਕੌ। ਸਖੀ ਹਾਰ ਸਿੰਗਾਰ ਕਿਯੋ ਨ ਸੁਹਾਵੈ ॥ [16]ਬੇਗਿ ਚਲੋ ਸੁਨਿ ਬੈਨ ਬਲਾਇ ਲਿਉ ਤੇਰੀ ਦਸਾ ਕਹਿ ਮੋਹਿ ਨ ਆਵੈ ॥ [17]ਪੀਯ ਕੀ ਪੀਰ ਕਿ ਪੀਰ ਕਛੂ ਨਿਰਖੋ ਪਲ ਮੈਂ ਕਿ ਮਰ ਜੋ ਬਚਿ ਆਵੈ ॥੧੬॥ ਸਵੈਯਾ ॥ [18]ਬੋਲਤ ਹੋ ਮਤਵਾਰੇ ਜਯੋਂ ਮਾਨਨਿ ਡਾਰਤ ਆਂਖਿਨ ਤੇਂ ਜਲ ਜੈਹੈ ॥ [19]ਘੋਰਿ ਹਲਾਹਲ ਆਜੁ ਪਿਯੈਂ ਨਹਿ ਕਾਂਸੀ ਬਿਖੈ ਕਰਵੱਤ੍ਰਹਿ ਲੈਹੈ ॥ [20]ਜਾਨਤ ਹੌ ਗ੍ਰਿਹ ਛਾਡਿ ਸਖੀ ਸਭਹੀ ਪਟ ਫਾਰਿ ਅਤੀਤਨਿ ਹ੍ਵੈਹੈ॥ [21]ਲੇਹੁ ਬਿਲੋਕਿ ਪਯਾਰੀ ਕੋ ਆਨਨ ਊਖਾਕਲਾ ਮਰਿਗੇ ਦੁਖੁ ਪੈਹੈ ॥੧੭॥ ਦੋਹਰਾ ॥ [22]ਚਿਤ ਰੇਖਾ ਸੁਨਿ ਏ ਬਚਨ ਹਿਤੂ ਹੇਤੁ ਦੁਖ ਪਾਇ ॥ [23]ਪਵਨ ਡਾਰਿ ਪਾਛੇ ਚਲੀ ਤਹਾਂ ਪਹੂੰਚੀ ਜਾਇ ॥੧੮॥ ਅੜਿਲ ॥ [24]ਤਾ ਕੋ ਰੂਪ ਬਿਲੋਕਯੋ ਜਬ ਹੀ ਜਾਇਕੈ ॥ [25]ਹਿਤੂ ਹੇਤੁ ਗਿਰਿ ਪਰੀ ਧਰਨਿ ਦੁਖ ਪਾਇਕੈ ॥ [26]ਯਾਹਿ ਸਖੀ ਜਿਹ ਬਿਧਿ ਸੌ ਪਿਯਹਿ ਮਿਲਾਇਯੈ ॥ [27]ਹੋ ਜੌਨ ਸੁਪਨ ਯੈ ਲਹਯੋ ਵਹੈ ਲੈ ਆਇਯੈ ॥੧੯॥ ਚੌਪਈ ॥ [28]ਚਿੱਤ੍ਰਕਲਾ ਧੌਲਹਰ ਉਸਾਰਿਸ ॥ [29]ਚੌਦਹ ਭਵਨ ਤਹਾਂ ਲਿਖਿ ਡਾਰਿਸ ॥ [30]ਦੇਵ ਦੈਤ ਤਿਹ ਠੌਰ ਬਨਾਏ ॥ [31]ਗੰਧ੍ਰਬ ਜੱਛ ਭੁਜੰਗ ਸੁਹਾਏ ॥ ੨੦ ॥ ਦੋਹਰਾ ॥ [32]ਦੇਸ ਦੇਸ ਕੇ ਏਸ ਜੇ ਤਹਂ ਸਭ ਲਿਖੇ ਬਨਾਇ ॥ [33]ਰੌਹਣੇਹ ਪ੍ਰਦੁਮਨ° ਸੁਤ ਹਰਿ ਆਦਿਕ ਜਦੁਰਾਇ ॥ ੨੧ ॥ [34]ਚੌਦਹ ਪੁਰੀ ਬਨਾਇਕੈ ਤਾਹਿ ਕਹਯੋ ਸਮੁਝਾਇ ॥ [35]ਤੁਮਰੋ ਜਿਯਬ ਉਪਾਇ ਮੈਂ ਕੀਯੋ ਬਿਲੋਕਹੁ ਆਇ ॥ ੨੨ ॥ ਚੌਪਈ ॥ [36]ਦੇਵ ਦਿਖਾਇ ਦੈਤ ਦਿਖਰਾਏ ॥ [37]ਗੰਧ੍ਰਬ ਜੱਛ ਭੁਜੰਗਹਿ ਰਾਏ ॥ [38]ਪੁਨਿ ਕੈਰਵ ਕੇ ਕੁਲਹਿ ਦਿਖਾਯੋ ॥ [39]ਤਿਨਹਿ ਬਿਲੋਕਿਨ

---

* ਸ਼ਿਵ ਜੀ ਦੀ ਭਗਤੀ ਕਰਕੇ ਸਹੰਸਰ ਬਾਹੂ ਨੇ ਉਸ ਦੇ ਮੁੱਖ ਤੋਂ ਇਹ ਵਰ ਲੈ ਲਿਆ ਸੀ ਕਿ ਇਹ ਝੰਡਾ ਤੂੰ ਆਪਣੇ ਮਹੱਲ ਉਤੇ ਲਾ ਲੈ । ਜਦੋਂ ਤੱਕ ਇਹ ਝੰਡਾ ਟੁੱਟ ਕੇ ਧਰਤੀ ਉਪਰ ਨਹੀਂ ਡਿੱਗ ਪੈਂਦਾ, ਉਦੋਂ ਤੱਕ ਤੁੱਮਲ ਯੁੱਧ ਵਿਚ ਤੈਨੂੰ ਕੋਈ ਨਹੀਂ ਜਿੱਤ ਸਕੇਗਾ । ਇਸ ਲਈ ਕ੍ਰਿਸ਼ਨ ਨੇ ਪਹਿਲਾਂ ਝੰਡਾ ਕੱਟ ਕੇ ਧਰਤੀ ਉਪਰ ਸੁੱਟਿਆ ਅਤੇ ਬਾਅਦ ਵਿਚ ਸਹੰਸਰ ਬਾਹੂ ਨੂੰ ਮਾਰਿਆ ਸੀ ।

[ਫੁੱਲ] ਚਿਤਰ ਰੇਖਾ- ਰੇਖਾਚਿਤਰ, ਚਿਤਰਕਾਰੀ ਦੀ ਰੇਖਾ ਭਾਵ ਚਿਤਰਕਾਰੀ ਕਰਨ ਵਾਲੀ ਹੋਣ ਕਰਕੇ ਇਸ ਦਾ ਨਾਮ ਹੀ ਇਹ ਪੈ ਗਿਆ ਸੀ ।

° ਕ੍ਰਿਸ਼ਨ ਦਾ ਪੁੱਤਰ ਪ੍ਰਦੁਮਨ, ਪ੍ਰਦੁਮਨ ਦਾ ਪੁੱਤਰ ਸੀ ਅਨੁਰਧ ।

ਦਿਨ ਉਸ ਨੇ (ਪਸਰਾਟ = ਪਸ਼ੂਪਤੀ) ਸ਼ਿਵ ਜੀ ਨੂੰ ਪ੍ਰਸੰਨ ਕਰ ਦਿੱਤਾ ।

੧ ਅਤੇ ਆਮੋ ਸਾਹਮਣੇ ਮੱਲ ਯੁੱਧ (ਘੋਰ ਯੁੱਧ) ਕਰਨ ਦਾ ਵਰ ਹਾਸਲ ਕਰ ਲਿਆ ॥੧੧॥

੨ ਦੋਹਰਾ ॥ ਸ਼ਿਵ ਜੀ ਨੇ ਕਿਹਾ :- ਪਰ ਨਾਲ ਸ਼ਰਤ ਇਹ ਰੱਖ ਦਿੱਤੀ ਕਿ ਜਿਸ ਵੇਲੇ ਤੇਰੇ ਮਹਿਲ ਦੇ ਉੱਤੋਂ ਝੰਡਾ ਧਰਤੀ ਤੇ ਆ ਡਿੱਗੇਗਾ ।

੩ ਉਸ ਵੇਲੇ ਤੇਰਾ (ਤੁੰਮਲ ਜੁੱਧ) ਭਾਰੀ ਜੁੱਧ ਸ਼ੁਰੂ ਹੋਣ ਵਾਲਾ ਹੈ, ਹੇ ਸੁਜਾਨ ਸਮਝ ਲੈ ॥੧੨॥

੪ ਚੌਪਈ ॥ ਇਕ ਦਿਨ ਉਸ ਦੀ ਪੁੱਤਰੀ ਸੌਂ ਰਹੀ ਸੀ ਤਾਂ ਉਸ ਨੂੰ ਐਓਂ ਸੁਪਨਾ ਆਇਆ ।

੫ ਜਾਣੋਂ ਕਾਮ ਦੇਵ ਰੂਪ ਧਾਰਨ ਕਰਕੇ ਆ ਗਿਆ ਹੈ ।

੬ ਉਸ ਨੂੰ ਛੱਡ ਕੇ ਉਸਦੀ ਪੁੱਤਰੀ ਨਾਲ ਵਿਆਹ ਕਰ ਲਿਆ ਹੈ । ਭਾਵ ਉਸ ਦੀ ਸਲਾਹ ਤੋਂ ਬਿਨਾ ਹੀ ਸੁਪਨੇ ਵਿਚ ਵਿਆਹ ਕਰ ਲਿਆ ।

੭ ਤੇ ਨਾਲ ਉਸ ਨੇ ਆਪਣਾ ਘਰ ਦੁਆਰਕਾ ਵਿਚ ਵਸਿਆ ॥੧੩॥

੮ ਦੋਹਰਾ ॥ ਉਹ ਲੜਕੀ ਪਤੀ ਨੂੰ ਪਾ ਕੇ ਸੁਪਨੇ ਵਿਚ ਤ੍ਰਬਕ ਗਈ, ਪਤੀ ਦਾ ਪ੍ਰੇਮ ਜਾਣ ਕੇ ਚੌਂਕੰਨੀ ਹੋ ਗਈ ।

੯ ਜਿਸ ਵੇਲੇ ਅੱਖ ਖੁੱਲੀ ਤਾਂ ਸਰੀਰ ਨੂੰ ਤ੍ਰੇਲੀ ਆ ਗਈ ਅਤੇ ਵਿਛੋੜੇ (ਬਿਰਹ) ਨਾਲ ਅੰਗ ਅੰਗ ਬਿਕਲ (ਨਿੱਸਲ) ਹੋ ਗਿਆ ॥੧੪॥

੧੦ ਚੌਪਈ ॥ ਅਤੇ ਪੀਆ ਪੀਆ ਭਾਵ (ਪਤੀ ਪਤੀ) ਉਠ ਕੇ ਮੂੰਹ ਤੋਂ ਨਿਕਲਿਆ ।

੧੧ ਅਤੇ ਮੰਜੇ ਤੋਂ ਹੇਠ ਧਰਤੀ ਦੇ ਡਿੱਗ ਪਈ ਦੰਦਲ (ਦੰਦ ਸਿਕੜ) ਪੈ ਗਈ ।

੧੨ ਉਸ ਕੋਲ ਜਿਹੜੀਆਂ ਦਾਸੀਆਂ ਸਨ ਉਹਨਾਂ ਨੇ ਸੰਭਾਲ ਲਿਆ ।

੧੩ ਚਿੱਤਰ ਰੇਖਾ ਨਾਮ ਦੀ ਇਕ ਸਖੀ ਸੀ ਜਿਸ ਨੇ ਇਹ ਗੱਲ ਸੁਣ ਲਈ ॥੧੫॥

੧੪ ਸਵੈਯਾ ॥ ਊਖਾ ਦੇ ਨੇਤਰ ਘੁੰਮ ਰਹੇ ਸਨ, ਘੁਮੇਰ ਜੀ ਵਿਚ ਕੋਈ ਠੀਕ ਅਠੀਕ ਗੱਲ ਨੂੰ ਨਾ ਸਮਝੇ, ਕੋਈ ਗੱਲ ਨਾ ਦੱਸੇ ।

੧੫ ਤਾਪ ਚੜ੍ਹ ਗਿਆ ਸੀ (ਤੇ ਕਿਹਾ ਕੇ ਸਖੀ ਮੈਨੂੰ) ਹਾਰ ਸ਼ਿੰਗਾਰ ਚੰਗਾ ਨਹੀਂ ਲੱਗਦਾ ।

੧੬ ਤੇਰੀ ਗੱਲ ਸੁਣ ਕੇ ਮੈਂ ਹੁਣੇ ਜਿਥੇ ਤੂੰ ਕਹੇਂ ਜਾਂਦੀ ਹਾਂ ਜਿਸ ਨੂੰ ਕਹੇਂ ਬੁਲਾ ਲੈ ਆਉਂਦੀ ਹਾਂ ਪਰ ਤੇਰੀ ਹਾਲਤ ਮੈਥੋਂ ਦੇਖੀ ਨਹੀਂ ਜਾਂਦੀ, ਅਥਵਾ ਸਾਡਾ ਵੀ ਇਹੋ ਹਾਲ ਨਾ ਹੋ ਜਾਵੇ ਜੋ ਤੇਰਾ ਹੈ ।

੧੭ ਕੀ ਤੈਨੂੰ ਪੀਆ ਦੀ ਪੀੜ ਹੈ, ਜਾਂ ਕੋਈ ਹੋਰ ਹੈ ? ਜੇ ਮੈਨੂੰ ਪਤਾ ਲੱਗੇ ਤਾਂ ਮੈਂ ਹੁਣੇ ਉਹ ਬਚਾਉ ਦਾ ਕੰਮ ਕਰਾਂ ॥੧੬॥

੧੮ ਸਵੈਯਾ ॥ ਸ਼ੁਦਾਈਆਂ, ਮਸਤਾਨਿਆਂ ਵਾਂਗ ਬੋਲ ਰਹੀ ਹੈ ਮਾਨ ਵਾਲੀ ਸਤਿਕਾਰ ਯੋਗ ਪਿਆਰੀ, ਨੇਤਰਾਂ ਤੋਂ ਪਾਣੀ ਵੱਗ ਰਿਹਾ ਹੈ ।

੧੯ ਦਿਲ ਕਰਦਾ ਹੈ ਕਿ ਜ਼ਹਿਰ ਲੈ ਘੋਲ ਕੇ ਪੀ ਲਵਾਂ ਜਾਂ ਕਾਂਸੀ ਵਿਚ ਜਾ ਕੇ ਕਲਵੱਤਰ* ਲੈ ਕੇ ਮਰ ਜਾਵਾਂ ਭਾਵ ਆਰੇ ਨਾਲ ਚੀਰੀ ਜਾਵਾਂ ।

੨੦ ਮੈਂ ਚਾਹੁੰਦੀ ਹਾਂ ਹੇ ਸਖੀ ਕਿ ਘਰ ਛੱਡ ਕੇ ਸਾਰੇ ਕੱਪੜੇ ਪਾੜ ਕੇ ਸੰਨਿਆਸ ਲੈ ਲਵਾਂ ।

੨੧ ਤੁਸੀਂ ਦੇਖ ਲਵੋਂਗੇ ਆਪਣੀ ਪਿਆਰੀ ਨੂੰ ਕਿ (ਊਖਾ ਕਲਾ) ਦੁਖੀ ਹੋ ਕੇ ਮਰ ਗਈ ਹੈ ।੧੭॥

੨੨ ਦੋਹਰਾ ॥ ਚਿੱਤਰ ਰੇਖਾ ਸਖੀ ਇਹ ਗੱਲ ਸੁਣ ਕੇ ਸਮਝ ਗਈ ਕਿ ਕਿਸੇ ਦੇ ਪ੍ਰੇਮ ਦੇ ਹਿਤ ਵਿਚ ਇਹ ਦੁਖੀ ਹੋਈ ਹੈ ।

੨੩ ਪੱਖੇ ਨਾਲ ਹਵਾ ਝੱਲਦੀ ਹੋਈ ਚਿੱਤਰ ਰੇਖਾ ਊਖ ਕਲਾ ਦੇ ਪਿੱਛੇ ਜਾ ਕੇ ਪਹੁੰਚ ਗਈ ਅਥਵਾ ਬਹੁਤ ਹੀ ਜਲਦੀ ਉਥੇ ਪਹੁੰਚ ਗਈ ॥੧੮॥

੨੪ ਅੜਿੱਲ ॥ ਜਦੋਂ ਉਸ ਦੇ ਚੇਹਰੇ ਨੂੰ ਵੇਖਿਆ ਉਸ ਨੇ ਜਾ ਕੇ ।

੨੫ ਉਹ ਜਦੋਂ ਸਮਝ ਗਈ ਕਿ ਕਿਸੇ ਪ੍ਰੇਮੀ ਦੇ ਹਿਤ ਕਰਕੇ ਇਹ ਧਰਤੀ ਤੇ ਜਾ ਕੇ ਡਿੱਗੀ ਹੈ ਅਥਵਾ ਦਿਲ ਵਿਚ ਦੁਖੀ ਹੋਕੇ ਹਿਤੂ ਲਈ ਉਹ ਵੀ ਧਰਤੀ ਤੇ ਡਿਗ ਪਈ ।

੨੬ (ਫਿਰ ਕੁਝਕੁ ਸੰਭਲ ਕੇ ਉਸ ਨੇ ਊਖਾ ਤੋਂ ਉਸ ਦੇ ਦੁਖ ਦੀ ਕਹਾਣੀ ਪੁੱਛੀ ਜਿਸ ਪਰ ਊਖਾ ਨੇ ਸਾਰੀ ਗੱਲ ਦੱਸ ਕੇ ਕਿਹਾ) ਕਿ ਹੇ ਸਖੀ ਆਹ ਜੇ ਤੂੰ ਮੈਨੂੰ ਪਤੀ ਮਿਲਾ ਦੇਵੇਂ ਕਿਸੇ ਢੰਗ ਨਾਲ ।

੨੭ ਜਿਹੜਾ ਮੈਂ ਸੁਪਨੇ ਵਿਚ ਵੇਖਿਆ ਹੈ ਉਸ ਨੂੰ ਲੈ ਆਵੇਂ ।੧੯॥

੨੮ ਚੌਪਈ ॥ ਚਿੱਤਰ ਕਲਾ ਨੇ ਇਕ ਵੱਡੇ ਸਾਰੇ ਧੌਲਰ ਦਾ ਚਿੱਤਰ ਬਣਾਇਆ ।

੨੯ ਜਿਸ ਦੇ ਵਿਚ ਚੋਦਾਂ ਹੀ ਭਵਨ ਦਿਖਾ ਦਿੱਤੇ ਲਿਖ ਕੇ

੩੦ ਦੇਵ ਤੇ ਦੈਂਤ ਉਸ ਵਿਚ ਬਣਾ ਦਿੱਤੇ ।

੩੧ ਗੰਧਰਬ, ਜੱਛ, ਭੁਜੰਗ ਸਾਰੇ ਸੁਭਾਇਮਾਨ ਕਰ ਦਿੱਤੇ ॥੨੦॥

੩੨ ਦੋਹਰਾ ॥ ਜਿਵੇਂ ਦੇਸ ਦੇਸਾਂਤਰਾਂ ਦੇ ਰਾਜੇ ਸੀ ਉਹਨਾਂ ਸਾਰਿਆਂ ਦੇ ਚਿੱਤਰ ਬਣਾ ਦਿੱਤੇ ।

੩੩ ਰੋਹਣੀ ਦਾ ਪੁੱਤਰ ਬਲਰਾਮ, ਪ੍ਰਦੁਮਨ ਦਾ ਪੁੱਤ੍ਰ ਅਨਰੁਧ ਵਿਸ਼ਨੂੰ ਜੀ, ਤੇ ਜਾਦਵ ਕੁਲ ਦੇ ਰਾਜਾ ਰੂਪ ਸੀ ਕ੍ਰਿਸ਼ਨ ਜੀ ਆਦਿਕ ॥੨੧॥

੩੪ ਚੋਦਾਂ ਹੀ ਪਰੀਆਂ ਬਣਾ ਕੇ ਉਸ ਨੂੰ ਕਿਹਾ ਸਮਝਾਕੇ ।

੩੫ ਤੈਨੂੰ ਜਿਉਂਦੀ ਰੱਖਣ ਲਈ ਮੈਂ ਇਹ ਉਪਾਇ ਕੀਤਾ ਹੈ ਇਸ ਨੂੰ ਆ ਕੇ ਵੇਖ ਲੈ ॥੨੨॥

੩੬ ਚੌਪਈ ॥ ਦੇਵਤੇ ਦਿਖਾਏ ਫਿਰ ਦੈਂਤ ਵੀ ਦਿਖਾਏ ।

੩੭ ਗੰਧਰਬ ਤੇ ਜੱਛ. ਅਤੇ ਭੁਜੰਗਾਂ ਦੇ ਰਾਜੇ ।

੩੮ ਫਿਰ ਕੈਰਵਾਂ ਦੀ ਕੁਲ ਵੀ ਦਿਖਾਈ ।

੩੯ ਉਹਨਾ ਸਾਰਿਆਂ ਨੂੰ ਵੇਖਕੇ ਊਖਾ ਇਸਤਰੀ ਨੇ ਖੁਸ਼ੀ ਪ੍ਰਗਟ ਕੀਤੀ ॥੨੩॥

---

*ਕਲਵੱਤਰ :- ਪੁਰਾਣੇ ਸਮੇਂ ਕਾਸ਼ੀ ਵਿਚ ਅਤੇ ਪ੍ਰਯਾਗ ਵਿਚ ਇਕ ਆਰਾ ਸੀ, ਜਿਸ ਹੇਠ ਅਨੇਕਾਂ ਲੋਕ ਮੁਕਤੀ ਦੀ ਪ੍ਰਾਪਤੀ ਲਈ ਕੱਟ ਮਰਦੇ ਸਨ ।

ਤ੍ਰਿਯ ਸੁਖੁ ਪਾਯੋ ॥੨੩॥ ਦੋਹਰਾ ॥ [੧]ਚੌਦਹਿ ਪੁਰੀ ਬਿਲੋਕਿ ਕਰਿ ਤਹਾਂ ਪਹੂੰਚੀ ਆਇ ॥ [੨]ਜਹਂ ਸਭ ਜਦੂ ਕੁਲ ਕੇ ਸਹਿਤ ਸੋਭਿਤ ਸ੍ਰੀ ਜਦੁਰਾਇ ॥੨੪॥ [੩]ਪ੍ਰਥਮ ਲਾਗਿ ਲੀਕੋ ਨਿਰਖਿ ਪੁਨਿ ਨਿਰਖੇ ਜਦੁਰਾਇ ॥ [੪]ਹ੍ਵੈ ਪ੍ਰਸੰਨ੍ਯ ਪਾਇਨ ਪਰੀ ਜਗਤ ਗੁਰੁ ਠਹਰਾਇ ॥੨੫॥ ਚੌਪਈ ॥ [੫]ਬਹੁਰਿ ਪ੍ਰਦੁਮਨ ਨਿਹਾਰ੍ਯੋ ਜਾਈ ॥ [੬]ਲਜਤ ਨਾਰਿ ਨਾਰੀ ਨਿਹੁਰਾਈ ॥ [੭]ਤਾ ਕੋ ਪੂਤ ਬਿਲੋਕ੍ਯੋ ਜਬ ਹੀ ॥ [੮]ਮਿਟਿ ਗਯੋ ਸੋਕ ਦੇਹ ਕੋ ਸਭਹੀ ॥ ੨੬ ॥ ਦੋਹਰਾ ॥ [੯]ਧੰਨ੍ਯ ਧੰਨ੍ਯ ਮੁਖ ਕਹਿ ਉਠੀ ਸਖਿਯਹਿ ਸੀਸ ਝੁਕਾਇ ॥ [੧੦]ਜੋ ਸੁਪਨੇ ਭੀਤਰ ਲਹਯੋ ਸੋਈ ਦਯੋ ਦਿਖਾਇ ॥ ੨੭॥ [੧੧]ਚੌਦਹ ਪੁਰੀ ਬਨਾਇਕੈ ਪਿਯ ਕੋ ਦਰਸ ਦਿਖਾਇ ॥ [੧੨]ਚਿਤ੍ਰ ਬਿਖੈ ਜਿਹ ਬਿਧਿ ਲਿਖ੍ਯੋ ਸੋ ਮੈ ਦੇਹੁ ਮਿਲਾਇ ॥੨੮॥ ਚੌਪਈ ॥ [੧੩]ਚਿੱਤ੍ਰ ਰੇਖ ਜਬ ਯੋ ਸੁਨਿ ਪਾਈ ॥ [੧੪]ਪਵਨ ਰੂਪ ਹ੍ਵੈਕੈ ਤਿਤ ਧਾਈ ॥ [੧੫]ਦ੍ਵਾਰਾਵਤੀ ਬਿਲੋਕ੍ਯੋ ਜਬਹੀ ॥ [੧੬]ਚਿਤ ਕੋ ਸੋਕ ਦੂਰਿ ਭਯੋ ਸਭਹੀ ॥੨੯॥ ਦੋਹਰਾ ॥ [੧੭]ਚਿਤ੍ਰਕਲਾ ਤਹੱ ਜਾਇਕੈ ਕਹੇ ਕੁਅਰਿ ਸੋ ਬੈਨ ॥ [੧੮]ਗਿਰਿ ਬਾਸਿਨ ਬਿਰਹਨਿ ਭਈ ਨਿਰਖਿ ਤਿਹਾਰੇ ਨੈਨ ॥ ੩੦॥ ਚੌਪਈ ॥ [੧੯]ਲਾਲ ਕਰੋ ਤਿਹੱ ਨੋਰ ਪਯਾਨੋ ॥ [੨੦]ਜੌਨ ਦੇਸ ਮੈਂ ਤੁਮੈ ਬਖਾਨੋ ॥ [੨੧]ਚੜਿ ਬਿਵਾਨ ਮੈਂ ਤਹਾਂ ਸਿਧਰਿਯੈ[1] ॥ [੨੨]ਧਾਮ ਪਵਿੱਤ੍ਰ ਹਮਾਰੋ ਕਰਿਯੈ[2] ॥੩੧॥ ਦੋਹਰਾ ॥ [੨੩]ਅਨਰੁਧ ਸੁਨਿ ਐਸੇ ਬਚਨ ਤਹੱ ਤੇ ਕਿਯੋ[3] ਪਯਾਨ ॥ [੨੪]ਸਹਰ ਬੇਸਹਰ ਕੇ ਬਿਖੈਂ ਤਹਾਂ ਪਹੂੰਚ੍ਯੋ ਆਨਿ ॥ ੩੨ ॥ [੨੫]ਜੋ ਪਯਾਰੋ ਚਿਤ ਮੈਂ ਬਸ੍ਯੋ ਤਾਂਹਿ ਮਿਲਾਵੈ ਕੋਇ ॥ [੨੬]ਤਾਂਕੀ ਸੇਵਾ ਕੀਜਿਯੈ[4] ਦਾਸਨ ਦਾਸੀ ਹੋਇ ॥੩੩॥ ਅੜਿਲ ॥ [੨੭]ਕਹੌ ਤ ਦਾਸੀ ਹੋਇ* ਨੀਰ ਗਗਰੀ ਭਰਿ ਲਯਾਊਂ ॥ [੨੮]ਕਹੋ ਤ ਬੀਚ ਬਜਾਰ ਦਾਮ ਬਿਨੁ ਦੇਹ ਬਿਕਾਊਂ ॥ [੨੯]ਭ੍ਰਿਤਨ ਭ੍ਰਿਤਨੀ ਹੋਇ ਕਹੌ ਕਾਰਜ ਸੋਊ ਕੈਹੌ ॥ [੩੦]ਹੋ ਤਵ ਪ੍ਰਸਾਦਿ ਮੈਂ ਸਖੀ ਆਜੁ ਸਾਜਨ ਕਹੱ ਪੈਹੌ ॥੩੪॥ [੩੧]ਤਵ ਪ੍ਰਸਾਦਿ ਮੈਂ ਸਖੀ ਆਜੁ ਸਾਜਨ ਕੋ ਪਾਯੋ ॥ [੩੨]ਤਵ ਪ੍ਰਸਾਦਿ ਸੁਨਿ ਹਿਤੂ ਸੋਕ ਸਭ ਹੀ ਬਿਸਰਾਯੋ ॥ [੩੩]ਤਵ ਪ੍ਰਸਾਦਿ ਸੁਨਿ ਮਿੱਤ੍ਰ ਭੋਗ ਭਾਵਤ ਮਨ ਕਰਿਹੌ॥ [੩੪]ਹੋ ਪੁਰੀ ਚੌਦਹੂੰ ਮਾਂਝ ਚੀਨਿ ਸੁੰਦਰ ਪਤਿ ਬਰਿਹੌ ॥੩੫॥ ਦੋਹਰਾ ॥ [੩੫]ਐਸੇ ਬਚਨ ਉਚਾਰਿ ਕਰਿ ਮਿਤਵਹਿ ਲਿਯੋ[5] ਬੁਲਾਇ ॥ [੩੬]ਭਾਂਤਿ ਭਾਂਤਿ ਕੇ ਭੋਗ ਕਿਯ[6] ਮਨ ਭਾਵਤ ਲਪਟਾਇ ॥੩੬॥ ਚੌਪਈ ॥ [੩੭]ਆਸਨ ਚੌਰਾਸੀ ਹੂੰ ਲਏ ॥ [੩੮]ਚੁੰਬਨ ਭਾਂਤਿ ਭਾਂਤਿ ਸੋ ਦਏ ॥ [੩੯]ਅਤਿ ਰਤਿ ਕਰਤ ਰੈਨਿ ਬੀਤਾਈ ॥ [੪੦]ਊਖਾ ਕਾਲ ਪਹੂੰਚ੍ਯੋ ਆਈ ॥ ੩੭ ॥ [੪੧]ਭੋਰ ਭਈ ਘਰ ਮੀਤਹਿ ਰਾਖ੍ਯੋ ॥ [੪੨]ਬਾਣਾਸੁਰ ਸੋ ਪ੍ਰਗਟਿ ਨ ਭਾਖ੍ਯੋ ॥ [੪੩]ਤਬ ਲੌ

---

1. ਸਿਧਰੀਐ, 2. ਕਰੀਐ, 3. ਕੀਓ, 4. ਕੀਜੀਐ, 5. ਲੀਓ, 6. ਕੀਅ (ਸਾਰੇ ਉਚਾਰਣ ਇਸ ਪ੍ਰਕਾਰ ਹਨ ।)

*ਇਸ ਪ੍ਰਕਰਣ ਦਾ ਆਦਿ ਭਾਵ ਇਹ ਹੈ ਕਿ ਜਿਵੇਂ ਊਖਾ ਨੇ ਆਪਣਾ ਅਹੰ ਕਰਣ ਪਤੀ ਦੇ ਮਿਲਾਪ ਲਈ ਦਾਸਾਂ ਦੀ ਦਾਸੀ ਹੋ ਜਾਣ ਤੱਕ ਸੰਕਲਪ ਕਰ ਲਿਆ ਹੈ ਆਪਣਾ ਸੁੱਖ, ਚੈਨ, ਨੀਂਦ ਭੁੱਖ, ਹਾਰ ਸ਼ਿੰਗਾਰ ਤੇ ਬਸਤਰਾਂ ਤੱਕ ਤਯਾਗ ਕੇ ਮਰਨ ਕਬੂਲ ਕਰ ਲਿਆ ਹੈ, ਇਸੇ ਤਰ੍ਹਾਂ ਗੁਰਦੇਵ ਸਿੱਖ ਨੂੰ ਆਪਣੇ ਪਤੀ ਪ੍ਰਮਾਤਮਾ ਦੇਵ ਦੇ ਮਿਲਾਪ ਲਈ ਇਹ ਰਾਹ ਤੇ ਚੱਲ ਕੇ ਇਸ ਨੁਖਸੇ ਦੀ ਵਰਤੋਂ ਕਰਨੀ ਦੱਸਦੇ ਹਨ ਐਵੇਂ ਗੱਲਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ, ਗੁਰੂ ਚਿੱਤਰਕਾਰ ਦੀ ਲੋੜ ਹੈ ਜੋ ਸਾਰੇ ਚੌਦਾਂ ਭਵਨਾਂ ਦੇ ਮਹਾਂ ਪੁਰਸ਼ਾਂ ਦੇ ਦਰਸ਼ਨ ਕਰਕੇ ਇਕੋ ਇਕ ਪ੍ਰੇਮ ਪਤੀ ਨਾਲ ਮਿਲਾ ਦੇਵੇ ਫਿਰ ਕਿਉਂ ਨਾ ਗੁਰੂ ਦੇ ਸੇਵਕਾਂ ਦੇ ਵੀ ਸੇਵਕਾਂ ਦੇ ਚਰਨ ਪਰਸੇ ਜਾਣ, ਕਿਉਂ ਨਾ ਗੁਰੂ ਦੇ ਸੇਵਕਾਂ ਦਾ ਪਾਣੀ ਭਰਿਆ ਜਾਵੇ, ਕਿਉਂ ਨਾ ਲੰਗਰ ਦੇ ਬਰਤਨ ਮਾਂਜੇ ਜਾਣ, ਕਿਵੇਂ ਸੁੱਖ ਦੀ ਨੀਂਦ ਆ ਸਕਦੀ ਹੈ ?

ਪਰ ਸਿੱਖਿਆ ਲੈਣ ਲਈ ਪੂਰਨੇ ਧਰਤੀ ਪਰ ਹੀ ਲਿਖ ਕੇ ਡੈਕਸਾਂ ਤੇ ਬੈਠਣ ਦੇ ਯੋਗ ਹੋਵਾਂਗੇ । ਜਦੋਂ ਮਨ ਭਉਂਦਾ ਪਤੀ ਆ ਮਿਲੇ ਫਿਰ ਸੰਕੋਚ ਕਾਹਦਾ ਕਿਉਂ ਨਾ ਗਲਵਕੜੀ ਪਾ ਕੇ ਗਲੇ ਨਾਲ ਚਿਮਟਿਆ ਜਾਏ ਗੁਰ ਬਾਣੀ ਦਾ ਫੁਰਮਾਣ ਹੈ :-

ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ ਭੋਗਉ ਭੋਗ ਨਿਸੰਗਾ ॥
(ਅੰਗ ੧੨੧੦,ਮਹਲਾ ੫)

ਨਾਨਕ ਕਚੜਿਆ ਸਿਉ ਤੋੜ ਢੂਢਿ ਸਜਣ ਸੰਤ ਪਕਿਆ ॥

੧ ਦੋਹਰਾ ॥ ਚੌਦਾਂ ਪੁਰੀਆਂ ਦੇਖ ਕੇ ਫਿਰ ਉੱਥੇ ਪਹੁੰਚ ਗਈ ।
੨ ਜਿਥੇ ਜਾਦਵ ਕੁਲ ਦੇ ਸਮੇਤ ਸ੍ਰੀ ਕ੍ਰਿਸ਼ਨ ਜੀ ਸੁਭਾਇਮਾਨ ਸਨ ॥੨੪॥
੩ ਪਹਿਲਾਂ ਬਲਰਾਮ ਨੂੰ ਵੇਖਿਆ ਫਿਰ ਕ੍ਰਿਸ਼ਨ ਜੀ ਦੇ ਦਰਸ਼ਨ ਕੀਤੇ ।
੪ ਖੁਸ਼ੀ ਵਿਚ ਆ ਕੇ ਕ੍ਰਿਸ਼ਨ ਦੇ ਚਰਨਾਂ ਵਿਚ ਸੀਸ ਨਿਵਾਇਆ ਕ੍ਰਿਸ਼ਨ ਜੀ ਨੂੰ ਜਗਤ ਦਾ ਗੁਰੂ ਮੰਨ ਕੇ ਊਖ ਨੇ ॥੨੫॥
੫ ਚੌਪਈ ॥ ਫਿਰ ਪ੍ਰਦੁਮਨ ਨੂੰ ਵੇਖਿਆ ਜਾ ਕੇ ।
੬ ਜਿਸ ਦੇ ਅੱਗੇ ਲੱਜਿਆ ਦੇ ਨਾਲ ਉਸ ਅੱਗੇ ਸਿਰ ਨੀਵਾਂ ਕਰ ਦਿੱਤਾ ।
੭ ਫਿਰ ਉਸ ਦਾ ਪੁੱਤਰ ਜਾ ਕੇ ਜਦ ਦੇਖਿਆ ।
੮ ਤਾਂ ਉਸ ਦੇ ਸਰੀਰ ਦਾ ਸਾਰਾ ਹੀ ਸ਼ੋਕ (ਦੁੱਖ) ਦੂਰ ਹੋ ਗਿਆ ॥੨੬॥
੯ ਦੋਹਰਾ ॥ ਤੇ ਉਸ ਨੂੰ ਦੇਖ ਕੇ ਧੰਨ ਧੰਨ ਕਹਿਣ ਲੱਗ ਪਈ ਅਤੇ ਉਸ ਸਖੀ ਚਿੱਤਰ ਕਲਾ ਅੱਗੇ ਵੀ ਸੀਸ ਨਿਵਾਇਆ ।
੧੦ ਤੇ ਬੋਲੀ ਕਿ ਜਿਹੜਾ ਮੈਂ ਸੁਪਨੇ ਵਿਚ ਵੇਖਿਆ ਸੀ, ਹੇ ਸਖੀ, ਤੂੰ ਮੈਨੂੰ ਉਹੀ ਦਿਖਾ ਦਿੱਤਾ ਹੈ ॥੨੭॥
੧੧ ਚੌਦਾਂ ਪੁਰੀਆਂ ਬਣਾ ਕੇ ਫਿਰ ਤੈਂ ਮੇਰੇ ਪਤੀ ਦਾ ਦਰਸ ਦਿਖਾਇਆ ਹੈ ।
੧੨ ਜਿਸ ਢੰਗ ਨਾਲ ਤੈਂ ਇਹ ਚਿੱਤਰ ਵਿਚ ਲਿਖਿਆ ਹੈ ਸੋ ਉਸ ਨੂੰ ਤੂੰ ਹੁਣ ਮੈਂ ਨੂੰ ਮਿਲਾ ਦੇਹ ॥੨੮॥
੧੩ ਚੌ: ॥ ਚਿੱਤਰ ਰੇਖਾ ਨੇ ਜਦੋਂ ਇਹ ਬਚਨ ਸੁਣ ਲਿਆ ।
੧੪ ਹਵਾ ਰੂਪ ਹੋ ਕੇ ਉਥੋਂ ਚੱਲ ਪਈ ਦੁਆਰਕਾ ਨੂੰ ।
੧੫ ਜਦੋਂ ਜਾ ਕੇ ਦੁਆਰਕਾ ਪੁਰੀ ਦਿਸਣ ਲੱਗ ਪਈ ।
੧੬ ਉਸ ਦੇ ਦਿਲ ਦੀ ਚਿੰਤਾ ਉਸੇ ਵੇਲੇ ਦੂਰ ਹੋ ਗਈ ॥੨੯॥
੧੭ ਦੋ: ॥ ਚਿੱਤਰਵਤੀ ਨੇ ਜਾ ਕੇ ਉਸ ਰਾਜ ਕੰਵਰ ਨਾਲ ਗੱਲ ਕੀਤੀ ।
੧੮ ਕਿ ਤੇਰੇ ਬਿਰਹਾ ਦੇ ਵਿਯੋਗ ਵਿਚ ਉਖਾ ਧਰਤੀ ਤੇ ਡਿੱਗ ਪਈ ਹੈ ਤੇਰੇ ਨੇਤਰ ਵੇਖ ਕੇ ॥੩੦॥
੧੯ ਚੌਪਈ ॥ ਐ ਲਾਲ ਉਸ ਥਾਂ ਨੂੰ ਚੱਲੋ ।
੨੦ ਜਿਹੜਾ ਦੇਸ ਮੈਂ ਤੈਨੂੰ ਦੱਸਦੀ ਹਾਂ ।
੨੧ ਬਿਵਾਨ ਉੱਤੇ ਚੜ ਕੇ ਉਥੇ ਨੂੰ ਚਾਲੇ ਪਾਓ ।
੨੨ ਸਾਡਾ ਘਰ ਜਾ ਕੇ ਪਵਿੱਤਰ ਕਰੋ ॥੩੧॥
੨੩ ਦੋਹਰਾ ॥ ਅਨਰੁਧ ਨੇ ਇਹ ਗੱਲ ਸੁਣ ਕੇ ਉਥੋਂ ਚਾਲੇ ਪਾ ਦਿੱਤੇ ।
੨੪ ਬੇਸਹਰ (ਸ਼ੋਣਿਤਪੁਰ) ਦੇ ਵਿਚ ਆ ਕੇ ਪਹੁੰਚ ਗਿਆ ॥੩੨॥
੨੫ (ਉਧਰ ਊਖਾ ਬੇਨਤੀ ਕਰ ਰਹੀ ਹੈ) ਕਿ ਜਿਹੜਾ ਮੇਰੇ ਦਿਲ ਦੇ ਪਿਆਰੇ ਨੂੰ ਕੋਈ ਲਿਆ ਕੇ ਮਿਲਾ ਦੇਵੇ ।
੨੬ ਮੈਂ ਉਸ ਦੀ ਸੇਵਾ ਕਰਾਂਗੀ ਉਸ ਦੇ ਦਾਸਾਂ ਦੀ ਵੀ ਦਾਸੀ ਹੋ ਕੇ ॥੩੩॥
੨੭ ਅੜਿੱਲ ॥ ਜੇ ਕਹੇ ਤਾਂ ਮੈਂ ਦਾਸੀ ਹੋ ਕੇ ਪਾਣੀ ਗਾਗਰ ਭਰਕੇ ਲੈ ਆਵਾਂਗੀ ।
੨੮ ਜੇ ਕਹੇ ਤਾਂ ਬਜ਼ਾਰ ਦੇ ਵਿਚ ਜਾ ਕੇ ਬਿਨਾਂ ਪੈਸਿਆਂ ਤੋਂ ਆਪਣਾ ਸਰੀਰ ਵੇਚ ਦਿਆਂਗੀ ।
੨੯ ਉਸ ਦੇ ਨੌਕਰਾਂ ਦੀ ਨੌਕਰਾਣੀ ਹੋ ਕੇ ਜੋ ਕੰਮ ਕਹੇ ਮੈਂ ਉਹੀ ਕਰਾਂਗੀ ।
੩੦ ਹੇ ਸਖੀ ਤੇਰੀ ਕ੍ਰਿਪਾ ਕਰਕੇ ਅੱਜ ਮੈਂ ਸੱਜਣ ਦੀ ਪ੍ਰਾਪਤੀ ਕਰਾਂਗੀ ॥੩੪॥
੩੧ ਹੇ ਸਖੀ ਤੇਰੀ ਕ੍ਰਿਪਾ ਦੇ ਨਾਲ ਅੱਜ ਮੈਂ ਸੱਜਣ ਦੀ ਪ੍ਰਾਪਤੀ ਕੀਤੀ ਹੈ ।
੩੨ ਫਿਰ ਕਹਿੰਦੀ ਹੈ ਕਿ ਹੇ ਮੇਰੇ ਹਿਤੂ ਮੇਰੇ ਸਾਰੇ ਚਿੰਤਾ ਤੇ ਸ਼ੋਕ ਭੁੱਲ ਗਏ ਹਨ ।
੩੩ ਤੇਰੀ ਕ੍ਰਿਪਾ ਸਦਕਾ ਐ ਮਿੱਤਰ, ਮੈਂ ਸਾਰੇ ਸੁੱਖਾਂ ਦੇ ਭੋਗ ਭੋਗਾਂਗੀ ।
੩੪ ਚੌਦਾਂ ਪੁਰੀਆਂ ਵਿਚ ਵੇਖ ਕੇ ਮੈਂ ਸਭ ਤੋਂ ਸੋਹਣਾ ਵਰ ਪ੍ਰਾਪਤ ਕੀਤਾ ਹੈ ॥੩੫॥
੩੫ ਦੋਹਰਾ ॥ ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਮੀਤ ਨੂੰ ਆਪਣੇ ਕੋਲ ਬੁਲਾ ਲਿਆ ।
੩੬ ਉਸ ਨਾਲ ਮਿਲ ਕੇ ਮਨ ਭਾਉਂਦੇ ਪਿਆਰ ਕੀਤੇ ॥੩੬॥
੩੭ ਚੌਪਈ ॥ ਸਾਰੇ ੮੪ ਆਸਣ ਹੀ ਲਏ ।
੩੮ ਅਤੇ ਭਾਂਤ ਭਾਂਤ ਦੇ ਚੁੰਮਨ ਵੀ ਦਿੱਤੇ ।
੩੯ ਇਸ ਤਰ੍ਹਾਂ ਪਿਆਰ ਪੂਰਵਕ ਰਾਤ ਬਤੀਤ ਕੀਤੀ ।
੪੦ 'ਉਖਾ ਕਾਲ' ਭਾਵ ਭੋਰ, ਤੜਕਾ, ਸੁਬ੍ਹਾ, ਸਵੇਰ ਵੇਲਾ ਭਾਵ ਦਿਨ ਚੜ੍ਹ ਗਿਆ ॥੩੭॥
੪੧ ਸਵੇਰ ਹੋ ਗਈ ਮਿੱਤਰ ਘਰ ਵਿਚ ਹੀ ਰੱਖਿਆ ।
੪੨ ਪਰ ਬਾਣਾ ਸੁਰ ਰਾਜੇ ਨੂੰ ਨਾ ਦੱਸਿਆ ।
੪੩ ਇਤਨੇ ਨੂੰ....

---

ਓਇ ਜੀਵਦੇ ਵਿਛੜਹਿ ਓਇ ਮੁਇਆ ਨ ਜਾਹੀ ਛੋੜਿ ॥੧॥ (ਮ: ੫)

ਨਾਨਕ ਬਿਜੁਲੀਆ ਚਮਕਿਨ ਘੁਰਨਿ ਘਟਾ ਅਤਿ ਕਾਲੀਆ ॥
ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ ॥੨॥ਮਹਲਾ ੫॥
ਜਲ ਥਲ ਨੀਰ ਭਰੇ ਸੀਤਲ ਪਵਣ ਝੁਲਾਰਦੇ ॥
ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥
ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥
(ਅੰਗ ੧੧੦੨, ਮਹਲਾ ੫)

ਐਸੇ ਗੁਰੂ ਜਗਤ ਵਿਚੋਂ ਟੋਲਕੇ ਲੱਭਕੇ ਇਹੋ ਜਿਹਾ ਪੱਕਾ ਕਰਨਾ ਚਾਹੀਦਾ ਹੈ ਜੋ ਜਿਉਂਦੇ ਕੀ, ਮਰਨ ਉਪ੍ਰੰਤ ਵੀ ਬਾਂਹ ਨਾ ਛੱਡੇ । ਜਿਸ ਦੀ ਉਦਹਾਰਣ ਊਖਾ ਨੇ ਪਤੀ ਦੀ ਚੋਣ ਕਰਕੇ ਕਾਇਮ ਕਰ ਦਿੱਤੀ ਹੈ ਭਾਵੇਂ ਕਿਤਨੀਆਂ ਬਿਜਲੀਆਂ ਚਮਕੀਆਂ, ਭਾਵੇਂ ਕਿਤਨੀਆਂ ਕਾਲੀਆਂ ਘਟਾਵਾਂ ਆਈਆਂ, ਪ੍ਰੰਤੂ ਉਸ ਚੁਣਿਆਂ ਪੱਕਾ ਸੱਜਣ । ਉਸ ਨੂੰ ਛੱਡ ਕੇ ਨੱਸ ਕੇ ਭੱਜ ਕੇ ਦੌੜ ਕੇ ਆਪਣੀ ਜਾਨ ਬਚਾ ਕੇ ਨਹੀਂ ਗਿਆ । ਸਗੋਂ ਉਸ ਦੀ ਬਾਂਹ ਫੜਕੇ ਉਸ ਨੂੰ ਨਾਲ ਲੈ ਕੇ ਗਿਆ । ਜਿਵੇਂ ਇਕ ਇਸਤਰੀ ਨੂੰ ਭਾਵੇਂ ਸਾਰੇ ਸੁੱਖ ਪ੍ਰਾਪਤ ਹੋ ਜਾਣ, ਭਾਵੇਂ ਹੀਰੇ ਲਾਲ, ਮੋਤੀ ਜੜੇ ਸੋਨੇ ਦੀ ਸੇਜ ਮਿਲ ਜਾਵੇ, ਹੋਰ ਗਹਿਣੇ ਬਸਤਰ ਅਨੇਕ ਪ੍ਰਕਾਰ ਦੇ ਭੋਗ ਪਦਾਰਥ ਵੀ ਮਿਲ ਜਾਣ ਜਿਵੇਂ ਊਖਾ ਪਾਸ ਕਿਸੇ ਵਸਤੂ ਦੀ ਥੋੜ ਨਹੀਂ ਸੀ, ਪਰ ਪਤੀ ਤੋਂ ਬਿਨਾ ਕਿਵੇਂ ਅੱਗ ਵਿਚ ਸੜ ਰਹੀ ਸੀ । ਇਸੇ ਤਰ੍ਹਾਂ ਪ੍ਰਭੂ ਪ੍ਰੀਤਮ ਦੇ ਬਿਰਹਾ ਕੁਠਿਆਂ ਲਈ ਪੋਹ ਮਾਘ ਦੀ ਠੰਡੀ ਰੁੱਤ ਤੇ ਸੰਦਲੀ ਸਰਬਤ ਵੀ ਠੰਡ ਨਹੀਂ ਪਾ ਸਕਦੇ ਪਾਵਨ ਫੁਰਮਾਣ ਹੈ ।

ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥
(ਅੰਗ ੭੦੯, ਮਹਲਾ ੫) ਡਖਣੇ ॥

ਧੁਜਾ ਬਧੀ ਗਿਰਿ ਗਈ* ॥ [੧]ਤਾ ਕੋ ਚਿਤ ਚਿੰਤਾ ਅਤਿ ਭਈ ॥੩੮॥ ਦੋਹਰਾ ॥
[੨]ਭਾਂਤਿ ਭਾਂਤਿ ਕੇ ਸਸਤ੍ਰ ਲੈ ਸੂਰਾ ਸਭੈ ਬੁਲਾਇ ॥ [੩]ਸਿਵ ਕੋ ਬਚਨ ਸੰਭਾਰ ਕੈ
ਤਹਾਂ ਪਹੂਚ੍ਯੋ ਆਇ ॥੩੯॥ ਚੌਪਈ ॥ [੪]ਜੋਰ ਅਨੀ ਰਾਜਾ ਇਤ ਆਯੋ ॥ [੫]ਉਤ
ਇਨ ਮਿਲਿਕੈ ਕੇਲ ਮਚਾਯੋ ॥ [੬]ਚੌਰਾਸਿਨ ਆਸਨ ਕਹ ਲੇਹੀਂ ॥ [੭]ਹਸਿ ਹਸਿ
ਦੋਊ ਅਲਿੰਗਨ ਦੇਹੀਂ ॥ ੪੦ ॥ [੮]ਕੇਲ ਕਰਤ ਦੁਹਿਤਾ ਲਖਿ ਪਾਈ ॥ [੯]ਜਾਗ੍ਯੋ
ਕ੍ਰੋਧ ਨ੍ਰਿਪਨ ਕੇ ਰਾਈ ॥ [੧੦]ਅਬਹੀ ਇਨ ਦੁਹੂੰਅਨ ਗਹਿ ਲੈਹੈਂ ॥ [੧੧]ਮਾਰਿ ਕੂਟਿ
ਜਮਲੋਕ ਪਠੈ ਹੈਂ ॥ ੪੧ ॥ ਦੋਹਰਾ ॥ [੧੨]ਊਖਾ ਨਿਜੁ ਪਿਤੁ ਕੇ ਨਿਰਖਿ ਨੈਨ
ਰਹੀ ਨਿਹੁਰਾਇ ॥ [੧੩]ਕਰਿਯੈ[1] ਕਛੂ ਉਪਾਇ ਅਬ ਲੀਜੈ ਮੀਤ ਬਚਾਇ ॥ ੪੨ ॥
[੧੪]ਉਠਿ ਅਨਰੁਧ ਠਾਢੋ ਭਯੋ ਧਨੁਖ ਬਾਨ ਲੈ ਹਾਥ** ॥ [੧੫]ਪ੍ਰਗਟ ਸੁਭਟ ਝਟ ਪਟ
ਕਟੇ ਅਮਿੱਟ ਬਿਕਟ ਬਲ ਸਾਥ ॥੪੩॥ ਭੁਜੰਗ ਛੰਦ ॥ [੧੬]ਪਰ੍ਯੋ ਲੋਹ ਗਾੜ੍ਹੋ
ਮਹਾਂ ਜੁੱਧ ਮੱਚ੍ਯੋ ॥ [੧੭]ਲਏ ਪਾਰਬਤੀ, ਪਾਰਬਤੀ ਨਾਥ ਨੱਚ੍ਯੋ* ॥ [੧੮]ਗਹੇ ਸੂਲ
ਸੈਥੀ ਸਭੈ ਸੂਰ ਧਾਏ ॥ [੧੯]ਮਹਾਂ ਕੋਪ ਕੈ ਤੁੰਦ ਬਾਜੀ ਨਚਾਏ ॥ ੪੪ ॥ ਚੌਪਈ ॥
[੨੦]ਕੇਤੇ ਪ੍ਰਬਲ ਨਿਬਲ ਤਹ ਕੀਨੇ ॥ [੨੧]ਜੀਤਿ ਜੀਤਿ ਕੇਤੇ ਰਿਪੁ ਲੀਨੇ ॥ [੨੨]ਕੇਤੇ ਬਿਨੁ
ਪ੍ਰਾਨਨ ਭਟ ਭਏ ॥ [੨੩]ਰਹਿ ਰਹਿ ਸਸਤ੍ਰ ਸਾਥ ਹੀ ਗਏ ॥੪੫॥ ਭੁਜੰਗ ਛੰਦ ॥
[੨੪]ਕਰੀ ਕ੍ਰੋਰਿ ਮਾਰੇ ਰਥੀ ਕੋਟਿ ਕੂਟੇ ॥ [੨੫]ਕਿਤੇ ਸ੍ਵਾਰ ਘਾਏ ਫਿਰੈਂ ਬਾਜ ਛੂਟੇ॥ [੨੬]ਕਿਤੇ
ਛੱਤ੍ਰ ਛੇਕੇ ਕਿਤੇ ਛੱਤ੍ਰ ਤੋਰੇ ॥ [੨੭]ਕਿਤੇ ਬਾਂਧਿ ਲੀਨੇ ਕਿਤੇ ਛੈਲ ਛੋਰੇ ॥੪੬॥ [੨੮]ਕਿਤੇ
ਭੀਰ ਭਾਜੇ ਕਿਤੇ ਕੋਪਿ ਢੂਕੇ ॥ [੨੯]ਚਹੂੰ ਓਰ ਤੇ ਮਾਰਿ ਹੀ ਮਾਰਿ ਕੂਕੇ ॥ [੩੦]ਲਏ ਬਾਹੁ
ਸਹੰਸ੍ਰ ਸੋ ਸਸਤ੍ਰ ਭਾਰੇ ॥ [੩੧]ਚਲ੍ਯੋ ਕੋਪਿ ਕੈ ਰਾਜ, ਬਾਜੇ ਨਗਾਰੇ ॥੪੭॥ ਦੋਹਰਾ ॥
[੩੨]ਜੁੱਧ ਭਯੋ ਕਹ ਲੌ ਗਨੋ ਇਤੀ ਨ ਆਵਤ ਸੁੱਧਿ ॥ [੩੩]ਘਾਇਨ ਕੈ ਘਾਇਲ ਭਏ
ਬਾਂਧਿ ਲਯੋ ਅਨਰੁੱਧ ॥ ੪੮ ॥ ਚੌਪਈ ॥ [੩੪]ਜਬ ਊਖਾ ਐਸੇ ਸੁਨਿ ਪਾਈ ॥
[੩੫]ਲੀਨੇ ਮੋਰ ਬਾਂਧਿ ਸੁਖਦਾਈ ॥ [੩੬]ਤਬ ਰੇਖਾ ਕਹ ਬੋਲਿ ਪਠਾਇਸ ॥ [੩੭]ਨਗਰ
ਦ੍ਵਾਰਿਕਾ ਬਹੁਰਿ ਪਠਾਇਸ॥੪੯॥ [੩੮]ਚਲੀ ਚਲੀ ਜੈਯਹੁ ਤੁਮ ਤਹਾਂ॥ [੩੯]ਬੈਠੇ ਕ੍ਰਿਸਨ
ਸ੍ਯਾਮ ਘਨ ਜਹਾਂ॥ [੪੦]ਦੈ ਪਤਿਯਾ[2] ਪਾਇਨ ਪਰਿ ਰਹਿਯਹੁ॥ [੪੧]ਹਮਰੀ ਕਥਾ ਛੋਰਿ ਤੇਂ
ਕਹਿਯਹੁ ॥ ੫੦ ॥ ਅੜਿੱਲ ॥ [੪੨]ਦੀਨਾ ਨਾਥ ਹਮਾਰੀ ਰੱਛਾ ਕੀਜਿਯੈ[3] ॥ [੪੩]ਯਾ
ਸੰਕਟ ਕੋ ਕਾਟਿ ਆਇ ਕਰਿ ਦੀਜਿਯੈ[4] ॥ [੪੪]ਪਰ੍ਯੋ ਬੰਦ ਤੇ ਪੌਤ੍ਰਹਿ ਅਬੈ
ਛੁਰਾਇਯੈ[5] ॥ [੪੫]ਹੋ ਤਬ ਆਪਨ ਕਹੱ ਦੀਨੁ ਧਰੱਨ ਕਹਾਇਯੈ[6] ॥ ੫੧ ॥
[੪੬]ਪ੍ਰਥਮ ਬਕੀ ਕੋ ਮਾਰਿ ਬਹੁਰਿ ਬਗੁਲਾਸੁਰ ਮਾਰਯੋ ॥ [੪੭]ਸਕਟਾਸੁਰ ਕੇਸਿਯਹਿ

1. ਕਰੀਐ, 2. ਪਤੀਆ, 3. ਕੀਜੀਐ, 4. ਦੀਜੀਐ. 5. ਛੁਰਾਈਐ, 6. ਕਹਾਈਐ (ਬੋਲੋ)

*ਸ਼ਿਵ ਜੀ ਦਾ ਸਹੰਸਰ ਬਾਹੂ ਰਾਜੇ ਨੂੰ ਵਰ ਸੀ, ਜਦੋਂ ਤੱਕ ਧੁਜਾ ਧਰਤੀ ਤੇ ਨਹੀਂ ਢਹਿ ਪੈਂਦੀ ਉਦੋਂ ਤੱਕ ਤੈਨੂੰ ਕੋਈ ਮਾਰ ਨਹੀਂ ਸਕਦਾ । ਕ੍ਰਿਸ਼ਨ ਨੇ ਔਂਦਿਆਂ ਹੀ ਪਹਿਲਾਂ ਧੁਜਾ ਨੂੰ ਉਖੇੜ ਕੇ ਧਰਤੀ ਤੇ ਸੁੱਟ ਦਿੱਤਾ ਸੀ । ਜੋ ਸਹੰਸਰ ਬਾਹੂ ਦੇ ਕਾਲ ਦੇ ਆ ਪਹੁੰਚਣ ਦੀ ਨਿਸ਼ਾਨੀ ਸੀ ।

** ਇਹ ਦੂਜੀ ਝਾਕੀ ਹੈ ਕਿ ਅਨਰੁਧ ਨੇ ਬਿਨਾਂ ਕਿਸੇ ਸਾਥੀ ਜਾਂ ਸੈਨਾਂ ਦੇ ਇਕੱਲੀ ਜਾਨ ਨੂੰ ਤੱਕਕੇ ਮੂੰਹ ਵਿਚ ਘਾਹ ਨਹੀਂ ਲਿਆ ਮਾਰਦੇ ਮਰਦਾਨਗੀ ਤੀਰ ਕਮਾਣ ਸਾਂਭ ਕਿਸੇ ਦੂਜੀ ਬੜੀ ਵੱਡੀ ਰਾਜਧਾਨੀ ਤੇ ਪਾਵਰ ਦੇ ਸਾਹਮਣੇ ਛਾਤੀ ਡਾਹ ਕੇ ਸਮੂਹਿਕ ਟਾਕਰਾ ਕੀਤਾ । ਕਿਸੇ ਦੁਸ਼ਮਨ ਦੇ ਮਹਿਲ ਦੇ ਅੰਦਰ ਘਿਰਿਆ ਹੋਇਆ ਹੈ ਚਾਰੇ ਪਾਸਿਆਂ ਤੋਂ ਮਾਰੋ ਮਾਰ ਦੀਆਂ ਅਵਾਜ਼ਾਂ ਆ ਰਹੀਆਂ ਹਨ । ਸ਼ਸ਼ਤਰ ਅਸਤਰਾਂ ਦਾ ਮੀਂਹ ਬਰਸ ਰਿਹਾ ਹੈ । ਧਰ ਧੰਨ ਹੈ ਅਨਰੁਧ ਇਕੱਲਾ ਹੀ ਕਿਸ ਦਲੇਰੀ ਨਾਲ ਡਟਿਆ ਹੋਇਆ ਸੀ । ਇਹੋ ਸੀਨ ਹਨ ਜਿਨਾਂ ਦਾ ਜਾਦੂ ਮਈ ਅਸਰ ਗੁਰਦੇਵ ਨੇ ਆਪਣੇ ਸਿੰਘਾਂ ਵਿਚ ਭਰ ਕੇ ਕਿਹਾ ਸੀ :-

ਸਵਾ ਲਾਖ ਸੇ ਏਕ ਲੜਾਊਂ ॥
ਤਬੈ ਗੋਬਿੰਦ ਸਿੰਘ ਨਾਮ ਕਹਾਊਂ ॥

ਭਾਵੇਂ ਬੱਗਾ ਸ਼ੇਰ ਅਨਰੁਧ ਪਿੰਜਰੇ 'ਚ ਕੈਦ ਹੋ ਗਿਆ ਹੈ ਪਰ ਊਖਾ ਨੂੰ ☛

ਜਿਹੜਾ ਝੰਡਾ ਮਹਿਲ ਤੇ ਬੰਨਿਆ ਹੋਇਆ ਸੀ ਉਹ ਧਰਤੀ ਤੇ ਡਿੱਗ ਪਿਆ ।
੧ ਜਿਸ ਦੀ ਚਿੰਤਾ ਰਾਜੇ ਨੂੰ ਬਹੁਤ ਹੋ ਗਈ ।।੩੮।।
੨ ਦੋ: ।। ਰਾਜੇ ਨੇ ਸਾਰੇ ਸੂਰਮੇ ਬੁਲਾ ਲਏ ਤੇ ਤਰ੍ਹਾਂ ਤਰ੍ਹਾਂ ਦੇ ਸ਼ਸ਼ਤਰ ਲੈ ਲਏ (ਜੰਗ ਕਰਨ ਲਈ ਤਿਆਰ ਬਰ ਤਿਆਰ ਹੋ ਗਿਆ) ।
੩ ਸ਼ਿਵ ਜੀ ਦਾ ਬਚਨ ਯਾਦ ਕਰਕੇ ਉਥੇ ਆ ਪਹੁੰਚਿਆ ।।੩੯।।
੪ ਚੌਪਈ ।। ਸੈਨਾ ਜੋੜ ਕੇ ਰਾਜਾ ਇਥੇ ਇਧਰ ਆ ਗਿਆ
੫ ਉਧਰ ਇਹ ਦੋਵੇਂ ਆਪਣੇ ਕਲੋਲਾਂ ਵਿਚ ਰੁਝੇ ਹੋਏ ਸਨ।
੬ ਉਹ ਆਪਣੇ ਮਨ ਦੀ ਮੌਜ ਨਾਲ ਚੌਰਾਸੀ ਆਸਣਾਂ ਵਿਚ ਰੁਝੇ ਹੋਏ ਸਨ ।
੭ ਖੁਸ਼ੀ ਨਾਲ ਹੱਸ ਹੱਸ ਕੇ ਅਲਿੰਗਨ ਕਰ ਰਹੇ ਸਨ ।।੪੦।।
੮ ਰਾਜੇ ਨੇ ਆ ਕੇ ਆਪਣੀ ਪੁੱਤਰੀ ਕ੍ਰੀੜਾ ਕਰਦੀ ਆ ਦੇਖੀ ।
੯ ਉਸ ਰਾਜਿਆਂ ਦੇ ਰਾਜੇ ਦੇ ਮਨ ਵਿਚ ਕ੍ਰੋਧ ਦੀ ਜੁਆਲਾ ਪ੍ਰਚੰਡ ਹੋ ਗਈ ਤੇ ਦਿਲ ਵਿਚ ਕਿਹਾ ।
੧੦ ਕਿ ਹੁਣੇ ਇਹਨਾਂ ਦੋਹਾਂ ਨੂੰ ਪਕੜ ਲਵਾਂਗਾ ।
੧੧ ਮਾਰ ਕੁਟ ਕੇ ਮੌਤ ਦੇ ਰਾਹ ਤੋਰ ਦੇਵਾਂਗਾ ।।੪੧।।
੧੨ ਦੋ: ।। ਜਦੋਂ ਊਖਾ ਨੇ ਆਪਣਾ ਪਿਤਾ ਵੇਖਿਆ ਸ਼ਰਮ ਨਾਲ ਸਿਰ ਨੀਵਾਂ ਕਰ ਲਿਆ ਅਰਥਾਤ ਨੇਤਰ ਹੇਠਾਂ ਨੂੰ ਝੁਕ ਗਏ ।
੧੩ ਅਤੇ ਸੋਚਣ ਲੱਗੀ ਕਿ ਕੋਈ ਉਪਾਅ ਕਰਕੇ ਮਿੱਤਰ ਦੀ ਜਾਨ ਬਚਾਉਣੀ ਚਾਹੀਦੀ ਹੈ ।।੪੨।।
੧੪ ਅਨਰੁਧ ਉਠ ਕੇ ਖੜ੍ਹਾ ਹੋ ਗਿਆ ਅਤੇ ਧਨੁੱਖ ਬਾਣ ਹੱਥਾਂ ਵਿਚ ਸੰਭਾਲ ਲਿਆ ।
੧੫ ਜਿਹੜੇ ਜਵਾਨ ਸਾਹਮਣੇ ਆਏ ਆਉਂਦੇ ਹੀ ਕੁੱਟ ਸੁੱਟੇ ਬਹੁਤ ਬੇਅੰਤ ਬਲ ਦੇ ਮਾਲਕ ਅਨਰੁਧ ਨੇ ।।੪੩।।
੧੬ ਭੁਜੰਗ ਛੰਦ ।। ਬੜਾ ਸੰਘਣਾ ਲੋਹਾ ਖੜਕਿਆ ਮਹਾਨ ਯੁਧ ਭਖ ਪਿਆ ।
੧੭ ਪਾਰਬਤੀ ਨੂੰ ਨਾਲ ਲੈਕੇ ਸ਼ਿਵ ਪਾਰਬਤੀ ਦਾ ਪਤੀ ਆ ਨਚਿਆ ।
੧੮ ਤੀਰ ਤੇ ਬਰਛੇ ਲੈ ਕੇ ਸਾਰੇ ਹੀ ਸੂਰਮੇ ਦੌੜ ਪਏ ।
੧੯ ਬੜੇ ਕ੍ਰੋਧ ਵਿਚ ਆ ਕੇ ਜੋਧਿਆਂ ਨੇ ਘੋੜੇ ਨਚਾਏ ।।੪੪।।
੨੦ ਚੌਪਈ ।। ਕਈ ਜ਼ੋਰਾਵਰ ਕਮਜ਼ੋਰ ਕਰ ਦਿੱਤੇ ।
੨੧ ਅਨੇਕਾਂ ਦੁਸ਼ਮਨ ਜਿੱਤ ਦੀ ਬਾਜੀ ਲਾ ਕੇ ਜਿੱਤ ਲਏ ।
੨੨ ਅਨੇਕਾਂ ਸੂਰਮੇ ਪ੍ਰਾਣਾ ਤੋਂ ਬਿਨਾਂ (ਲਾਸ਼ਾਂ) ਮੁਰਦੇ ਹੋ ਗਏ ।
੨੩ ਸ਼ਸ਼ਤਰ ਨਾਲ ਹੀ ਲੈ ਕੇ ਡਿੱਗੇ ਪਏ ਸਨ ।।੪੫।।
੨੪ ਭੁਜੰਗ ਛੰਦ ।। ਕ੍ਰੋੜਾਂ ਹਾਥੀ ਮਾਰ ਦਿੱਤੇ, ਕ੍ਰੋੜਾਂ ਹੀ ਰਥਾਂ ਦੇ ਚਾਲਕ ਕੱਟ ਦਿੱਤੇ ।
੨੫ ਕਿੰਨੇ ਘੋੜਿਆਂ ਦੇ ਸਵਾਰ ਮਾਰੇ, ਘੋੜੇ ਖੁੱਲੇ ਫਿਰਦੇ ਸਨ
੨੬ ਕਿਤਨੇ ਸੂਰਮੇ ਮਾਰੇ, ਕਿਤਨਿਆਂ ਦੇ ਛਤਰ ਤੋੜ ਦਿੱਤੇ ।
੨੭ ਕਿਤਨੇ ਰੱਸੇ ਪਾ ਕੇ ਬੰਨ੍ਹ ਲਏ, ਕਿਤਨੇ ਸਾਊ ਤੱਕਕੇ ਛੱਡ ਦਿੱਤੇ ।।੪੬।।
੨੮ ਕਈ ਕਾਇਰ ਡਰਾਕਲ ਭੱਜ ਗਏ ਕਿਤਨੇ ਕ੍ਰੋਧ ਕਰਕੇ ਸਾਹਮਣੇ ਆ ਗਏ ।
੨੯ ਚਾਰੇ ਪਾਸਿਆਂ ਤੋਂ ਮਾਰੋ ਮਾਰ ਹੋ ਰਹੀ ਸੀ ।
੩੦ ਸਹੰਸਰ ਬਾਹੂ ਨੇ ਬਹੁਤ ਸਾਰੇ ਸ਼ਸ਼ਤਰ ਲਏ ਹੋਏ ਸਨ ।
੩੧ ਉਹ ਰਾਜਾ ਕ੍ਰੋਧ ਵਿਚ ਆ ਕੇ ਚੱਲਿਆ ਅਤੇ ਨਗਾਰੇ ਵੱਜੇ ।।੪੭।।
੩੨ ਦੋ: ।। ਜਿਹੜਾ ਉੱਥੇ ਯੁੱਧ ਹੋਇਆ ਮੈਂ ਉਸ ਦੀ ਕਿੱਥੇ ਤੱਕ ਗਿਣਤੀ ਕਰਾਂ, ਇਹਨੀ ਮੇਰੀ ਸੁਰਤ ਨਹੀਂ ਜਿਤਨਾ ਉੱਥੇ ਯੁੱਧ ਹੋਇਆ ।
੩੩ ਘਾਉਆਂ ਤੇ ਘਾਉ ਹੋ ਗਏ ਉਸ ਵੇਲੇ ਅਨਰੁਧ ਨੂੰ ਬੰਨ੍ਹ ਲਿਆ (ਸਹੰਸਰ ਬਾਹੂ ਦੀ ਫੌਜ ਨੇ) ।।੪੮।।
੩੪ ਚੌ:।। ਜਦੋਂ ਊਖਾ ਨੇ ਅਨਰੁਧ ਨੂੰ ਬੰਨ੍ਹਣ ਦੀ ਗੱਲ ਸੁਣੀ
੩੫ ਕਿ ਮੇਰੇ ਸੁੱਖ ਦੇਣ ਵਾਲੇ ਅਨਰੁਧ ਨੂੰ ਬੰਨ ਲਿਆ ਹੈ ।
੩੬ ਉਸ ਸਮੇ ਚਿਤਰ ਰੇਖਾ ਨੂੰ ਬੁਲਾ ਕੇ ਸੱਦ ਲਿਆ ।
੩੭ ਅਤੇ ਦੁਆਰਕਾ ਪੁਰੀ ਵੱਲ ਭੇਜ ਦਿੱਤਾ ਮੁੜ ਕੇ ਫਿਰ ।।੪੯।।
੩੮ ਤੇ ਕਿਹਾ ਕਿ ਤੂੰ ਛੇਤੀ ਚੱਲ ਕੇ ਉੱਥੇ ਪਹੁੰਚ ।
੩੯ ਜਿਥੇ ਕ੍ਰਿਸ਼ਨ ਸ਼ਾਮ ਰੰਗ ਵਾਲੇ ਬੈਠੇ ਹਨ ।
੪੦ ਆਹ ਪੱਤਰਕਾ ਉਸ ਨੂੰ ਦੇ ਕੇ ਚਰਨਾਂ 'ਤੇ ਨਮਸਕਾਰ ਕਰੀਂ, ਮੱਥਾ ਟੇਕੀਂ ।
੪੧ ਸਾਡੀ ਸਾਰੀ ਗੱਲ ਖੋਲ ਕੇ ਦੱਸ ਦੇਵੀਂ ।।੫੦।।
੪੨ ਅੜਿੱਲ ।। ਕਿ ਹੇ ਦੀਨਾ ਨਾਥ. ਸਾਡੀ ਸਹਾਇਤਾ ਕਰੋ
੪੩ ਆਹ ਜੋ ਸਾਡੇ ਤੇ ਬਿਪਤਾ ਪਈ ਹੈ ਇਸ ਨੂੰ ਆ ਕੇ ਨਿਵਾਰਨ ਕਰ ਦਿਓ ।
੪੪ ਤੁਹਾਡਾ ਪੋਤਰਾ ਬੰਦੀਖਾਨੇ (ਕੈਦ) ਵਿਚ ਪੈ ਗਿਆ ਹੈ, ਉਸ ਨੂੰ ਆਕੇ ਹੁਣੇ ਛੁਡਾ ਲਉ ।
੪੫ ਫਿਰ ਆ ਕੇ ਦੀਨਾ ਦਾ ਸਹਾਇਕ ਬਣ ਕੇ ਵਿਖਾਉ ਦੀਨਾ ਬੰਧੂ ਕਹਾਓ ।।੫੧।।
੪੬ ਜਿਸ ਤਰ੍ਹਾਂ ਤੁਸਾਂ ਪਹਿਲਾਂ ਬਕੀ ਨੂੰ ਮਾਰ ਕੇ ਫਿਰ ਬਗਲਾਸੁਰ ਦੈਂਤ ਨੂੰ ਮਾਰਿਆ ਸੀ ।
੪੭ ਫਿਰ ਸਕਟਾਸੁਰ ਨੂੰ ਮਾਰਕੇ ਕੇਸੀ ਦੈਂਤ....

ਪਤੀ ਦੇ ਬਰਾਬਰ ਨਾ ਬਾਪ ਦਿਸਦਾ ਹੈ ਨ ਭਰਾ, ਸ਼ਰਮਸਾਰ ਹ ਕੇ ਗੋਡਿਆਂ ਵਿਚ ਸਿਰ ਘੁੱਟ ਕੇ ਨਹੀਂ ਬੈਠੀ ਚਿੱਤਰਕਲਾ ਨੂੰ ਭੇਜ ਕੇ ਕ੍ਰਿਸ਼ਨ ਨੂੰ ਕਿਸ ਢੰਗ ਨਾਲ ਬੁਲਾਉਂਦੀ ਹੈ ਜ਼ਰਾ ਪੱਤਰ ਦੇ ਮਜਮੂਨ ਦਾ ਵੀ ਅਧਿਐਨ ਕਰ ਲਵੋ ਉਹ ਸਾਹਿਬਾਂ ਵਾਂਗ ਮਿਰਜ਼ੇ ਦੇ ਹਥਿਆਰ ਜੰਡ 'ਤੇ ਨਹੀਂ ਟੰਗਦੀ ਸਗੋਂ ਕ੍ਰਿਸ਼ਨ ਨੂੰ ਮਦਦ ਲਈ ਬੁਲਾਉਂਦੀ ਹੈ ।

★ ਇਸ ਦਾ ਮਤਲਬ ਇਹ ਨਹੀਂ ਕਿ ਸ਼ਿਵ ਜੀ ਤੇ ਪਾਰਬਤੀ ਆ ਕੇ ਉੱਥੇ ਨੱਚਣ ਲੱਗ ਗਏ ਸਨ । ਸ਼ਿਵ ਜੀ ਮੌਤ ਦਾ ਦੇਵਤਾ ਹੈ ਜਿਸ ਥਾਂ ਤੇ ਮੌਤ ਦਾ ਨਾਚ ਹੁੰਦਾ ਹੈ ਉਸ ਥਾਂ ਨੂੰ ਸ਼ਿਵ ਦੇ ਨਾਚ ਦੀ ਤਸ਼ਬੀਹ ਦਿੱਤੀ ਜਾਂਦੀ ਹੈ ।

ਕੇਸ ਗਹਿ ਕੰਸ ਪਛਾਰਯੋ ॥ [੧]ਆਘਾਸੁਰ* ਤ੍ਰਿਣ ਵਰਤ ਮੁਸਟ ਚੰਡੂਰ ਬਿਦਾਰੇ ॥ [੨]ਹੋ ਲੀਜੈ ਹਮੈ ਬਚਾਇ ਸਕਲ ਹਮ ਸਰਨਿ ਤਿਹਾਰੇ ॥੫੨॥ [੩]ਮਧੁ* ਕੌ ਪ੍ਰਥਮ ਸੰਘਾਰਿ ਬਹੁਰਿ ਮੁਰ* ਮਰਦਨ ਕੀਨੋ ॥ [੪]ਦਾਵਾਨਲ ਤੇ ਰਾਖਿ ਸਕਲ ਗੋਪਨ ਕੌ ਲੀਨੋ ॥ [੫]ਮਹਾ ਕੋਪ ਕਰਿ ਇੰਦ੍ਰ ਜਬੈ ਬਰਖਾ ਬਰਖਾਈ ॥ [੬]ਹੋ ਤਿਸੀ ਠੌਰ ਤੁਮ ਆਨ ਭਏ ਬ੍ਰਿਜਨਾਥ ਸਹਾਈ ॥੫੩॥ ਦੋਹਰਾ ॥ [੭]ਜਹੱ ਸਾਧਨ ਸੰਕਟ ਬਨੈ ਤਹ ਤਹ ਲਏ ਬਚਾਇ ॥ [੮]ਅਬ ਹਮ ਕੋ ਸੰਕਟ ਬਨ੍ਯੋ ਕੀਜੈ ਆਨਿ ਸਹਾਇ ॥ ੫੪ ॥ ਅੜਿਲ ॥ [੯]ਚਿੱਤ੍ਰਕਲਾ ਇਹ ਭਾਂਤਿ ਦੀਨ ਹ੍ਵੈ ਜਬ ਕਹੀ ॥ [੧੦]ਤਾ ਕੀ ਬ੍ਰਿਥਾ ਸਮਸਤ ਚਿੱਤ ਜਦੁਪਤਿ ਲਹੀ ॥ [੧੧]ਹ੍ਵੈਕੈ ਗਰੁੜ ਅਰੂੜ ਪਹੂੰਚੇ ਆਇਕੈ ॥ [੧੨]ਹੋ ਬਿਕਟ ਸੁਭਟ ਚਟਪਟ ਕਟਿ ਦਏ ਰਿਸਾਇਕੈ ॥੫੫॥ ਚੌਪਈ ॥ [੧੩]ਭੀਰਿ ਪਰੇਂ ਭਾਜੇ ਭਟ ਭਾਰੇ ॥ [੧੪]ਜਾਇ ਰਾਵ ਪੈ ਬਹੁਰਿ ਪੁਕਾਰੇ ॥ [੧੫]ਬੈਠ੍ਯੋ ਕਹਾ ਦੇਵ ਕੇ ਘਾਇ ॥ [੧੬]ਚੜ੍ਹੇ ਗਰੁੜ ਗਰੁੜਧ੍ਵਜ ਆਇ ॥੫੬॥ ਦੋਹਰਾ ॥ [੧੭]ਯੌ ਸੁਨਿਕੈ ਰਾਜਾ ਤਬੈ ਰਨ ਚੜਿ ਚਲ੍ਯੋ ਰਿਸਾਤ ॥ [੧੮]ਬਾਂਧਿ ਬਢਾਰੀ ਉਮਗਯੋ ਕੌਚ ਨ ਪਹਿਰ੍ਯੋ ਗਾਤ ॥ ੫੭ ॥ ਚੌਪਈ ॥ [੧੯]ਜੋਰੇ ਸੈਨ ਜਾਤ ਭਯੋ ਤਹਾਂ ॥ [੨੦]ਗਾਜਤ ਕ੍ਰਿਸ਼ਨ ਸਿੰਘ ਜੂ ਜਹਾਂ ॥ [੨੧]ਅਸਤ੍ਰ ਸਸਤ੍ਰ ਕਰਿ ਕੋਪ ਚਲਾਏ ॥ [੨੨]ਕਾਟਿ ਸ੍ਯਾਮ ਸਭ ਭੂਮਿ ਗਿਰਾਏ ॥ ੫੮ ॥ ਨਰਾਜ ਛੰਦ ॥ [੨੩]ਸਹੱਸ੍ਰ ਹੀ ਭੁਜਾਨ ਮੈ, ਸਹੱਸ੍ਰ ਅਸਤ੍ਰ ਸਸਤ੍ਰ ਲੈ ॥ [੨੪]ਹਠ੍ਯੋ ਰਿਸਾਇਕੈ ਹਠੀ, ਕਮਾਨ ਬਾਨ ਪਾਨ ਲੈ ॥ [੨੫]ਬਧੇ ਰਥੀ ਮਹਾਂਰਥੀ ਅਪ੍ਰਮਾਨ ਬਾਨ ਮਾਰਿਕੈ ॥ [੨੬]ਦਏ ਪਠਾਇ ਸ੍ਵਰਗ ਸੂਰ ਕੋਪ ਕੌ ਸਭਾਰਿਕੈ ॥ ੫੯ ॥ ਚੌਪਈ ॥ [੨੭]ਬਹੁ ਸਾਇਕ ਜਦੁਪਤਿ ਕੌ ਮਾਰੇ ॥ [੨੮]ਬਹੁ ਬਾਨਨ ਸੋਂ ਗਰੁੜ ਪ੍ਰਹਾਰੇ॥ [੨੯]ਬਹੁ ਸੂਲਨ ਸੋਂ ਰਥੀ ਪਰੋਏ ॥ [੩੦]ਲਗੇ ਸੁਭਟ ਸੈਹਥਿਯਨ ਸੋਏ ॥ ੬੦ ॥ [੩੧]ਤਬ ਸ੍ਰੀ ਕੋਪ ਕ੍ਰਿਸ਼ਨ ਕਰਿ ਦੀਨੋ ॥ [੩੨]ਖੰਡ ਖੰਡ ਸਸਤ੍ਰਾਸਤ੍ਰ ਕੀਨੋ॥ [੩੩]ਬਾਣਾਸੁਰਹਿ卐 ਬਾਨ ਬਹੁ ਮਾਰੇ ॥ [੩੪]ਬੇਧਿ ਬਰਮ ਧਨੁ ਚਰਮ ਸਿਧਾਰੇ ॥ ੬੧ ॥ ਅੜਿਲ ॥ [੩੫]ਬਹੁਰਿ ਕ੍ਰਿਸ਼ਨ ਜੀ ਬਾਨ ਚਲਾਏ ਕੋਪ ਕਰਿ ॥ [੩੬]ਬਾਣਾਸੁਰ ਕੇ ਚਰਮ ਬਰਮ ਸਰਬਾਸਤ੍ਰ ਹਰਿ ॥ [੩੭]ਸੂਤ ਮਾਰਿ, ਹੈ ਚਾਰੋ ਦਏ ਗਿਰਾਇ ਕੈ ॥ [੩੮]ਹੋ ਰਥੀ ਮਹਾਂ ਰਥ ਅਤਿ ਰਥਿਯਨ ਕੋ ਘਾਇਕੈ ॥ ੬੨ ॥ [੩੯]ਚਮਕਿ ਠਾਢ ਭੂਅ ਭਯੋ ਆਯੁਧਨ ਧਾਰਿਕੈ ॥ [੪੦]ਗਰੁੜ, ਗਰੁੜਨਾਯਕ ਕੋ, ਬਿਸਿਖ ਪ੍ਰਹਾਰਿਕੈ ॥ [੪੧]ਸਾਤ ਸਾਤਕਹਿ ਆਠ ਅਰੁਜਨਹਿ ਮਾਰਿ ਕਰਿ ॥ [੪੨]ਹੋ ਕਟਿ ਕਰੀ ਕੁਰਰਾਇ ਹਨੇ ਰਿਸਿ ਧਾਰਿ ਕਰਿ ॥ ੬੩ ॥ [੪੩]ਕੋਪ ਕ੍ਰਿਸਨ ਕੇ ਜਗਯੋ ਧੁਜਾ ਕਾਟਤ ਭਯੋ ॥

*ਆਘਾਸੁਰ ਦੈਂਤ, ਬਕਾਸੁਰ ਦਾ ਛੋਟਾ ਭਰਾ ਸੀ ਅਤੇ ਕੰਸ ਦਾ ਸੈਨਾਂਪਤੀ ਸੀ

*ਮਧ ਅਤੇ ਕੈਟਭ ਦੈਂਤ ਦੋਨੋਂ ਭਾਈ ਸਨ ।

★ਮੁਰ ਦੈਂਤ ਬਾਰੇ ਪੁਰਾਣਾਂ ਦਾ ਲੇਖ ਹੈ ਕਿ ਮੁਰ ਦੈਂਤ ਦੇ ਪੰਜ ਸਿਰ ਸਨ ਅਤੇ ਸੱਤ ਹਜ਼ਾਰ ਪੁੱਤਰ ਸਨ । ਭੋਮਾਸੁਰ ਦੇ ਹੱਕ ਵਿਚ ਕ੍ਰਿਸ਼ਨ ਨਾਲ ਯੁੱਧ ਕਰਨ ਆਇਆ ਸੀ, ਜੋ ਕ੍ਰਿਸ਼ਨ ਦੇ ਹੱਥੋਂ ਮਾਰਿਆ ਗਿਆ ਸੀ ।

卐ਬਾਨਾ ਸੁਰ (ਬਾਨਾ ਸੁ) ਦੈਂਤ ਰਾਜੇ ਬਲ ਦਾ ਵੱਡਾ ਪੁੱਤਰ ਸੀ ਅਤੇ ਇਸ ਨੂੰ ਵੈਰੋਚੀ ਵੀ ਲਿਖਿਆ ਹੈ । ਇਹ ਸ਼੍ਰੋਣਿਤਪੁਰ ਦਾ ਰਾਜਾ ਸੀ । ਊਖਾ ਇਸਦੀ ਪੁਤਰੀ ਸੀ, ਜਿਸ ਲਈ ਇਹ ਜੰਗ ਹੋ ਕੇ ਕ੍ਰਿਸ਼ਨ ਦੇ ਪੋਤਰੇ ਅਨਰੁਧ ਨਾਲ ਵਿਆਹੀ ਗਈ ਸੀ । ਦੈਂਤਾਂ ਦਾ ਅੰਤ ਆ ਗਿਆ । ਊਖ ਕਲਾ ਨੇ ਉੱਕਾ ਹੀ ਕਿਸੇ ਮਾਤਾ ਪਿਤਾ, ਭਾਈ ਅਥਵਾ ਰਿਸ਼ਤੇਦਾਰ ਦਾ ਮੋਹ ਨਹੀਂ ਕੀਤਾ, ਜੋ ਉਹਨਾਂ ਦੁਸ਼ਟਾਂ ਦੇ ਕਾਲ ਦਾ ਕਾਰਨ ਸੀ । ਭਾਵੇਂ ਦੈਂਤ ਵੱਡੀ ਵਡਿਆਈ ਦੇ ਮਾਲਕ ਸਨ ਪਰ ਅਉਗੁਣ ਭਰੀ ਵਡਿਆਈ ਦੁਖ ਦਾ ਕਾਰਨ ਬਣਦੀ ਹੈ । ਹੰਕਾਰੀ ਜੀਵ ਅੱਗੇ ਜਾ ਕੇ ਪ੍ਰਭੂ ਨੂੰ ਨਹੀਂ ਮਿਲ ਸਕਦਾ ਅਥਵਾ ਪ੍ਰਭੂ ਨੂੰ ਹੰਕਾਰ ਨਹੀਂ ਭਾਉਂਦਾ । ਮਹਾਂਵਾਕ ਹੈ :-

ਹਰਿ ਜੀਉ ਅਹੰਕਾਰ ਨ ਭਾਵਈ ਵੇਦ ਕੂਕ ਸੁਣਾਵਹਿ ॥
ਸਭਨਾ ਮਰਣਾ ਆਇਆ ਵਿਛੋੜਾ ਸਭਨਾਹ ॥
ਪੁਛਹੁ ਜਾਇ ਸਿਆਣਿਆ ਆਗੈ ਮਿਲਣ ਕਿ ਨਾਹ ॥

ਫਿਰ ਭਾਵੇਂ ਰੰਨਾਂ ਵਾਂਗ ਕਿਤਨੇ ਵੀ ਰੋਂਦੇ ਰਹਿਣ। ਇਸ ਧਰਤੀ 'ਤੇ ਬਹੁਤ ਲੋਕ ਕਿਲੇ ਕੋਟ ਉਸਾਰ ਕੇ ਢੋਲ ਤੇ ਨੌਬਤਾਂ ਬਜਾ ਕੇ ਤੁਰ ਗਏ ਨੇ ਜੋ ਅਸਮਾਨ ਨੂੰ ਵੀ ਸਿਰ ਤੇ ਚੁੱਕਣਾ ਚਾਹੁੰਦੇ ਸਨ ਸਮਾਂ ਅਉਣ ਤੇ ਉਹਨਾਂ ਦੇ ਨੱਕਾਂ ਵਿਚ ਨੱਥਾਂ ਪਈਆਂ । ਐ ਮਨ ਜੇ ਤੂੰ ਜਾਣਦਾ ਕਿ ਬੁਰੇ ਕੰਮਾਂ ਦੇ ਸਿੱਟ ਮਾੜੇ ਹੁੰਦੇ ਨੇ ਤਾਂ ਫਿਰ ਕਿਉਂ ਵਿਸ਼ੇ ਵਿਕਾਰਾਂ ਤੇ ਬੁਰੇ ਕੰਮਾਂ ਨੂੰ ਮਿੱਠੇ ☛

ਅਤੇ ਕੰਸ ਨੂੰ ਪਛਾੜ ਦਿੱਤਾ ਸੀ ।

੧ ਆਘਾਸੁਰ ਦੈਂਤ ਅਤੇ ਤਿਰਣ ਵਰਤ ਨੂੰ ਮੂਠ ਯੁੱਧ ਕਰਕੇ ਚੰਡੂਰ ਨੂੰ ਮਾਰਿਆ ਸੀ ।

੨ ਹੁਣ ਸਾਨੂੰ ਵੀ ਬਚਾ ਲਾਓ ਅਸੀਂ ਤੁਹਾਡੀ ਸ਼ਰਨ ਵਿਚ ਆਏ ਹਾਂ ॥੫੨॥

੩ ਜਿਸ ਤਰ੍ਹਾਂ ਤੁਸਾਂ ਮੱਧ ਕੈਟਿਵ ਦੈਂਤ ਨੂੰ ਮਾਰ ਕੇ ਫਿਰ ਮੁਰ ਦੈਂਤ ਨੂੰ ਮਾਰਿਆ ਸੀ ।

੪ ਦਾਵਾਨਲ ਦੀ ਅਗਨ ਵਿਚੋਂ ਸਾਰੇ ਗਵਾਲਿਆਂ ਦੀ ਰੱਖਿਆ ਕੀਤੀ ਸੀ ।

੫ ਜਦੋਂ ਬੜੇ ਕ੍ਰੋਧ ਦੇ ਨਾਲ ਇੰਦ੍ਰ ਨੇ ਬਾਰਸ਼ ਬਰਸਾ ਦਿੱਤੀ ਸੀ ।

੬ ਉਸੇ ਵੇਲੇ ਬਿਰਜ ਪਤੀ ਤੂੰ ਆ ਕੇ ਸਹਾਈ ਹੋ ਗਿਆ ਸੀ ॥੫੩॥

੭ ਦੋਹਰਾ ॥ ਜਿਥੇ ਵੀ ਕਿਸੇ ਸਾਧਨ (ਸੰਤਾਂ) ਪਰ ਕਸ਼ਟ ਪੈਂਦਾ ਹੈ ਉਥੇ ਹੀ ਜਾਕੇ ਤੈਂ ਉਹਨਾਂ ਨੂੰ ਬਚਾ ਲਿਆ ਹੈ

੮ ਹੁਣ ਸਾਡੇ ਪਰ ਵੀ ਸੰਕਟ ਦੀ ਘੜੀ ਆਈ ਹੋਈ ਹੈ ਇਸ ਲਈ ਸਾਡੀ ਆ ਕੇ ਸਹਾਇਤਾ ਕਰੋ ॥੫੪।

੯ ਅੜਿੱਲ ॥ ਇਹ ਪੱਤਰਕਾ ਲੈ ਕੇ ਚਿੱਤਰਕਲਾ ਨੇ ਜਦੋਂ ਜਾ ਕੇ ਸ੍ਰੀ ਕ੍ਰਿਸ਼ਨ ਜੀ ਅੱਗੇ ਅਧੀਨਗੀ ਨਾਲ ਇਹ ਬੇਨਤੀ ਕੀਤੀ ।

੧੦ ਉਸ ਦੀ ਸਾਰੀ ਕਹਾਣੀ ਜਦੋਂ ਕ੍ਰਿਸ਼ਨ ਨੇ ਸਮਝ ਲਈ ।

੧੧ ਉਸੇ ਵੇਲੇ ਗਰੜ (ਬਿਵਾਨ) 'ਤੇ ਚੜ੍ਹਕੇ ਆ ਪਹੁੰਚਿਆ

੧੨ ਨਾ ਕਟ ਜਾਣ ਵਾਲੇ ਬਲੀ ਸੂਰਮੇ ਉਸੇ ਵੇਲੇ ਚਿੱਤ ਕਰ ਦਿੱਤੇ, ਜੋਸ਼ ਵਿਚ ਆ ਕੇ ॥੫੫॥

੧੩ ਚੌ: ॥ ਜਦੋਂ ਅਉਖੀ ਬਣੀ ਵੱਡੇ ਵੱਡੇ ਭਾਰੇ ਜੋਧੇ ਭੱਜ ਤੁਰੇ ।

੧੪ ਜਾਕੇ ਰਾਜੇ ਸਹੰਸਰ ਬਾਹੂ ਨੂੰ ਖਬਰ ਦਿੱਤੀ ਪੁਕਾਰ ਕੀਤੀ

੧੫ ਰੱਬ ਦਿਆ ਮਾਰਿਆ ਹੋਇਆ, ਤੂੰ ਕਿਥੇ ਬੈਠਾ ਹੈ ?

੧੬ ਗਰੜ ਦੇ ਮਾਲਕ ਵਿਸ਼ਨੂੰ ਜੀ ਆ ਗਏ ਹਨ ॥੫੬॥

੧੭ ਦੋਹਰਾ ॥ ਇਹ ਸੁਣ ਕੇ ਰਾਜਾ ਝਟ ਹੀ ਚੜ੍ਹਾਈ ਕਰਕੇ ਗੁੱਸੇ ਨਾਲ ਆ ਗਿਆ ।

੧੮ ਲੱਕ ਨਾਲ ਤਲਵਾਰ ਬੰਨ੍ਹ ਕੇ ਉਛਲਿਆ, ਛੇਤੀ ਵਿਚ ਸੰਜੋਅ ਪਹਿਨਣੀ ਭੁੱਲ ਗਿਆ ਤਨ 'ਤੇ ॥੫੭॥

੧੯ ਚੌਪਈ ॥ ਸੈਨਾ ਜੋੜ ਕੇ ਉੱਥੇ ਜਾ ਪਹੁੰਚਿਆ ।

੨੦ ਜਿਥੇ ਕ੍ਰਿਸ਼ਨ ਸ਼ੇਰ ਗੱਜਦਾ ਸੀ ਜੈਕਾਰੇ ਬੁਲਾ ਰਿਹਾ ਸੀ

੨੧ ਰਾਜੇ ਨੇ ਸੈਨਾ ਸਮੇਤ ਬਹੁਤ ਸਾਰੇ ਅਸਤਰ ਤੇ ਸ਼ਸ਼ਤਰ ਚਲਾਏ ।

੨੨ ਕ੍ਰਿਸ਼ਨ ਜੀ ਨੇ ਸਾਰੇ ਕੱਟ ਕੇ ਸੁੱਟ ਦਿੱਤੇ ਧਰਤੀ ਤੇ ॥੫੮॥

੨੩ ਨਰਾਜ ਛੰਦ ॥ ਹਜ਼ਾਰ ਹੱਥਾਂ ਵਿਚ ਹਜ਼ਾਰ ਹੀ ਅਸਤਰ ਸ਼ਸ਼ਤਰ ਲੈ ਕੇ ।

੨੪ ਉਹ ਬੜੇ ਹਠ ਵਾਲਾ ਕ੍ਰੋਧ ਵਿਚ ਆ ਕੇ ਤੀਰ ਕਮਾਣ ਲੈ ਕੇ ।

੨੫ ਅੱਗੇ ਵਧੇ ਰਥੀ ਤੇ ਮਹਾਂ ਰਥੀ ਬੜੇ ਜੋਸ਼ ਨਾਲ ਤੀਰ ਮਾਰ ਕੇ ।

੨੬ ਸਵਰਗ ਨੂੰ ਭੇਜ ਦਿੱਤੇ ਉਹਨਾਂ ਸੂਰਮਿਆਂ ਦੇ ਕ੍ਰੋਧ ਨੂੰ ਸੰਭਾਲ ਕੇ ॥੫੯॥

੨੭ ਚੌਪਈ ॥ ਬਹੁਤ ਸਾਰੇ ਤੀਰ ਕ੍ਰਿਸ਼ਨ ਦੇ ਮਾਰੇ ।

੨੮ ਬਹੁਤ ਸਾਰੇ ਤੀਰ ਗਰੜ ਵੱਲ ਭੇਜੇ ।

੨੯ ਬਹੁਤ ਸਾਰੇ ਰਥੀ ਨੇਜ਼ਿਆਂ, ਤ੍ਰਿਸ਼ੂਲਾਂ ਵਿਚ ਪਰੋਅ ਲਏ ।

੩੦ ਬਹੁਤ ਸਾਰੇ ਭੱਟ ਤਲਵਾਰ ਨਾਲ ਕਟੇ ਧਰਤੀ ਤੇ ਸੌਂ ਗਏ ॥੬੦॥

੩੧ ਉਸ ਵੇਲੇ ਕ੍ਰਿਸ਼ਨ ਬੜੇ ਜੋਸ਼ ਤੇ ਕ੍ਰੋਧ ਵਿਚ ਆ ਗਿਆ

੩੨ ਸ਼ਸ਼ਤਰਾਂ ਅਸਤਰਾਂ ਨੂੰ ਟੋਟੇ ਟੋਟੇ ਕਰ ਸੁੱਟਿਆ ।

੩੩ ਬਾਣਾਸੁਰ ਨੂੰ ਬਹੁਤ ਸਾਰੇ ਬਾਣ ਮਾਰੇ ।

੩੪ ਜੋ ਕਵੇਚ (ਸੰਜੋਅ) ਨੂੰ ਵਿੰਨ੍ਹਕੇ ਚੰਮ ਭਾਵ ਛਾਤੀ ਵਿਚ ਜਾ ਲੱਗੇ ॥੬੧॥

੩੫ ਅੜਿੱਲ ॥ ਫਿਰ ਕ੍ਰਿਸ਼ਨ ਜੀ ਨੇ ਤੀਰ ਚਲਾਏ ਬੜੇ ਜੋਸ਼ ਨਾਲ ਕ੍ਰੋਧ ਕਰਕੇ ।

੩੬ ਜੋ ਬਾਣਾਸੁਰ ਦੇ ਕਵੱਚ, ਚੰਮ ਅਤੇ ਸ਼ਸ਼ਤਰ ਬਸਤਰ ਵਿੰਨ੍ਹ ਗਏ ।

੩੭ ਚਾਰੇ ਸਾਰਥੀ ਮਾਰ ਸੁੱਟੇ ਜੋ ਧਰਤੀ ਤੇ ਜਾ ਪਏ ।

੩੮ ਰਥੀ ਮਹਾਂਰਥੀ ਅਤੇ ਅਤਿ ਰਥੀਆਂ ਨੂੰ ਘਾਇਲ ਕਰ ਕੇ ਮਾਰਕੇ॥੬੨॥

੩੯ ਸਹੰਸਰ ਬਾਹੂ ਜੋਸ਼ ਵਿਚ ਆ ਕੇ ਸ਼ਸ਼ਤਰ ਸੰਭਾਲ ਕੇ ਧਰਤੀ ਤੇ ਖੜਾ ਹੋ ਗਿਆ ।

੪੦ ਗਰੜ ਅਤੇ ਗਰੜ ਮਾਲਕ ਕ੍ਰਿਸ਼ਨ ਨੂੰ ਉਸ ਨੇ ਤੀਰ ਮਾਰੇ ।

੪੧ (ਅੰਨਵੇਂ ਅਰਥ)- ਅੱਠ ਤੀਰ ਅਰਜਨ ਦੇ ਮਾਰੇ ਅਤੇ ਸੱਤ ਤੀਰ ਉਸਦੇ ਰਥਵਾਹੀ ਦੇ ਮਾਰਕੇ ।

੪੨ ਅਨੇਕਾਂ ਹਾਥੀ ਚੰਘਿਆੜਾਂ ਮਾਰਦੇ ਸਨ, ਜੋ ਗੁੱਸੇ ਨਾਲ ਮਾਰ ਸੁੱਟੇ ।੬੩।

੪੩ ਕ੍ਰਿਸ਼ਨ ਜੀ ਨੇ ਗੁੱਸੇ ਨਾਲ ਧੁਜਾ (ਝੰਡਾ) ਕੱਟ ਦਿੱਤਾ । (ਜੋ ਸ਼ਿਵਜੀ ਦੇ ਵਰ ਨਾਲ ਮਹੱਲ ਉਤੇ ਲਾਇਆ ਸੀ)

---

ਸਮਝਦਾ ਹੈਂ ।

ਸਭਨਾ ਦਾਤਾ ਏਕ ਤੂ ਮਾਣਸ ਦਾਤ ਨ ਹੋਇ ॥
ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ ॥੨॥
ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥
ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥
ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥੩॥
ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥
ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ॥



[੧]ਛਿਪ੍ਰ ਛਟਾ ਕਰ ਛੱਤ੍ਰ ਛਿਤਹਿ ਡਾਰਤ ਭਯੋ ॥ [੨]ਚਰਮ ਬਰਮ ਰਿਪੁ ਚਰਮ ਕੋਪ
ਕਰਿ ਕਾਟਿਯੋ ॥ [੩]ਹੋ ਰਥ ਰਥਿਯਨ ਰਨ ਭੀਤਰ ਤਿਲ ਤਿਲ ਬਾਂਟਿਯੋ ॥੬੪॥ [੪]ਬਡੇ
ਦੁਬਹਿਯਾ ਮਾਰੇ ਕ੍ਰਿਸਨ ਰਿਸਾਇਕੈ ॥ [੫]ਤਿਲ ਤਿਲ ਪਾਇ ਪ੍ਰਹਾਰੇ ਰਥਿਯਨ
ਘਾਇਕੈ ॥ [੬]ਛੈਲ ਚਿਕਨਿਯਾ ਕਾਟੇ ਭੁਜਾ ਸਹੱਸ੍ਰ ਹਰ ॥ [੭]ਹੋ ਤਬ ਸਿਵ ਪਹੁਚੇ
ਆਇ ਸੁ ਭਗਤ ਬਿਚਾਰਿ ਕਰਿ ॥ ੬੫ ॥ [੮]ਬੀਸ ਬਾਨ ਬਿਸੁਇਸ ਕਹਿ ਬ੍ਰਿਜਪਤਿ
ਮਾਰਿਯੋ ॥ [੯]ਬਹੁਰਿ ਬਾਨ ਬੱਤੀਸ ਸੁ ਵਾਹਿ ਪ੍ਰਹਾਰਿਯੋ ॥ [੧੦]ਨਿਰਖਿ ਜੁੱਧ ਕੋ
ਜੱਛ ਰਹੇ ਚਿਤ ਲਾਇਕੈ ॥ [੧੧]ਹੋ ਦੇਵ ਅਦੇਵਨ ਦੇਵ ਰਹੇ ਉਰਝਾਇਕੈ ॥ ੬੬ ॥
[੧੨]ਰੁਦ੍ਰ ਕ੍ਰੁੱਧ ਅਤਿ ਭਯੋ ਤਪਤ ਤਪ ਛੋਰਿਯੋ ॥ [੧੩]ਸੀਤ ਤਾਪ ਤਜਿ ਕ੍ਰਿਸਨ ਬਕੱਤ੍ਰ
ਤਿਹ ਮੋਰਿਯੋ ॥ [੧੪]ਐਸ ਗੌਰਿ ਸੌ ਗਾਹ ਗਗਨ ਸਰ ਲਾਇਕੈ ॥ [੧੫]ਹੋ ਤੁਮਲ ਜੁੱਧ
ਕਰਿ ਲੀਨੋ ਖੇਤ ਛਿਨਾਇਕੈ ॥ ੬੭ ॥ ਦੋਹਰਾ ॥ [੧੬]ਜੀਤਿ ਸੱਤ੍ਰ, ਨਿਜੁ ਪੌਤ੍ਰ ਕੀ
ਕੀਨੀ ਬ੍ਰੰਦਿ ਖਲਾਸ ॥ [੧੭]ਭਾਂਤਿ ਭਾਂਤਿ ਬਾਜਨ ਬਜੇ ਹਰਖੇ ਸੁਨਿ ਸੁਰ ਬਯਾਸ* ॥
੬੮ ॥ ਅੜਿਲ ॥ [੧੮]ਆਨਰੁੱਧ ਕੌ ਊਖਾ ਦਈ ਬਿਵਾਹਿਕੈ卐 ॥ [੧੯]ਗਾੜ੍ਹੇ ਗੜ੍ਹਵਾਰਨ
ਗੜ੍ਹ ਗਜਿਯਨ ਗਾਹਿਕੈ ॥ [੨੦]ਹਠੇ ਹਠੀਲਨ ਜੀਤਿ ਚਲੇ ਸੁਖ ਪਾਇਕੈ ॥ [੨੧]ਹੋ ਦੰਤ
ਬਕੱਤ੍ਰ ਕੇ ਸੰਗ ਬਨਯੋ ਰਨ ਆਇਕੈ ॥ ੬੯ ॥ ਭੁਜੰਗ ਛੰਦ ॥ [੨੨]ਉਤੈ ਦੰਤ
ਬਕੱਤ੍ਰਾ ਇਤੈ ਕ੍ਰਿਸਨ ਸੂਰੇ ॥ [੨੩]ਹਟੈ ਨ ਹਠੀਲੇ ਮਹਾਂ ਜੁੱਧ ਪੂਰੇ ॥ [੨੪]ਲਏ ਸੂਲ
ਸੈਥੀ ਮਹਾਂ ਬੀਰ ਰਾਜੈ ॥ [੨੫]ਲਖੇ ਦਿਤਯ ਆਦਿਤਯ ਕੇ ਦ੍ਰਪੁ ਭਾਜੈ ॥ ੭੦ ॥
[੨੬]ਤਬੈ ਛਾਡਿਕੈ ਚੱਕ੍ਰ ਦੀਨੋ ਕਨ੍ਹਾਈ ॥ [੨੭]ਬਹੀ ਦੈਤ ਕੀ ਨਾਰਿ ਮੈ ਧਾਰਿ ਜਾਈ ॥
[੨੮]ਗਿਰਯੋ ਝੂਮਿਕੈ ਭੂਮਿ ਮੈਂ ਕੋਪਿ ਕੂਟਯੋ ॥ [੨੯]ਮਨੋ ਮੇਰੁ ਕੋ ਸਾਤਵੋ ਸ੍ਰਿੰਗ ਟੂਟਯੋ ॥
੭੧ ॥ ਚੌਪਈ ॥ [੩੦]ਹਨਿ ਅਰਿ ਦ੍ਵਾਰਾਵਤੀ ਸਿਧਾਰੇ ॥ [੩੧]ਭਾਂਤਿ ਭਾਂਤਿ ਕੇ ਬਜੇ
ਨਗਾਰੇ ॥ [੩੨]ਪਾਠੇ ਤਰੁਨ ਪਖਰਿਯਾ ਪਰਖੇ॥ [੩੩]ਸੁਰ ਸਭ ਪੁਹਪ ਗਗਨ ਤੇ ਬਰਖੇ॥
੭੨ ॥ ਦੋਹਰਾ ॥ [੩੪]ਬਾਹੂ ਛੈ ਬਾਨਾਸ੍ਰ ਕਰਿ, ਦੰਤ ਬਕੱਤ੍ਰਹਿ ਘਾਇ ॥ [੩੫]ਹਰੀ
ਕ੍ਰਿਸੋਦਰਿ ਜੀਤਿ ਸਿਵ ਧੰਨਯ ਧੰਨਯ ਜਦੁਰਾਇ ॥ ੭੩ ॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਯਾਲੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੪੨॥੨੯੭੦॥ਅਫਜੂੰ॥

---

ਦੋਹਰਾ ॥ [੩੬]ਰਾਜਮਤੀ ਰਾਨੀ ਰਹੈ ਉੱਤਰ ਦੇਸ ਅਪਾਰ ॥ [੩੭]ਗੜ੍ਹਿ ਬਿਧਨੈ
ਤਾਂ ਸੀ ਬਧੂ ਔਰ ਨ ਸਕਯੋ ਸਵਾਰਿ ॥ ੧ ॥ [੩੮]ਬਿਭ੍ਰਮ ਦੇਵ ਬਡੋ ਬਲੀ ਤਾ ਕੋ
ਰਹੈ ਨਰੇਸ ॥ [੩੯]ਤਾ ਕੋ ਤ੍ਰਾਸ ਸਮੁੰਦ੍ਰ ਲਗਿ ਮਨਿਯਤ ਚਾਰੋ ਦੇਸ ॥ ੨ ॥ ਕ੍ਰਿਪਾ

---

*ਬੇਦ ਬਿਆਸ, ਜਿਸ ਨੇ ੧੮ ਪੁਰਾਣ ਲਿਖੇ ਹਨ ਇਹ ਕ੍ਰਿਸ਼ਨ ਦਾ ਪੱਖੀ ਸੀ । ਇਸ ਲਈ ਇਸ ਨੇ ਪ੍ਰਸੰਨ ਹੋ ਕੇ ਇਹ ਕ੍ਰਿਸ਼ਨ ਜੀ ਦੀਆਂ ਗਾਥਾਵਾਂ ਗੁੰਥੀਆਂ ਹਨ, ਬ੍ਰਾਮਣ ਹੋਣ ਦੇ ਨਾਤੇ ਅਨਰੁੱਧ ਤੇ ਊਖਾ ਦੀਆਂ ਕਾਂਡੀਆਂ (ਗੁਰਮਤ ਵਿਚ ਲਾਵਾਂ) ਵੀ ਇਸ ਨੇ ਪੜ੍ਹੀਆਂ ਸਨ

卐ਤੀਜੀ ਮਿਸਾਲ ਇਸ ਪ੍ਰਕਰਣ ਤੋਂ ਇਹ ਉਭਰਕੇ ਅੱਗੇ ਆਉਂਦੀ ਹੈ ਕਿ ਜਦੋਂ ਵੀ ਕੋਈ ਵਿਅਕਤੀ ਪਾਵਰ ਪਾਕੇ ਧਰਤੀ ਤੇ ਭਾਰ ਬਣ ਬੈਂਹਦਾ ਹੈ, ਹੰਕਾਰ ਵਿਚ ਆ ਕੇ ਸੰਤਾ ਭਗਤਾਂ ਨਾਲ ਆ ਖਹਿੰਦਾ ਹੈ ਸਿਰੋਂ ਕਾਲ ਦਾ ਭੈ ਲਾਹ ਕੇ ਆਕੀ ਹੋ ਬਹਿੰਦਾ ਹੈ, ਉੱਥੇ ਕੋਈ ਨਾ ਕੋਈ ਜਰ ਜ਼ੋਰ ਜਮੀਨ ਦਾ ਝਗੜਾ ਆ ਪੈਂਦਾ ਹੈ । ਇਸਤਰੀ ਭਾਵੇਂ ਇਸਤਰੀ ਹੋ ਕੇ ਭਾਵੇਂ ਪੁੱਤਰੀ ਹੋ ਕੇ ਭਾਵੇਂ ਭਗਨੀ ਬਣ ਕੇ ਜਾਂ ਅਜਨਬੀ ਦੇ ਰੂਪ ਵਿਚ ਉਸ ਦੇ ਖਾਤਮੇ ਦਾ ਕਾਰਣ ਬਣਦੀ ਹੈ ਜਿਥੇ ਫਿਰ ਕੋਈ ਦੇਵੀ ਦੇਵਤਾ ਰੱਖਿਆ ਕਰਨ ਵਿਚ ਸਮਰੱਥ ਨਹੀਂ ਹੋ ਸਕਦਾ, ਸ਼ਿਵ ਜੀ ਦਾ ਵਰ ਬਰਕਰਾਰ ਹੈ ਸ਼ਿਵ ਜੀ ਆਪ ਹੀ ਰੱਖਿਆ ਕਰਨ ਲਈ ਤਿਆਰ ਪਰ ਤਿਆਰ ਹੈ ਪਰ ਕੁਦਰਤ ਅੱਗੇ ਅਸਮਰੱਥ ਤੇ ਬੇਕਰਾਰ ਹੈ । ਆਪਣੇ ਕੀਤੇ ਕਰਮ ਹੀ ਸਰਗੁਣ ਰੂਪ ਧਾਰ ਕੇ ਅੱਗੇ ਆ ਖਲੋਂਦੇ ਹਨ ।

੧ ਚਮਕ ਦਮਕ ਵਾਲਾ ਛਤਰ ਵੀ ਧਰਤੀ ਤੇ ਸਿੱਟ ਦਿੱਤਾ

੨ ਫਿਰ ਢਾਲ ਨੂੰ ਕੱਟਿਆ, ਫਿਰ ਸੰਜੋਅ ਨੂੰ ਅਤੇ ਫਿਰ "ਰਿਪੁ ਚਰਮ" = ਵੈਰੀ ਦੇ ਮਾਸ ਭਾਵ ਸਰੀਰ ਨੂੰ ਵੱਢ ਦਿੱਤਾ ।

੩ ਰਥਾਂ ਨੰ ਅਤੇ ਰਥ ਦੇ ਹੱਕਣ ਵਾਲਿਆਂ (ਡਰਾਈਵਰਾਂ) ਨੂੰ ਤਿਲ ਤਿਲ ਕਰਕੇ ਵੱਢ ਦਿੱਤਾ ॥੬੪॥

੪ ਵੱਡੇ ਵੱਡੇ ਦੋ ਬਾਹਾਂ ਵਾਲੇ ਮਾਰੇ, ਕ੍ਰਿਸ਼ਨ ਨੇ ਰੋਸ ਵਿਚ ਆ ਕੇ ।

੫ ਤਿਲ ਤਿਲ ਕਰਕੇ ਪੈਦਲ ਮਾਰੇ, ਰਥੀਆਂ ਦੇ ਮਾਰਨ ਦੇ ਪਿਛੋਂ ।

੬ ਛੈਲ ਛਬੀਲੇ ਸੂਰਮੇ ਕੱਟ ਦਿੱਤੇ ਸਹੰਸਰ ਬਾਹੂ ਦੀਆਂ ਬਾਹਵਾਂ ਕੱਟ ਦਿੱਤੀਆਂ ।

੭ (ਸ਼ਿਵ ਦਾ ਦਿੱਤਾ ਝੰਡਾ ਕੱਟੇ ਬਿਨਾਂ ਸਹੰਸਰ ਬਾਹੂ ਮਰ ਨਹੀਂ ਸੀ ਸਕਦਾ ਤੇ ਸਹੰਸਰ ਬਾਹੂ ਸ਼ਿਵ ਦਾ ਭਗਤ ਸੀ) ਇਸ ਲਈ ਸ਼ਿਵ ਜੀ ਨੇ ਰਿਸ ਖਾਧੀ ਉਹ ਆ ਪਹੁੰਚਿਆ ॥੬੫॥

੮ (ਬਿਸੁਇਸ=ਸ਼ਿਵ) ਸ੍ਰੀ ਕ੍ਰਿਸ਼ਨ ਜੀ ਨੇ ਸ਼ਿਵ ਦੇ 20 ਤੀਰ ਮਾਰੇ ।

੯ ਫਿਰ 32 ਤੀਰ ਸ਼ਿਵ ਨੇ ਕ੍ਰਿਸ਼ਨ ਦੇ ਮਾਰੇ ।

੧੦ ਜੱਛ ਇਸ ਯੁੱਧ ਨੂੰ ਬੜੇ ਉਤਸ਼ਾਹ ਨਾਲ ਵੇਖ ਰਹੇ ਸਨ

੧੧ ਦੇਵ ਅਤੇ ਅਦੇਵ ਦੋਨੇ ਹੈਰਾਨ ਹੋ ਕੇ ਰਹਿ ਗਏ ॥੬੬॥

੧੨ ਸ਼ਿਵ ਜੀ ਨੇ ਬਹੁਤ ਕ੍ਰੋਧ ਨਾਲ ਭਰਕੇ ਅਗਨ ਬਾਣ ਚਲਾ ਦਿੱਤਾ ।

੧੩ ਕ੍ਰਿਸ਼ਨ ਨੇ ਤਦ ਠੰਡ ਵਰਤਾਉਣ ਵਾਲਾ ਮੰਤਰ ਚਲਾ ਕੇ (ਅਗਨ ਬਾਣ) ਦਾ ਮੂੰਹ ਮੋੜ ਦਿੱਤਾ ।

੧੪ ਇਸ ਤਰ੍ਹਾਂ ਅਸਮਾਨ ਵੱਲ ਤੀਰ ਮਾਰ ਕੇ ਗੌਰੀ (ਸ਼ਿਵ) ਨੂੰ ਤੋੜ, ਝੰਜੋੜ, ਬੇਹੋਸ਼ ਕਰ ਕੇ ।

੧੫ ਉਸ ਦੇ ਨਾਲ ਤੁਮਲ ਯੁੱਧ (ਘੋਰ ਯੁੱਧ) ਕਰਕੇ ਮੈਦਾਨ ਸਾਫ ਕਰ ਲਿਆ ਭਾਵ ਆਪਣੇ ਹੱਥ ਲੈ ਲਿਆ ॥੬੭॥

੧੬ ਦੋਹਰਾ ॥ ਇਸ ਤਰ੍ਹਾਂ ਕ੍ਰਿਸ਼ਨ ਨੇ ਦੁਸਮਨ ਨੂੰ ਜਿੱਤ ਕੇ ਆਪਣੇ ਪੋਤਰੇ ਨੂੰ ਬੰਦੀ ਖਾਨੇ ਤੋਂ ਬਾਹਰ ਕੱਢ ਲਿਆ ।

੧੭ ਅਨੇਕ ਭਾਂਤ ਦੇ ਜ ਤ ਦੇ ਵਾਜੇ ਵੱਜੇ, ਜਿੱਤ ਦੀ ਅਵਾਜ ਸੁਣ ਕੇ ਦੇਵਤੇ (ਮਨੁੱਖ) ਬੇਦ ਬਿਆਸ ਜੀ ਸਭ ਨੇ ਖੁਸ਼ੇ ਪ੍ਰਗਟ ਕੀਤੇ ॥੬੮॥

੧੮ ਅੜਿੱਲ ॥ ਅਨਰੁਧ ਨੂੰ ਊਖਾ ਦੇ ਦਿੱਤੀ ਵਿਆਹ ਕਰਕੇ

੧੯ ਬਹੁਤ ਗੂੜੇ ਲੜਾਕੇ ਵੱਡੇ ਗਾਜੀਆਂ ਨੂੰ ਜਿੱਤ ਕੇ ।

੨੦ ਰਣ ਤੋਂ ਨਾ ਮੁੜਨ ਵਾਲੇ ਯੋਧਿਆਂ ਨੂੰ ਜਿੱਤ ਕੇ ਬੜੇ ਪ੍ਰਸੰਨ ਹੋ ਕੇ ਚਲ ਪਏ ਗਾਜੀਆਂ ਨੂੰ ਮਾਰ ਕੇ ।

੨੧ ਅੱਗੇ ਦੰਤ ਬਕੱਤਰ ਦੈਂਤ ਟੱਕਰ ਗਿਆ ਉਸ ਦੇ ਨਾਲ ਮੁਠ ਭੇੜ ਹੋ ਗਈ ਤੇ ਯੁੱਧ ਛਿੜ ਗਿਆ ॥੬੯॥

੨੨ ਭੁਜੰਗ ਛੰਦ ॥ ਉਧਰ ਦੰਤ ਬਕੱਤਰ ਦਾਨਵ, ਇਧਰ ਸੂਰਮਾ ਕ੍ਰਿਸਨ ਸੀ ।

੨੩ ਦੋਹਾਂ ਚੋਂ ਪਿਛੇ ਹੱਟਣ ਵਾਲਾ ਕੋਈ ਵੀ ਨਹੀਂ ਸੀ ਪੂਰੇ ਹਠ ਦੇ ਪੱਕੇ ਹਨ ।

੨੪ ਨੇਜੇ ਬਰਛੇ ਲੈ ਕੇ ਮਹਾਂ ਯੋਧੇ ਗੱਜ ਪਏ ।

੨੫ ਜਿਨਾਂ ਨੂੰ ਤੱਕ ਕੇ ਦਿਤੀ ਦੇ ਪੁੱਤਰ ਦੈਂਤ ਅਤੇ ਆਦਿਤੀ ਦੇ ਪੁੱਤਰ ਦੇਵ, ਦੋਹਾਂ ਦੇ ਮਾਣ ਟੁੱਟ ਗਏ ॥੭੦॥

੨੬ ਉਸ ਵੇਲੇ ਕ੍ਰਿਸਨ ਨੇ ਸੁਦਰਸਨ ਚੱਕਰ ਚਲਾ ਦਿੱਤਾ

੨੭ ਉਹ ਜਾ ਕੇ ਉਸ ਦੈਂਤ ਦੀ ਗਰਦਨ ਤੇ ਲੱਗਿਆ

੨੮ ਦੈਂਤ ਘੁੰਮ ਕੇ ਐਉਂ ਜਾ ਡਿੱਗਿਆ ਧਰਤੀ ਤੇ ।

੨੯ ਜਾਣੋਂ ਕਿ ਸਪਤ ਸਿਰੰਗ ਪਹਾੜ ਦਾ ਇਕ ਸਿਰੰਗ ਟੁੱਟ ਗਿਆ ਹੈ ॥੭੧॥

੩੦ ਚੌਪਈ ॥ ਉਸ ਨੂੰ ਮਾਰ ਕੇ ਦੁਆਰਕਾ ਪੁਰੀ ਨੂੰ ਚਾਲੇ ਪਾ ਦਿਤੇ ਸ੍ਰੀ ਕ੍ਰਿਸਨ ਜੀ ਨੇ ।

੩੧ ਇਹਨਾਂ ਖੁਸਿਆਂ ਦੇ ਵਿਚ ਤਰ੍ਹਾਂ ਤਰ੍ਹਾਂ ਦੇ ਨਗਾਰੇ ਵੱਜੇ ।

੩੨ ਉਹਨਾਂ ਦੇ ਪੁੱਜਣ ਤੇ ਇਸਤਰੀ ਪੁਰਖ ਸਭ ਨੇ ਖੁਸ਼ੇ ਮਨਾਏ ਤੇ ਜਵਾਨਾਂ ਨੇ ਘੋੜੇ ਨੱਚਾਏ ।

੩੩ ਸਾਰੇ ਦੇਵਤਿਆਂ ਨੇ ਅਕਾਸ ਤੋਂ ਫੁੱਲ ਬਰਸਾਏ ॥੭੨॥

੩੪ ਦੋ: ॥ ਬਾਨਾਸੁਰ ਸਹੰਸਰ ਬਾਹੂ ਨੂੰ ਮਾਰ ਕੇ ਤੇ ਦੰਤ ਬਕੱਤਰ ਨੂੰ ਮਾਰ ਕੇ ।

੩੫ ਲੜਕੀ (ਊਖਾ) ਨੂੰ ਲੈ ਆਂਦਾ ਸ਼ਿਵ ਨੂੰ ਜਿੱਤ ਕੇ 'ਯਾਦਵ ਕਲ ਦੇ ਰਾਜਾ ਰੂਪ ਸ੍ਰੀ ਕ੍ਰਿਸਨ ਜੀ ਧੰਨਤਾ ਦੇ ਯੋਗ ਹਨ ॥੭੩॥੧॥

ਚਲਿੱਤਰਾਂ ਦਾ ਪ੍ਰਸੰਗ, ਤਿਰੀਆ (ਇਸਤਰੀ) ਚਲਿੱਤਰ, ਮੰਤਰੀ ਅਤੇ ਰਾਜਾ ਵਰਤਾਲਾਪ, ਇਕ ਸੌ ੪੨ਵੀਂ ਕਥਾ ਸਮਾਪਤ ਹੈ ॥੧੪੨॥੨੮੭੦॥ਚਲਦਾ॥

੩੬ ਦੋ: ॥ ਉਤੱਰ ਦੇਸ ਦੇ ਵਿਚ ਰਾਜਮਤੀ ਰਾਣੀ ਰਹਿੰਦੀ ਸੀ ।

੩੭ ਬਿਧਨਾਂ ਉਸ ਨੂੰ ਘੜ ਕੇ ਫਿਰ ਉਸ ਜਿਹੀ ਕੋਈ ਨਹੀਂ ਬਣਾ ਸਕਿਆ ॥੧॥

੩੮ ਬ੍ਰਿਭ੍ਰਮ ਦੇਵ ਬਹੁਤ ਬਲਵਾਨ ਉਥੋਂ ਦਾ ਰਾਜਾ ਰਹਿੰਦਾ ਸੀ ।

੩੯ ਉਸਦਾ ਪ੍ਰਤਾਪ ਸਮੁੰਦਰ ਤੱਕ ਚਾਰੇ ਪਾਸੇ ਮੰਨਦੇ ਸਨ ।

[੧]ਨਾਥ ਜੋਗੀ ਤਹਾਂ ਜਾ ਸਮ ਰੂਪ ਨ ਔਰ॥ [੨]ਲਖਿ ਅਬਲਾ ਭੂ ਪਰ ਗਿਰੰ ਭਈ ਮੂਰਛਨਾ ਠੌਰ ॥ ੩ ॥ ਚੌਪਈ ॥ [੩]ਬੋਲਿ ਲਯੋ ਰਾਨੀ ਜੋਗਿਸੰਬਰ ॥ [੪]ਕਾਮ ਕੇਲ ਤਾ ਸੌ ਬਹੁ ਬਿਧਿ ਕਰਿ ॥ [੫]ਪੁਨਿ ਤਾਂ ਹੀ ਆਸਨ ਪਹੁਚਾਯੋ ॥ [੬]ਰੈਨਿ ਭਈ ਤਬ ਬਹੁਰਿ ਮੰਗਾਯੋ ॥ ੪ ॥ ਦੋਹਰਾ ॥ [੭]ਭੂਧਰ ਸਿੰਘ ਤਹਾਂ ਹੁਤੋ ਅਤਿ ਸੁੰਦਰਿ ਇਕ ਰਾਜ*॥ [੮]ਸਾਜ ਬਾਜ ਭੀਤਰ ਕਿਧੌ ਬਿਸਕਰਮਾ ਤੇ ਬਾਜ ॥ ੫ ॥ [੯]ਰਾਜ ਨਿਰਖਿ ਸੁੰਦਰ ਘਨੋ ਰਾਨੀ ਲਿਯੋ ਬੁਲਾਇ ॥ [੧੦]ਪ੍ਰਥਮ ਭੋਗ ਤਾਂਸੌ ਕਰਯੋ ਪੁਨਿ ਯੌ ਕਹਯੋ ਬਨਾਇ ॥ ੬ ॥ ਅੜਿੱਲ ॥ [੧੧]ਸੁਨਿ ਹੋ ਪ੍ਰੀਤਮ ਰਾਜ ਕਾਜ ਮੁਰ ਕੀਜਿਯੈ[1] ॥ [੧੨]ਕਛੁ ਧਨ ਛੋਰਿ ਭੰਡਾਰ ਹਮਾਰੋ ਲੀਜਿਯੈ[2] ॥ [੧੩]ਖੋਦਿ ਭੂਮਿ ਤਰ ਮੰਡਪ ਏਕ ਬਨਾਇਯੈ[3] ॥ [੧੪]ਹੋ ਮੰਡਪ ਲਖਯੋ ਨ ਜਾਇ ਭੂਮਿ ਲਹਿ ਜਾਇਯੈ[4] ॥ ੭ ॥ [੧੫]ਤਬ ਤਿਨ ਛੋਰਿ ਭੰਡਾਰ ਅਮਿਤ ਧਨ ਕੋ ਲਿਯੋ ॥ [੧੬]ਖੋਦਿ ਭੂਮਿ ਕੇ ਤਰੇ ਬਨਾਵਤ ਮਟ ਭਯੋ ॥ [੧੭]ਕੈਸੋਈ ਸਯਾਨੋ ਲਖੈ ਨ ਦੇਵਲ ਪਾਇਯੈ[5] ॥ [੧੮]ਹੋ ਔਰ ਭੂਮਿਸੀ ਸੋ ਭੂਅ ਚਿੱਤ ਮੈ ਲਯਾਇਯੈ ॥੮॥ਚੌਪਈ॥ [੧੯]ਰਾਜਹਿ ਰਾਨੀ ਰੋਜ ਬੁਲਾਵੈ ॥ [੨੦]ਭਾਂਤਿ ਭਾਂਤਿ ਕੇ ਕੇਲ ਕਮਾਵੈ ॥ [੨੧]ਅਤਿ ਸਨੇਹ ਤਾ ਸੌ ਉਪਜਾਯੋ ॥ [੨੨]ਜਨੁਕ ਸਾਤ ਫੇਰਨ ਕੋ ਪਾਯੋ ॥ ੯ ॥ [੨੩]ਕੇਲ ਕਮਾਇ ਰਾਜ ਜਬ ਜਾਵੈ ॥ [੨੪]ਤਬ ਰਾਨੀ ਜੋਗਿਯਹਿ ਬੁਲਾਵੈ ॥ [੨੫]ਚਿਮਟਿ ਚਿਮਟਿ ਤਾ ਸੌ ਰਤਿ ਮਾਨੈ ॥ [੨੬]ਮੂਰਖ ਰਾਵ ਭੇਦ ਨਹਿ ਜਾਨੈ ॥ ੧੦ ॥ [੨੭]ਕਾਮ ਅਧਿਕ ਦਿਨ ਰਾਜ ਸੰਤਾਯੋ ॥ [੨੮]ਬਿਨੁ ਬੋਲੇ ਰਾਨੀ ਕੇ ਆਯੋ ॥ [੨੯]ਕੇਲ ਕਰਤ ਸੋ ਤ੍ਰਿਯ ਲਖਿ ਪਾਈ ॥ [੩੦]ਤਾਕੇ ਕੋਪ ਜਗਯੋ ਜਿਯ ਆਈ ॥੧੧॥ ਅੜਿਲ ॥ [੩੧]ਕੇਲ ਕਰਤ ਰਾਨੀ ਤਿਹ ਲਖਯੋ ਬਨਾਇਕੈ ॥ [੩੨]ਬਾਂਧਿ ਰਸਰਿਯਨ ਲਿਯੋ ਸੁ ਦਿਯੋ ਜਰਾਇਕੈ ॥ [੩੩]ਕ੍ਰਿਪਾ ਨਾਥ ਕੇ ਸਾਥ ਕਹਯੋ ਯੌ ਜਾਇ ਕਰਿ ॥ [੩੪]ਹੋ ਜੋ ਮੈ ਕਹੌ ਚਰਿੱਤ੍ਰ ਸੁ ਕਰਿਯੈ[6] ਨਾਥ ਬਰ ॥ ੧੨ ॥ ਚੌਪਈ ॥ [੩੫]ਖਾਨ ਖਾਨ ਆਗੇ ਤਵ ਧਰਿਹੌ ॥ [੩੬]ਮੁੰਦ੍ਰਿਤ ਮਠ ਕੋ ਦ੍ਵਾਰਨਿ ਕਰਿਹੌ ॥ [੩੭]ਖੋਦਿ ਭੂਮਿ ਇਕ ਚਰਿੱਤ੍ਰ ਦਿਖੈਹੌ ॥ [੩੮]ਤਵ ਚਰਨਨ ਤਰ ਰਾਵ ਝੁਕੈ ਹੌ ॥ ੧੩ ॥ [੩੯]ਯੌ ਕਹਿ ਮੂੰਦਿ ਦੁਆਰਨ ਲਿਯੋ ॥ [੪੦]ਆਗੇ ਢੇਰ ਭਸਮ ਤਿਹ ਕਿਯੋ ॥ [੪੧]ਆਪੁ ਰਾਵ ਸੌ ਜਾਇ ਜਤਾਯੋ॥ [੪੨]ਸੋਵਤ ਸਮੈ ਸੁਪਨ ਮੈ ਪਾਯੋ ॥੧੪॥ [੪੩]ਇਕ ਜੋਗੀ ਸੁਪਨੇ ਮੈ ਲਹਯੋ ॥ [੪੪]ਤਿਹ ਮੋਸੋ ਐਸੇ ਜਨੁ ਕਹਯੋ ॥ [੪੫]ਖੋਦਿ ਭੂਮਿ ਤੁਮ ਮੋਹਿ ਨਿਕਾਰੋ ॥ [੪੬]ਹ੍ਵੈਹੈ ਬਡੋ ਪ੍ਰਤਾਪ ਤਿਹਾਰੋ ॥੧੫॥ [੪੭]ਭੂਧਰ ਰਾਜ ਖੋਦਬੇ ਲਾਯੋ॥ [੪੮]ਮੈ ਤੁਮ ਸੋ ਯੌ ਆਨਿ ਸੁਨਾਯੋ॥ [੪੯]ਤੁਮਹੂ ਚਲੌ ਸੰਗ ਹ੍ਵੈ ਤਹਾਂ॥ [੫੦]ਕਹਾਂ ਚਰਿੱਤ੍ਰ ਹ੍ਵੈਹੈ ਧੌ ਉਹਾਂ॥ ੧੬॥ [੫੧]ਯੌ ਕਹਿ ਨ੍ਰਿਪਤਿ ਸੰਗ ਲੈ ਆਈ॥ [੫੨]ਭੂਅ ਖੋਦਨ ਤ੍ਰਿਯ ਦਯੋ ਲਗਾਈ ॥

1. ਕੀਜੀਐ. 2. ਲੀਜੀਐ, 3. ਬਨਾਈਐ, 4. ਜਾਈਐ, 5. ਪਾਈਐ, 6. ਕਰੀਐ-ਬੋਲੋ ।

*ਰਾਜ : ਉਸਾਰੀ ਦਾ ਕੰਮ ਕਰਨ ਵਾਲਾ ।

੧ ਜਿਉਂ ਤਿਉਂ ਕਰਕੇ ਮਾਇਆ ਖੋ ਲਿਜਾਂਦੇ ਹਨ।
੨ ਬ੍ਰਾਹਮਣ ਕਹਿੰਦਾ ਹੈ- ਸੁਣ ਐ ਪੁੱਤਰੀ, ਤੂੰ ਗੱਲ ਨਹੀਂ ਸਮਝਦੀ।
੩ ਸ਼ਿਵ ਜੀ ਨੂੰ ਤੂੰ ਪੱਥਰ ਹੀ ਜਾਣਦੀ ਹੈਂ।
੪ ਬ੍ਰਾਹਮਣਾਂ ਨੂੰ ਤਾਂ ਸਾਰੇ ਹੀ ਸਿਰ ਨਿਵਾਉਂਦੇ ਹਨ।
੫ ਅਤੇ ਉਹਨਾਂ ਦੇ ਚਰਨ ਧੋ ਕੇ ਪਾਣੀ ਮੱਥੇ 'ਤੇ ਲਾਉਂਦੇ ਹਨ।
੬ ਸਾਰਾ ਜਹਾਨ ਇਹਨਾਂ ਦੀ ਪੂਜਾ ਕਰਦਾ ਹੈ।
੭ ਐ ਮੂਰਖ, ਤੂੰ ਜਿੰਨਾਂ ਦੀ ਨਿੰਦਾ ਕਰਦੀ ਹੈਂ।
੮ ਇਹ ਤਾਂ ਆਦਿ ਕਾਲ ਤੋਂ ਹੀ ਪੂਜਨੀਕ ਬ੍ਰਾਹਮਣ ਹਨ
੯ ਜਿੰਨਾਂ ਦੀ ਸਦਾ ਹੀ ਰਾਜੇ ਮਹਾਰਾਜੇ ਸਿਫਤ ਸਾਲਾਹ ਕਰਦੇ ਹਨ ॥੭੨॥
੧੦ ਰਾਜ ਕੁਮਾਰੀ ਕਹਿੰਦੀ ਹੈ - ਐ ਮੂਰਖ ਬ੍ਰਾਹਮਣ ਸੁਣ, ਤੂੰ ਕੁਝ ਵੀ ਨਹੀਂ ਜਾਣਿਆਂ।
੧੧ ਤੂੰ ਤਾਂ ਪੱਥਰਾਂ ਨੂੰ ਪਰਮ ਜੋਤ ਸਮਝ ਲਿਆ ਹੈ।
੧੨ ਅਤੇ ਇਹਨਾਂ ਵਿਚ ਤੂੰ ਪਰਮਾਤਮਾਂ ਨੂੰ ਜਾਣਿਆਂ ਹੈ।
੧੩ ਸਿਆਣਪ ਛੱਡ ਕੇ ਇਆਣਾ ਹੋ ਗਿਆ ਹੈਂ ॥੭੩॥
੧੪ ਅੜਿੱਲ ॥ ਐ ਬ੍ਰਾਹਮਣ, ਜੇ ਤੂੰ ਧਨ ਲੈਣਾ ਹੈ ਤਾਂ ਲੈ ਲੈ, ਪਰ ਮੈਨੂੰ ਝੂਠੀ ਨਾ ਕਰ।
੧੫ ਪੱਥਰ ਨੂੰ ਪ੍ਰਮੇਸ਼ਰ ਕਹਿਕੇ ਮੈਨੂੰ ਨਾ ਸੁਣਾ।
੧੬ ਇਹ (ਬ੍ਰਾਹਮਣ) ਲੋਕ ਪੱਥਰ ਵਿਚ ਸ਼ਿਵ ਕਹਿੰਦੇ ਹਨ।
੧੭ ਅਤੇ ਮੂਰਖ ਲੋਕਾਂ ਨੂੰ ਲੁੱਟਦੇ ਹਨ, ਖੁਸ਼ ਹੋ ਕੇ ॥੭੪॥
੧੮ ਕਿਸੇ ਨੂੰ ਪੱਥਰ ਵਿਚ ਬ੍ਰਹਮ ਦੱਸਦੇ ਹਨ।
੧੯ ਕਿਸੇ ਨੂੰ ਪਾਣੀ ਵਿਚ ਡੁੱਬਣ ਲਈ ਤੀਰਥਾਂ 'ਤੇ ਭੇਜ ਦਿੰਦੇ ਹਨ।
੨੦ ਜਿਵੇਂ ਕਿਵੇਂ ਵੀ ਹੋਵੇ, ਧਨ ਲੁੱਟ ਲੈਂਦੇ ਹਨ ਅਨੇਕਾਂ ਯਤਨ ਕਰਕੇ।
੨੧ ਕਿਸੇ ਨੂੰ ਗਠ ਖੋਲ੍ਹ ਕੇ ਮਾਇਆ ਦਿੱਤੇ ਬਿਨਾਂ ਘਰ ਨਹੀਂ ਜਾਣ ਦਿੰਦੇ ॥੭੫॥
੨੨ ਧਨੀ ਪੁਰਖਾਂ ਨੂੰ ਦੇਖਕੇ ਬ੍ਰਾਹਮਣ ਉਸਤੇ ਕੋਈ ਨਾ ਕੋਈ ਦੋਸ਼ ਲਾ ਦਿੰਦੇ ਹਨ (ਕਿ ਤੈਨੂੰ ਫਲਾਣਾ ਪਾਪ ਲੱਗਾਹੈ)
੨੩ ਉਸ ਕੋਲੋਂ ਕਈ ਤਰ੍ਹਾਂ ਹੋਮ ਤੇ ਜੱਗ ਕਰਵਾਉਂਦੇ ਹਨ।
੨੪ ਧਨੀ ਦਾ ਸਾਰਾ ਧਨ ਖਾ ਕੇ ਉਸਨੂੰ ਕੰਗਾਲ ਕਰ ਦਿੰਦੇ ਹਨ।
੨੫ ਮੁੜਕੇ ਉਸਨੂੰ ਕਦੇ ਆ ਕੇ ਮੂੰਹ ਨਹੀਂ ਵਿਖਾਉਂਦੇ॥੭੬॥
੨੬ ਚੌਪਈ ॥ ਕਿਸੇ ਨੂੰ ਲੈ ਕੇ ਤੀਰਥਾਂ ਨੂੰ ਤੁਰ ਜਾਂਦੇ ਹਨ।
੨੭ ਕਿਸੇ ਨੂੰ ਐਵੇਂ ਨਿਸ਼ਫਲ ਕੰਮ ਕਰਨ ਦਾ ਰਾਹ ਦੱਸ ਦਿੰਦੇ ਹਨ।
੨੮ ਜਿਵੇਂ ਕਾਂ ਗੰਦਗੀ ਉਤੇ ਚੋਰ ਧਨੀ ਦੇ ਘਰ ਵਿਚ
੨੯ ਜਿਵੇਂ ਦੁਧੀਰਾ ਮੱਡੀ ਉਤੇ ॥੭੭॥
੩੦ ਜਿਵੇਂ ਦੋ ਕੁੱਤੇ ਇਕ ਹੱਡੀ ਲਈ ਲੜਦੇ ਹਨ (ਇਸ ਤਰ੍ਹਾਂ ਹੀ ਇਹ ਬ੍ਰਾਹਮਣ ਧਨੀ ਪਰ ਲਪਕਦੇ ਹਨ)
੩੧ ਬ੍ਰਾਹਮਣ ਵਾਦ-ਵਿਵਾਦ ਕਰਦੇ ਹਨ, ਉਨ੍ਹਾਂ ਨੂੰ ਆਪਣੀ ਵਿੱਦਿਆ 'ਤੇ ਮਾਣ (ਹੰਕਾਰ) ਹੁੰਦਾ ਹੈ।
੩੨ ਅਤੇ ਵੇਦਾਂ ਦੀ ਚਰਚਾ ਕਰਦੇ ਦਿਸਦੇ ਹਨ।
੩੩ ਪ੍ਰੰਤੂ ਤਨ ਤੇ ਮਨ ਵਿਚ ਧਨ ਦੀ ਉਮੰਗ ਹੈ ॥੭੮॥
੩੪ ਦੋਹਰਾ ॥ ਮਨ ਵਿਚ ਧਨ ਦੀ ਆਸਾ ਲੱਗੀ ਰਹਿੰਦੀ ਹੈ ਬਾਹਰੋਂ ਦੇਵ ਮੂਰਤੀਆਂ ਦੀ ਪੂਜਾ ਕਰਦੇ ਹਨ।
੩੫ ਜਿਸ ਕਰਕੇ ਇਹਨਾਂ ਨੂੰ ਨਾ ਤਾਂ ਹਰਿ ਹੀ ਮਿਲਦਾ ਹੈ ਨਾ ਧਨ ਹੀ ਮਿਲਿਆ ਸੇਵਾ ਕੀਤੀ ਸਾਰੀ ਵਿਅਰਥ ਹੀ ਚਲੀ ਗਈ ॥੭੯॥
੩੬ ਅੜਿੱਲ ॥ ਇਹ ਲੋਕ ਵਿਦਿਆ ਦੇ ਭਰੋਸੇ ਪਰ ਜੋਗ ਦੀਆਂ ਗਲਾਂ ਕਰਦੇ ਹਨ ਪਰ ਜੋਗ ਨਹੀਂ ਜਾਣਦੇ।
੩੭ ਆਪਣੇ ਵਲੋਂ ਬੜੇ ਹੁਸ਼ਿਆਰ ਹੋ ਕੇ ਰਹਿੰਦੇ ਹਨ ਪਰ ਮੰਨਦੇ ਜੜ੍ਹ (ਅਚੇਤ) ਨੂੰ ਹੀ ਹਨ।
੩੮ ਕੀ ਹੋਇਆ ਇਹਨਾਂ ਭੈ ਦੂਆਂ ਨੇ ਭੰਗ ਭੁਲਕੇ ਵੀ ਨਹੀ ਖਾਧੀ।
੩੯ ਆਪਣੇ ਆਪ ਨੂੰ ਸੰਭਾਲਣ ਤੋਂ ਅਸਮਰਥ ਹਨ ਜੋ ਸਾਰੇ ਲੋਕ ਵੇਖਦੇ ਹਨ (ਇਹਨਾ ਦਾ ਆਪਣੇ ਆਪ ਤੇ ਕੋਈ ਕੰਟਰੋਲ ਨਹੀਂ) ॥੮੦॥
੪੦ ਭੰਗ ਖਾ ਕੇ ਤਾਂ ਸੂਰਮੇ ਜੁੱਧ ਕਰਦੇ ਹਨ ਹਾਥੀਆਂ ਦੇ ਦੰਦ ਤੋੜ ਦਿੰਦੇ ਹਨ।
੪੧ ਨੇਜਾ ਹੱਥ ਵਿਚ ਫੜਕੇ ਤਲਵਾਰ ਲੈ ਕੇ ਸਾਹਮਣੇ ਹੋ ਕੇ ਚਲਾਉਂਦੇ ਹਨ।
੪੨ ਐ ਮੂੰਜੀ ਤੂੰ ਭੰਗ ਪੀ ਕੇ ਕਿਹੜਾ ਕੰਮ ਸੰਵਾਰਨਾ ਹੈ ?
੪੩ ਜੇ ਤੂੰ ਭੰਗ ਖਾ ਵੀ ਲਵੇਂ ਤਾਂ ਮੁਰਦਿਆਂ ਵਾਂਗ ਮੂਧੇ ਮੂੰਹ ਜਾ ਕੇ ਕਿਤੇ ਡਿੱਗ ਪਵੇਂਗਾ ॥੮੧॥

---

☞ ਬਣਿਆ ਸੀ। ਪਹਾੜੀ ਰਾਜੇ ਦਲ ਜੋੜ ਕੇ ਆ ਪਏ ਸਨ। ਕਈ ਨਮਕ ਹਰਾਮੀ ਜੋ ਰੋਜ ਕੁਣਕੇ ਖਾਂਦੇ ਸਨ, ਮੌਕੇ ਉਤੇ ਖਿਸਕ ਗਏ ਸਨ। ਪਰ ਇਕ ਕ੍ਰਿਪਾਲ ਚੰਦ ਸਾਧੂ ਭੰਗ ਪੀਣ ਵਾਲਾ ਵੀ ਮੌਜੂਦ ਸੀ। ਜਿਸ ਵੇਲੇ ਬੇਖਬਰ ਬੈਠਿਆਂ ਨੂੰ ਜੰਗ ਦੀ ਬਿਧਤਾ ਪਈ ਦੇਖੀ, ਤਾਂ ਉਸ ਸਾਧੂ ਕੋਲ ਹੋਰ ਹਥਿਆਰ ਤਾਂ ਹੈ ਨਹੀਂ ਸੀ। ਉਹ ਭੰਗ ਘੋਟਣ ਵਾਲਾ ਕੁਤਕਾ (ਘੋਟਣਾ) ਲੈ ਕੇ ਹੀ ਜੰਗ ਵਿਚ ਜਾ ਵੜਿਆ ਅਤੇ ਹਯਾਤ ਖਾਨ ਸੂਰਮੇਂ ਦੇ ਸਿਰ ਵਿਚ ਘੋਟਣਾ ਮਾਰ ਕੇ ਉਸ ਨੂੰ ਪਾਰ ਬੁਲਾ ਦਿਤਾ। ਜਿਸ ਨੂੰ ਗੁਰੂ ਜੀ ਆਪਣੇ ਜੀਵਨ ਕਾਲ ਦੇ ਪ੍ਰਸੰਗ 'ਬਚਿੱਤਰ ਨਾਟਕ' ਵਿਚ ਇਉਂ ਲਿਖਦੇ ਹਨ :-

ਕ੍ਰਿਪਾਲ ਕੋਪੀਯੰ ਕੁਤਕੰ ਸੰਭਾਰੀ ॥
ਹਠੀ ਖਾਨਹਯਾਤ ਕੇ ਸੀਸ ਝਾਰੀ ॥
ਉਠੀ ਛਿੱਛਿ ਇੱਛੰ ਕਢਾ ਮੇਝ ਜੋਰੰ ॥
ਮਨੋ ਮਾਖਨੰ ਮਟੱਕੀ ਕਾਨ ਫੋਰੰ ॥
(ਅੰਗ ੬੦)

ਇਸ ਲਈ ਇਹੋ ਜਿਹੇ ਪੁਰਸ਼ਾਂ ਦੀ ਭੰਗ ਪੀਣੀ ਸਫਲ ਹੈ। ਜਿਹੜੇ ਲੋਕ ਪ੍ਰਮੇਸ਼ਰ ਤੋਂ ਬੇਖਬਰ ਪੱਥਰਾਂ ਦੀ ਪੂਜਾ ਕਰਦੇ ਹਨ, ਉਹਨਾਂ ਦੀ ਰੱਬ ਨਾਲ ਕੀ ਸਾਂਝ ਹੈ ਅਤੇ ਜੇ ਉਹ ਭੰਗ ਨਾ ਪੀਣ ਤਾਂ ਇਸਦਾ ਰੱਬ ਜੀ 'ਤੇ ਕੀ ਅਹਿਸਾਨ ਹੈ ?

[੧]ਮੰਡਪ ਤਹਾਂ ਏਕ ਜਬ ਲਹਿਯੋ ॥ [੨]ਧੰਨ੍ਯ ਧੰਨ੍ਯ ਪਤਿ ਤ੍ਰਿਯ ਸੋਂ ਕਹਿਯੋ ॥੧੭॥
[੩]ਜੋਗੀ ਨਿਰਖਿ ਸਖੀ ਭਜਿ[1] ਆਈ॥ [੪]ਦੌਰਿ ਨ੍ਰਿਪਤਿ ਚਰਨਨ ਲਪਟਾਈ॥ [੫]ਕਹ੍ਯੋ ਸੁ
ਜਬ ਖੋਲਤ ਦ੍ਰਿਗ ਭਯੋ ॥ [੬]ਤਬ ਹੀ ਰਾਜ ਭਸਮ ਹ੍ਵੈ ਗਯੋ ॥ ੧੮ ॥ [੭]ਤਬ ਰਾਨੀ ਯੌ
ਬਚਨ ਉਚਾਰੇ ॥ [੮]ਸੁਨਹੋ ਰਾਵ ਪ੍ਰਾਨ ਤੇਂ ਪ੍ਯਾਰੇ ॥ [੯]ਮੋਕੋ ਜਾਨ ਪ੍ਰਥਮ ਤਹੱ ਦੀਜੈ ॥
[੧੦]ਬਹੁਰੋਂ ਆਪੁ ਪਯਾਨੋ ਕੀਜੈ ॥ ੧੯ ॥ [੧੧]ਯੌ ਕਹਿਕੈ ਅਬਲਾ ਤਹੱ ਗਈ॥ [੧੨]ਤਾ ਸੋਂ
ਕੇਲ ਕਮਾਵਤ ਭਈ ॥ [੧੩]ਤਾ ਪਾਛੇ ਨ੍ਰਿਪ ਕੋ ਤਹ ਲ੍ਯਾਈ ॥ [੧੪]ਜੋਗੀ ਕੀ ਝਾਂਈ
ਦਿਖਰਾਈ॥ ੨੦ ॥ [੧੫]ਤਬ ਜੋਗੀ ਯੌ ਬਚਨ ਉਚਾਰੇ॥ [੧੩]ਬਹਤ ਜਾਨਵੀ ਅਬਿ ਲਗਿ
ਥਾਰੇ॥ [੧੭]ਤਾਂ ਕੋ, ਹਮ ਕੋ ਨੀਰ ਦਿਖਰਿਯੈ[2]॥ [੧੮]ਹਮ ਕੋ ਸੋਕ ਨਿਵਾਰਨ ਕਰਿਯੈ[3]॥੨੧॥
[੧੯]ਜਬ ਰਾਜੈ ਐਸੇ ਸੁਨਿ ਪਾਯੋ॥ [੨੦]ਭਰਿਗਾਗਰਿ ਗੰਗਾ ਜਲ ਲ੍ਯਾਯੋ॥ [੨੧]ਆਇ ਸੁ ਨੀਰ
ਬਿਲੋਕ੍ਯੋ ਜਬਹੀ ॥ [੨੨]ਐਸੇ ਬਚਨ ਉਚਾਰੇ ਤਬਹੀ ॥ ੨੨ ॥ [੨੩]ਨਿਜੁ ਤੂੰਬਾ ਤੇ ਦੂਧ
ਦਿਖਾਯੋ॥ [੨੪]ਗੰਗੋਦਕ ਤਹਿ ਕੋ ਠਹਰਾਯੋ॥ [੨੫]ਕਹ੍ਯੋ ਜਾਨਵੀ ਕੋ ਕਾ ਭਯੋ॥ [੨੬]ਤਬ ਪੈ ਥੋ
ਅਬ ਜਲ ਹ੍ਵੈ ਗਯੋ ॥ ੨੩ ॥ ਦੋਹਰਾ ॥ [੨੭]ਸਤਿਜੁਗ ਕੇ ਜੁਗ ਮੈ ਹਮੋ ਯਾ ਮੈ ਕਿਯੋ
ਨਿਵਾਸ ॥ [੨੮]ਅਬ ਬਰਤਤ ਜੁਗ ਕੌਨ ਸੋ, ਸੋ ਤੁਮ ਕਹਹੁ ਪ੍ਰਕਾਸ ॥੨੪॥ ਚੌਪਈ ॥
[੨੯]ਸਤਿਜੁਗ ਬੀਤੇ ਤ੍ਰੇਤਾ ਭਯੋ॥ [੩੦]ਤਾ ਪਾਛੇ ਦ੍ਵਾਪਰ ਬਰਤਯੋ॥ [੩੧]ਤਬ ਤੇ ਸੁਨੁ ਕਲਜੁਗ
ਅਬ ਆਯੋ॥ [੩੨]ਸੋ ਤੁਹਿ ਕਹ ਹਮ ਪ੍ਰਗਟ ਸੁਨਾਯੋ ॥੨੫॥ [੩੩]ਕਲਜੁਗ ਨਾਮ ਜਬੈ
ਸੁਨਿ ਲਯੋ ॥ [੩੪]ਹਾਹਾ ਸਬਦ ਉਚਾਰਤ ਭਯੋ ॥ [੩੫]ਤਿਹਿ ਮੁਹਿ ਬਾਤ ਲਗਨ[4] ਨਹਿ
ਦੀਜੈ ॥ [੩੬]ਬਹੁਰੋ ਮੂੰਦਿ ਦੁਆਰਨ ਲੀਜੈ ॥੨੬॥ ਰਾਨੀ ਬਾਚ ॥ [੩੭]ਮੈ ਸੇਵਾ ਤੁਮਰੀ
ਪ੍ਰਭੁ ਕਰਿਹੋਂ ॥ [੩੮]ਏਕ ਪਾਇ ਠਾਢੀ ਜਲ ਭਰਿਹੋਂ ॥ [੩੯]ਮੂੰਦਿਨ ਦ੍ਵਾਰਨ ਕੌ ਕਯੋ[5]
ਲੀਜੈ॥ [੪੦]ਹਮ ਪਰ ਨਾਥ ਅਨੁਗ੍ਰਹੁ ਕੀਜੈ ॥੨੭॥ [੪੧]ਪੁਨਿ ਰਾਜੈ ਯੌ ਬਚਨ ਉਚਾਰੋ॥
[੪੨]ਕ੍ਰਿਪਾ ਕਰਹੁ ਮੈ ਦਾਸ ਤਿਹਾਰੋ ॥ [੪੩]ਯਹ ਰਾਨੀ ਸੇਵਾ ਕਹੱ ਲੀਜੈ॥ [੪੪]ਮੋ ਪਰ ਨਾਥ
ਅਨੁਗ੍ਰਹ ਕੀਜੈ ॥੨੮॥ ਦੋਹਰਾ ॥ [੪੫]ਸੇਵਾ ਕਹੱ ਰਾਨੀ ਦਈ ਯੌ ਰਾਜੈ ਸੁਖ ਪਾਇ ॥
[੪੬]ਦ੍ਵਾਰਨ ਮੂੰਦਿਨ ਨਾ ਦਯੋ ਰਹ੍ਯੋ ਚਰਨ ਲਪਟਾਇ ॥ ੨੯ ॥ [੪੭]ਮੂੜ ਰਾਵ
ਪ੍ਰਫੁੱਲਿਤ ਭਯੋ ਸਕ੍ਯੋ ਨ ਛਲ ਕਛੁ ਪਾਇ ॥ [੪੮]ਸੇਵਾ ਕੋ ਰਾਨੀ ਦਈ ਤਾਹਿ
ਸਿੱਧ ਠਹਰਾਇ ॥ ੩੦ ॥ [੪੯]ਰਾਜ ਮਾਰਿ ਰਾਜਾ ਛਲ੍ਯੋ ਰਤਿ ਜੋਗੀ ਸੌ ਕੀਨ ॥
[੫੦]ਅਤਭੁਤ ਚਰਿਤ੍ਰ ਤ੍ਰਿਯਾਨ ਕੇ ਸਕਤ ਨ ਕੋਊ ਚੀਨ ॥੩੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਤਾਲੀਸਵੋਂ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੪੩॥੨੯੦੧॥ਅਫਜੂੰ॥

---

1. ਭੱਜਿ (ਅਧਕ ਲਾ ਕੇ ਪੜ੍ਹੋ), 2. ਦਿਖਰੀਐ, 3. ਕਰੀਐ, 4. ਲੱਗਨ (ਅਧਕ ਲਾ ਕੇ ਪੜ੍ਹੋ), 5. ਕਿਉਂ–ਬੋਲੋ ।

※ਇਹ ਹੈ ਅਦਭੁਤ ਚਰਿਤਰ ਉਹਨਾਂ ਕੁਕਰਮਣ ਇਸਤਰੀਆਂ ਦਾ ਜੋ ਆਪ, ਸਮਾਜ ਅਤੇ ਪਤੀ, ਜਿਸ ਨੂੰ ਪ੍ਰਮੇਸ਼ਰ ਕਿਹਾ ਜਾਂਦਾ ਹੈ ਉਸ ਨਾਲ ਧੋਖਾ ਤੇ ਦਿਖਾਵਾ ਕਰਨ ਵਾਲੀਆਂ ਹਨ । ਜਿਹਨਾਂ ਬਾਰੇ ਸ੍ਰੀ ਗੁਰੂ ਨਾਨਕ ਪਹਿਲੇ ਸਰੂਪ ਵਿਚ ਕਾਮ ਰੂਪ ਦੀ ਰਾਣੀ ਨੂਰਸ਼ਾਹ ਨੂੰ ਕਹਿੰਦੇ ਹਨ ਕਿ ਅੰਦਰੋਂ ਬੁਰਿਆਈ ਨੂੰ ਸਾਂਭਣ ਵਾਲੀਆਂ ਚਾਲਾਕ ਇਸਤਰੀਆਂ ਜਹਿਰ ਦੀ ਗੋਲੀ ਤੇ ਖੰਡ ਲਪੇਟਣ ਵਾਲੀਆਂ ਕੰਮ ਤਾਂ ਹੋਰ ਕਰਦੀਆਂ ਨੇ, ਪਰ ਗੱਲਾਂ ਨਾਲ ਆਪ ਨੂੰ ਮਿਸ਼ਰੀ ਵਾਂਗ ਮਿੱਠਾ ਦੱਸ ਕੇ ਧੋਖਾ ਕਰਦੀਆਂ ਹਨ । ਆਪਜੀ ਦਾ ਮਹਾਂਵਾਕ ਹੈ :-

ਗਲੀ ਅਸੀ ਚੰਗੀਆਂ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰ ਚਿਟਵੀਆਹ ॥
ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥

ਜਿਹੜੀਆਂ ਖਸਮਾਂ ਨੂੰ ਧੋਖਾ ਦੇ ਕੇ ਦੂਜਿਆਂ ਨਾਲ ਸੁੱਖ ਮਾਣਦੀਆਂ ਹਨ । ਉਹ ਦੂਜੇ ਭਾਇ ਹੋਣ ਕਰਕੇ ਦੁੱਖ ਪਾਉਂਦੀਆਂ ਹਨ ਤੇ ਨਿੱਤ ਹੀ ਜਮ ਕਾਲ ਦੇ ਵੱਸ ਪਈਆਂ ਰਹਿੰਦੀਆਂ ਹਨ, ਆਪ ਜੀ ਦਾ ਫੁਰਮਾਣ ਹੈ:- ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ ॥
(ਅੰਗ ੮੫, ਮਹਲਾ ੧)

ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ ॥
ਪਰ ਧਨ ਪਰ ਨਾਰਿ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ॥
(ਅੰਗ ੧੨੫੫, ਮਹਲਾ ੧)☛

੧ ਜਦੋਂ ਧਰਤੀ ਪੁੱਟੀ ਤਾਂ ਹੇਠਾਂ ਇਕ ਮੰਦਰ ਮੱਠ ਦੇਖਿਆ
੨ ਰਾਜੇ ਨੇ ਰਾਣੀ ਨੂੰ ਬੜਾ ਧੰਨਵਾਦ ਨਾਲ ਸਤਿਕਾਰਿਆ ॥੧੭॥
੩ ਜੋਗੀ ਨੂੰ ਵੇਖ ਕੇ ਸਖੀਆਂ ਦੌੜ ਕੇ ਆਈਆਂ।
੪ ਅਤੇ ਰਾਜੇ ਦੇ ਪੈਰਾਂ ਤੇ ਡਿੱਗ ਗਈਆਂ ਅਤੇ ਕਿਹਾ( ਕਿ ਤੁਸੀਂ ਅਜੇ ਉਸ ਜੋਗੀ ਦੇ ਸਾਹਮਣੇ ਨਾ ਜਾਉ)।
੫ (ਰਾਜ ਦਾ ਸੜਿਆ ਕਰੰਗ ਵਿਖਾ ਕੇ) ਕਿਹਾ ਕਿ ਜਦੋਂ ਰਿਸੀ ਨੇ ਨੇਤਰ ਖੋਲੇ।
੬ ਤਾਂ ਇਸ ਰਾਜ ਤੇ ਨਿਗਾਹ ਜਾ ਪਈ ਜੋ ਸੜ ਕੇ ਸਵਾਹ ਹੋ ਗਿਆ ॥੧੮॥
੭ ਫਿਰ ਰਾਣੀ ਨੇ ਇਉਂ ਕਹਿਣ ਲੱਗੀ।
੮ ਐ ਮੇਰੇ ਪ੍ਰਾਨਾਂ ਤੋਂ ਪਿਆਰੇ ਰਾਜਾ ਜੀ ਸੁਣੋ ਮੇਰੀ ਗੱਲ
੯ ਪਹਿਲਾਂ ਤੁਸੀਂ ਮੈਨੂੰ ਉਸ ਦੇ ਸਾਹਮਣੇ ਜਾਣ ਦਿਉ।
੧੦ ਫਿਰ ਤੁਸੀਂ ਆਪ ਜਾਣਾ ਅਜੇ ਕਮਰੇ ਵਿਚ ਬੈਠੋ ॥੧੯॥
੧੧ ਰਾਜੇ ਨੂੰ ਕਿਸੇ ਪਾਸੇ ਤੇ ਬੈਠਾਕੇ ਆਪ ਉਸ ਦੇ ਪਾਸ ਚਲੀ ਗਈ।
੧੨ ਉਸ ਦੇ ਨਾਲ ਜਾ ਕੇ ਭੋਗ ਬਿਲਾਸ ਕੀਤਾ।
੧੩ ਉਸ ਤੋਂ ਬਾਅਦ ਰਾਜੇ ਨੂੰ ਨਾਲ ਲੈ ਗਈ।
੧੪ ਜੋਗੀ ਦਾ ਪ੍ਰਛਾਵਾਂ ਦਿਖਾਇਆ ॥੨੦॥
੧੫ ਫਿਰ ਜੋਗੀ ਨੇ ਕਿਹਾ ਇਸ ਪ੍ਰਕਾਰ।
੧੬ ਕਿ ਕੀ ਹੁਣ ਤੱਕ ਤੁਹਾਡੇ ਪਾਸ ਗੰਗਾ ਵਗਦੀ ਹੈ ?
੧੭ ਮੈਨੂੰ ਉਸ ਦਾ ਪਾਣੀ ਲਿਆ ਕੇ ਵਿਖਾ ਦਿਓ।
੧੮ ਮੇਰਾ ਇਹ ਭਰਮ ਦੂਰ ਕਰ ਦਿਓ ॥੨੧॥
੧੯ ਜਦੋਂ ਰਾਜੇ ਨੇ ਇਹ ਗੱਲ ਸੁਣ ਲਈ।
੨੦ ਤਾਂ ਗੰਗਾ ਦੇ ਪਾਣੀ ਦੀ ਗਾਗਰ ਭਰਕੇ ਮੰਗਵਾ ਲਈ।
੨੧ (ਜੋਗੀ ਨੇ) ਜਦੋਂ ਗੰਗਾ ਦਾ ਪਾਣੀ ਆਇਆ ਵੇਖਿਆ।
੨੨ ਤਦ ਉਸ ਨੇ ਇਸ ਤਰ੍ਹਾਂ ਗੱਲ ਕਹੀ ਅਤੇ ॥੨੨॥
੨੩ ਆਪ ਤੂੰਬੇ ਵਿਚ ਦੁੱਧ ਦਿਖਾ ਦਿੱਤਾ ਜੋ ਉਸ ਕੋਲ ਪਹਿਲਾਂ ਸੀ।
੨੪ ਤੇ ਉਸ ਨੂੰ ਗੰਗਾ ਦਾ ਪਾਣੀ ਦੱਸਿਆ।
੨੫ (ਜੋਗੀ ਅਚਰਜ ਜਿਹਾ ਹੋ ਕੇ ਕਹਿਣ ਲੱਗਾ) ਗੰਗਾ ਨੂੰ ਕੀ ਹੋ ਗਿਆ ਹੈ ?
੨੬ ਜਦੋਂ ਮੈਂ ਚਿਪੀ ਵਿਚ ਪਾਇਆ ਸੀ ਉਦੋਂ ਇਹ ਦੁੱਧ ਸੀ ਹੁਣ ਪਾਣੀ ਹੋ ਗਿਆ ਹੈ (ਹੈਰਾਨੀ ਨਾਲ) ॥੨੩॥
੨੭ ਦੋਹਰਾ॥ ਸਤਿਯੁਗ ਦੇ ਸਮੇਂ ਮੈਂ ਇਸ ਮੱਠ ਵਿਚ ਆ ਕੇ ਬੈਠਾ ਸੀ।
੨੮ ਹੁਣ ਕਿਹੜਾ ਜੁਗ ਵਰਤ ਰਿਹਾ ਹੈ ? ਮੈਨੂੰ ਇਸ ਦੀ ਰੋਸ਼ਨੀ ਪਾ ਕੇ ਦੱਸੋ ॥੨੪॥
੨੯ ਚੌ: ॥ ਤਾਂ ਰਾਜੇ ਨੇ ਦੱਸਿਆ ਕਿ ਸਤਿਯੁਗ ਦੇ ਪਿਛੋਂ ਤ੍ਰੇਤਾ ਆਇਆ ਸੀ।
੩੦ ਉਸ ਦੇ ਪਿਛੋਂ ਦੁਆਪਰ ਵਰਤਿਆ।
੩੧ ਐ ਮੁਨੀ ਉਸ ਤੋਂ ਪਿਛੋਂ ਹੁਣ ਕਲਿਯੁਗ ਆ ਗਿਆ ਹੈ
੩੨ ਜੋ ਅਸੀਂ ਤੈਨੂੰ ਠੀਕ ਦੱਸ ਦਿੱਤਾ ਹੈ ॥੨੫॥
੩੩ ਜਦੋਂ ਜੋਗੀ ਨੇ ਕਲਿਯੁਗ ਦਾ ਨਾਮ ਸੁਣਿਆ।
੩੪ ਘਬਰਾਹਟ ਨਾਲ ਉਸ ਨੇ ਗੱਲ ਕੀਤੀ।
੩੫ ਤੇ ਕਿਹਾ ਕਿ ਕਲਿਯੁਗ ਦੀ ਗੱਲ ਮੇਰੇ ਨਾਲ ਨਾ ਲੱਗਣ ਦਿਓ, ਮੈਂ ਕਲਿਯੁਗ ਨੂੰ ਵੇਖਣਾ ਨਹੀਂ ਚਾਹੁੰਦਾ।
੩੬ ਇਸ ਲਈ ਮੇਰੇ ਮੱਠ ਦਾ ਦਰਵਾਜ਼ਾ ਬੰਦ ਕਰ ਦਿਓ ॥੨੬॥
੩੭ ਰਾਣੀ ਬੋਲੀ ਕਿ ਐ ਪ੍ਰਭੂ ਮੈ ਤੇਰੀ ਸੇਵਾ ਕਰਾਂਗੀ।
੩੮ ਇਕ ਪੈਰ ਭਾਰ ਖੜ੍ਹੀ ਹੋ ਕੇ ਤੇਰਾ ਪਾਣੀ ਭਰਾਂਗੀ।
੩੯ ਦਰਵਾਜ਼ਾ ਬੰਦ ਕਿਉਂ ਕਰਨਾ ਹੈ (ਸ਼ਰਧਾ ਭਰੇ ਮਨ ਨਾਲ ਕਹਿੰਦੀ ਹੈ)।
੪੦ ਐ ਨਾਥ ਜੀ ਸਾਡੇ ਉਪਰ ਕਿਰਪਾ ਕਰਕੇ ਦਰਵਾਜ਼ਾ ਖੁੱਲ੍ਹਾ ਹੀ ਰਹਿਣ ਦਿਓ ॥੨੭॥
੪੧ ਫਿਰ ਰਾਜੇ ਨੇ ਵੀ ਇਉਂ ਕਹਿ ਦਿੱਤਾ (ਰਾਣੀ ਦੇ ਮਗਰ ਹੀ)।
੪੨ ਕਿ ਨਾਥ ਜੀ ਤੁਸੀਂ ਸਾਡੇ ਉਤੇ ਕ੍ਰਿਪਾ ਕਰੋ ਮੈਂ ਤੁਹਡਾ ਦਾਸ ਹਾਂ।
੪੩ ਇਹ ਰਾਣੀ ਤੁਹਾਡੀ ਸੇਵਾ ਕਰੇਗੀ।
੪੪ ਤੁਸੀਂ ਨਾਥ ਜੀ ਮੇਰੇ ਉਪਰ ਕ੍ਰਿਪਾ ਕਰ ਦਿਓ ॥੨੮॥
੪੫ ਦੋਹਰਾ ॥ ਸੇਵਾ ਕਰਨ ਲਈ ਰਾਣੀ ਉਸ ਦੇ ਹਵਾਲੇ ਕਰ ਦਿੱਤੀ ਇਸ ਤਰ੍ਹਾਂ ਰਾਜੇ ਨੇ ਬੜੀ ਖੁਸ਼ੀ ਦੇ ਨਾਲ।
੪੬ ਦਰਵਾਜ਼ਾ ਬੰਦ ਨਾ ਕਰਨ ਦਿੱਤਾ ਸਗੋਂ ਪੈਰਾਂ ਨਾਲ ਚਿੰਬੜ ਗਿਆ ॥੨੯॥
੪੭ ਆਪਣੇ ਵੱਲੋਂ ਰਾਜਾ ਬੜਾ ਖੁਸ਼ ਸੀ ਪਰ ਉਸ ਦੇ ਅੰਦਰ ਦਾ ਕਪਟ ਨਾ ਜਾਣ ਸਕਿਆ।
੪੮ ਸੇਵਾ ਕਰਨ ਲਈ ਰਾਣੀ ਦੇ ਦਿੱਤੀ ਉਸ ਨੂੰ ਸਿੱਧ ਜਾਣ ਕੇ ॥੩੦॥
੪੯ ਰਾਜ ਨੂੰ ਮਾਰਕੇ ਰਾਜੇ ਨੂੰ ਛਲ ਲਿਆ, ਜੋਗੀ ਨਾਲ ਮੌਜਾਂ ਕਰਦੀ ਰਹੀ।
੫੦ ਇਸ ਲਈ ਲੇਖਕ ਕਹਿੰਦਾ ਹੈ ਕਿ ਇਹੋ ਜਿਹੀਆਂ ਇਸ ਤਰੀਆਂ ਦੇ ਇਹਨਾਂ ਅਦਭੁਤ ਚਰਿਤਰਾਂ ਨੂੰ ਕੋਈ ਨਹੀਂ ਜਾਣ ਸਕਿਆ ॥੩੧॥੧॥

ਚਲਿੱਤਰਾਂ ਦਾ ਪ੍ਰਸੰਗ, ਤਿਰੀਆ (ਇਸਤਰੀ) ਚਲਿੱਤਰ, ਮੰਤਰੀ ਅਤੇ ਰਾਜਾ ਵਰਤਾਲਾਪ, ਇਕ ਸੌ ੪੩ਵੀਂ ਕਥਾ ਸਮਾਪਤ ਹੈ ॥੧੪੩॥੨੯੦੧॥ਚਲਦਾ॥

---

ਇਸਤਰੀ ਪੁਰਖ ਕਾਮਿ ਵਿਆਪੇ ਜੀਉ ॥
ਰਾਮ ਨਾਮ ਕੀ ਬਿਧਿ ਨਹੀ ਜਾਣੀ ॥
(ਅੰਗ ੨੪੫ ੪੬, ਮਹਲਾ ੩)

ਦਸਵੇਂ ਗੁਰੂ ਨਾਨਕ ਇਹਨਾਂ ਪ੍ਰਵਚਨਾਂ ਦਾ ਸਾਕਾਰ ਰੂਪ ਦਿਖਾ ਰਹੇ ਹਨ ਕਿ ਇਸਤਰੀਆਂ ਅਤੇ ਪੁਰਸ਼ ਰਾਮ ਨਾਮ ਦੀ ਬਿਧਿ ਭੁਲਾ ਕੇ ਕਿਵੇਂ ਕਾਮ ਦੇ ਵੱਸ ਪੈ ਕੇ ਜੀਵਨ ਤਬਾਹ ਕਰ ਰਹੇ ਹਨ, ਕਿਵੇਂ ਇਹ ਹਲਾਹੱਲ ਛੱਕ ਰਹੇ ਹਨ, ਕਿਵੇਂ ਦੁੱਖਾਂ ਨੂੰ ਸੱਦਾ ਦੇ ਕੇ ਜੀਵਨ ਤਬਾਹ ਕਰ ਰਹੇ ਹਨ ਕਿਵੇਂ ਜਮਾਂ ਦੇ ਅਤੇ ਕਾਲ ਦੇ ਵੱਸ ਪੈ ਕੇ ਇਸ ਹੁਸਨ ਦੀ ਮਿਲੀ ਦਾਤ ਦੀ ਮਿੱਟੀ ਪਲੀਤ ਕਰ ਰਹੇ ਹਨ ? ਇਹੋ ਉਦਾਹਰਨਾਂ ਸਾਡੇ ਤੇ ਢੁਕਦੀਆਂ ਹਨ। ਜਦ ਕਿ ਅਸੀਂ ਵੀ ਬੜੇ ਸੁੰਦਰ ਚਿਹਰੇ ਲੈ ਕੇ ਸੋਹਣੇ ਸਿੱਖੀ ਦੇ ਸਰੂਪ ਵਿਚ ਗੁਰੂ ਮਹਾਰਾਜ ਦੇ ਅੱਗੇ ਦੋਨੋਂ ਹੱਥ ਜੋੜ ਕੇ ਨੇਤਰ ਮੁੰਦ ਕੇ ਸਿੱਧ ਫੌਜੀ ਨੁਹਾਰ ਵਿਚ 15-20 ਮਿੰਟ ਖੜੇ ਹੋ ਕੇ ਗੁਰੂ ਦੇ ਚਰਨਾਂ ਵਿਚ ਨਮਸਕਾਰ ਕਰਦੇ ਹਾਂ ਤਾਂ ਜਾਪਦੇ ਹਾਂ ਕਿ ਹੇਮ ਕੁੰਡ ਦੇ ਵਸਨੀਕ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਦੇ ਸੱਚੇ ਸਪੁੱਤਰ ਤੇ ਵਾਕਿਆ ਹੀ ਮਾਤਾ ਸਾਹਿਬ ਦੇਵਾਂ ਦੇ ਲਾਲ ਹਾਂ। ਪਰ ਜਦੋਂ ਸਾਡੇ ਕਰਤੱਬ ਸਾਹਮਣੇ ਅਉਂਦੇ ਨੇ ਤਾਂ ਰਾਜਮਤੀ ਰਾਣੀ ਅਤੇ ਕ੍ਰਿਪਾ ਨਾਥ ਜੋਗੀ ਦੇ ਵੀ ਸਿਰ ਤੇ ਹੱਥ ਫੇਰ ਜਾਂਦੇ ਹਾਂ, ਅਤੇ ਬੁਧਰ ਸਿੰਘ ਰਾਜ ਦੇ ਦੰਡ ਦੇ ਸਮੂਹਕ ਭਾਗੀ ਹੋ ਨਿਬੜਦੇ ਹਾਂ ਜਿਸ ਲਈ ਗੁਰਬਾਣੀ ਸਾਨੂੰ ਤਾੜਨਾ ਕਰਦੀ ਹੈ :-

ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ ॥
ਇਸ ਕਾ ਰੰਗੁ ਦਿਨ ਥੋੜਿਆ ਛੋਡਾ ਇਸਦਾ ਮੁਲੁ ॥
ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ ॥
ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ ॥
(ਅੰਗ ੯੫, ਮਹਲਾ ੩)

ਚੌਪਈ ॥ [੧]ਬੀਕਾਨੇਰ* ਰਾਵ ਇਕ ਭਾਰੋ ॥ [੨]ਤੀਨਿ ਭਵਨ ਭੀਤਰ ਉਜਿਯਾਰੋ ॥ [੩]ਵਤੀ ਸਿੰਗਾਰ ਰਾਵ ਕੀ ਰਾਨੀ ॥ [੪]ਸੁੰਦਰਿ ਭਵਨ ਚੌਦਹੂੰ ਜਾਨੀ ॥੧॥ ਅੜਿਲ ॥ [੫]ਤਹਾਂ ਰਾਇ ਮਹਤਾਬ ਸੁਦਾਗਰ ਆਇਯੋ ॥ [੬]ਲਖਿ ਰਾਨੀ ਕੋ ਰੂਪ ਹਿਯੋ ਲਲਚਾਇਯੋ ॥ [੭]ਭੇਜਿ ਸਹਚਰੀ ਤਿਹ ਗ੍ਰਿਹ ਲਯੋ ਬੁਲਾਇਕੈ ॥ [੮]ਹੋ ਮਨ ਮਾਨਤ ਰਤਿ ਕਰੀ ਅਧਿਕ ਸੁਖ ਪਾਇਕੈ ॥੨॥ ਚੌਪਈ ॥ [੯]ਨਿਤਿਪ੍ਰਤਿ ਰਾਨੀ ਤਾਹਿ ਬੁਲਾਵੈ ॥ [੧੦]ਭਾਂਤਿ ਭਾਂਤਿ ਸੋ ਭੋਗ ਕਮਾਵੈ ॥ [੧੧]ਜਾਨਤ ਰੈਨਿ ਅੰਤ ਜਬ ਆਈ ॥ [੧੨]ਤਾਂਹਿ ਦੇਤ ਨਿਜੁ ਧਾਮ ਪਠਾਈ ॥੩॥ ਅੜਿਲ ॥ [੧੩]ਚੁਨਿ ਚੁਨਿ ਭਲੀ ਮਤਾਹ ਸੁਦਾਗਰ ਲਯਾਵਈ ॥ [੧੪]ਰਾਨੀ ਤਾਕੌ ਪਾਇ ਘਨੋ ਸੁਖ ਪਾਵਈ ॥ [੧੫]ਅਤਿ ਧਨ ਛੋਰਿ ਭੰਡਾਰ ਦੇਤ ਤਿਹੱ ਨਿਤਯਪ੍ਰਤਿ ॥ [੧੬]ਹੋ ਬਸ ਯੋ ਰਹਤ ਅਬਲਾ ਕੇ ਪ੍ਰੀਤਮ ਨਿੱਤਯ ਚਿਤ ॥੪॥ ਚੌਪਈ ॥ [੧੭]ਮੂਰਖ ਰਾਵ ਜਬੈ ਸੁਨਿ ਪਾਈ ॥ [੧੮]ਭਾਂਤਿ ਭਾਂਤਿ ਰਾਨੀ ਡਰਪਾਈ॥ [੧੯]ਯਾ ਤ੍ਰਿਯ ਕੋ ਅਬ ਹੀ ਹਨਿ ਦੈਹੌਂ ॥ [੨੦]ਖੋਦਿ ਭੂਮਿ ਕੇ ਬਿਖੈ ਗਡੈਹੌਂ ॥੫॥ [੨੧]ਜਬ ਰਾਨੀ ਐਸੇ ਸੁਨਿ ਪਾਯੋ ॥ [੨੨]ਤੌਨ ਜਾਰ ਕੋ ਬੋਲਿ ਪਠਾਯੋ ॥ [੨੩]ਤਾ ਕੋ ਕਹਯੋ ਸੰਗ ਮੁਹਿ ਲੀਜੈ ॥ [੨੪]ਅਪਨੇ ਦੇਸ ਪਯਾਨੋ ਕੀਜੈ ॥੬॥ [੨੫]ਮੰਦਿਰ ਏਕ ਉਜਾਰਿ ਬਨਾਯੋ ॥ [੨੬]ਦੋ ਦ੍ਵਾਰਨ ਤਾ ਮੈ ਰਖਵਾਯੋ ॥ [੨੭]ਹਮ ਖੋਜਤ ਇਹ ਮਗ ਜੌ ਐਹੈਂ॥ [੨੮]ਦੂਜੇ ਦ੍ਵਾਰ ਨਿਕਸਿ ਹਮ ਜੈਹੈਂ ॥ ੭ ॥ ਅੜਿਲ ॥ [੨੯]ਏਕ ਸਾਂਢਨੀ ਨ੍ਰਿਪ ਕੀ ਲਈ ਮੰਗਾਇਕੈ ॥ [੩੦]ਤਾ ਪਰ ਭਏ ਸ੍ਵਾਰ ਦੋਊ ਸੁਖ ਪਾਇਕੈ ॥ [੩੧]ਤੌਨ ਮਹਲ ਕੇ ਭੀਤਰ ਪਹੁਚੇ ਆਇ ਕਰਿ॥ [੩੨]ਹੋ ਭਾਂਤਿ ਭਾਂਤਿ ਕੇ ਕੇਲ ਕਰੇ ਸੁਖ ਪਾਇ ਕਰਿ ॥੮॥ [੩੩]ਸੁਨਿ ਰਾਜਾ ਤ੍ਰਿਯ ਭਜੀ[1] ਚੜਯੋ ਰਿਸਿ ਖਾਇਕੈ ॥ [੩੪]ਸਾਥੀ ਲੀਨੋ ਸੰਗ ਨ ਕੋਊ ਬੁਲਾਇਕੈ ॥ [੩੫]ਲੈ ਪਾਇਨ ਕੇ ਖੋਜ ਪਹੂਚਯੋ ਆਇ ਕਰਿ ॥ [੩੬]ਹੋ ਵਾ ਮੰਦਿਰ ਕੇ ਮਾਂਝ ਧਸਯੋ ਕੁਰਰਾਇ ਕਰਿ ॥੯॥ ਦੋਹਰਾ ॥ [੩੭]ਥਕਿ ਸਾਂਢਿਨ ਤਿਨ ਕੀ ਗਈ ਤਹਾਂ ਜੁ ਪਹੁਚੇ ਜਾਇ ॥ [੩੮]ਅਥਕ[2] ਊਂਟਨੀ ਰਾਵ ਚੜਿ ਤਹਾਂ ਪਹੂੰਚਯੋ ਆਇ ॥੧੦॥ [੩੯]ਉਤਰਿ ਸਾਂਢਿ ਤੇ ਰਾਵ ਤਬ ਤਹਾਂ ਚੜਯੋ ਰਿਸਿ ਖਾਇ ॥ [੪੦]ਇਨ ਦੂਹੂੰਅਨ ਗਹਿ ਜਮ ਸਦਨ ਦੈਹੌਂ ਅਬੈ ਪਠਾਇ ॥੧੧॥ ਚੌਪਈ ॥ [੪੧]ਇਹ ਮਾਰਗ ਜਬ ਨ੍ਰਿਪ ਚੜਿ ਗਏ॥ [੪੨]ਦੁਤਿਯ ਮਾਰਗੁ ਉਤਰਤ ਤੇ ਭਏ॥ [੪੩]ਅਥਕ[2] ਸਾਂਢਨੀ ਪਰ ਚੜਿ ਬੈਠੇ ॥ [੪੪]ਰਾਨੀ ਸਹਿਤ ਸੁ ਜਾਰ ਇਕੈਠੇ ॥੧੨॥ ਅੜਿਲ ॥ [੪੫]ਅਥਕ[2] ਸਾਂਢਿ ਚੜਿ ਬੈਠੇ ਦਈ ਧਵਾਇਕੈ ॥ [੪੬]ਪਵਨ ਬ੍ਰੇਗਿ ਜਯੋਂ ਚਲੀ ਮਿਲੈ ਕੋ ਜਾਇਕੈ॥ [੪੭]ਉਤਰਿ ਰਾਵ ਕਾ ਦੇਖੈ ਦਿਸਟਿ ਪਸਾਰਿਕੈ॥ [੪੮]ਹੋ ਉਤਿਮ ਸਾਂਢਿਨ ਹਰੀ

---

1. ਭੱਜੀ, 2. ਅਥੱਕ – ਅਧਕ ਲਾ ਕੇ ਪੜ੍ਹੋ ।

*ਬੀਕਾਨੇਰ - ਇਕ ਬੀਕਾ ਨਾਮ ਦਾ ਬੜਾ ਪ੍ਰਤਾਪੀ ਰਾਜਪੂਤ ਹੋਇਆ ਹੈ ਜਿਸ ਨੇ ਸੰਮਤ ੧੫੪੫ ਵਿਚ ਬੀਕਾਨੇਰ ਨਗਰ ਵਸਾਇਆ ਸੀ ।

੧ ਬੀਕਾਨੇਰ ਨਗਰ ਵਿਚ ਇਕ ਬੜਾ ਪ੍ਰਤਾਪੀ ਰਾਜਾ ਸੀ।

੨ ਜਿਹੜਾ ਤਿੰਨਾਂ ਲੋਕਾਂ ਵਿਚ ਰੋਸ਼ਨ ਸੀ।

੩ ਸ਼ਿੰਗਾਰਵਤੀ ਉਸ ਦੀ ਰਾਣੀ ਦਾ ਨਾਮ ਸੀ।

੪ ਜੋ ਚੌਦਾਂ ਭਵਨਾਂ ਵਿਚ ਸੁੰਦਰ ਸਮਝੀ ਜਾਂਦੀ ਸੀ ॥੧॥

੫ ਅੜਿੱਲ ॥ ਉੱਥੇ ਇਕ ਮਹਿਤਾਬ ਰਾਇ ਸੌਦਾਗਰ ਆ ਗਿਆ।

੬ ਜੋ ਰਾਣੀ ਦਾ ਰੂਪ ਵੇਖ ਕੇ ਦਿਲ ਕਰਕੇ ਲਾਲਚ ਵਿਚ ਆ ਗਿਆ।

੭ ਰਾਣੀ ਨੇ ਉਸ ਨੂੰ ਇਕ ਸੇਵਕਾ ਭੇਜ ਕੇ ਬੁਲਾ ਲਿਆ ਆਪਣੇ ਘਰੇ।

੮ ਬੜੀ ਖੁਸ਼ੀ ਦੇ ਨਾਲ ਉਸ ਨਾਲ ਮਨਮਾਨੀ ਕੀਤੀ ॥੨॥

੯ ਚੌਪਈ ॥ ਹਰ ਰੋਜ ਰਾਣੀ ਉਸ ਨੂੰ ਬੁਲਾ ਲਏ।

੧੦ ਤਰ੍ਹਾਂ ਤਰ੍ਹਾਂ ਉਸ ਨਾਲ ਭੋਗ ਬਿਲਾਸ ਕਰੇ।

੧੧ ਜਦੋਂ ਵੇਖੇ ਕਿ ਰਾਤ ਦਾ ਅੰਤਲਾ ਸਮਾਂ ਆ ਗਿਆ ਹੈ। ਭਾਵ ਕਿ ਦਿਨ ਚੜ੍ਹਨ ਵਾਲਾ ਹੈ।

੧੨ ਉਸ ਵੇਲੇ ਉਸ ਨੂੰ ਉਸ ਦੇ ਟਿਕਾਣੇ ਤੇ ਭੇਜ ਦੇਵੇ ॥੩॥

੧੩ ਅੜਿੱਲ ॥ ਸੌਦਾਗਰ ਟੋਲ ਟੋਲ ਕੇ ਸੁੰਦਰ ਮੇਵੇ ਪਦਾਰਥ ਲਿਆਵੇ।

੧੪ ਰਾਣੀ ਉਹਨਾਂ ਵਸਤਾਂ ਨੂੰ ਪਾ ਕੇ ਬੜੀ ਸੁਖੀ ਤੇ ਖੁਸ਼ੀ ਹੁੰਦੀ।

੧੫ ਘਰੋਂ ਕੱਢਕੇ ਖੁੱਲ੍ਹਾ ਧਨ ਉਸ ਨੂੰ ਦੇ ਦਿੰਦੀ ਹਰ ਰੋਜ

੧੬ ਉਹ ਪ੍ਰੇਮੀ ਉਸ ਇਸਤਰੀ ਦੇ ਹਮੇਸ਼ਾਂ ਚਿਤ 'ਚ ਵਸਦਾ ਰਹਿੰਦਾ ॥੪॥

੧੭ ਚੌ:॥ ਜਦੋਂ ਉਸ ਮੂਰਖ ਰਾਜੇ ਨੇ ਇਹ ਗੱਲ ਸੁਣ ਲਈ

੧੮ ਤਾਂ ਰਾਣੀ ਹਰ ਪਾਸਿਓਂ ਡਰ ਗਈ।

੧੯ ਰਾਜੇ ਨੇ ਦਿਲ ਵਿਚ ਕਿਹਾ ਕਿ ਇਸਤਰੀ ਨੂੰ ਹੁਣੇ ਮਾਰ ਦਿੰਦਾ ਹਾਂ।

੨੦ ਅਤੇ ਟੋਆ ਪੁੱਟ ਕੇ ਉਸ ਵਿਚ ਦਬਾ ਦਿਆਂਗਾ ॥੫॥

੨੧ ਜਦੋਂ ਰਾਣੀ ਨੇ ਇਸ ਤਰ੍ਹਾਂ ਦੀ ਗੱਲ ਸੁਣ ਲਈ।

੨੨ ਤਾਂ ਰਾਣੀ ਨੇ ਉਸ ਯਾਰ ਨੂੰ ਬੁਲਾ ਲਿਆ।

੨੩ ਉਸ ਨੂੰ ਕਿਹਾ ਕੇ ਮੈਨੂੰ ਨਾਲ ਲੈ ਕੇ।

੨੪ ਆਪਣੇ ਦੇਸ਼ ਨੂੰ ਤੁਰ ਚੱਲ ॥੬॥

੨੫ ਇਕ ਉਜਾੜ ਵਿਚ ਮੰਦਰ ਬਣਿਆ ਹੋਇਆ ਸੀ।

੨੬ ਜਿਸ ਦੇ ਵਿਚ ਦੋ ਦਰਵਾਜੇ ਰਖੇ ਹੋਏ ਸਨ। (ਅਸੀਂ ਉੱਥੇ ਚੱਲ ਕੇ ਅਟਕ ਜਾਂਵਾਂਗੇ ਦਮ ਮਾਰਾਂਗੇ)।

੨੭ ਜੇਕਰ ਰਾਜਾ ਸਾਡੀ ਭਾਲ ਵਿਚ ਸਾਡੇ ਪਿਛੇ ਆ ਗਿਆ

੨੮ ਤਾਂ ਅਸੀਂ ਦੂਜੇ ਦਰਵਾਜੇ ਨਿਕਲ ਜਾਵਾਂਗੇ ॥੭॥

੨੯ ਅੜਿੱਲ ॥ ਇਕ ਰਾਜੇ ਦੀ ਊਠਣੀ (ਬੋਤੀ) ਮੰਗਵਾ ਲਈ

੩੦ ਦੋਵੇਂ ਜਣੇ ਉਸ ਪਰ ਸਵਾਰ ਹੋ ਗਏ ਸੁੱਖ ਪਾ ਕੇ।

੩੧ ਉਸੇ ਦੋ ਦਰਵਾਜਿਆਂ ਵਾਲੇ ਮਹਿਲ ਵਿਚ ਆ ਪਹੁੰਚੇ।

੩੨ ਉੱਥੇ ਆਕੇ ਤਰ੍ਹਾਂ ਤਰ੍ਹਾਂ ਦੇ ਚੋਹਲ ਕੀਤੇ ਬੜੀ ਪ੍ਰਸੰਨਤਾ ਨਾਲ ॥੮॥

੩੩ ਜਦੋਂ ਰਾਜੇ ਨੇ ਸੁਣਿਆ ਕਿ ਰਾਣੀ ਭੱਜ ਗਈ ਹੈ ਤਾਂ ਜੋਸ਼ ਵਿਚ ਆ ਕੇ ਉਸ ਨੇ ਵੀ ਪਿਛੇ ਚੜ੍ਹਾਈ ਕਰ ਦਿੱਤੀ

੩੪ ਛੇਤੀ ਵਿਚ ਕੋਈ ਸਾਥੀ ਵੀ ਨਾਲ ਨਾ ਲਿਆ ਬੁਲਾ ਕੇ

੩੫ ਪੈੜਾਂ ਵੇਖ ਕੇ ਉੱਥੇ ਹੀ ਜਾ ਕੇ ਪੁੱਜ ਗਿਆ।

੩੬ ਕੁਝ ਬੋਲਦਾ, ਰੌਲਾ ਰੱਪਾ ਪਾਉਂਦਾ ਹੋਇਆ ਉਸੇ ਮਹਿਲ ਵਿਚ ਚਲਾ ਗਿਆ ॥੯॥

੩੭ ਦੋਹਰਾ ॥ ਉਥੋਂ ਤੱਕ ਕਾਹਲੀ ਵਿਚ ਦੌੜਦੀ ਆਉਣ ਕਰਕੇ ਰਾਣੀ ਵਾਲੀ ਊਠਣੀ ਥੱਕ ਗਈ (ਜਿਸ ਲਈ ਉਸ ਨੂੰ ਤੇ ਆਪ ਨੂੰ ਦਮ ਦੇਣ ਲਈ ਉਸ ਮਹਿਲ ਵਿਚ ਅਟਕੇ ਸਨ।)

੩੮ ਪਰ ਰਾਜਾ, ਚੰਗੀ ਬੋਤੀ ਉੱਤੇ ਸਵਾਰ ਹੋ ਕੇ ਉਥੇ ਆ ਗਿਆ ਜੋ ਥੱਕੀ ਨਹੀਂ ਸੀ ॥੧੦॥

੩੯ ਰਾਜਾ ਆਪਣੀ ਊਠਣੀ ਨੂੰ ਬਾਹਰ ਛੱਡ ਕੇ ਆਪ ਗੁੱਸੇ ਵਿਚ ਆਇਆ ਹੋਇਆ ਅੰਦਰ ਚਲਾ ਗਿਆ।

੪੦ ਦਿਲ ਵਿਚ ਇਹੋ ਗਿਣਤੀਆਂ ਮਿਣਤੀਆਂ ਕਰਦਾ ਸੀ। ਕਿ ਇਹਨਾਂ ਦੋਹਾਂ ਨੂੰ ਹੁਣੇ ਮਾਰਕੇ ਜਮ ਲੋਕ ਵਿਚ ਭੇਜ ਦਿਆਂਗਾ ॥੧੧॥

੪੧ ਚੌਪਈ ॥ ਜਦੋਂ ਇਕ ਦਰਵਾਜੇ ਤੋਂ ਰਾਜਾ ਰਲਾ ਗਿਆ

੪੨ ਉਹ ਦੂਸਰੇ ਦਰਵਾਜੇ ਨੂੰ ਉੱਤਰ ਗਏ।

੪੩ ਜਿਹੜੀ ਰਾਜੇ ਦੀ ਊਠਣੀ ਥੱਕੀ ਨਹੀਂ ਸੀ ਉਸ ਪਰ ਚੜ੍ਹ ਗਏ।

੪੪ ਰਾਣੀ ਸਮੇਤ ਉਸ ਦਾ ਯਾਰ ਦੋਵੇਂ ਹੀ ਇਕੱਠੇ ਦੋਵੇਂ ਊਠਨੀਆਂ ਲੈ ਕੇ ਤੁਰ ਗਏ ॥੧੨॥

੪੫ ਅੜਿੱਲ ॥ ਅਣ ਥੱਕੀ ਊਠਣੀ ਤੇ ਚੜ੍ਹਕੇ ਉਹ ਭਜਾ ਲਈ।

੪੬ ਜੋ ਹਵਾ ਵਾਂਗ ਦੌੜੀ ਕੌਣ ਮਿਲੇ ਉਸ ਨੂੰ ਜਾ ਕੇ।

੪੭ ਉਸ ਘਰ ਦੇ ਦਰਵਾਜੇ ਤੋਂ ਉਤਰ ਕੇ ਨਜ਼ਰ ਪਸਾਰ ਕੇ ਰਾਜਾ ਕੀ ਦੇਖਦਾ ਹੈ ?

੪੮ ਆਹ ! ਉਹ ਚੰਗੀ ਬੋਤੀ ਭਜਾਕੇ ਲੈ ਗਏ, ਮੈਨੂੰ ਮੂਰਖ ਬਣਾ ਕੇ।



ਮੱਧਿ ਮਹਿ ਮਾਰਕੈ ॥੧੩॥ ਚੌਪਈ ॥ [੧]ਤਬ ਰਾਜਾ ਪਛਾਤੋ ਰਹਿ ਗਯੋ ॥ [੨]ਪਹੁਚਤ ਤਿਨੈ ਨ ਕਯੋਹੂ ਭਯੋ ॥ [੩]ਛਲ ਬਲ ਸਭ ਅਪਨੇ ਕਰਿ ਹਾਰਯੋ ॥ [੪]ਲੈ ਰਾਨੀ ਗ੍ਰਿਹ ਜਾਰ ਪਧਾਰਯੋ ॥੧੪॥ ਅੜਿਲ ॥ [੫]ਦੁਹੂੰ ਹਾਥ ਨਿਜੁ ਮੂੰਡ ਛਾਰ ਡਾਰਤ ਭਯੋ ॥ [੬]ਜਨੁਕ ਰਾਹ ਮੈ ਲੂਟਿ ਕਿਨੂ ਤਾ ਕੌ ਲਯੋ ॥ [੭]ਗਿਰਯੋ ਝੂਮਿਕੈ ਭੂਮਿ ਅਧਿਕ ਮੁਰਝਾਇਕੈ ॥ [੮]ਹੋ ਬੂਡਿ ਨਦੀ ਮਹਿ ਮਰਯੋ ਅਧਿਕ ਬਿਖ ਖਾਇਕੈ ॥੧੫॥ [੯]ਲੈ ਰਾਨੀ ਕੋ ਜਾਰ ਜਬੈ ਗ੍ਰਿਹ ਆਇਯੋ ॥ [੧੦]ਭਾਂਤਿ ਭਾਂਤਿ ਸੋਂ ਦਰਬੁ ਦਿਜਾਨੁ ਲੁਟਾਇਯੋ ॥ [੧੧]ਜੌ ਐਸੀ ਅਬਲਾ ਕੌ ਛਲ ਸੌ ਪਾਇਯੈ ॥ [੧੨]ਹੋ ਬਿਨੁ ਦਾਮਨ ਤਿਹ ਦਏ ਹਾਥ ਬਿਕਿ ਜਾਇਯੈ[1] ॥੧੬॥ [੧੩]ਛਲ ਅਬਲਾ ਛੈਲਨ ਕੋ ਕਛੂ ਨ ਜਾਨਿਯੈ[2] ॥ [੧੪]ਲਹਯੋ ਨ ਜਾ ਕੌ ਜਾਇ ਸੁ ਕੈਸ ਬਖਾਨਿਯੈ[3] ॥ [੧੫]ਜੁ ਕਛੁ ਛਿਦ੍ਰ ਇਨਕੇ ਛਲ ਕੌ ਲਖਿ ਪਾਇਯੈ卐 ॥ [੧੬]ਹੋ ਸਮੁਝਿ ਚਿੱਤ ਚੁਪ ਰਹੋ ਨ ਕਿਸੂ ਬਤਾਇਯੈ[4] ॥੧੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਆਲੀਸਵੌ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੪੪॥੨੯੧੮॥ਅਫਜੂੰ॥

ਦੋਹਰਾ ॥ [੧੭]ਸਹਰ ਸਿਪਾਹਾ ਕੇ ਬਿਖੈ ਭਾਗਵਤੀ ਤ੍ਰਿਯ ਏਕ ॥ [੧੮]ਤਾ ਕੇ ਪਤਿ ਕੇ ਧਾਮ ਮੈਂ ਘੋਰੀ ਰਹੈ ਅਨੇਕ ॥੧॥ ਚੌਪਈ ॥ [੧੯]ਘੋਰੀ ਏਕ ਨਦੀ ਤਟ ਗਈ ॥ [੨੦]ਦਰਿਆਈ* ਹੈ ਲਾਗਤ ਭਈ॥ [੨੧]ਤਾਂ ਤੇ ਏਕ ਬਛੇਰੋ ਭਯੋ॥ [੨੨]ਜਨੁ ਅਵਤਾਰ ਇੰਦ੍ਰ ਹੈ ਲਯੋ॥੨॥ [੨੩]ਸਕ੍ਰ ਬਰਨ ਅਤਿ ਤਾਹਿ ਬਿਰਾਜੈ॥ [੨੪]ਜਾ ਕੌ ਨਿਰਖਿ ਚੰਦ੍ਰਮਾ ਲਾਜੈ॥ [੨੫]ਚਮਕਿ ਚਲਯੋ ਇਹ ਭਾਂਤਿ ਸੁਹਾਵੈ ॥ [੨੬]ਜਨੁ ਘਨ ਪ੍ਰਭਾ ਦਾਮਨੀ ਪਾਵੈ ॥੩॥ [੨੭]ਤਾਂ ਕੌ ਲੈ ਬੇਚਨ ਤ੍ਰਿਯ ਗਈ ॥ [੨੮]ਸਹਰ ਸਾਹ ਕੇ ਆਵਤ ਭਈ ॥ [੨੯]ਆਪੁਨ ਭੇਸ ਪੁਰਖ ਕੋ ਧਾਰੇ॥ [੩੦]ਕੋਟਿ ਸੂਰ ਜਨ ਚੜੇ ਸਵਾਰੇ ॥੪॥ [੩੧]ਜਬੈ ਸਾਹ ਦੀਵਾਨ ਲਗਾਯੋ ॥ [੩੨]ਤ੍ਰਿਯਾ ਤੁਰੈ ਲੈ ਤਾਹਿ ਦਿਖਾਯੋ॥ [੩੩]ਨਿਰਖਿ ਰੀਝਿ ਰਾਜਾ ਤਿਹ ਰਹਿਯੋ॥ [੩੪]ਲੀਜੈ ਮੋਲ ਤਿਸੈ ਚਿਤ ਚਹਿਯੋ ॥੫॥ [੩੫]ਪ੍ਰਥਮ ਹੁਕਮ ਕਰਿ ਤੁਰੈ ਫਿਰਾਯੋ ॥ [੩੬]ਬਹੁਰਿ ਭੇਜਿ ਭ੍ਰਿਤ ਮੋਲ ਕਰਾਯੋ ॥ [੩੭]ਟਕਾ ਲਾਖ ਦਸ ਕੀਮਤਿ ਪਰੀ ॥ [੩੮]ਮਿਲਿ ਗਿਲਿ ਮੋਲ ਦਲਾਲਨ ਕਰੀ ॥੬॥ ਅੜਿਲ ॥ [੩੯]ਤਬ ਅਬਲਾ ਤਿਨ ਬਚਨ ਉਚਾਰੇ ਬਿਹਸਿ ਕਰਿ ॥ [੪੦]ਲੀਜੈ ਹਮਰੋ ਬੈਨ ਸਾਹ ਜੂ ਸ੍ਰੋਨ ਧਰਿ ॥ [੪੧]ਪਾਂਚ ਹਜਾਰ ਮੁਹਰ ਮੁਹਿ ਹਯਾਂ ਦੈ ਜਾਇਯੈ ॥ [੪੨]ਹੋ ਲੈਕੈ ਬਹੁਰਿ ਤਬੇਲੇ ਤੁਰੈ ਬੰਧਾਇਯੈ[5] ॥੭॥ [੪੩]ਸਾਹ ਅਸਰਫੀ ਪਾਂਚ ਹਜਾਰ ਮੰਗਾਇਕੈ ॥ [੪੪]ਚਰੇ ਤੁਰੰਗ ਤਿਹੱ ਦੀਨੀ ਕਰ ਪਕਰਾਇਕੈ ॥ [੪੫]ਕਹਯੋ ਮੁਹਰ ਪਹੁਚਾਇ ਬਹੁਰਿ ਮੈਂ ਆਇ ਹੌ ॥ [੪੬]ਹੋ ਤਾ ਪਾਛੇ

---

1. ਜਾਈਐ 2. ਜਾਨੀਐ, 3. ਬਖਾਨੀਐ 4. ਬਤਾਈਐ, 5. ਬੰਧਾਈਐ – ਬੋਲੋ ।

卐ਇਸ ਫਾਨੀ ਸੁਪਨੰਤਰ ਸੰਸਾਰ ਵਿਚ ਆ ਕੇ ਰਾਜ ਧਨ ਜੋਬਨ ਤੇ ਜਵਾਨੀ ਨੂੰ ਪਾ ਕੇ ਐਥੋਂ ਕਿਤਨੀ ਦੁਨੀਆਂ ਕਲੰਕ ਦੇ ਟਿੱਕੇ ਲਾ ਕੇ ਤੁਰ ਗਈ ਹੈ । ਸ੍ਰੀ ਗੁਰੂ ਦਸਮੇਸ਼ ਜੀ ਅਗਾਹ ਕਰਦੇ ਨੇ ਕਿ ਇਹਨਾਂ ਦੇ ਕਲੰਕ ਦੇ ਟਿੱਕੇ ਗਿਣੇ ਨਹੀਂ ਜਾਂਦੇ ਜੋ ਇਹ ਇਸ ਹੁਸਨ ਤੇ ਜਵਾਨੀ ਅਤੇ ਧਨ ਦੀ ਮਸਤੀ ਵਿਚ ਕਰ ਜਾਂਦੇ ਹਨ । ਇਹਨਾਂ ਦੇ ਕਾਰਨਾਮਿਆਂ ਨੂੰ ਵੇਖ ਕੇ ਚੁੱਪ ਹੀ ਧਾਰਨੀ ਪੈਂਦੀ ਹੈ, ਜਿਸ ਨੂੰ ਆਪ ਪਹਿਲੇ ਸਰੂਪ ਵਿਚ ਇਉਂ ਅੰਕਿਤ ਕਰਦੇ ਹਨ :-

ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥
ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥
ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥੩॥
ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥
ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇ ਪੀਰ ॥
(ਅੰਗ ੫੯੫, ਮਹਲਾ ੧)

ਇਹਨਾਂ ਮਹਾਂ ਵਾਕਾਂ ਦੇ ਵਿਚੋਂ ਸਾਨੂੰ ਗੁਣ ਚੁਣ ਚੁਣ ਕੇ ਲੈਣੇ ਤੇ ਸੰਭਾਲਣੇ ਚਾਹੀਦੇ ਹਨ । ਗੁਣ ਸਾਡੇ ਭਾਈ ਤੇ ਵੀਰ ਹਨ ਜਿਹਨਾਂ ਨੇ ਸਾਨੂੰ ਧਰਮ ਦੇ ਕੰਡੇ ਤੇ ਪੂਰਾ ਕਰਕੇ ਦਿਖਾਉਣਾ ਹੈ । ਅਉਗੁਣ ਹਾਰਿਆਂ ਲਈ ਸੱਚੇ ਦੇ ਦਰਬਾਰ ਕੋਈ ਥਾਂ ਨਹੀਂ। ਪ੍ਰਮਾਤਮਾ ਦੇ ☛

ਰਾਜੇ ਦੀ ਮੱਤ (ਅਕਲ) ਮਾਰਕੇ ॥੧੩॥
੧ ਚੌਪਈ ॥ ਹੁਣ ਰਾਜਾ ਪੈਦਲ ਹੀ ਰਹਿ ਗਿਆ ।
੨ ਉਹ ਕਿਸੇ ਤਰ੍ਹਾਂ ਵੀ ਉਹਨਾਂ ਤੱਕ ਨਾ ਪਹੁੰਚ ਸਕਿਆ
੩ ਆਪਣੇ ਸਾਰੇ ਯਤਨ ਕਰਕੇ ਹਾਰ ਗਿਆ ।
੪ ਰਾਣੀ ਨੂੰ ਲੈ ਕੇ ਉਸ ਦਾ ਯਾਰ ਨਿਕਲ ਗਿਆ ॥੧੪॥
੫ ਅੜਿੱਲ ॥ ਰਾਜਾ ਦੋਹਾਂ ਹੱਥਾਂ ਨਾਲ ਆਪਣੇ ਸਿਰ ਵਿਚ ਸੁਆਹ ਪਾਉਂਦਾ ਰਹਿ ਗਿਆ ।
੬ ਜਾਣੋਂ ਕਿ ਰਾਹ ਜਾਂਦੇ ਨੂੰ ਕਿਸੇ ਨੇ ਲੁੱਟ ਲਿਆ ਹੈ
੭ ਘੁੰਮ ਕੇ ਧਰਤੀ ਉਪਰ ਡਿੱਗ ਪਿਆ ਤੇ ਚਿਹਰਾ ਮੁਰਝਾ ਗਿਆ ।
੮ ਸ਼ਰਮ ਦਾ ਮਾਰਿਆ ਬਹੁਤੀ ਜ਼ਹਿਰ ਖਾ ਕੇ ਨਦੀ ਵਿਚ ਡੁੱਬ ਕੇ ਮਰ ਗਿਆ ॥੧੫॥
੯ ਜਦੋਂ ਰਾਣੀ ਨੂੰ ਨਾਲ ਲੈਕੇ ਉਸਦਾ ਯਾਰ ਘਰ ਆਇਆ
੧੦ ਖੁਸ਼ੀ ਵਿਚ ਤਰ੍ਹਾਂ ਤਰ੍ਹਾਂ ਦਾ ਬ੍ਰਾਹਮਣਾਂ ਨੂੰ ਦਾਨ ਦਿੱਤਾ।
੧੧ ਜਿਹੜਾ ਇਹੋ ਜਿਹੀ ਸੁੰਦਰ ਇਸਤਰੀ ਨੂੰ ਪਾ ਲੈਂਦਾ ਹੈ
੧੨ ਉਹ ਤਾਂ ਬਿਨਾਂ ਹੀ ਹੱਥਾਂ ਨਾਲ ਧਨ ਦਿੱਤੇ ਉਸ ਅੱਗੇ ਵਿਕ ਜਾਂਦਾ ਹੈ ॥੧੬॥
੧੩ ਜਵਾਨ ਇਸਤਰੀ ਜਾਂ ਜਵਾਨ ਪੁਰਸ਼, ਇਹਨਾਂ ਦੀਆਂ ਹੇਰਾ ਫੇਰੀਆਂ ਤੇ ਧੋਖੇ ਜਾਣੇ ਨਹੀਂ ਜਾਂਦੇ।
੧੪ ਜਿਹੜਾ ਸਮਝਿਆ ਹੀ ਨਾ ਜਾਏ ਉਸ ਦਾ ਵਖਿਆਨ ਕਿਵੇਂ ਕੀਤਾ ਜਾਵੇ ?
੧੫ (ਜਿਹੜੇ ਕਲੰਕਤ ਕੰਮ ਇਹ ਜਵਾਨੀ ਦੇ ਨਸ਼ੇ ਵਿਚ ਕਰ ਜਾਂਦੇ ਹਨ) ਜੇ ਉਹਨਾਂ ਦੀ ਸਮਝ ਆ ਜਾਵੇ।
੧੬ ਤਾਂ ਇਸ ਨੂੰ ਸਮਝਕੇ ਚੁੱਪ ਹੀ ਭਲੀ ਹੈ ਕਿਸੇ ਕੋਲ ਗੱਲ ਕਰਨ ਯੋਗ ਨਹੀਂ ਭਾਵ ਕਿ ਗੁਪਤ ਹੀ ਰਹਿਣਾ ਚਾਹੀਦਾ ਹੈ ॥੧੭॥੧॥

ਚਲਿੱਤਰਾਂ ਦਾ ਪ੍ਰਸੰਗ, ਤ੍ਰਿਰੀਆ (ਇਸਤਰੀ) ਚਲਿੱਤਰ, ਮੰਤਰੀ ਅਤੇ ਰਾਜਾ ਵਰਤਾਲਾਪ, ਇਕ ਸੌ ੪੪ਵੀਂ ਕਥਾ ਸਮਾਪਤ ਹੈ ॥੧੪੪॥੧੯੧੮॥ਚਲਦਾ॥

---

੧੭ ਦੋਹਰਾ ॥ ਸਿਪਾਹਾ ਸ਼ਹਿਰ ਦੇ ਵਿਚ ਇਕ ਭਾਗਵਤੀ ਇਸਤਰੀ ਸੀ।
੧੮ ਉਸ ਦੇ ਪਤੀ ਦੇ ਘਰ ਵਿਚ ਬਹੁਤ ਘੋੜੀਆਂ ਸਨ ॥੧॥
੧੯ ਚੌਪਈ ॥ ਇਕ ਘੋੜੀ ਨਦੀ ਦੇ ਕਿਨਾਰੇ ਚਲੀ ਗਈ ।
੨੦ ਜੋ ਦਰਿਆਈ ਘੋੜੇ ਨਾਲ ਜਾ ਕੇ ਮਿਲ ਗਈ ।
੨੧ ਜਿਸ ਤੋਂ ਇਕ ਬਛੇਰਾ ਹੋ ਗਿਆ ਜੋ ਇਉਂ ਜਾਪਦਾ ਸੀ
੨੨ ਕਿ ਜਿਵੇਂ ਸਵਰਗਾਂ ਤੋਂ ਆ ਕੇ ਇੰਦਰ ਦੇ ਘੋੜੇ ਨੇ ਅਵਤਾਰ ਧਾਰਿਆ ਹੈ॥੨॥
੨੩ ਚਿੱਟਾ ਸਫੈਦ ਰੰਗ ਜੋ ਬਹੁਤ ਹੀ ਸੁਭਾਇਮਾਨ ਸੀ ।
੨੪ ਜਿਸ ਨੂੰ ਤੱਕ ਕੇ ਚੰਦਰਮਾਂ ਵੀ ਸ਼ਰਮਾਂਦਾ ਸੀ ।
੨੫ ਜਿਸ ਵੇਲੇ ਚਮਕ ਕੇ ਚੱਲਦਾ ਸੀ ਤਾਂ ਇਉਂ ਸੋਭਦਾ ਸੀ
੨੬ ਜਿਵੇਂ ਸ਼ਾਮ ਵੇਲੇ ਬੱਦਲਾਂ ਵਿਚ ਬਿਜਲੀ ਚਮਕਦੀ ਹੈ ॥੩॥
੨੭ ਰਾਣੀ ਉਸ ਵਛੇਰੇ ਨੂੰ ਵੇਚਣ ਲਈ ਚਲੀ ਗਈ ।
੨੮ ਕਿਸੇ ਸ਼ਹਿਰ ਦੇ ਸ਼ਾਹ ਪਾਸ ਆ ਗਈ ।
੨੯ ਆਪਣਾ ਭੇਸ ਉਸ ਨੇ ਪੁਰਸ਼ ਵਾਲਾ ਕੀਤਾ ਹੋਇਆ ਸੀ
੩੦ ਜੋ ਇਉਂ ਜਾਪਦੀ ਸੀ ਜਿਵੇਂ ਕ੍ਰੋੜਾਂ ਸੂਰਜ ਚੜੇ ਹੋਏ ਹੋਣ ॥੪॥
੩੧ ਜਦੋਂ ਸ਼ਾਹ ਸਭਾ ਲਾ ਕੇ ਬੈਠ ਗਿਆ ਤਾਂ ।
੩੨ ਉਸ ਇਸਤਰੀ ਨੇ ਘੋੜਾ ਲਿਜਾਕੇ ਉਹਨਾਂ ਨੂੰ ਵਿਖਾਇਆ
੩੩ ਜਿਸ ਨੂੰ ਵੇਖ ਉਹ ਰਾਜਾ ਉਸ ਤੇ ਪ੍ਰਸੰਨ ਹੋ ਗਿਆ ।
੩੪ ਤੇ ਚਿਤ ਚਾਹਿਆ ਕਿ ਇਹ ਘੋੜਾ ਮੁੱਲ ਲੈ ਲਿਆ ਜਾਵੇ ॥੫॥
੩੫ ਪਹਿਲਾਂ ਹੁਕਮ ਦੇ ਕੇ ਘੋੜੇ ਨੂੰ ਭਜਾ ਕੇ ਵੇਖਿਆ ।
੩੬ ਫਿਰ ਨੌਕਰ ਭੇਜ ਕੇ ਉਸ ਦਾ ਮੁੱਲ ਪੁੱਛਿਆ ।
੩੭ ਤਾਂ ਉਸ ਦਾ ਦਸ ਲੱਖ ਟਕੇ ਮੁੱਲ ਪਿਆ ।
੩੮ ਜੋ ਦਲਾਲਾਂ ਨੇ ਰਲ ਮਿਲ ਕੇ ਪਾਇਆ ਸੀ ॥੬॥
੩੯ ਅੜਿੱਲ ॥ ਤਾਂ ਅੱਗੋਂ ਉਸ ਇਸਤਰੀ ਨੇ ਕਿਹਾ ਮੋੜਕੇ।
੪੦ ਕਿ ਐ ਸ਼ਾਹ ਜੀ ਮੇਰੀ ਗੱਲ ਕੰਨ ਕਰਕੇ ਸੁਣ ਲੈ।
੪੧ ਜੇ ਤੁਸੀਂ ਘੋੜਾ ਲੈਣਾ ਹੈ ਤਾਂ ਪੰਜ ਹਜ਼ਾਰ ਮੋਹਰ ਮੈਨੂੰ ਇਸ ਜਗ੍ਹਾ ਹੁਣੇ ਦੇ ਜਾਉ ਹੀ ।
੪੨ ਫਿਰ ਘੋੜੇ ਨੂੰ ਲਿਜਾਕੇ ਆਪਣੇ ਤਬੇਲੇ ਵਿਚ ਬੰਨ੍ਹ ਸਕਦੇ ਹੋ ॥੭॥
੪੩ ਰਾਜੇ ਨੇ ਪੰਜ ਹਜ਼ਾਰ ਅਸ਼ਰਫੀ (ਮੋਹਰਾਂ) ਮੰਗਵਾ ਕੇ ।
੪੪ ਘੋੜੇ ਤੇ ਚੜ੍ਹਕੇ ਬੈਠੀ ਭਾਗਵਤੀ ਦੇ ਹੱਥ ਫੜਾ ਦਿੱਤੀਆਂ
੪੫ (ਭਾਗਵਤੀ ਨੇ ਰਾਜੇ ਨੂੰ ਕਿਹਾ) ਕਿ ਮੈਂ ਮੋਹਰਾਂ ਘਰ ਪਹੁਚਾਕੇ ਹੁਣੇ ਆ ਕੇ ।
੪੬ ਉਸ ਦੇ ਪਿੱਛੋਂ.....

---

☛ ਦਰਬਾਰ ਵਿਚ ਤਾਂ ਸੱਚ ਦੀ ਹੀ ਸਹਾਇਤਾ ਨਾਲ ਪੁੱਜੀਦਾ ਹੈ। ਅਉਗੁਣ ਤੇ ਕਲੰਕ ਖੱਟ ਕੇ ਤਾਂ ਸੰਗਲ ਤੇ ਬੇੜੀਆਂ ਜਮਾਂ ਦੀ ਮਾਰ ਤੋਂ ਬਿਨਾਂ ਹੋਰ ਕੁਝ ਨਹੀਂ ਲੱਭਣਾ ਇਹਨਾਂ ਲੇਖਾਂ ਦੇ ਵਿਚ ਸ੍ਰੀ ਕਲਗੀਧਰ ਪਾਤਸ਼ਾਹ ਦਾ ਇਹੀ ਸੰਕਲਪ ਕੰਮ ਕਰਦਾ ਹੈ ਕਿ ਗੁਰ ਸਿੱਖ ਇਹ ਜਾਣ ਸਕਣ ਕਿ ਗੁਣਾਂ ਦੀ ਸੂਰਤ ਕਿਹੋ ਜਿਹੀ ਹੁੰਦੀ ਹੈ ਤੇ ਅਉਗੁਣ ਕਿਸ ਨੂੰ ਕਹਿੰਦੇ ਹਨ ? ਗੁਰਬਾਣੀ ਦਾ ਸੰਕੇਤ ਹੈ;-

ਅਵਗੁਣ ਛੋਡਿ ਗੁਣਾ ਕਉ ਧਾਵਹੁ ॥
ਕਰਿ ਅਵਗੁਣ ਪਛੁਤਾਹੀ ਜੀਉ ॥ (ਅੰ: ੫੯੮, ਮ: ੧)

ਸੋ ਭਾਈ ਇਹਨਾਂ ਚਰਿਤਰਾਂ ਵਿਚੋਂ ਭੈੜੇ ਚਰਿਤਰ ਅਸੀਂ ਨਹੀਂ ਕਰਨੇ, ਸੁੰਦਰ ਚਰਿਤਰਾਂ 'ਚੋਂ ਸੇਧ ਲੈਕੇ ਜੀਵਨ ਸਫਲਾ ਕਰਨਾ ਹੈ

✻ਕਿਸੇ ਵੇਲੇ ਦਰਿਆਈ ਘੋੜੇ ਦੀ ਬੜੀ ਕਦਰ ਹੁੰਦੀ ਸੀ ਜੋ ਹਵਾਈ ਜਹਾਜ ਵਾਂਗ ਤੇਜ ਚੱਲਦੇ ਸਨ ਦਰਿਆਵਾਂ ਤੇ ਸਮੁੰਦਰਾਂ ਦੇ ਟਾਪੂਆਂ ਵਿਚ ਜਾਣ ਲਈ ਇਹੋ ਕੰਮ ਦਿੰਦੇ ਸਨ । ਦਲ ਪੰਥ ਵਿਚ ਅੱਜ ਵੀ ਅਜਿਹੇ ਗੁਰੂ ਕੇ ਘੋੜਿਆਂ ਦੇ ਦਰਸ਼ਨ ਕਰ ਸਕਦੇ ਹੋ ।

ਘੁਰਸਾਰਹਿ ਘੋਰ ਬੰਧਾਇ ਹੌ ॥੮॥ [1]ਐਸੇ ਕਹਿ ਤਿਨ ਸੋ ਬਚਨ ਧਵਾਯੋ ਤੁਰੈ ਤ੍ਰਿਯ ॥ [2]ਪਠੇ ਪਖਰਿਯਾ ਪਹੁਚੇ ਕਰਿਕੈ ਕੋਪ ਹਿਯ ॥ [3]ਕੋਸ ਡੇਢ ਸੈ ਲਗੇ ਹਟੇ ਸਭ ਹਾਰਿਕੈ॥ [4]ਹੋ ਹਾਥ ਨ ਆਈ ਬਾਲ ਰਹੇ ਸਿਰ ਮਾਰਿਕੈ ॥੯॥ [5]ਮੁਹਰੈ ਗ੍ਰਿਹ ਪਹੁਚਾਇ ਸੁ ਆਈ ਬਾਲ ਤਹੱ ॥ [6]ਬੈਠੋ ਚਾਰੁ ਬਨਾਇ ਸਾਹ ਜੂ ਸਭਾ ਜਹੱ ॥ [7]ਤੁਰਤੁ ਤੁਰੈ ਤੇ ਉਤਰਿ ਸਲਾਮੈ ਤੀਨਿ ਕਰ ॥ [8]ਹੋ ਲੀਜੈ ਅਪਨੋ ਤੁਰੈ ਲਯੋ ਮੈ ਮੋਲ ਭਰਿ ॥੧੦॥ ਦੋਹਰਾ ॥ [9]ਮੁਹਰੈਂ ਘਰ ਪਹੁਚਾਇਕੈ ਤਿਨ ਕੌ ਚਰਿਤ ਦਿਖਾਇ*॥ [10]ਆਨਿ ਤੁਰੋ ਨ੍ਰਿਪ ਕੋ ਦਿਯੋ ਹ੍ਰਿਦੈ ਹਰਖ ਉਪਜਾਇ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਤਾਲੀਸਵੇ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੪੫॥੨੯੨੯॥ਅਫਜੂੰ॥

ਦੋਹਰਾ ॥ [11]ਪ੍ਰਮੁਦ ਕੁਅਰਿ ਰਾਨੀ ਰਹੈ ਜਾਕੋ ਰੂਪ ਅਪਾਰ ॥ [12]ਬਿਜੈਰਾਜ ਰਾਜਾ ਨਿਰਖਿ ਕਿਯੋ ਆਪਨਾ ਯਾਰ ॥੧॥ ਅੜਿਲ ॥ [13]ਬਿਜੈ ਰਾਜ ਕੋ ਲੀਨੋ ਧਾਮ ਬੁਲਾਇਕੈ ॥ [14]ਲਪਟਿ ਲਪਟਿ ਰਤਿ ਕਰੀ ਹਰਖ ਉਪਜਾਇਕੈ ॥ [15]ਪੁਨਿ ਤਾਂ ਸੋ ਯੌ ਬਚਨ ਉਚਾਰੇ ਪ੍ਰੀਤਿ ਕਰਿ ॥ [16]ਹੋ ਸੁਨਿ ਰਾਜਾ ਮੁਰਿ ਬੈਨ ਲੀਜਿਅਹਿ ਹ੍ਰਿਦੈ ਧਰਿ ॥੨॥ [17]ਜਬ ਮੁਰ ਕਿਯੋ ਸੁਯੰਬਰ ਪਿਤਾ ਬਨਾਇ ਕਰਿ ॥ [18]ਹੌ ਲਖਿਕੈ ਤੁਮਰੋ ਰੂਪ ਰਹੀ ਉਰਝਾਇ ਕਰਿ॥ [19]ਅਵਰ ਰਾਵ ਮੁਹਿ ਲੈ ਗਯੋ ਜੁੱਧ ਮਚਾਇਕੈ ॥ [20]ਹੋ ਮੋਰ ਨ ਬਸਿ ਕਛੁ ਚਲਯੋ ਮਰੋਂ ਬਿਖ ਖਾਇਕੈ ॥੩॥ [21]ਲਗਨ ਅਨੋਖੀ ਲਗੈ ਨ ਤੋਰੀ ਜਾਤ ਹੈ॥ [22]ਨਿਰਖਿ ਤਿਹਾਰੋ ਰੂਪ ਨ ਹਿਯੋ ਸਿਰਾਤ ਹੈ॥ [23]ਕੀਜੈ ਸੋਊ ਚਰਿਤ੍ਰ ਜੁ ਤੁਮ ਕਹੱ ਪਾਇਯੈ ॥ [24]ਹੋ ਨਿਜੁ ਨਾਰੀ ਮੁਹਿ ਕੀਜੈ ਸੁ ਬਿਧਿ ਬਤਾਇਯੈ॥੪॥ [25]ਮਹਾਂ ਰੁੱਦ੍ਰ ਕੇ ਭਵਨ ਜੁਗਿਨਿ ਹ੍ਵੈ ਆਇ ਹੌ ॥ [26]ਕਛੁਕ ਮਨੁਛ ਲੈ ਸੰਗ ਤਹਾਂ ਚਲਿ ਜਾਇ ਹੌ ॥ [27]ਮਹਾਂਰਾਜ ਜੂ ਤੁਮ ਤਹ ਦਲੁ ਲੈ ਆਇਯੋ ॥ [28]ਹੋ ਦੁਸਟਨ ਪ੍ਰਥਮ ਸੰਘਾਰਿ ਹਮੈ ਲੈ ਜਾਇਯੋ॥੫॥ [29]ਬਦਿ ਤਾਂ ਸੋ ਸੰਕੇਤ ਬਹੁਰਿ ਸੁਖ ਪਾਇਕੈ॥ [30]ਨਿਜੁ ਮੁਖ ਤੇ ਕਹਿ ਲੋਗਨ ਦਈ ਸੁਨਾਇਕੈ ॥ [31]ਮਹਾਂਰੁਦ੍ਰ ਕੇ ਭਵਨ ਕਾਲਿ ਮੈ ਜਾਇਹੌ ॥ [32]ਹੋ ਏਕ ਰੈਨਿ ਜਗਿ ਬਹੁਰਿ ਸਦਨ ਉਠਿ ਆਇਹੌ ॥੬॥ [33]ਕਛੁਕ ਮਨੁਛ ਲੈ ਸੰਗਿ ਜਾਤਿ ਤਿਤ ਕੋ ਭਈ॥ [34]ਮਹਾਂ ਰੁਦ੍ਰ ਕੇ ਭਵਨ ਜਗਤ ਰਜਨੀ ਗਈ॥ [35]ਪਯਾਰੀ ਕੋ ਆਗਮ ਰਾਜੈ ਸੁਨਿ ਪਾਇਯੋ॥ [36]ਹੋ ਭੋਰ ਹੋਨ ਨਹਿ ਦਈ ਜੋਰਿ ਦਲੁ ਆਇਯੋ॥੭॥ [37]ਜੋ ਜਨ ਤ੍ਰਿਯ ਕੇ ਸੰਗ ਪ੍ਰਥਮ ਤਿਨ ਘਾਇਯੋ ॥ [38]ਜੀਯਤ ਬਚੇ ਜੋ ਜੋਧਾ ਤਿਨੈ ਭਜਾਇਯੋ ॥ [39]ਤਾ ਪਾਛੇ ਰਾਨੀ ਕੋ ਲਯੋ ਉਚਾਇਕੈ ॥ [40]ਹੋ ਗ੍ਰਿਹ卐ਅਪਨੇ ਕੋ ਗਯੋ ਹਰਖ

*ਭਾਗਵਤੀ ਦਾ ਇਹ ਕਰਤਵ ਧੋਖਾ ਜਾਂ ਬੇਇਮਾਨੀ ਕਰਨਾ ਨਹੀਂ ਸੀ, ਉਸ ਦਾ ਮੁੱਦਾ ਘੋੜੇ ਦਾ ਜੌਹਰ ਵਿਖਾਉਣਾ ਸੀ ਕਿ ਇਸ ਘੋੜੇ ਦੀ ਵਿਸ਼ੇਸ਼ਤਾ ਕੀ ਹੈ ਅਤੇ ਇਸ ਦੇ ਗੁਣ ਕੀ ਹਨ, ਦੂਜੇ ਉਹਨਾਂ ਨੂੰ ਚਕਮਾਂ ਦੇ ਕੇ ਇਕ ਵਾਰ ਤਾਂ ਵਖਤ ਹੀ ਪੈ ਗਿਆ ਸੀ ਕਿ ਮੋਹਰਾਂ ਵੀ ਗਈਆਂ ਤੇ ਘੋੜਾ ਵੀ ਹੱਥ ਨਾ ਆਇਆ, ਜੋ ਲਿਆ ਕੇ ਪਹੁੰਚਾ ਦਿੱਤਾ ਅਤੇ ਸਾਬਤ ਕਰ ਦਿੱਤਾ ਕਿ ਜਗਤ ਵਿਚ ਇਮਾਨਦਾਰ ਵੀ ਇਸਤਰੀ ਪੁਰਸ਼ ਵਸਦੇ ਹਨ । ਧਰਮ ਛੋਡ ਧਨ ਕੋਈ ਖਾਇ ॥

卐ਗੁਰਦੇਵ ਇਹਨਾਂ ਦੇ ਪ੍ਰਸੰਗ ਦਿਖਾਉਂਦੇ ਹਨ ਜਿਹੜੇ ਕਾਮ ਕ੍ਰੋਧ ਦੇ ਵੱਸ ਹੋ ਕੇ ਆਪਣੇ ਮਨ ਦੀ ਤ੍ਰਿਪਤੀ ਲਈ ਕਿਤਨੀਆਂ ਜਾਨਾਂ ਦੀ ਕੁਰਬਾਨੀ ਦੇ ਦਿੰਦੇ ਹਨ । ਨਾ ਇਹਨਾ ਨੂੰ ਰੱਬ ਦਾ ਭੈਅ, ਨਾ ਪਾਪ ਪੁੰਨ ਦੀ ਵਿਚਾਰ । ਧਰਮ ਮੰਦਰਾਂ ਨੂੰ ਆਪਣੀ ਹਿਰਸ ਦਾ ਸਾਧਨ ਬਣਾ ਕਿ ਭਗਤੀ ਭਾਵਨਾ ਦੀ ਥਾਂ ਪਾਪ ਕਰਦੇ ਹਨ । ਇਹਨਾਂ ਨੂੰ ਇਹ ਵਿਚਾਰ ਹੀ ਨਹੀਂ ਕਿ ਸਾਨੂੰ ਕਿਤੇ ਲੇਖਾ ਵੀ ਦੇਣਾ ਪੈਣਾ ਹੈ। ਰਾਣੀ ਨੇ ਕੀ ਸੋਚਿਆ ਕਿ ਜਿਹੜੇ ਮੁਲਾਜਮ ਹੁਕਮ ਦੇ ਬੰਨੇ ☛

ਘੋੜੇ ਆ ਕੇ ਤੁਹਾਡੇ ਤਬੇਲੇ ਵਿਚ ਬੰਨ੍ਹ ਦੇਵਾਂਗਾ ।।੯।।

੧ ਇਹ ਕਹਿ ਕੇ ਉਸ ਇਸਤਰੀ ਨੇ ਘੋੜਾ ਦੌੜਾ ਲਿਆ ।

੨ (ਜਦੋਂ ਉਹਨਾਂ ਵੇਖਿਆ ਕਿ ਪੰਜ ਹਜ਼ਾਰ ਮੋਹਰ ਵੀ ਗਈ ਤੇ ਘੋੜਾ ਵੀ ਗਿਆ) ਤਾਂ ਉਸ ਰਾਜੇ ਦੇ ਆਦਮੀਆਂ ਨੇ ਉਸ ਦੇ ਪਿਛੇ ਕਾਠੀਆਂ ਪਾ ਕੇ ਆਪਣੇ ਘੋੜੇ ਲਾ ਦਿੱਤੇ

੩ (ਪਰ ਉਹ ਘੋੜਾ ਡਾਹ ਦੇਣ ਵਾਲਾ ਨਹੀਂ ਸੀ) ਇਕ ਸੌ ਪੰਜਾਹ (੧੫੦) ਕੋਹ ਤੱਕ ਪਿੱਛਾ ਕੀਤਾ ਅੰਤ ਹਾਰ ਹੰਭਕੇ ਮੁੜ ਆਏ ।

੪ (ਜੋ ਆਦਮੀ ਦੇ ਭੇਸ ਵਿਚ ਸੀ) ਉਹ ਇਸਤਰੀ ਹੱਥ ਨਾ ਲੱਗੀ ਸਿਰ ਧੁਨਦੇ ਹੋਏ ਬੈਠ ਗਏ ।।੯।।

੫ ਮੋਹਰਾਂ ਘਰ ਪਹੁੰਚਾ ਕੇ ਉਹ ਇਸਤਰੀ ਮੁੜ ਕੇ ਉਥੇ ਆ ਗਈ ।

੬ ਜਿਥੇ ਰਾਜਾ ਸਭਾ ਲਗਾਕੇ ਬੈਠਾ ਹੋਇਆ ਸੀ ।

੭ ਭਾਗਵਤੀ ਨੇ ਝੱਟ ਘੋੜੇ ਤੋਂ ਉੱਤਰ ਕੇ ਰਾਜੇ ਨੂੰ ਤਿੰਨ ਸਲਾਮਾਂ ਕੀਤੀਆਂ ।

੮ ਅਤੇ ਕਿਹਾ ਕਿ ਆਹ ਸੰਭਾਲੋ ਆਪਣਾ ਘੋੜਾ ਜਿਸ ਦਾ ਮੁੱਲ ਮੈਂ ਲੈ ਲਿਆ ਹੈ ।।੧੦।।

੯ ਦੋਹਰਾ ।। ਮੋਹਰਾਂ ਘਰ ਪਹੁੰਚਾ ਦਿੱਤੀਆਂ ਉਹਨਾਂ ਨੂੰ ਹੈਰਾਨ ਵੀ ਕਰ ਦਿੱਤਾ ਚਰਿੱਤਰ ਦਿਖਾ ਕੇ ।

੧੦ ਮੁੜ ਕੇ ਘੋੜਾ ਰਾਜੇ ਨੂੰ ਦੇ ਦਿੱਤਾ ਦਿਲ ਵਿਚ ਖੁਸ਼ ਹੋ ਕੇ ।।੧੧।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਰਤਾਲਾਪ, ਇਕ ਸੌ ੪੫ਵੀਂ ਕਥਾ ਸਮਾਪਤ ਹੈ ।।੧੪੫।।੨੯੨੯।।ਚਲਦਾ।।

---

੧੧ ਦੋਹਰਾ ।। ਪ੍ਰਮੁਦ ਕੁਅਰਿ ਇਕ ਰਾਣੀ ਰਹਿੰਦੀ ਸੀ ਜਿਸ ਉੱਤੇ ਰੂਪ ਬਹੁਤ ਸੀ ।

੧੨ ਬਿਜੈਰਾਜ ਰਾਜਾ ਤੱਕ ਕੇ ਉਸ ਨੂੰ ਆਪਣਾ ਯਾਰ ਬਣਾ ਲਿਆ ਰਾਣੀ ਨੇ ।।੧।।

੧੩ ਅੜਿੱਲ ।। ਬਿਜੈਰਾਜ ਨੂੰ ਉਸ ਨੇ ਆਪਣੇ ਘਰ ਬੁਲਾ ਲਿਆ ।

੧੪ ਉਸ ਦੇ ਨਾਲ ਚਿਮਟ ਕੇ ਖੁਸ਼ੀਆਂ ਮਨਾਈਆਂ ।

੧੫ ਫਿਰ ਉਸ ਨੂੰ ਇਕ ਗੱਲ ਕਹੀ ਪ੍ਰੇਮ ਦੇ ਨਾਲ ।

੧੬ ਐ ਰਾਜਾ ਮੇਰੀ ਗੱਲ ਸੁਣ ਕੇ ਦਿਲ ਵਿਚ ਰੱਖ ਲੈ ।।੨।।

੧੭ (ਗੱਲ ਇਹ ਹੈ ਕਿ) ਜਿਸ ਵੇਲੇ ਮੇਰੇ ਪਿਤਾ ਨੇ ਮੇਰੇ ਵਿਆਹ ਲਈ ਸੁਯੰਬਰ ਕੀਤਾ ਸੀ ।

੧੮ ਉਸ ਵੇਲੇ ਮੈਂ ਤੇਰਾ ਰੂਪ ਵੇਖਕੇ ਉਲਝ ਗਈ ਸੀ ।

੧੯ ਪਰ ਇਕ ਹੋਰ ਰਾਜਾ ਯੁੱਧ ਕਰਕੇ ਮੈਨੂੰ ਲੈ ਗਿਆ ਸੀ ।

੨੦ ਜਿਸ ਕਰਕੇ ਮੇਰੀ ਕੋਈ ਪੇਸ਼ ਨਾ ਚੱਲੀ, (ਮੈਨੂੰ ਮਜਬੂਰਨ ਉਹ ਪਤੀ ਕਬੂਲਣਾ ਪਿਆ, ਮੈਂ ਮਨ ਕਰਕੇ ਬਹੁਤ ਦੁਖੀ ਹੋਈ ਉਸ ਸਮੇਂ ਮੇਰਾ ਮਨ ਚਾਹੁੰਦਾ ਸੀ) ਕਿ ਜ਼ਹਿਰ ਖਾ ਕੇ ਮਰ ਜਾਂਦੀ ।।੩।।

੨੧ ਪਰ ਜਿਹੜੀ ਅਨੋਖੀ ਲਗਨ ਲੱਗ ਜਾਂਦੀ ਹੈ ਉਹ ਤੋੜੀ ਨਹੀਂ ਟੁੱਟਦੀ ।

੨੨ ਪਰ ਹੁਣ ਤੇਰਾ ਰੂਪ ਵੇਖ ਕੇ ਉਹ ਪਤੀ ਮੇਰੇ ਦਿਲ ਨੂੰ ਨਹੀਂ ਸ਼ੋਭਦਾ ।

੨੩ ਇਸ ਲਈ ਕੋਈ ਇਹੋ ਜਿਹਾ ਢੰਗ ਕਰੀਏ ਜਿਸ ਨਾਲ ਮੈਂ ਤੇਰੀ ਪ੍ਰਾਪਤੀ ਕਰ ਸਕਾਂ ।

੨੪ ਮੈਨੂੰ ਆਪਣੀ ਇਸਤਰੀ ਬਣਾ ਲੈ ਉਹ ਵਿਧੀ ਮੈਨੂੰ ਦੱਸ ।।੪।।

੨੫ ਮੈਂ ਜੋਗਨ ਬਣਕੇ ਸ਼ਿਵਜੀ ਦੇ ਮੰਦਰ ਵਿਚ ਆ ਜਾਵਾਂਗੀ

੨੬ ਕੁਝ ਆਦਮੀ ਨਾਲ ਲੈ ਕੇ ਮੈਂ ਉੱਥੇ ਚੱਲੀ ਜਾਵਾਂਗੀ ।

੨੭ ਹੇ ਮਹਾਰਾਜ ਜੀ, ਤੁਸੀਂ ਵੀ ਚੱਲ ਕੇ ਉਥੇ ਆ ਜਾਣਾ ਦਲ ਲੈ ਕੇ ।

੨੮ ਜਿਹੜੇ ਮੇਰੇ ਰੱਖਵਾਲੇ, ਤੇਰੇ ਦੁਸ਼ਮਨ, ਮੇਰੇ ਨਾਲ ਹੋਣਗੇ ਉਹਨਾਂ ਨੂੰ ਮਾਰ ਕੇ ਮੈਨੂੰ ਚੁੱਕ ਲੈ ਜਾਣਾ ।।੫।।

੨੯ ਉਸ ਰਾਜੇ ਨਾਲ ਸਮਾਂ ਫਿਟ ਕਰਕੇ ਫਿਰ ਖੁਸ਼ੀ ਨਾਲ ।

੩੦ ਆਪਣੇ ਮੂੰਹ ਤੋਂ ਸਾਰਿਆਂ ਨੂੰ ਸੁਣਾ ਕੇ ਕਹਿ ਦਿੱਤਾ ।

੩੧ ਕਿ ਸ਼ਿਵਜੀ ਦੇ ਭਵਨ ਤੇ ਕੱਲ੍ਹ ਮੈਂ ਪੂਜਾ ਕਰਨ ਜਾਵਾਂਗੀ

੩੨ ਇਕ ਰਾਤ ਦਾ ਜਗਰਾਤਾ ਕਰਕੇ ਮੁੜਕੇ ਆ ਜਾਵਾਂਗੀ ਆਪਣੇ ਘਰ ।।੬।।

੩੩ ਕੁਝ ਆਦਮੀ ਨਾਲ ਲੈ ਕੇ ਉਧਰ ਨੂੰ ਚੱਲ ਪਈ ।

੩੪ ਤੇ ਸ਼ਿਵਜੀ ਦੇ ਮੰਦਰ ਵਿਚ ਜਗਾਰਤਾ ਕਰਦਿਆਂ ਰਾਤ ਲੰਘ ਗਈ ।

੩੫ ਆਪਣੀ ਪਿਆਰੀ ਦਾ ਅਉਣ ਉਸ ਰਾਜੇ ਨੇ ਜਦੋਂ ਸੁਣ ਲਿਆ ।

੩੬ ਸਵੇਰ ਵੀ ਹੋਣ ਹੀ ਨਾ ਦਿੱਤੀ, ਸੈਨਾ ਜੋੜ ਕੇ ਪੁੱਜ ਗਿਆ ।।੭।।

੩੭ ਜਿਹੜੇ ਉਸ ਇਸਤਰੀ ਦੇ ਨਾਲ ਪੁਰਸ਼ (ਅੰਗ ਰੱਖਿਅਕ) ਸਨ ਸਭ ਤੋਂ ਪਹਿਲਾਂ ਉਹ ਮਾਰ ਦਿੱਤੇ ।

੩੮ ਜਿਹੜੇ ਜਵਾਨ ਜਿਊਂਦੇ ਬਚੇ ਉਹ ਭਜਾ ਦਿੱਤੇ ।

੩੯ ਉਹਨਾਂ ਪਿਛੋਂ ਰਾਣੀ ਨੂੰ ਜਾ ਕੇ ਚੁੱਕ ਲਿਆ ਅਤੇ ਹਰਨ ਹੋ ਗਿਆ ।

੪੦ ਆਪਣੇ ਘਰ ਨੂੰ ਲੈ ਗਿਆ ਖੁਸ਼ੀਆਂ ਖੇੜਿਆਂ ਨਾਲ ।।੮।।

---

ਉਸ ਦੀ ਰਾਖੀ ਲਈ ਨਾਲ ਆਏ ਉਨ੍ਹਾਂ ਨੂੰ ਕਤਲ ਕਰਾ ਦਿੱਤਾ ਇਕ ਰਾਜੇ ਦੀ ਰਾਣੀ ਦੀ ਪਦਵੀ ਪਾ ਕੇ ਵੀ ਸੰਤੁਸ਼ਟ ਹੋ ਕੇ ਪਰਮ ਪਿਤਾ ਦਾ ਸ਼ੁਕਰ ਨਹੀਂ ਕੀਤਾ ਜਿਸ ਬਾਰੇ ਬਾਣੀ ਦਾ ਉਪਦੇਸ਼ ਹੈ-

ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥
ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ ॥
ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ ॥
ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ ॥
ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ ਕਾਮ ਕ੍ਰੋਧਿ ਵਿਣਾਸੁ ॥
ਸਤਿਗੁਰ ਕਾ ਭਾਉ ਛੋਡਿਆ ਮਨ ਹਠਿ ਕੰਮੁ ਨ ਆਵੈ ਰਾਸਿ ॥
ਜਮ ਪੁਰਿ ਬਧੇ ਮਾਰੀਅਹਿ ਕੋ ਨ ਸੁਣੇ ਅਰਦਾਸਿ ॥

(ਅੰਗ ੫੮੬, ਮਹਲਾ ੩)

ਉਪਜਾਇਕੈ ॥੮॥ [੧]ਰਾਨੀ ਕੋ ਲੀਨੋ ਸੁਖਪਾਲ ਚੜ੍ਹਾਇਕੈ ॥ [੨]ਆਲਿੰਗਨ ਚੁੰਬਨ ਕੀਨੇ ਸੁਖ ਪਾਇਕੈ ॥ [੩]ਸੁਨਤ ਲੋਗ ਕੇ ਤ੍ਰਿਯ ਬਹੁ ਕੂਕ ਪੁਕਾਰ ਕੀ ॥ [੪]ਹੋ ਚਿਤ ਅਪਨੇ ਕੇ ਬੀਚ ਦੁਆਏ ਦੇਤ ਭੀ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਯਾਲੀਸਵੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੪੬॥੨੯੩੮॥ਅਫਜੂੰ॥

ਚੌਪਈ ॥ [੫]ਖੈਰੀ ਨਾਮ ਬਲੋਚਨਿ* ਰਹੈ ॥ [੬]ਦੁਤਿਯ ਸਵਤਿ ਸੰਮੀ ਜਗ ਕਹੈ ॥ [੭]ਫਤਹ ਖਾਨ ਤਾ ਕੋ ਪਤਿ ਭਾਰੋ॥ [੮]ਤਿਹੂੰ ਭਵਨ ਭੀਤਰ ਉਜਿਯਾਰੋ॥੧॥ [੯]ਰੋਸ ਕਿਯੋ ਤਾਂ ਪੈ ਹਜਰਤਿ卐 ਅਤਿ ॥ [੧੦]ਮੁਹਿੰਮ ਸੈਦ ਖਾਂ ਕਰੀ ਬਿਕਟ ਮਤਿ॥ [੧੧]ਤਾਹਿ ਮਿਲਾਇ ਬਹੁਰਿ ਗਹਿ ਲੀਨੋ ॥ [੧੨]ਮੁਲਤਾਨ ਓਰ ਪਯਾਨੋ ਕੀਨੋ ॥੨॥ [੧੩]ਬੰਧਯੋ ਨਾਥ ਬਾਲਨ ਸੁਨਿ ਪਾਯੋ॥ [੧੪]ਸਕਲਪੁਰਖ ਕੋ ਭੇਖ ਬਨਾਯੋ॥ [੧੫]ਬਾਲੋਚੀ ਸੈਨਾ ਸਭ ਜੋਰੀ॥ [੧੬]ਭਾਂਤਿ ਭਾਂਤਿ ਅਰਿ ਪ੍ਰਤਿਨਾ ਤੋਰੀ ॥੩॥ ਦੋਹਰਾ ॥ [੧੭]ਘੇਰਿ ਸੈਦ ਖਾਂ ਕੌ ਤ੍ਰਿਯਨ ਐਸੇ ਕਹ੍ਯੋ ਸੁਨਾਇ ॥ [੧੮]ਕੈ ਹਮਰੋ ਪਤਿ ਛੋਰਿਯੈ[1] ਕੈ ਲਰਿਯੈ[2] ਸਮੁਹਾਇ ॥੪॥ ਅੜਿੱਲ ॥ [੧੯]ਸੈਦ ਖਾਨ❀ ਐਸੇ ਬਚਨਨ ਸੁਨਿ ਪਾਇਕੈ ॥ [੨੦]ਚੜ੍ਹ੍ਯੋ ਜੋਰਿ ਦਲੁ ਪ੍ਰਬਲ ਸੁ ਕੋਪ ਬਢਾਇਕੈ ॥ [੨੧]ਹੈ ਗੈ ਪੈਦਲ ਬਹੁ ਬਿਧਿ ਦਏ ਸੰਘਾਰਿਕੈ ॥ [੨੨]ਹੋ ਸੂਰਬੀਰ ਬਾਂਕਨ ਕੌ ਬਾਨ ਪ੍ਰਹਾਰਿਕੈ ॥੫॥ ਭੁਜੰਗ ਛੰਦ ॥ [੨੩]ਬਜੀ ਭੇਰ ਭਾਰੀ ਮਹਾਂ ਸੂਰ ਗਾਜੇ ॥ [੨੪]ਬੰਧੇ ਬੀਰ ਬਾਨਾਨ ਬਾਂਕੇ ਬਿਰਾਜੇ ॥ [੨੫]ਕਿਤੇ ਸੂਲ ਸੈਥੀਨ ਕੇ ਘਾਇ ਘਾਏ ॥ [੨੬]ਮਰੇ ਜੂਝਿ, ਜਾਹਾਨ ਮਾਨੋ ਨ ਆਏ ॥੬॥ [੨੭]ਗਜੈਰਾਜ ਜੂਝੇ ਕਿਤੇ ਬਾਜ ਮਾਰੇ ॥ [੨੮]ਕਹੂੰ ਰਾਜ ਘੂਮੈ ਕਹੂੰ ਤਾਜ ਡਾਰੇ ॥ [੨੯]ਕਿਤੇ ਪਾਕ ਸਾਹੀਦ ਮੈਦਾਨ ਹੂਏ ॥ [੩੦]ਬਸੇ ਸੁਰਗ ਮੋ ਜਾਇ ਮਾਨੋ ਨ ਮੂਏ ॥੭॥ ਚੌਪਈ ॥ [੩੧]ਖੈਰੀ ਜਾਹਿ ਖੱਗ ਗਹਿ ਮਾਰੈ॥ [੩੨]ਗਿਰੈ ਭੂਮਿ, ਨ ਰਤੀਕ ਸੰਭਾਰੈ॥ [੩੩]ਸੰਮੀ ਨਿਰਖਿ ਜਾਂਹਿ ਸਰ ਛੋਰੈ ॥ [੩੪]ਏਕੈ ਬਾਨ, ਮੂੰਡ ਅਰਿ ਤੋਰੈ ॥੮॥ ਸਵੈਯਾ[3]॥ [੩੫]ਖੱਗ ਪਰੇ ਕਹੂੰ ਖੋਲ ਝਰੇ ਕਹੂੰ ਟੂਕ ਗਿਰੇ ਛਿਤ ਤਾਜਨ ਕੇ ॥ [੩੬]ਅਰੁ ਬਾਨ ਕਹੂੰ ਬਰਛੀ ਕਤਹੂੰ ਕਹੂੰ ਅੰਗ ਕਟੇ ਬਰ ਬਾਜਨ ਕੇ ॥ [੩੭]ਕਹੂੰ ਬੀਰ ਪਰੈ ਕਹੂੰ ਚੀਰ ਦਿਪੈ ਕਹੂੰ ਸੂੰਡ ਗਿਰੇ ਗਜਰਾਜਨ ਕੇ॥ [੩੮]ਅਤਿ ਮਾਰਿ ਪਰੀ ਨ ਸੰਭਾਰਿ ਰਹੀ ਸਭ ਭਾਜਿ ਚਲੇ ਸੁਤ ਰਾਜਨ ਕੇ ॥੯॥ ਚੌਪਈ ॥ [੩੯]ਕੇਤੇ ਬਿਕਟ ਸੁਭਟ ਕਟਿ ਡਾਰੇ ॥ [੪੦]ਕੇਤੇ ਕਰੀ ਹਨੇ ਮਤਵਾਰੇ ॥ [੪੧]ਦਲ ਪੈਦਲ ਕੇਤੇ ਰਨ ਘਾਏ ॥ [੪੨]ਜਿਯਤ ਬਚੇ ਲੈ ਪ੍ਰਾਨ ਪਰਾਏ ॥ ੧੦ ॥ [੪੩]ਖੈਰੀ ਸੰਮੀ ਜਾਤ ਭਈ ਤਹਾਂ ॥ [੪੪]ਠਾਢੋ ਸੈਦਖਾਨ ਥੋ ਜਹਾਂ ॥

---

1. ਛੋਰੀਐ 2. ਲਰੀਐ, 3. ਸਵੱਈਆ - ਬੋਲੋ ।

*ਬਲੋਚਨ :- ਬਲੋਚ ਇਕ ਕੋਮ ਦਾ ਨਾਮ ਹੈ (ਭਾਵ ਬਿਲੋਸਤਾਨ ਦੇ ਵਸਨੀਕ ਜਿਨ੍ਹਾਂ ਦਾ ਨਿਕਾਸ ਇਰਾਨ ਤੋਂ ਹੈ) ।

卐 ਮੁਲਤਾਨ ਦਾ ਬਾਦਸ਼ਾਹ ਸੀ ਅਤੇ ਫਤਹ ਖਾਨ ਉਸ ਬਾਦਸ਼ਾਹ ਦੇ ਅਧੀਨ ਸੀ ।

❀ਇਹ ਉਹੀ ਸੈਦ ਖਾਂ ਸੀ ਜੋ ਔਰੰਗਜੇਬ ਦਾ ਫੌਜੀ ਜਰਨੈਲ ਸੀ ।

ਨੋਟ :- ਪਾਠਕ ਵੀਰੋ ਗੁਰਬਾਣੀ ਦਾ ਪਵਿੱਤਰ ਬਚਨ ਹੈ ਕਿ :-

ਖੋਜ ਬੂਝਿ ਜਉ ਕਰੈ ਬੀਚਾਰਾ ॥
ਤਉ ਭਵਜਲ ਤਰਤ ਨ ਲਾਵੈ ਬਾਰਾ ॥੪੦॥
(ਅੰਗ ੩੪੨, ਕਬੀਰ ਜੀ)

ਅਸੀਂ ਵੀ ਖੋਜ, ਬੁੱਝ ਕੇ ਕੁਝ ਵਿਚਾਰ ਕਰਕੇ ਵੇਖੀਏ । ਸ੍ਰੀ ਦਸਮੇਸ਼ ਜੀ ਗੁਰਦੇਵ ਪਹਿਲਾਂ ਸਾਨੂੰ ਭਾਗਵਤੀ ਦਾ ਚਰਿੱਤਰ ਦਿਖਾਉਂਦੇ ਹਨ ਜਿਸ ਨੇ ਇਸ ਚਾਰ ਦਿਨ ਦੇ ਜੀਵਨ ਲਈ ਆਪਣੇ ਖਸਮ ਨੂੰ ਧੋਖਾ ਕਰਕੇ ਵਿਸਾਰਿਆ ਤੇ ਖੁਆਰੀ ਦਾ ਪਾਤਰ ਬਣੀ । ਆਪਣੀ ਦਿਲ ਦੀ ਖੁਸ਼ੀ ਪੂਰੀ ਕਰਨ ਲਈ ਇਕ ਰਾਜ ਘਰਾਣੇ ਨੂੰ ਲੱਤ ਮਾਰ ਕੇ ਕਈ ਬੇਕਸੂਰ ਜਾਨਾਂ ਨਾਲ ਖੇਡ ਕੇ ਦੂਜੇ ਖਸਮ ਦੀ ਬਣ ਗਈ। ਜਿਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੁਕਮਨਾਮਾ ਹੈ :-

ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਿਣਾ ॥
(ਅੰਗ ੧੨੫੪, ਮਹਲਾ ੧) ☛

ਅਤੇ ਚਾਅ ਪ੍ਰਗਟ ਕਰਕੇ।
੧ ਰਾਣੀ ਨੂੰ ਪਾਲਕੀ ਵਿਚ ਚੜ੍ਹਾ ਲਿਆ ਅਤੇ ਆਪ।
੨ ਵੀ ਖੁਸ਼ੀ ਨਾਲ ਪ੍ਰੇਮ (ਸੁਗਲ) ਕਰਦਾ ਗਿਆ।
੩ ਲੋਕਾਂ ਦੇ ਸਾਹਮਣੇ ਉਸ ਇਸਤਰੀ ਨੇ ਬਹੁਤ ਰੌਲਾ ਪਾ-ਇਆ (ਕਿ ਮੈਨੂੰ ਜਬਰਦਸਤੀ ਲਿਜਾ ਰਹੇ ਹਨ)।
੪ ਦਿਲ ਵਿਚ ਰਾਜੇ ਨੂੰ ਅਸੀਸਾਂ ਦਿੰਦੀ ਸੀ ॥੯॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੪੬ਵੀਂ ਕਥਾ ਸਮਾਪਤ ਹੈ ॥੧੪੬॥੨੯੩੮॥ਚਲਦਾ॥

---

੫ ਚੌਪਈ॥ ਖੈਰੀ ਨਾਮ ਦੀ ਇਕ ਬਲੋਚਨ ਸੀ।
੬ ਉਸਦੀ ਦੂਜੀ ਸੌਂਕਣ ਨੂੰ ਜਗ 'ਚ ਸੰਮੀ ਕਹਿੰਦੇ ਸਨ।
੭ ਉਨ੍ਹਾਂ ਦੋਹਾਂ ਦਾ ਪਤੀ 'ਫਤਹ ਖਾਨ'' ਬੜਾ ਤਕੜਾ ਸੀ।
੮ ਤਿੰਨਾਂ ਲੋਕਾਂ ਵਿਚ ਉਸਦਾ ਨਾਮ ਰੌਸ਼ਨ ਸੀ ॥੧॥
੯ ਕਿਸੇ ਗੱਲੋਂ ਬਾਦਸ਼ਾਹ ਉਸ ਨਾਲ ਨਾਰਾਜ਼ ਹੋ ਗਿਆ।
੧੦ ਸੈਦ ਖਾਨ ਨੂੰ ਫੌਜ ਦਾ ਇਕ ਦਸਤਾ ਦੇ ਕੇ ਭੇਜਿਆ। (ਫਤਹ ਖਾਨ ਨੂੰ ਫੜਨ ਲਈ)
੧੧ ਉਸ ਨੂੰ ਮਿਲਣ ਉਪਰੰਤ ਪਕੜ ਲਿਆ।
੧੨ ਅਤੇ ਮੁਲਤਾਨ ਵੱਲ ਲੈ ਕੇ ਤੁਰ ਪਏ ॥੨॥
੧੩ ਜਦੋਂ ਫਤਹ ਖਾਨ ਰਾਜੇ ਨੂੰ ਬੰਦੀ ਬਣਾਇਆ ਗਿਆ ਉਹਨਾਂ ਇਸਤਰੀਆਂ (ਖੈਰੀ, ਸੰਮੀ) ਨੇ ਸੁਣਿਆਂ।
੧੪ ਤਾਂ ਉਹਨਾਂ ਦੋਹਾਂ ਨੇ ਪੁਰਸ਼ ਵਾਲਾ ਭੇਸ ਬਣਾ ਲਿਆ।
੧੫ ਅਤੇ ਬਲੋਚੀ ਸੈਨਾਂ ਇਕੱਠੀ ਕਰ ਲਈ।
੧੬ ਤਰ੍ਹਾਂ ਤਰ੍ਹਾ ਦੀ ਫੌਜ ਬਣਾਕੇ ਤੋਰ ਲਈ ॥੩॥
੧੭ ਦੋਹਰਾ॥ ਸੈਦ ਖਾਨ ਨੂੰ ਘੇਰ ਕੇ ਉਹਨਾਂ ਇਸਤਰੀਆਂ ਨੇ ਵੰਗਾਰ ਕੇ ਇਉਂ ਕਿਹਾ।
੧੮ ਜਾਂ ਤਾਂ ਸਾਡੇ ਪਤੀ ਨੂੰ ਛੱਡ ਦੇਹ, ਜਾਂ ਫਿਰ ਸਾਹਮਣੇ ਹੋ ਕੇ ਲੜਾਈ ਕਰ ॥੪॥
੧੯ ਅੜਿੱਲ॥ ਜਦੋਂ ਸੈਦ ਖਾਂਨ ਨੇ ਇਹ ਗੱਲ ਸੁਣ ਲਈ।
੨੦ ਸੈਨਾਂ ਲੈ ਕੇ ਜੋਸ਼ ਵਿਚ ਆ ਕੇ ਚੜ੍ਹ ਪਿਆ ਵੱਡਾ ਦਲ ਜੋੜ ਕੇ।
੨੧ ਉਹਨਾਂ ਇਸਤਰੀਆਂ ਨੇ ਹਾਥੀ, ਘੋੜੇ ਤੇ ਪੈਦਲ ਅਨੇਕ ਤਰ੍ਹਾਂ ਨਾਲ ਮਾਰ ਸੁੱਟੇ।
੨੨ ਬੜੇ ਬਾਂਕੇ ਸੂਰਮੇ ਤੀਰ ਮਾਰ ਕੇ ਮਾਰ ਸੁੱਟੇ ॥੫॥
੨੩ ਭੁਜੰਗ ਛੰਦ॥ ਬਹੁਤ ਤੇਜੀ ਨਾਲ ਜੰਗੀ ਨਾਦ ਹੋਇਆ ਨਫੀਰੀ ਨਾਲ ਵਜਾਉਣ ਵਾਲਾ ਨਗਾਰਾ ਖੜਕਿਆ। ਬੜੀ ਭਾਰੀ ਟੱਕਰ ਹੋ ਗਈ, ਵੱਡੇ ਸੂਰਮੇ ਆ ਗੱਜੇ।
੨੪ ਤੀਰ ਕਮਾਨ ਬੰਨ੍ਹੀ ਖੜ੍ਹੇ ਸੂਰਬੀਰ ਬਹੁਤ ਹੀ ਸੋਭਾ ਪਾ ਰਹੇ ਸਨ।
੨੫ ਕਿਤੇ ਬਰਛੇ, ਕਿਤੇ ਤੀਰ ਅਤੇ ਕਿਤੇ ਤਲਵਾਰ ਦੇ ਘਾਉ ਨੇ ਘਾਇਲ ਕਰ ਦਿੱਤੇ।
੨੬ ਜਿਹੜੇ ਮਾਰੇ ਗਏ, ਉਹ ਤਾਂ ਸਮਝੋ ਫਿਰ ਇਸ ਜਹਾਨ ਵਿਚ ਆਈ ਹੀ ਨਹੀਂ ਸਨ ॥੬॥
੨੭ ਕਿਤੇ ਹਾਥੀ ਮਾਰੇ ਗਏ. ਕਿਤੇ ਘੋੜੇ ਮਾਰੇ ਪਏ ਹਨ।
੨੮ ਕਿਤੇ ਰਾਜੇ ਵਲੇਟਣੀਆਂ ਲੈ ਰਹੇ ਹਨ, ਕਿਤੇ ਤਾਜ ਡਿੱਗੇ ਪਏ ਹਨ।
੨੯ ਕਈ ਮੈਦਾਨ ਵਿਚ ਪਵਿੱਤਰ ਸ਼ਹੀਦੀ ਪ੍ਰਾਪਤ ਕਰ ਗਏ
੩੦ ਜਿਹੜੇ ਬਹਾਦਰੀ ਨਾਲ ਜੂਝ ਕੇ ਮਰ ਗਏ, ਉਹਨਾਂ ਨੂੰ ਮਰੇ ਨਾ ਸਮਝੋ ਸਗੋਂ ਉਹ ਸਵਰਗਾਂ ਨੂੰ ਚਲੇ ਗਏ ॥੭॥
੩੧ ਚੌਪਈ॥ ਖੈਰੀ ਜਿਸ ਨੂੰ ਤਲਵਾਰ ਮਾਰਦੀ ਸੀ।
੩੨ ਉਹ ਝੱਟ ਧਰਤੀ ਉਤੇ ਡਿਗ ਪੈਂਦਾ। ਜਰਾ ਵੀ ਨਾ ਸੰਭਲਦਾ।
੩੩ ਸੰਮੀ ਜਿਸ ਨੂੰ ਵੇਖ ਕੇ ਤੀਰ ਛੱਡਦੀ।
੩੪ ਇਕੋ ਤੀਰ ਨਾਲ ਦੁਸ਼ਮਨ ਦਾ ਸਿਰ ਤੋੜ ਦਿੰਦੀ ॥੮॥
੩੫ ਸਵੈਯਾ॥ ਕਿਤੇ ਤੇਗਾਂ ਯਾਂ ਖੰਡੇ ਪਏ ਹਨ, ਕਿਤੇ 'ਖੋਲ' ਸ਼ਸ਼ਤਰਾਂ ਦੇ ਮਿਆਨ ਟੁੱਟ ਪਏ ਹਨ। ਕਿਤੇ ਧਰਤੀ ਤੇ ਘੋੜਿਆਂ ਦੇ ਛਤਰ ਟੁਕੜੇ-2 ਹੋਏ ਪਏ ਹਨ।
੩੬ ਅਤੇ ਕਿਤੇ ਤੀਰ, ਕਿਤੇ ਬਰਛੀ, ਕਿਤੇ ਸ੍ਰੇਸ਼ਟ ਘੋੜਿਆਂ ਦੇ ਅੰਗ ਕੱਟੇ ਪਏ ਹਨ।
੩੭ ਕਿਤੇ ਕੋਈ ਸੂਰਮਾਂ ਡਿੱਗਿਆ ਪਿਆ ਹੈ, (ਕੋਈ ਫੱਟੜ ਹੋਇਆ ਦਿਸਦਾ ਹੈ।) ਕਿਤੇ ਸੂਰਬੀਰਾਂ ਦੇ ਬਸਤਰ ਚਮਕਦੇ ਦਿਖਾਈ ਦੇ ਰਹੇ ਸਨ ਕਿਤੇ ਹਾਥੀਆਂ ਦੇ ਸੁੰਡ ਡਿੱਗੇ ਪਏ ਹਨ।
੩੮ ਉਥੇ ਐਨੀ ਅੱਤਿ ਦੀ ਮਾਰ ਪਈ ਕਿ (ਵੱਡੇ ਵੱਡੇ ਸੂਰਮੇ ਵੀ) ਸੰਭਾਲ ਨਾ ਸਕੇ ਘਬਰਾਅ ਗਏ, ਸਭ ਰਾਜ ਕੁਮਾਰ ਭਾਗੜ ਦੰਗ ਹੋ ਗਏ ॥੯॥
੩੯ ਚੌਪਈ॥ ਕਿੰਨੇ ਹੀ ਵੱਡੇ ਵੱਡੇ ਸੂਰਮੇ ਕੱਟ ਵੱਢ ਕੇ ਸੁੱਟ ਦਿੱਤੇ।
੪੦ ਬਹੁਤ ਸਾਰੇ ਮਸਤ ਹਾਥੀ ਮਾਰੇ ਗਏ (ਜੋ ਤੜਫ ਰਹੇ ਸਨ)
੪੧ ਪੈਦਲਾਂ ਦੇ ਦਲ ਕਿਤਨੇ ਹੀ ਮਾਰ ਸੁੱਟੇ ਰਣ ਖੇਤ ਵਿਚ
੪੨ ਕਈਆਂ ਨੂੰ ਜਿਧਰ ਪ੍ਰਾਣ ਬਚਦੇ ਦਿਸੇ ਉਧਰ ਨੂੰ ਹੀ ਦੌੜ ਗਏ ਮੈਦਾਨ ਛੱਡ ਕੇ ਹਰਨ ਹੋ ਗਏ ॥੧੦॥
੪੩ ਫਿਰ ਖੈਰੀ ਤੇ ਸੰਮੀ ਰਾਣੀਆਂ ਉਥੇ ਜਾ ਪੁੱਜੀਆਂ।
੪੪ ਜਿਥੇ ਫੌਜ ਦਾ ਕਮਾਂਡਰ ਸੈਦ ਖਾਂ ਆਪ ਖਲੋਤਾ ਸੀ।

---

ਦੂਜੇ ਪਾਸੇ ਖੈਰੀ ਤੇ ਸੰਮੀ ਦੀ ਮਿਸਾਲ ਦਿੱਤੀ ਹੈ ਕਿ ਇਹਨਾਂ ਨੇ ਆਪਣੇ ਖਸਮ ਲਈ ਕਿਤਨੀ ਵਿਸ਼ਾਲ ਕੁਰਬਾਨੀ ਕਰ ਦਿਖਾਈ ਜਿਸ ਦੀ ਮਿਸਾਲ ਮਿਲਣੀ ਮੁਸ਼ਕਲ ਹੈ। ਇਸ ਵਿਚੋਂ ਦੋਵੇਂ ਚੇਹਰੇ ਨਿੱਖਰ ਕੇ ਸਾਹਮਣੇ ਆਉਂਦੇ ਹਨ ਕਿ ਗੁਰਮੁਖ ਅਤੇ ਮਨਮੁਖ ਦੀ ਕੀ ਪਹਿਚਾਣ ਹੈ? ਜਿਹੜੇ ਗੁਰਸਿੱਖ ਆਪਣੇ ਗੁਰੂ ਤੋਂ ਬਮੁਖ ਹੋ ਕੇ ਅਖਾਉਤੀ ਗੁਰੂਆਂ ਪਿੱਛੇ ਭੱਜੇ ਫਿਰਦੇ ਹਨ, ਉਹ ਭਾਗਵਤੀ ਦੇ ਪ੍ਰਤੀਕ ਹਨ ਅਤੇ ਜਿਹੜੇ ਆਪਣੇ ਖਸਮ ਗੁਰਦੇਵ ਦੇ ਅਧੀਨ ਆਪਾ ਨਿਛਾਵਰ ਕਰਕੇ ਗੁਰਾਂ ਦੇ ਹੁਕਮ ਦੀ ਪਾਲਣਾ ਕਰਦੇ ਮਰ ਮਿਟਦੇ ਹਨ ਉਹ ਖੈਰੀ ਤੇ ਸੰਮੀ ਦੀ ਤੁਲਨਾਂ ਦੇ ਪਾਤਰ ਹਨ ਜਿਸ ਨੂੰ ਕਿਹਾ ਜਾਂਦਾ ਹੈ ਵਫਾ ਅਤੇ ਬੇਵਫਾ ਜਾਂ ਸਨਮੁਖ ਅਤੇ ਮਨਮੁਖ, ਆਚਾਰੀ ਅਤੇ ਦੁਰਾਚਾਰੀ। ਪਰ ਧਨ ਦਾ ਲੋਭੀ ਅਤੇ ਰੂਪ ਦਾ ਲੋਭੀ ਦੋਵੇਂ ਹਲਕੇ ਕੁੱਤੇ ਦਾ ਰੂਪ ਹੋ ਜਾਂਦੇ ਹਨ। ਜਿਸ ਹਲਕ ਨੇ ਸਾਰੇ ਹੀ ਵਿਗਾੜ ਛੱਡੇ ਹਨ, ਜਿਸ ਨੂੰ ਉਹ ਕੁੱਤਾ ਛੂਹ ਜਾਵੇ ਉਸ ਨੂੰ ਆਪਣੇ ਜਿਹਾ ਕਰ ਲੈਂਦਾ ਹੈ। ਜਿਸ ਦਾ ਇਲਾਜ ਅਤੇ ਸੁਧਾਰ ਇਕੋ ਇਕ ਗੁਰੂ ਦੇ ਗਿਆਨ ਰੂਪੀ ਖੜਗ ਦੀ ਲੋੜ ਹੈ:-

ਲੋਭ ਲਹਰਿ ਸਭੁ ਸੁਆਨੁ ਹਲਕੁ ਹੈ
ਹਲਕਿਓ ਸਭਹਿ ਬਿਗਾਰੇ ॥
ਮੇਰੇ ਠਾਕੁਰ ਕੈ ਦੀਵਾਨਿ ਖਬਰਿ ਹੋਈ
ਗੁਰਿ ਗਿਆਨੁ ਖੜਗੁ ਲੈ ਮਾਰੇ ॥੭॥
(ਅੰਗ ੯੮੩, ਮਹਲਾ ੪)

ਪਰ ਅਸੀਂ ਅੱਜ ਇਸ ਗੁਰੂ ਦੇ ਗਿਆਨ (ਸਮੂਹ ਗੁਰਬਾਣੀ ਅੰਮ੍ਰਿਤ ਧਾਰ) ਰੂਪੀ ਖੜਗ ਤੋਂ ਡਰਦੇ ਥੂਹ ਥੂਹ ਕਰਦੇ ਦੂਰ ਦੌੜਦੇ ਹਾਂ। ਗੁਰਸਿੱਖੀ ਨੂੰ ਭੁੱਲ ਕੇ ਪਖੰਡੀਆਂ ਦੰਭੀਆਂ ਦੇਹਧਾਰੀ ਗੁਰੂਆਂ (ਬਿਆਸ, ਸਿਰਸਾ ਵਾਲਿਆਂ) ਦੇ ਢਹੇ ਚੜ੍ਹ ਕੇ ਭਟਕ ਰਹੇ ਹਾਂ। ਗੁਰੂ ਵੱਲੋਂ, ਪੰਥ ਵੱਲੋਂ, ਗੁਰਮਤਿ ਮਰਯਾਦਾ ਵੱਲੋਂ ਤਾਂ ਪੱਕੇ ਤੌਰ 'ਤੇ ਬੇਮੁਖ ਮਨਮੁਖ ਹਾਂ ਪਰ "ਆਪਣ ਭਾਣੈ" ਆਪਣੇ ਆਪ ਵਿਚ ਨਾਮ ਦੇ ਪ੍ਰੇਮੀ ਹਾਂ, ਭਗਤ ਹਾਂ। ਸੱਚੇ ਸਤਿਗੁਰੂ ਤੋਂ ਬਗੈਰ ਅਜਿਹੀ ਭਗਤੀ ਕਬੂਲ ਨਹੀਂ, ਗੁਰਬਾਣੀ ਦਾ ਪਾਵਨ ਫੁਰਮਾਨ ਹੈ:-

ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰੁ
ਵਿਣੁ ਸਤਿਗੁਰੁ ਭਗਤ ਨ ਹੋਈ ਰਾਮ ॥

[੧]ਨਿਜੁ ਹਥਿਯਹਿ ਜੰਜੀਰਹਿ ਡਾਰੈ ॥ [੨]ਤਹੀ ਜਾਹਿ ਝਾਰੀ ਤਰਵਾਰੈ ॥੧੧॥ [੩]ਖੁਨਸਿ
ਖੱਗ ਖੱਤ੍ਰਿਯਹਿ ਪ੍ਰਹਾਰਯੋ ॥ [੪]ਪ੍ਰਥਮ ਕਰੀ ਕਰ ਕੌ ਕਟਿ ਡਾਰਯੋ ॥ [੫]ਬਹੁਰਿ ਖਾਨ
ਕੌ ਤੇਗ ਚਲਾਈ ॥ [੬]ਗ੍ਰੀਵਾ ਬਚੀ, ਨਾਕ ਪਰ ਆਈ ॥੧੨॥ ਦੋਹਰਾ ॥ [੭]ਅਟਕ
ਨਾਕ ਮੈਂ ਅਸਿ ਰਹਯੋ, ਗਯੋ ਹਾਥ ਤੇ ਛੂਟਿ ॥ [੮]ਭੁਜਾ ਅੰਬਾਰੀ ਸੌ ਬਜੀ[1] ਰਹੀ
ਬੰਗੁਰਿਯੈ[2] ਟੂਟਿ ॥੧੩॥ ਚੌਪਈ ॥ [੯]ਤਬ ਸੰਮੀ ਸੈਹਥੀ ਸੰਭਾਰੀ ॥ [੧੦]ਮਹਾਂ ਸਤ੍ਰੁ ਕੇ
ਉਰ ਮੈਂ ਮਾਰੀ ॥ [੧੧]ਬਰਛਾ ਭਏ ਪਰੋਇ ਉਤਾਰਯੋ ॥ [੧੨]ਸਭਨ ਦਿਖਾਇ ਭੂਮ ਪਰ
ਮਾਰਯੋ ॥੧੪॥ [੧੩]ਬੰਗੁ ਨਿਹਾਰ ਤ੍ਰਿਯਾ ਪਹਿਚਾਨੀ ॥ [੧੪]ਧੰਨਯ ਧੰਨਯ ਸੈਦ ਖਾਂ
ਬਖਾਨੀ ॥ [੧੫]ਇਨ ਕੇ ਪੇਟ ਪੁੱਤ੍ਰ ਜੋ ਹ੍ਵੈਹੈ ॥ [੧੬]ਬਾਤਨ ਜੀਤ ਲੰਕ ਗੜ੍ਹ ਲੇਹੈ ॥੧੫॥
ਦੋਹਰਾ ॥ [੧੭]ਚੀਰ ਫੌਜ ਗਜ ਫਾਂਧਿਕੈ ਆਨਿ ਕਿਯੋ ਮੁਹਿ ਘਾਇ ॥ [੧੮]ਇਨ ਕੌ ਇਹੈ
ਇਨਾਮੁ ਹੈ ਭਰਤਾ ਦੇਹੁ ਮਿਲਾਇ ॥ ੧੬ ॥ [੧੯]ਐਸ ਖੱਗ ਸਿਰ ਝਾਰਿ ਬਡੇ
ਪਖਰਿਯਨ ਘਾਇ ॥ [੨੦]ਸੈਨ ਸਕਲ ਅਵਗਾਹਿ ਕੈ ਨਿਜੁ ਪਤਿ ਲਯੋ ਛਨਾਇ ॥੧੭
॥ਚੌਪਈ॥ [੨੧]ਸੂਰਬੀਰ ਬਹੁ ਭਾਂਤਿ ਸੰਘਾਰੇ॥ [੨੨]ਖੇਦਿ ਖੇਤ ਤੇ ਖਾਨ ਨਿਕਾਰੇ॥ [੨੩]ਨਿਜੁ
ਭਰਤਹਿ ਛੁਰਵਾਇ ਲਯਾਈ ॥ [੨੪]ਭਾਂਤਿ ਭਾਂਤਿ ਸੋਂ ਬਜੀ ਬਧਾਈ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੈਤਾਲੀਸਵੋਂ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੪੭॥੨੯੫੬॥ਅਫਜੂੰ॥

ਚੌਪਈ ॥ [੨੫]ਸਹਰ ਕਨੌਜ ਕੰਚਨੀ ਰਹੈ॥ [੨੬]ਅਧਿਕ ਰੂਪ ਤਾਂ ਕੌ ਜਗ ਕਹੈ॥ [੨੭]ਦੁਰਗ
ਦੱਤ ਰਾਜਾ ਬਸਿ ਭਯੋ ॥ [੨੮]ਰਾਨਿਨ ਡਾਰਿ ਹ੍ਰਿਦੈ ਤੇ ਦਯੋ ॥੧॥ [੨੯]ਰਾਨਿਨ ਬੈਠ
ਮੰਤ੍ਰ ਯੌ ਕਯੋ॥ [੩੦]ਰਾਜਾ ਕਰ ਹਮਰੇ ਤੇਂ ਗਯੋ॥ [੩੧]ਸੋਊ ਜਤਨ ਆਜੁ ਮਿਲਿ ਕਰਿਯੈ[3]॥
[੩੨]ਜਾਤੇ ਯਾ ਬੇਸ੍ਵਾ ਕੌ ਮਰਿਯੈ[4] ॥੨॥ ਅੜਿਲ ॥ [੩੩]ਬਿਸੁਨ ਸਿੰਘ ਕੌ ਰਾਨੀ ਲਯੋ
ਬੁਲਾਇਕੈ ॥ [੩੪]ਕਾਮਕੇਲ ਤਾਸੋਂ ਕਿਯ ਪ੍ਰੀਤੁਪਜਾਇ ਕੈ ॥ [੩੫]ਪੁਨਿ ਤਾ ਸੌ ਯੌ ਬੈਨ
ਕਹੇ ਹਿਤ ਮਾਨਿਕੈ ॥ [੩੬]ਹੋ ਮੋਰ ਕਾਰਜਹਿ ਕਰੋ ਹਿਤੁ ਮੁਹਿ ਜਾਨਿਕੈ ॥੩॥ [੩੭]ਪ੍ਰਥਮ
ਬਹੁਤ ਧਨ ਯਾ ਬੇਸ੍ਵਾ ਕੌ ਦੀਜਿਯੈ ॥ [੩੮]ਬਹੁਰਿ ਰਾਵ ਦੇਖਤ ਹਿਤ ਯਾ ਸੌ ਕੀਜਿਯੈ
॥[੩੯]ਜਬ ਰਾਜਾ ਸੌ ਯਾ ਕੌ ਨੇਹੁ ਤੁਰਾਇਯੈ[5] ॥ [੪੦]ਹੋ ਬਹੁਰਿ ਆਪਨੇ ਧਾਮ ਬੋਲਿ ਇਹ
ਘਾਇਯੈ[6] ॥੪॥ [੪੧]ਪ੍ਰਥਮ ਦਰਬੁ ਬੇਸ੍ਵਾ ਕਹ ਦਯੋ ਬਨਾਇਕੈ ॥ [੪੨]ਪੁਨਿ ਤਾਂ ਸੌ
ਰਤਿ ਮਾਨੀ ਪ੍ਰੀਤਿ ਉਪਜਾਇਕੈ ॥ [੪੩]ਜਬ ਤਾਂ ਕੋ ਨ੍ਰਿਪ ਲੀਨੋ ਸਦਨ ਬੁਲਾਇਕੈ
॥ [੪੪]ਹੋ ਤੌਨ ਸਭਾ ਮੇ ਬੈਠਯੋ ਸੋਊ ਆਇਕੈ ॥ ੫ ॥ [੪੫]ਬਿਸਨ ਸਿੰਘ ਤਿਹ
ਕਹਯੋ ਕਛੂ ਮੁਸਕਾਇਕੈ ॥ [੪੬]ਬਹੁਰਿ ਸਾਰਤੈ ਕਰੀ ਨ੍ਰਿਪਹਿ ਦਿਖਰਾਇਕੈ ॥

1. ਬੱਜੀ, 2. ਬੰਗਰੀਐ, 3. ਕਰੀਐ, 4. ਮਰੀਐ, 5. ਤੁਰਾਈਐ, 6. ਘਾਈਐ - ਪੜ੍ਹਨਾਂ ਹੈ ।

੧ ਉਹ ਨੇ ਆਪਣੇ ਹੱਥ ਜੰਜ਼ੀਰ ਨੂੰ ਪਾਏ ਹੋਏ ਸਨ ।

੨ ਸੈਦ ਖਾਂ ਤੇ ਜਾ ਕੇ ਤਲਵਾਰ ਝਾੜ ਦਿੱਤੀ-ਤਲਵਾਰ ਦਾ ਵਾਰ ਕਰ ਦਿੱਤਾ ॥੧੧॥

੩ ਗੁੱਸਾ ਖਾ ਕੇ ਤਲਵਾਰ ਸੂਰਮੇ ਨੂੰ ਜਾ ਮਾਰੀ ।

੪ ਪਹਿਲਾਂ ਹਾਥੀ ਦੇ ਸੁੰਡ ਨੂੰ ਕੱਟ ਦਿੱਤਾ ।

੫ ਫਿਰ ਖਾਂਨ ਤੇ ਤਲਵਾਰ ਚਲਾ ਦਿੱਤੀ ।

੬ ਗਰਦਨ ਤਾਂ ਬਚ ਗਈ ਪਰ ਤਲਵਾਰ ਜਾ ਕੇ ਨੱਕ ਪਰ ਲੱਗੀ ॥੧੨॥

੭ ਦੋਹਰਾ ॥ ਕਿਰਪਾਨ ਨੱਕ ਪਰ ਲੱਗ ਕੇ ਹੱਥੋਂ ਛੁੱਟ ਗਈ

੮ ਅਤੇ ਉਸ ਇਸਤਰੀ ਦੀ ਬਾਂਹ ਹਾਥੀ ਦੀ ਅੰਬਾਰੀ ਨਾਲ ਵੱਜੀ ਜਿਸ ਨਾਲ ਬਾਂਹ 'ਚੋਂ ਚੂੜੀਆਂ ਟੁੱਟ ਗਈਆਂ॥੧੩॥

੯ ਚੌਪਈ ॥ ਫਿਰ ਸੰਮੀ ਨੇ ਸੈਹਥੀ ਨੂੰ ਪਕੜ ਲਿਆ ।

੧੦ ਉਸ ਵੱਡੇ ਦੁਸ਼ਮਨ ਦੇ ਢਿੱਡ ਵਿਚ ਮਾਰਿਆ ।

੧੧ ਬਰਛੇ ਨਾਲ ਉਸ ਨੂੰ ਪਰੋਅ ਕੇ ਧਰਤੀ ਤੇ ਸੁੱਟ ਦਿੱਤਾ ।

੧੨ ਸਭ ਦੇ ਸਾਹਮਣੇ ਧਰਤੀ 'ਤੇ ਉਲਟਾ ਮਾਰਿਆ ॥੧੪॥

੧੩ ਦੋਹਰਾ॥ ਜਦੋਂ ਸੈਦ ਖਾਂ ਨੇ ਚੂੜੀਆਂ ਟੁੱਟਕੇ ਡਿੱਗਦੀਆਂ ਵੇਖੀਆਂ, ਤਾਂ ਫਿਰ ਪਹਿਚਾਣ ਹੋ ਗਈ ਕਿ ਇਹ ਪੁਰਸ਼ ਨਹੀਂ, ਇਸਤਰੀਆਂ ਹਨ ।

੧੪ ਇਹ ਵੇਖਕੇ ਸੈਦ ਖਾਂ ਦੇ ਮੂੰਹ ਵਿਚੋਂ ਧੰਨ ਹੋ-ਧੰਨ ਹੋ ਦੀ ਆਵਾਜ ਨਿਕਲ ਪਈ ਅਤੇ ਕਿਹਾ ।

੧੫ ਕਿ ਇਹਨਾਂ ਦੇ ਪੇਟ ਤੋਂ ਜਿਹੜਾ ਪੁੱਤਰ ਜਨਮ ਲਵੇਗਾ

੧੬ ਇਸ ਵਿਚ ਸ਼ੱਕ ਨਹੀਂ ਕਿ ਉਹ ਅਵੱਸ਼ ਹੀ ਲੰਕਾ ਦਾ ਗੜ੍ਹ ਫਤਹਿ ਕਰ ਲਵੇਗਾ ਅਥਵਾ ਕਿ ਜੋ ਇਹਨਾਂ ਦੇ ਪੇਟ ਤੋਂ ਸਪੁੱਤਰ ਜਨਮੇਗਾ ਉਹ ਰਾਜਨੀਤਕ ਪੱਖੋਂ ਵੀ ਇੰਨਾ ਨਿਪੁੰਨ ਹੋਵੇਗਾ ਕਿ "ਬਾਤਨ" ਗੱਲਾਂ ਬਾਤਾਂ ਨਾਲ ਹੀ ਲੰਕਾ ਦੇ ਕਿਲੇ ਨੂੰ ਜਿੱਤ ਲਵੇਗਾ ॥੧੫॥

੧੭ ਦੋਹਰਾ॥ ਖਾਨ ਕਹਿੰਦਾ ਹੈ ਫੌਜ ਨੂੰ ਕਤਲ ਕਰਕੇ ਹਾਥੀ ਦਾ ਸੁੰਡ ਵੱਢਕੇ (ਜਿਸ ਨੇ ਮੈਨੂੰ ਜਖਮੀਂ ਕਰ ਦਿੱਤਾ ਹੈ)

੧੮ ਮੈਂ ਇਹਨਾਂ ਨੂੰ ਇਹਨਾਂ ਦੀ ਬਾਹਦਰੀ ਦਾ ਇਹ ਇਨਾਮ ਦਿੰਦਾ ਹਾਂ ਕਿ ਇਹਨਾਂ ਦਾ ਪਤੀ ਇਹਨਾਂ ਨੂੰ ਮਿਲਾ ਦੇਵਾਂ ਅਰਥਾਤ ਉਸ ਨੂੰ ਰਿਹਾ ਕਰ ਦੇਵਾਂ ॥੧੬॥

੧੯ ਇਸ ਤਰ੍ਹਾਂ ਤਲਵਾਰ ਦੁਸ਼ਮਣ ਦੇ ਸਿਰ 'ਤੇ ਮਾਰ ਕੇ ਬਹੁਤ ਸਾਰੇ ਘੋੜ ਸਵਾਰਾਂ ਨੂੰ ਮਾਰ ਕੇ ।

੨੦ ਸਾਰੀ ਸੈਨਾਂ ਨੂੰ ਝੰਜੋੜ ਕੇ ਆਪਣੇ ਪਤੀ ਨੂੰ ਰਿਹਾ ਕਰਾ ਲਿਆ ॥੧੭॥

੨੧ ਚੌਪਈ ॥ ਵੱਡੇ-ਵੱਡੇ ਸੂਰਮੇਂ ਅਨੇਕ ਪ੍ਰਕਾਰ ਨਾਲ ਮਾਰੇ ।

੨੨ ਖਾਨਾਂ ਨੂੰ ਖਿੱਚਕੇ ਮੈਦਾਨ ਵਿੱਚੋਂ ਪਿੱਛੇ ਹਟਾ ਦਿੱਤਾ ।

੨੩ ਆਪਣੇ ਪਤੀ ਨੂੰ ਛੁਡਾ ਕੇ ਲੈ ਆਈਆਂ ।

੨੪ ਜਿਸ ਤੋਂ ਉੱਥੇ ਅਨੇਕ ਪ੍ਰਕਾਰ ਦੀਆਂ ਵਧਾਈਆਂ ਹੋਈਆਂ ॥੧੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੪੭ਵੀਂ ਕਥਾ ਸਮਾਪਤ ਹੈ ॥੧੪੭॥੨੯੫੬॥ਚਲਦਾ॥

---

੨੫ ਚੌਪਈ ॥ ਕਨੌਜ ਸ਼ਹਿਰ ਵਿਚ ਇਕ ਕੰਜਰੀ (ਵੇਸਵਾ) ਰਹਿੰਦੀ ਸੀ ।

੨੬ ਲੋਕ ਉਸ ਨੂੰ ਬਹੁਤ ਰੂਪਵੰਤੀ ਕਹਿੰਦੇ ਸਨ ।

੨੭ ਦੁਰਗਾ ਦੱਤ ਰਾਜਾ ਉਸ ਦੇ ਵੱਸ ਹੋ ਗਿਆ ।

੨੮ ਉਸ ਨੇ ਰਾਣੀਆਂ ਨੂੰ ਦਿਲੋਂ ਭੁਲਾ ਦਿੱਤਾ ॥੧॥

੨੯ ਰਾਣੀਆਂ ਨੇ ਬੈਠ ਕੇ ਇਹ ਸਲਾਹ ਕੀਤੀ ।

੩੦ ਕਿ ਰਾਜਾ ਸਾਡੇ ਹੱਥਾਂ ਵਿਚੋਂ ਨਿਕਲ ਗਿਆ ਹੈ ।

੩੧ ਇਸ ਲਈ ਕੋਈ ਇਹੋ ਜਿਹਾ ਯਤਨ ਕਰੀਏ ।

੩੨ ਜਿਸ ਨਾਲ ਇਸ ਵੇਸਵਾ ਨੂੰ ਮਾਰ ਦੇਈਏ ॥੨॥

੩੩ ਅੜਿੱਲ ॥ ਬਿਸਨ ਸਿੰਘ (ਨਾਮੀ ਕਿਸੇ ਹੋਰ ਆਦਮੀ ਨੂੰ) ਰਾਣੀ ਨੇ ਬੁਲਾ ਲਿਆ ।

੩੪ ਉਸ ਦੇ ਨਾਲ ਸੰਜੋਗ ਜੋੜ ਕੇ ਉਸ ਨੂੰ ਆਪਣਾ ਬਣਾ ਲਿਆ ।

੩੫ ਹੁਣ ਉਸ ਨੂੰ ਆਪਣਾ ਹਿਤੂ ਜਾਣ ਕੇ ਇਉਂ ਕਿਹਾ ।

੩੬ ਜੇ ਤੂੰ ਮੇਰਾ ਹਿਤੂ ਹੈ ਤਾਂ ਮੇਰਾ ਇਕ ਕੰਮ ਕਰ ॥੩॥

੩੭ ਕਿ ਆਹ ਲੈ ਧਨ ਪਹਿਲਾਂ ਇਸ ਵੇਸਵਾ ਨੂੰ ਬਹੁਤ ਸਾਰਾ ਧਨ ਦੇ ਦੇਹ ।

੩੮ ਫਿਰ ਰਾਜੇ ਸਾਹਮਣੇ ਇਸ ਨਾਲ ਹਿਤ (ਪ੍ਰੇਮ) ਕਰ ।

੩੯ ਜਦੋਂ ਰਾਜੇ ਦਾ ਨੇਹ ਇਸ ਨਾਲੋਂ ਟੁੱਟ ਜਾਇਗਾ ।

੪੦ ਫਿਰ ਇਸ ਨੂੰ ਤੂੰ ਆਪਣੇ ਘਰ ਬੁਲਾ ਲਵੀਂ ਫਿਰ ਇਸ ਨੂੰ ਮਾਰ ਦਿਆਂਗੇ ॥੪॥

੪੧ ਪਹਿਲਾਂ ਵੇਸਵਾ ਨੂੰ ਧਨ ਦੇ ਦਿੱਤਾ ਰਜਾਕੇ ।

੪੨ ਫਿਰ ਇਸ ਨਾਲ ਸਰੀਰ ਸੰਜੋਗ ਕੀਤਾ ਖੁੱਲਕੇ ਪ੍ਰੀਤ ਨਾਲ

੪੩ ਇਸ ਪ੍ਰਕਾਰ ਬਿਸ਼ਨ ਸਿੰਘ ਅਤੇ ਵੇਸਵਾ ਦਾ ਆਪਸੀ ਤਾਲ ਮੇਲ ਹੋ ਗਿਆ ਤਾਂ ਕਿਸੇ ਦਿਨ (ਦੁਰਗਾ ਦੱਤ) ਰਾਜੇ ਨੇ ਜਦੋਂ ਵੇਸਵਾ ਨੂੰ ਆਪਣੇ ਘਰ ਮਹਿਲਾਂ ਵਿਚ ਬੁਲਾ ਲਿਆ ।

੪੪ ਉਸ ਸਭਾ ਦੇ ਵਿਚ ਉਹ (ਬਿਸ਼ਨ ਸਿੰਘ ਵੀ) ਆ ਕੇ ਬੈਠ ਗਿਆ-ਸਜ ਗਿਆ ॥੫॥

੪੫ ਬਿਸ਼ਨ ਸਿੰਘ ਨੇ ਉਸ ਵੇਸਵਾ ਨੂੰ ਕੁਝ ਕਿਹਾ ਸੈਨਤ ਨਾਲ ਮੁਸਕਰਾ ਕੇ ।

੪੬ ਫਿਰ ਉਸ ਨੇ ਇਸ਼ਾਰਾ ਕੀਤਾ ਕਿ ਨਾਚ ਦਿਖਾਏ ।

[੧]ਯਾ ਮੂਰਖ ਨ੍ਰਿਪ ਕੌ ਨਹਿ ਦੇਸੀ ਦੀਜਿਯੈ[1] ॥ [੨]ਹੋ ਯਾ ਸੌ ਨੇਹੁ ਬਢਾਇ ਨ ਯਾਂ ਕੋ ਕੀਜਿਯੈ ॥੬॥ ਚੌਪਈ ॥ [੩]ਤਬ ਰਾਨੀ ਨ੍ਰਿਪ ਪੈਂ ਚਲਿ ਆਈ ॥ [੪]ਸਕਲ ਭੇਦ ਤਿਹ ਦਿਯੋ ਬਤਾਈ॥ [੫]ਤੁਹਿ ਦੇਖਤ ਦੇਸੀ ਉਹਿ ਦਈ॥ [੬]ਤੇਰੀ ਪ੍ਰੀਤਿ ਕਹਾ ਇਹ ਭਈ॥ ੭॥ ਦੋਹਰਾ ॥ [੭]ਤੁਹਿ ਦੇਖਤ ਇਨ ਉਹਿ ਦਈ ਦੇਸੀ ਸੁਨੁ ਮਹਾਰਾਜ ॥ [੮]ਤਾਂ ਤੇ ਤੁਮਰੋ ਯਾ ਭਏ ਹਿਤ ਕੀਨੋ ਕਿਹੱ ਕਾਜ ॥੮॥ [੯]ਬੇਸ੍ਵਾ ਤੁਮਕੋ ਭਾਵਈ ਤਯਾਗ[2] ਕਰਯੋ ਤੈਂ ਮੋਹਿ ॥ [੧੦]ਔਰ ਪੁਰਖੁ ਤਾ ਕੌ ਰੁਚੇ ਲਾਜ ਨ ਲਾਗਤ ਤੋਹਿ ॥੯॥ ਚੌਪਈ ॥ [੧੧]ਜੌ ਇਨਕੇ ਰਾਖੇ ਪਤਿ ਪੈਯੈ ॥ [੧੨]ਤੌ ਬਰਾਗਿਨਿਨ ਕਯੋ ਗ੍ਰਿਹ ਲਯੈਯੈ[3] ॥ [੧੩]ਟਟੂਅਹਿ ਚੜਿ ਜੀਤੇ ਸੰਗ੍ਰਾਂਮਾਂ ॥ [੧੪]ਕੋ ਖਰਚੈ ਤਾਜੀ ਪੈ ਦਾਮਾ ॥੧੦॥ ਦੋਹਰਾ ॥ [੧੫]ਇਨ ਬੇਸ੍ਵਨਿ ਕੌ ਲਾਜ ਨਹਿ, ਨਹਿ ਜਾਨਤ ਰਸ ਰੀਤਿ ॥ [੧੬]ਰਾਵ ਛੋਰਿ ਰੰਕਹਿ ਭਜਹਿ ਪੈਸਨ ਕੀ ਪਰਤੀਤ ॥੧੧॥ ਅੜਿੱਲ ॥ [੧੭]ਤੁਮ ਸੇਤੀ ਬਾਹਰ ਕੋ ਨੇਹ ਜਤਾਵਈ ॥ [੧੮]ਨਿਜੁ ਹਿਤ ਵਾਕੇ ਸੰਗ ਟਕਾ ਜੋ ਲਯਾਵਈ ॥ [੧੯]ਔਰ ਸਦਨ ਮੌ ਜਾਤ ਜੁ ਯਾਹਿ ਬਤਾਇਯੈ[4] ॥ [੨੦]ਹੋ ਤਬ ਰਾਜਾ ਜੂ ਇਹੱ ਕਹੱ ਲੀਕ ਲਗਾਇਯੈ ॥ ੧੨ ॥ ਦੋਹਰਾ ॥ [੨੧]ਇਤ ਰਾਨੀ ਰਾਜਾ ਭਏ ਐਸ ਕਹਯੋ ਸਮੁਝਾਇ ॥ [੨੨]ਮਨੁਛ ਪਠੈ ਉਤ ਜਾਰ ਕੌ ਬੇਸ੍ਵਾ ਲਈ ਬੁਲਾਇ ॥੧੩॥ ਚੌਪਈ ॥ [੨੩]ਜਬ ਬੇਸ੍ਵਾ ਤਾਂਕੇ ਘਰ ਗਈ ॥[੨੪]ਰਨਿਯਹਿ ਆਨਿ ਸਖੀ ਸੁਧਿ ਦਈ ॥ [੨੫]ਨਿਜੁ ਪਤਿ ਕੌ ਲੈ ਚਰਿਤ ਦਿਖਾਇਯੋ ॥ [੨੬]ਨ੍ਰਿਪ ਧ੍ਰਿਗ ਚਿਤ ਆਪਨ ਠਹਰਾਯੋ ॥੧੪॥ ਦੋਹਰਾ ॥ [੨੭]ਮੈ ਜਾ ਕੌ ਧਨੁ ਅਮਿਤ ਦੈ ਕਰੀ ਆਪਨੀ ਯਾਰ ॥ [੨੮]ਤਿਨ ਪੈਸਨ ਹਿਤ ਤਯਾਗ[2] ਮੁਹਿ ਅਨਤੈ ਕਿਯੋ ਪਯਾਰ ॥੧੫॥ ਅੜਿਲ ॥ [੨੯]ਬੇਸ੍ਵਾ ਬਾਹਰ ਆਈ ਕੇਲ ਕਮਾਇਕੈ ॥ [੩੦]ਰਾਵ ਲਰਿਕਵਾ ਦਏ ਬਹੁਤ ਚਿਮਟਾਇਕੈ ॥ [੩੧]ਕੇਲ ਕਰਤ ਮਰਿ ਗਈ ਤਵਨ ਦੁਖ ਪਾਇਯੋ ॥ [੩੨]ਹੋ ਕੈਸੁ ਪੇਸਨੀ ਰਾਨੀ ਚਰਿਤ ਬਨਾਇਯੋ ॥੧੬॥੧॥卐

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਲੀਸਵੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੪੮॥੨੯੭੨॥ਅਫਜੂੰ॥

ਚੌਪਈ॥ [੩੩]ਪਰਬਤ ਸਿੰਘ ਪੋਸਤੀ ਰਹੈ॥ [੩੪]ਪਾਂਚਿਸਤ੍ਰੀ ਜਾਂ ਕੇ ਜਗ ਕਹੈ ॥ [੩੫]ਪੋਸਤ ਪਿਯਤ[5] ਕਬਹੂੰ ਨ ਅਘਾਵੈ ॥ [੩੬]ਤਾ ਕੌ ਕਵਨ ਮੋਲ ਲੈ ਪਯਾਵੈ ॥੧॥ [੩੭]ਇਕ ਦਿਨ ਟੂਟਿ ਅਮਲ ਤਿਹੱ ਗਯੋ ॥ [੩੮]ਅਧਿਕ ਦੁਖੀ ਤਬਹੀ ਸੋ ਭਯੋ॥ [੩੯]ਤਬ ਪਾਂਚੋ ਇਸਤ੍ਰਿਨ ਸੁਨਿ ਪਯੋ ॥ [੪੦]ਖੋਜਿ ਰਹੀ ਗ੍ਰਿਹ ਕਛੂ ਨ ਲਹਯੋ ॥੨॥ [੪੧]ਤਬ ਪਾਂਚੋ ਮਿਲਿ ਮਤੋ ਬਿਚਾਰਯੋ ॥ [੪੨]ਊਪਰ ਖਾਟ ਦੁਖਿਤ ਸੋ ਡਾਰਯੋ ॥ [੪੩]ਇਹ ਗਾਡਨ ਲੈ ਚਲੈਂ

---

1. ਦੀਜੀਐ, 2. ਤਿਆਗ, 3. ਲਿਅੱਈਐ, 4. ਬਤਾਈਐ, 5. ਪੀਅਤ, 6. ਚੱਲੈਂ – ਬੋਲੋ ।

卐ਇਹ ਪਿੱਛੇ ਕਈ ਥਾਂਵਾਂ 'ਤੇ ਦੱਸਿਆ ਗਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਤਿਸ਼ਾਹ ਵੇਸਵਾਵਾਂ ਦੀ ਜਬਬਦਸਤ ਮੁਖਾਲਫਤ ਕਰਦੇ ਹਨ ਅਤੇ ਉਹ ਆਪਣੇ ਸਿੱਖ ਨੂੰ ਵੇਸਵਾ ਦੇ ਮੂੰਹ ਲੱਗਣ ਤੋਂ ਵੀ ਰੋਕ ਲਾਉਂਦੇ ਹਨ । ਇਥੋਂ ਤੱਕ ਕਿ ਵੇਸਵਾ ਦਾ ਨਾਚ ਗਾਉਣ ਆਦਿ ਵੇਖਣ ਤੋਂ ਵੀ ਆਪਣੇ ਸਿੱਖ ਨੂੰ ਵਰਜਦੇ ਹਨ, ਜੋ ਅੱਜਕਲ੍ਹ ਆਪਣਾ ਨਾਮ ਬਦਲ ਕੇ ਸਿਨਮਿਆਂ ਤੇ ਦੂਰ ਦਰਸ਼ਨਾਂ ਆਦਿ 'ਤੇ ਪਹੁੰਚ ਗਈਆਂ ਹਨ ਤੇ ਗੁਰੂ ਦੇ ਸਿੰਘ ਇਸ ਗੁਰੂ ਦੇ ਉਪਦੇਸ਼ ਨੂੰ ਭੁਲਾ ਹੀ ਬੈਠੇ ਹਨ ਅਤੇ ਉਹਨਾਂ ਦਾ ਇਹੀ ਸਹਿਜ ਪਾਠ ਹੈ, ਇਹੀ ਅਖੰਡ ਪਾਠ ਹੈ ਅਤੇ ਇਹੋ ਨਿੱਤਨੇਮ ਹੈ । ਦਿਨ ਰਾਤ ਇਹਨਾਂ ਵੇਸਵਾਵਾਂ ਦੀ ਸੰਗਤ ਵਿਚ ਰਹਿ ਕੇ ਵੀ ਆਪ ਨੂੰ ਕੰਜਰ ਕਹਾਉਣ ਤੋਂ ਗੁਰੇਜ਼ ਕਰਦੇ ਹਨ । ਗੁਰਦੁਆਰਿਆਂ ਦੇ ਪ੍ਰਬੰਧਕਾਂ, ਪ੍ਰਚਾਰਕਾਂ, ਰਾਗੀਆਂ, ਢਾਡੀਆਂ, ਕਥਾਕਾਰਾਂ, ਅਤੇ ਸੇਵਾਦਾਰਾਂ, ਦਾ ਕਾਫੀ ਹਿੱਸਾ ਇਸ ਰੋਗ ਦਾ ਮਰੀਜ਼ ਹੈ। ਜੇ ਕੋਈ ਗੁਰਮੁੱਖ ਇਸਦੀ ਦਵਾਈ ਦੱਸੇ ਤਾਂ ਫੈਸ਼ਨ ਦੱਸ ਕੇ ਉਸ ਨੁਸਖੇ ਦੇ ਕੋਈ ਨੇੜੇ ਨਹੀਂ ਢੁਕਦਾ । ਸੱਚ ਤਾਂ ਇਹ ਹੈ ਕਿ ਕਿਸੇ ਵੀ ਭੇਸ ਵਿਚ ਕਿਉਂ ਨਾ ਹੋਵੇ, ਵੇਸਵਾ ਦਾ ਗਾਉਣ ਸੁਣਨ ਵਾਲਾ ਜਾਂ ਵੇਸਵਾ ਦੀ ਸੰਗਤ ਕਰਨ ਵਾਲਾ ਕਿਤਨਾ ਪਾਠ ਕਿਉਂ ਨਾ ਕਰੇ, ਪਰ ਉਹ ਸ੍ਰੀ ਦਸਮੇਸ਼ ਦਾ ਸਿੱਖ ਕਹਾਉਣ ਦਾ ਹੱਕਦਾਰ ਨਹੀਂ ।

੧ (ਫਿਰ ਉਸ ਸੈਨਤ ਮਾਰੀ ਕਿ) ਇਸ ਮੂਰਖ ਰਾਜੇ ਦੇ ਅੱਗੇ ਜਾ ਕੇ ਤਾਲ ਨਹੀਂ ਤੋੜਨਾ।

੨ ਨਾ ਇਸ ਨਾਲ ਪ੍ਰੇਮ ਵਧਾਉਣਾ ਹੈ ਨਾ ਇਸ ਅੱਗੇ ਤਾਲ ਤੋੜਨਾ ਹੈ ॥੬॥

੩ ਚੌਪਈ॥ (ਜਦੋਂ ਵੇਸਵਾ ਨੇ ਤਾਲ ਬਿਸ਼ਨ ਸਿੰਘ ਦੇ ਅੱਗੇ ਜਾ ਤੋੜਿਆ) ਤਾਂ ਰਾਣੀ ਰਾਜੇ ਕੋਲ ਆ ਗਈ।

੪ (ਤਾਂ ਉਸ ਨੇ ਬਿਸ਼ਨ ਸਿੰਘ ਨਾਲ ਵੇਸਵਾ ਦੇ ਪਿਆਰ ਦਾ) ਸਾਰਾ ਭੇਤ ਖੋਲ੍ਹਕੇ ਰਾਜੇ ਨੂੰ ਦੱਸ ਦਿੱਤਾ।

੫ ਕਿ ਮੇਰੀ ਗੱਲ ਸੁਣੋ ਮਹਾਰਾਜ ਤੇਰੇ ਵੇਖਦਿਆਂ ਤੈਨੂੰ ਛੱਡ ਕੇ ਇਸ ਵੇਸਵਾ ਨੇ ਤਾਲ ਬਿਸ਼ਨ ਸਿੰਘ ਅੱਗੇ ਜਾ ਕੇ ਤੋੜਿਆ ਹੈ ਭਾਵ ਕਿ ਉਸਦੇ ਇਸ਼ਾਰੇ 'ਤੇ ਚੱਲਦੀ ਹੈ।

੬ ਤੇਰੇ ਨਾਲ ਉਸ ਦੀ ਪ੍ਰੀਤੀ ਕਿੱਥੇ ਰਹਿ ਗਈ ? ॥੭॥

੭ ਦੋਹਰਾ॥ ਹੇ ਮਹਾਰਾਜ ਮੇਰੀ ਗੱਲ ਸੁਣ, ਤੇਰੇ ਵੇਖਦਿਆਂ ਉਸਨੇ ਤਾਲ ਉਸ ਅੱਗੇ ਜਾ ਤੋੜਿਆ ਹੈ, ਉਸਦੇ ਵੱਸ ਹੋ ਗਈ ਹੈ।

੮ ਫਿਰ ਤੇਰਾ ਇਸ ਨਾਲ ਮੋਹ ਕਿਸ ਕੰਮ ਹੋਇਆ ? ॥੮॥

੯ ਵੇਸਵਾ ਤੈਨੂੰ ਚੰਗੀ ਲੱਗਦੀ ਹੈ, ਉਸਦੇ ਪਿੱਛੇ ਤੂੰ ਮੈਨੂੰ ਤਿਆਗ ਛੱਡਿਆ ਹੈ।

੧੦ ਜੇ ਉਸ ਨੂੰ ਹੋਰ ਪੁਰਸ਼ ਚੰਗਾ ਲੱਗਦਾ ਹੈ ਤਾਂ ਕੀ ਤੈਨੂੰ ਇਸ ਅਪਮਾਨ ਤੋਂ ਲਾਜ ਨਹੀਂ ਆਈ ?॥੯॥

੧੧ ਚੌਪਈ॥ ਜੇ ਇਹਨਾਂ (ਕੰਜਰੀਆਂ) ਨਾਲ ਪਿਆਰ ਰੱਖਕੇ ਇਜ਼ਤ ਮਿਲਦੀ ਹੋਵੇ।

੧੨ ਤਾਂ ਵਿਆਹ ਕਰਾਵਕੇ ਲੋਕ ਕਿਉਂ ਇਸਤਰੀਆਂ ਨੂੰ ਘਰ ਲਿਆਉਣ।

੧੩ ਜੇ ਟੱਟੂ 'ਤੇ ਚੜ੍ਹ ਕੇ ਯੁੱਧ ਜਿੱਤਿਆ ਜਾ ਸਕੇ।

੧੪ ਤਾਂ ਲੋਕ ਬਹੁਤੇ ਮੁੱਲ ਦੇ ਘੋੜੇ ਕਿਉਂ ਲਿਆਉਣ॥੧੦॥

੧੫ ਦੋਹਰਾ॥ ਇਹਨਾਂ ਕੰਜਰੀਆਂ ਨੂੰ ਕੋਈ ਸ਼ਰਮ ਨਹੀਂ, ਨਾ ਇਹ ਕੋਈ ਪਿਆਰ ਦੀ ਰੀਤ ਜਾਣਦੀਆਂ ਹਨ।

੧੬ ਰਾਜੇ ਨੂੰ ਛੱਡਕੇ ਗਰੀਬਾਂ ਨਾਲ ਪਿਆਰ ਕਰਦੀਆਂ ਹਨ, ਇਹਨਾ ਨੂੰ ਤਾਂ ਪੈਸਾ ਚਾਹੀਦਾ ਹੈ ॥੧੧॥

੧੭ ਅੜਿੱਲ॥ ਉਤੋਂ ਤਾਂ ਤੁਹਾਡੇ ਨਾਲ ਪ੍ਰੇਮ ਜਤਾਉਂਦੀ ਹੈ।

੧੮ ਅੰਦਰੋਂ ਪਿਆਰ ਉਸ ਨਾਲ ਹੈ ਜੋ ਪੈਸੇ ਜਿਆਦਾ ਦੇਵੇ।

੧੯ ਜੋ ਹੋਰ ਘਰਾਂ ਵਿਚ ਜਾਂਦੀ ਹੋਵੇ ਤਾਂ ਦੱਸੇ।

੨੦ ਕਿ ਤੇਰੇ ਰਾਜਾ ਹੋਣ ਨੂੰ "ਲੀਕ" ਕਲੰਕ ਨਹੀਂ ਲਗਦਾ? ਅਥਵਾ ਜੇ ਇਹਨਾਂ ਕੰਜਰੀਆਂ ਦਾ ਪਤਾ ਲੱਗ ਹੀ ਜਾਵੇ ਕਿ ਇਹ ਹੋਰਨਾਂ ਘਰਾਂ ਵੱਲ ਜਾਂਦੀਆ ਹਨ, ਤਾਂ ਰਾਜਾ ਜੀ, ਇਹਨਾਂ ਵੱਲੋਂ "ਲੀਕ" ਲਕੀਰ ਹੀ ਖਿੱਚ ਦੇਣੀ ਚਾਹੀਦੀ ਹੈ ॥੧੨॥

੨੧ ਦੋਹਰਾ॥ ਇਧਰ ਰਾਣੀ ਨੇ ਰਾਜੇ ਨੂੰ ਗੱਲਾਂ ਕਰਕੇ ਇਸ ਤਰ੍ਹਾਂ ਸਮਝਾਇਆ।

੨੨ ਉਧਰ ਇਕ ਪੁਰਸ਼ ਭੇਜ ਕੇ ਉਸ ਦੇ ਯਾਰ ਬਿਸ਼ਨ ਸਿੰਘ ਨੇ ਘਰ ਉਹ ਵੇਸਵਾ ਬੁਲਾ ਲਈ ॥੧੩॥

੨੩ ਚੌਪਈ॥ ਜਿਸ ਵੇਲੇ ਵੇਸਵਾ ਬਿਸ਼ਨ ਸਿੰਘ ਦੇ ਘਰ ਚਲੀ ਗਈ।

੨੪ ਰਾਣੀ ਨੂੰ ਆ ਕੇ ਉਸ ਦੀਆਂ ਨੌਕਰਾਣੀਆਂ ਨੇ ਦੱਸ ਦਿੱਤਾ

੨੫ ਰਾਣੀ ਨੇ ਆਪਣੇ ਪਤੀ ਨੂੰ ਨਾਲ ਲੈ ਕੇ ਵੇਸਵਾ ਬਿਸ਼ਨ ਸਿੰਘ ਦੇ ਘਰ ਵਿਖਾ ਦਿੱਤੀ।

੨੬ ਰਾਜੇ ਨੇ ਇਹ ਵੇਖ ਕੇ ਆਪਣੇ ਮਨ ਨੂੰ ਧਿਰਕਾਰਾਂ ਪਾਈਆਂ ॥੧੪॥

੨੭ ਦੋਹਰਾ॥ ਅਤੇ ਮਨ ਵਿਚ ਕਿਹਾ ਕਿ ਮੈਂ ਜਿਸ ਨੂੰ ਬੇਅੰਤ ਧਨ ਦੇ ਕੇ ਆਪਣੀ ਯਾਰ ਬਣਾਇਆ।

੨੮ ਉਸ ਨੇ ਪੈਸਿਆਂ ਵਾਸਤੇ ਮੈਨੂੰ ਛੱਡ ਕੇ ਹੋਰ ਥਾਂ ਪਿਆਰ ਕਰ ਲਿਆ ਹੈ ॥੧੫॥

੨੯ ਅੜਿੱਲ॥ ਜਦੋਂ ਵੇਸਵਾ ਬਿਸ਼ਨ ਸਿੰਘ ਨਾਲ ਕਲੋਲ ਕਰ ਕੇ ਬਾਹਰ ਆਈ।

੩੦ ਰਾਜੇ ਨੇ ਕ੍ਰੋਧ ਵਿਚ ਆ ਕੇ ਬਹੁਤ ਸਾਰੇ ਬਦਮਾਸ਼ ਮੁੰਡੇ ਉਸ ਨਾਲ ਚਮੇੜ ਦਿੱਤੇ।

੩੧ ਇਸ ਤਰ੍ਹਾਂ ਉਨ੍ਹਾ ਮੁੰਡਿਆਂ ਨੇ ਸਮੂਹਕ ਬਲਾਤਕਾਰ ਕਰ ਕੇ ਮਾਰ ਹੀ ਮੁੱਕਾਈ, ਦੁਖੀ ਕਰਕੇ।

੩੨ ਉਸ ਪੋਸਤੀ ਨਾਮ ਦੀ ਰਾਣੀ ਨੇ ਇਸ ਢੰਗ ਨਾਲ ਉਸ ਵੇਸਵਾ ਨੂੰ ਮਰਵਾ ਕੇ ਆਪਣਾ ਰਾਹ ਸਾਫ ਕਰ ਲਿਆ ॥੧੬॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੪੯ਵੀਂ ਕਥਾ ਸਮਾਪਤ ਹੈ ॥੧੪੯॥੨੯੭੨॥ਚਲਦਾ॥

---

੩੩ ਚੌਪਈ ॥ ਇਕ ਪਰਬਤ ਸਿੰਘ ਪੋਸਤ ਦਾ ਅਮਲੀ ਰਹਿੰਦਾ ਸੀ।

੩੪ ਜਗ ਉਸ ਦੀਆਂ ਪੰਜ ਇਸਤਰੀਆਂ ਕਹਿੰਦਾ ਸੀ।

੩੫ ਪੋਸਤ ਪੀ ਪੀ ਕੇ ਕਦੇ ਰੱਜਦਾ ਨਹੀਂ ਸੀ।

੩੬ ਇੰਨਾ ਪੋਸਤ ਉਸ ਨੂੰ ਮੁੱਲ ਲੈ ਕੇ ਕੌਣ ਪਿਆਵੇ ?॥੧॥

੩੭ ਇਕ ਦਿਨ ਉਸ ਨੂੰ ਪੋਸਤ ਨਾ ਮਿਲਿਆ ਅਮਲ ਟੁੱਟ ਗਿਆ।

੩੮ ਜਿਸ ਕਰਕੇ ਉਹ ਬਹੁਤ ਦੁਖੀ ਹੋ ਗਿਆ।

੩੯ ਹੁਣ ਉਹਨਾਂ ਪੰਜਾਂ ਇਸਤਰੀਆਂ ਨੇ ਵੀ ਸੁਣ ਲਿਆ।

੪੦ ਟੋਲ ਰਹੀਆਂ, ਪਰ ਘਰ ਵਿਚ ਕੁਝ ਨਾ ਮਿਲਿਆ ॥੨॥

੪੧ ਤਦ ਪੰਜਾਂ ਨੇ ਮਿਲ ਕੇ ਸਲਾਹ ਕਰਕੇ।

੪੨ ਉਸ ਨੂੰ ਦੁਖੀ ਹਾਲਤ ਦੇ ਵਿਚ ਮੰਜੇ ਤੇ ਪਾ ਲਿਆ।

੪੩ ਕਿਹਾ ਕਿ ਇਹ ਮਰ ਗਿਆ ਹੈ ਦਫਨਾਣ ਚਲੀਆਂ ਹਾਂ।

---

ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਪੰਜਵਾਂ ਤਖ਼ਤ ਦੇ 96 ਕ੍ਰੋੜੀ ਜੱਥੇਦਾਰ ਸਿੰਘ ਸਾਹਿਬ ਬਾਬਾ ਫੂਲਾ ਸਿੰਘ ਜੀ ਅਕਾਲੀ ਨੇ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਵੀ ਨਹੀਂ ਸੀ ਬਖਸ਼ਿਆਂ। ਅੰਮ੍ਰਿਤਸਰ ਸ੍ਰੀ ਹਰਮੰਦਰ ਸਾਹਿਬ ਦੀ ਹਦੂਦ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਇਮਲੀ ਦੇ ਦਰੱਖ਼ਤ ਨਾਲ ਬੰਨ੍ਹ ਕੇ ਕੋਰੜੇ ਮਾਰਨ ਦਾ ਹੁਕਮ ਦਿੱਤਾ ਸੀ, ਕਿਉਂਕਿ ਮਹਾਰਾਜੇ ਨੇ ਇਕ ਵੇਸਵਾ ਦੀ ਸੰਗਤ ਕੀਤੀ ਸੀ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਭਾਵੇਂ ਕਿਤਨਾ ਵੀ ਵਿਕਾਰੀ ਕਿਉਂ ਨਾ ਹੋਵੇ ਪਰ ਉਹ ਵੀ :-

ਵਡਾ ਵਿਕਰਮੀ ਆਖੀਐ ਧੀ ਭੈਣਹੁ ਸੰਗੈ ॥੪॥੩੫॥

ਪਰ ਇਹਨਾਂ ਕੰਜਰੀਆਂ, ਐਕਟਰਾਂ (ਫਿਲਮੀ ਸਟਾਰਾਂ) ਨੂੰ ਕੀ ਕਿਸੇ ਤੋਂ ਸੰਗ ਆਉਂਦੀ ਹੈ, ਸਤਿਗੁਰਾਂ ਦਾ ਬੜਾ ਸਖ਼ਤ ਹੁਕਮ ਹੈ :-

ਵੇਸਵਾ ਦੁਆਰੇ ਸਿੱਖ ਜੋ ਜਾਵੈ ॥
ਕਹੈ ਗੁਰੂ ਵੋਹ ਸਿੱਖ ਨਹੀ ਭਾਵੈ ॥
ਵੇਸਵਾ ਰਾਗ ਸੁਣੈ ਚਿਤ ਲਾਇ ॥
ਕਹੈ ਗੁਰੂ ਸੋ ਯਮ ਪੁਰ ਜਾਇ ॥
ਵਹਿਗੁਰੂ ਕਹੇ ਬਿਨਾ ਜੋ ਖਾਵੈ ॥
ਵੇਸਵਾ ਦੁਆਰੇ ਸਿੱਖ ਜੋ ਜਾਵੈ ॥
ਪਰ ਇਸਤ੍ਰੀ ਸਿਉ ਨੇਹੁ ਲਗਾਵੈ ॥
ਕਹੈ ਗੋਬਿੰਦ ਸਿੰਘ ਵਹੁ ਸਿੱਖ ਨਹੀ ਭਾਵੈ ॥

(ਸਿੱਖ ਰਹਿਤਨਾਮੇ ਵਿਚੋਂ)

ਕਲਗੀਧਰ ਪਾਤਿਸ਼ਾਹ ਜੀ ਨੇ ਆਪਣੇ ਸਿੱਖ ਜੋਗਾ ਸਿੰਘ ਦੀ ਰੱਖਿਆ ਲਈ ਡਾਂਗ ਫੜਕੇ ਸਾਰੀ ਰਾਤ ਪਹਿਰਾ ਦੇਣਾ ਤਾਂ ਕਬੂਲ ਕਰ ਲਿਆ ਸੀ ਪਰ ਆਪਣੇ ਸਿੱਖ ਨੂੰ ਵੇਸਵਾ ਦੇ ਦਰ ਨਹੀਂ ਸੀ ਜਾਣ ਦਿੱਤਾ। ਇਸ ਤੋਂ ਵੱਧ ਸ੍ਰੀ ਦਸਮੇਸ਼ ਜੀ ਦਾ ਵਿਭਚਾਰ ਮਾਰ ਹੋਰ ਕਿਹੜਾ ਹਥਿਆਰ ਹੋ ਸਕਦਾ ਹੈ? (ਬਾਕੀ ਸਫਾ ੧੦੫੦ 'ਤੇ)

ਉਚਾਰਯੋ ॥ [1]ਨਿਜੁ ਮਨ ਯਹੈ ਤ੍ਰਿਯਾਨ ਬਿਚਾਰਯੋ ॥੩॥ ਅੜਿਲ ॥ [2]ਡੰਡਕਾਰ✻ ਕੇ ਬੀਚ ਜਬੈ ਤ੍ਰਿਯ ਵੈ ਗਈ ॥ [3]ਮਾਰਗ ਮਹਿ ਗਡਹਾ ਗਹਿਰੋ ਨਿਰਖਤ ਭਈ ॥ [4]ਆਵਤ ਲਖੇ ਬਟਊਆ ਧਨ ਲੀਨੇ ਘਨੋ ॥ [5]ਹੋ ਕਹਯੋ ਹਮਾਰੋ ਸੌਦੋ ਅਬ ਆਛੇ ਬਨੋ ॥੪॥ [6]ਸੁਨਿਹੋ ਬੀਰ ਬਟਾਊ ਬਾਤ ਬਲੋਚ ਸਬ ॥ [7]ਪਿਯ ਗਾਡਨ ਕੇ ਹੇਤ ਇਹਾਂ ਆਈ ਹਮ ਸਭ ਅਬ ॥ [8]ਯਾ ਸੌ ਆਨਿ ਜਨਾਜੋ ਅਬੈ ਸਵਾਰਿਯੈ ॥ [9]ਹੋ ਹਮਰੇ ਗੁਨ ਔਗੁਨ ਨਾ ਹ੍ਰਿਦੈ ਬਿਚਾਰਿਯੈ ॥੫॥ [10]ਉਸਟਨ ਤੇਂ ਸਭ ਉਤਰਿ ਬਲੋਚ ਤਹਾਂ ਗਏ॥ [11]ਨੀਤ ਖੈਰ ਕੀ ਫਾਤਯਾ❀ ਦੇਤ ਉਹਾਂ ਭਏ॥ [12]ਤਾਂ ਕੋ ਪਰੇ ਸੁਮਾਰ ਮ੍ਰਿਤਕ ਕੀ ਜਯੋਂ ਨਿਰਖ ॥ [13]ਹੋ ਨਿਕਟ ਇਸਥਿਤ ਹੱ ਭਏ ਗੜ੍ਹਾ ਕੋ ਗੋਰ ਲਖਿ ॥੬॥ [14]ਲੀਨੀ ਖਾਟ ਉਠਾਇ ਮ੍ਰਿਤਕ ਤਿਹੱ ਜਾਨਿਕੈ ॥ [15]ਸਕਯੋ ਨ ਭੇਦ ਅਭੇਦ ਕਛੂ ਪਹਿਚਾਨਿਕੈ ॥ [16]ਜਬ ਤਾਂ ਪੈ ਸਭਹੀ ਇਸਥਿਤ ਭੇ ਆਇਕੈ ॥ [17]ਹੋ ਡਾਰਿ ਫਾਂਸਿਯਨ ਗਡਹੇ ਦਏ ਗਿਰਾਇਕੈ ॥੭॥ [18]ਏਕ ਗਾਂਵ ਤੇ ਦੌਰਿ ਆਫੂ ਲਯਾਵਤਿ ਭਈ ॥ [19]ਏਕ ਪੂਕਾਰਤ ਊਚ ਚਲੀ ਕੋਸਕ ਗਈ ॥ [20]ਬਹੁ ਲੋਗਨ ਕੌ ਲਯਾਇ ਸੁ ਉਨ ਕੌ ਘਾਇਕੈ ॥ [21]ਹੋ ਕਹਿ ਫਾਂਸਿਨ ਪਤਿ ਹਨੇ ਦਏ ਦਿਖਰਾਇਕੈ ॥੮॥ ਚੌਪਈ ॥ [22]ਪੰਚ ਇਸਤ੍ਰੀ ਤਿਨ ਜੁਤ ਆਈ ॥ [23]ਧਨਵੰਤੀ ਅਤਿ ਠਗਨ ਤਕਾਈ ॥ [24]ਪੰਚਨ ਕੇ ਫਾਂਸੀ ਗਹਿ ਡਾਰੀ ॥ [25]ਹਮ ਪਾਂਚੋ ਰਹਿ ਗਈ ਬਿਚਾਰੀ ॥੯॥ ਦੋਹਰਾ ॥ [26]ਪਤਿ ਮਾਰੇ ਫਾਂਸਿਨ ਠਗਨ ਸਾਥੀ ਰਹਯੋ ਨ ਕੋਇ ॥ [27]ਹਮ ਬਨ ਮੈ ਏਕਲ ਤ੍ਰਿਯਾ ਦੈਵ ਕਹਾ ਗਤਿ ਹੋਇ ॥੧੦॥ ਚੌਪਈ ॥ [28]ਕਾਜੀ ਕੋਟਵਾਰ ਤਹੱ ਆਏ ॥ [29]ਰਨਸਿੰਗੇ ਰਨ ਨਾਦ ਬਜਾਏ ॥ [30]ਕੋਪ ਠਾਨ ਯੌ ਬਚਨ ਉਚਾਰੇ ॥ [31]ਹਮ ਸਾਥੀ ਇਹ ਠਾਂਉ ਤਿਹਾਰੇ ॥੧੧॥ਦੋਹਰਾ॥ [32]ਚਾਰਿ ਊਂਟ ਮੁਹਰਨ ਭਰੇ ਆਠ ਰੁਪੈਯਨ ਸਾਥ ॥ [33]ਪਤਿ ਮੂਏ ਏਊ ਗਏ ਤੌ ਹਮ ਭਈ ਅਨਾਥ ॥੧੨॥ ਚੌਪਈ ॥ [34]ਤਬ ਕਾਜੀ ਇਹ ਭਾਂਤਿ ਉਚਾਰੋ ॥ [35]ਤ੍ਰਿਯਾ ਕਛੂ ਜਿਨਿ ਸੋਕ ਬਿਚਾਰੋ ॥ [36]ਹਮ ਕੌ ਫਾਰਖਤੀ ਲਿਖ ਦੀਜੈ ॥ [37]ਦ੍ਵਾਦਸ ਊਂਟ ਆਪਨੇ ਲੀਜੈ ॥ ੧੩ ॥ ਦੋਹਰਾ ॥ [38]ਦੀਨਨ ਕੀ ਰੱਛਾ ਕਰੀ ˉਕੌਡੀ ਗਨੀਕੁ ਪਾਇ ॥ [39]ਸਭ ਹੀ ਦੀਯੋ ਬਹੋਰਿ ਧਨੁ ਧੰਨਯ ਕਾਜਿਨ ਕੇ ਰਾਇ卐 ॥ ੧੪ ॥ [40]ਦੁਸਟ ਅਰਿਸਟ ਨਿਵਾਰਿਕੈ ਲੀਨੋ ਪਤਹ ਬਚਾਇ ॥ [41]ਭਾਂਤਿ ਭਾਂਤਿ ਸੇਵਾ ਕਰੀ ਹੀਏ ਹਰਖ ਉਪਜਾਇ ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਚਾਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੪੯॥੨੯੮੭॥ਅਫਜੂੰ॥

---

✻ ਡੰਡਕਾਰ ਇਕ ਜੰਗਲ ਦਾ ਨਾਮ ਹੈ, ਜੋ ਵਿੰਧਿਆ ਤੋਂ ਗੋਦਾਵਰੀ ਨਦੀ ਤੱਕ ਫੈਲਿਆ ਹੋਇਆ ਹੈ।

❀ ਆਖਰੀ ਦਾਹ ਸਮੇਂ ਹਿੰਦੂ ਖੈਰ ਲਈ ਕੁਝ ਵੇਦ ਮੰਤਰ ਪੜ੍ਹਦੇ ਹਨ ਅਤੇ ਸਿੱਖ ਕੀਰਤਨ ਸੋਹਿਲਾ/ਅਲਾਹਣੀਆਂ ਪੜ੍ਹਕੇ ਅਰਦਾਸ ਕਰਦੇ ਹਨ। ਮੁਸਲਮਾਨ ਆਪਣੇ ਢੰਗ ਨਾਲ ਫਾਤਯਾ ਪੜ੍ਹਦੇ ਹਨ।

卐 ਅੰਤਰੀਵ ਅਰਥ :- ਆਤਮਾ, ਬੁੱਧੀ, ਮਤਿ, ਸੁਰਤ ਅਤੇ ਵਿਚਾਰ - ਇਹ ਪੰਜੇ ਇਸਤਰੀਆਂ ਹਨ ਅਤੇ ਮਨ ਇਹਨਾਂ ਦਾ ਪਤੀ ਬਣਿਆਂ ਬੈਠਾ ਹੈ, ਜੋ ਮਾਇਕ ਪੋਸਤ ਦਾ ਅਮਲੀ ਹੋ ਗਿਆ ਹੈ। ਇਸ ਦਾ ਇਹ ਅਮਲ ਕਦੇ ਵੀ ਪੂਰਾ ਨਹੀਂ ਹੁੰਦਾ। ਜਿਸ ਲਈ ਇਸ ਦਾ ਨਸ਼ਾ ਟੁੱਟਿਆ ਹੀ ਰਹਿੰਦਾ ਹੈ। ਪੰਜ ਵਿਕਾਰ ਹਨ, ਜੋ ਇਸ ਸਾਰੇ ਧਨ ਨੂੰ ਉਠਾਂ 'ਤੇ ਲੱਦਕੇ ਤੁਰੇ ਜਾਂਦੇ ਹਨ। ਇਧਰ ਮਨ ਦਾ ਅਮਲ ਪੂਰਾ ਨਹੀਂ ਹੋ ਰਿਹਾ। ਅੰਤ ਤੋੜ ਅਤੇ ਚਿੰਤਾ ਦਾ ਰੋਗੀ ਹੋ ਕੇ ਮਰਨ ਕਿਨਾਰੇ ਜਾ ਪੁੱਜਿਆ ਹੈ। ਜਦੋਂ ਗੁਰੂ ਨੇ ਗਿਆਨ ਦੇ ਦਿੱਤਾ ਤਾਂ ਪਤੀ ਮਨ ਨਿਸਚਲ ਹੋ ਕੇ ਮਰਦਾਨਗੀ ਦਾ ਰੂਪ ਧਾਰ ਗਿਆ। ਆਤਮਾ, ਸੁਰਤ, ਮਤਿ, ਬੁੱਧੀ ਅਤੇ ਵਿਚਾਰ ਨੇ ਸ਼ੁੱਧ ਹੋ ਕੇ ਮਨ ਦਾ ਜਨਾਜਾ ਚੁੱਕ ਲਿਆ। ਅੱਗੇ ਪੰਜੇ ਵਿਕਾਰ (ਬਿਲੋਚ) ਜੋ ਇਸ ਦਾ ਧਨ ਉਠਾਂ 'ਤੇ ਲੱਦਕੇ ਲਿਜਾ ਰਹੇ ਸਨ। ਹੁਣ ਇਹਨਾਂ ਨੂੰ ਗੁਰਮਤਿ ਨਾਲ ਸੁਧਰੀਆਂ ਹੋਈਆਂ ਇਸਤਰੀਆਂ ਨੇ ਪੰਜਾਂ ਵਿਕਾਰਾਂ ਰੂਪੀ ਬਿਲੋਚਾਂ ਨੂੰ ਡੂੰਘੇ ਟੋਏ ਵਿਚ ਦੱਬ ਕੇ ਉਸ ਲੁੱਟੇ ਜਾ ਰਹੇ ਧਨ ਨੂੰ ਸਾਂਭ ਕੇ ਉਸ ਦੀਆਂ ਮਾਲਕ ਬਣ ਗਈਆਂ ਅਤੇ ਪੋਸਤੀ ਮਨ ਦੀ ਵੀ ਹੁਣ ਚੰਗੀ ਸੇਵਾ ਹੋਣ ਲੱਗ ਪਈ। ਧੰਨ ਹੈ ਗੁਰੂ ਕਾਜੀਆਂ ਦਾ ਰਾਜਾ ਜਿਸਨੇ ਇਹਨਾਂ ਪੰਜਾਂ ਤੋਂ ਬਚਨ ਲੈਕੇ ਸਾਰੇ ਧਨ ਦੀ ਇਹਨਾਂ ਦੇ ਨਾਮ ਵਸੀਅਤ ਬਣਾ ਦਿੱਤੀ।

ਪੰਜਾਂ ਦੀ ਪੰਚਾਇਤ ਨੂੰ ਸਰਕਾਰ ਮਾਨਤਾ ਦਿੰਦੀ ਹੈ।

੧ ਉਹਨਾਂ ਇਸਤਰੀਆਂ ਆਪਣੇ ਮਨ ਵਿਚ ਇਹੋ ਵਿਚਾਰ ਲਿਆ ॥੩॥
੨ ਅੜਿੱਲ ॥ ਜਦੋਂ ਉਹ ਇਸਤਰੀਆਂ ਉਸ ਪੋਸਤੀ ਦੀ ਮੰਜੀ ਲੈ ਕੇ ਡੰਡਕਾਰ ਜੰਗਲ ਜਾ ਪੁੱਜੀਆਂ ।
੩ ਤਾਂ ਉਹਨਾਂ ਨੇ ਰਾਹ ਵਿਚ ਇਕ ਤਕੜਾ ਟੋਆ ਵੇਖਿਆ
੪ ਉਹਨਾਂ ਵੇਖਿਆ ਕਿ ਕੋਈ ਰਾਹੀ ਬਹੁਤ ਸਾਰਾ ਧਨ ਲੈ ਕੇ ਆ ਰਹੇ ਹਨ ।
੫ ਉਹਨਾਂ (ਆਪਸ ਵਿੱਚ ਹੀ) ਕਿਹਾ ਕਿ ਹੁਣ ਸਾਡਾ ਚੰਗਾ ਸੌਦਾ ਬਣ ਗਿਆ ਹੈ ॥੪॥
੬ ਐ ਭਾਈ ਮੁਸਾਫਰੋ ਸਾਡੀ ਤੁਸੀਂ ਸਾਰੇ ਬਲੋਚ ਗੱਲ ਸੁਣੋ
੭ ਸਾਡਾ ਪਤੀ ਮਰ ਗਿਆ ਹੈ ਅਸੀਂ ਇਸ ਨੂੰ ਦਫਨੋਣ ਲਈ ਹੁਣ ਸਾਰੀਆਂ ਹੀ ਆਈਆਂ ਹਾਂ ।
੮ ਇਸ ਦੇ ਜਨਾਜੇ ਨੂੰ ਤੁਸੀਂ ਆ ਕੇ ਹੁਣੇ ਸਵਾਰ ਦਿਉ ।
੯ ਸਾਡੇ ਕਿਸੇ ਗੁਣ ਜਾਂ ਔਗਣ ਦੀ ਵਿਚਾਰ ਨਾ ਕਰੋ ॥੫॥
੧੦ ਉਹ ਬਲੋਚਸਤਾਨੀ ਊਠਾਂ ਤੋਂ ਉਤਰ ਕੇ ਉਥੇ ਚਲੇ ਗਏ ।
੧੧ ਅਤੇ ਖੈਰ ਲਈ ਫਾਤਯਾ ਪੜਿਆ ।
੧੨ ਉਹਨਾਂ ਦੀ ਨਿਗਾਹ ਵਿਚ ਉਹ ਮਰਦਾ ਹੀ ਦਿਸਦਾ ਸੀ
੧੩ (ਇਕ ਜੰਗਲ ਵਿਚ ਵੱਡਾ ਸਾਰਾ ਟੋਆ ਸੀ ਉਹ ਸਮਝੇ) ਕਿ ਇਹ ਕਬਰ ਪੁੱਟੀ ਹੋਈ ਹੈ ਇਸ ਲਈ ਉਸ ਦੇ ਕਿਨਾਰੇ 'ਤੇ ਸਾਰੇ ਖੜੇ ਹੋ ਗਏ ॥੬॥
੧੪ ਪੋਸਤੀ ਨੂੰ ਮੁਰਦਾ ਜਾਣ ਕੇ ਉਸ ਦੀ ਮੰਜੀ ਚੁੱਕ ਲਈ ।
੧੫ ਉਸ ਦੇ ਭੇਤ ਅਭੇਤ ਕੁਝ ਵੀ ਨੂੰ ਨਾ ਸਮਝ ਸਕੇ ।
੧੬ ਜਦੋਂ ਸਾਰੇ ਹੀ ਟੋਏ ਦੇ ਕੋਲ ਆ ਕੇ ਖਲੋ ਗਏ ।
੧੭ ਤਾਂ ਉਸ ਵੇਲੇ ਉਹਨਾਂ ਇਸਤਰੀਆਂ ਨੇ ਗਲ਼ ਫਾਂਸੀ ਪਾ ਕੇ ਸਾਰਿਆਂ ਨੂੰ ਟੋਏ ਵਿਚ ਸੁੱਟ ਦਿੱਤਾ ॥੭॥
੧੮ ਇਕ ਇਸਤਰੀ ਜਾ ਕੇ ਨਾਲ ਦੇ ਪਿੰਡ ਵਿਚੋਂ ਕੁਝ ਅਫੀਮ ਲੈ ਆਈ ਤੇ ਪੋਸਤੀ ਨੂੰ ਅਮਲ ਖੁਆ ਕੇ ਤੋਰ ਦਿੱਤਾ ।
੧੯ ਇਕ ਉਚੀ-2 ਪੁਕਾਰਦੀ ਇਕ ਕੋਹ ਤੱਕ ਚਲੀ ਗਈ ।
੨੦ ਟੋਏ ਵਿਚ ਪਏ ਪੰਜੇ ਆਦਮੀ ਮਾਰ ਦਿੱਤੇ, ਰੌਲਾ ਪਾ ਕੇ ਬਹੁਤ ਸਾਰੇ ਲੋਕ ਇਕੱਠੇ ਕਰ ਲਏ ।
੨੧ ਕਹਿ ਦਿੱਤਾ ਕਿ ਠੱਗਾਂ ਤੇ ਚੋਰਾਂ ਨੇ ਫਾਂਸੀ ਪਾ ਕੇ ਸਾਡੇ ਪੰਜੇ ਆਦਮੀ ਮਾਰ ਦਿੱਤੇ ਹਨ ॥੮॥
੨੨ ਚੌ:॥ਪੰਚਣੀ (ਪਿੰਡ ਦੀ ਮੁਖੀ)ਅਥਵਾ ਪੰਚ ਦੀ ਘਰਵਾਲੀ ਉਹਨਾਂ ਦੇ ਨਾਲ ਮੌਕਾ ਦੇਖਣ ਆਈ ।
੨੩ ਉਸ ਨੂੰ ਠੱਗਣਾਂ ਨੇ ਟੋਏ ਵਿਚ ਪਏ ਸਭ ਦਿਖਾ ਦਿੱਤੇ ।
੨੪ ਅਸੀਂ ਇਹਨਾਂ ਦੀਆਂ ਪੰਜੇ ਇਸਤਰੀਆਂ ਹਾਂ ਠੱਗਾਂ ਨੇ ਫਾਂਸੀ ਪਾ ਕੇ ਸਾਡੇ ਪੰਜੇ ਆਦਮੀ ਮਾਰ ਦਿੱਤੇ ਹਨ ।
੨੫ ਅਸੀਂ ਵਿਚਾਰੀਆਂ ਹੋ ਕੇ ਰਹਿ ਗਈਆਂ ਹਾਂ ਪੰਜੇ ॥੯॥
੨੬ ਦੋਹਰਾ ॥ ਸਾਡੇ ਪਤੀ ਮਾਰ ਦਿੱਤੇ ਧਾੜਵੀਆਂ ਨੇ ਸਾਡਾ ਹੁਣ ਹੋਰ ਕੋਈ ਸਹਾਰਾ ਨਹੀਂ ਰਿਹਾ ।
੨੭ ਹੁਣ ਜੰਗਲ ਵਿਚ ਇਕੱਲੀਆਂ ਇਸਤਰੀਆਂ ਦਾ ਰੱਬ ਹੀ ਰਾਖਾ ਹੈ ਜੋ ਉਹ ਕਰੇਗਾ ਸੋ ਹੋਵੇਗਾ ॥੧੦॥
੨੮ ਚੌਪਈ ॥ ਕਾਜੀ ਅਤੇ ਨਾਲ ਪੁਲੀਸ ਉੱਥੇ ਆ ਗਏ ।
੨੯ ਉਹਨਾਂ ਨੇ ਕੁਝ ਲੋਕਾਂ ਨੂੰ ਦਬਾਇਆ ਧਮਕਾਇਆ ।
੩੦ ਅਤੇ ਕ੍ਰੋਧ ਵਿਚ ਆ ਕੇ ਕਿਹਾ ਕਿ ।
੩੧ ਤੁਸੀਂ ਚਿੰਤਾ ਨਾ ਕਰੋ ਅਸੀਂ ਤੁਹਾਡੀ ਸਹਾਇਤਾ ਕਰਾਂਗੇ ॥੧੧॥
੩੨ ਦੋਹਰਾ॥ ਚਾਰ ਊਠ ਮੋਹਰਾਂ ਦੇ ਭਰੇ ਹੋਏ ਸਨ ਅਤੇ ਅੱਠ ਊਠ ਰੁਪੱਈਆਂ ਨਾਲ ਭਰੇ ਹੋਏ ਸਨ ।
੩੩ ਉਹਨਾਂ ਕਿਹਾ ਕਿ ਪਤੀ ਤਾਂ ਸਾਡੇ ਮਾਰੇ ਗਏ ਹੁਣ ਅਸੀਂ ਅਨਾਥ ਹੋ ਗਈਆਂ ਹਾਂ ॥੧੨॥
੩੪ ਚੌਪਈ॥ ਉਹਨਾਂ ਦੀ ਸਾਰੀ ਗੱਲਬਾਤ ਸੁਣ ਕੇ ਕਾਜੀ ਨੇ ਇਸ ਤਰ੍ਹਾਂ ਕਿਹਾ ।
੩੫ ਐ ਇਸਤਰੀ ਤੁਸੀਂ ਕੋਈ ਚਿੰਤਾ ਨਾ ਕਰੋ ।
੩੬ ਸਾਨੂੰ ਤੁਸੀਂ ਇਕ ਲਿਖਤ ਲਿਖਕੇ ਦੇ ਦਿਓ ।
੩੭ ਇਹ ਬਾਰਾਂ ਹੀ ਊਠ ਆਪਣੇ ਲੈ ਲਵੋ ॥੧੩॥
੩੮ ਦੋਹਰਾ ॥ ਉਹਨਾਂ ਨੂੰ ਦੀਨ ਜਾਣ ਕੇ ਕਾਜੀ ਨੇ ਉਹਨਾਂ ਤੇ ਰਹਿਮ ਕੀਤਾ ਨਾ ਕੋਈ ਕਉਡੀ ਗਿਣੀ ਨ ਪਾਈ ।
੩੯ ਸਾਰਾ ਹੀ ਧਨ ਉਹਨਾਂ ਨੂੰ ਦੇ ਦਿੱਤਾ. ਧੰਨਤਾ ਯੋਗ ਸੀ ਉਹ ਕਾਜੀਆਂ ਦਾ ਪ੍ਰਧਾਨ ॥੧੪॥
੪੦ ਇਹਨਾਂ ਪੰਜਾਂ ਦੁਸ਼ਟਾਂ ਨੂੰ ਮਾਰ ਕੇ ਪਤੀ ਨੂੰ ਬਚਾ ਲਿਆ
੪੧ ਤਰ੍ਹਾਂ ਤਰ੍ਹਾਂ ਨਾਲ ਉਸ ਦੀ ਸੇਵਾ ਕੀਤੀ ਅਤੇ ਬੜੀਆਂ ਪ੍ਰਸੰਨ ਹੋਈਆਂ ਦਿਲ ਵਿਚ ॥੧੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੪੯ਵੀਂ ਕਥਾ ਸਮਾਪਤ ਹੈ ॥੧੪੯॥੨੯੮੭॥

---

ਪੰਜਾਂ ਪਿਆਰਿਆਂ ਨੂੰ ਗੁਰੂ ਦੇ ਬਰਾਬਰ ਮੰਨਿਆਂ ਜਾਂਦਾ ਹੈ। ਦਸਮੇਸ਼ ਜੀ ਦਾ ਫੁਰਮਾਨ ਹੈ, "ਸਿੱਖ ਪੰਚਨ ਮੈਂ ਮੇਰੋ ਵਾਸਾ ॥" ਪਰ ਪੰਜਾਂ ਦੇ ਹੋਰ ਵੀ ਕਈ ਇਤਿਹਾਸ ਮਿਲਦੇ ਹਨ । ਪੰਜ ਠੱਗ ਬੜੇ ਖ਼ਤਰਨਾਕ ਗੁਰਬਾਣੀ ਨੇ ਗਰਦਾਨੇ ਹਨ :-

ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥
ਏਨੀ ਠਗੀ ਜਗੁ ਠਗਿਆ ਕਿਨੈ ਨ ਰਖੀ ਲਜ ॥
(ਅੰਗ ੧੨੮੮, ਮਹਲਾ ੧)

ਪੰਜ ਸੁਖ ਦਿੰਦੇ ਹਨ, ਪੰਜਾਂ ਤੋਂ ਬਚਣ ਦੀ ਲੋੜ ਹੈ । ਜਿਵੇਂ ਕਿ :-

ਪਿੱਪਲ ਬੋਹੜ ਸ਼ਹਿਤੂਤ ਬਰਕੈਣ ਟਾਹਲੀ,
ਛਾਂਵਾਂ ਠੰਢੀਆਂ ਦੇਣ ਇਹ ਰੁੱਖ ਪੰਜੇ ।
ਸ਼ੇਰ, ਸ਼ਿਕਰਾ, ਸਾਨ੍ਹ, ਭਲਵਾਨ, ਵੈਲੀ,
ਬੁੱਢੇ ਹੋ ਕੇ ਭੋਗਦੇ ਦੁੱਖ ਪੰਜੇ ।
ਲੀਡਰ, ਮੰਗਤਾ, ਬੱਕਰੀ, ਚੋਰ, ਲਾਗੀ,
ਰੱਜਣ ਬਾਅਦ ਵੀ ਨਾ ਛੱਡਣ ਭੁੱਖ ਪੰਜੇ ।
ਕਰਜ਼ਾ, ਦੁਸ਼ਮਣੀ, ਰੋਗ, ਹਿਜਰ, ਨਮੋਸ਼ੀ,
ਖੋਹ ਲੈਂਦੇ ਨੇ ਬੰਦੇ ਦਾ ਸੁੱਖ ਪੰਜੇ ।

ਗੁਰਬਾਣੀ ਦਾ ਫੁਰਮਾਨ ਹੈ ਕਿ ਇਨ੍ਹਾਂ ਵਿੱਚੋਂ ਪੰਜਾਂ ਦੀ ਪਰਖ ਜਰੂਰੀ ਹੈ । ਇਕ ਪੰਜ ਉਹ ਹਨ ਜਿਨ੍ਹਾਂ ਨੂੰ ਅਸੀਂ ਮਨਾ ਕੇ ਗਲੇ ਨਾਲ ਲਾ ਕੇ ਰੱਖਣਾ ਹੈ । ਇਕ ਉਹ ਪੰਜ ਹਨ ਜਿਨ੍ਹਾਂ ਨੂੰ ਝਿੜਕ ਕੇ ਵਿਹੜੇ ਨਹੀਂ ਵੜਨ ਦੇਣਾ । ਗੁਰਬਾਣੀ ਦਾ ਫੁਰਮਾਨ ਹੈ :-

ਪੰਚ ਮਨਾਏ ਪੰਚ ਰੁਸਾਏ॥ ਪੰਚ ਵਸਾਏ ਪੰਚ ਗਵਾਏ॥(ਪੰ: ੪੩੦)

ਜਿਨ੍ਹਾਂ ਦਾ ਤਰਜਮਾ ਇਉਂ ਹੈ :-

ਪੰਜ ਸਾਂਭਣੇ ਅਤੇ ਪੰਜ ਛੱਡਣੇ ਨੇ,
ਨੁਸਖੇ ਦੱਸੇ ਗੁਰਦੇਵ ਨੇ ਇਹ ਪੰਜੇ ।
ਸਰਪ, ਹਲ੍ਹੂੰਆਂ, ਬਘਿਆੜ ਅਤੇ ਸ਼ੇਰ ਚਿਤਰਾ,
ਬਣਦੇ ਇਹ ਨਾ ਕਿਸੇ ਦੇ ਮੀਤ ਪੰਜੇ ।
ਕਾਮ, ਕ੍ਰੋਧ, ਲੋਭ ਅਤੇ ਹੰਕਾਰ, ਮੋਹ,
ਮਿੱਤਰ ਧਰੋਹੀ ਨੇ ਹੁੰਦੇ ਜਲਾਦ ਪੰਜੇ ।
ਨਾਮ, ਦਾਨ, ਵੈਰਾਗ, ਬਿਬੇਕ, ਖਿਵਣਾ,
ਮਨਾਏ ਕਰ ਦਿੰਦੇ ਬੇੜਾ ਪਾਰ ਪੰਜੇ ।
ਕੱਢੋ ਮਾਰਕੇ ਘਰ ਤੋਂ ਇਹਨਾਂ ਜਾਲਮਾਂ ਨੂੰ,
ਇਹ ਨਹੀਂ ਬਣਦੇ ਕਿਸੇ ਦੇ ਯਾਰ ਪੰਜੇ ।
ਰੱਖੋ ਪੰਜਾਂ ਨੂੰ ਪਿਆਰ ਨਾਲ ਹਿੱਕ ਲਾਕੇ,
ਬਣ ਜਾਣਗੇ ਜੀਵਨ ਸ਼ਿੰਗਾਰ ਪੰਜੇ ।

ਪਰ ਜੇ ਗੁਰੂ ਦੀ ਸ਼ਰਨ ਲਈ ਜਾਵੇ ਫਿਰ ਇਹ ਠੱਗ, ਠੱਗ ਨਹੀਂ ਰਹਿੰਦੇ । ਜਿਹੜੇ ਕਰਮਾਂ ਦੇ ਮਾਰੇ ਗੁਰੂ ਦੇ ਰਾਹ ਤੋਂ ਭੁੱਲੇ ਫਿਰਦੇ ਹਨ, ਉਹ ਅਨੇਕਾਂ ਹੀ ਅਜਿਹੇ ਹਨ ਜੋ ਇਹਨਾਂ ਠੱਗਾਂ ਦੇ ਚੁੰਗਲ ਵਿਚ ਫਸਕੇ ਲੁੱਟੇ ਜਾ ਰਹੇ ਹਨ । ਪਵਿੱਤਰ ਮਹਾਂਵਾਕ ਹੈ :-

ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ ॥
ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ ॥ (ਪੰ: ੧੨੮੮)

ਚੌਪਈ ॥ [੧]ਰਾਨੀ ਏਕ ਨਗੌਰੇ ਰਹੈ ॥ [੨]ਗਰਭਵਤੀ ਤਾਂ ਕੌ ਜਗ ਕਹੈ ॥ [੩]ਪੂਤ ਰਾਵ ਕੇ ਗ੍ਰਿਹ ਕੋਊ ਨਾਹੀ ॥ [੪]ਚਿੰਤਾ ਇਹੈ ਤਾਂਹਿ ਮਨ ਮਾਹੀ ॥ ੧ ॥ [੫]ਗਰਭਵਤੀ ਆਪਹਿ ਠਹਿਰਾਯੋ ॥ [੬]ਪੂਤ ਆਨ ਕੋ ਆਨ ਜਿਵਾਯੋ ॥ [੭]ਸਭ ਕੋਊ ਪੂਤ ਰਾਵ ਕੋ ਮਾਨੈ ॥ [੮]ਤਾਕੋ ਭੇਦ ਨ ਕੋਊ ਜਾਨੈ ॥ ੨ ॥ ਅੜਿਲ ॥ [੯]ਦੋਇ ਪੁਤ੍ਰ ਜਬ ਤਾਹਿ ਬਿਧਾਤੈ ਪੁਨ ਦਏ ॥ [੧੦]ਰੂਪਵੰਤ ਸੁਭ ਸੀਲ ਜੱਤਬ੍ਰਤ ਹੋਤ ਭੇ ॥ [੧੧]ਤਬ ਉਨ ਦੂਹੂ ਪਾਲਕਨ ਲੈਕੇ ਬਿਖੁ ਦਈ ॥ [੧੨]ਹੋ ਨਿਜੁ ਪੂਤਨ ਕਹ ਰਾਜ ਪਕਾਵਤ ਤਹ ਭਈ❋॥ ੩ ॥ [੧੩]ਭਾਂਤਿ ਭਾਂਤਿ ਸੌ ਰੋਦਨ ਕਿਯੋ[1] ਪੁਕਾਰਿਕੈ ॥ [੧੪]ਨਿਰਖਾ ਤਿਨ ਕੀ ਓਰ ਸਿਰੋਕਚੁਪਾਰਿਕੈ ॥ [੧੫]ਪ੍ਰਾਨ ਨਾਥਊਂ ਆਇ ਕਹ੍ਯੋ ਨ ਸੋਕ ਕਰਿ ॥ [੧੬]ਹੋ ਅਕਥ ਕਥਾ ਕੀ ਕਥਾ ਜਾਨਿ ਪਿਯ[2] ਧੀਰ ਧਰਿ ॥੪॥ ਦੋਹਰਾ ॥ [੧੭]ਜਿਯਤ ਤਿਹਾਰੇ ਪੂਤ ਦੋ ਸਦਾ ਰਹੈਂ ਜਗ ਮਾਂਹਿ ॥ [੧੮]ਉਨਕੋ ਸੋਕ ਨ ਕੀਜਿਯੈ ਜਿਯਤ ਅਜੌ ਤਵ ਨਾਹ ॥੫॥ ਚੌਪਈ॥ [੧੯]ਜੋ ਕੋਊ ਤ੍ਰਿਯਾ ਤਹਾਂ ਚਲਿ ਆਵੈ॥ [੨੦]ਯਹੈ ਆਇ ਪਰਬੋਧ ਜਤਾਵੈ ॥ [੨੧]ਜਿਯੌ ਚਾਰਿ ਜੁਗ ਪੂਤ ਤਿਹਾਰੇ ॥ [੨੨]ਦੋਊਅਨ ਕੋ ਨਹਿ ਸੋਕ ਬਿਚਾਰੇ ॥੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੰਜਾਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੫੦॥੨੯੯੩॥ਅਫਜੂੰ॥

ਦੋਹਰਾ ॥ [੨੩]ਕ੍ਰਪਿਤ ਸਿੰਘ ਰਾਜਾ ਰਹੈ ਰਾਜੌਰੀ ਕੇ ਮਾਹਿ ॥ [੨੪]ਸੌਦਾ ਸੀਲ ਸੁ ਤਾਹਿ ਅਤਿ ਰੋਹ ਤਵਨ ਮੈਂ ਨਾਹਿ ॥ ੧ ॥ ਚੌਪਈ ॥ [੨੫]ਤ੍ਰਿਯਾ ਗੁਮਾਨ ਮਤੀ ਤਿਹ ਜਨਿਯਤ[3] ॥ [੨੬]ਅਤਿ ਸੁੰਦਰ ਤਿਹੁ ਲੋਕ ਬਖਨਿਯਤ ॥ [੨੭]ਪਤਿ ਕੇ ਸੰਗ ਨੇਹ ਤਿਹ ਭਾਰੋ ॥ [੨੮]ਵਾ ਕੋ ਰਹਤ ਪ੍ਰਾਨ ਤੇ ਪ੍ਯਾਰੋ ॥੨॥ [੨੯]ਜਬ ਰਾਜਾ ਰਨ ਕਾਜ ਸਿਧਾਰੈ ॥ [੩੦]ਤਬ ਰਾਨੀ ਇਹ ਭਾਂਤਿ ਉਚਾਰੈ ॥ [੩੧]ਹੌ ਨਹਿ ਤੁਮੈਂ ਛੋਰਿ ਗ੍ਰਿਹ ਰਹਿਹੌ ॥ [੩੨]ਪ੍ਰਾਨ ਨਾਥ ਕੇ ਚਰਨਨ ਗਹਿਹੌ ॥੩॥ [੩੩]ਜਬ ਨ੍ਰਿਪ ਕੋ ਰਨ ਬਨਿ ਕਹੂੰ ਆਵੈ ॥ [੩੪]ਤ੍ਰਿਯ ਆਗੇ ਹ੍ਵੈ[4] ਖੜਗ ਬਜਾਵੈ ॥ [੩੫]ਬੈਰਿਨ ਜੀਤਿ ਬਹੁਰਿ ਘਰ ਆਵੈ ॥ [੩੬]ਭਾਂਤਿ ਭਾਂਤਿ ਕੇ ਭੋਗ ਕਮਾਵੈ ॥੪॥ [੩੭]ਇਕ ਦਿਨ ਜੁੱਧ ਨ੍ਰਿਪਹਿ ਬਨਿ ਆਯੋ ॥ [੩੮]ਚੜਿ ਗੇ ਪੈ ਤ੍ਰਿਯ ਸਹਿਤ ਸਿਧਾਯੋ॥ [੩੯]ਜਾ ਤਹਿ ਪਰਯੋ ਭੇਰ ਰਨ ਭਾਰੀ ॥ [੪੦]ਨਾਚੇ ਸੂਰਬੀਰ ਹੰਕਾਰੀ ॥ ੫ ॥ ਅੜਿਲ ॥ [੪੧]ਭਾਂਤਿ ਭਾਂਤਿ ਰਨ ਸੁਭਟ ਸੰਘਾਰੇ ਕੋਪ ਕਰਿ ॥ [੪੨]ਭਾਂਤਿ ਭਾਂਤਿ ਰਥ ਬਾਜ ਬਿਦਾਰੇ ਸਰ ਪ੍ਰਹਰਿ ॥ [੪੩]ਨਿਰਖਿ ਜੁੱਧ ਕੋ ਸੂਰ ਪਰੇ ਅਰਰਾਇਕੈ ॥ [੪੪]ਹੋ ਮੰਦਲ ਤੂਰ ਮ੍ਰਿਦੰਗ ਮੁਚੰਗ ਬਜਾਇਕੈ ॥੬॥ [੪੫]ਪਠੇ ਪਖਰਿਯਨ ਕੋਪ ਅਧਿਕ ਜਿਯ ਮੈਂ ਜਗ੍ਯੋ ॥ [੪੬]ਸਜੇ ਸੰਜੋਅਨ ਸੈਨ ਦੂਹੂੰ ਦਿਸ

---

1. ਕੀਓ, 2. ਪੀਅ, 3. ਜਨੀਅਤ. 4. ਹੁਐ – ਬੋਲੋ ।

❋ ਸਿਆਣੇ ਕਹਿੰਦੇ ਹਨ, 'ਦੁਨੀਆਂ ਮਤਲਬ ਦੀ' । ਇਹ ਹੈ ਸੰਸਾਰ ਦੀ ਮੂਰਖਤਾ ਦੀ ਮਿਸਾਲ, ਜੋ ਆਪਣੇ ਖ਼ੂਨ ਨੂੰ ਮਹੱਤਤਾ ਅਤੇ ਵਿ-ਸ਼ੇਸ਼ਤਾ ਦਿੰਦੇ ਹਨ । ਪਹਿਲਾਂ ਰਾਣੀ ਨੇ ਆਪਣਾ ਵਕਾਰ ਕਾਇਮ ਕਰਨ ਲਈ ਕੂੜ-ਕੁਸੱਤ ਦਾ ਆਸਰਾ ਲਿਆ, ਗਰਭਵਤੀ ਹੋਣ ਦਾ ਝੂਠ ਬੋਲਿਆ । ਫਿਰ ਕਿਸੇ ਦੇ ਪੁੱਤਰ ਨੂੰ ਗੋਦ ਲੈ ਕੇ ਉਸ ਨੂੰ ਧਰਮ ਦਾ ਪੁੱਤਰ ਬਣਾਇਆ । ਜਦੋਂ ਆਪਣੇ ਦੋ ਪੁੱਤਰ ਹੋ ਗਏ ਫਿਰ ਇਹ ਸੋਚਿਆ ਕਿ ਇਹ ਵੱਡਾ ਹੈ । ਇਸ ਲਈ ਰਾਜ ਗੱਦੀ ਦਾ ਵਾਰਿਸ ਬਣ ਜਾਏਗਾ ਜਾਂ ਰਾਜ ਭਾਗ ਵਿਚੋਂ ਤੀਜਾ ਹਿੱਸਾ ਵੰਡਾ ਲਵੇਗਾ। ਇਸ ਲਈ ਬੇਈਮਾਨ ਹੋ ਕੇ, ਧਰਮ ਨੂੰ ਛਿੱਕੇ 'ਤੇ ਟੰਗਕੇ ਕਸਾਇਣ ਬਣ ਗਈ । ਜੋ ਚਾਰ ਦਿਨਾਂ ਦੀ ਖੇਡ ਹੈ । ਦਰਗਾਹ ਵਿਚ ਜਾ ਕੇ ਜਦੋਂ ਇਸ ਦਾ ਇਵਜ਼ਾਨਾ ਭੁਗਤਣਾ ਪਏਗਾ ਤਾਂ ਕਿਸੇ ਪੁੱਤਰ ਨੇ ਸਹਾਇਤਾ ਨਹੀਂ ਕਰਨੀ । ਪਰ ਇਨਸਾਨ ਮਇਕ ਬਿਜਲੀ ਦੀ ਝਲਕ ਨਾਲ ਚੁੰਧਿਆਕੇ ਆਪਣਾ ਅਗੰਤ ਖੋਟਾ ਕਰ ਲੈਂਦਾ ਹੈ । ਇਨ੍ਹਾਂ ਪਾਪ ਕਰਮਾਂ ਦੇ ਨਤੀਜਿਆਂ ਤੋਂ ਗੁਰਬਾਣੀ ਸਾਨੂੰ ਭਲੀ ਭਾਂਤ ਸੁਚੇਤ ਕਰਦੀ ਹੈ :-

ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁਧੰਧ ॥
ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧ ॥(ਅੰ: ੫੫੧)
ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥☞

੧ ਚੌਪਈ॥ ਨਗੋਰੇ ਸ਼ਹਿਰ ਵਿਚ ਇਕ ਰਾਣੀ ਰਹਿੰਦੀ ਸੀ।
੨ ਲੋਕ ਉਸ ਨੂੰ ਗਰਭਵਤੀ ਕਹਿੰਦੇ ਸਨ ਭਾਵ ਕਿ ਇਸਦੇ ਪੇਟ ਤੋਂ ਕੋਈ ਬੱਚਾ-ਬੱਚੀ ਜਨਮੇਗਾ।
੩ ਰਾਜੇ ਦੇ ਘਰ ਕੋਈ ਪੁੱਤਰ ਨਹੀਂ ਸੀ।
੪ ਇਸ ਲਈ ਰਾਜੇ ਨੂੰ ਇਹ ਚਿੰਤਾ ਸੀ ॥੧॥
੫ ਰਾਣੀ ਨੇ ਆਪਨੂੰ ਗਰਭਵਤੀ ਕਹਿਕੇ ਪ੍ਰਗਟ ਕਰ ਦਿੱਤਾ
੬ ਕਿਸੇ ਹੋਰ ਤੋਂ ਪੁੱਤਰ ਲੈਕੇ ਪਾਲ ਲਿਆ।
੭ ਸਾਰੇ ਲੋਕ ਉਸ ਨੂੰ ਰਾਜੇ ਦਾ ਪੁੱਤਰ ਹੀ ਮੰਨਣ ਲੱਗੇ।
੮ ਉਸਦੇ ਅੰਦਰਲੇ ਭੇਤ ਨੂੰ ਕੋਈ ਨਹੀਂ ਜਾਣਦਾ ਸੀ॥੨॥
੯ ਅੜਿਲ ॥ ਕੁਝ ਸਮੇਂ ਬਾਅਦ ਪ੍ਰਮੇਸ਼ਰ ਨੇ ਉਸ ਨੂੰ ਦੋ ਪੁੱਤਰ ਦੇ ਦਿੱਤੇ।
੧੦ ਜੋ ਸੀਲ ਸੁਭਾਅ, ਚੰਗੇ ਗੁਣੀ ਅਤੇ ਧਰਮਾਤਮਾ ਸਨ।
੧੧ ਰਾਣੀ ਨੇ ਉਨ੍ਹਾਂ ਦੋਹਾਂ ਦਾ ਪਾਲਣ ਪੋਸ਼ਣ ਕਰਕੇ ਪਹਿਲੇ ਨੂੰ ਜ਼ਹਿਰ ਦੇ ਦਿੱਤੀ।
੧੨ ਜਿਹੜੇ ਪੁੱਤਰ ਉਸ ਦੇ ਉਦਰ ਤੋਂ ਜਨਮੇਂ ਸਨ, ਉਹਨਾਂ ਦਾ ਰਾਜ ਪੱਕਾ ਕਰ ਦਿੱਤਾ ਜਾਂ ਉਹਨਾਂ ਨੂੰ ਰਾਜ ਦੇਣ ਬਾਰੇ ਵਿਚਾਰ ਕਰਦੀ ॥੩॥
੧੩ ਵਿਖਾਵੇ ਲਈ ਰੋਂਦੀ ਅਤੇ ਤਰ੍ਹਾਂ ਤਰ੍ਹਾਂ ਨਾਲ ਦੁੱਖ ਪ੍ਰਗਟ ਕਰਦੀ।
੧੪ ਉਸ (ਪਾਲਕ ਪੁੱਤਰ) ਦੀ ਲਾਸ਼ ਵੱਲ ਵੇਖ ਕੇ ਵਾਲ ਖੋਹਲ ਕੇ ਪਿੱਟਦੀ।
੧੫ ਉਸ ਦੇ ਪਤੀ ਨੇ ਧੀਰਜ ਦਿੰਦੇ ਹੋਏ ਕਿਹਾ ਕਿ ਹੌਸਲਾ ਰੱਖ, ਸ਼ੋਕ ਨਾ ਕਰ।
੧੬ ਪ੍ਰਮਾਤਮਾ ਦੀ ਕਥਾ (ਲੀਲ੍ਹਾ) ਕਹੀ ਨਹੀਂ ਜਾਂਦੀ, ਇਹ ਜਾਣ ਕੇ ਦਿਲ ਵਿਚ ਧੀਰਜ ਕਰ ॥੪॥
੧੭ ਦੋਹਰਾ ॥ ਤੇਰੇ ਦੋ ਪੁੱਤਰ ਜਿਉਂਦੇ ਹਨ ਜੋ ਵੱਡੀ ਉਮਰ ਵਾਲੇ ਹੋਣ।
੧੮ ਜਿਹੜਾ ਮਰ ਗਿਆ ਹੈ, ਉਸਦਾ ਸ਼ੋਕ ਨਾ ਕਰ। ਹੁਣ ਤੂੰ ਦੋਹਾਂ ਪੁੱਤਰਾਂ ਨੂੰ (ਰੋਣ ਪਿੱਟਣ ਕਰਕੇ) ਦੁਖੀ ਨਾ ਕਰ, ਤੇਰੇ ਪਤੀ ਜੀ ਵੀ ਸੁੱਖ ਨਾਲ ਠੀਕ ਹਨ। (ਇਸ ਲਈ ਵਾਹਿਗੁਰੂ ਦਾ ਸ਼ੁਕਰ ਕਰ) ॥੫॥
੧੯ ਚੌਪਈ ॥ ਜੋ ਕੋਈ ਇਸਤਰੀ ਅਫਸੋਸ ਕਰਨ ਆਉਂਦੀ
੨੦ ਤਾਂ ਉਹੋ ਗਿਆਨ ਕਰਕੇ ਸੁਣਾ ਦਿੰਦੀ।
੨੧ ਕਹਿੰਦੀ ਤੇਰੇ ਦੋਵੇਂ ਪੁੱਤਰ ਜਿਉਂਦੇ ਰਹਿਣ ਚਾਰ ਯੁਗ।
੨੨ ਹੋਰ ਦਾ ਨਾ ਐਵੇਂ ਦੁੱਖ ਜਾਣ, (ਪ੍ਰਮਾਤਮਾ ਸੁੱਖ ਰੱਖੇ) ਦੋਹਾਂ ਨੂੰ ਕੋਈ ਦੁੱਖ ਨਾ ਹੋਵੇ ॥੬॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੫੦ਵੀਂ ਕਥਾ ਸਮਾਪਤ ਹੈ ॥੧੫੦॥੧੯੯੩॥

---

੨੩ ਦੋਹਰਾ॥ ਰਜੋਰੀ ਸ਼ਹਿਰ ਵਿਚ ਇਕ ਕ੍ਰਿਪਤ ਸਿੰਘ ਰਾਜਾ ਰਹਿੰਦਾ ਸੀ।
੨੪ ਜੋ ਬੜਾ ਸੀਲ ਸੁਭਾਓ ਸੀ, ਕ੍ਰੋਧ ਉਸ 'ਚ ਨਹੀਂ ਸੀ॥੧॥
੨੫ ਚੌ:। ਗੁਮਾਨ ਮਤੀ ਉਸਦੀ ਇਸਤਰੀ ਜਾਣੀ ਜਾਂਦੀ ਸੀ।
੨੬ ਲੋਕ ਉਸ ਨੂੰ ਬਹੁਤ ਸੁੰਦਰ ਕਹਿੰਦੇ ਸਨ।
੨੭ ਪਤੀ ਨਾਲ ਉਸ ਦਾ ਬਹੁਤ ਪਿਆਰ ਸੀ।
੨੮ ਉਸਨੂੰ ਆਪਣੀ ਜਾਨ ਤੋਂ ਪਿਆਰਾ ਸਮਝਦੀ ਸੀ ॥੨॥
੨੯ ਜਦੋਂ ਰਾਜਾ ਕਿਤੇ ਯੁੱਧ ਕਰਨ ਲਈ ਜਾਂਦਾ।
੩੦ ਤਾਂ ਰਾਣੀ ਉਸ ਨੂੰ ਇਸ ਤਰ੍ਹਾਂ ਕਹਿੰਦੀ।
੩੧ ਕਿ ਮੈਂ ਤੈਨੂੰ ਛੱਡ ਕੇ ਘਰ ਨਹੀਂ ਰਹਿਣਾ।
੩੨ ਮੈਂ ਪ੍ਰਾਣਾਂ ਤੋਂ ਪਿਆਰੇ ਪਤੀ ਦੇ ਚਰਨ ਫੜਾਂਗੀ ॥੩॥
੩੩ ਜੇ ਉਸ ਦੇ ਪਤੀ ਨੂੰ ਯੁੱਧ ਕਰਨਾ ਪੈ ਜਾਵੇ।
੩੪ ਉਹ ਇਸਤਰੀ ਰਾਜੇ ਤੋਂ ਅੱਗੇ ਹੋ ਕੇ ਖੰਡਾ ਖੜਕਾਉਂਦੀ
੩੫ ਵੈਰੀਆਂ ਨੂੰ ਜਿੱਤ ਕੇ ਘਰ ਮੁੜਦੀ।
੩੬ ਘਰ ਆ ਕੇ ਤਰ੍ਹਾਂ-ਤਰ੍ਹਾਂ ਦੀਆ ਖੁਸ਼ੀਆਂ ਮਨਾਉਂਦੀ॥੪॥
੩੭ ਇਕ ਦਿਨ ਰਾਜੇ ਨੂੰ ਯੁੱਧ ਕਰਨਾ ਪੈ ਗਿਆ।
੩੮ ਹਾਥੀ 'ਤੇ ਚੜ੍ਹਕੇ ਇਸਤਰੀ ਨੂੰ ਨਾਲ ਲੈ ਕੇ ਚਲੇ ਗਏ।
੩੯ ਜਾਂਦਿਆਂ ਹੀ ਦੁਸ਼ਮਣ ਨਾਲ ਵੱਡੀ ਟੱਕਰ ਹੋ ਗਈ।
੪੦ ਹੰਕਾਰੀ ਸੂਰਮੇਂ ਨੱਚੇ ॥੫॥
੪੧ ਅੜਿੱਲ॥ ਯੁੱਧ ਵਿਚ ਤਰ੍ਹਾਂ ਤਰ੍ਹਾਂ ਨਾਲ ਸੂਰਮੇ ਮਾਰ ਦਿਤੇ ਕਰੋਧ ਕਰਕੇ।
੪੨ ਤਰ੍ਹਾਂ ਤਰ੍ਹਾਂ ਨਾਲ ਰਥ ਅਤੇ ਘੋੜੇ ਮਾਰ ਦਿਤੇ ਤੀਰ ਮਾਰ ਮਾਰ ਕੇ।
੪੩ ਯੁੱਧ ਨੂੰ ਵੇਖ ਕੇ ਸੂਰਮੇਂ ਗਰਜ ਗਰਜ ਕੇ ਪੈ ਰਹੇ ਸਨ।
੪੪ ਢੋਲ; ਤੂਤਨੀ ਅਤੇ ਧੌਂਸੇ ਆਦਿ ਵਜਾ ਕੇ ॥੬॥
੪੫ ਘੋੜਿਆਂ ਦੀਆਂ ਕਾਠੀਆਂ ਉਤੇ ਬੈਠਿਆਂ ਦੇ ਮਨ ਵਿਚ ਬਹੁਤ ਕਰੋਧ ਜਾਗ ਪਿਆ।
੪੬ ਸੰਜੋਆਂ ਨਾਲ ਸਜੇ ਹੋਏ ਸੈਨਿਕ ਚਾਰੇ ਪਾਸੇ.....

---

ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ॥
(ਅੰਗ ੬੦੯)

ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ
ਸੋ ਡਰੈ ਜਿਨਿ ਪਾਪ ਕਮਤੇ ਰਾਮ ॥ (ਅੰਗ ੫੪੦)

ਕਿਸੇ ਨਾਲ ਵੀ ਧਰਮ ਦਾ ਬਚਨ ਕਰਕੇ ਉਸ ਨਾਲ ਧੋਖਾ ਕਰਨਾ, ਬਹੁਤ ਹੀ ਭਿਆਨਕ ਪਾਪ ਹੈ, ਵਿਸ਼ਵਾਸ਼ਘਾਤ ਹੈ। ਜਿਸ ਵੇਲੇ ਇਸ ਪਾਪ ਕਰਮ ਦਾ ਲੇਖਾ ਦੇਣਾ ਪਵੇਗਾ, ਉਸ ਵੇਲੇ ਜਿਨ੍ਹਾਂ ਪੁੱਤਰਾਂ ਨੂੰ ਰਾਜ ਦਾ ਵਾਰਸ ਬਣਾਉਣ ਲਈ ਇਹ ਪਾਪ ਕਰਮ ਕੀਤਾ ਹੈ, ਉਹ ਇਸ ਦੀ ਕਈ ਮੱਦਦ ਨਹੀਂ ਕਰ ਸਕਣਗੇ। ਇਸ ਬਾਰੇ ਇਕ ਆਮ ਧਾਰਨਾ ਪ੍ਰਚੱਲਤ ਹੈ :-

ਠੱਗੀ ਮਾਰਕੇ ਕੁਟੰਬ ਜਿਹੜਾ ਪਾਲਦੈਂ,
ਲੇਖਾ ਦੇਣਾ ਤੇਰੀ ਜਾਨ ਨੇ ।

ਉਮਗਜੋ ॥ [੧]ਬਜੇ ਜੁਝਊਆ ਨਾਦ ਪਰੇ ਅਰਰਾਇਕੈ ॥ [੨]ਹੋ ਟੂਕ ਟੂਕ ਹ੍ਵੈ ਜੂਝੇ ਸੁਭਟ ਸਮੁਹਾਇਕੈ ॥੭॥ [੩]ਚਟਪਟ ਸੁਭਟ ਬਿਕਟਿ ਕਟਿ ਕਟਿ ਕੈ ਭੂ ਪਰੈਂ॥ [੪]ਖੰਡਿ ਖੰਡਿ ਕਿਤੇ ਅਖੰਡਿਯਨ ਖਹਿ ਖੱਗਨ ਮਰੈਂ ॥ [੫]ਟੂਕ ਟੂਕ ਹ੍ਵੈ ਗਿਰੈ ਨ ਮੋਰੈ ਨੈਕੁ ਮਨੁ ॥ [੬]ਹੋ ਪ੍ਰਲੈਕਾਲ ਸੋ ਕਿਯੋ ਬਿਧਾਤੈ ਬਹੁਰਿ ਜਨੁ ॥੮॥ [੭]ਜਬ ਰਾਨੀ ਕੇ ਸਹਿਤ ਰਾਵ ਜੂ ਰਿਸਿ ਭਰੈ ॥ [੮]ਦੋਊ ਕੈਬਰ ਕਠਿਨ ਕਮਾਨਨ ਕਰ ਧਰੈਂ ॥ [੯]ਦੱਛਿਨ ਬਿਸਿਖ ਦਿਖਾਇ ਬਾਮ ਅਰ ਮਾਰਹੀਂ ॥ [੧੦]ਹੋ ਏਕ ਘਾਇਕੇ ਸੰਗ ਚੂਰ ਕਰਿ ਡਾਰਹੀਂ ॥੯॥ [੧੧]ਜਨੁਕ ਜੇਠ ਕੇ ਮਾਸ ਅਦਿੱਤ ਅਧ ਦਿਨ ਚੜ੍ਯੋ ॥ [੧੨]ਜਨੁਕ ਕਰਾਰਨ ਛੋਰਿ ਨੀਰ ਨਾਯਕ ਹੜ੍ਯੋ ॥ [੧੩]ਬੱਜ੍ਰ ਬਿਸਿਖ ਅਸਿ ਹਨ੍ਯੋ ਸੁ ਸੈਨ ਉਚਾਇਯੋ ॥ [੧੪]ਹੋ ਜਬੈ ਬਿਸੁਨ ਲਛਮੀ ਕੇ ਸਹਤ ਰਿਸਾਇਯੋ ॥੧੦॥ [੧੫]ਰਾਨੀ ਜਾ ਤਨ ਬਿਸਿਖ ਪ੍ਰਹਾਰੈ ਕੋਪ ਕਰਿ ॥ [੧੬]ਤਛਿਨ ਮ੍ਰਿਤਕ ਹ੍ਵੈ ਪਰਈ ਸੂਰ ਸੁ ਭੂਮਿ ਪਰ॥ [੧੭]ਫੂਲ ਦਏ ਬਰਖਾਇ ਗਗਨ ਤੇ ਦੇਵਤਨ॥ [੧੮]ਹੋ ਰਾਨੀ ਕੌ ਰਨ ਹੇਰ ਉਚਾਰੈ ਧੰਨ੍ਯ ਧੰਨਿ ॥੧੧॥ [੧੯]ਤ੍ਰਿਯਾ ਸਹਿਤ ਨ੍ਰਿਪ ਲਰ੍ਯੋ ਅਧਿਕ ਰਿਸਿ ਖਾਇਕੈ ॥ [੨੦]ਤਬ ਹੀ ਲਗੀ ਤੁਫੰਗ ਹ੍ਰਿਦੈ ਮੈ ਆਇਕੈ ॥ [੨੧]ਗਿਰ੍ਯੋ ਅੰਬਾਰੀ ਮੱਧ੍ਯ ਮੂਰਛਨਾ ਹੋਇ ਕਰਿ ॥ [੨੨]ਹੋ ਤਬ ਤ੍ਰਿਯ ਲਿਯੋ ਉਚਾਇ ਨਾਥ ਦਹੂੰ ਭੁਜਨਿ ਭਰਿ ॥੧੨॥ [੨੩]ਤਵਨ ਅੰਬਾਰੀ ਸੰਗ ਨ੍ਰਿਪਹਿ ਬਾਂਧਤ ਭਈ॥ [੨੪]ਨਿਜੁ ਕਰ, ਕਰਹਿ ਉਚਾਇ; ਇਸਾਰਤਿ ਦਲ ਦਈ❀॥ [੨੫]ਜਿਯਤ ਨ੍ਰਿਪਤਿ ਲਖਿ ਸੁਭਟ ਸਭੈ ਧਾਵਤ ਭਏ ॥ [੨੬]ਹੋ ਚਿੱਤ੍ਰ ਬਚਿਤ੍ਰ ਅਯੋਧਨ ਤਿਹ ਠਾਂ ਕਰਤ ਭੇ ॥੧੩॥ [੨੭]ਪੀਸਿ ਪੀਸਿ ਕਰਿ ਦਾਂਤ ਸੂਰਮਾ ਰਿਸਿ ਭਰੇ॥ [੨੮]ਟੂਕ ਟੂਕ ਹ੍ਵੈ ਪਰੇ ਤਊ ਪਗ ਨਾ ਟਰੇ॥ [੨੯]ਤੌਨ ਸੈਨ ਸੰਗ ਰਾਜਾ ਲੀਨੇ ਘਾਇਕੈ ॥ [੩੦]ਹੋ ਜੀਤ ਨਗਾਰੇ ਬਜੇ ਅਧਿਕ ਹਰਿਖਾਇਕੈ ॥੧੪॥ [੩੧]ਤਬ ਰਾਨੀ ਨਿਜੁ ਕਰਨ ਬੈਰਿਯਹਿ ਮਾਰਿਕੈ ॥ [੩੨]ਨਿਜੁ ਸੁਤ ਦੀਨੋ ਰਾਜ ਸੁ ਘਰੀ ਬਿਚਾਰਕੈ॥ [੩੩]ਕਰਿਕੈ ਬਡੋ ਅਡੰਬਰ ਆਪੁ ਜਰਨ ਚਲੀ ॥ [੩੪]ਹੋ ਤਬੈ ਗਗਨ ਤੇ ਬਾਨੀ ਤਾਹਿ ਭਈ ਭਲੀ ॥੧੫॥ [੩੫]ਕ੍ਰਿਪਾਸਿੰਧੁ ਜੂ ਕ੍ਰਿਪਾ ਅਧਿਕ ਤੁਮ ਪਰ ਕਰੀ ॥ [੩੬]ਨਿਜੁ ਨਾਯਕ ਕੇ ਹੇਤੁ ਬਹੁਤ ਬਿਧਿ ਤੈਂ ਲਰੀ ॥ [੩੭]ਤਾਂ ਤੇ ਅਪਨੋ ਭਰਤਾ ਲੇਹੁ ਜਿਯਾਇਕੈ ॥ [੩੮]ਹੋ ਬਹੁਰਿ ਰਾਜ ਕੌ ਕਰੋ ਹਰਖ ਉਪਜਾਇਕੈ ॥੧੬॥ ਦੋਹਰਾ ॥ [੩੯]ਸੱਤ੍ਰ ਨਾਥ ਹਨਿ ਜੁੱਧ ਕਰਿ ਲੀਨੋ ਪਤਿਹਿ ਜਿਯਾਇ ॥ [੪੦]ਬਹੁਰਿ ਰਾਜ ਅਪਨੋ ਕਰਯੋ ਨਾਥ ਸਹਿਤ ਸੁਖ ਪਾਇ ॥੧੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕ੍ਯਾਵਨੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੫੧॥੩੦੧੦॥ਅਫਜੂੰ॥

---

❀ਇਥੇ ਸਾਨੂੰ ਦਸਮ ਸ੍ਰੀ ਗੁਰੂ ਗਰੰਥ ਸਾਹਿਬ ਦਾ ਵਿਰੋਧ ਕਰਨ ਸਮੇਂ ਜਾਂ ਤਾਂ ਨੇਤਰਾਂ 'ਤੇ ਸ਼ੀਸ਼ੇ (**Lense**) ਬਦਲ ਕੇ ਚੜ੍ਹਾਉਣੇ ਪੈਣਗੇ ਜਾਂ ਫਿਰ ਅਪ੍ਰੇਸ਼ਨ ਹੀ ਠੀਕ ਹੈ। ਕਿਉਂਕਿ ਜਿੱਥੇ ਸਾਨੂੰ ਭੋਗ ਵਿਲਾਸ ਦੇ ਅੰਸ਼ ਅਸ਼ਲੀਲਤਾ ਦੇ ਪ੍ਰਯੋਗ ਦਿਸਦੇ ਹਨ, ਉਥੇ ਸਿਰਲੱਥ ਯੋਧੇ ਬੀਰ ਰਸੀ ਪਤੀ ਉਤੇ ਕੁਰਬਾਨ ਹੋਣ ਵਾਲੀਆਂ ਇਸਤਰੀਆਂ ਵੀ ਦਿਸ ਪੈਣ। ਰਾਣੀ ਗੁਮਾਨ ਮਤੀ ਆਪਣੇ ਪਤੀ ਨੂੰ ਯੁੱਧ ਦੇ ਵਿਚ ਇਕੱਲਾ ਨਹੀਂ ਜਾਨ ਦਿੰਦੀ। ਉਸ ਦੇ ਅੱਗੇ ਹੋ ਕੇ ਆਪਣੀ ਜਾਨ ਦੀ ਬਾਜੀ ਲਾ ਦਿੰਦੀ ਹੈ। ਜੇ ਪਤੀ ਗੋਲੀ ਲੱਗਕੇ ਸ਼ਹੀਦ ਹੋ ਜਾਂਦਾ ਹੈ ਤਾਂ ਘਬਰਾ ਕੇ ਰੋਣ ਪਿੱਟਣ ਨਹੀਂ ਲੱਗ ਜਾਂਦੀ, ਸਗੋਂ ਉਸ ਦੀ ਲਾਸ਼ ਨੂੰ ਸਾਂਭ ਕੇ ਇਹ ਪ੍ਰਗਟ ਹੀ ਨਹੀਂ ਹੋਣ ਦਿੰਦੀ ਕਿ ਰਾਜਾ ਕ੍ਰਪਤ ਸਿੰਘ ਮਰ ਗਿਆ ਹੈ। ਜੇ ਉਸ ਵੇਲੇ ਸੈਨਾਂ ਵਿਚ ਇਹ ਪ੍ਰਗਟ ਹੋ ਜਾਂਦਾ ਕਿ ਰਾਜਾ ਸੱਚਖੰਡ ਪਿਆਨਾ ਕਰ ਗਿਆ ਹੈ, ਤਾਂ ਸੈਨਾਂ ਦਾ ਹੌਸਲਾ ਟੁੱਟ ਜਾਂਦਾ, ਦੁਸ਼ਮਣ ਧਾਵਾ ਕਰ ਕੇ ਆ ਪੈਂਦਾ ਅਤੇ ਇਹ ਗੱਲ ਬਣ ਜਾਂਦੀ :-

ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।

ਇਉਂ ਰਾਜੇ ਦੀ ਮੌਤ ਸੁਣ ਕੇ ਰਾਣੀ ਦੀ ਜਿੱਤ ਨੇ ਹਾਰ ਵਿਚ ਬਦਲ ਜਾਣਾ ਸੀ। ਇਸ ਲਈ ਰਾਣੀ ਨੇ ਰਾਜੇ ਦੀ ਮੌਤ ਦਾ ਪਤਾ ਨਾ ਲੱਗਣ ਦਿੱਤਾ ਅਤੇ ਸੈਨਾਂ ਨੂੰ ਹੱਲਾਸ਼ੇਰੀ ਦੇ ਕੇ ਆਪਣੇ ਆਪ ਨੂੰ ਕਹਿਰ ਦੇ ਬਲਦੇ ਭਾਂਬੜ ਵਿਚ ਝੋਕ ਦਿੱਤਾ ਤੇ ਸੋਚਿਆ ਕਿ ਜੇ ☞

ਉਛਲ ਰਹੇ ਸਨ ।
੧ ਜੰਗੀ ਬਾਜੇ ਬੜੇ ਅਰੜਾਇ ਕੇ ਵੱਜ ਰਹੇ ਸਨ ।
੨ ਸਾਮਹਣੇ ਆਕੇ ਸੂਰਮੇਂ ਟੋਟੇ-ਟੋਟੇ ਹੋ ਕੇ ਮਰ ਗਏ ॥੭॥
੩ ਪਲਾਂ ਵਿਚ ਨਾ ਕੱਟੇ ਜਾਣ ਵਾਲੇ ਸੂਰਮੇਂ ਕੱਟ-ਕੱਟ ਕੇ ਧਰਤੀ 'ਤੇ ਡਿੱਗ ਪਏ ।
੪ ਕਿਤੇ ਅਖੰਡ ਸੂਰਮੇਂ ਖੰਡ-ਖੰਡ ਹੋ ਗਏ, ਖੰਡੇ ਲੱਗਣ ਨਾਲ ਮਰਕੇ ।
੫ ਟੁਕੜੇ-2 ਹੋਕੇ ਉਸ ਵੇਲੇ ਡਿੱਗ ਤਾਂ ਪਏ ਪਰ ਆਪਣੇ ਮਨ ਨੂੰ ਜਰਾ ਵੀ ਯੁੱਧ ਵੱਲੋਂ ਨਹੀਂ ਮੋੜਿਆ ।
੬ (ਉਥੇ ਇਸ ਤਰ੍ਹਾਂ ਦਾ ਮਹੌਲ ਬਣ ਗਿਆ) ਬਿਧਨਾਂ ਨੇ ਪ੍ਰਲੌਂ ਦਾ ਸਮਾਂ ਜਿਵੇਂ ਦੁਬਾਰਾ ਬਣਾ ਦਿਤਾ ਹੋਵੇ ॥੮॥
੭ ਜਦੋਂ ਰਾਣੀ ਸਮੇਤ ਰਾਜਾ ਗੁੱਸੇ ਵਿਚ ਆਇਆ ।
੮ ਤਾਂ ਦੋਹਾਂ ਨੇ ਬੜੀਆਂ ਸਖਤ ਕਮਾਨਾਂ 'ਤੇ ਹੱਥ ਧਰ ਲਏ।
੯ ਦੱਖਣ ਵੱਲ ਨੂੰ ਤੀਰ ਚਲਦਾ ਦਿਖਾ ਕੇ ਉਹ ਇਸਤਰੀ
੧੦ ਇਕੋ ਤੀਰ ਨਾਲ ਚੂਰਾ-ਚੂਰਾ ਕਰ ਸੁੱਟਦੀ ॥੯॥
੧੧ ਇਉਂ ਸਮਝੋ ਜਿਵੇਂ ਜੇਠ ਦੇ ਮਹੀਨੇ ਦੁਪਹਿਰ ਵੇਲੇ ਦਾ ਸੂਰਜ ਚੜ੍ਹਿਆ ਹੋਵੇ ।
੧੨ ਜਾਂ ਇਉਂ ਸਮਝੋ ਜਿਵੇਂ ਕਿਨਾਰੇ ਤੋੜ ਕੇ ਸਮੁੰਦਰ ਦਾ ਪਾਣੀ ਹੜ੍ਹ ਬਣ ਕੇ ਆ ਗਿਆ ਹੈ।
੧੩ ਕਿਸੇ ਨੂੰ ਗਦਾ, ਕਿਸੇ ਨੂੰ ਤੀਰ ਅਤੇ ਕਿਸੇ ਨੂੰ ਤਲਵਾਰ ਮਾਰਕੇ ਮਾਰ ਦਿਤਾ, ਇਉਂ ਸੈਨਾਂ ਨੂੰ ਘਚੋਲ ਦਿਤਾ ।
੧੪ (ਇਉਂ ਮਹਿਸੂਸ ਹੋ ਰਿਹਾ ਹੈ)ਜਿਵੇਂ ਵਿਸ਼ਨੂੰ ਨੇ ਲੱਛਮੀਂ ਸਮੇਤ ਕ੍ਰੋਧ ਕੀਤਾ ਸੀ ॥੧੦॥
੧੫ ਰਾਣੀ ਕ੍ਰੋਧ ਨਾਲ ਜਿਸ ਦੇ ਤਨ ਵਿਚ ਤੀਰ ਮਾਰਦੀ ।
੧੬ ਉਹ ਸੂਰਮੇਂ ਛਿਨ ਦੇ ਵਿਚ ਮੁਰਦੇ ਹੋ ਕੇ ਧਰਤੀ ਉਤੇ ਡਿੱਗ ਪੈਂਦੇ ।
੧੭ ਉਸ ਦੇ ਯੁੱਧ ਨੂੰ ਵੇਖ ਕੇ ਦੇਵਤਿਆਂ ਨੇ ਅਸਮਾਨ ਤੋਂ ਫੁੱਲ ਬਰਸਾਏ ।
੧੮ ਰਾਣੀ ਦਾ ਰਣ ਦੇਖ ਦੇਵਤੇ ਧੰਨ-ਧੰਨ ਕਹਿ ਉਠੇ ॥੧੧॥
੧੯ ਰਾਜਾ ਇਸਤਰੀ ਸਮੇਤ ਬਹੁਤ ਜੋਸ਼ ਨਾਲ ਲੜਿਆ।
੨੦ ਉਦੋਂ ਬੰਦੂਕ ਦੀ ਇਕ ਗੋਲੀ (ਰਾਜੇ ਦੇ) ਹਿਰਦੇ ਵਿਚ ਲੱਗ ਗਈ ।
੨੧ ਉਹ ਹਾਥੀ ਦੀ ਅੰਬਾਰੀ ਵਿਚ ਬੇਹੋਸ਼ ਹੋ ਕੇ ਡਿੱਗ ਪਿਆ
੨੨ ਉਸ ਇਸਤਰੀ ਨੇ ਆਪਣੇ ਪਤੀ ਨੂੰ ਝੱਟ ਦੋਹਾਂ ਬਾਂਹਾਂ ਦੇ ਵਿਚ ਚੁੱਕ ਲਿਆ ॥੧੨॥
੨੩ ਫਿਰ ਪਤੀ ਦੀ ਲਾਸ਼ ਨੂੰ ਅੰਬਾਰੀ ਨਾਲ ਬੰਨ੍ਹ ਦਿੱਤਾ ।
੨੪ ਆਪਣੇ ਹੱਥ ਨਾਲ ਰਾਜੇ ਦਾ ਹੱਥ ਚੁੱਕਕੇ ਆਪਣੇ ਸੈਨਾਂ ਦਲ ਨੂੰ ਇਸ਼ਾਰੇ ਨਾਲ ਹੱਲਾਸ਼ੇਰੀ ਦਿੱਤੀ ।
੧੫ ਇਸਦੇ ਨਾਲ ਸੈਨਾਂ ਨੂੰ ਵਿਸ਼ਵਾਸ਼ ਹੋ ਗਿਆ ਕਿ ਰਾਜਾ ਜਿੰਦਾ ਹੈ, ਯੋਧਿਆਂ ਨੇ ਹੌਸਲਾ ਕਰਕੇ ਧਾਵਾ ਬੋਲ ਦਿੱਤਾ।
੨੬ ਯੋਧੇ ਅਸਚਰਜ ਰੂਪ ਵਿਚ ਯੁੱਧ ਕਰਨ ਲੱਗੇ ॥੧੩॥
੨੭ ਦੰਦ ਪੀਸ-ਪੀਸ ਕੇ ਸੂਰਮੇਂ ਕ੍ਰੋਧ ਵਿਚ ਆਏ ।
੨੮ ਟੋਟੇ-ਟੋਟੇ ਹੋ ਗਏ ਪਰ ਕਿਸੇ ਨੇ ਪੈਰ ਪਿੱਛੇ ਨਹੀਂ ਕੀਤਾ
੨੯ ਉਸ ਸੈਨਾਂ ਨਾਲ ਰਾਣੀ ਨੇ ਦੁਸ਼ਮਣ ਰਾਜੇ ਨੂੰ ਮਾਰ ਦਿਤਾ
੩੦ ਅਤੇ ਜਿੱਤ ਦੇ ਨਗਾਰੇ ਵੱਜ ਗਏ ਬੜੀ ਖੁਸ਼ੀ ਨਾਲ॥੧੪।
੩੧ ਉਸ ਵੇਲੇ ਰਾਣੀ ਨੇ ਆਪਣੇ ਹੱਥਾਂ ਨਾਲ ਵੈਰੀ ਨੂੰ ਮਾਰਕੇ
੩੨ (ਘਰ ਵਿਚ ਸਲਾਹ ਮਸ਼ਵਰਾ ਕਰਕੇ) ਘੜੀ ਕੁ ਵਿਚਾਰ ਕੇ ਅਥਵਾ ਘੜੀ ਮਹੂਰਤ, ਲਗਨ-ਸ਼ਗਨ ਸੋਧਕੇ ਆਪਣੇ ਪੁੱਤਰ ਨੂੰ ਰਾਜ ਗੱਦੀ 'ਤੇ ਬਿਠਾ ਦਿੱਤਾ ।
੩੩ ਆਪ ਪੂਰਾ ਸਮਾਨ ਸਤੀ ਵਾਲਾ ਬਣਾਕੇ ਸੜ ਕੇ ਮਰਨ ਲਈ ਤਿਆਰ ਹੋ ਕੇ ਤੁਰ ਪਈ ।
੩੪ ਉਸ ਵੇਲੇ ਰਾਣੀ ਨੂੰ ਅਕਾਸ਼ਬਾਣੀ ਹੋਈ ਜੋ ਚੰਗੀ ਸੀ ।
੩੫ ਕਿ ਐ ਰਾਣੀ ਕ੍ਰਿਪਾ ਦੇ ਸਾਗਰ ਪਰਮਪਿਤਾ ਨੇ ਤੇਰੇ 'ਤੇ ਪ੍ਰਸੰਨ ਹੋ ਕੇ ਬੜੀ ਕ੍ਰਿਪਾ ਕੀਤੀ ਹੈ ।
੩੬ ਤੂੰ ਆਪਣੇ ਪਤੀ ਵਾਸਤੇ ਬਹੁਤ ਢੰਗ ਨਾਲ ਲੜਾਈ ਕੀਤੀ ਹੈ ।
੩੭ ਇਸ ਲਈ ਤੂੰ ਆਪਣੇ ਪਤੀ ਨੂੰ ਜਿਊਂਦਾ ਕਰ ਲੈ ।
੩੮ ਫਿਰ ਆਪਣਾ ਰਾਜ ਕਰੋ ਬੜੇ ਸੁਖ ਨਾਲ ॥੧੬॥
੩੯ ਦੋ: ॥ ਲੇਖਕ ਲਿਖਦਾ ਹੈ ਕਿ ਆਪਣੇ ਪਤੀ ਦੇ ਦੁਸ਼ਮਣ ਨਾਲ ਯੁੱਧ ਕਰਕੇ, ਮਾਰਕੇ ਫਿਰ ਪਤੀ ਨੂੰ ਜਿਊਂਦਾ ਕਰ ਲਿਆ ।
੪੦ ਪਤੀ ਦੇ ਸਮੇਤ ਸੁਖ ਪੂਰਵਕ ਮੁੜਕੇ ਆਪਣਾ ਰਾਜ ਕੀਤਾ (ਗੁਮਾਨ ਮਤੀ ਰਾਣੀ ਨੇ) ॥੧੭॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਰਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੫੧ਵੀਂ ਕਥਾ ਸਮਾਪਤ ਹੈ ੧੫੧॥੩੦੧੦॥ਚਲਦਾ॥

---

ਮਰ ਗਈ ਤਾਂ ਪਤੀ ਨੂੰ ਅੱਗੇ ਜਾ ਮਿਲਾਂਗੀ। ਜੇ ਜਿੱਤ ਗਈ ਤਾਂ ਆਪਣੇ ਪਤੀ ਦੇ ਕਾਤਲ ਦਾ ਹਿਸਾਬ ਚੁਕਾ ਦੇਵਾਂਗੀ । ਇਸ ਤਰ੍ਹਾਂ ਇਹ ਪਤੀ ਪ੍ਰੇਮ, ਪਤੀ ਦੀ ਵਫ਼ਾਦਾਰੀ ਅਤੇ ਪਤੀ 'ਤੇ ਕੁਰਬਾਨ ਹੋਣ ਦੀ ਇਹ ਇਕ ਅਦਭੁਤ ਵਾਰਤਾ ਹੈ । ਇਸ ਨੂੰ ਪੜ੍ਹ ਕੇ ਕਿਹੜੀ ਇਸਤਰੀ ਹੈ ਜਿਸਦਾ ਦਿਲ ਪਤੀ ਪ੍ਰੇਮ ਲਈ ਖੌਲ ਨਹੀਂ ਉਠੇਗਾ । ਜਿਸ ਦੀ ਸਿਦਕ ਦਿਲੀ 'ਤੇ ਕਾਦਰ ਦੀ ਕੁਦਰਤ ਵੀ ਮੁਤਾਸਰ ਹੋ ਕੇ ਮਿਹਰ ਦੇ ਘਰ ਵਿਚ ਆ ਗਈ ਅਤੇ ਉਸ ਦੇ ਪਤੀ ਨੂੰ ਨਵੇਂ ਸਿਰਿਓਂ ਜੀਵਨ ਦਾਨ ਦੇ ਕੇ ਨਿਹਾਲ ਕਰ ਦਿੱਤਾ । ਇਸ ਲੋਕ ਦੇ ਨਰ ਤਾਂ ਕੀ, ਦੇਵ ਲੋਕ ਦੇ ਦੇਵਤੇ ਵੀ ਧੰਨ-ਧੰਨ ਕਹਿ ਉਠੇ । ਜਦੋਂ ਤਾਸ਼ ਦੇ ਪੱਤੇ ਵੰਡਦੇ ਹਨ ਤਾਂ ਤਾਸ਼ ਦੇ ਪੱਤਿਆਂ ਦੀ ਪੁਸ਼ਤ (ਬੈਕ) ਹੀ ਦਿਸਦੀ ਹੈ, ਬੇਗੀ ਅਤੇ ਬਾਦਸ਼ਾਹ ਨਹੀਂ ਦਿਸਦੇ । ਪਰ ਜਦੋਂ ਤਾਸ਼ ਦੇ ਪੱਤਰੇ ਆਪਣੇ ਹੱਥਾਂ ਵਿਚ ਆ ਜਾਂਦੇ ਹਨ ਤਾਂ ਬੇਗਮ ਅਤੇ ਬਾਦਸ਼ਾਹ ਦੇ ਦਰਸ਼ਨ ਹੋ ਜਾਂਦੇ ਹਨ । ਸੋ ਇਸੇ ਤਰ੍ਹਾਂ ਇਹ ਦਸਮ ਸ੍ਰੀ ਗੁਰੂ ਗਰੰਥ ਸਾਹਿਬ ਦੀ ਬਾਣੀ ਬਚਿੱਤਰ ਨਾਟਕ ਹੈ। ਕਦੇ ਬੈਕ ਦੀ ਝਲਕ ਵੇਖਣ ਵਿਚ ਆਉਂਦੀ ਹੈ ਅਤੇ ਕਦੇ ਪੂਰੀ ਤਸਵੀਰ ਆ ਦਿਸਦੀ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੈਸਲਾ ਹੈ :-

ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ॥
ਜੇ ਗੁਣਵੰਤੀ ਥੀ ਰਹੈ ਤਾਂ ਭੀ ਸਹੁ ਰਾਵਣ ਜਾਇ ॥੧॥
ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ ॥੧॥
ਰਹਾਉ॥ ਮਾਣਕੁ ਮੂਲਿ ਨ ਪਾਈਐ ਲੀਜੈ ਚਿਤਿ ਪਰੋਇ ॥੨॥
ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ ॥
ਤੇ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ ॥੪॥(ਅੰ:੫੫੭)

ਹਰ ਇਕ ਬ੍ਰਹਮ ਤੇ ਬਿਬੇਕ ਵਿਚਾਰ ਦੇ ਸੰਦਰਭ ਵਿਚ ਗੁਰੂ ਪ੍ਰਮੇਸ਼ਰ ਨੂੰ ਲਿੰਗ ਅਤੇ ਜੀਵ ਨੂੰ ਉਪ ਲਿੰਗ ਦਾ ਵੇਸ ਦੇ ਕੇ ਪਤੀ ਬ੍ਰਤਾ ਸੁਹਾਗਣ ਨੂੰ ਗੁਰਮੁਖ ਅਤੇ ਵਿਭਚਾਰਨ ਨੂੰ ਮਨਮੁਖ ਦੇ ਪਾਰਟ ਅਦਾ ਕਰਕੇ ਇਸ ਖੇਲ ਦਾ ਨਿਚੋੜ ਕੱਢਿਆ ਜਾਂਦਾ ਹੈ । ਜੇਕਰ ਰਾਵਣਾ, ਭੋਗਣਾ ਆਦਿ ਸ਼ਬਦ ਅਸ਼ਲੀਲ ਹੁੰਦੇ ਤਾਂ ਗੁਰਬਾਣੀ ਵਿਚ ਸ਼ਾਇਦ ਨਾ ਵਰਤੇ ਜਾਂਦੇ ।

ਚਿਤ੍ਰ ਸਿੰਘ ਬਾਚ ॥ ਦੋਹਰਾ ॥ [੧]ਜੈਸੋ ਤ੍ਰਿਯ ਇਨ ਰਨ ਕਿਯੋ ਤੈਸੋ ਕਰੈ ਨ ਕੋਇ ॥ [੨]ਪਾਛੇ ਭਯੋ ਨ ਅਬ ਸੁਨ੍ਯੋ ਆਗੇ ਕਬਹੂੰ ਨ ਹੋਇ ॥ ੧ ॥ ਚੌਪਈ ॥ [੩]ਤਬ ਮੰਤ੍ਰੀ ਇਹ ਭਾਂਤਿ ਉਚਾਰੀ ॥ [੪]ਸੁਨੋ ਰਾਜ ਤੁਮ ਬਾਤ ਹਮਾਰੀ ॥ [੫]ਬਿਸੁਨ ਸਾਥ ਜੰਭਾਸੁਰ ਲਰ੍ਯੋ॥ [੬]ਤਾਂ ਕੌ ਪ੍ਰਾਨ ਲੱਛਿਮੀ ਹਰ੍ਯੋ ॥੨॥ [੭]ਤਾਂ ਤੇ ਹੋਤ ਇੰਦ੍ਰ ਭੈ ਭੀਤ੍ਯੋ॥ [੮]ਚੌਦਹ ਭਵਨਨ ਰਹਤ ਨਿਚੀਤ੍ਯੋ ॥ [੯]ਸੋਊ ਅਸੁਰ ਇਹ ਪਰ ਚੜਿ ਆਯੋ ॥ [੧੦]ਤੁਮਲ ਜੁੱਧ ਹਰਿ ਸਾਥ ਮਚਾਯੋ ॥੩॥ ਅੜਿੱਲ ॥ [੧੧]ਭਾਂਤਿ ਭਾਂਤਿ ਤਾ ਸੌ ਰਨ ਇੰਦ੍ਰ ਮਚਾਇਯੋ ॥ [੧੨]ਸੂਰ ਚੰਦ੍ਰ ਥਕਿ ਰਹੇ, ਨ ਕਛੂ ਬਸਾਇਯੋ ॥ [੧੩]ਦੇਵ ਦੈਤ ਹ੍ਵੈ ਮ੍ਰਿਤਕ ਬਿਰਾਜੇ ਤਾਹਿ ਰਨ ॥ [੧੪]ਹੋ ਜਨੁ ਅਲਿਕਿਸ ਕੇ ਬਾਗ ਬਿਰਾਜੈ ਮਾਲਿ ਜਨ॥੪॥ ਭੁਜੰਗ ਛੰਦ ॥ [੧੫]ਲਏ ਬੀਰ ਧੀਰੇ ਮਹਾਂ ਕੋਪਿ ਢੂਕੇ ॥ [੧੬]ਚਹੂੰ ਓਰ ਗਾਜੇ ਹਠੀ ਇੰਦ੍ਰ ਜੂ ਕੇ ॥ [੧੭]ਉਤੇ ਦੈਤ ਬਾਂਕੇ ਇਤੇ ਦੇਵ ਰੂਰੇ ॥ [੧੮]ਹਟੇ ਨਾ ਹਠੀਲੇ ਮਹਾ ਰੋਸ ਪੂਰੇ ॥੫॥ [੧੯]ਦੂਹੂੰ ਓਰ ਬਾਜੰਤ੍ਰ ਅਨੇਕ ਬਾਜੇ ॥ [੨੦]ਬਧੇ ਬੀਰ ਬਾਨੇ ਦੂਹੂ ਓਰ ਗਾਜੇ ॥ [੨੧]ਮਚ੍ਯੋ ਜੁੱਧ ਗਾੜੋ ਪਰੀ ਮਾਰ ਭਾਰੀ ॥ [੨੨]ਬਹੈਂ ਤੀਰ ਤਰਤਾਰਿ ਕਾਤੀ ਕਟਾਰੀ ॥ ੬ ॥ [੨੩]ਮਹਾਂ ਕੋਪ ਕੈਕੈ ਬਲੀ ਦੈਤ ਧਾਏ ॥ [੨੪]ਹਠਿਨ ਕੋਪ ਕੈ ਸਸਤ੍ਰ ਅਸਤ੍ਰੈ ਚਲਾਏ ॥ [੨੫]ਬਧੇ ਕੌਚ ਕਾਤੀ ਜਬੈ ਜੰਭ ਗੱਜ੍ਯੋ ॥ [੨੬]ਤਬੈ ਛਾਡਿਕੈ ਖੇਤ ਦੇਵੇਸ ਭੱਜ੍ਯੋ ॥੭॥ ਚੌਪਈ ॥ [੨੭]ਭਾਜਤ ਇੰਦ੍ਰ ਜਾਤ ਭਯੋ ਤਹਾਂ ॥ [੨੮]ਲਏ ਲਛਿਮੀ ਹਰਿ ਖਿਰ ਜਹਾਂ ॥ [੨੯]ਭਾਂਤਿ ਭਾਂਤਿ ਹ੍ਵੈ ਦੁਖਿਤ ਪੁਕਾਰੇ ॥ [੩੦]ਤੁਮਰੇ ਜਿਯਤ ਨਾਥ ਹਮ ਹਾਰੇ ॥ ੮ ॥ [੩੧]ਜਗਪਤਿ ਸੂਲ ਕੋਪ ਤਬ ਆਯੋ ॥ [੩੨]ਲਛਿਮ ਕੁਅਰਿ ਲੈ ਸੰਗ ਸਿਧਾਯੋ ॥ [੩੩]ਬਾਂਧਿ ਸਨਧਿ ਬਿਰਾਜ੍ਯੋ ਤਹਾਂ॥ [੩੪]ਗਾਜਤ ਬੀਰ ਜੰਭ ਬਹੁ ਜਹਾਂ ॥੯॥ ਅੜਿਲ ॥ [੩੫]ਬੀਸ ਬਾਨ ਬਿਸੁਨਾਥ ਚਲਾਇ ਕੋਪ ਕਰਿ ॥ [੩੬]ਲਗੇ ਜੰਭ ਕੇ ਦੇਹ ਗਏ ਉਹਿ ਘਾਨਿ ਕਰਿ ॥ [੩੭]ਭਏ ਸ੍ਰੋਨ ਬਿਸਿ ਖੋਤਮ ਅਧਿਕ ਬਿਰਾਜਹੀਂ ॥ [੩੮]ਹੋ ਜਿਨ ਕੀ ਪ੍ਰਭ ਬਿਲੋਕਿ ਤੱਛਜਾ ਲਾਜਹੀਂ ॥ ੧੦ ॥ ਦੋਹਰਾ ॥ [੩੯]ਲਛਿਮ ਕੁਅਰਿ ਐਸੇ ਕਹ੍ਯੋ ਸੁਨਹੁ ਬਿਸਨ ਜੂ ਬੈਨ ॥ [੪੦]ਯਾ ਕੌ ਹੋਹੂੰ ਜੀਤਿ ਕੈ ਪਠਊਂ ਜਮ ਕੇ ਐਨ* ॥ ੧੧ ॥ ਅੜਿਲ ॥ [੪੧]ਬਿਸਨ ਠਾਢਕੈ ਲਛਿਮਿ ਕੁਅਰਿ ਕਰ ਧਨਖ ਲਿਯ ॥ [੪੨]ਚਿਤ੍ਰ ਬਚਿਤ੍ਰ ਅਯੋਧਨ ਤਾ ਸੋ ਐਸ ਕਿਯ ॥ [੪੩]ਅਮਿਤ ਰੂਪ ਦਿਖਰਾਇ ਮੋਹਿ ਅਰਿ ਕੌ ਲਿਯੋ ॥ [੪੪]ਹੋ ਬਹੁ ਘਾਇਨ ਕੇ ਸੰਗ ਤਾਂਹਿ ਘਾਯਲ ਕਿਯੋ ॥੧੨॥ [੪੫]ਮਿਸਹੀ ਕਹ੍ਯੋ, ਨ ਹਨੁ ਰੇ; ਹਰਿ ਇਹ ਮਾਰ ਹੈਂ ॥ [੪੬]ਬਹੁਤ ਜੁੱਧ ਕਰਿ ਯਾ ਸੌ ਬਹੁਰਿ ਸੰਘਾਰਿ ਹੈਂ ॥ [੪੭]ਜਬ ਪਾਛੇ ਕੀ ਓਰ

---

* ਜਿਸ ਦਾ ਭਾਵ ਹੈ ਕਿ ਹਰ ਨੇਕ ਕੰਮ ਵਿਚ ਪਤਨੀ ਲਈ ਪਤੀ ਨੂੰ ਸਹਿਯੋਗ ਦੇਣਾ । ਉਸ ਦੀ ਸਰੀਰਕ ਸਿਹਤ ਅਤੇ ਔਕੜ ਦੇ ਵੇਲੇ ਉਸਦੀ ਰੱਖਿਆ ਦਾ ਪ੍ਰਬੰਧ ਸੋਚਣਾ ਇਕ ਦੈਵੀ ਗੁਣ ਹੈ। ਜੋ ਮੁੱਢ ਕਦੀਮ ਪਹਿਲੇ ਪੁਰਖ ਸ੍ਰੀ ਵਿਸ਼ਨੂੰ ਜੀ ਦੇ ਸਮੇਂ ਤੋਂ ਪ੍ਰਵਾਨਤ ਹੈ । ਇਹ ਗੁਰ ਪ੍ਰਮੇਸ਼ਰ ਦੇ ਮਿਲਾਪ ਲਈ ਪੂਰਨ ਸਹਾਇਕ ਹੈ ਤੇ ਵੇਦਾਂ ਦਾ ਭਾਸ਼ ਹੈ ।

ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ ॥

(ਮਹਲਾ ੫, ਅੰਗ ੨੪੯)

ਭਾਂਵੇਂ ਇਕ ਇਸਤਰੀ ਆਪਣੇ ਭੌਤਿਕ ਪਤੀ ਦੀ ਪ੍ਰਸੰਨਤਾ ਤੇ ਉਸ ਦਾ ਸੁਖ ਜਾਂ ਸੇਵਾ ਕਰਦੀ ਹੈ। ਇਸ ਦੇ ਵਿਚ ਵੀ ਪ੍ਰਭੂ ਭਗਤੀ ਪ੍ਰਪੇਖਸ਼ਾ ਅਤੇ ਆਸਤਕਤਾ ਛਪੀ ਹੋਈ ਜ਼ਾਹਰ ਦਿਸਦੀ ਹੈ।

ਦੇਖੋ ਅੱਗੇ ਪੜ੍ਹ ਕੇ, ਪ੍ਰਭੂ ਮਿਲਾਪ ਕੀ ਹੈ ਅਤੇ ਪਤਨੀ ਲਈ ਪਤੀ ਦੀ ਤਾਂਘ ਕੀ ਹੈ ?

ਮਾਨੁ ਤਿਆਗਿ ਕਰਿ ਭਗਤਿ
ਠਗਉਰੀ ਮੋਹਹ ਸਾਧੂ ਸੰਤੈ ॥
ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ☛

*ਰਾਜਾ ਚਤਰ ਸਿੰਘ ਆਪਣੇ ਵਜ਼ੀਰ ਨੂੰ ਕਹਿੰਦਾ ਹੈ

੧ ਦੋਹਰਾ ॥ ਜਿਸ ਤਰ੍ਹਾਂ ਇਸ ਇਸਤਰੀ ਨੇ ਯੁੱਧ ਕੀਤਾ ਹੈ ਇਹੋ ਜਿਹਾ ਕੋਈ ਨਹੀਂ ਕਰਦਾ।
੨ ਨਾ ਕਦੇ ਪਹਿਲਾਂ ਹੋਇਆ ਹੈ, ਨਾ ਹੁਣ ਸੁਣਿਆ ਹੈ, ਨਾ ਅੱਗੇ ਨੂੰ ਵੇਖਣ ਵਿਚ ਆਏਗਾ ॥੧॥

੩ ਚੌਪਈ ॥ ਤਦ ਵਜ਼ੀਰ ਨੇ ਇਸ ਤਰ੍ਹਾਂ ਕਿਹਾ।
੪ ਕਿ ਐ ਰਾਜਨ, ਮੇਰੀ ਗੱਲ ਸੁਣੋ।
੫ ਵਿਸਨੂੰ ਦੇ ਨਾਲ ਜੰਭਾਸੁਰ ਇਕ ਦੈਂਤ ਲੜਿਆ ਸੀ।
੬ ਉਸ ਦੇ ਪ੍ਰਾਣ ਲੱਛਮੀ ਨੇ ਕਢੇ ਸਨ ॥੨॥

੭ ਜੰਭ ਨਾਮੀ ਦੈਂਤ ਤੋਂ ਇੰਦਰ ਡਰ ਕੇ ਭੈ ਭੀਤ ਹੋ ਗਿਆ
੮ ਮਾਤ ਲੋਕ ਦੇ ਚੌਦਾਂ ਹੀ ਭਵਨ ਉਸ ਨੇ ਜਿੱਤ ਲਏ ਸਨ
੯ ਉਹੀ ਦੈਂਤ ਇੰਦਰ ਪਰ ਚੜ੍ਹਾਈ ਕਰਕੇ ਆ ਗਿਆ।

੧੦ ਇੰਦਰ ਦੇ ਨਾਲ ਉਸ ਨੇ ਆਮੋ ਸਾਹਮਣੇ ਹੱਥੋ ਪਾਈ ਯੁੱਧ ਆ ਸੁਰੂ ਕੀਤਾ ॥੩॥
੧੧ ਅੜਿੱਲ ॥ ਇੰਦਰ ਨੇ ਤਰ੍ਹਾਂ ਤਰ੍ਹਾਂ ਦਾ ਯੁੱਧ ਕੀਤਾ।
੧੨ ਸੂਰਜ, ਚੰਦ੍ਰਮਾ ਥੱਕ ਗਏ ਉਸ ਅੱਗੇ ਇਹਨਾਂ ਦੀ ਕੋਈ ਪੇਸ਼ ਨਾ ਗਈ।
੧੩ ਦੇਵਤੇ ਦੈਂਤ ਲੜ ਕੇ ਮੈਦਾਨ ਵਿਚ ਮਰੇ ਪਏ ਸਨ।
੧੪ ਇਉਂ ਜਾਪਦਾ ਸੀ ਜਿਵੇਂ ਕੁਬੇਰ ਦੇਵਤੇ ਦੇ ਬਾਗ ਵਿਚ ਮਾਲੀ ਸੁਭਾਇਮਾਨ ਹੋਣ ॥੪॥
੧੫ ਭੁਜੰਗ ਛੰਦ॥ ਬੜੇ ਬਲੀ ਧੀਰਜ ਵਾਲੇ ਕ੍ਰੋਧ ਕਰਕੇ ਢੁਕ ਗਏ।
੧੬ ਇੰਦਰ ਦੇ ਹਠੀ ਸੂਰਬੀਰ ਚਾਰੇ ਪਾਸੇ ਘੁੰਮ ਰਹੇ ਸਨ।
੧੭ ਉਧਰ ਬੜੇ ਛੈਲ ਛਬੀਲੇ ਦੈਂਤ ਅਤੇ ਦੂਜੇ ਪਾਸੇ ਸੁੰਦਰ ਦੇਵਤੇ ਪੁੱਜ ਗਏ।
੧੮ ਜਿਹੜੇ ਕਿਸੇ ਦੇ ਰੋਕੇ ਰੁਕਦੇ ਨਹੀਂ ਸਨ ਜੋਸ਼ ਦੇ ਪੂਰੇ ਸਨ ॥੫॥
੧੯ ਦੋਹਾਂ ਪਾਸਿਆਂ ਤੋਂ ਅਨੇਕਾਂ ਵਾਜੇ ਵੱਜਦੇ ਸਨ।
੨੦ ਸੂਰਮੇ ਤੀਰਾਂ ਦੇ ਭੱਥੇ ਬੰਨ੍ਹਕੇ ਦੋਹੀਂ ਪਾਸੇ ਗੱਜ ਰਹੇ ਸਨ
੨੧ ਬੜਾ ਸੰਘਣਾ ਯੁੱਧ ਮੱਚ ਪਿਆ ਬੜੀ ਭਾਰੀ ਮਾਰ ਪੈਣ ਲੱਗੀ।
੨੨ ਤੀਰ, ਤਲਵਾਰ, ਬਰਛੇ, ਬਰਛੀਆਂ, ਚੱਲ ਰਹੇ ਸਨ॥੬॥
੨੩ ਬੜਾ ਕ੍ਰੋਧ ਕਰਕੇ ਬਲਵਾਨ ਦੈਂਤ ਆਏ।

੨੪ ਜਿਹਨਾਂ ਨੇ ਕ੍ਰੋਧ ਵਿਚ ਆ ਕੇ ਸ਼ਸ਼ਤਰ ਅਸ਼ਤਰ ਚਲਾਏ
੨੫ ਸੰਜੋਅ ਪਹਿਨ ਕੇ ਅਤੇ ਤਲਵਾਰ ਲੈ ਕੇ ਜਦੋਂ ਜੰਭਾਸੁਰ ਆ ਕੇ ਗੱਜਿਆ।
੨੬ ਤਾਂ ਦੇਵਤਿਆਂ ਦਾ ਰਾਜਾ ਇੰਦਰ, ਜੰਗ ਦਾ ਮੈਦਾਨ ਛੱਡ ਕੇ ਭੱਜ ਗਿਆ ॥੭॥
੨੭ ਚੌਪਈ॥ ਭੱਜ ਕੇ ਇੰਦਰ ਉਥੇ ਚਲਾ ਗਿਆ।
੨੮ ਜਿਥੇ ਲੱਛਮੀ ਦੇ ਨਾਲ ਵਿਸ਼ਨੂੰ ਜੀ ਬਿਰਾਜਮਾਨ ਸਨ।

੨੯ ਕਈ ਤਰ੍ਹਾਂ ਦੁਖੀ ਹੋ ਕੇ ਇੰਦਰ ਨੇ ਵਿਸ਼ਨੂੰ ਅੱਗੇ ਪੁਕਾਰ ਕੀਤੀ।
੩੦ ਹੇ ਮਾਲਕ ਤੇਰੇ ਜਿਉਂਦੇ ਹੀ ਅਸੀਂ ਹਾਰ ਗਏ ਹਾਂ ॥੮॥
੩੧ ਜਗਤ ਦੇ ਪਤੀ ਵਿਸ਼ਨੂੰ ਨੂੰ ਕ੍ਰੋਧ ਆ ਗਿਆ।

੩੨ ਆਪਣੀ ਇਸਤਰੀ ਲਛਮੀ ਨੂੰ ਨਾਲ ਲੈ ਕੇ ਇੰਦਰ ਦੇ ਨਾਲ ਤੁਰ ਪਿਆ।
੩੩ ਹਥਿਆਰ ਬੰਨ੍ਹ ਕੇ ਉਥੇ ਜਾ ਪਹੁੰਚਿਆ।

੩੪ ਜਿਥੇ ਯੋਧਾ ਜੰਭਾਸੁਰ ਗਰਜ ਰਿਹਾ ਸੀ ॥੯॥
੩੫ ਅੜਿੱਲ ॥ ਬਿਸਵ ਪਤੀ ਵਿਸ਼ਨੂੰ ਨੇ ਵੀਹ ਤੀਰ ਜਾ ਕੇ ਚਲਾ ਦਿੱਤੇ ਗੁੱਸੇ ਵਿਚ ਆ ਕੇ।
੩੬ ਜੋ ਜੰਭ ਦੇ ਤਨ ਵਿਚ ਲੱਗ ਕੇ ਜਖਮ ਕਰ ਗਏ।
੩੭ ਲਹੂ ਚਲ ਰਿਹਾ ਸੀ ਅਤੇ ਤੀਰ ਸਰੀਰ ਵਿਚ ਖੁੱਭੇ ਹੋਏ ਸ਼ੋਭਾ ਦੇ ਰਹੇ ਸਨ।
੩੮ ਜਿੰਨ੍ਹਾਂ ਦੀ ਸ਼ੋਭਾ ਵੇਖਕੇ ਸ਼ੇਸ਼ਨਾਗ ਵੀ ਸ਼ਰਮਾਂਦਾ ਸੀ॥੧੦॥
੩੯ ਦੋਹਰਾ ॥ (ਲੱਛਮੀ) ਲੱਛਮ ਕੌਰ ਨੇ ਇਸ ਤਰ੍ਹਾਂ ਕਿਹਾ ਕਿ ਐ ਵਿਸ਼ਨੂੰ ਜੀ ਮੇਰੀ ਗੱਲ ਸੁਣੋ।
੪੦ ਇਸ ਦੈਂਤ ਨੂੰ ਜਿੱਤ ਕੇ ਮੈਂ ਹੀ ਜਮਲੋਕ ਵਿਚ ਭੇਜਦੀ ਹਾਂ ॥੧੧॥
੪੧ ਅੜਿੱਲ ॥ ਬਿਸ਼ਨੂੰ ਜੀ ਚੁੱਪ ਕਰਕੇ ਖੜੇ ਗਏ ਲੱਛਮੀ ਨੇ ਹੱਥ ਵਿਚ ਵਿਸ਼ਨੂੰ ਜੀ ਦਾ ਧਨੁੱਖ ਪਕੜ ਲਿਆ।
੪੨ ਅਤੇ ਅਜੀਬ ਹੀ ਇਕ ਚਰਿਤ੍ਰ ਉਸ ਨੇ ਯੋਧੇ ਨਾਲ ਕੀਤਾ
੪੩ ਆਪ ਬੇਅੰਤ ਸੁੰਦਰ ਰੂਪ ਵਿਖਾ ਕੇ ਉਸ ਦੁਸ਼ਮਨ ਨੂੰ ਮੋਹ ਲਿਆ।
੪੪ ਫਿਰ ਬਹੁਤ ਸਾਰੇ ਸ਼ਸ਼ਤਰਾਂ ਦੇ ਵਾਰਾਂ ਨਾਲ ਉਸਨੂੰ ਫੱਟੜ ਕਰ ਦਿੱਤਾ ॥੧੨॥
੪੫ 'ਮਿਸਹੀ' ਬਹਾਨੇ ਨਾਲ ਲੱਛਮੀ ਨੇ ਕਿਹਾ ਕਿ ਇਸ ਨੂੰ ਨਾ ਮਾਰ, ਇਸ ਨੂੰ ਹਰਿ ਜੀ ਮਾਰਨਗੇ।
੪੬ ਫਿਰ ਕਿਤੇ ਬੜਾ ਯੁੱਧ ਕਰਕੇ ਇਸ ਨੂੰ ਮਾਰ ਦਿਆਂਗੇ।

੪੭ ਜਦ ਉਹ ਆਪਣਾ ਧਿਆਨ ਵਿਸ਼ਨੂੰ ਵੱਲੋਂ ਹਟਾਕੇ ਪਿੱਛੇ ਨੂੰ ਮੁੜ ਕੇ ਵੇਖਣ ਲੱਗ ਗਿਆ।

---

*ਇਹ ਦਾਸਤਾਨ ਚਿਤਰਵਤੀ ਨਗਰੀ ਦੇ ਰਾਜਾ ਚਿੱਤਰ ਸਿੰਘ ਤੋਂ ਪ੍ਰਾਰੰਭ ਹੋਈ ਹੈ ਸ੍ਰੇਸਟ ਮੱਤ ਵਾਲੇ ਚਾਰੇ ਵਜ਼ੀਰ, ਰਾਜ ਕੁਮਾਰ ਹਨਵੰਤ ਸਿੰਘ ਦੀ ਰਿਹਾਈ ਲਈ ਰਾਜੇ ਨੂੰ ਇਕ ਦੂ ਇਕ ਚੜ੍ਹਦਾ ਪ੍ਰਸੰਗ ਸਰਵਣ ਕਰਾ ਹਹੇ ਹਨ। ਸ੍ਰੋਮਣੀ ਕਾਵਿਕਾਰ ਸਤਿਗੁਰੂ ਜੀ ਇਥੇ ਪਿਛਲੀ ਦਾਸਤਨ ਵੱਲ ਪਾਠਕਾਂ ਦਾ ਧਿਆਨ ਲਿਜਾ ਕੇ ਯਾਦ ਕਰਾ ਰਹੇ ਹਨ।

ਇਹ ਰੀਤਿ ਭਲੀ ਭਗਵੰਤੈ ॥ਉਹੀ॥
ਸੁਣਿ ਸਖੀਏ ਇਹ ਭਲੀ ਬਿਨੰਤੀ
ਇਹੁ ਮਤਾਂਤ ਪਕਾਈਐ ॥
ਸਹਜ ਸੁਭਾਇ ਉਪਾਧਿ ਰਹਤ ਹੋਇ
ਗੀਤ ਗੋਵਿੰਦਹਿ ਗਾਈਐ ॥
ਸਖੀ ਨਾਲਿ ਵਸਾ ਅਪਨੇ ਨਾਹ ਪਿਆਰੇ
ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥
ਸੁਣਿ ਸਖੀਏ ਮੇਰੀ ਨੀਦ ਭਲੀ
ਮੈ ਆਪਨੜਾ ਪਿਰੁ ਮਿਲਿਆ ॥
ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ
ਪਰਗਾਸੁ ਭਇਆ ਕਉਲੁ ਖਿਲਿਆ ॥
ਵਰੁ ਪਾਇਆ ਪ੍ਰਭ ਅੰਤਰਜਾਮੀ
ਨਾਨਕ ਸੁਹਾਗੁ ਨ ਟਲਿਆ ॥੪॥

ਬਸ ਇਹੀ ਭਾਵਨਾ, ਇਹੀ ਧਾਰਨਾ ਸ੍ਰੀ ਦਸਮੇਸ਼ ਬਾਣੀ - ਦਸਮ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਹੂ-ਬ-ਹੂ ਕੰਮ ਕਰਦਾ ਪ੍ਰਤੱਖ ਦਰਸ਼ਨ ਕਰ ਸਕਦੇ ਹੋ। ਸਿਰਫ ਗੁਰਮੁਖਤਾਈ, ਸ਼ਰਧਾ ਭਾਵਨਾ ਅਤੇ 'ਮਨ ਨੀਵਾਂ ਮੱਤ ਉੱਚੀ' ਦੀ ਲੋੜ ਹੈ।

ਸੁ ਸੱਤ੍ਰ ਨਿਹਾਰਿਯੋ ॥ [੧]ਹੋ ਦਯੋ ਸੁਦਰਸਨ ਛਾਡ ਮੂੰਡਿ ਕਟ ਡਾਰਿਯੋ ॥੧੩॥ ਦੋਹਰਾ ॥ [੨]ਲਛਿਮ ਕੁਅਰਿ ਜਬ ਜੰਭ ਸੋ ਐਸੋ ਕਿਯੋ ਚਰਿੱਤ੍ਰ ॥ [੩]ਮਾਰਿ ਸੁਦਰਸਨ ਸੋ ਲਯੋ ਸੁਖਿਤ ਕੀਏ ਹਰਿ ਮਿੱਤ੍ਰ* ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਵਨੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੫੨॥੩੦੨੪॥ਅਫਜੂੰ॥

ਚੌਪਈ ॥ [੪]ਨਾਜਮਤੀ ਅਬਲਾ, ਜਗ ਕਹੈ ॥ [੫]ਅਟਕੀ ਏਕ ਨ੍ਰਿਪਤ ਪਰ ਰਹੈ ॥ [੬]ਬਾਹੁ ਸਿੰਘ ਜਿਹ ਜਗਤ ਬਖਾਨੈ ॥ [੭]ਚੌਦਹ ਲੋਕ ਆਨਿ ਕੌ ਮਾਨੈ ॥੧॥ [੮]ਨ੍ਰਿਪ ਕੀ ਪ੍ਰਭਾ ਹੇਰਿ, ਛਕਿ ਰਹੀ ॥ [੯]ਕੇਲ ਕਰੈ ਮੋਸੌ, ਚਿਤ ਚਹੀ ॥ [੧੦]ਭਾਂਤਿ ਭਾਂਤਿ ਉਪਚਾਰ ਬਨਾਏ ॥ [੧੧]ਕੈਸਿਹੂ ਰਾਵ ਹਾਥ ਨਹਿ ਆਏ ॥੨॥ [੧੨]ਜਬ ਤ੍ਰਿਯ ਸੋਇ ਸਦਨ ਮੈਂ ਜਾਵੈ॥ [੧੩]ਨ੍ਰਿਪ ਕੀ ਪ੍ਰਭਾ ਚਿੱਤ ਮੈ ਆਵੈ॥ [੧੪]ਚਕਿ ਚਕਿ ਉਠੈ ਨੀਦ ਨਹਿ ਪਰੈ॥ [੧੫]ਮੀਤ ਮਿਲਨ ਕੀ ਚਿੰਤਾ ਕਰੈ ॥੩॥ ਦੋਹਰਾ ॥ [੧੬]ਵੈ ਸਮ੍ਰੱਥ, ਅਸਮ੍ਰੱਥ ਮੈਂ; ਵੈ ਸਨਾਥ ਮੈਂ ਅਨਾਥ ॥ [੧੭]ਜਤਨ ਕਵਨ ਸੋ ਕੀਜਿਯੈ ਆਵੈਂ ਜਾ ਤੇ ਹਾਥ ॥੪॥ ਚੌਪਈ ॥ [੧੮]ਕਾਂਸੀ ਬਿਖੈ ਕਰਵਤਹਿ ਲੈਹੋ॥ [੧੯]ਪਿਯ[1] ਕਾਰਨ ਅਪਨੋ ਜਿਯ[2] ਦੈਹੋ ॥ [੨੦]ਮਨ ਭਾਵਤ ਪ੍ਰੀਤਮ ਜੌ ਪਾਊਂ ॥ [੨੧]ਬਾਰ ਅਨੇਕ ਬਜਾਰ ਬਿਕਾਊਂ ॥੫॥ ਦੋਹਰਾ ॥ [੨੨]ਕਹਾ ਕਰੋਂ ਕੈਸੇ ਬਚੋਂ; ਲਗੀ ਬਿਰਹ ਕੀ ਭਾਹ ॥ [੨੩]ਰੁਚਿ ਉਨ ਕੀ ਹਮ ਕੋ ਘਨੀ ਹਮਰੀ ਉਨੈ ਨ ਚਾਹ ॥੬॥ [੨੪]ਨਾਜਮਤੀ ਤਬ ਆਪਨੀ ਲੀਨੀ ਸਖੀ ਬੁਲਾਇ ॥ [੨੫]ਬਾਹੁ ਸਿੰਘ ਰਾਜਾ ਭਏ ਕਹੋ ਸੰਦੇਸੋ ਜਾਇ ॥੭॥ [੨੬]ਬਚਨ ਸੁਨਤ ਤਾਕਉ ਸਖੀ ਤਹਾ ਪਹੂੰਚੀ ਆਇ ॥ [੨੭]ਨਾਜਮਤੀ ਜੈਸੇ ਕਹ੍ਯੋ ਤਯੋਂ ਤਿਨ ਕਹ੍ਯੋ ਸੁਨਾਇ ॥੮॥ ਅੜਿੱਲ ॥ [੨੮]ਮੈ ਛਬਿ ਤੁਮਰੀ ਨਿਰਖ ਨਾਥ ਅਟਕਤ ਭਈ ॥ [੨੯]ਬਿਰਹ ਸਮੁੰਦ ਕੇ ਬੀਚ ਬੂਡਿ ਸਿਰ ਲੌ ਗਈ ॥ [੩੦]ਏਕ ਬਾਰ ਕਰਿ ਕ੍ਰਿਪਾ ਹਮਾਰੇ ਆਇਯੈ ॥ [੩੧]ਹੋ ਮਨ ਭਾਵਤ ਕੋ ਹਮ ਸੋ ਭੋਗ ਕਮਾਇਯੈ ॥ ੯॥ ਚੌਪਈ ॥ [੩੨]ਜਬ ਚੇਰੀ ਅਸ ਜਾਇ ਉਚਾਰੀ ॥ [੩੩]ਤਬ ਰਾਜੈ ਯੌ ਹਿਯੇ ਬਿਚਾਰੀ ॥ [੩੪]ਸੋਊ ਬਾਤ ਇਹ ਤ੍ਰਿਯਹਿ ਕਹਿਜੈ ॥ [੩੫]ਜਾਂ ਤੇ ਆਪ ਧਰਮ ਜੁਤ ਰਹਿਜੈ ॥ ੧੦॥ ਅੜਿੱਲ ॥ [੩੬]ਦੋਇ ਸਤ੍ਰੁਹ ਮਰਿਨ ਤੇ ਏਕ ਸੰਘਾਰਿਯੈ[3] ॥ [੩੭]ਬਿਨਾ ਘਾਇ ਕੇ ਕਿਯੇ ਦੂਸਰੋ ਮਾਰਿਯੈ[4] ॥ [੩੮]ਤਬ ਮੈ ਤੁਮ ਕੋ ਅਪਨੇ ਸਦਨ ਬੁਲਾਇ ਹੌਂ ॥ [੩੯]ਹੋ ਮਨ ਭਾਵਤ ਕੇ ਤੁਮ ਸੋਂ ਭੋਗ ਕਮਾਇ ਹੌਂ ॥੧੧॥ [੪੦]ਜਾਇ ਸਹਚਰੀ ਕਹ੍ਯੋ ਤ੍ਰਿਯਾ ਸੁਨਿ ਪਾਇਕੈ ॥ [੪੧]ਪ੍ਰੀਤਿ ਰਾਵ ਕੀ ਬਧੀ ਉਠੀ ਮਰਰਾਇਕੈ ॥ [੪੨]ਹ੍ਵੈਕੈ

1. ਪੀਅ, 2. ਜੀਅ, 3. ਸੰਘਾਰੀਐ, 4. ਮਾਰੀਐ - ਬੋਲੋ ।

* ਇਸ ਚਰਿੱਤਰ ਦੁਆਰਾ ਸਾਬਤ ਹੋ ਜਾਂਦਾ ਹੈ ਕਿ ਇਸਤਰੀ ਆਦਿ ਕਾਲ ਵਿਸ਼ਨੂੰ ਤੋਂ ਪ੍ਰਚਲਤ ਹੋ ਕੇ ਅੱਜ ਤੱਕ ਜਿਥੇ ਪੁਰਸ਼ ਦੀ ਅਰਧ ਅੰਗੀ ਹੋ ਕੇ ਰਹੀ ਹੈ ਉੱਥੇ ਪਤੀ ਦੀ ਰੱਖਿਆ ਤੇ ਵਿਸ਼ਵਾਸ਼ ਪਾਤਰ ਅਤੇ ਵਫਾਦਾਰ ਵੀ ਰਹੀ ਹੈ। ਪ੍ਰਭੂ ਨੇ ਪ੍ਰਿਥਵੀ ਰਚੀ ਤਾਂ ਸਾਧਾਂ ਸੰਤਾਂ ਲਈ ਸੀ (ਕਬੀਰ ਧਰਤੀ ਸਾਧ ਕੀ...) ਪਰ ਇਥੇ ਹਰ ਪਾਸੇ ਚੋਰਾਂ ਦਾ ਬੋਲਬਾਲਾ ਹੋ ਗਿਆ ਹੈ । ਇਸੇ ਤਰ੍ਹਾਂ ਇਸਤਰੀ ਬਣਾਈ ਤਾਂ ਪੁਰਸ਼ ਦੀ ਸਹਾਇਤਾ ਤੇ ਵਫਾਦਾਰੀ ਲਈ ਸੀ ਪ੍ਰੰਤੂ ਇਸ ਗਿਆਨ ਦੀ ਅਣਹੋਂਦ ਕਰਕੇ ਅੱਜ ਇਸਤਰੀ ਚੁੜੇਲ ਦਾ ਰੂਪ ਧਾਰਨ ਕਰ ਚੁਕੀ ਹੈ ਅਤੇ ਪੁਰਸ਼ ਵੀ ਕੋਈ ਜਲਾਦਾਂ ਤੋਂ ਘੱਟ ਨਹੀਂ । ਇਸ ਲਈ ਬੜੀ ਲੋੜ ਹੈ ਕਬੀਰ ਜੀ ਦੇ ਕਥਨ ਅਨੁਸਾਰ (ਗਿਆਨ ਦਾ ਗੋਲਾ ਚਲਾਉਣ ਦੀ) ਤਾਂ ਕਿ ਇਸਤਰੀ ਬੋਧ ਪੁਣਾ ਤਿਆਗ ਦੇਵੇ ਤੇ ਪੁਰਸ਼ ਸਈਆਦ ਪੁਣੇ ਨੂੰ ਸਮਝਕੇ ਇਸ ਤੋਂ ਛੁਟਕਰਾ ਪਾ ਸਕਣ ਅਤੇ ਦੋਵੇਂ ਮਿਲ ਕੇ ਕੂੜ ਰੂਪੀ ਸ਼ੈਤਾਨ ਦਾ ਖਾਤਮਾ ਕਰ ਦੇਣ । ਇਹਨਾਂ ਕੂੜ ਫਰੇਬ ਧੋਖਾ ਤੇ ਜੁਲਮਾਂ ਨੂੰ ਤੱਕ ਕੇ ਹੀ ਸਤਿਗੁਰੂ ਗੁਰੂ ਨਾਨਕ ਦੇਵ ਨੇ ਪੁਰਸ਼ਾਂ ਨੂੰ ਇਸ ਪਾਸੇ ਧਿਆਨ ਦੇਣ ਲਈ ਚੇਤਾਵਨੀ ਦੇ ਰੂਪ ਵਿਚ ਇਸ ਸੰਸਾਰ ਦੀ ਦਿਸ਼ਾ ਵੱਲ ਇਸ਼ਾਰਾ ਕੀਤਾ ਸੀ । ਜਿਵੇਂ ਕਿ ਉਹ ਲਾਲੋ ਨੂੰ ਸੰਬੋਧਨ ਕਰਕੇ ਕਹਿੰਦੇ ਹਨ ।

ਸਰਮੁ ਧਰਮੁ ਦੁਇ ਛਪਿ ਖਲੋਇ
ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ

ਲੱਛਮੀ ਨੇ ਦੁਸ਼ਮਨ ਦਾ ਧਿਆਨ ਦੂਜੇ ਪਾਸੇ ਵੇਖਿਆ।

੧ ਤਾਂ ਸੁਦਰਸ਼ਨ ਚੱਕਰ ਚਲਾਕੇ ਸਿਰ ਵੱਢ ਸੁੱਟਿਆ॥੧੩॥

੨ ਦੋਹਰਾ ॥ ਜਦੋਂ ਲੱਛਮ ਕੌਰ (ਲੱਛਮੀ) ਨੇ ਜੰਭ ਦੈਂਤ ਨਾਲ ਇਸ ਚਲਾਕੀ ਦਾ ਚਰਿਤਰ ਵਰਤਾਇਆ।

੩ ਦੈਂਤ ਨੂੰ ਸੁਦਰਸ਼ਨ ਚੱਕਰ ਮਾਰਕੇ ਆਪਣੇ ਮਿੱਤਰ, ਸ੍ਰੀ ਵਿਸ਼ਨੂੰ ਜੀ ਨੂੰ ਸੁਖੀ ਕਰ ਦਿੱਤਾ ॥੧੪॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ਪ੨ਵੀਂ ਕਥਾ ਸਮਾਪਤ ਹੈ ॥੧੫੨॥੩੦੨੪।ਚਲਦਾ॥

---

੪ ਚੌ:॥ ਇਕ ਇਸਤਰੀ ਨੂੰ ਜਗ 'ਨਾਜਮਤੀ' ਕਹਿੰਦਾ ਸੀ।

੫ ਉਹ ਹਰ ਵੇਲੇ ਇਕ ਰਾਜੇ 'ਤੇ ਨਿਗਾਹ ਰੱਖਦੀ ਸੀ।

੬ ਜਿਸ ਰਾਜੇ ਨੂੰ ਜਗਤ ਵਿਚ ਬਾਹੁ ਸਿੰਘ ਕਹਿੰਦੇ ਸੀ।

੭ ਜਿਸ ਦੀ ਆਨ ਸ਼ਾਨ ਚੌਦਾਂ ਲੋਕਾਂ ਵਿਚ ਪ੍ਰਮਾਣਤ ਸੀ ਭਾਵ ਸਭ ਲੋਕ ਉਸਦਾ ਹੁਕਮ ਮੰਨਦੇ ਸਨ ॥੧॥

੮ ਉਹ ਰਾਜੇ ਦੀ ਛਬਿ ਵੇਖਕੇ ਉਸ ਵੱਲ ਝੁਕ ਗਈ (ਉਸ ਵੱਲ ਖਿਆਲ ਕੀਤਾ)।

੯ ਉਸ ਦੇ ਚਿੱਤ ਵਿਚ ਇਕ ਚਾਹ ਉਠੀ ਕਿ ਕਿਵੇਂ ਮੈਂ ਇਸ ਦੇ ਨਾਲ ਸਰੀਰਕ ਮਿਲਾਪ ਕਰਾਂ।

੧੦ ਜਿਸ ਲਈ ਕਈ ਤਰ੍ਹਾਂ ਦੇ ਹੀਲੇ ਕਰਦੀ।

੧੧ ਪਰ ਕਿਵੇਂ ਵੀ ਰਾਜਾ ਉਸ ਦੇ ਹੱਥ ਨਾ ਆਇਆ ॥੨॥

੧੨ ਜਦੋਂ ਉਹ ਇਸਤਰੀ ਘਰ ਵਿਚ ਸੌਂ ਜਾਂਦੀ ਤਾਂ।

੧੩ ਸੁਪਨੇ ਵਿਚ ਰਾਜੇ ਦੀ ਪ੍ਰਭਾ (ਸੋਹਣੀ ਸ਼ਕਲ) ਉਸ ਅੱਗੇ ਆ ਖਲੋਂਦੀ।

੧੪ ਚੌਂਕ ਚੌਂਕ ਕੇ ਉਠਦੀ ਫਿਰ ਨੀਂਦ ਨਾ ਪੈਂਦੀ।

੧੫ ਆਪਣੇ ਮਿੱਤਰ ਦੇ ਮਿਲਾਪ ਦੀ ਚਿੰਤਾ ਵਿਚ ਡੁੱਬ ਜਾਂਦੀ ॥੩॥

੧੬ ਦੋਹਰਾ ॥ ਅਤੇ ਸੋਚਦੀ ਕਿ ਉਹ ਹੁਕਮਰਾਨ ਹੈ ਅਤੇ ਮੈਂ ਹੁਕਮ ਅਧੀਨ ਹਾਂ, ਉਹ ਮਾਲਕ ਹੈ ਪ੍ਰਜਾ ਦਾ ਮੈਂ ਮਲਕੀਅਤ ਤੋਂ ਹੀਣੀ ਹਾਂ।

੧੭ ਕਿਹੜਾ ਯਤਨ ਕੀਤਾ ਜਾਵੇ ਜਿਸ ਤੋਂ ਉਹ ਮੇਰੇ ਹੱਥ ਆ ਜਾਵੇ ? ॥੪॥

੧੮ ਚੌ:॥ਜੇ ਨਾ ਮਿਲਿਆ ਤਾਂ ਕਾਂਸੀ ਵਿਚ ਜਾਕੇ 'ਕਰਵੱਤਰ' ਆਰੇ ਨਾਲ ਤਨ ਚਿਰਾਕੇ ਮਰ ਜਾਵਾਂਗੀ।

੧੯ ਪਿਆਰੇ ਵਾਸਤੇ ਆਪਣੀ ਆਤਮਾ ਭੇਟ ਕਰ ਦਿਆਂਗੀ।

੨੦ ਜੇ ਮਨ ਮਰਜੀ ਦਾ ਪਤੀ ਮੈਨੂੰ ਮਿਲ ਜਾਵੇ।

੨੧ ਤਾਂ ਉਸ ਲਈ ਮੈਂ ਹਜ਼ਾਰ ਵਾਰ ਬਾਜ਼ਾਰ ਵਿਚ ਜਾ ਕੇ ਵਿਕ ਜਾਵਾਂਗੀ ॥੫॥

੨੨ ਦੋਹਰਾ ॥ ਹੁਣ ਕੀ ਕਰਾਂ ਜਿਹੜੀ ਉਸ ਦੇ ਬਿਰਹੋਂ ਦੀ ਅੱਗ ਮੈਨੂੰ ਲੱਗ ਗਈ ਹੈ ਉਸ ਤੋਂ ਮੈਂ ਕਿਵੇਂ ਬਚਾਂ ?

੨੩ ਉਹਨਾਂ ਨੂੰ ਮੇਰੀ ਕੋਈ ਲੋੜ ਜਾਂ (ਚਾਹ) ਨਹੀਂ, ਮੈਨੂੰ ਬਹੁਤ ਇੱਛਾ ਹੈ ॥੬॥

੨੪ ਇਹ ਸੋਚਾਂ ਸੋਚਦੀ ਹੋਈ ਨਾਜਮਤੀ ਨੇ ਆਪਣੀ ਇਕ ਸਖੀ ਬੁਲਾ ਲਈ।

੨੫ ਉਸ ਨੂੰ ਕਿਹਾ ਕਿ ਜਿਥੇ ਬਾਹੁ ਸਿੰਘ ਰਾਜਾ ਹੈ ਉਸ ਨੂੰ ਮੇਰਾ ਇਕ ਸੁਨੇਹਾ ਜਾ ਕੇ ਦੇਹ।

੨੬ ਉਸਦੀ ਇਹ ਗੱਲ ਸੁਣ ਕੇ ਉਹ ਸਖੀ ਉਥੇ ਜਾ ਪਹੁੰਚੀ

੨੭ ਜਿਵੇਂ ਨਾਜਮਤੀ ਨੇ ਕਿਹਾ ਸੀ ਉਸੇ ਤਰ੍ਹਾਂ ਉਸ ਨੂੰ ਆ ਕੇ ਸੁਣਾ ਦਿੱਤਾ ॥੮॥

੨੮ ਅੜਿੱਲ ॥ ਐ ਨਾਥ, ਮੈਂ ਤੇਰੀ ਸੋਭਾ ਵੇਖ ਕੇ ਉਸ ਤੇ ਖਲੋ ਗਈ ਹਾਂ।

੨੯ ਤੇ ਵਿਛੋੜੇ ਦੇ ਸਮੁੰਦਰ ਵਿਚ ਸਿਰ ਤੱਕ ਡੁਬ ਗਈ ਹਾਂ

੩੦ ਕ੍ਰਿਪਾ ਕਰਕੇ ਇਕ ਵਾਰ ਸਾਡੇ (ਘਰ ਜਾਂ ਮੁਹੱਲੇ) ਆਉ

੩੧ ਮਨ ਭਾਉਂਦਾ ਮੇਰੇ ਨਾਲ ਵਿਹਾਰ ਕਰੋ ॥੯॥

੩੨ ਚੌਪਈ ॥ ਜਦੋਂ ਸੇਵਕਣ ਨੇ ਇਸ ਤਰ੍ਹਾਂ ਜਾ ਕੇ ਕਿਹਾ।

੩੩ ਤਦ ਰਾਜੇ ਨੇ ਆਪਣੇ ਦਿਲ ਵਿਚ ਇਹ ਵਿਚਾਰ ਕੀਤੀ

੩੪ ਕਿ ਇਸ ਇਸਤਰੀ ਨੂੰ ਉਹ ਗੱਲ ਕਹੀ ਜਾਵੇ।

੩੫ ਜਿਸ ਤੋਂ ਆਪਣਾ ਧਰਮ ਬਚ ਸਕੇ ॥੧੦॥

੩੬ ਅੜਿੱਲ ॥ ਤੇ ਕਿਹਾ ਕਿ ਮੇਰੇ ਦੋ ਦੁਸ਼ਮਨ ਹਨ, ਜਿਨ੍ਹਾਂ ਵਿਚੋਂ ਇਕ ਨੂੰ ਮਾਰ ਦੇਹ।

੩੭ ਬਿਨਾਂ ਕਿਸੇ ਹਥਿਆਰ ਦੇ ਘਾਉ ਕਰਨ ਦੇ ਦੂਸਰੇ ਨੂੰ ਵੀ ਮਾਰ ਦੇਹ।

੩੮ ਫਿਰ ਮੈਂ ਤੈਨੂੰ ਆਪਣੇ ਘਰ ਬੁਲਾ ਲਵਾਂਗਾ।

੩੯ ਅਤੇ ਤੇਰੇ ਨਾਲ ਮਨ ਮਰਜੀ ਦੇ ਭੋਗ ਬਿਲਾਸ ਕਰਾਂਗਾ ॥੧੧॥

੪੦ ਸੇਵਕਣ ਨੇ ਜਾ ਕੇ ਜੋ ਕਿਹਾ, ਨਾਜਮਤੀ ਇਸਤਰੀ ਨੇ ਉਹ ਸਾਰੀ ਗੱਲ ਸੁਣ ਕੇ।

੪੧ ਰਾਜੇ ਨਾਲ ਪ੍ਰੀਤ ਹੋਰ ਵੱਧ ਗਈ ਤੇ ਮੁਰਝਾਕੇ ਉੱਠੀ।

੪੨ ਹੌਸਲਾ ਕਰਕੇ ਘੋੜੇ 'ਤੇ ਸਵਾਰ ਹੋ ਕੇ।

---

ਅਗਦ ਪੜੈ ਸ਼ੈਤਾਨ ਵੇ ਲਾਲੋ ॥

ਅਰਥਾਤ ਸ਼ਰਮ ਤੇ ਧਰਮ ਛਿੱਕੇ ਤੇ ਟੰਗਿਆ ਗਿਆ ਹੈ ਹਰਿ ਪਾਸੇ ਕੂੜ ਦਾ ਬੋਲਬਾਲਾ ਹੈ ਨਾ ਹਿੰਦੂਆਂ ਨੂੰ ਬੇਦ ਵਿਧੀ ਨਾਲ ਕਾਂਡੀਆਂ ਪੜ੍ਹਨ ਦੀ ਲੋੜ ਪੈਂਦੀ ਹੈ ਨਾ ਮੁਸਲਮਾਨਾਂ ਨੂੰ ਨਿਕਾਹ ਲਈ ਕੁਰਾਨ ਦੀ ਜਰੂਰਤ ਰਹੀ। ਫੜੋ ਫੜੀ ਜਾਂ ਧੱਕੋ ਜੋਰੀ ਅਥਵਾ ਨੀਅਤ ਦੀ ਮੁਰਾਦ ਨੂੰ ਲੈ ਕੇ ਪਤੀ ਪਤਨੀਆਂ ਬਣ ਰਹੀਆਂ ਹਨ, ਖੂਨ ਦੇ ਗੀਤ ਗਾਏ ਜਾਂਦੇ ਹਨ। ਕੇਸਰ ਦੀ ਥਾਂ ਖੂਨ ਡੋਲਿਆ ਜਾ ਰਿਹਾ ਹੈ।

ਖੂਨ ਕੇ ਸੋਹਿਲੇ ਗਾਵੀਅਹਿ ਨਾਨਕ
ਰਤੁ ਕਾ ਕੁੰਗੂ ਪਾਇ ਵੇ ਲਾਲੋ ॥(ਅੰਗ ੭੨੨)

ਰੰਨਾ ਹੋਈਆਂ ਬੋਧੀਆਂ ਪੁਰਸ਼ ਹੋਇ ਸਈਆਦ ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥

ਇਸਤਰੀ ਪੁਰਸ਼ ਦਾ ਸੁਭਾਉ ਹਲਕੇ ਕੁੱਤਿਆਂ ਜਿਹਾ ਹੋ ਗਿਆ ਹੈ ਭੁੱਖੇ ਤੇ ਬਕਵਾਸ ਕਰਦੇ ਨੇ, ਜਿੱਥੇ ਪੁਰਸ਼ ਜ਼ਾਲਮ ਹੋ ਗਏ ਨੇ ਇਸ ਤਰੀਆਂ ਜੋ ਸੰਸਾਰ ਵਿਚ ਸੀਲ ਸੰਜਮ ਜਬਤ ਤੇ ਕੋਮਲਤਾ ਦੀਆਂ ਰਖਵਾਲੀਆਂ ਸਨ। ਸ਼ਰਮ ਤੇ ਇੱਜਤ ਤੋਂ ਹੱਥ ਧੋ ਬੈਠੀਆਂ ਹਨ। ਜਦੋਂ ਸ਼ਰਮ ਹੀ ਨਾ ਰਹੀ ਤਾਂ ਪਤਿ ਕਿਥੋਂ। ਪਤਿ ਤਾਂ ਸ਼ਰਮ ਦੇ ਵਿਚੋਂ ਨਿਕਲਦੀ ਹੈ। ਧਰਮੀ ਲੋਕ ਵੀ ਉਪਰਲੀ ਪੋਚਾ ਪਾਚੀ ਵਿਚ ਹੀ ਵਿਸ਼ਵਾਸ਼ ਰੱਖਦੇ ਨੇ ਭਰਮ ਤੇ ਲਾਲਚ ਦੇ ਅੰਦਰੋਂ ਸ਼ਿਕਾਰ ਹੋ ਗਏ ਹਨ। ਹੋਰ ਆਮ ਲੋਕ ਤਾਂ :-

ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰ ॥
(ਅੰਗ ੧੨੪੨)

ਜਦ ਤੱਕ ਵਿਅਕਤੀ ਅਬੂਤ ਹੈ। ਤਦ ਤੱਕ ਪੜ੍ਹਦਾ ਹੋਇਆ ਵੀ ਬੇ ਸਮਝ ਹੀ ਹੈ ਅਤੇ ਭੋਗਾਂ ਵਿਚ ਪੈ ਕੇ ਝੱਖ ਮਾਰ ਦੇ ਹਨ ਜੋ ਅੰਤ ਨੂੰ ਵਿਗੁਤ ਜਾਂਦੇ ਨੇ ਗੁਰੂ ਜੀ ਕਹਿੰਦੇ ਨੇ ਕਿ ਭਾਈ :-

ਮਿਠਾ ਕਉੜਾ ਦੋਵੈ ਰੋਗ ॥
ਨਾਨਕ ਅੰਤਿ ਵਿਗੁਤੇ ਭੋਗ ॥
ਝਖਿ ਝਖਿ ਝਖਣਾ ਝਗੜਾ ਝਾਖ ॥
ਕੂੜੁ ਕਪਟੁ ਕਮਾਵਦੇ ਕੂੜੁ ਪਰਗਟੀਆਇਆ ॥
ਅੰਦਰਿ ਹੋਇ ਸੁ ਨਿਕਲੈ ਨਹ ਛਪੈ ਛਪਾਇਆ ॥ ਉਹੀ ॥

ਬਾਜ ਅਰੂੜ ਭੇਖ ਨਰ ਧਾਰਿਕੈ ॥ [੧]ਹੋ ਨ੍ਰਿਪ ਕੇ ਅਰਿ ਪੈ ਗਈ ਚਰਿਤ੍ਰ ਬਿਚਾਰਿ ਕੈ ॥੧੨॥ [੨]ਸੁਨੋ ਰਾਵ ਜੂ ਮੋ ਕੋ ਚਾਕਰ ਰਾਖਿਯੈ॥ [੩]ਤਹ ਕੋ ਕਰੋ ਮੁਹਿੰਮ ਜਹਾ ਕੋ ਭਾਖਿਯੈ ॥ [੪]ਪ੍ਰਾਨ ਲੇਤ ਲੌ ਲਰੌ ਨ ਰਨ ਤੇ ਹਾਰਿ ਹੌ ॥ [੫]ਹੋ ਬਿਨੁ ਅਰਿ ਮਾਰੈ ਖੇਤ ਨ ਬਾਜੀ ਟਾਰਿ ਹੌ ॥੧੩॥ [੬]ਤਾ ਕੋ ਸੂਰ ਨਿਹਾਰਿ ਨ੍ਰਿਪਤਿ ਚਾਕਰ ਕਿਯੋ ॥ [੭]ਗ੍ਰਿਹ ਤੇ ਕਾਢਿ ਖਜਾਨੋ ਤਾ ਕੋ ਬਹੁ ਦਿਯੋ ॥ [੮]ਦੂਜੋ ਰਾਵ ਬੁਲਾਇ ਸੁ ਬੀਰ ਬੁਲਾਇਕੈ ॥ [੯]ਹੋ ਬਾਹੁ ਸਿੰਘ ਪੈ ਚੜਯੋ ਮਹਾਂ ਰਿਸਿ ਖਾਇਕੈ ॥੧੪॥ ਚੌਪਈ ॥ [੧੦]ਨਾਜਮਤੀ ਇਹ ਭਾਂਤਿ ਉਚਾਰੀ॥ [੧੧]ਸੁਨੋ ਰਾਵ ਤੁਮ ਬਾਤ ਹਮਾਰੀ॥ [੧੨]ਸਭ ਬੀਰਨ ਕੋ ਬੋਲਿ ਪਠੈਯੈ॥ [੧੩]ਸਭ ਕੇ ਸਰ ਪਰ ਨਾਮ ਡਰੈਯੈ ॥੧੫॥ ਦੋਹਰਾ ॥ [੧੩]ਜਬ ਗਾੜ੍ਹੇ ਰਨ ਪਰੈਗੋ ਬਹੈ ਤੀਰ ਤਰਵਾਰਿ ॥ [੧੪]ਬਿਨਾ ਨਾਮ ਸਰ ਪੈ ਲਿਖੈ ਸਕਿ ਹੈ ਕਵਨ ਬਿਚਾਰਿ ॥੧੬॥ ਚੌਪਈ ॥ [੧੫]ਨਾਜਮਤੀ ਜਬ ਐਸ ਬਖਾਨ੍ਯੋ ॥ [੧੬]ਸੱਤ੍ਯ ਸੱਤ੍ਯ ਰਾਜੈ ਕਰਿ ਮਾਨ੍ਯੋ ॥ [੧੭]ਸਕਲ ਸੂਰਮਾ ਬੋਲਿ ਪਠਾਏ ॥ [੧੮]ਸਭਨ ਸਰਨ ਪਰ ਨਾਮ ਲਿਖਾਏ ॥੧੭॥ ਦੋਹਰਾ ॥ [੧੯]ਸਰ ਪਰ ਨਾਮ ਲਿਖਾਇਕੈ ਰਨ ਕਹ ਚੜੇ ਰਿਸਾਇ ॥ [੨੦]ਜਾਕੋ ਸਰ ਜਿਹ ਲਾਗ ਹੈ ਸੋ ਭਟ ਚੀਨੋ੍ਹ ਜਾਇ ॥੧੮॥ [੨੧]ਜੁੱਧ ਜਬੈ ਗਾੜ੍ਹੋ ਪਰ੍ਯੋ ਘਾਤ ਬਾਲ ਤਿਨ ਪਾਇ ॥ [੨੨]ਉਹਿ ਰਾਜਾ ਕੋ ਬਾਨ ਲੈ ਇਹ ਨ੍ਰਿਪ ਹਨ੍ਯੋ ਰਿਸਾਇ ॥੧੯॥ ਚੌਪਈ ॥ [੨੩]ਲਾਗਤ ਬਾਨ ਰਾਵ ਰਿਸਿ ਭਯੋ ॥ [੨੪]ਸਰ ਪਰ ਨਾਮ ਲਿਖ੍ਯੋ ਲਖਿ ਲਯੋ ॥ [੨੫]ਮੁਹਿ ਇਨ ਹਨ੍ਯੋ ਨ੍ਰਿਪਤਿ ਸੋਊ ਮਾਰ੍ਯੋ ॥ [੨੬]ਬਹੁਰਿ ਆਪਹੂੰ ਸੁਰਗ ਸਿਧਾਰ੍ਯੋ ॥ ੨੦ ॥ ਦੋਹਰਾ ॥ [੨੭]ਨਾਜਮਤੀ ਇਹ ਚਰਿੱਤ੍ਰ ਸੋਂ ਦੁਹੂੰ ਨ੍ਰਿਪਨ ਕੌ ਘਾਇ ॥ [੨੮]ਬਹੁਰ ਰੈਬਾਰੀ ਰਾਵ ਸੋਂ ਆਨਿ ਦਈ ਸੁਖ ਪਾਇ ॥ ੨੧ ॥ ਚੌਪਈ ॥ [੨੯]ਨ੍ਰਿਪ ਮੈ ਤੁਮਰੇ ਕਾਜ ਸਵਾਰੇ॥ [੩੦]ਦੋਨੋ ਸੱਤ੍ਰੂ ਤਿਹਾਰੇ ਮਾਰੇ॥ [੩੧]ਅਬ ਮੋਕੋ ਤੁਮ ਧਾਮ ਬੁਲਾਵੋ ॥ [੩੨]ਕਾਮ ਭੋਗ ਮੁਹਿ ਸਾਥ ਕਮਾਵੋ ॥੨੨॥ ਦੋਹਰਾ ॥ [੩੩]ਤਬ ਰਾਜੈ ਤਾਕੋ ਤੁਰਤ ਲੀਨੋ ਸਦਨ ਬੁਲਾਇ ॥ [੩੪]ਕਾਮ ਭੋਗ ਤਾ ਸੋ ਕਿਯੋ ਹ੍ਰਿਦੈ ਹਰਖ ਉਪਜਾਇ ॥੨੩॥ [੩੫]ਏਕ ਨ੍ਰਿਪਤਿ ਨਿਜੁ ਕਰ ਹਨ੍ਯੋ ਤਾਂ ਤੇ ਦੁਤਿਯ ਹਨਾਇ ॥ [੩੬]ਰਤਿ ਮਾਨੀ ਇਹ ਨ੍ਰਿਪ ਭਏ ਨਾਜਮਤੀ ਸੁਖ ਪਾਇ* ॥੨੪॥ ਚੌਪਈ ॥ [੩੭]ਨਾਜਮਤੀ ਨ੍ਰਿਪ ਲੈ ਘਰ ਰਾਖੀ ॥ [੩੮]ਤ੍ਰਿਯ ਕੀਨੀ ਰਵਿ ਸਸਿ ਕਰ ਸਾਖੀ ॥ [੩੯]ਰਾਂਕ ਹੁਤੀ ਰਾਨੀ ਕਰਿ ਡਾਰ੍ਯੋ ॥ [੪੦]ਤ੍ਰਿਯਾ ਚਰਿਤ੍ਰ ਨ ਜਾਤ ਬਿਚਾਰ੍ਯੋ ॥੨੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤ੍ਰਿਪਨੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੫੩॥੩੦੪੯॥ਅਫਜੂੰ॥

---

* ਇਹ ਵੀ ਪਹਿਲੇ ਪ੍ਰਕਰਣ ਦੀ ਇਕ ਸ਼ਾਖ ਹੈ ਕਿਉਂਕਿ ਨਾਜਮਤੀ ਰਾਜੇ ਬਾਹੁ ਸਿੰਘ ਨੂੰ ਤਨੋਂ ਮਨੋਂ ਆਪਣਾ ਪਤੀ ਤਾਸੂਰ ਕਰ ਚੁੱਕੀ ਸੀ । ਉਸ ਵਾਸਤੇ ਬਾਜ਼ਾਰ ਵਿਚ ਜਾ ਕੇ ਵਿਕ ਜਾਣਾ ਜਾਂ ਕਾਂਸੀ 'ਚ ਜਾ ਕੇ ਕਲਵੱਤ੍ਰ ਲੈ ਕੇ ਮਰ ਜਾਣ ਦਾ ਪ੍ਰਣ ਕਰ ਚੁੱਕੀ ਸੀ । ਇਸ ਲਈ ਜੋ ਵੀ ਧੋਖਾ, ਠੱਗੀ, ਫਰੇਬ ਉਸ ਤੋਂ ਹੋਇਆ, ਉਹ ਰਾਜੇ ਦਾ ਬਚਨ ਪੂਰਾ ਕਰਨ ਲਈ ਅਤੇ ਉਸ ਦੇ ਦੁਸ਼ਮਣਾਂ ਦਾ ਭੈਅ ਉਸ ਦੇ ਸਿਰ ਤੋਂ ਉਤਾਰਨ ਲਈ ਉਸ ਨੇ ਕੀਤਾ । ਜਿਸ ਨਾਲ ਰਾਜੇ ਦੀ ਜਾਨ ਦਾ ਭੈਅ ਦੂਰ ਕਰਕੇ, ਰਾਜੇ ਦੇ ਮਨ ਨੂੰ ਜਿੱਤ ਲਿਆ ਅਤੇ ਆਪਣੇ ਆਪ ਨੂੰ ਮੌਤ ਦੇ ਮੂੰਹ ਵਿਚ ਦੇ ਕੇ, ਪੂਰਨ ਕੁਰਬਾਨੀ ਕਰਕੇ ਇਕ ਰਾਜੇ ਦੀ ਸੇਜ ਦਾ ਸ਼ਿੰਗਾਰ ਬਣੀ । ਜਿਸ ਰਾਜ ਮਹੱਲ ਵਿਚ ਉਸ ਨੂੰ ਕਦੇ ਪੈਰ ਧਰਨ ਦਾ ਹੀਆ ਨਹੀਂ ਸੀ ਪੈਂਦਾ, ਹੁਣ ਉਹ ਮਹੱਲ ਉਸ ਨੂੰ ਵਸਣ ਲਈ ਮਿਲ ਗਿਆ । ਮਹਾਂਵਾਕ ਹੈ :-

ਜਿਹ ਘਰ ਮਹਿ ਬੈਸਨੁ ਨਹੀ ਪਾਵਤ
ਸੋ ਥਾਨੁ ਮਿਲਿਓ ਬਾਸਾਨੀ ॥

ਪੂਰਸ਼ ਦਾ ਭੇਸ ਬਣਾ ਕੇ ਚੱਲ ਪਈ ।

੧ ਰਾਜੇ ਦੇ ਦੁਸ਼ਮਨ ਪਾਸ ਚਲੀ ਗਈ ਆਪਣੇ ਦਿਲ ਵਿਚ ਇਹ ਢੰਗ ਸੋਚ ਕੇ ॥੧੨॥

੨ ਤੇ ਜਾ ਕੇ ਕਿਹਾ ਕਿ ਐ ਰਾਜਨ, ਮੈਨੂੰ ਨੌਕਰ ਰੱਖ ਲੈ ।

੩ ਜਿੱਥੇ ਤੂੰ ਕਹੇਗਾ ਮੈਂ ਉੱਥੇ ਹੀ ਮਹਿਮ (ਲੜਾਈ) ਜੰਗ ਕਰਾਂਗਾ ।

੪ ਪ੍ਰਾਣ ਜਾਂਦਿਆਂ ਤੱਕ ਲੜਾਂਗਾ ਰਣ ਦੇਖਕੇ ਡਰਾਂਗਾ ਨਹੀਂ

੫ ਬਿਨਾਂ ਦੁਸ਼ਮਨ ਦੇ ਮਾਰੇ ਖੇਤ ਵਿਚੋਂ ਘੋੜਾ ਨਹੀਂ ਮੋੜਾਂਗਾ ॥੧੩॥

੬ ਉਸ ਨੂੰ ਸੂਰਮਾ ਤੱਕ ਕੇ ਰਾਜੇ ਨੇ ਨੌਕਰ ਰੱਖ ਲਿਆ ।

੭ ਅਤੇ ਖਜ਼ਾਨੇ ਵਿਚੋਂ ਕੱਢ ਕੇ ਉਸ ਨੂੰ ਮਾਇਆ ਵੀ ਬਹੁਤ ਸਾਰੀ ਦੇ ਦਿੱਤੀ ।

੮ ਦੂਸਰੇ ਰਾਜੇ ਨੂੰ ਸੱਦ ਲਿਆ ਤੇ ਆਪਣੇ ਯੋਧੇ ਬੁਲਾ ਲਏ।

੯ ਬਾਹੂ ਸਿੰਘ ਉਤੇ ਚੜ੍ਹਾਈ ਕਰ ਦਿੱਤੀ ਬੜੇ ਜੋਸ਼ ਨਾਲ ॥੧੪॥

੧੦ ਚੌਪਈ ॥ ਨਾਜਮਤੀ ਨੇ ਉਸ ਵੇਲੇ ਇਹ ਗੱਲ ਕਹੀ ।

੧੧ ਐ ਰਾਜਾ, ਤੂੰ ਮੇਰੀ ਗੱਲ ਸੁਣ ਲੈ ।

੧੨ ਆਪਣੇ ਸਾਰੇ ਸੂਰਮਿਆਂ ਨੂੰ ਸੱਦ ਲੈ ।

੧੩ ਸਾਰਿਆਂ ਦੇ ਸਰ (ਤੀਰਾਂ) ਪਰ ਨਾਮ ਲਿਖਾ ਦੇਹ ॥੧੫॥

੧੪ ਦੋਹਰਾ ॥ ਜਿੱਥੇ ਜਾ ਕੇ ਘੋਰ ਯੁੱਧ ਹੋਵੇਗਾ ਅਤੇ ਤੀਰ ਤਲਵਾਰਾਂ ਚੱਲ ਰਹੀਆਂ ਹੋਣਗੀਆਂ ।

੧੫ ਬਿਨਾਂ ਤੀਰ ਤੇ ਨਾਮ ਲਿਖੇ ਤੋਂ ਕੌਣ ਪਛਾਣ ਸਕੇਗਾ ? (ਕਿ ਕਿਸਦੇ ਤੀਰ ਤੀਰ ਨਾਲ ਵੈਰੀ ਮਰਿਆ ਹੈ)॥੧੬॥

੧੬ ਚੌਪਈ ॥ ਜਦੋਂ ਨਾਜਮਤੀ ਨੇ ਇਸ ਤਰ੍ਹਾਂ ਕਿਹਾ ।

੧੭ ਰਾਜੇ ਨੇ ਇਸ ਗੱਲ ਨੂੰ ਠੀਕ ਹੈ, ਕਹਿ ਦਿੱਤਾ ।

੧੮ ਸਾਰਿਆਂ ਦੇ ਤੀਰਾਂ ਤੇ ਨਾਮ ਲਿਖਾ ਦਿੱਤੇ ॥੧੭॥

੧੯ ਦੋਹਰਾ ॥ ਸਾਰਿਆਂ ਦੇ ਤੀਰਾਂ ਤੇ ਨਾਮ ਲਿਖ ਕੇ ਯੁੱਧ ਲਈ ਚੜ੍ਹਈ ਕਰ ਦਿੱਤੀ ਬੜੇ ਜੋਸ਼ ਦੇ ਨਾਲ ।

੨੦ ਜਿਸ ਸੂਰਮੇ ਦਾ ਤੀਰ ਜਿਸ ਵੀ ਵਿਰੋਧੀ ਦੇ ਲੱਗੇਗਾ, ਉਸ ਸੂਰਬੀਰ ਦੀ ਪਛਾਣ ਹੋ ਜਾਵੇਗੀ ॥੧੮॥

੨੧ ਜਿਸ ਵੇਲੇ ਘੋਰ ਯੁੱਧ ਹੋ ਰਿਹਾ ਸੀ ਤਾਂ ਉਸ ਵੇਲੇ ਤੀਰ ਮਾਰਨ ਦਾ 'ਘਾਤ' ਮੌਕਾ ਪਾ ਕੇ ।

੨੨ ਉਸ ਵੇਲੇ ਕਮਾਣ ਤੇ ਤੀਰ ਰੱਖ ਕੇ ਇਹੋ ਰਾਜਾ ਮਾਰ ਦਿੱਤਾ ॥੧੯॥

੨੩ ਚੌਪਈ ॥ ਤੀਰ ਲੱਗਣ ਦੇ ਨਾਲ ਰਾਜੇ ਨੂੰ ਕ੍ਰੋਧ ਆਇਆ

੨੪ ਤੀਰ ਉਪਰ (ਆਪਣੇ ਮਿੱਤਰ ਰਾਜੇ ਦਾ) ਨਾਮ ਲਿਖਿਆ ਹੋਇਆ ਪੜ੍ਹ ਲਿਆ ।

੨੫ ਉਸ ਨੇ ਸਮਝਿਆ ਕਿ ਮੈਨੂੰ ਇਸ ਨੇ ਮਾਰਿਆ ਹੈ, ਇਸ ਲਈ ਉਸਨੂੰ ਮਾਰ ਦਿੱਤਾ ।

੨੬ ਫਿਰ ਆਪ ਸਵਰਗ ਸੁਧਾਰ ਗਿਆ ॥੨੦॥

੨੭ ਦੋਹਰਾ ॥ ਨਾਜਮਤੀ ਨੇ ਇਸ ਢੰਗ ਨਾਲ ਦੋਵੇਂ ਰਾਜੇ ਖਤਮ ਕਰ ਦਿੱਤੇ ।

੨੮ ਫਿਰ 'ਰੈਬਾਰੀ' ਏਲਚੀ ਅਥਵਾ ਦੂਤ ਨੇ ਆ ਕੇ ਰਾਜੇ (ਬਾਹੂ ਸਿੰਘ) ਨੂੰ (ਵਿਰੋਧੀ ਰਜਿਆਂ ਦੇ ਮਰਨ ਦੀ ਖਬਰ) ਆ ਦੱਸੀ ਬੜੀ ਖੁਸ਼ੀ ਦੇ ਨਾਲ ਸੁਖ ਪਾਕੇ ॥੨੧॥

੨੯ ਚੌਪਈ ॥ ਐ ਰਾਜਨ, ਮੈਂ ਤੇਰਾ ਕੰਮ ਕਰ ਦਿੱਤਾ ਭਾਵ ਸਵਾਰ ਦਿੱਤਾ ।

੩੦ ਦੋਵੇਂ ਦੁਸ਼ਮਨ ਤੇਰੇ ਮਾਰ ਦਿੱਤੇ ।

੩੧ ਹੁਣ ਤੁਸੀਂ ਮੈਨੂੰ ਆਪਣੇ ਘਰ ਬੁਲਾਉ ।

੩੨ ਹੁਣੇ ਮੇਰੇ ਨਾਲ ਮੇਲ ਮਿਲਾਪ ਕਰੋ ॥੨੨॥

੩੩ ਦੋਹਰ ॥ ਫਿਰ ਰਾਜੇ ਨੇ ਉਸ ਨੂੰ ਉਸੇ ਵੇਲੇ ਬੁਲਾ ਲਿਆ

੩੪ ਬੜੀ ਖੁਸ਼ੀ ਦੇ ਨਾਲ ਉਸ ਨਾਲ ਰਾਜੇ ਨੇ ਵਿਹਾਰ ਕੀਤਾ ਦਿਲ ਵਿਚ ਬੜਾ ਪ੍ਰਸੰਨ ਹੋ ਕੇ ॥੨੩॥

੩੫ ਇਕ ਰਾਜੇ ਨੂੰ ਆਪਣੇ ਹੱਥੀ ਮਾਰਿਆ ਦੂਜੇ ਨੂੰ ਉਸ ਦੇ ਹੱਥੋਂ ਮਾਰਵਾ ਦਿੱਤਾ ।

੩੬ ਨਾਜਮਤੀ ਨੇ ਉਸੇ ਰਾਜੇ (ਬਾਹੂ ਸਿੰਘ) ਦੇ ਨਾਲ ਰਤ ਮਾਣੀ ਬੜੀ ਸੁਖੀ ਹੋ ਕੇ ॥੨੪॥

੩੭ ਚੌ: ॥ ਨਾਜਮਤੀ ਰਾਜੇ ਨੇ ਲੈਕੇ ਆਪਣੇ ਘਰ ਰੱਖ ਲਈ

੩੮ ਸੂਰਜ ਚੰਦ ਨੂੰ ਗੁਆਹ ਬਣਾਕੇ ਉਸ ਨੂੰ ਇਸਤਰੀ ਬਣਾ ਲਿਆ ।

੩੯ ਗਰੀਬਣੀ ਸੀ ਪਰ ਹੁਣ ਉਸ ਨੂੰ ਰਾਣੀ ਬਣਾ ਦਿੱਤਾ ।

੪੦ ਇਸਤਰੀਆਂ ਦੇ ਚਰਿਤਰ ਕਹੇ ਨਹੀਂ ਜਾ ਸਕਦੇ । ॥੨੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ਪੜਵੀਂ ਕਥਾ ਸਮਾਪਤ ਹੈ ॥੧੫੩॥੩੦੪੯॥ਚਲਦਾ॥

---

ਐਸੋ ਮਿਲਿਓ ਮਨੋਹਰੁ ਪ੍ਰੀਤਮੁ
ਸੁਖ ਪਾਏ ਮੁਖ ਮੰਗਾ ॥੧॥
ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ
ਭੋਗਉ ਭੋਗ ਨਿਸੰਗਾ ॥

ਦੱਸੋ ਹੁਣ ਇਥੇ ਸੰਗ ਲਈ ਕਿਹੜੀ ਥਾਂ ਬਾਕੀ ਹੈ ? ਬੱਸ ਇਹੋ ਪ੍ਰਭੂ ਪ੍ਰਾਪਤੀ ਦਾ ਇਕੋ ਇਕ ਢੰਗ ਹੈ :-

ਬਚਨ ਨਾਦ ਮੇਰੇ ਸ੍ਰਵਨਹੁ ਪੂਰੇ ਦੇਹਾ ਪ੍ਰਿਅ ਅੰਕਿ ਸਮਾਨੀ ॥
(ਅੰਗ ੧੨੧੦)

ਭਾਵ ਜਦੋਂ ਉਸ ਦੇ ਸੁੰਦਰ ਬਚਨ ਮੇਰੇ ਕੰਨਾਂ ਵਿਚ ਪੈ ਗਏ ਤਾਂ ਇਹ ਦੇਹ (ਸਰੀਰ) ਪਤੀ ਦੀ ਗੋਦ ਵਿਚ ਜਾ ਸਮਾਇਆ ।

ਦੋਹਰਾ ॥ [੧]ਸਆਲਕੋਟ ਕੇ ਦੇਸ ਮੈ ਦਰਪਕਲਾ ਇਕ ਬਾਮ ॥ [੨]ਤਰੁਨ ਦੇਹ ਤਾ ਕੌ ਰਹੈ ਅਧਿਕ ਸਤਾਵਤ ਕਾਮ ॥੧॥ [੩]ਬਾਨੀ ਰਾਇ ਤਹਾਂ ਹੁਤੋ ਏਕ ਸਾਹ ਕੋ ਪੂਤ ॥ [੪]ਸੂਰਤਿ ਸੀਰਤਿ ਕੇ ਬਿਖੈ ਬਿਧਨੈ ਕਿਯੋ ਸਪੂਤ ॥੨॥ [੫]ਦਰਪ ਕਲਾ ਇਹ ਸਾਹ ਕੀ ਦੁਹਿਤਾ ਰਹੈ ਅਪਾਰ ॥ [੬]ਹਿਯੇਂ ਬਿਚਾਰਯੋ ਸਾਹ ਕੇ ਸੁਤ ਸੌ ਰਮੌ ਸੁਧਾਰ ॥੩॥ ਚੌਪਈ ॥ [੭]ਬੋਲਿ ਸਾਹੁ ਕੋ ਪੂਤ ਮੰਗਾਯੋ ॥ [੮]ਕਾਮਕੇਲ ਤਿਹ ਸੰਗ ਕਮਾਯੋ ॥ [੯]ਦਿਵਸ ਭਏ ਗ੍ਰਿਹ ਦੇਤ ਪਠਾਈ ॥ [੧੦]ਰੈਨਿ ਭਏ ਪੁਨਿ ਲੇਤ ਬੁਲਾਈ ॥੪॥ [੧੧]ਐਸੀ ਪ੍ਰੀਤਿ ਦੁਹੁਨਿ ਮੈ ਭਈ ॥ [੧੨]ਲੋਕ ਲਾਜ ਸਭ ਹੀ ਤਜਿ ਦਈ ॥ [੧੩]ਜਾਨੁਕ ਕਹੂੰ ਬਯਾਹ ਕਰਿ ਆਨੀ ॥ [੧੪]ਤਿਨ ਪਰ ਨਾਰਿ ਐਸੀ ਪਹਿਚਾਨੀ ॥੫॥ ਅੜਿੱਲ ॥ [੧੫]ਇਸਕ ਮੁਸਕ ਖਾਂਸੀ ਅਰੁ ਖੁਰਕ ਬਖਾਨਿਯੈ ॥ [੧੬]ਖੂਨ ਖੈਰ ਮਦਪਾਨ ਸੁ ਬਹੁਰਿ ਪ੍ਰਮਾਨਿਯੈ ॥ [੧੭]ਕਸ ਕੋਊ ਕਰਈ ਸਾਤ ਛਪਾਏ ਛਪਤ ਨਹਿ ॥ [੧੮]ਹੋ ਹੋਵਤ ਪ੍ਰਗਟ ਨਿਦਾਨ ਸੁ ਸਾਰੀ ਸ੍ਰਿਸਟਿ ਮਹਿ ॥੬॥ ਦੋਹਰਾ ॥ [੧੯]ਦਰਪਕਲਾ ਸੁਤ ਸਾਹੁ ਕੇ ਊਪਰ ਰਹੀ ਬਿਕਾਇ ॥ [੨੦]ਰੈਨਿ ਦਿਵਸ ਤਾ ਸੌ ਰਮੈਂ ਸਭਹਿਨ ਸੁਨੀ ਬਨਾਇ ॥੭॥ [੨੧]ਦਰਪ ਕਲਾ ਜਬ ਸਾਹੁ ਕੌ ਲੀਨੋ ਪੂਤ ਬੁਲਾਇ ॥ [੨੨]ਆਨ ਪਯਾਦਨ ਗਹਿ ਲਿਯੋ ਰਹਯੋ ਨ ਕਛੂ ਉਪਾਇ ॥ ੮ ॥ ਚੌਪਈ ॥ [੨੩]ਦਰਪਕਲਾ ਇਹ ਭਾਂਤ ਉਚਾਰੀ ॥ [੨੪]ਸੁਨੋ ਮੀਤ ਤੁਮ ਬਾਤ ਹਮਾਰੀ ॥ [੨੫]ਸੋਨਾ ਬੋਵਤ ਮੁਹਿ ਤੁਮ ਕਹਿਯਹੁ ॥ [੨੬]ਯੋ ਕਹਿ ਨੈਨ ਨੀਚ ਕਰਿ ਰਹਿਯਹੁ ॥੯॥ [੨੭]ਨ੍ਰਿਪ ਪਹਿ ਬਾਂਧ ਤਾਂਹਿ ਲੈ ਗਏ ॥ [੨੮]ਤੇ ਵੈ ਬੈਨ ਬਖਾਨਤ ਭਏ॥ [੨੯]ਏਕ ਬਾਤ ਮੈਂ ਤੁਮੈਂ ਦਿਖਾਊਂ॥ [੩੦]ਤੁਮ ਤੇ ਕਹੋ ਕਹਾ ਤਬ ਪਾਊਂ ॥੧੦॥ [੩੧]ਜਾ ਪੈਂ ਬੈਠੇ ਮੁਹਿ ਗਹਿ ਆਨੇ ॥ [੩੨]ਉਨ ਮੋ ਸੋ ਇਹ ਭਾਂਤਿ ਬਖਾਨੇ ॥ [੩੩]ਜੌ ਮੈ ਕੰਚਨ ਬੀਜਿ ਦਿਖਾਊਂ ॥ [੩੪]ਤਬ ਮੈ ਕਹੋ ਕਹਾਂ ਬਰ ਪਾਊਂ ॥੧੧॥ [੩੫]ਜਬ ਯੌ ਬਚਨ ਰਾਵ ਸੁਨਿ ਪਾਯੋ ॥ [੩੬]ਦਰਪਕਲਾ ਕੌ ਬੋਲਿ ਪਠਾਯੋ ॥ [੩੭]ਤਾਂ ਕੋ ਏਕ ਧਾਮ ਮੈਂ ਰਾਖਯੋ ॥ [੩੮]ਕੰਚਨ ਕੇ ਬੀਜਨ ਕਹੱ ਭਾਖਯੋ ॥੧੨॥ [੩੯]ਮੋਹਿ ਇਹ ਏਕ ਸਦਨ ਮੈਂ ਰਾਖੋ ॥ [੪੦]ਭਲੀ ਬੁਰੀ ਕਛੁ ਬਾਤ ਨ ਭਾਖੋ ॥ [੪੧]ਜਬ ਮੈਂ ਮਾਸ ਇਕਾਦਸ ਲਹਿਹੌ ॥ [੪੨]ਤੁਮ ਸੌ ਆਇ ਆਪ ਹੀ ਕਹਿਹੌ ॥ ੧੩ ॥ [੪੩]ਜਬ ਵੈ ਦੋਊ ਏਕ ਗ੍ਰਿਹ ਰਾਖੇ ॥ [੪੪]ਤਬ ਤ੍ਰਿਯ ਯੌ ਤਾ ਸੌ ਬਚ ਭਾਖੇ ॥ [੪੫]ਮੋਸੌ ਭੋਗ ਮੀਤ ਅਬ ਕਰਿਯੈ ॥ [੪੬]ਯਾ ਚਿੰਤਾ ਤੇ ਨੈਕੁ ਨ ਡਰਿਯੈ ॥੧੪॥ ਦੋਹਰਾ ॥ [੪੭]ਪਕਰਿ ਮੀਤ ਕੋ ਆਪਨੇ ਊਪਰ ਲਯੋ ਚਰ੍ਹਾਇ ॥ [੪੮]ਤਾ ਸੌ ਰਤਿ ਮਾਨਤ ਭਈ ਲਪਟਿ ਲਪਟਿ ਸੁਖ ਪਾਇ ॥ ੧੫ ॥ [੪੯]ਕਾਲ ਕਿਨੀ ਜਾਨਯੋ ਨਹੀ ਆਜੁ ਰਮੌ ਤਵ ਸੰਗ ॥

---

卐 ਇਸ ਪ੍ਰਕਰਣ ਰਾਹੀ ਦੱਸਿਆ ਹੈ, ਕਿ ਇਸਤਰੀ ਪੁਰਸ਼ ਦਾ ਮੇਲ ਸੁਮੇਲ ਕੁਦਰਤੀ ਹੈ, ਜੋ ਸਮੇਂ ਦੇ ਮੁਤਾਬਿਕ ਮਾਪਿਆਂ ਨੂੰ ਚਿੰਤਾਤੁਰ ਕਰ ਦਿੰਦਾ ਹੈ। ਆਮ ਕਹਾਵਤ ਹੈ ਕਿ ਸਾਡੀ ਪੁੱਤਰੀ ਵਰ ਪ੍ਰਾਪਤ ਹੋ ਗਈ ਹੈ, ਇਸ ਲਈ ਹੋਰ ਸਾਰੇ ਕੰਮ ਛੱਡ ਕੇ ਕੋਈ ਉਸ ਲਈ ਵਰ ਵੇਖਣਾ ਜਰੂਰੀ ਹੈ। ਜੋ ਮਾਪੇ ਅਵੇਸਲੇ ਜਾਂ ਕਿਸੇ ਕਾਰਣ ਕਰਕੇ ਸਮੇਂ ਦੀ ਸਾਂਭ ਨਹੀਂ ਕਰਦੇ ਤਾਂ ਜਿਵੇਂ ਪੁਰੇ ਦੀ ਹਵਾ ਪਾਣੀ ਉਤੋਂ ਹਰਿਆਵਲੀ ਬੂਰ ਨੂੰ ਇਕ ਵਾਡਿਓਂ ਤੋਂ ਰੋੜ ਕੇ ਲੈ ਜਾਂਦਾ ਹੈ। ਤੇ ਉਸ ਵੇਲੇ ਇਹ ਬਚਨ ਆ ਢੁਕਦਾ ਹੈ ਕਿ ਇਸ ਪੰਜ ਭੌਤਕ ਦੇਹੀ ਸਰੀਰ ਰੂਪੀ ਪਿੰਡ ਵਿਚ ਜਾਂ ਕਰਮ ਦੀ ਧਰਤੀ ਵਿਚ ਕਿਸਾਨ (ਕਾਮਾਦਕ) ਵੱਸਦੇ ਹਨ। ਜਿਹੜੇ ਇਹਨਾਂ ਇੰਦ੍ਰਿਆਂ ਨੂੰ ਪ੍ਰੇਰਕੇ ਟੇਢੇ ਰਾਹ ਤੋਰ ਲੈਂਦੇ ਹਨ। ਇਹ ਬਿਬੇਕ ਤੋਂ ਹੀਣੀ ਬੁੱਧੀ ਉਹਨਾਂ ਨੂੰ ਰੋਕ ਨਹੀਂ ਸਕਦੀ। ਜੇ ਰੋਕੇ ਤਾਂ ਇਸ ਅਲੜ ਬੁੱਧੀ ਦਾ ਉਹ ਕਿਹਾ ਨਹੀਂ ਮੰਨਦੇ। ਨੇਤਰ ਖੋਟੀ ਨਿਗਾਹ ਨਾਲ ਤੱਕਣੋਂ ਨਹੀਂ ਰੁਕਦੇ। ਨੱਕ ਸੁੰਦਰ ਵਾਸਨਾਂ ਚਾਹੁੰਦਾ ਹੈ, ਕੰਨ ਨਿੰਦਿਆ ਚੁਗਲੀ ਤੇ ਅਸਲੀਲਤਾ ਦੇ ਰਾਗ ਰੰਗ ਵਿਚ ਮਸਤ ਰਹਿੰਦੇ ਹਨ, ਜੀਭ ਰਸਾਂ ਕਸਾਂ ਵਿਚ ਮਸਤ ਹੈ ਇੰਦਰੀਆਂ ਉਕਾ ਹੀ ਕਿਹਾ ਨਹੀਂ ਮੰਨਦੀਆਂ (ਬਿਨ ਬਿਬੇਕ ਭਰਮਾਇ) ਵਾਲੀ ਗੱਲ ਹੋ ਜਾਂਦੀ ਹੈ, ਇਹ ਕਬੀਰ ਜੀ ਦਾ ਕਥਨ ਹੈ :-

੧ ਦੋਹਰਾ ॥ ਸਿਆਲਕੋਟ ਦੇਸ਼ ਵਿਚ ਇਕ ਦਰਪਕਲਾ ਨਾਂ ਦੀ ਇਸਤਰੀ ਸੀ ।
੨ ਉਸਦਾ ਸਰੀਰ ਬੜਾ ਜਵਾਨ ਸੀ, ਜਿਸ ਨੂੰ ਕਾਮ ਬਹੁਤ ਸਤਾਉਂਦਾ ਸੀ ॥੧॥
੩ ਉਥੇ ਇਕ ਸ਼ਾਹ ਦਾ ਪੁੱਤਰ ਵੀ ਸੀ ਜਿਸ ਦਾ ਨਾਂ ਦਾਨੀ ਰਾਇ ਸੀ ।
੪ ਜਿਸ ਦੀ ਸੂਰਤ ਅਤੇ ਸੁਭਾਅ ਪ੍ਰਭੂ ਨੇ ਕਪੁੱਤਰਾਂ ਵਾਲਾ ਨਹੀਂ; ਸਗੋਂ ਸਪੁੱਤਰਾਂ ਵਾਲਾ ਨੇਕ ਕੀਤਾ ਸੀ ॥੨॥
੫ ਦਰਪਕਲਾ ਵੀ ਇਕ ਸ਼ਾਹ ਦੀ ਪੁੱਤਰੀ ਸੀ, ਜੋ ਉਥੇ ਰਹਿੰਦੀ ਸੀ ।
੬ ਉਸਦੇ ਦਿਲ ਨੇ ਵਿਚਾਰਿਆ ਕਿ ਸ਼ਾਹ ਦੇ ਪੁੱਤਰ ਨਾਲ ਰਮਿਆ ਜਾਵੇ ॥੩॥
੭ ਚੌਪਈ ॥ ਸੁਨੇਹਾ ਭੇਜ ਸ਼ਾਹ ਦੇ ਪੁੱਤਰ (ਦਾਨੀ ਰਾਇ) ਨੂੰ ਬੁਲਾ ਲਿਆ ।
੮ ਅਤੇ ਪਤੀ ਪਤਨੀ ਵਾਲਾ ਸੰਗ (ਸੰਯੋਗ-ਭੋਗ) ਉਸ ਨਾਲ ਕੀਤਾ ।
੯ ਜਿਸ ਵੇਲੇ ਦਿਨ ਚੜ੍ਹਦਾ ਤਾਂ ਉਸਦੇ ਘਰ ਭੇਜ ਦਿੰਦੀ
੧੦ ਸ਼ਾਮ ਨੂੰ ਫਿਰ ਬੁਲਾ ਲੈਂਦੀ ॥੪॥
੧੧ ਦੋਹਾਂ ਵਿਚ ਐਸੀ ਪ੍ਰੀਤ ਜੁੜ ਗਈ ।
੧੩ ਜੋ ਲੋਕਾਂ ਵੱਲੋਂ ਸ਼ਰਮ ਛੱਡ ਦਿੱਤੀ (ਆਜਾਦ ਹੋ ਗਏ) ।
੧੪ ਜਿਵੇਂ ਵਿਆਹ ਕੇ ਲਿਆਂਦੀ ਹੋਵੇ ।
੧੪ ਕਿਸੇ ਨੇ ਪਰਾਈ ਇਸਤਰੀ ਕਰਕੇ ਨਹੀਂ ਸੀ ਜਾਣੀ॥੫॥
੧੫ ਅੜਿੱਲ ॥ ਇਸ਼ਕ, ਮੁਸ਼ਕ, ਖੰਘ ਅਤੇ ਖਾਰਸ ਕਹੇ ਜਾਂਦੇ ਹਨ ।
੧੬ ਕੀਤਾ ਕਤਲ, ਖੈਰ ਦਾ ਰੁੱਖ ਤੇ ਸ਼ਰਾਬ ਪੀਤੀ ਨੂੰ ਭਾਂਵੇ ਕਿਤਨਾ ਵੀ ਛਿਪਾਈਏ ।
੧੭ ਕੁਝ ਵੀ ਕਰੋ ਪਰ ਇਹ ਸੱਤ (7) ਲਕੋਏ ਨਹੀਂ ਲੁਕਦੇ।
੧੮ ਇਹ ਸਾਰੀ ਦੁਨੀਆਂ ਵਿਚ ਜ਼ਾਹਿਰ ਹੋ ਜਾਂਦੇ ਹਨ॥੬॥
੧੯ ਦੋ:॥ ਦਰਪਕਲਾ ਸ਼ਾਹ ਦੇ ਪੁੱਤਰ ਉਤੇ ਵਿਕ ਚੁੱਕੀ ਸੀ ।
੨੦ ਰਾਤ ਦਿਨ ਇਕੱਠੇ ਰਹਿਣ ਜੋ ਸਾਰਿਆਂ ਦੇ ਕੰਨੀ ਇਹ ਭਿਣਕ ਪੈ ਗਈ ॥੭॥
੨੧ ਜਦੋਂ ਸ਼ਾਮ ਨੂੰ ਦਰਪਕਲਾ ਨੇ ਸ਼ਾਹ ਦਾ ਪੁੱਤਰ ਬੁਲਾ ਲਿਆ ।
੨੨ (ਸੂਹ ਮਿਲਣ 'ਤੇ) ਸਿਪਾਹੀਆਂ ਨੇ ਆ ਕੇ ਪਕੜ ਲਏ, ਹੁਣ ਬਚਣ ਦਾ ਰਾਹ ਨਾ ਰਿਹਾ ॥੮॥
੨੩ ਚੌਪਈ ॥ ਫਿਰ ਦਰਪ ਕਲਾ ਨੇ ਇਸ ਤਰ੍ਹਾਂ ਕਿਹਾ ।
੨੪ ਐ ਮਿੱਤਰ, ਮੇਰੀ ਗੱਲ ਸੁਣ ਲੈ ।
੨੫ ਤੂੰ ਮੈਨੂੰ ਸੋਨਾ ਬੀਜਦੀ ਕਹਿ ਦੇਣਾ ।
੨੬ ਇਓਂ ਕਹਿਕੇ ਨੇਤਰ ਨੀਵੇਂ ਕਰ ਲੈਣੇ ॥੯॥
੨੭ ਉਹਨਾਂ ਦੋਹਾਂ ਨੂੰ ਬੰਨ੍ਹਕੇ ਰਾਜੇ ਦੇ ਪੇਸ਼ ਜਾ ਕੀਤਾ ।
੨੮ ਉਥੇ ਜਾ ਕੇ ਰਾਜੇ ਦੇ ਅੱਗੇ ਇਹ ਗੱਲ ਕੀਤੀ ।
੨੯ ਐ ਰਾਜਨ, ਜੇ ਮੈਂ ਤੈਨੂੰ ਇਕ ਕ੍ਰਿਸ਼ਮਾਂ ਦਿਖਾਵਾਂ ।
੩੦ ਤਾਂ ਤੁਸੀਂ ਦੱਸੋ ਕਿ ਮੈਨੂੰ ਕੀ ਦੇਵੋਂਗੇ?॥੧੦॥
੩੧ ਜਿਸ ਦੇ ਕੋਲ ਬੈਠੇ ਨੂੰ ਮੈਨੂੰ ਪਕੜਕੇ ਲੈ ਆਏ ਹਨ ।
੩੨ ਉਸਨੇ ਮੈਨੂੰ ਇਸ ਤਰ੍ਹਾਂ ਕਿਹਾ ਸੀ ।
੩੩ ਕਿ ਜੇ ਤੂੰ ਸੋਨਾ ਬੀਜ ਕੇ ਦਿਖਾ ਦੇਵੇਂ ।
੩੪ ਫਿਰ ਮੈਂ ਤੈਨੂੰ ਛੱਡਕੇ ਹੋਰ ਨੂੰ ਨਹੀਂ ਵਰਾਂਗਾ ਅਥਵਾ ਜੇ ਮੈਂ ਸੋਨਾ ਬੀਜਕੇ ਦਿਖਾ ਦੇਵਾਂ ਤਾਂ ਦੱਸੋ ਮੈਨੂੰ ਕਿ ਆਪ ਵੱਲੋਂ ਕਿਹੜਾ ਵਰ ਪ੍ਰਾਪਤ ਹੋਵੇਗਾ ?॥੧੧॥
੩੫ ਜਦੋਂ ਰਾਜੇ ਨੇ ਇਹ ਗੱਲ ਸੁਣ ਲਈ ।
੩੬ ਤਾਂ ਦਰਪਕਲਾ ਨੂੰ ਆਪਣੇ ਕੋਲ ਸੱਦ ਲਿਆ ।
੩੭ ਉਸ ਨੂੰ ਇਕ ਮਕਾਨ ਵਿਚ ਭੇਜ ਦਿੱਤਾ ।
੩੮ ਅਤੇ ਸੋਨਾ ਬੀਜਣ ਵਾਸਤੇ ਕਹਿ ਦਿਤਾ ॥੧੨॥
੩੯ ਦਰਪਕਲਾ ਨੇ ਕਿਹਾ ਕਿ ਮੈਨੂੰ ਤੇ ਇਸ (ਦਾਨੀ ਰਾਇ) ਦੋਹਾਂ ਨੂੰ ਇਕੋ ਮਕਾਨ ਵਿਚ ਭੇਜ ਦਿਓ ।
੪੦ ਭਲੀ ਬੁਰੀ ਕੋਈ ਗੱਲ ਨਹੀਂ ਕਰਨੀ ।
੪੧ ਜਦ ਮੈਂ ਗਿਆਰਾਂ ਮਹੀਨੇ ਪੂਰੇ ਕਰ ਲਵਾਂਗਾ ।
੪੨ ਫਿਰ ਮੈਂ ਤੈਨੂੰ ਆਪ ਹੀ ਆ ਕੇ ਕਹਿ ਦੇਵਾਂਗਾ ॥੧੩॥
੪੩ ਜਦੋਂ ਉਹ ਦੋਵੇਂ ਇਕ ਕਮਰੇ ਵਿਚ ਰੱਖੇ ਗਏ (ਸਾਰਾ ਪ੍ਰਬੰਧ ਕਰਕੇ) ।
੪੪ ਤਾਂ ਉਸ ਇਸਤਰੀ ਨੇ ਦਾਨੀ ਰਾਇ ਨੂੰ ਇਹ ਗੱਲ ਆਖੀ
੪੫ ਐ ਮਿੱਤਰ, ਹੁਣ ਤੂੰ ਮੇਰੇ ਨਾਲ ਖੁੱਲ੍ਹਕੇ ਭੋਗ ਵਿਲਾਸ ਕਰ
੪੬ ਚਿੰਤਾ ਜਾਂ ਜ਼ਰਾ ਵੀ ਡਰਨਾ ਦੀ ਲੋੜ ਨਹੀਂ ॥੧੪॥
੪੭ ਦੋਹਰਾ ॥ ਆਪਣੇ ਮਿੱਤਰ ਨੂੰ ਫੜਕੇ ਆਪਣੇ ਉਪਰ ਚੜ੍ਹਾ ਲਿਆ (ਬਦੋ ਬਦੀ) ।
੪੮ ਲਿਪਟ ਕੇ ਉਸ ਨਾਲ ਵਿਹਾਰ ਕੀਤਾ ਸੁਖੀ ਹੋਕੇ ॥੧੫॥
੪੯ ਕੱਲ੍ਹ ਦੀ ਕਿਸੇ ਨੂੰ ਕੋਈ ਖਬਰ ਨਹੀਂ ਕੀ ਹੋਣ ਵਾਲਾ ਹੈ ਅੱਜ ਮੈਂ ਤੇਰੇ ਨਾਲ ਮੌਜ ਮਾਣ ਲਵਾਂ ।

---

ਦੇਹੀ ਗਾਵਾ ਜੀਓ ਧਰ ਮਹਤਉ ਬਸਹਿ ਪੰਚ ਕਿਰਸਾਨਾ ॥
ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥
(ਅੰਗ ੧੧੦੪)

ਜਿਸ ਅੱਗੇ ਬੇਵਸਿ ਹੋਕੇ "ਛੋਵੇ ਕਾਮ ਨ ਪੁਛੇ ਜਾਤਿ" ਵਾਲੀ ਗੱਲ ਵਾਪਰ ਜਾਂਦੀ ਹੈ, ਪਰ ਇਕ ਪਤੀ ਪਰਮ ਪਿਤਾ ਪ੍ਰਮਾਤਮਾ ਤੇ ਟੇਕ ਰੱਖਣ ਵਾਲੇ ਜਗਿਆਸੂ ਨੂੰ ਮਨਮੁਖ ਨਹੀਂ ਕਿਹਾ ਜਾਂਦਾ । ਮਨ ਮੁਖ ਉਹ ਹੈ ਜਿਸ ਦੀ ਕਿਤੇ ਟੇਕ ਹੀ ਨਹੀਂ, ਤੇਤੀ ਕ੍ਰੋੜ ਦੇਵਤਾ ਤੇ ਅਨੇਕਾਂ ਪਾਖੰਡੀਆਂ ਨੂੰ ਰੱਬ ਮਨ ਕੇ ਉਨ੍ਹਾਂ ਨਾਲ ਤੁਰੇ ਫਿਰਨ ਵਾਲਾ ਤਾਂ ਕਿਸੇ ਵੀ ਘਰ ਘਾਟ ਯੋਗ ਨਹੀਂ ਰਹਿੰਦਾ । ਪਰ ਦਰਪਕਲਾ ਇਉਂ ਥਾਂ ਥਾਂ ਨਹੀਂ ਭਟਕਦੀ, ਇਕ ਪਤੀ ਤੇ ਇਕ ਪਤਨੀ ਕਾਇਮ ਕਰ ਲੈਣਾ ਹਰ ਪ੍ਰਾਣੀਮਾਤਰ ਲਈ ਜਾਇਜ਼ ਹੈ, ਇਕ ਇਸਤਰੀ ਇਕ ਪੁਰਸ਼ ਅਦਾਲਤ (**Cort**) ਵਿਚ ਜਾ ਕੇ ਰਜ਼ਾਮੰਦੀ ਦੀ ਗਰੰਟੀ ਦੇਕੇ ਪਤੀ ਪਤਨੀ ਦਾ ਅਧਿਕਾਰ ਹਾਸਲ ਕਰ ਸਕਦੇ ਹਨ।

ਸੋਹਾਗਣੀ ਸਦਾ ਪਿਰੁ ਪਾਇਆ ਹਉਮੈ ਆਪ ਗਵਾਇ ॥
ਪਿਰ ਸੇਤੀ ਮਨੁ ਗਹਿ ਰਹੀ ਸਚੀ ਸੇਜ ਸੁਖੁ ਪਾਇ ॥੬॥
ਦੁਹਾਗਣੀ ਭਰਮਿ ਭੁਲਾਈਆ ਕੂੜੁ ਬੋਲਿ ਬਿਖੁ ਖਾਹਿ ॥
ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ ॥

ਜਿਵੇਂ ਇਕ ਇਸਤਰੀ ਨੂੰ ਇਕ ਪਤੀ ਅੱਗੇ ਆਪਾ ਭੇਟ ਕਰਨਾ ਜਰੂਰੀ ਹੈ, ਤਿਵੇਂ ਰੂਹ ਨੂੰ ਵੀ ਇਕ ਪਰਮ ਪਤੀ ਦੀ ਲੋੜ ਹੈ :-

ਸਾਚਾ ਸਾਹਿਬੁ ਏਕੁ ਹੈ ਮਤੁ ਮਨ ਭਰਮਿ ਭੁਲਾਹਿ ॥
ਗੁਰ ਪੂਛਿ ਸੇਵਾ ਕਰਹਿ ਸਚੁ ਨਿਰਮਲੁ ਮਨਿ ਵਸਾਹਿ ॥
(ਅੰਗ ੪੨੮, ਮਹਲਾ ੩)

॥ [੧]ਲਾਜ ਨ ਕਾਹੂ ਕੀ ਕਰੋ ਮੈ ਤਨ ਬਢ੍ਯੋ ਅਨੰਗ ॥੧੬॥ ਅੜਿਲ ॥ [੨]ਦਸ ਮਾਸਨ ਰਤਿ ਕਰੀ ਹਰਖ ਉਪਜਾਇਕੈ ॥ [੩]ਆਸਨ ਚੁੰਬਨ ਅਨਕ ਕਿਯੇ ਲਪਟਾਇਕੈ ॥ [੪]ਜਬ ਗ੍ਯਾਰਹਵੌ ਮਾਸ ਪਹੂਚ੍ਯੋ ਆਇ ਕਰਿ ॥ [੫]ਹੋ ਦਰਪਕਲਾ ਤਬ ਕਹ੍ਯੋ ਨ੍ਰਿਪਤਿ ਸੌ ਜਾਇ ਕਰਿ ॥੧੭॥ [੬]ਕੰਚਨ ਬੋਵਨ ਸਮੈ ਪਹੂਚ੍ਯੋ ਆਇਕੈ ॥ [੭]ਸਭ ਰਾਨੀ ਜੁਤ ਨ੍ਰਿਪ ਕੌ ਲਿਯੋ ਬੁਲਾਇਕੈ ॥ [੮]ਪੁਰ ਬਾਸੀ ਜਨ ਸਭੈ ਤਮਾਸਾ ਕੌ ਗਏ ॥ [੯]ਹੋ ਜਹੱ ਅਸਥਿਤ ਵਹ ਤ੍ਰਿਯਾ ਤਹਾਂ ਹੀ ਜਾਤ ਭੇ ॥੧੮॥ [੧੦]ਜੋ ਤ੍ਰਿਯ ਪੁਰਖ ਨ ਬਿਨਸ੍ਯੋ ਤਾਹਿ ਬੁਲਾਇਯੈ ॥ [੧੧]ਵਾ ਕੇ ਕਰ ਦੈ ਹ੍ਯਾਂ ਕਲਧੌਤ ਬਿਜਾਇਯੈ ॥ [੧੨]ਜੋ ਬਿਨਸ੍ਯੋ ਨਰ ਤ੍ਰਿਯ ਇਹ ਹਾਥ ਛੁਵਾਇ ਹੈ ॥ [੧੩]ਹੋ ਉਗੈ ਨ ਕੰਚਨ ਨੈਕ ਦੋਸ ਮੁਹਿ ਆਇ ਹੈ ॥੧੯॥ [੧੪]ਤਬ ਰਾਜੈ ਸਭਹਿਨ ਯੌ ਕਹ੍ਯੋ ਸੁਨਾਇਕੈ ॥ [੧੫]ਜੋ ਬਿਨਸ੍ਯੋ ਨਹਿ ਹੋਇ ਸੁ ਬੀਜਹੁ ਜਾਇਕੈ ॥ [੧੬]ਸੁਨਤ ਬਚਨ ਤ੍ਰਿਯ ਨਰ ਸਭ ਹੀ ਚੱਕ੍ਰਿਤ ਭਏ ॥ [੧੭]ਹੋ ਸੋਨੋ ਬੀਜਨ ਕਾਜ, ਨ ਤਿਤ ਕੌ ਜਾਤ ਭੇ ॥੨੦॥ ਚੌਪਈ ॥ [੧੮]ਦਰਪਕਲਾ ਇਹ ਭਾਂਤਿ ਉਚਾਰੀ ॥ [੧੯]ਜੋ ਰਾਜਾ ਸਭ ਤ੍ਰਿਯਾ ਤੁਹਾਰੀ ॥ [੨੦]ਤਿਨ ਸਭਹਿਨ ਇਹ ਠੌਰ ਬੁਲਾਵਹੁ ॥ [੨੧]ਕੰਚਨ ਦੈ ਕਰਿ ਹਾਥ ਬਿਜਾਵਹੁ ॥੨੧॥ ਦੋਹਰਾ ॥ [੨੨]ਸਭ ਰਾਨੀ ਜੇ ਤਹੱ ਹੁਤੀ ਠਟਕਿ ਰਹੀ ਮਨ ਮਾਹਿ ॥ [੨੩]ਕਛੁ ਚਰਿੱਤ੍ਰ ਇਹ ਠਾ ਨਿਰਖਿ ਕੰਚਨ ਬੋਯੋ ਨਾਹਿ ॥ ੨੨ ॥ ਚੌਪਈ ॥ [੨੪]ਦਰਪਕਲਾ ਪੁਨ ਐਸ ਉਚਾਰੀ ॥ [੨੫]ਜੋ ਤੁਮ ਰਾਵ ਹੋ ਨ ਬਿਭਚਾਰੀ ॥ [੨੬]ਤੌ ਤੁਮ ਆਇ ਕੰਚਨਹਿ ਬੋਵਹੁ ॥ [੨੭]ਹਮਰੋ ਸਕਲ ਅਸੁਖ ਕਹੱ ਖੋਵਹੁ* ॥੨੩॥ ਅੜਿਲ ॥ [੨੮]ਤ੍ਰਿਯਾ ਪੁਰਖ ਸੁਨਿ ਬੈਨ ਮੂੰਦਿ ਮੁਖ ਰਹਤ ਭੇ ॥ [੨੯]ਕੰਚਨ ਬੋਵਨ ਕਾਜ ਨ ਟਰਿ ਤਿਤ ਕੌ ਗਏ ॥ [੩੦]ਦਰਪਕਲਾ ਤਬ ਬਚਨ ਕਹੇ ਮੁਸਕਾਇਕੈ ॥ [੩੧]ਹੋ ਸੁਨੋ ਰਾਵਜੂ ਬਚਨ ਹਮਾਰੋ ਅਇਕੈ ॥੨੪॥ [੩੨]ਪੁਰਖ ਇਸਤ੍ਰਿਨ ਕੌ ਜੌ ਨ੍ਰਿਪ ਪ੍ਰਥਮ ਸੰਘਾਰਿਯੈ ॥ [੩੩]ਤੌ, ਕਰ ਲੈ ਕੈ ਖੜਗ; ਦੁਹੁਨ ਹਮ ਮਾਰਿਯੈ ॥ [੩੪]ਬਿਨਸੇ ਬਿਨਾ ਨ ਰਹਿਯੋ ਕੋਊ ਜਗਤ ਮੈਂ ॥ [੩੫]ਹੋ ਛਮਾਂ ਕਰੋ ਅਪਰਾਧ, ਜੁ ਕੀਨੌ ਆਜੁ ਮੈਂ ॥੨੫॥ ਦੋਹਰਾ ॥ [੩੬]ਜਬ ਰਿਤੁ ਰਾਜ ਸਮੈ ਬਿਖੈ ਬੇਗਿ ਪਵਨ ਕੋ ਹੋਇ ॥ [੩੭]ਊਚ ਨੀਚ ਕਾਂਪੇ ਬਿਨਾ ਰਹਯੋ ਬਿਰਛ ਨ ਕੋਇ ॥੨੬॥ [੩੮]ਸੁਨਿ ਰਾਜਾ ਐਸੋ ਬਚਨ ਕੀਨੌ ਤਿਨੈ ਨਿਹਾਲ ॥ [੩੯]ਸਾਹੁ ਸੁਤਾ, ਸੁਤ ਸਾਹੁ ਕੋ; ਦੇਤ ਭਯੋ ਤਤਕਾਲ ॥੨੭॥ ਅੜਿਲ ॥ [੪੦]ਇਹੱ ਛਲ ਸੌ ਤ੍ਰਿਯ ਛੈਲ ਸਭਨ ਕੌ ਛਲਿ ਗਈ ॥ [੪੧]ਕੇਲ ਨ੍ਰਿਪਤਿ ਕੇ ਧਾਮ, ਮਾਸ ਦਸ ਕਰਤ ਭੀ ॥ [੪੨]ਬਹੁਰ ਸਭਨ ਕੋ ਐਸੋ ਚਰਿੱਤ੍ਰ ਦਿਖਾਇ ਕਰਿ ॥ [੪੩]ਹੋ ਮਨ ਭਾਵਤ ਕੋ ਮੀਤ ਬਰ੍ਯੋ

---

* ਦਰਪਕਲਾ ਨੇ ਬੜੀ ਸਿਆਣਪ ਅਤੇ ਅਨੋਖੇ ਢੰਗ ਦੇ ਨਾਲ ਰਾਜੇ ਨੂੰ ਉਨ੍ਹਾਂ ਦੀ ਸ਼ਾਦੀ ਪ੍ਰਵਾਨ ਕਰਨ ਲਈ ਮਜਬੂਰ ਕਰ ਦਿੱਤਾ ਅਤੇ ਇਹ ਸਾਬਤ ਕਰ ਦਿਤਾ ਕਿ ਛੱਜ ਤਾਂ ਬੋਲੇ, ਪਰ ਛਾਨਣੀ ਨੂੰ ਬੋਲਣ ਦਾ ਕੀ ਹੱਕ ਹੈ ? ਜਿਸਦੇ ਵਿਚ ਹਜ਼ਾਰਾਂ ਮੋਰੀਆਂ ਹਨ।

ਅੰਜੀਲ ਦਾ ਲੇਖ ਹੈ ਕਿ ਇਕ ਇਸਤਰੀ ਨੂੰ ਵੱਟੇ (ਪੱਥਰ) ਮਾਰ-ਮਾਰ ਕੇ ਮਾਰਨ ਲਈ ਕੁਝ ਆਦਮੀ ਉਸ ਦੇ ਪਿੱਛੇ ਲੱਗ ਗਏ। ਉਹ ਦੌੜਦੀ ਹੋਈ ਈਸਾ ਦੇ ਪੈਰਾਂ ਉਤੇ ਢਹਿ ਪਈ ਅਤੇ ਰੋਂਦੀ ਹੋਈ ਨੇ ਈਸਾ ਅੱਗੇ ਬੇਨਤੀ ਕੀਤੀ ਕਿ ਇਹਨਾਂ ਤੋਂ ਮੇਰੀ ਜਾਨ ਦੀ ਰੱਖਿਆ ਕੀਤੀ ਜਾਵੇ। ਤਾਂ ਯਿਸੂ ਨੇ ਪੁੱਛਿਆ ਕਿ ਭਾਈ ਤੁਸੀਂ ਤੁਸੀਂ ਇਸ ਨੂੰ ਕਿਉਂ ਮਾਰਦੇ ਹੋ ? ਇਹ ਵਿਭਚਾਰਨ ਹੈ, ਉਹਨਾਂ ਲੋਕਾਂ ਦਾ ਉੱਤਰ ਸੀ। ਈਸਾ ਨੇ ਕਿਹਾ ਇਹ ਠੀਕ ਹੈ, ਇਸ ਨੂੰ ਜਰੂਰ ਮਾਰ ਦੇਣਾ ਚਾਹੀਦਾ ਹੈ। ਪਰ ਮੇਰੀ ਇਕ ਗੱਲ ਸੁਣ ਲਵੋ। ਇਹ ਸੁਣ ਕੇ ਸਾਰੇ ਹੀ ਯਿਸੂ ਦੇ ਮੁੱਖ ਵੱਲ ਤੱਕਣ ਲੱਗੇ ਤਾਂ ਬਚਨ ਹੋਇਆ ਕਿ ਜਿਸ ਸ਼ਖਸ਼ ਨੇ ਆਪਣੀ ਜ਼ਿੰਦਗੀ ਵਿਚ ਕਦੇ ਵਿਭਚਾਰ ਨਹੀਂ ਕੀਤਾ, ਉਹ ਹੀ ਇਸ ਦੇ ਪੱਥਰ ਮਾਰੇ। ਜਿਹੜਾ ਆਪ ਇਸ ਦੋਸ਼ ਦਾ ਦੋਸ਼ੀ ਹੈ ਉਸ ਨੂੰ ਇਸ ਦੇ ਪੱਥਰ ਮਾਰਨ ਦਾ ਕੋਈ ਹੱਕ ਨਹੀਂ। ਬੱਸ ਫਿਰ ਕੀ ਸੀ, ਇਕ ਵੀ ਅਜਿਹਾ ਨਾ ਨਿਕਲਿਆ ਜੋ ਇਸ ਦੋਸ਼ ਤੋਂ ਮੁਕਤ ਹੋਵੇ। ਸਾਰਿਆਂ ਨੇ ਵੱਟੇ ਹੱਥੋਂ ਧਰਤੀ ਉਤੇ ਸੁੱਟ ਦਿਤੇ। ਈਸਾ ਨੇ ਉਸ ਇਸਤਰੀ ਨੂੰ ਸਮਝਾਇਆ ਅਤੇ ਉਹ ਅੱਗੇ ਵਾਸਤੇ ਵਿਭਚਾਰ ਤੋਂ ਤੋਬਾ ਕਰ ਕੇ ਸੀਲ ਜੀਵਨ ਵਾਲੀ ਬਣ ਗਈ। ਲਿਖਣ ਦਾ ਭਾਵ ਅਰਥ ਇਹ ਹੈ ਕਿ ਜਿਹੜੇ ਲੋਕ ਚਿਮਟ-ਚਿਮਟ ਕੇ ਭੋਗ ਜਾਂ ਚੁੰਮਣ ਆਦਿਕ ਗੱਲਾਂ ਕਰਕੇ, ਦਸਮ ਸ੍ਰੀ

੧ ਕੋਈ ਕਿਸੇ ਦੀ ਲਾਜ ਨਾ ਰੱਖੋ । ਮੇਰੇ ਤਨ ਵਿਚ ਕਾਮ ਦਾ ਪ੍ਰਵੇਸ ਵਧਿਆ ਹੋਇਆ ਹੈ ॥੧੬॥
੨ ਅੜਿੱਲ ॥ ਇਸੇ ਪ੍ਰਕਾਰ ਦਸ ਮਹੀਨੇ ਦੋਹਾਂ ਨੇ ਬੜੀ ਖੁਸ਼ੀ ਦੇ ਨਾਲ ਮੌਜ ਮਾਣੀ ।
੩ ਪ੍ਰੇਮ ਪੂਰਵਕ ਇਕ ਦੂਜੇ ਨਾਲ ਲਿਪਟ ਕੇ ਆਸਨ ਅਤੇ ਚੁੰਮਨ ਸਭ ਕੁਝ ਕੀਤਾ ।
੪ ਜਦੋਂ ਗਿਆਰਵਾਂ ਮਹੀਨਾ ਪੂਰਾ ਹੋ ਗਿਆ ਤਾਂ ।
੫ ਦਰਪਕਲਾ ਨੇ ਉਸ ਵੇਲੇ ਰਾਜੇ ਨੂੰ ਜਾ ਕੇ ਕਿਹਾ ॥੧੭॥
੬ ਐ ਰਾਜਨ ਸੋਨਾ ਬੀਜਣ ਦਾ ਮੌਸਮ ਆ ਗਿਆ ਹੈ ।
੭ ਸਾਰੀਆਂ ਰਾਣੀਆਂ ਸਮੇਤ ਰਾਜੇ ਨੂੰ ਬੁਲਾ ਲਿਆ ।
੮ ਨਗਰ ਦੇ ਵੱਸਣ ਵਾਲੇ ਸਾਰੇ ਲੋਕ ਇਹ ਤਮਾਸ਼ਾ ਵੇਖਣ ਲਈ ਚਲੇ ਗਏ ।
੯ ਜਿਥੇ ਉਹ ਇਸਤਰੀ ਸੀ ਉੱਥੇ ਹੀ ਪਹੁੰਚ ਗਏ ॥੧੮॥
੧੦ (ਜਦੋਂ ਸਾਰੇ ਲੋਕ ਇਕੱਠੇ ਹੋ ਗਏ ਉਸ ਵੇਲੇ ਰਾਜੇ ਨੂੰ ਸੰਬੋਧਨ ਕਰਕੇ ਦਰਪਕਲਾ ਨੇ ਕਿਹਾ ਕਿ)ਜਿਸ ਇਸਤਰੀ ਪੁਰਸ਼ ਨੇ ਕਦੇ ਸੰਗ ਨਹੀਂ ਕੀਤਾ ਉਹ ਅੱਗੇ ਆਵੇ ਉਸ ਨੂੰ ਬੁਲਾ ਲਵੋ ।
੧੧ (ਜੋ ਆਪਣੇ ਧਰਮ ਵਿਚ ਤਿਆਰ-ਬਰ-ਤਿਆਰ ਹੈ) ਉਸ ਹੱਥੋਂ ਇਥੇ ਸੋਨਾ ਬਿਜਾਈਏ ।
੧੨ ਜੇ ਕਿਸੇ ਨਾਜਾਇਜ ਸਰੀਰਕ ਸਬੰਧਾਂ ਵਾਲੇ ਇਸਤਰੀ ਪੁਰਸ਼ ਦਾ ਹੱਥ ਇਸ ਸੋਨੇ (ਕਲਧੌਤ) ਨੂੰ ਲੱਗ ਗਿਆ ।
੧੩ ਜ ਸੋਨਾ ਨਾ ਉਗੈ ਫਿਰ ਮੈਨੂੰ ਦੋਸ਼ੀ ਸਮਝ ਲੈਣਾ ॥੧੯॥
੧੪ ਤਾਂ ਰਾਜੇ ਨੇ ਇਹ ਗੱਲ ਸਾਰਿਆਂ ਨੂੰ ਸੁਣਾ ਕੇ ਕਹਿ ਦਿੱਤੀ
੧੫ ਜਿਸ ਇਸਤਰੀ ਪੁਰਸ਼ ਨੇ ਕਦੇ ਕਿਸੇ ਨਾਲ ਸੰਗ ਨਹੀਂ ਕੀਤਾ ਉਹ ਅੱਗੇ ਆ ਕੇ ਸੋਨਾ ਬੀਜੇ ।
੧੬ ਇਹ ਗੱਲ ਸੁਣ ਕੇ ਸਾਰੇ ਹੀ ਇਸਤਰੀ ਪੁਰਸ਼ ਚਕ੍ਰਿਤ ਹੋ ਗਏ (ਹੈਰਾਨ ਹੋ ਗਏ) ।
੧੭ ਸੋਨਾ ਬੀਜਣ ਲਈ ਕੋਈ ਵੀ ਅੱਗੇ ਨਾ ਹੋਇਆ ॥੨੦॥
੧੮ ਚੌਪਈ॥ ਫਿਰ ਦਰਪਕਲਾ ਨੇ ਇਸ ਤਰ੍ਹਾਂ ਕਿਹਾ ।
੧੯ ਕਿ ਹੇ ਰਾਜਾ ਤੇਰੀਆਂ ਜੋ ਸਭ ਹੀ ਇਸਤਰੀਆਂ ਹਨ ।
੨੦ ਉਹਨਾਂ ਸਾਰੀਆਂ ਨੂੰ ਇਸ ਥਾਂ ਤੇ ਬੁਲਾ ਲਵੋ ।
੨੧ ਸੋਨਾ ਦੇ ਕੇ ਉਹਨਾਂ ਕੋਲੋਂ ਬਿਜਾ ਲਵੋ ॥੨੧॥
੨੨ ਦੋਹਰਾ ॥ ਜਿੰਨ੍ਹੀਆਂ ਵੀ ਰਾਣੀਆਂ ਸਨ, ਉਹ ਸਾਰੀਆਂ ਮਨ ਦੇ ਵਿਚ ਠਠਿੰਬਰ ਗਈਆਂ ।
੨੩ ਉਸ ਗੱਲ ਨੂੰ ਮੂਹਰੇ ਰੱਖ ਕੇ ਕਿਸੇ ਨੇ ਵੀ ਸੋਨਾ ਨਾ ਬੀਜਿਆ ॥੨੨॥
੨੪ ਚੌਪਈ ॥ ਦਰਪਕਲਾ ਨੇ ਫਿਰ ਇਸ ਤਰ੍ਹਾਂ ਕਿਹਾ ।
੨੫ ਐ ਰਾਜਾ ਜੇ ਤੂੰ ਆਪ ਵਿਭਚਾਰੀ ਨਹੀਂ ।
੨੬ ਤਾਂ ਤੂੰ ਹੀ ਆ ਕੇ ਸੋਨਾ ਬੀਜ ਦੇਹ ।
੨੭ ਅਤੇ ਸਾਡਾ ਸਾਰਾ ਹੀ ਦੁੱਖ ਦੂਰ ਕਰ ਦਿਉ ॥੨੩॥
੨੮ ਅੜਿੱਲ॥ਇਸਤਰੀ ਪੁਰਸ਼ ਗੱਲ ਸੁਣਕੇ ਸਾਰੇ ਚੁੱਪ ਹੋ ਗਏ
੨੯ ਸੋਨਾ ਬੀਜਣ ਦੇ ਕੰਮ ਵੱਲ ਨੂੰ ਕੋਈ ਨਾ ਗਿਆ ।
੩੦ ਦਰਪਕਲਾ ਨੇ ਉਸ ਵੇਲੇ ਮੁਸਕਰਾ ਕੇ ਕਿਹਾ ।
੩੧ ਐ ਰਾਜਾ ਜੀ, ਮੇਰੀ ਗੱਲ ਸੁਣੋ ਸਾਹਮਣੇ ਆ ਕੇ ॥੨੪॥
੩੨ ਕਿ ਪਹਿਲਾਂ ਜਿਤਨੇ ਇਸਤਰੀ ਪੁਰਸ਼ ਖੜੇ ਹਨ ਇਹਨਾਂ ਸਾਰਿਆਂ ਨੂੰ ਮਾਰ ਦਿਓ ।
੩੩ ਫਿਰ ਤਲਵਾਰ ਲੈਕੇ ਸਾਨੂੰ ਵੀ ਦੋਹਾਂ ਨੂੰ ਕਤਲ ਕਰ ਦਿਓ
੩੪ ਇਸਤਰੀ ਪੁਰਸ਼ ਨਾਲ ਅਤੇ ਪੁਰਸ਼ ਇਸਤਰੀ ਨਾਲ ਮੇਲ ਕਰੇ ਬਿਨਾਂ ਕੋਈ ਨਹੀਂ ਰਿਹਾ ਜਗਤ ਵਿਚ ।
੩੫ ਜਿਹੜਾ ਅੱਜ ਮੈਂ ਇਹ ਅਪਰਾਧ ਕੀਤਾ ਹੈ, ਉਹ ਮੈਨੂੰ ਮੁਆਫ ਕਰ ਦਿਓ ॥੨੫॥
੩੬ ਦੋਹਰਾ ॥ ਜਦੋਂ "ਰਿਤੁਰਾਜ" ਬਹਾਰ ਦੀ ਰੁੱਤੇ ਹਨੇਰੀ ਦਾ ਬੁੱਲਾ ਅਉਂਦਾ ਹੈ ।
੩੭ ਉਸ ਵੇਲੇ ਛੋਟਾ ਜਾਂ ਵੱਡਾ ਰੁੱਖ ਹਿੱਲੇ ਬਿਨਾਂ ਕੋਈ ਨਹੀਂ ਰਹਿੰਦਾ ॥੨੬॥
੩੮ ਇਹ ਗੱਲਾਂ ਸੁਣਾ ਕੇ ਰਾਜੇ ਨੂੰ ਖੁਸ਼ ਕਰ ਦਿੱਤਾ ।
੩੯ ਤਾਂ ਰਾਜੇ ਨੇ ਸ਼ਾਹ ਦੇ ਪੁੱਤਰ ਨੂੰ ਦੂਜੇ ਸ਼ਾਹ ਦੀ ਪੁੱਤਰੀ ਉਸੇ ਵੇਲੇ ਸੌਂਪ ਦਿੱਤੀ ।੨੭॥
੪੦ ਅੜਿੱਲ ॥ ਇਸ ਢੰਗ ਦੇ ਨਾਲ ਇਸਤਰੀ ਸਾਰਿਆਂ ਨੂੰ ਛਲ ਗਈ ।
੪੧ ਅਤੇ ਰਾਜੇ ਦੇ ਘਰ ਵਿਚ ਰਹਿ ਕੇ ਦਸ ਮਹੀਨੇ ਨਾਲ ਰਮਦੀ ਰਹੀ ।
੪੨ ਫਿਰ ਇਸਤਰੀ ਸਭ ਨੂੰ ਚਕਮਾਂ ਦੇ ਕੇ, ਕੌਤਕ ਦਿਖਾਕੇ ।
੪੩ ਆਪਣੀ ਮਨ ਮਰਜ਼ੀ ਦਾ ਪਤੀ ਵਰ ਲਿਆ ।

---

ਗੁਰੂ ਗਰੰਥ ਸਾਹਿਬ ਨੂੰ ਸ੍ਰੀ ਦਸਮੇਸ਼ ਬਾਣੀ ਨਹੀਂ ਮੰਨਦੇ, ਜੋ ਵਿਭਚਾਰ ਤੇ ਅਸ਼ਲੀਲ ਲੇਖਾਂ ਦੇ ਦ੍ਰਿਸ਼ ਵਿਖਾਕੇ ਨਿਰੰਤਰ ਵਿਭਚਾਰ ਦਾ ਸੁਧਾਰ ਕਰਨਾ ਹੈ । ਵਿਰੋਧੀ ਲੋਕ ਆਪਣਾ ਹਲਫੀਆ ਬਿਆਨ ਵੀ ਨਾਲ ਛਾਪਣ ਕਿ ਉਹ ਕਿਹੜਾ ਵਿਅਕਤੀ ਹੈ । ਜੋ ਆਪਣੀ ਇਸਤਰੀ ਤੋਂ ਦੂਰ ਰਹਿੰਦਾ ਹੈ ਜਾਂ ਉਹ ਕਿਹੜੀ ਇਸਤਰੀ ਹੈ ਜੋ ਪਤੀ ਦੀ ਸੇਜ ਤੋਂ ਮੁਕਤ ਹੈ । ਪੜੋ ਟ੍ਰਿਬਿਊਨ 8-10-93 ਪ੍ਰਕਾਸ਼ ਦੇ ਲੇਖ ਦਾ ਕੁਝ ਹਿੱਸਾ । ਅੱਜ ਕਲ੍ਹ ਦੇ ਜ਼ਮਾਨੇ ਵਿਚ ਤੁਸੀਂ ਕੋਈ ਵੀ ਅਖਬਾਰ ਫਿਲਮੀ ਮੈਗਜ਼ੀਨ ਚੁੱਕ ਕੇ ਵੇਖ ਲਵੋ ਲੱਗਪਗ ਸਾਰੇ ਦੇ ਸਾਰੇ ਹੀ ਅਧਨੰਗੇ ਜਿਸਮਾਂ ਨਾਲ ਭਰੇ ਹੋਏ ਹੋਣਗੇ । ਭਾਵੇਂ ਉਹ ਫਿਲਮੀ ਹੀਰੋਇਨਾਂ ਹੋਣ ਤੇ ਭਾਵੇਂ ਕਿਸੇ ਕੰਪਨੀ ਦੇ ਇਸ਼ਤਿਹਾਰ ਦੀ ਮਾਡਲ । ਸਮਝ ਇਹ ਨਹੀਂ ਆਉਂਦੀ ਕਿ ਕਿਸ ਨੂੰ ਸਮਝਾਇਆ ਜਾਵੇ । ਕੀ ਪਾਠਕਾਂ ਨੇ ਨੋਟ ਕੀਤਾ ਹੈ, ਕਿਸੇ ਪੂਜਾ ਬੇਦੀ, ਪੂਜਾ ਭੱਟ, ਮਮਤਾ ਕੁਲਕਰਣੀ, ਸ਼ੀਬਾ ਸ਼ੋਮੀ ਅਲੀ ਜਾਂ ਇਹੋ ਜਿਹੀ ਕਿਸੇ ਹੋਰ ਹੀਰੋਇਨ ਨੂੰ ਸਮਝਾਉਣ ਦੀ ਕੋਸ਼ਿਸ਼ ਕਰਨਗੇ ਕਿ ਬੀਬਾ ਚੰਗੇ ਘਰਾਂ ਦੀਆਂ ਕੁੜੀਆਂ ਇਸ ਤਰ੍ਹਾਂ ਨਹੀਂ ਕਰਦੀਆਂ । ਵੈਸੇ ਗੱਲ ਤਾਂ ਇਸ ਤੋਂ ਵੀ ਅੱਗੇ ਵਧੀ ਹੋਈ ਹੈ, ਬਸ ਲੋੜ ਹੈ ਸਿਰਫ ਆਪਣੀਆਂ ਅੱਜ ਕਲ੍ਹ ਦੀਆਂ ਫਿਲਮਾਂ ਨੂੰ ਪੂਰੀ ਤਰ੍ਹਾਂ ਘੋਖਣ ਦੀ । ਜੇ ਧਿਆਨ ਨਾਲ ਵੇਖਿਆ ਜਾਵੇ ਤਾਂ ਸਾਡੀਆਂ ਫਿਲਮਾਂ ਵਿਚ ਸਿਰਫ ਚੁੰਮਣਾਂ ਦਾ ਹੀ ਦੌਰ ਨਹੀਂ ਸ਼ੁਰੂ ਹੋਇਆ, ਬਲਕਿ ਕੁਝ ਇਹੋ ਜਿਹੇ ਕਾਮ ਉਕਸਾਊ ਸੀਨ ਵੀ ਦਿਖਾਏ ਜਾਂਦੇ ਹਨ, ਕਿ ਜਿਨ੍ਹਾਂ ਨੂੰ ਵੇਖਕੇ ਸਿਰ ਸ਼ਰਮ ਨਾਲ ਨੀਵਾਂ ਹੋ ਜਾਂਦਾ ਹੈ, ਇਹੋ ਜਿਹੇ ਸੀਨ ਦੇਣ ਲਈ ਸ੍ਰੀ ਦੇਵੀ, ਮਾਧਰੀ, ਸੋਮੀ, ਅਲੀ, ਜੂਹੀ ਤੋਂ ਇਲਾਵਾ ਹਰ ਨਵੀਂ ਹੀਰੋ ਇਨ ਤਿਆਰ ਬੈਠੀ ਹੈ, ਜਦ ਅਸੀਂ ਆਪ ਇਹੋ ਜਿਹੇ ਮਾਹੌਲ ਵਿਚ ਬੈਠੇ ਹਾਂ ਤਾਂ ਫਿਰ ਪਤਾ ਨਹੀਂ ਕਿਵੇਂ ਆਪਣੇ ਆਪ ਨੂੰ ਬਚਾਇਆ ਜਾ ਸਕਦਾ ਹੈ, ਇਹ ਤਾਂ ਹੋ ਹੀ ਨਹੀਂ ਸਕਦਾ ਕਿ ਅਸੀਂ ਅਖਬਾਰਾਂ ਮੈਗਜ਼ੀਨਾਂ ਵੇਖਣੀਆਂ ਬੰਦ ਕਰ ਦੇਈਏ । ਇਹ ਵੀ ਨਹੀਂ ਹੋ ਸਕਦਾ ਕਿ ਅਸੀਂ ਰਾਹ ਚੱਲਦੇ ਸੜਕਾਂ ਬਾਜ਼ਾਰਾਂ ਵਿਚ ਦੀ ਲੰਘਦਿਆਂ ਪੋਸਟਰ ਵੇਖਣੇ ਬੰਦ ਕਰ ਦੇਈਏ, ਇਸਦਾ ਇਲਾਜ ਇਕੋ ਹੀ ਹੈ ਜਾਂ ਤਾਂ ਅਸੀਂ ਸੰਸਾਰਕ ਮੋਹ ਤਿਆਗਕੇ ਸੰਨਿਆਸੀ ਹੋ ਕੇ ਜੰਗਲੀ ਜਾ ਵੱਸੀਏ ਜਾਂ ਫਿਰ ਗੁਰੂ ਦੇ ਗਿਆਨ ਦਾ ਅਧਿਐਨ ਕਰ ਕੇ ਬੁੱਧੀ ਨੂੰ ਬਿਬੇਕ ਦੀ ਖੁਰਾਕ ਦੇ ਕੇ ਬਲਵਾਨ ਕਰੀਏ ਅਤੇ ਗੁਰਮੁਖਤਾ ਨਾਲ ਆਪਣੀ ਮੰਜ਼ਲ ਵੱਲ ਵੱਧਦੇ ਜਾਈਏ ਅਤੇ ਇਹਨਾਂ ਖਤਰਿਆਂ ਦੀ ਖਬਰਦਾਰੀ ਕਰਕੇ ਇਨ੍ਹਾਂ ਦੇ ਧੋਖੇ ਵਿਚ ਹੀ ਨਾ ਆਈਏ । ਅਜਿਹਾ ਨਾ ਤਾਂ ਅਸੀਂ ਆਪ ਹੋ ਸਕਦੇ ਹਾਂ ਨਾ ਸਾਨੂੰ ਕੋਈ ਸ੍ਰੀ ਦਸਮ ਗਰੰਥ ਸਾਹਿਬ ਦਾ ਹਾਮੀ ਜਾਂ ਵਿਰੋਧੀ ਦਿਸਦਾ ਹੈ, ਜਿਸ ਨੇ ਪੰਜੇ ਸੂਰਬੀਰ ਮਾਰ ਮੁਕਾਇ ਹੋਣ, ਜਿਸ ਨੇ ਇਹ ਪੰਜੇ ਮਾਰ ਸੁਟੇ ਹੋਣ, ਉਹ ਤਾਂ ਫਿਰ ਪੂਰਨ ਮਨੁੱਖ ਹੋ ਗਿਆ ਜਿਵੇਂ ਕਿ ਗੁਰੂ ਗੋਬਿੰਦ ਸਿੰਘ ਪੂਰਨ ਮਨੁੱਖ ਸੀ । ਪੂਰਨ ਮਨੁੱਖ ਦਾ ਉਪਦੇਸ਼ ਹੀ ਸਾਨੂੰ ਪੂਰਨ ਮਨੁੱਖ ਬਨਾਉਣ ਲਈ ਸਮਰੱਥ ਹੋ ਸਕਦਾ ਹੈ । ਜਗਤ ਵਿਚ ਚਾਰ ਵਰਨ ਹਨ, ਚਾਰੇ ਵੇਦਾਂ ਅਤੇ ਛੇ ਸ਼ਾਸ਼ਤਰਾਂ ਦੇ ਸੁਘੜ ਵਿਦਵਾਨ

ਸੁਖ ਪਾਇ ਕਰਿ ॥੨੮॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਂਵਨੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੫੪॥੩੦੭੭॥ਅਫਜੂੰ॥

ਚੌਪਈ ॥ [1]ਸਾਹਿਜਹਾਂ ਕੀ ਇਕ ਬਰ ਨਾਰੀ ॥ [2]ਪ੍ਰਾਨਮਤੀ ਤਿਹ ਨਾਮ ਉਚਾਰੀ ॥ [3]ਤਿਨਿਕ ਸਾਹੁ ਕੋ ਪੂਤ ਬਿਲੋਕਯੋ ॥ [4]ਤਬ ਹੀ ਆਨਿ ਕਾਮੁ ਤਿਹ ਰੋਕਯੋ ॥ ੧ ॥ ਅੜਿਲ ॥ [5]ਪਠੈ ਸਹਚਰੀ ਤਾਂ ਕੋ ਲਿਯੋ ਬੁਲਾਇਕੈ ॥ [6]ਲਪਟਿ ਲਪਟਿ ਰਤਿ ਕਰੀ ਹਰਖ ਉਪਜਾਇਕੈ ॥ [7]ਕੇਲ ਕਰਤ ਦੂਹੂੰ ਬਚਨ ਕਹੇ ਮੁਸਕਾਇਕੈ ॥ [8]ਹੋ ਚੌਰਾਸੀ ਆਸਨ ਲੀਨੇ ਸੁਖ ਪਾਇਕੈ ॥ ੨ ॥ ਦੋਹਰਾ ॥ [9]ਬਹੁਤ ਦਿਵਸ ਤਾਂ ਸੋ ਰਮੀ ਪੁਨਿ ਯੌ ਕਹਯੋ ਬਨਾਇ ॥ [10]ਯਾਹਿ ਮਾਰਿ ਕਰਿ ਡਾਰਿਯੈ ਜਿਨਿ ਕੋਊ ਲਖਿ ਜਾਇ ॥ ੩ ॥ ਚੌਪਈ ॥ [11]ਪ੍ਰਾਨਮਤੀ ਆਗਯਾ ਤਿਹੱ ਦਈ ॥ [12]ਮਾਰਨ ਸਖੀ ਤਾਂਹਿ ਲੈ ਗਈ ॥ [13]ਆਪੁ ਭੋਗ ਤਿਹੱ ਸਾਥ ਕਮਾਯੋ ॥ [14]ਪੁਨਿ ਤਾ ਸੋ ਇਹੱ ਭਾਂਤਿ ਸੁਨਾਯੋ ॥੪॥ [15]ਮੋ ਸੋ ਭੋਗ ਭਲੋ ਤੈਂ ਦਿਯੋ ॥ [16]ਮੋਹਿ ਚਿਤ ਹਮਰੇ ਕੌ ਲਿਯੋ ॥ [17]ਤੋ ਪਰ ਚੋਟ ਮੈਂ ਨਹੀ ਡਾਰੋ ॥ [18]ਏਕ ਚਰਿਤ ਤਨ ਤੁਮੈ ਨਿਕਾਰੋ ॥ ੫ ॥ ਅੜਿਲ ॥ [19]ਅਰਧ ਸੂਰ ਜਬ ਚੜਯੋ ਸੁ ਦ੍ਰਿਗਨ ਨਿਹਾਰਿਹੌ ॥ [20]ਤਬ ਤੇਰੋ ਗਹਿ ਹਾਥ ਨਦੀ ਮੈਂ ਡਾਰਿ ਹੌ ॥ [21]ਤਬੈ ਹਾਥ ਅਰ ਪਾਵ ਅਧਿਕ ਤੁਮ ਮਾਰਿਯੋ ॥ [22]ਹੋ ਡੂਬਤ ਡੂਬਤ ਕਹਿਕੈ ਊਚ ਪੁਕਾਰਿਯੋ ॥ ੬ ॥ [23]ਤਬ ਸਰਤਾ ਕੇ ਬਿਖੈ ਤਾਹਿ ਗਹਿ ਡਾਰਿਯੋ ॥ [24]ਹਾਥ ਪਾਵ ਬਹੁ ਮਾਰਿ ਸੁ ਜਾਰ ਪੁਕਾਰਿਯੋ ॥ [25]ਡੂਬਤ ਤਿਹੱ ਲਖਿ ਲੋਗ ਪਹੂਚੇ ਆਇਕੈ ॥ [26]ਹੋ ਹਾਥੋ ਹਾਥ ਉਬਾਰਯੋ ਲਯੋ ਬਚਾਇਕੈ ॥੭॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤੀ ਭੂਪ ਸੰਬਾਦੇ ਇਕ ਸੌ ਪਚਾਵਨੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੫੫॥੩੦੮੪॥ਅਫਜੂੰ॥

ਚੌਪਈ ॥ [27]ਮੱਦ੍ਰ ਦੇਸ ਚੌਧਰੀ ਭਣਿੱਜੈ ॥ [28]ਰੋਸਨ ਸਿੰਘ ਤਿਹੱ ਨਾਮ ਕਹਿੱਜੈ ॥ [29]ਕੰਦ੍ਰਪ ਕਲਾ ਬਾਲ ਤਿਹੱ ਸੋਹੈ ॥ [30]ਖਗ ਮ੍ਰਿਗ ਜੱਛ ਭੁਜੰਗਨ ਮੋਹੈ ॥ ੧ ॥ [31]ਤਾ ਕੇ ਧਾਮ ਅੰਨੁ ਧਨੁ ਭਾਰੀ ॥ [32]ਨਿਤਿ ਉਠਿ ਕਰੈ ਨਾਥ ਰਖਵਾਰੀ ॥ [33]ਜੋ ਅਤਿੱਥ ਮਾਗਨ ਕਹੁ ਆਵੈ ॥ [34]ਮੁਖ ਮਾਂਗਤ ਬਰੁ ਲੈ ਘਰੁ ਜਾਵੈ ॥ ੨ ॥ ਅੜਿੱਲ ॥ [35]ਤਿਹੱ ਠਾਂ ਏਕ ਅਤੀਥ ਪਹੂਚਯੋ ਆਇਕੈ ॥ [36]ਲਖਿ ਤਿਹੱ ਛਬਿ ਝਖ ਕੇਤ ਰਹੈ ਉਰਝਾਇਕੈ ॥ [37]ਅਪ੍ਰਮਾਨ ਅਪ੍ਰਤਿਮ ਸਰੂਪ ਬਿਧਨੈ ਦਯੋ ॥

---

ਵੀ ਇਨ੍ਹਾਂ ਦੇ ਹੱਥੋਂ ਛਲੇ ਤੇ ਲੁੱਟੇ ਜਾਂਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਭਾਈ ਇਹ ਫੌਜ ਬੜੀ ਹਠੀਲੀ ਹੈ, ਇਹ ਛਿਛਕਰ ਕੇ ਭਜਾਈ ਨਹੀਂ ਜਾਂਦੀ। ਇਸ ਦਾ ਤਾਂ ਇਕੋ ਇਕ ਦਾਰੂ ਗੁਰਬਾਣੀ ਦਾ ਸਤਿਸੰਗ ਹੈ। ਆਪ ਜੀ ਦਾ ਪਵਿੱਤਰ ਬਚਨ ਹੈ :-

ਚਾਰਿ ਬਰਨ ਚਉਹਾ ਕੇ ਮਰਦਨ  
ਖਟੁ ਦਰਸਨ ਕਰ ਤਲੀ ਰੇ ॥  
ਸੁੰਦਰ ਸੁਘਰ ਸਰੂਪ ਸਿਆਨੇ  
ਪੰਚਹੁ ਹੀ ਮੋਹਿ ਛਲੀ ਰੇ ॥੧॥  
ਜਿਨਿ ਮਿਲਿ ਮਾਰੇ ਪੰਚ ਸੂਰਬੀਰ  
ਐਸੋ ਕਉਨੁ ਬਲੀ ਰੇ ॥  
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ  
ਸੋ ਪੂਰਾ ਇਹ ਕਲੀ ਰੇ ॥ ੧ ॥  
ਰਹਾਉ॥ ਵਡੀ ਕੋਮ ਵਸਿ ਭਾਗਹਿ ਨਾਹੀ  
ਮੁਹਕਮ ਫਉਜ ਹਠਲੀ ਰੇ ॥  
ਕਹੁ ਨਾਨਕ ਤਿਨ ਜਨਿ ਨਿਰਦਲਿਆ  
ਸਾਧ ਸੰਗਤਿ ਕੈ ਝਲੀ ਰੇ ॥ ਅੰਗ ੪੦੪ ॥

ਜਿਥੋਂ ਤੱਕ ਚੁੰਮਣ ਦਾ ਸਵਾਲ ਹੈ, ਇਹ ਮੋਹ (ਪ੍ਰੀਤ) ਦਾ ਪ੍ਰਤੀਕ ਹੈ। ਮਾਤਾ ਪੁੱਤਰ ਦਾ ਮੁੱਖ ਚੁੰਮਦੀ ਥੱਕਦੀ ਹੀ ਨਹੀਂ। ਇਸਤਰੀ ਇਸਨੂੰ ਧੰਨ ਭਾਗ ਸਮਝਕੇ ਪਤੀ ਦੇ ਪ੍ਰੇਮ ਦਾ ਸੁਖ ਪ੍ਰਤੀਤ ਕਰਦੀ ਹੈ। ਗੁਰਬਾਣੀ ਦਾ ਫੁਰਮਾਣ ਹੈ :-

ਮੋਹਿ ਅਨਾਥ ਗਰੀਬ ਨਿਮਾਨੀ ॥  
ਕੰਤ ਪਕਰ ਹਮ ਕੀਨੀ ਰਾਨੀ ॥੩॥  
ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ ॥  
ਸੂਖ ਸਹਜ ਮੇਰਾ ਧਨੁ ਸੁਹਾਗਾ ॥

ਜੋ ਸੋਹਾਗ ਦਾ ਪ੍ਰਤੀਕ ਹੈ। ਉਂਜ ਇਸ ਨੂੰ ਸ੍ਰੀ ਦਸਮੇਸ਼ ਜੀ ਪਿਛਲੇ ਪ੍ਰਕਰਣਾਂ ਵਿਚ ਇਸਤਰੀ ਦਾ ਥੁੱਕ ਚੱਟਣਾ ਹੀ ਕਹਿੰਦੇ ਹਨ।

ਬੜੀ ਖੁਸ਼ੀ ਨਾਲ ਸੁਖ ਪਾ ਕੇ ॥੨੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਚਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ਪ੫ਵੀਂ ਕਥਾ ਸਮਾਪਤ ਹੈ ॥੧੫੪॥੩੦੭੭॥ਚਲਦਾ॥

---

੧ ਚੌਪਈ॥ ਸ਼ਾਹ ਜਹਾਨ1 ਦੀ ਇਕ ਸ੍ਰੇਸ਼ਟ ਇਸਤਰੀ ਸੀ।

੨ ਜਿਸਦਾ ਨਾਮ ਪ੍ਰਾਨਮਤੀ ਲਿਆ ਜਾਂਦਾ ਸੀ।

੩ ਉਸਨੇ ਇਕ ਸ਼ਾਹ ਦਾ ਪੁੱਤਰ ਵੇਖ ਲਿਆ।

੪ ਉਸੇ ਵੇਲੇ ਕਾਮ ਨੇ ਆ ਕੇ ਉਸਨੂੰ ਰੋਕ ਲਿਆ ॥੧॥

੫ ਅੜਿੱਲ ॥ ਗੋਲੀ ਭੇਜ ਕੇ ਉਸ ਨੂੰ ਬੁਲਾ ਲਿਆ।

੬ ਉਸ ਨਾਲ ਚਿਮਟ-ਚਿਮਕ ਕੇ ਰਤ ਮਾਣੀ ਖੁਸ਼ ਹੋ ਕੇ।

੭ ਵਿਹਾਰ ਕਰਦਿਆਂ ਦੋਹਾਂ ਨੇ ਮੁਸਕਰਾਕੇ ਗੱਲਾਂ ਕੀਤੀਆਂ

੮ ਸਾਰੇ ਆਸਨ ਲਏ ਬੜੇ ਸੁਖ ਪਾ ਕੇ ॥੨॥

੯ ਦੋਹਰਾ ॥ ਜਦੋਂ ਬਹੁਤ ਦਿਨ ਦੋਹਾਂ ਨੂੰ ਮਿਲਦਿਆਂ ਹੋ ਗਏ, ਫਿਰ ਉਸ (ਆਪਣੀ ਗੋਲੀ) ਨੂੰ ਕਿਹਾ।

੧੦ ਕਿ ਇਸ (ਸ਼ਾਹ ਦੇ ਪੁੱਤਰ) ਨੂੰ ਮਾਰਕੇ ਨਦੀ ਵਿਚ ਰੋੜ੍ਹ ਦੇਈਏ ਤਾਂ ਕਿ ਕਿਸੇ ਨੂੰ ਇਸ ਭੇਤ ਦਾ ਪਤਾ ਨਾ ਲੱਗੇ।

੧੧ ਚੌਪਈ ॥ ਪ੍ਰਾਨਮਤੀ ਨੇ ਗੋਲੀ ਨੂੰ ਆਗਿਆ ਦੇ ਦਿਤੀ।

੧੨ ਉਹ ਸਖੀ ਉਸ ਨੂੰ ਕਿਸੇ ਬਹਾਨੇ ਲੈ ਗਈ।

੧੩ ਗੋਲੀ ਆਪ ਕਾਮ ਵੱਸ ਹੋ ਗਈ ਤਾਂ ਗੋਲੀ ਨੇ ਉਸ ਨਾਲ ਕਾਮ ਭੋਗ ਕੀਤਾ (ਸ਼ਾਹ ਦੇ ਪੁੱਤਰ ਨਾਲ)।

੧੪ ਫਿਰ ਉਸ ਨੂੰ ਇਸ ਤਰ੍ਹਾਂ ਗੱਲ ਕਹਿ ਸੁਣਾਈ ॥੪॥

੧੫ ਤੂੰ ਮੇਰੇ ਨਾਲ ਭੋਗ ਚੰਗਾ ਕੀਤਾ ਹੈ।

੧੬ ਜਿਸ ਲਈ ਤੂੰ ਮੇਰਾ ਮਨ ਮੋਹ ਲਿਆ ਹੈ।

੧੭ ਇਸ ਲਈ ਮੈਂ ਤੇਰੇ ਉਤੇ ਵਾਰ ਨਹੀਂ ਕਰਦੀ।

੧੮ ਇਕ ਢੰਗ ਨਾਲ ਮੈਂ ਤੈਨੂੰ ਬਾਹਰ ਕੱਢਦੀ ਹਾਂ ॥੫॥

੧੯ ਅੜਿੱਲ ॥ ਜਿਸ ਵੇਲੇ ਅੱਧਾ ਸੂਰਜ ਬਾਹਰ ਆਇਆ ਦੇਖਾਂਗੇ।

੨੦ ਉਸ ਵੇਲੇ ਮੈਂ ਤੇਰਾ ਹੱਥ ਫੜ੍ਹ ਕੇ ਨਦੀਂ ਵਿਚ ਸੁੱਟ ਦਿਆਂਗੀ।

੨੧ ਤੂੰ ਉਸ ਵੇਲੇ ਜੋਰ ਨਾਲ ਹੱਥ ਪੈਰ ਮਾਰ ਦੇਣੇ।

੨੨ ਹਾਇ ਮੈਂ ਡੁੱਬ ਗਿਆ, ਹਾਇ ਮੈਂ ਡੁੱਬ ਗਿਆ, ਕਹਿਕੇ ਰੋਲਾ ਪਾ ਦੇਵੀਂ ॥੬॥

੨੩ ਇਹ ਕਹਿਕੇ ਉਸ ਨੂੰ ਨਦੀ ਦੇ ਵਿਚ ਸੁੱਟ ਦਿਤਾ।2

੨੪ ਉਸ ਨੇ ਬਹੁਤ ਹੱਥ ਪੈਰ ਮਾਰੇ, ਬਚਾਓ ਬਚਾਓ ਕਹਿਕੇ ਉੱਚੀ ਉੱਚੀ ਰੌਲਾ ਪਾਇਆ।

੨੫ ਉਸਨੂੰ ਡੁੱਬਦਾ ਵੇਖ ਕੇ ਬਹੁਤ ਸਾਰੇ ਲੋਕ ਆ ਗਏ।

੨੬ ਉਸ ਨੂੰ ਹੱਥੋ ਹੱਥੀ ਸਾਂਭ ਲਿਆ ਅਤੇ ਡੁੱਬਣ ਤੋਂ ਬਚਾ ਲਿਆ ॥੭॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ਪਪਵੀਂ ਕਥਾ ਸਮਾਪਤ ਹੈ ॥੧੫੫॥੩੦੮੪॥ਚਲਦਾ॥

---

੨੭ ਚੌਪਈ॥ ਪੰਜਾਬ ਵਿਚ ਇਕ ਚੌਧਰੀ ਕਿਹਾ ਜਾਂਦਾ ਸੀ।

੨੮ ਉਸਦਾ ਨਾਮ ਰੋਸ਼ਨ ਸਿੰਘ ਕਹਿੰਦੇ ਸਨ।

੨੯ ਕੰਦ੍ਰਪਕਲਾ ਉਸ ਦੀ ਇਸਤਰੀ ਸੋਭਦੀ ਸੀ।

੩੦ ਜਿਹੜੀ ਪੰਛੀ, ਮ੍ਰਿਗ, ਜੱਛ ਅਤੇ ਭੁਜੰਗਾਂ ਨੂੰ ਵੀ ਮੋਹ ਲੈਂਦੀ ਸੀ ਭਾਵ ਬਹੁਤ ਹੀ ਰੂਪਵਾਨ ਸੀ ॥੧॥

੩੧ ਉਸਦੇ ਘਰ ਵਿਚ ਅੰਨ ਅਤੇ ਧਨ ਬਹੁਤ ਸੀ।

੩੨ ਜਿਸ ਦੀ ਕੰਦ੍ਰਪਕਲਾ ਦਾ ਪਤੀ ਨਿੱਤ ਉੱਠ ਕੇ ਰਾਖੀ ਕਰਦਾ ਸੀ।

੩੩ ਜੇ ਕੋਈ ਮੰਗਤਾ ਮੰਗਣ ਆਉਂਦਾ।

੩੪ ਤਾਂ ਮੂੰਹੋਂ ਮੰਗਿਆ ਦਾਨ ਪ੍ਰਾਪਤ ਕਰਕੇ ਆਪਣੇ ਘਰ ਮੁੜਦਾ ਭਾਵ ਕਿ ਰੋਸ਼ਨ ਸਿੰਘ ਦਿਲ ਦਾ ਦਲੇਰ ਸੀ॥੨॥

੩੫ ਅੜਿੱਲ॥ ਇਕ ਦਿਨ ਉਥੇ ਇਕ ਮੰਗਤਾ ਆ ਗਿਆ।

੩੬ ਉਹ ਸ਼ਕਲੋਂ ਇੰਨਾ ਸੁੰਦਰ ਸੀ ਕਿ ਉਸ ਦੀ ਛਬਿ ਨੂੰ ਦੇਖਕੇ ਕਾਮਦੇਵ ਵੀ ਉਲਝ ਕੇ ਰਹਿ ਜਾਂਦਾ।

੩੭ ਬੇਅੰਤ, ਅਮਿਤ ਸਰੂਪ ਉਸ (ਮੰਗਤੇ) ਨੂੰ ਬਿਧਾਤਾ ਨੇ ਦਿਤਾ ਹੋਇਆ ਸੀ।

---

1(ਸ਼ਾਹਿ ਜਹਾਂ) ਸ਼ਾਹ ਜਹਾਨ ਦਿੱਲੀ ਦਾ ਬਾਦਸ਼ਾਹ ਜਹਾਂਗੀਰ ਦਾ ਪੁੱਤਰ ਸੀ। ਬਾਦਸ਼ਾਹ ਔਰੰਗਜੇਬ (ਚੌਗੱਤੇ) ਦਾ ਪਿਉ ਸੀ ਅਤੇ ਬਹਾਦਰ ਸ਼ਾਹ ਆਦਿ ਦਾ ਦਾਦਾ ਸੀ। ਸ਼ਾਹ ਜਹਾਨ ਦੀਆਂ ਫੌਜਾਂ ਨੇ ਛੇਵੇਂ ਪਾਤਿਸ਼ਾਹ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਭਾਰੀ ਚਾਰ ਜੰਗਾਂ ਕੀਤੀਆਂ। ਜਿਸ ਵਿਚ ਗੁਰੂ ਸਾਹਿਬ ਦੇ ਦਲਾਂ ਦੀ ਜਿੱਤ ਹੋਈ ਅਤੇ ਸ਼ਾਹ ਜਹਾਨ ਦੇ ਟਿੱਡੀ ਦਲਾਂ ਨੂੰ ਭਾਰੀ ਹਾਰ ਦਾ ਮੂੰਹ ਦੇਖਣਾ ਪਿਆ।

2ਇਹ ਹੈ ਪਰ ਇਸਤਰੀ ਦੇ ਭੋਗਣ ਦਾ ਸਿੱਟਾ ਕਿ ਇਸ਼ਕ ਮਿਜ਼ਾਜੀ ਵਿਚ ਕਦੇ ਜਾਨ ਦੀ ਸੁੱਖ ਨਹੀਂ, ਸਿਆਣੇ ਪੁਰਸ਼ ਮਰਨਾ ਤਾਂ ਕਬੂਲ ਕਰ ਲੈਂਦੇ ਨੇ ਪ੍ਰੰਤੂ ਪਰਇਸਤਰੀ ਦੀ ਸੰਗਤ ਕਬੂਲ ਨਹੀਂ ਕਰਦੇ। ਕਿਉਂਕਿ ਮੌਤ ਨੇ ਇਕ ਦਿਨ ਆਉਣਾ ਹੀ ਹੈ। ਇਸ ਜੀਵ ਨੇ ਇਕ ਦਿਨ ਇਸ ਮਾਦੀ ਸੰਸਾਰ ਨੂੰ ਛੱਡ ਕੇ ਸਹੁਰੇ ਘਰ ਜਾਣਾ ਹੈ, ਜੋ ਇਕ ਵਾਰ ਪਰ ਇਨ੍ਹਾਂ ਪਰ ਘਰਾਂ ਦੇ ਆਸ਼ਕਾਂ ਨੂੰ ਤਾਂ ਪਲ ਪਲ ਬਾਆਦ ਮਰਨਾ ਦਿਖਾਈ ਦਿੰਦਾ ਹੈ।

[੧]ਹੋ ਭੂਤ ਭਵਿੱਖ੍ਯ ਭਵਾਨ ਨ ਕੋ ਐਸੋ ਭਯੋ ॥੩॥ [੨]ਕੰਦ੍ਰਪ ਕਲਾ ਹੇਰਿ ਤਾ ਕੀ ਛਬ ਬਸਿ ਭਈ ॥ [੩]ਬਿਰਹ ਨਦੀ ਕੇ ਬੀਚ ਬੂਡਿ ਸਿਗਰੀ ਗਈ ॥ [੪]ਪਠੈ ਸਹਚਰੀ ਤਿਹੱ ਗ੍ਰਿਹ ਲਿਯੋ ਬੁਲਾਇਕੈ ॥ [੫]ਹੋ ਭਾਂਤਿ ਭਾਂਤਿ ਰਤਿ ਕਰੀ ਹਰਖ ਉਪਜਾਇਕੈ ॥੪॥ [੬]ਪਾਂਚ ਚੌਤਰੋ ਛੋਰਿ ਚੌਧਰੀ ਆਇਯੋ ॥ [੭]ਕੁਠਿਯਾ ਮੋ ਚੌਧ੍ਰਾਨੀ ਤਾਹਿ ਛਪਾਇਯੋ ॥ [੮]ਬਹੁਰਿ ਉਚਾਰੇ ਬੈਨ ਮੂੜ੍ਹ ਸੌ ਕੋਪ ਕੈ ॥ [੯]ਹੋ ਤਾਕੇ ਸਿਰ ਕੇ ਬਿਖੈ ਪਨਹਿਯਾ ਸੌ ਕੁਦੈ ॥੫॥ [੧੦]ਤੁਮਰੇ ਰਾਜਨ ਧਰੈ ਸੁਯੰਬਰ ਅੰਗ ਮੈ ॥ [੧੧]ਆਛੋ ਸਦਨ ਸਵਾਰੋ ਦਯੋ ਨ ਦਰਬ ਤੈਂ ॥ [੧੨]ਕਛੂ ਨ ਕੀਨੋ ਭੋਗ ਜਗਤ ਮੈਂ ਆਇਕੈ ॥ [੧੩]ਹੋ ਬਿੱਪ੍ਰਨ ਦਿਯੋ ਸੁ ਕਛੂ ਨ ਦਾਨ ਬੁਲਾਇਕੈ ॥੬॥ ਚੌਪਈ ॥ [੧੪]ਤਬ ਮੂਰਖ ਐਸੀ ਬਿਧਿ ਭਾਖ੍ਯੋ ॥ [੧੫]ਮੈਂ ਤੁਮ ਤੇ ਕਛੁ ਦਰਬੁ ਨ ਰਾਖ੍ਯੋ ॥ [੧੬]ਜਾ ਕੌ ਰੁਚੈ ਤਿਸੀ ਕੌ ਦੀਜੈ ॥ [੧੭]ਮੋਰੀ ਕਛੂ ਕਾਨਿ ਨਹਿ ਕੀਜੈ ॥੭॥ ਅੜਿਲ ॥ [੧੮]ਤਾਂਬ੍ਰ ਦਾਨ ਤੇਂ ਦੁਗੁਨ ਰੁਕਮ ਕੌ ਜਾਨਿਯੈ ॥ [੧੯]ਰੁਕਮ ਦਾਨ ਤੇ ਚੌਗੁਨ ਸ੍ਵਰਨਹਿੰ ਮਾਨਿਯੈ ॥ [੨੦]ਬਡੋ ਧਾਨ ਕੋ ਧਨ ਤੇ ਦਾਨ ਪ੍ਰਮਾਨਹੰਂੀ ॥ [੨੧]ਹੋ ਚਾਰਿ ਸੁ ਖਟ ਦਸ ਆਠ ਪੁਰਾਨ ਬਖਾਨਹੰਂੀ ॥ ੮ ॥ ਦੋਹਰਾ ॥ [੨੨]ਇਹ ਜੋ ਕੋਠੀ ਅੰਨ ਜੁਤ ਦੀਜੈ ਦ੍ਵਿਜਨ ਬੁਲਾਇ ॥ [੨੩]ਇਹੈ ਕਹ੍ਯੋ ਮੁਰਿ ਮਾਨਿਯੈ ਸੁਨੁ ਚੌਧ੍ਰਿਨ ਕੇ ਰਾਇ ॥੯॥ [੨੪]ਵਹੈ ਭਿਟੌਅਨ ਬਾਮਨੀ ਲੀਨੀ ਨਿਕਟ ਬੁਲਾਇ ॥ [੨੫]ਜਾਰ ਸਹਿਤ ਤਿਹੱ ਨਾਜ ਕੀ ਕੁਠਿਯਾ ਦਈ ਉਠਾਇ ॥੧੦॥ ਚੌਪਈ ॥ [੨੬]ਮੂਰਖ ਬਾਤ ਨ ਕਛੁ ਲਖਿ ਲਈ ॥ [੨੭]ਕਿਹੱ ਬਿਧਿ ਨਾਰਿ ਤਾਂਹਿ ਛਲਿ ਗਈ ॥ [੨੮]ਜਾਨ੍ਯੋ ਦਾਨ ਆਜੁ ਦ੍ਵਿਜ ਕੀਨੋ ॥ [੨੯]ਤਾਕੌ ਕਛੂ ਚਰਿਤ੍ਰ ਨ ਚੀਨੋ ॥੧੧॥ [੩੦]ਦਾਨ ਭਿਟੌਅਨ ਕੌ ਜਬ ਦਿਯੋ ॥ [੩੧]ਕਛੁ ਜੜ੍ਹ ਭੇਦ ਸਮਝਿ ਨਹਿ ਲਿਯੋ* ॥ [੩੨]ਤਹੱ ਤੇ ਕਾਢਿ ਅੰਨ ਤਿਨ ਖਾਯੋ ॥ [੩੩]ਤਵਨ ਜਾਰ ਕੋ ਘਰ ਪਹੁਚਾਯੋ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਪਨੌ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੫੬॥੩੦੯੬॥ਅਫਜੂੰ॥

ਦੋਹਰਾ ॥ [੩੪]ਬਿੱਦ੍ਰਭ ਦੇਸ ਭੀਤਰ ਰਹੈ ਭੀਮਸੈਨ ਨ੍ਰਿਪ ਏਕ ॥ [੩੫]ਹੈ ਗੈ ਰਥ ਹੀਰਨ ਜਰੇ ਝੂਲਹਿ ਦ੍ਵਾਰ ਅਨੇਕ ॥੧ ॥ [੩੬]ਦਮਵੰਤੀ ਤਾਂ ਕੀ ਸੁਤਾ ਜਾ ਕੋ ਰੂਪ ਅਪਾਰ ॥ [੩੭]ਦੇਵ ਅਦੇਵ ਗਿਰੈਂ ਧਰਨਿ ਤਿਸਕੀ ਪ੍ਰਭਾ ਨਿਹਾਰਿ ॥੨॥ ਅੜਿਲ ॥ [੩੮]ਕਾਮਦੇਵ ਤਿਹੱ ਚਹੈ ਸੁ ਕ੍ਯੋਹੂੰ ਪਾਇਯੈ ॥ [੩੯]ਇੰਦ੍ਰ ਚੰਦ੍ਰ ਕਹੈਂ ਤਾਹਿ ਬ੍ਯਾਹਿ ਲੈ ਆਇਯੈ ॥ [੪੦]ਕਾਰਤਕੇਅ ਤਿਹੱ ਬ੍ਯਾਹ ਨ ਕਿਯੋ ਨਿਹਾਰਿ ਕਰਿ ॥ [੪੧]ਹੋ ਮਹਾਂ ਰੁਦ੍ਰ ਬਨ ਬਸੇ, ਨ ਆਏ ਪਲਟਿ ਘਰਿ❀ ॥ ੩ ॥ [੪੨]ਨੈਨ ਹਰਨ ਕੇ ਹਰੇ, ਬੈਨ

---

*(ਧੋਹ ਨ ਚਲੀ ਖਸਮ ਨਾਲ) ਖਸਮ ਨਾਲ ਕੂੜ ਬੋਲਕੇ ਧੋਖਾ ਕਰਨਾ ਹੈ, ਪਰ ਇਹ ਧੋਖਾ ਦਰਗਾਹ ਦੇ ਖਸਮ (ਪ੍ਰਮਾਤਮਾ) ਨਾਲ ਨਹੀਂ ਚਲਦਾ। ਜੋ ਇਸਤਰੀਆਂ ਆਪਣੇ ਖਸਮ ਨਾਲ ਧੋਖਾ ਕਰਦੀਆਂ ਹਨ, ਉਹ ਪਤੀ ਪ੍ਰਮੇਸ਼ਰ ਨਾਲ ਧੋਖਾ ਕਰਨ ਦੇ ਤੁਲ ਹੈ। ਅਜਿਹੀ ਇਸਤਰੀ ਨੂੰ ਗੁਰਬਾਣੀ ਕੁਲੱਖਣੀ ਘੋਸ਼ਿਤ ਕਰਦੀ ਹੈ। ਜਿਸ ਬਾਰੇ ਪਵਿੱਤਰ ਬਚਨ ਹੈ ਕਿ ਜਿਹੜੀਆਂ ਇਸਤਰੀਆਂ ਸੂਹੇ ਬਸਤਰ ਪਾਕੇ ਆਪਣੇ ਆਪ ਨੂੰ ਸੁਹਾਗਣ ਘੋਸ਼ਿਤ ਕਰਦੀਆਂ ਹਨ ਪਰ ਪਤੀ ਨੂੰ ਛੱਡਕੇ ਦੂਜੇ ਪੁਰਸ਼ਾਂ ਨਾਲ ਨੇਹ ਲਗਾਉਂਦੀਆਂ ਹਨ, ਉਹ ਇਕ ਤਾਂ ਆਪਣਾ ਸੀਲ, ਸੰਜਮ, 'ਜੋ ਨਾਰੀ ਦਾ ਮੁੱਢਲਾ ਸ਼ਿੰਗਾਰ ਹੈ' ਉਹ ਗਵਾ ਲੈਂਦੀਆਂ ਹਨ। ਦੂਜੇ ਝੂਠ ਬੋਲ ਕੇ ਮਨਮੁੱਖਾਂ ਵਾਂਗ ਖੁਆਰ ਹੁੰਦੀਆਂ ਹਨ। ਗੁਰਵਾਕ ਹੈ :-

ਸੂਹੇ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ
ਛੋਡਿ ਪਰ ਪੁਰਖ ਧਰੇ ਪਿਆਰ ॥
ਓਸੁ ਸੀਲੁ ਨ ਸੰਜਮੁ ਸਦਾ ਝੂਠ
ਬੋਲੈ ਮਨਮੁਖਿ ਕਰਮ ਖੁਆਰੁ ॥

❀ਸੂਝਵਾਨ ਪਾਠਕ ਜਨੋਂ ਥੋੜਾ ਧਿਆਨ ਦੇ ਕੇ ਵਿਚਾਰੋ ਅਤੇ ਦੇਖੋ ਕਿ ਇਹ ਪ੍ਰਮਾਣ ਕੀ ਆਮ ਕਵੀ ਦੀ ਕਾਨੀ ਦਾ ਅਨੁਭਵ ਦਰਸਾਉਂਦਾ ਹੈ? ਇਹ ਉਚ ਪਾਏ ਦੇ ਪ੍ਰਮਾਣ - ਕਾਮਦੇਵ ਦਾ ਦਮਯੰਤੀ ਨੂੰ ਚਾ-ਹੁੰਣਾ, ਇੰਦਰ ਅਤੇ ਚੰਦਰ ਦਾ ਵਿਆਹੁਣਾ, ਸ਼ਿਵ ਜੀ ਦੇ ਪੁੱਤਰ ਕਾਰਤਕ ਦਾ ਵਿਆਹੁਣ ਲਈ ਤੱਕਣਾ ਅਤੇ ਸ਼ਿਵ ਜੀ ਦਾ ਇਸ ਵਿਯੋਗ ਵਿਚ ਬਣਵਾਸੀ ਹੋ ਕੇ ਫਿਰ ਘਰ ਨਾ ਮੁੜਨਾ ਤੇ ਦਮਯੰਤੀ ਦੇ ਅੰਗਾਂ ਦੇ ਉਪਮਾਤ੍ਰੀ ਲੇਖ ਕਿਸੇ ਸ਼ੰਕੇ ਦੀ ਅਣਹੋਣੀ ਤੋਂ ☞

੧ ਬੀਤੇ, ਬੀਤਣ ਵਾਲੇ ਅਤੇ ਬੀਤ ਰਹੇ ਤਿੰਨਾਂ ਸਮਿਆਂ ਵਿਚ ਕੋਈ ਅਜਿਹਾ ਸੁੰਦਰ ਨਹੀਂ ਹੋਇਆ ॥੩॥

੨ ਕੰਦ੍ਰਪਕਲਾ ਉਸ ਦੇ ਸੁਹੱਪਣ ਦੀ ਸੋਭਾ ਦੇਖ ਕੇ ਉਸਦੇ ਵੱਸ ਹੋ ਗਈ।

੩ ਬਿਰਹਾ ਦੀ ਨਦੀ ਵਿਚ ਸਿਰ ਤੱਕ ਡੁੱਬ ਗਈ।

੪ ਨੌਕਰਾਣੀ ਭੇਜ ਕੇ ਉਸ ਨੂੰ ਘਰ ਬੁਲਾ ਲਿਆ।

੫ ਉਸ ਨਾਲ ਤਰ੍ਹਾਂ-ਤਰ੍ਹਾਂ ਕਾਮ ਭੋਗ ਕੀਤਾ ਖੁਸ਼ ਹੋ ਕੇ॥੪॥

੬ ਇਤਨੇ ਨੂੰ ਪੰਚਾਇਤ ਦਾ ਚੌਂਤਰਾ ਛੱਡ ਕੇ ਚੌਧਰੀ ਆ ਗਿਆ।

੭ ਤਾਂ ਉਸ ਚੌਧਰਾਣੀ ਨੇ ਉਸ (ਮੰਗਤੇ) ਨੂੰ ਅਨਾਜ ਵਾਲੇ ਕੋਠੇ ਵਿਚ ਲੁਕਾ ਦਿਤਾ।

੮ ਫਿਰ ਉਸ ਮੂਰਖ ਚੌਧਰੀ ਨੂੰ ਕ੍ਰੋਧ ਨਾਲ ਕਿਹਾ।

੯ ਉਸ ਦੇ ਸਿਰ ਵਿਚ ਸੌ ਕੁ ਜੁੱਤੀ ਝਾੜਕੇ (ਕਿਹਾ) ॥੫॥

੧੦ ਤੇਰਾ ਰਾਜ ਪਾਕੇ (ਤੇਰੇ ਨਾਲ ਵਿਆਹ ਕਰਾਕੇ) ਮੈਂ ਤਾਂ ਕਦੇ ਚੰਗੇ ਕੱਪੜੇ ਅੰਗ ਪਹਿਨ ਕੇ ਨਹੀਂ ਦੇਖੇ।

੧੧ ਐਡਾ ਘਰ ਬਣਾਕੇ ਮੈਨੂੰ ਕਦੇ ਧਨ ਹੀ ਨਹੀਂ ਦਿਤਾ।

੧੨ ਮੈਂ ਤਾਂ ਕੁਝ ਵੀ ਭੋਗ ਪਦਾਰਥ ਨਹੀਂ ਵਰਤੇ ਇਸ ਜੱਗ ਵਿਚ ਆ ਕੇ।

੧੩ ਨਾ ਮੈਂ ਕਦੇ ਬ੍ਰਾਹਮਣਾ ਨੂੰ ਬੁਲਾ ਕੇ ਦਾਨ ਦਿਤਾ ॥੬॥

੧੪ ਚੌਪਈ॥ ਅੱਗੋਂ ਉਸ ਮੂਰਖ ਨੇ ਇਸ ਤਰ੍ਹਾਂ ਕਿਹਾ।

੧੫ ਮੈਂ ਤੇਰੇ ਕੋਲੋ ਧਨ ਕਦੇ ਲੁਕਾ ਕੇ ਤਾਂ ਨਹੀਂ ਰੱਖਿਆ।

੧੬ ਜਿਸ ਨੂੰ ਤੇਰਾ ਦਿਲ ਕਰਦਾ ਹੈ ਉਸ ਨੂੰ ਦੇਹ।

੧੭ ਮੇਰਾ ਡਰ ਨਾ ਮੰਨ ਅਰਥਾਤ ਮੇਰੇ ਵੱਲੋਂ ਤੈਨੂੰ ਪੂਰਾ ਅਖਤਿਆਰ ਹੈ ॥੭॥

੧੮ ਅੜਿੱਲ॥ਤਾਂਬੇ ਦੇ ਦਾਨ ਤੋਂ ਦੁਗਣਾਂ ਚਾਂਦੀ ਦਾ ਦਾਨ ਹੈ।

੧੯ ਚਾਂਦੀ ਦੇ ਦਾਨ ਤੋਂ ਚੌਗਣਾ ਸੋਨੇ ਦਾ ਦਾਨ ਹੈ।

੨੦ ਲੇਕਿਨ ਸਭ ਦਾਨਾਂ ਤੋਂ ਉੱਤਮ ਦਾਨ ਚੌਲ ਦਾਨ ਹੈ।

੨੧ ਜਿਸਨੂੰ ਚਾਰ ਵੇਦ, ਛੇ(੬) ਸ਼ਾਸ਼ਤਰ ਅਤੇ ੧੮ ਪੁਰਾਣ ਵਿਖਿਆਨ ਕਰਦੇ ਹਨ ॥੮॥

੨੨ ਦੋਹਰਾ ॥ ਇਹ ਜੋ ਕੋਠਾ ਅੰਨ ਦਾ ਭਰਿਆ ਹੈ, ਇਹ ਬ੍ਰਾਹਮਣਾਂ ਨੂੰ ਦਾਨ ਕਰ ਦੇਹ ਬੁਲਾ ਕੇ।

੨੩ (ਚੌਧਰਾਣੀ ਨੇ ਕਿਹਾ ਕਿ) ਐ ਚੌਧਰੀਆਂ ਦੇ ਰਾਜਾ ਮੇਰੀ ਇਹ ਗੱਲ ਮੰਨ ਲੈ ॥੯॥

੨੪ ਉਹੀ "ਭਿਟੋਅਨ" ਮਿਲਾਪ ਕਰਾਉਣ ਵਾਲੀ ਵਿਚੋਲਣ (ਸਹਚਰੀ) ਦਾਸੀ ਬ੍ਰਾਹਮਣੀ ਨੂੰ ਬੁਲਾ ਲਿਆ।

੨੫ ਯਾਰ ਦੇ ਸਮੇਤ ਉਹ ਅਨਾਜ ਦੀ ਕੋਠੀ ਚੁਕਾ ਦਿਤੀ, ਬ੍ਰਾਹਮਣੀ ਨੂੰ ਪਹਿਲਾਂ ਹੀ ਸਭ ਪਤਾ ਸੀ ॥੧੦॥

੨੬ ਚੌਪਈ॥ ਉਸ ਮੂਰਖ ਚੌਧਰੀ ਨੇ ਕੋਈ ਗੱਲ ਨਾ ਸਮਝੀ।

੨੭ ਕਿ ਕਿਵੇਂ ਉਸਦੀ ਇਸਤਰੀ ਉਸਨੂੰ ਛਲ ਗਈ।

੨੮ ਉਸ ਨੇ ਇਹੋ ਜਾਣਿਆਂ ਕਿ ਇਸਤਰੀ ਨੇ ਅਨਾਜ ਦਾਨ ਕੀਤਾ ਹੈ।

੨੯ ਉਸ ਦੀ ਚਲਾਕੀ ਨੂੰ ਨਾ ਸਮਝਿਆ ॥੧੧॥

੩੦ ਜਦੋਂ ਦਾਨ ਵਿਚੋਲਣ ਬ੍ਰਾਹਮਣੀ ਨੂੰ ਦਿਤਾ।

੩੧ ਉਸ ਮੂਰਖ ਨੇ ਇਸਦਾ ਕੋਈ ਭੇਤ ਨਾ ਸਮਝਿਆ।

੩੨ ਉਸ ਵਿਚੋਂ ਅੰਨ ਤਾਂ ਕੱਢਕੇ ਬ੍ਰਾਹਮਣਾਂ ਨੇ ਖਾ ਲਿਆ।

੩੩ ਉਸ ਯਾਰ ਨੂੰ ਉਸਦੇ ਘਰ ਭੇਜ ਦਿਤਾ ॥੧੨॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ਪ੫੬ਵੀਂ ਕਥਾ ਸਮਾਪਤ ਹੈ ॥੧੫੬॥੩੦੯੬॥ਚਲਦਾ॥

---

੩੪ ਦੋਹਰਾ ॥ ਬਿੱਦ੍ਰਭ ਦੇਸ਼ ਦੇ ਵਿਚ ਇਕ ਭੀਮ ਸੈਨ ਰਾਜਾ ਰਹਿੰਦਾ ਸੀ।

੩੫ ਹਾਥੀ, ਘੋੜੇ ਅਤੇ ਰਥ ਜਿਹਨਾਂ ਨੂੰ ਹੀਰੇ ਜੜੇ ਹੋਏ ਸਨ ਉਸਦੇ ਦਰ 'ਤੇ ਅਨੇਕਾਂ ਝੂਲ ਰਹੇ ਸਨ ॥੧॥

੩੬ ਦਮਵੰਤੀ ਉਸਦੀ ਪੁੱਤਰੀ ਸੀ ਜਿਸ 'ਤੇ ਰੂਪ ਬੇਅੰਤ ਸੀ।

੩੭ ਦੇਵ ਅਤੇ ਅਦੇਵ ਉਸ (ਦਮਯੰਤੀ) ਦੇ ਹੁਸਨ ਨੂੰ ਤੱਕ ਕੇ ਧਰਤੀ ਉਤੇ ਡਿੱਗ ਪੈਂਦੇ ॥੨॥

੩੮ ਅੜਿਲ ॥ ਕਾਮਦੇਵ ਵੀ ਚਾਹੁੰਦਾ ਸੀ ਕਿ ਮੈਂ ਇਸ ਨੂੰ ਕਿਵੇਂ ਪ੍ਰਾਪਤ ਕਰਾਂ।

੩੯ ਇੰਦ੍ਰ ਤੇ ਚੰਦ੍ਰ ਦੇਵਤੇ ਵੀ ਕਹਿਣ ਕਿ ਇਸ ਨੂੰ ਵਿਆਹ ਲਿਆਈਏ।

੪੦ ਕਾਰਤਕ ਨੇ ਵੀ ਉਸ ਨੂੰ ਵੇਖਕੇ ਵਿਆਉਣ ਦਾ ਧਿਆਨ ਕੀਤਾ।

੪੧ ਸ਼ਿਵਜੀ ਵਣਾਂ ਨੂੰ ਚਲਾ ਗਿਆ, ਜੋ ਮੁੜਕੇ ਘਰ ਵਾਪਿਸ ਨਾ ਆਇਆ।

੪੨ ਨੇਤਰ ਹਰਨ ਦੇ ਲੁੱਟ ਲਏ, ਬੋਲ.....

---

ਬਰੀ ਹੋ ਸਕਦੇ ਹਨ। ਜੋ ਸਪੱਸ਼ਟ ਇਉਂ ਆਵਾਜ਼ ਦਿਦੇ ਹਨ ਜਿਵੇਂ ਮਛੰਦਰ ਨਾਥ ਦੀ ਸਭਾ ਵਿਚ ਢੋਲਕੀ "ਗੋਰਖ-ਗੋਰਖ" ਦੀ ਆਵਾਜ਼ ਦੇ ਰਹੀ ਸੀ। ਇਸ 'ਤੇ ਪਾਠਕ ਸਵਾਲ ਕਰ ਸਕਦੇ ਹਨ ਕਿ ਢੋਲਕੀ ਕਿਵੇਂ ਗੋਰਖ-ਗੋਰਖ ਕਹਿੰਦੀ ਸੀ ? ਲਓ ਸੁਣ ਲਵੋ, ਇਕ ਵਾਰ ਦੀ ਗੱਲ ਹੈ ਕਿ ਗੋਰਖ ਨਾਥ ਨੂੰ ਕਿਸੇ ਭੰਡਾਰੇ 'ਤੇ ਸੱਦਾ ਆ ਗਿਆ। ਪਰ ਜਦੋਂ ਭੰਦਾਰੇ ਵਿਚ ਆ ਬੈਠਾ ਤਾਂ ਹੋਰ ਅਵਧੂਤਾਂ ਨੇ ਗੋਰਖ ਨੂੰ ਪੰਗਤੀ ਵਿਚ ਬੈਠਣੋ ਰੋਕ ਦਿਤਾ। ਉਸ 'ਤੇ ਇਹ ਦੋਸ਼ ਸੀ ਕਿ ਗੋਰਖ ਨਾਥ ਦੇ ਗੁਰੂ ਮਛੰਦਰ ਨਾਥ ਨੇ ਸੰਗਲਾ ਦੀਪ ਦਾ ਰਾਜਾ ਬਣਕੇ ਦੋ ਪਦਮਣੀਆਂ ਵਿਆਹ ਲਈਆਂ ਸਨ। ਜਦ ਕਿ ਜੋਗ ਮੱਤ ਨਿਰੋਲ ਜਤੀ ਸਤੀ ਰਹਿਣ ਦੀ ਆਗਿਆ ਦਿੰਦਾ ਹੈ। ਇਸ ਲਈ ਸ੍ਰੀ ਦਸਮੇਸ਼ ਜੀ ਨੇ ਇਥੇ ਕਈ ਜੋਗੀਆਂ ਦੇ ਪਾਜ ਉਧੇੜ ਕੇ ਦਿਖਾਏ ਹਨ ਕਿ ਵੇਖਣ ਨੂੰ ਜੋਗੀ ਕਹੇ ਜਾਂਦੇ ਹਨ। ਪਰ ਜਤ ਸਤ ਨੂੰ ਲੱਤ ਮਾਰ ਕੇ ਪਰਇਸਤਰੀ ਗਾਮਤਾ ਕਰਦੇ ਹਨ। ਜਦ ਕਿ ਜੋਗੀ ਨੂੰ ਆਪਣੀ ਇਸਤਰੀ ਵੀ ਰੱਖਣ ਦਾ ਅਧਿਕਾਰ ਨਹੀ ਹੈ। ਸੋ ਗੋਰਖ ਨਾਥ ਉਤੇ ਇਹ ਦੋਸ਼ ਲਾਇਆ ਗਿਆ ਸੀ ਕਿ ਤੇਰਾ ਗੁਰੂ ਮਛੰਦਰ ਨਾਥ ਭੋਗੀ ਹੋ ਗਿਆ ਹੈ। ਇਸ ਲਈ ਤੈਨੂੰ ਪੰਗਤ ਵਿਚ ਬੈਠ ਕੇ ਭੋਜਨ ਨਹੀਂ ਖਾਣ ਦਿਤਾ ਜਾਵੇਗਾ। ਜਿਸ ਤੋਂ ਖਾਰ ਖਾ ਕੇ ਗੋਰਖ ਨਾਥ ਭੋਜਨ ਖਾਧੇ ਬਿਨਾਂ ਹੀ ਸੰਗਲਾਦੀਪ ਨੂੰ ਚਲਾ ਗਿਆ। ਅੱਗੇ ਮਛੰਦਰ ਨਾਥ ਭਾਵੇਂ ਗੋਰਖ ਨਾਥ ਦਾ ਗੁਰੂ ਸੀ। ਪਰ ਕਰਨੀ ਕਮਾਈ ਕਰਕੇ ਗੋਰਖ ਨਾਥ ਤੋਂ ਭੈਅ ਮੰਨਦਾ ਸੀ। ਕਿਉਂਕਿ ਪੁਸਤਕ (ਗੋਰਖ ਨਾਥ) ਦੇ ਪੰਨਾਂ ੭੭ 'ਤੇ ਉਲੇਖ ਹੈ ਕਿ ਸਾਰੇ ਮਨੁੱਖ ਇਕ ਤਰ੍ਹਾਂ ਦੇ ਨਹੀਂ ਹੋ ਸਕਦੇ। ਮਾਨਸਿਕ ਰੁਝਾਨਾਂ ਅਤੇ ਪ੍ਰਵਿਰਤੀਆਂ ਅਨੁਸਾਰ ਉਹਨਾਂ ਦੇ ਅਨੰਤ ਭੇਦ-ਪ੍ਰਭੇਦ ਹੁੰਦੇ ਹਨ। ਗੋਰਖ ਨਾਥ ਨੇ ਮਨੁੱਖ ਦੇ ਭੇਦਾਂ ਅਤੇ ਉਪਭੇਦਾਂ ਦੇ ਅੰਤਰ ਅਧੀਨ ਜਿਥੇ

ਪਿਕ ਕੇ ਹਰਿ ਲੀਨੇ ॥ [੧]ਹਰਿ ਦਾਮਨਿ ਕੀ ਦਿਪਤਿ ਦਸਨ ਦਾਰਿਮ ਬਸਿ ਕੀਨੇ ॥ [੨]ਕੀਰ ਨਾਸਿਕਾ ਹਰੀ ਕਦਲਿ ਜੰਘਨ ਤੇਂ ਹਾਰੇ ॥ [੩]ਹੋ ਛਪੈ ਜਲਜ ਜਲ ਮਾਹਿ ਆਂਖਿ ਲਖਿ ਲਜਤ ਤਿਹਾਰੇ ॥੪॥ ਦੋਹਰਾ ॥ [੪]ਤਾਂ ਕੀ ਪ੍ਰਭਾ ਜਹਾਨ ਮੈ ਪ੍ਰਚੁਰ ਭਈ ਚਹੂੰ ਦੇਸ ॥ [੫]ਸਭ ਬਖਾਹਨ ਤਾਂ ਕੌ ਚਹੈਂ ਸੇਸ ਸੁਰੇਸ ਲੁਕੇਸ ॥੫॥ [੬]ਸੁਨਿ ਪੱਛਿਨ ਕੇ ਬਕੱਤ੍ਰ ਤੇ ਤ੍ਰਿਯ ਕੀ ਸੁੰਦਰ ਚਾਲ ॥ [੭]ਮਾਨ ਸਰੋਵਰ ਛੋਡਿ, ਤਿਹ ਆਵਤ ਭਏ ਮਰਾਲ ॥ ੬ ॥ ਚੌਪਈ ॥ [੮]ਦਮਵੰਤੀ, ਤੇ ਹੰਸ ਨਿਹਾਰੇ ॥ [੯]ਰੂਪ ਮਾਨ ਚਿਤ ਮਾਂਝ ਬਿਚਾਰੇ॥ [੧੦]ਸਖਿਯਨ ਸਹਿਤ ਆਪੁ ਉਠਿ ਧਾਈ॥ [੧੧]ਏਕ ਹੰਸ ਤਿਨ ਤੇਂ ਗਹਿ ਲਯਾਈ ॥੭॥ ਹੰਸ ਬਾਚ ॥ [੧੨]ਸੁਨੁ ਰਾਨੀ ਇਕ ਕਥਾ ਪ੍ਰਕਾਸੌਂ ॥ [੧੩]ਤੁਮਰੇ ਜਿਯ ਕੋ ਭਰਮ ਬਿਨਾਸੌਂ ॥ [੧੪]ਨਲ ਰਾਜਾ ਦੱਛਿਨ ਇਕ ਰਹਈ ॥ [੧੫]ਅਤਿ ਸੁੰਦਰ ਤਾ ਕੌ ਜਗ ਕਹਈ ॥ ੮ ॥ ਦੋਹਰਾ ॥ [੧੬]ਤੇਜਮਾਨ ਸੁੰਦਰ ਧਨੀ ਤਾਹਿ ਉਚਾਰਤ ਲੋਗ ॥ [੧੭]ਤਾ ਕੌ ਬੋਲਿ ਬਿਵਾਹਿਯੈ ਵਹੁ ਬਰ ਤੁਮਰੇ ਜੋਗ ॥੯॥ ਚੌਪਈ ॥ [੧੮]ਹਮ ਹੈਂ, ਮਾਨ ਸਰੋਵਰ ਬਾਸੀ ॥ [੧੯]ਹੰਸ ਜੋਨਿ ਦੀਨੀ, ਅਬਿਨਾਸੀ ॥ [੨੦]ਦੇਸ ਦੇਸ ਕੇ ਚਰਿਤ ਬਿਚਾਰੈਂ ॥ [੨੧]ਰਾਵ ਰੰਕ ਕੀ ਪ੍ਰਭਾ ਨਿਹਾਰੈਂ ॥੧੦॥ ਅੜਿਲ ॥ [੨੨]ਧਨਦ ਧਨੀ ਹਮ ਲਹ੍ਯੋ, ਤਪੀ ਇਕ ਰੁੱਦ੍ਰ ਨਿਹਾਰ੍ਯੋ ॥ [੨੩]ਇੰਦ੍ਰ ਰਾਜ ਇਕ ਲਹ੍ਯੋ, ਸੂਰ ਬਿਸੁਇਸਹਿ ਬਿਚਾਰ੍ਯੋ ॥ [੨੪]ਲੋਕ ਚਤ੍ਰੁਦਸ ਬਿਖੈ ਤੁਹੀ ਸੁੰਦਰੀ ਨਿਹਾਰੀ ॥ [੨੫]ਹੋ ਰੂਪਮਾਨ ਨਲ ਰਾਜ ਤਾਹਿ ਤੁਮ ਬਰੋ ਪਯਾਰੀ ॥ ੧੧ ॥ ਦੋਹਰਾ ॥ [੨੬]ਦਮਵੰਤੀ ਏ ਬਚਨ ਸੁਨਿ ਹੰਸਹਿ ਦਯੋ ਉਡਾਇ ॥ [੨੭]ਲਿਖਿ ਪਤਿਯਾ ਕਰ ਮੈ ਦਈ ਕਹਿਯਹੁ ਨਲ ਪ੍ਰਤਿ ਜਾਇ ॥੧੨॥ ਅੜਿਲ ॥ [੨੮]ਬੋਲਿ ਪਿਤਾ ਕੌ ਕਾਲਿ ਸੁਯੰਬ੍ਰ ਬਨਾਇਹੌਂ ॥ [੨੯]ਬਡੇ ਬਡੇ ਰਾਜਨ ਕੋ ਬੋਲਿ ਪਠਾਇਹੌ ॥ [੩੦]ਪਤਿਯਾ ਕੇ ਬਾਂਚਤ ਤੁਮ ਹ੍ਯਾਂ ਉਠਿ ਆਇਯੈ ॥ [੩੧]ਹੋ ਨਿਜੁ ਨਾਰੀ ਕਰਿ ਮੋਹਿ ਸੰਗ ਲੈ ਜਾਇਯੈ ॥ ੧੩ ॥ [੩੨]ਹੰਸ ਉਹਾਂ ਤੇ ਉਡ੍ਯੋ ਤਹਾਂ ਆਵਤ ਭਯੋ ॥ [੩੩]ਦਮਵੰਤ੍ਯਹਿ ਸੰਦੇਸ ਨ੍ਰਿਪਤਿ ਨਲ ਕੌ ਦਯੋ ॥ [੩੪]ਨਲ ਪਤਿਯਾ ਕੋ ਰਹ੍ਯੋ ਹ੍ਰਿਦੈ ਸੋ ਲਾਇਕੈ ॥ [੩੫]ਹੋ ਜੋਰਿ ਸੈਨ ਤਿਤ ਚਲ੍ਯੋ ਮ੍ਰਿਦੰਗ ਬਜਾਇਕੈ ॥ ੧੪ ॥ ਦੋਹਰਾ ॥ [੩੬]ਦੂਤ ਪਹੂਚ੍ਯੋ ਮੀਤ ਕੋ ਪਤਿਯਾ ਲੀਨੇ ਸੰਗ॥ [੩੭]ਆਖੈਂ ਅਤਿ ਨਿਰਮਲ ਭਈਂ ਨਿਰਖਤ ਵਾ ਕੇ ਅੰਗ ॥੧੫॥ [੩੮]ਸੁਨਿ ਰਾਜਾ ਬਚ ਹੰਸ ਕੇ ਮਨ ਮੈਂ ਮੋਦ ਬਢਾਇ ॥ [੩੯]ਬਿੱਦ੍ਰਭ ਦੇਸ ਕੌ ਉਠਿ ਚਲ੍ਯੋ ਢੋਲ ਮ੍ਰਿਦੰਗ ਬਜਾਇ ॥ ੧੬ ॥ ਅੜਿਲ ॥ [੪੦]ਦੇਵਊ ਪਹੂਚੇ ਆਇ ਦੈਤ ਆਵਤ ਭਏ ॥ [੪੧]ਗੰਧ੍ਰਬ ਜੱਛ ਭੁਜੰਗ ਸਭੈ ਚਲਿ ਤਹ ਗਏ ॥ [੪੨]ਇੰਦ੍ਰ

---

ਸੰਸਾਰੀ ਅਤੇ ਜੋਗੀ ਦੋ ਪ੍ਰਕਾਰ ਦੇ ਮਨੁੱਖਾਂ ਦਾ ਵਰਨਣ ਕੀਤਾ, ਉਥੇ ਉਹਨਾਂ ਨੇ ਕੇਵਲ ਉਸ ਮਨੁੱਖ ਨੂੰ ਹੀ ਉਤਮ ਅਤੇ ਸਤਿ ਪੁਰਸ਼ ਕਿਹਾ ਜਾਂਦਾ ਹੈ ਜੋ ਲੰਗੋਟੇ ਦਾ ਪੱਕਾ ਭਾਵ ਸੰਜਮੀਂ ਅਤੇ ਮੂੰਹ ਦਾ ਪੱਕਾ ਹੈ। ਜਿਹੜੇ ਮਨੁੱਖ ਕਰਮ ਇੰਦਰੀਆਂ ਬਾਰੇ ਅਸੰਜਮੀਂ ਹਨ ਜੀਭ ਤੋਂ ਕੋੜੀਆਂ ਗੱਲਾਂ ਕਰਦੇ ਹਨ। ਉਹ ਸਪੱਸ਼ਟ ਤੌਰ 'ਤੇ ਨਾਂਵੇਂ ਹਨ। ਸਤਿਕਾਰ ਵਾਲੇ ਨਹੀਂ ਹਨ। ਕਿਉਂਕਿ ਮਛੰਦਰ ਨਾਥ ਨੇ ਇਕ ਛੱਡ ਦੋ ਇਸਤਰੀਆਂ ਕਰ ਲਈਆਂ ਸਨ। ਇਸ ਲਈ ਉਸਨੇ ਰਾਹਾਂ 'ਤੇ ਪਹਿਰੇ ਬਿਠਾ ਦਿਤੇ ਕਿ ਜੇ ਗੋਰਖ ਨਾਥ ਆਵੇ ਤਾਂ ਉਸਨੂੰ ਹੱਦ ਦੇ ਅੰਦਰ ਨਹੀਂ ਆਉਣ ਦੇਣਾ। ਪਰ ਗੋਰਖ ਨਾਥ ਨੇ ਤਾਂ ਪ੍ਰਣ ਹੀ ਕਰ ਲਿਆ ਸੀ ਕਿ ਭੰਡਾਰੇ ਵਿਚ ਤਦ ਹੀ ਬੈਠਾਂਗਾ ਜਦੋਂ ਆਪਣੇ ਗੁਰੂ ਮਛੰਦਰ ਨਾਥ ਨੂੰ ਨਾਲ ਬਿਠਾਵਾਂਗਾ। ਪਹਿਰੇ ਅੰਦਰ ਆਉਣ ਨਹੀਂ ਦਿੰਦੇ। ਇਕ ਢੋਲਕ ਵਾਲਾ ਜੋ ਮਛੰਦਰ ਨਾਥ ਦੇ ਅਖਾੜੇ ਵਿਚ ਢੋਲਕ ਵਜਾਉਂਦਾ ਸੀ। ਉਹ ਢੋਲਕ ਲੈ ਕੇ ਮਛੰਦਰ ਨਾਥ ਵੱਲ ਜਾ ਰਿਹਾ ਸੀ। ਗੋਰਖ ਨਾਥ ਛੋਟਾ ਜਿਹਾ ਰੂਪ ਧਾਰ ਕੇ ਢੋਲਕ ਵਿਚ ਬੈਠ ਗਿਆ। ਜਦੋਂ ਜਾ ਕੇ ਢੋਲਕੀ ਵਜਾਉਣ ਲੱਗਾ ਤਾਂ ਢੋਲਕੀ 'ਚੋਂ 'ਗੋਰਖ ਨਾਥ-ਗੋਰਖ ਨਾਥ' ਦੀ ਆਵਾਜ਼ ਨਿਕਲੀ। (ਜਿਵੇਂ ਕਿਹਾ ਜਾਂਦਾ ਹੈ, ਨਾਨਕ ਬੋਲੇ ਤਾਰ ਮਰਦਾਨੇ ਦੀ) ਇਸ ਤਰ੍ਹਾਂ ਇਹ ਉਦਾਹਰਨਾਂ ਕਵੀਆਂ ਦੇ ਸਿਰਮੌਰ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਬੋਲ ਰਹੀਆਂ ਹਨ।

.....ਕੋਇਲ ਤੋਂ ਖੋਹ ਲਏ ।
੧ ਬਿਜਲੀ ਦੀ ਲਿਸ਼ਕ ਲੁੱਟ ਕੇ ਦੰਦਾਂ ਨੇ ਅਨਾਰ ਨੂੰ ਵੱਸ ਕਰ ਲਿਆ ।
੨ ਨੱਕ ਤੋਤੇ ਤੋਂ ਲੁੱਟੇ, ਪੱਟ ਜਾਂਘਾਂ (ਲੱਤਾਂ) ਕੇਲੇ ਨੂੰ ਮਾਤ ਪਾ ਗਏ ।
੩ ਮੁੱਖ ਦੀ ਆਭਾ ਦੇਖ ਕੇ ਜਲ ਵਿਚ ਖਿੜਿਆ ਕੰਵਲ ਫੁੱਲ ਵੀ ਲੱਜਤ ਹੋ ਕੇ ਪਾਣੀ ਵਿਚ ਛੁਪ ਗਿਆ ॥੪॥
੪ ਦੋਹਰਾ ॥ ਉਸ ਦੀ ਸੋਭਾ ਸੰਸਾਰ ਵਿਚ ਚਾਰੇ ਪਾਸੇ ਫੈਲ ਗਈ ਸੀ ।
੫ ਸ਼ੇਸ਼ਨਾਗ, ਇੰਦਰ ਅਤੇ ਕੁਬੇਰ ਵਰਗੇ ਸਾਰੇ ਹੀ ਉਸ ਨੂੰ ਵਿਆਹੁਣਾ ਚਾਹੁੰਦੇ ਸਨ ॥੫॥
੬ ਉਸ ਸੁੰਦਰੀ ਦੀ ਸੋਭਾ ਪੰਛੀਆਂ ਦੇ ਮੁੱਖੋਂ ਸੁਣਕੇ ।
੭ ਮਾਨ ਸਰੋਵਰ ਨੂੰ ਛੱਡ ਕੇ ਹੰਸ ਉਥੇ ਚਲ ਆਏ ॥੬॥
੮ ਚੌਪਈ ॥ ਜਿਸ ਵੇਲੇ ਦਮਯੰਤੀ ਨੇ ਹੰਸ ਦੇਖੇ ।
੯ ਉਹਨਾਂ ਨੂੰ ਸੁੰਦਰ ਰੂਪ ਵਾਲੇ ਦਿਲ ਵਿਚ ਸਮਝਿਆ ।
੧੦ ਸਖੀਆਂ ਸਮੇਤ ਦਮਯੰਤੀ ਉਠਕੇ (ਹੰਸਾਂ ਕੋਲ) ਗਈ ।
੧੧ ਉਹਨਾਂ ਵਿਚੋਂ ਇਕ ਹੰਸ ਨੂੰ (ਪਿਆਰ ਨਾਲ) ਫੜ੍ਹ ਕੇ ਆਪਣੇ ਆਸਣ 'ਤੇ ਲੈ ਆਈ ॥੭॥
੧੨ (ਸਹੇਲੀਆਂ ਸਹਿਤ ਦਮਯੰਤੀ ਹੰਸ ਨਾਲ ਵਾਰਤਾਲਾਪ ਕਰ ਰਹੀ ਹੈ ਤਾਂ) ਹੰਸ ਬਾਚ ॥ ਹੰਸ ਨੇ ਕਿਹਾ ਕਿ ਐ ਰਾਣੀ, ਮੈਂ ਤੈਨੂੰ ਇਕ ਗੱਲ ਦੱਸਦਾ ਹਾਂ ।
੧੩ ਜਿਸ ਨਾਲ ਤੇਰੇ ਦਿਲ ਦਾ ਭਰਮ ਦੂਰ ਹੋ ਜਾਵੇਗਾ ।
੧੪ ਇਕ 'ਨਲ' ਨਾਂ ਦਾ ਰਾਜਾ ਦੱਖਣ ਦੇਸ਼ 'ਚ ਰਹਿੰਦਾ ਹੈ।
੧੫ ਉਸਨੂੰ ਜਹਾਨ ਬਹੁਤ ਹੀ ਸੁੰਦਰ ਕਹਿੰਦਾ ਹੈ ॥੮॥
੧੬ ਦੋਹਰਾ ॥ ਲੋਕ ਉਸ ਨੂੰ ਤੇਜੱਸਵੀ, ਸੁੰਦਰ ਅਤੇ ਧਨੀ ਕਹਿੰਦੇ ਹਨ ।
੧੭ ਉਸ ਨੂੰ ਬੁਲਾ ਕੇ ਵਿਆਹ ਲੈ, ਉਹ ਵਰ ਤੇਰੇ ਯੋਗ ਹੈ
੧੮ ਚੌਪਈ॥ ਅਸੀਂ ਤਾਂ ਮਾਨ ਸਰੋਵਰ ਦੇ ਵਾਸੀ ਹਾਂ ।
੧੯ ਸਾਨੂੰ ਅਕਾਲ ਪੁਰਖ ਨੇ ਹੰਸ ਦੀ ਜੂਨ ਦਿੱਤੀ ਹੈ ।
੨੦ ਦੇਸ਼ ਦੇਸ਼ਾਂਤਰਾਂ ਦੇ ਕੌਤਕ ਦੇਖਦੇ ਹਾਂ ।

੨੧ ਰਾਜਿਆਂ ਅਤੇ ਕੰਗਾਲਾਂ ਦੀ ਸੋਭਾ ਤੱਕਦੇ ਹਾਂ ॥੧੦॥
੨੨ ਅੜਿੱਲ.ਧਨੀ ਅਸੀਂ ਕੁਬੇਰ ਦੇਖਿਆ ਹੈ, ਤਪੀਆਂ 'ਚੋਂ ਵੱਡਾ ਤਪੀ ਸ਼ਿਵਜੀ ਨੂੰ ਦੇਖਿਆ ਹੈ ।
੨੩ ਰਾਜਿਆਂ ਦੇ ਵਿਚੋਂ ਵੱਡਾ ਰਾਜਾ ਇੰਦਰ ਨੂੰ ਦੇਖਿਆ ਹੈ ਸੂਰਮਿਆਂ ਵਿਚੋਂ ਸੂਰਮਾਂ ਵਿਸ਼ਨੂੰ ਦੇਖਿਆ ਹੈ ।
੨੪ ਉਹਨਾਂ ਤੋਂ ਬਿਨਾਂ ਚੌਦਾਂ ਲੋਕਾਂ ਦੇ ਵਿਚ ਸਿਰਫ ਤੈਨੂੰ ਹੀ ਸੁੰਦਰੀ ਦੇਖਿਆ ਹੈ ।
੨੫ ਰਾਜਾ ਨਲ ਵੀ ਬਹੁਤ ਰੂਪਵਾਨ ਹੈ, ਹੇ ਪਿਆਰੀ ਦਮ-ਯੰਤੀ, ਤੂੰ ਉਸ ਨੂੰ ਵਰ ਲੈ ॥੧੧॥
੨੬ ਦੋ:॥ਦਮਯੰਤੀ ਨੇ ਇਹ ਗੱਲ ਸੁਣਕੇ ਹੰਸ ਨੂੰ ਉਡਾ ਦਿੱਤਾ
੨੭ ਇਕ ਚਿੱਠੀ ਲਿਖ ਕੇ ਉਸ ਨੂੰ ਦੇ ਦਿਤੀ ਅਤੇ ਕਿਹਾ ਕਿ ਇਹ ਨਲ ਨੂੰ ਪਹੁੰਚਾ ਦੇਹ ॥੧੨॥
੨੮ ਅੜਿੱਲ॥(ਰਾਜਕੁਮਾਰੀ ਨੇ ਚਿੱਠੀ ਵਿਚ ਲਿਖਿਆ)ਪਿਤਾ ਨੂੰ ਕਹਿਕੇ ਸੁਵੰਬਰ ਦਾ ਸਮਾਂ ਨਿਯਤ ਕਰ ਦਿਆਂਗੀ ।
੨੯ ਜਿਸ ਵਿਚ ਵੱਡੇ ਵੱਡੇ ਰਾਜਿਆਂ ਨੂੰ ਬੁਲਾ ਲਵਾਂਗੀ ।
੩੦ ਚਿੱਠੀ ਵਿਚ ਲਿਖ ਦਿੱਤਾ ਕਿ ਸੱਦਾ ਮਿਲਣ 'ਤੇ ਤੁਸੀਂ ਇਥੇ ਉਠਕੇ ਆ ਜਾਣਾ ।
੩੧ ਮੈਨੂੰ ਆਪਣੀ ਇਸਤਰੀ ਬਣਕੇ ਲੈ ਜਾਣਾ । ੧੩॥
੩੨ ਹੰਸ ਉਥੋਂ ਉੱਡ ਕੇ ਨਲ ਪਾਸ ਆ ਗਿਆ ।
੩੩ ਦਮਯੰਤੀ ਦਾ ਸੁਨੇਹਾ ਰਾਜੇ ਨਲ ਨੂੰ ਦੇ ਦਿਤਾ ।
੩੪ ਨਲ ਨੇ ਉਸ ਪੱਤਰਕਾ ਨੂੰ ਹਿਰਦੇ ਨਾਲ ਲਾਇਆ ।
੩੫ ਸੈਨਾਂ ਜੋੜਕੇ ਉਧਰ ਨੂੰ ਤੁਰ ਪਿਆ ਢੋਲ ਵਜਾਕੇ ॥੧੪॥
੩੬ ਦੋਹਰਾ। ਨਲ ਦਾ ਦੂਤ ਖਤ ਨਾਲ ਲੈਕੇ ਜਾ ਪਹੁੰਚਿਆ।
੩੭ ਉਸ ਦੀਆਂ ਅੱਖਾਂ ਖੁੱਲ੍ਹ ਗਈਆਂ ਦਮਯੰਤੀ ਦੇ ਅੰਗ ਦੇਖ ਕੇ ॥੧੫॥
੩੮ ਰਾਜਾ ਹੰਸ ਦੀਆਂ ਗੱਲਾਂ ਸੁਣਕੇ ਮਨ ਵਿਚ ਪ੍ਰਸੰਨ ਹੋਕੇ ।
੩੯ ਬਿਦ੍ਰਭ ਦੇਸ਼ ਨੂੰ ਤੁਰ ਪਿਆ ਢੋਲ ਤੇ ਧੌਂਸਾ ਵਜਾਕੇ।੧੬।
੪੦ ਅੜਿੱਲ ॥ ਦੇਵਤੇ ਅਤੇ ਦੈਂਤ ਸਭ ਆ ਗਏ ।
੪੧ ਗੰਧ੍ਰਬ, ਜੱਛ ਅਤੇ ਭੁਜੰਗ ਸਾਰੇ ਚੱਲ ਕੇ ਉਥੇ ਗਏ ।
੪੨ ਇੰਦਰ.....



ਚੰਦ੍ਰ ਅਰ ਸੂਰਜ ਪਹੁਚੇ ਆਇ ਕਰਿ ॥ [੧]ਹੋ ਧਨਧਿ ਈਸ ਜਲਿ ਰਾਵ ਬਦਿੱਤ੍ਰ
ਬਜਾਇ ਕਰਿ ॥੧੭॥ [੨]ਨਲ ਹੀ ਕੋ ਧਰਿ ਰੂਪ ਸਕਲ ਚਲਿ ਤਹੱ ਗਏ ॥ [੩]ਨਲ ਕੋ
ਕਰਿ ਹਰਿ ਦੂਤ ਪਠਾਵਤ ਤਹੱ ਭਏ ॥ [੪]ਸੁਨਿ ਨ੍ਰਿਪ ਬਰ ਏ ਬਚਨ ਚਲ੍ਯੋ ਤਹੱ
ਧਾਇ ਕਰਿ ॥ [੫]ਹੋ ਕਿਨ੍ਹੀ ਨ ਹਟਕ੍ਯੋ ਤਾਂਹਿ ਪਹੂਚ੍ਯੋ ਜਾਇ ਕਰਿ ॥੧੮॥ [੬]ਦਮਵੰਤੀ
ਛਬਿ ਨਿਰਖਿ ਅਧਿਕ ਰੀਝਤ ਭਈ ॥ [੭]ਜੁ ਕਛੁ ਹੰਸ ਮੁਹਿ ਕਹ੍ਯੋ ਸੁ ਸਭ
ਸਾਚੀ ਭਈ॥ [੮]ਜਾਂ ਦਿਨ ਮੈਂ ਯਾਕੌ ਪਤਿ ਕਰਿ ਕਰਿ ਪਾਇ ਹੌ॥ [੯]ਹੋ ਤਦਿਨ ਘਰੀ ਕੇ
ਸਖੀ ਸਹਿਤ ਬਲਿ ਜਾਇ ਹੌ ॥੧੯॥ [੧੦]ਮਨ ਮੈਂ ਇਹੈ ਦਮਯੰਤੀ ਮੰਤ੍ਰ ਬਿਚਾਰਿਯੋ
॥ [੧੧]ਸਭਹਿਨ ਕੇ ਬੈਠੇ ਇਹ ਭਾਂਤਿ ਉਚਾਰਿਯੋ ॥ [੧੨]ਸੁਨੋ ਸਕਲ ਜਨ ਇਹੈ ਭੀਮਜਾ
ਪ੍ਰਨ ਕਰ੍ਯੋ ॥ [੧੩]ਹੋ ਜੋ ਤੁਮ ਮੈਂ ਨਲ ਰਾਵ ਵਹੈ ਕਰਿ ਪਤਿ ਬਰ੍ਯੋ ॥੨੦॥ [੧੪]ਫੂਕ
ਬਦਨ ਹ੍ਵੈ ਨ੍ਰਿਪਤਿ ਸਕਲ ਘਰ ਕੌ ਗਏ ॥ [੧੫]ਕਲਿ ਜੁਗਾਦਿ ਜੇ ਹੁਤੇ ਦੁਖਿਤ ਚਿਤ
ਮੈਂ ਭਏ॥ [੧੬]ਨਲਹਿ ਭੀਮਜਾ ਬਰੀ ਅਧਿਕ ਸੁਖ ਪਾਇਕੈ॥ [੧੭]ਹੋ ਭਾਂਤਿ ਭਾਂਤਿ ਬਾਦਿੱਤ੍ਰ
ਅਨੇਕ ਬਜਾਇਕੈ ॥੨੧॥ [੧੮]ਧਰਿ ਪੁਹਕਰਿ[1] ਕੋ ਰੂਪ ਤਹਾਂ ਕਲਿਜੁਗ ਗਯੋ ॥ [੧੯]ਜਬ
ਤਾ ਕੌ ਨਲ ਬ੍ਯਾਹਿ ਸਦਨ ਲ੍ਯਾਵਤ ਭਯੋ ॥ [੨੦]ਖੇਲਿ ਜੂਪ ਬਹੁ ਭਾਂਤਿਨ ਤਾਹਿ
ਹਰਾਇਯੋ ॥ [੨੧]ਹੋ ਰਾਜ ਪਾਟ ਨਲ ਬਨ ਕੌ ਜੀਤਿ ਪਠਾਇਯੋ[2] ॥੨੨॥ [੨੨]ਰਾਜ ਪਾਟ
ਨਲ ਜਬ ਇਹ ਭਾਂਤਿ ਹਰਾਇਯੋ॥ [੨੩]ਬਨ ਮੈਂ ਅਤਿ ਦੁਖ ਪਾਇ*ਅਜੁੱਧਿਯਾ
ਅਇਯੋ ॥ [੨੪]ਬਿਛਰੇਂ ਪਤਿ ਕੇ ਭੀਮ ਸੁਤਾ ਬਿਰਹਿਨਿ ਭਈ ॥ [੨੫]ਹੋ ਜਿਹ ਮਾਰਗ ਗੇ
ਨਾਥ ਤਿਸੀ ਮਾਰਗ ਗਈ ॥੨੩॥ [੨੬]ਭੀਮ ਸੁਤਾ ਬਿਨ ਨਾਥ ਅਧਿਕ ਦੁਖ ਪਾਇਯੋ
॥ [੨੭]ਕਹੱ ਲਗਿ ਕਰੌ ਬਖ੍ਯਾਨ ਨ ਜਾਤ ਬਤਾਇਯੋ॥ [੨੮]ਨਲ ਰਾਜਾ ਕੇ ਬਿਰਹਿ
ਬਾਲ ਬਿਰਹਿਨਿ ਭਈ ॥ [੨੯]ਹੋ ਸਹਰ ਚੰਦੇਰੀ[3] ਮਾਂਝ ਵਹੈ ਆਵਤ ਭਈ ॥ ੨੪ ॥
[੩੦]ਭੀਮਸੈਨ ਤਿਨ ਹਿਤ ਜਨ ਬਹੁ ਪਠਵਤ ਭਏ ॥ [੩੧]ਦਮਵੰਤੀ ਕਹਂ ਖੋਜਿ ਬਹੁਰਿ
ਗ੍ਰਿਹ ਲੈ ਗਏ॥ [੩੨]ਵਹੈ ਜੁ ਇਹ ਲੈ ਗਯੋ ਦਿਜ ਬਹੁਰਿ ਪਠਾਇਯੋ॥ [੩੩]ਹੋ ਖੋਜਤ ਖੋਜਤ
ਦੇਸ ਅਜੁਧ੍ਯਾ ਆਇਯੋ ॥੨੫॥ [੩੪]ਹੇਰਿ ਹੇਰਿ ਬਹੁ ਲੋਗ ਸੁ ਯਾਹਿ ਨਿਹਾਰਿਯੋ ॥
[੩੫]ਦਮਵੰਤੀ ਕੋ ਮੁਖ ਤੇਂ ਨਾਮ ਉਚਾਰਿਯੋ ॥ [੩੬]ਕੁਸਲ ਤਾਂਹਿ ਇਹ ਪੂਛ੍ਯੋ ਨੈਨਨ
ਨੀਰ ਭਰਿ ॥ [੩੭]ਹੋ ਤਬ ਦਿਜ ਗਯੋ ਪਛਾਨਿ ਇਹੈ ਨਲ ਨ੍ਰਿਪਤਿ ਬਰ ॥੨੬॥ [੩੮]ਜਾਇ
ਤਿਨੈ ਸੁਧਿ ਦਈ ਨ੍ਰਿਪਤਿ ਨਲ ਪਾਇਯੋ ॥ [੩੯]ਤਬ ਦਮਵੰਤੀ ਬਹੁਰਿ ਸੁਯੰਬ੍ਰ
ਬਨਾਇਯੋ ॥ [੪੦]ਸੁਨਿ ਰਾਜਾ ਏ ਬੈਨ ਸਕਲ ਚਲਿ ਤਹੱ ਗਏ ॥ [੪੧]ਹੋ ਰਥ ਪੈ ਚੜ੍ਹਿ
ਨਲ ਰਾਜ ਤਹਾਂ ਆਵਤ ਭਏ ॥ ੨੭ ॥ ਦੋਹਰਾ ॥ [੪੨]ਨ੍ਰਿਪ ਨਲ ਕੌ ਰਥ ਪੈ

---

1 ਪੁਹਕਰਿ, ਰਾਜੇ ਨਲ ਦਾ ਛੋਟਾ ਭਰਾ ਸੀ। .....

2 ਜਿਵੇਂ ਪਾਂਡੋ ਪੁੱਤਰ ਯੁਧਿਸ਼ਟਰ ਨੂੰ ਦੁਰਯੋਧਨ ਨੇ ਧੋਖੇ ਨਾਲ ਜੂਆ ਖੇਡ ਕੇ ਹਰਾ ਦਿਤਾ ਸੀ ਅਤੇ ਸਾਰਾ ਰਾਜ ਭਾਗ ਜਿੱਤ ਕੇ ਜੰਗਲਾਂ ਵਿਚ ਜਾਣ ਲਈ ਮਜਬੂਰ ਕਰ ਦਿਤਾ ਸੀ। ਇਸੇ ਤਰ੍ਹਾਂ ਰਾਜਾ ਨਲ ਵੀ ਘਰੋਂ ਬੇਘਰ ਹੋਕੇ ਬਣਵਾਸ ਕਰਨ ਲਈ ਬੇਵੱਸ ਹੋ ਗਿਆ ਸੀ।

3 ਚੰਦੇਰੀ, ਐਮ.ਪੀ. ਦੇ ਲਲਿਤਪੁਰ ਜਿਲੇ ਦੀ ਪੁਰਾਣੀ ਨਗਰ ਸੀ।

* ਜਿਸ ਵੇਲੇ ਰਾਜ ਮਹੱਲ ਅਤੇ ਆਪਣਾ ਦੇਸ਼ ਛੱਡ ਕੇ ਰਾਜਾ ਨਲ ਰਾਣੀ ਦਮਯੰਤੀ ਨੂੰ ਨਾਲ ਲੈ ਕੇ ਜੰਗਲ ਬੀਆਬਾਨ ਨੂੰ ਜਾਂਦਾ ਹੈ। ਉਸਦੇ ਉਹਨਾਂ ਹਾਲਾਤਾਂ ਨੂੰ ਵੇਖਕੇ ਇਨਸਾਨ ਦਾ ਦਿਲ ਕੰਬ ਜਾਂਦਾ ਹੈ। ਇਸ ਲਈ ਦਿਲਾਂ ਦੇ ਦਰਦੀ ਸ੍ਰੀ ਦਸਮੇਸ਼ ਜੀ ਕਹਿੰਦੇ ਹਨ ਕਿ ਉਹ ਕਥਾ ਕਹਿਣ ਤੋਂ ਬਾਹਰ ਹੈ। ਸੰਸਾਰ ਦੇ ਵਿਚ ਗਿਣੇ ਹੋਏ ਹੁਸਨ ਦੇ ਦੇਵਤਿਆਂ ਦੀ ਜੋੜੀ, ਜਿੰਨ੍ਹਾਂ ਦੇ ਧਨ ਦਾ ਟਾਕਰਾ ਕੁਬੇਰ ਨਾਲ ਕੀਤਾ ਹੈ, ਜਿਸਦੇ ਰਾਜ ਸਾਜ ਦੀ ਗਿਣਤੀ ਨੂੰ ਹੀਰੇ ਮੋਤੀਆਂ ਨਾਲ ਤਸਬੀਹ ਦਿਤੀ ਹੈ, ਉਹ ਕੋਮਲ ਅਤੇ ਸੋਹਲ-ਸੁਨੱਖੀ ਜੋੜੀ ਅੱਜ ਬੇਘਰ ਹੋ ਕੇ ਜੰਗਲ ਵਿਚ ਜਾ ਰਹੀ ਹੈ। ਕਿਸੇ ਤੋਂ ਮੰਗ ਕੇ ਖਾਣਾ ਇਹਨਾਂ ਲਈ ਕਿਤਨਾਂ ਦੁਸ਼ਵਾਰ ਹੈ। ਪਰ ਭੁੱਖ ਅੱਗੋਂ ਕਿੰਨੀ ਜ਼ਾਲਮ ਹੋ ਕੇ ਟੱਕਰਦੀ ਹੈ, ਜਿਸ ਅੱਗੇ ਪਸ਼ੂ, ਪੰਛੀ, ਇਨਸਾਨ ਸਭ ਗੋਡੇ ਟੇਕਦੇ ਹਨ। ਨਲ ਅਤੇ ਦਮਯੰਤੀ ਪੈਦਲ ਤੁਰੇ ਜਾਂਦੇ ਹਨ। ਕੋਈ ਹਾਥੀ, ਘੋੜਾ, ਰਥ ਕੋਲ ਨਹੀਂ। ਭੁੱਖ ਨਾਲ ਲਾਚਾਰ ਹੋ ਕੇ, ਥੱਕ ਕੇ ਇਕ ਰੁੱਖ ਦੀ ਛਾਂ ਹੇਠ ਬੈਠ ਜਾਂਦੇ ਹਨ। ਨੌਕਰ ਕੋਈ ਨਾਲ ਨਹੀਂ, ਬਿਸਤਰਾ ਕੋਲ ਨਹੀਂ, ਭੁੰਜੇ ਰੜੇ ਥਾਂ ਬੈਠੇ ਹਨ। ਨੇੜੇ ਇਕ ਛੋਲਿਆਂ ਦਾ ਖੇਤ ਦਿਖਾਈ ਦਿਤਾ। ਰਾਣੀ ਨੇ ਸੋਚਿਆ ਕਿ ਕੁਝ ☛

.....ਚੰਦਰਮਾਂ ਅਤੇ ਸੂਰਜ ਪਹੁੰਚ ਗਏ ਆ ਕੇ ।
੧ ਕੁਬੇਰ=ਧਨ ਦਾ ਰਾਜਾ, ਜਲੇਸ=ਜਲ ਦਾ ਰਾਜਾ ਵਰਨ ਸਿੰਘ ਵਾਜੇ ਵਜਾ ਕੇ ਆ ਹਾਜ਼ਰ ਹੋਏ ॥੧੭॥
੨ ਰਾਜੇ ਨਲ ਦਾ ਹੀ ਰੂਪ ਧਾਰਕੇ ਸਾਰੇ ਚਲਕੇ ਉਥੇ ਆਏ।
੩ ਸਾਰਿਆਂ ਰਾਜਿਆਂ ਨੇ 'ਮੈਂ ਨਲ ਦਾ ਦੂਤ ਹਾਂ' ਕਹਿ ਕੇ ਆਪਣੇ ਦੂਤ ਭੇਜ ਦਿੱਤੇ ।
੪ ਸਵੰਬਰ ਦਾ ਨਾਂ ਸੁਣਕੇ ਸਾਰੇ ਚੱਲ ਕੇ ਆ ਗਏ ।
੫ ਕਿਸੇ ਨੇ ਰਾਹ 'ਚ ਨਹੀਂ ਰੋਕਿਆ ਉਥੇ ਜਾ ਪਹੁੰਚੇ॥੧੮॥
੬ ਦਮਯੰਤੀ ਸੂਰਤ ਵੇਖਕੇ ਮੋਹਿਤ ਹੋ ਗਈ ।
੭ ਦਮਯੰਤੀ ਨੇ ਦੇਖ ਕੇ ਕਿਹਾ ਕਿ ਜੋ ਕੁਝ ਮੈਨੂੰ ਹੰਸ ਨੇ ਦੱਸਿਆ ਸੀ ਉਹ ਸੱਚ ਹੀ ਹੈ ।
੮ ਜਿਸ ਦਿਨ ਮੈਂ ਰਾਜੇ ਨਲ ਨੂੰ ਪਤੀ ਵਰ ਲਵਾਂਗੀ ।
੯ ਉਸ ਦਿਨ ਤੇ ਉਸ ਘੜੀ ਸਖੀਆਂ ਸਮੇਤ ਮੈਂ ਬਲਿਹਾਰ ਜਾਵਾਂਗੀ ॥੧੯॥
੧੦ ਆਪਣੇ ਮਨ ਵਿਚ ਦਮਯੰਤੀ ਨੇ ਇਹ ਗੱਲ ਸੋਚਕੇ ।
੧੧ ਸਾਰੇ ਰਾਜਿਆਂ ਦੇ ਬੈਠੇ ਇਸ ਤਰ੍ਹਾਂ ਕਹਿ ਦਿਤਾ ।
੧੨ ਸਾਰੇ ਲੋਕ ਸੁਣ ਲਵੋ ਜੋ, ਭੀਮ ਦੀ ਪੁੱਤਰੀ (ਦਮਯੰਤੀ) ਨੇ ਪ੍ਰਣ ਕੀਤਾ ਹੈ ।
੧੩ ਕਿ ਜਿਹੜਾ ਤੁਹਾਡੇ ਵਿਚੋਂ ਨਲ ਰਾਜਾ ਹੈ, ਮੈਂ ਉਸ ਨੂੰ ਪਤੀ ਵਰ ਲਿਆ ਹੈ ॥੨੦॥
੧੪ ਮੂੰਹ ਫਿੱਕਾ ਜਿਹਾ ਕਰ ਕੇ ਸਾਰੇ ਰਾਜੇ ਘਰ ਚਲੇ ਗਏ ।
੧੫ ਕਲਯੁਗ ਆਦਿ ਵਰਗੇ ਜੋ ਨਲ ਦਾ ਭੇਸ ਧਾਰ ਕੇ ਬੈਠੇ ਸਨ ਮਨ ਵਿਚ ਬੜੇ ਦੁਖੀ ਹੋਏ ।
੧੬ ਨਲ ਨੇ ਬਹੁਤ ਖੁਸ਼ ਹੋ ਕੇ ਦਮਮੰਤੀ ਵਿਆਹ ਲਈ ।
੧੭ ਅਨੇਕਾਂ ਹੀ ਤਰ੍ਹਾਂ ਦੇ ਵਾਜੇ ਵਜਾਕੇ ॥੨੧॥
੧੮ ਪੁਹਕਰਿ ਦਾ ਰੂਪ ਧਾਰਕੇ ਉਥੇ ਕਲਯੁਗ ਚਲਾ ਗਿਆ ।
੧੯ ਜਦੋਂ ਦਮਯੰਤੀ ਨੂੰ ਵਿਆਹ ਕੇ ਨਲ ਘਰ ਚਲਾ ਗਿਆ ।
੨੦ (ਤਾਂ ਕਲਯੁਗ ਨੇ ਜੂਆ ਖੇਡ ਕੇ ਸਾਰਾ ਰਾਜ ਜਿੱਤ ਕੇ) ਨਲ ਨੂੰ ਧੋਖੇ ਨਾਲ ਹਰਾ ਦਿਤਾ ।
੨੧ ਰਾਜ ਭਾਗ ਸਭ ਕੁਝ ਹਾਰ ਕੇ ਰਾਜਾ ਨਲ ਦਮਯੰਤੀ ਨੂੰ ਨਾਲ ਲੈ ਕੇ ਬਣਵਾਸ ਲਈ ਤੁਰ ਪਿਆ ॥੨੨॥
੨੨ ਜਦੋਂ ਰਾਜੇ ਨਲ ਨੂੰ ਇਸ ਤਰ੍ਹਾਂ ਹਰਾ ਦਿਤਾ ।
੨੩ ਤਾਂ ਬਣਾਂ ਵਿਚ ਬਹੁਤ ਦੁਖੀ ਹੁੰਦਾ ਹੋਇਆ ਰਾਜਾ ਨਲ ਅਯੁਧਿਆ ਵਿਚ ਆ ਗਿਆ ।
੨੪ ਦਮਯੰਤੀ ਜੰਗਲ ਵਿਚ ਰਾਜੇ ਨਲ ਤੋਂ ਵਿਛੜਕੇ ਬ੍ਰਿਹਨ ਹੋ ਗਈ ।
੨੫ ਜਿਸ ਰਾਹ ਰਾਜਾ ਗਿਆ, ਉਸੇ ਰਾਹ ਤੁਰ ਪਈ ॥੨੩॥
੨੬ ਦਮਯੰਤੀ ਨੇ ਪਤੀ ਤੋਂ ਵਿਛੜਕੇ ਬਹੁਤ ਦੁੱਖ ਪਾਇਆ ।
੨੭ ਲੇਖਕ ਕਹਿੰਦਾ ਹੈ ਕਿ ਮੈਂ ਉਸ ਦੇ ਦੁੱਖ ਨੂੰ ਕਿਥੋਂ ਤੱਕ ਬਿਆਨ ਕਰਾਂ, ਉਹ ਤਾਂ ਬਿਆਨ ਕਰਨ ਤੋਂ ਬਾਹਰ ਹੈ ।
੨੮ ਨਲ ਰਾਜੇ ਤੋਂ ਵਿਛੜਕੇ ਦਮਯੰਤੀ ਵਿਯੋਗਣ ਹੋ ਗਈ ।
੨੯ ਚੰਦੇਰੀ ਸ਼ਹਿਰ ਵਿਚ ਪਹੁੰਚ ਗਈ ॥੨੪॥
੩੦ ਭੀਮ ਸੈਨ (ਦਮਯੰਤੀ ਦੇ ਪਿਤਾ) ਨੇ ਉਹਨਾਂ ਦੀ ਭਾਲ ਵਿਚ ਬਹੁਤ ਸਾਰੇ ਆਦਮੀ ਹਰ ਪਾਸੇ ਭੇਜ ਦਿਤੇ ।
੩੧ ਦਮਯੰਤੀ ਦੀ ਭਾਲ ਕਰਕੇ ਉਸਨੂੰ ਉਹ ਲੈ ਗਏ ।
੩੨ ਜਿਹੜੇ ਬ੍ਰਾਹਮਣ ਦਮਯੰਤੀ ਨੂੰ ਲੈਕੇ ਗਏ ਉਹੀ ਭੇਜ ਫਿਰ ਦਿਤੇ (ਨਲ ਨੂੰ ਲੱਭਣ ਲਈ) ।
੩੩ ਜੋ ਰਾਜੇ ਨਲ ਨੂੰ ਲੱਭਦੇ-2 ਅਯੁਧਿਆ ਜਾ ਪੁੱਜੇ ॥੨੫॥
੩੪ ਉਹਨਾਂ ਸਾਰੇ ਪਾਸੇ ਵੇਖ ਕੇ ਨਲ ਨੂੰ ਜਾ ਪਛਾਣਿਆਂ ।
੩੫ ਅਤੇ ਉਸਦੇ ਸਾਹਮਣੇ ਜਾਕੇ ਦਮਯੰਤੀ ਦੀ ਗੱਲ ਕੀਤੀ।
੩੬ ਤਾਂ ਉਸ ਰਾਜੇ ਨੇ ਨੇਤ੍ਰ ਜਲ ਨਾਲ ਭਰ ਕੇ ਦਮਯੰਤੀ ਬਾਰੇ ਪੁੱਛ ਕੀਤੀ ।
੩੭ ਉਸਨੂੰ ਵੇਖਕੇ ਬ੍ਰਾਹਮਣਾਂ ਦੀ ਤਸੱਲੀ ਹੋ ਗਈ ਕਿ ਇਹ ਠੀਕ ਰਾਜਾ "ਨਲ" ਹੀ ਹੈ ॥੨੬॥
੩੮ ਉਹਨਾਂ ਜਾਕੇ ਭੀਮ ਸੈਨ ਅਤੇ ਦਮਯੰਤੀ ਨੂੰ ਖਬਰ ਕੀਤੀ ਕਿ ਰਾਜਾ ਨਲ ਲੱਭ ਲਿਆ ਹੈ ।
੩੯ ਤਾਂ ਦੁਬਾਰਾ ਫਿਰ ਦਮਯੰਤੀ ਨੇ ਸਵੰਬਰ ਰਚਾ ਲਿਆ ।
੪੦ ਇਹ ਗੱਲ ਸੁਣਕੇ ਬਹੁਤ ਸਾਰੇ ਰਾਜੇ ਉਥੇ ਚਲੇ ਗਏ ।
੪੧ ਰਥ 'ਤੇ ਚੜ੍ਹਕੇ ਰਾਜਾ ਨਲ ਵੀ ਉਥੇ ਆ ਗਿਆ॥੨੭॥
੪੨ ਦੋਹਰਾ॥ ਰਾਜੇ ਨਲ ਨੂੰ ਰਥ 'ਤੇ.....

---

☛ ਛੋਲਿਆਂ ਦੀਆਂ ਕਰੂੰਬਲਾਂ ਤੋੜਕੇ ਪੇਟ ਦੀ ਭੱਠੀ ਵਿਚ ਝੁਲਕਾ ਪਾ ਲਈਏ । ਇਸ ਲਈ ਉਸ ਖੇਤ 'ਚ ਛੋਲਿਆਂ ਦਾ ਸਾਗ ਤੋੜਨ ਜਾ ਲੱਗੀ । ਉਤੋਂ ਖੇਤ ਦਾ ਮਾਲਕ ਆ ਗਿਆ । ਜਿਸ ਨੇ ਝਿੜਕਾਂ ਦੇ ਕੇ ਕੁਝ ਮੰਦੀ ਭਾਸ਼ਾ ਵਰਤਦੇ ਹੋਏ ਸਾਗ ਵੀ ਨਾ ਤੋੜਨ ਦਿੱਤਾ । ਉਸ ਵੇਲੇ ਰਾਣੀ ਤੇ ਰਾਜੇ ਦੇ ਦਿਲ ਦੀ ਦਿਸ਼ਾ ਕੌਣ ਬਿਆਨ ਕਰ ਸਕਦਾ ਹੈ ? ਜਿਸ ਨੂੰ ਪੜ੍ਹ ਕੇ ਗੁਰੂ ਨਾਨਕ ਸਾਹਿਬ ਜੀ ਦਾ ਇਹ ਪਵਿੱਤਰ ਬਚਨ ਯਾਦ ਹੀ ਨਹੀਂ ਆਉਂਦਾ ਸਗੋਂ ਸਾਕਾਰ ਹੋ ਕੇ ਦਿਸਦਾ ਹੈ :-

ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥
ਆਪੇ ਦੇ ਵਡਿਆਈਆਂ ਆਪੇ ਹੀ ਕਰਮ ਕਰਾਇਦਾ ॥
ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ॥
ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥
ਦਰਿ ਮੰਗਨਿ ਭਿਖ ਨ ਪਾਇਦਾ ॥ (ਅੰਗ ੪੭੨)

ਭੁੱਖਣ ਭਾਣੇ ਰਾਤ ਨੂੰ ਅਲਾਣੇ ਹੀ ਪਏ ਹਨ । ਰਾਣੀ ਥੱਕੀ ਟੁੱਟੀ ਹੋਈ ਸੀ । ਰਾਜੇ ਨਲ ਨੂੰ ਨੀਂਦ ਨਹੀਂ ਆ ਰਹੀ ਸੀ। ਉਹ ਸੋਚਦਾ ਸੀ ਕਿ ਭੁੱਲ ਮੈਂ ਕੀਤੀ ਹੈ, ਨਾਮੁਰਾਦ ਜੂਆ ਮੈਂ ਖੇਡਿਆ ਸੀ ।

ਜਿਸ ਦਮਯੰਤੀ ਨੇ ਮੈਨੂੰ ਸੰਸਾਰ ਭਰ ਦਾ ਜੇਤੂ ਜਾਣ ਕੇ, ਸਾਰੇ ਰਾਜੇ ਮਹਾਰਾਜਿਆਂ ਨੂੰ ਅੱਖੋਂ ਓਹਲੇ ਕਰਕੇ ਮੈਨੂੰ ਚੁਣਿਆਂ ਸੀ, ਅੱਜ ਮੈਂ ਉਸ ਲਈ ਇਸ ਸਾਰੀ ਮੁਸੀਬਤ ਦਾ ਜਿੰਮੇਵਾਰ ਹਾਂ । ਹੁਣ ਮੈਂ ਇਸ ਨੂੰ ਕਿਥੋਂ ਖਾਣ ਲਈ ਦੇ ਸਕਦਾ ਹਾਂ ? ਕਿਥੋਂ ਕੋਈ ਆਰਾਮ ਮੁਹੱਈਆ ਕਰ ਸਕਦਾ ਹਾਂ ? ਇਹਨਾਂ ਆਉਣ ਵਾਲੀਆਂ ਮੁਸੀਬਤਾਂ ਨੂੰ ਯਾਦ ਕਰਕੇ, ਰਾਣੀ ਨੂੰ ਸੁੱਤੀ ਛੱਡਕੇ, ਜਿਹੜਾ ਰਾਹ ਦਿਸਿਆ ਉਸੇ ਰਾਹ ਉਠਕੇ ਤੁਰ ਪਿਆ । ਜਦੋਂ ਦਮਯੰਤੀ ਦੀ ਅੱਖ ਖੁੱਲ੍ਹੀ, ਰਾਜੇ ਨਲ ਨੂੰ ਕੋਲ ਨਾ ਵੇਖ ਕੇ ਰੋਂਦੀ ਕੁਰਲਾਉਂਦੀ ਉਸਦਾ ਪਿੱਛਾ ਕਰਨ ਲਈ ਉੱਠਕੇ ਤੁਰ ਪਈ । ਉਧਰ ਰਾਜਾ ਨਲ ਦਮਯੰਤੀ ਦੇ ਭਵਿੱਖ ਅਤੇ ਆਪਣੀ ਭੁੱਲ ਨੂੰ ਯਾਦ ਕਰਦਾ ਹੋਇਆ ਤੁਰਿਆ ਗਿਆ ਜੋ ਅਯੁਧਿਆ ਵਿਚ ਪਹੁੰਚ ਗਿਆ ।

ਇਧਰ ਰਾਣੀ ਦਮਯੰਤੀ ਰੁਦਨ ਕਰਦੀ ਭਿਆਨਕ ਜੰਗਲ 'ਚ ਫਿਰ ਰਹੀ ਸੀ । ਚੰਦੇਰੀ ਸ਼ਹਿਰ ਦਾ ਰਾਜਾ ਸ਼ਿਕਾਰ ਨੂੰ ਨਿਕਲਿਆ ਹੋਇਆ ਸੀ । ਰਾਣੀ ਨੂੰ ਇਕੱਲੀ ਅਤੇ ਪ੍ਰੇਸ਼ਾਨ ਤੱਕ ਕੇ ਉਸਦਾ ਦੁੱਖ ਪੁੱਛਦਾ ਹੈ ਅਤੇ ਆਪਣੇ ਘੋੜੇ ਦੇ ਪਿੱਛੇ ਬਿਠਾ ਕੇ ਘਰ ਲੈ ਜਾਂਦਾ ਹੈ । ਨਲ ਦੀ ਤਲਾਸ਼ ਕਰਨ ਉਪਰੰਤ ਦਮਯੰਤੀ ਨੂੰ ਆਪਣੀ ਰਾਣੀ ਬਣ ਜਾਣ ਲਈ ਪ੍ਰੇਰਦਾ ਹੈ । ਪਰ ਦਮਯੰਤੀ ਨੇ ਇਕ ਸਾਲ ਦੀ ਮੁਹਲਤ ਮੰਗ ਲਈ ਕਿ ਜੇ ਇਕ ਸਾਲ ਤੱਕ ਰਾਜਾ ਨਲ ਮੈਨੂੰ ਨਾ ਮਿਲਿਆ ਫਿਰ ਮੈਂ ਤੈਨੂੰ ਵਰ ਲਵਾਂਗੀ । ਅੰਦਰੋਂ ਰਾਣੀ ਦਮਯੰਤੀ ਪਤਿਵੰਤੀ ਧਰਮ ਦੀ ਪੱਕੀ ਸੀ । ਦਿਲ ਵਿਚ ਉਸ ਨੇ ਠਾਣ ਲਈ ਕਿ ਜੇ ਇਕ ਸਾਲ ਤੱਕ ਰਾਜਾ ਨਲ ਨਾ ਮਿਲਿਆ ਤਾਂ ਆਪਣੀ ਮੌਤ ਨੂੰ ਬੁਲਾ ਲਏਗੀ । ਸੁਨੇਹਾ ਘੱਲ ਕੇ ਜਾਂ ਕਿਸੇ ਤਰ੍ਹਾਂ ਉਹ ਆਪਣੇ ਪਿਤਾ ਦੇ ਘਰ ਪਹੁੰਚ ਗਈ । ਸਾਲ ਦੇ ਅੰਦਰ ਹੀ ਰਾਜਾ ਨਲ ਅਤੇ ਰਾਣੀ ਦਮਯੰਤੀ ਫਿਰ ਇਕੱਠੇ ਹੋ ਗਏ । ਇਹ ਮਿਸਾਲ ਦੇ ਕੇ ਸ੍ਰੀ ਦਸਮੇਸ਼ ਜੀ ਪਾਠਕਾਂ ਨੂੰ ਜੂਆ ਖੇਡਣ ਤੋਂ ਵਰਜਦੇ ਹਨ ਕਿ ਇਸ ਨਾਮੁਰਾਦ ਰੋਗ ਤੋਂ ਬਚਕੇ ਆਪਣਾ ਜੀਵਨ ਬਤੀਤ ਕਰੋ । ਪਰ ਜੇ ਕਰਮਗਤੀ ਦੇ ਅਧੀਨ ਬਿਪਤਾ ਆ ਪਵੇ ਤਾਂ ਹੌਸਲਾ ਨਾ ਹਾਰੋ ।

ਚੜ੍ਹੇ ਸਭ ਜਨ ਗਏ ਪਛਾਨਿ ॥ [੧]ਦਮਵੰਤੀ ਪੁਨਿ ਤਿਹ ਬਰਯੋ ਇਹ ਚਰਿੱਤ੍ਰ ਕਹਾਂ ਠਾਨਿ ॥੨੮॥ ਚੌਪਈ ॥ [੨]ਲੈ ਤਾ ਕੋ ਰਾਜਾ ਘਰ ਆਏ ॥ [੩]ਖੇਲਿ ਜੂਪ ਪੁਨਿ ਸੱਤ੍ਰ ਹਰਾਏ॥ [੪]ਜੀਤਿ ਰਾਜ ਅਪਨੌ ਪੁਨਿ ਲੀਨੋ॥ [੫]ਭਾਂਤਿ ਭਾਂਤਿ ਦੁਹੂੰਅਨ ਸੁਖ ਕੀਨੋ॥੨੯ ॥ ਦੋਹਰਾ ॥ [੬]ਮੈ ਜੁ ਕਥਾ ਸੰਛੇਪਤੇ ਯਾ ਕੀ ਕਹੀ ਬਨਾਇ ॥ [੭]ਯਾ ਤੇ ਕਿਯ ਬਿਸਥਾਰ ਨਹਿ ਮਤਿ ਪੁਸਤਕ ਬਢ ਜਾਇ ॥੩੦॥ [੮]ਦਮਵੰਤੀ ਇਹ ਚਰਿਤ ਸੋਂ ਪੁਨਿ ਪਤਿ ਬਰਯੋ ਬਨਾਇ ॥ [੯]ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ ॥੩੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਾਵਨੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੫੭॥੩੧੨੭॥ਅਫਜੂੰ॥

ਚੌਪਈ ॥ [੧੦]ਚੌੜ ਭਰਥ ਸੰਨਿਆਸੀ ਰਹੈ ॥ [੧੧]ਰੰਡੀਗਿਰ ਦੁਤਿਯੈ ਜਗ ਕਹੈ ॥ [੧੨]ਬਾਲਕ ਰਾਮ ਏਕ ਬੈਰਾਗੀ॥ [੧੩]ਤਿਨ ਸੌ ਰਹੇ ਸਪਧਰਾ ਲਾਗੀ॥੧॥ [੧੪]ਏਕ ਦਿਵਸ ਤਿਨ ਪਰੀ ਲਰਾਈ ॥ [੧੫]ਕੁਤਕਨ ਸੇਤੀ ਮਾਰਿ ਮਚਾਈ ॥ [੧੬]ਕੰਠੀ* ਕਹੂੰ ਜਟਨ❀ ਕੇ ਜੂਟੇ॥ [੧੭]ਖੱਪਰ ਸੌ ਖੱਪਰ ਬਹੁ ਫੂਟੇ॥੨॥ [੧੮]ਗਿਰਿ ਗਿਰਿ ਕਹੂ ਟੋਪਿਯੈ ਪਰੀ ॥ [੧੯]ਚੇਰ ਜਟਨ ਹ੍ਵੈ ਗਏ ਉਪਰੀ ॥ [੨੦]ਲਾਤ ਮੁਸਟ ਕੇ ਕਰੈਂ ਪ੍ਰਹਾਰਾ ॥ [੨੧]ਜਨ ਕਰਿ ਚੋਟ ਪਰੈਂ ਘਰਿਯਾਰਾ ॥੩॥ ਦੋਹਰਾ ॥ [੨੨]ਸਭ ਕਾਂਪੇ ਕੁਤਕਾ ਬਜੈਂ ਪਨਹੀ ਬਹੇ ਅਨੇਕ ॥ [੨੩]ਸਭ ਹੀ ਕੇ ਫੂਟੇ ਬਦਨ ਸਾਬਤ ਰਹਯੋ ਨ ਏਕ ॥ ੪ ॥ ਚੌਪਈ ॥ [੨੪]ਕੰਠਨ ਕੀ ਕੰਠੀ ਬਹੁ ਟੂਟੀ ॥ [੨੫]ਮਾਰੀ ਜਟਾ ਲਾਠਿਯਨ ਛੂਟੀ ॥ [੨੬]ਕਿਸੀ ਨਖਨ ਕੇ ਘਾਇ ਬਿਰਾਜੈਂ ॥ [੨੭]ਜਨੁ ਕਰਿ ਚੜ੍ਹੇ ਚੰਦ੍ਰਮਾ ਰਾਜੈਂ ॥੫॥ [੨੮]ਕੇਸ ਅਕੇਸ ਹੋਤ ਕਈ ਭਏ ॥ [੨੯]ਕਿਤੇ ਹਨੇ ਨਸਿ ਕਿ ਨਸਰ ਗਏ ॥ [੩੦]ਕਾਟਿ ਕਾਟਿ ਦਾਂਤਨ ਕੋਊ ਖਾਹੀ ॥ [੩੧]ਐਸੋ ਕਹੂੰ ਜੁੱਧ ਭਯੋ ਨਾਹੀ ॥ ੬ ॥ [੩੨]ਐਸੀ ਮਾਰ ਜੂਤਿਯਨ ਪਰੀ ॥ [੩੩]ਜਟਾ ਨ ਕਿਸਹੂੰ ਸੀਸ ਉਬਰੀ ॥ [੩੪]ਕਿਸੂ ਕੰਠ ਕੰਠੀ ਨਹਿ ਰਹੀ ॥ [੩੫]ਬਾਲਕ ਰਾਮ ਪਨ੍ਹੀ ਤਬ ਗਹੀ ॥ ੭ ॥ [੩੬]ਏਕ ਸੰਨਿਆਸੀ ਕੇ ਸਿਰ ਝਾਰੀ ॥ [੩੭]ਦੂਜੇ ਕੇ ਮੁਖ ਊਪਰ ਮਾਰੀ ॥ [੩੮]ਸ੍ਰੋਨਤ ਬਹਯੋ ਬਦਨ ਜਬ ਫੂਟਯੋ ॥ [੩੯]ਸਾਵਨ ਜਾਨ ਪਨਾਰੋ ਛੂਟਯੋ ॥ ੮॥ [੪੦]ਤਬ ਸਭ ਹੀ ਸੰਨਿਆਸੀ ਧਾਏ ॥ [੪੧]ਗਹਿ ਗਹਿ ਹਾਥ ਜੂਤਿਯੈਂ ਆਏ ॥ [੪੨]ਚੌੜ ਭਰਥ ਰੰਡੀ ਗਿਰ ਦੌਰੇ ॥ [੪੩]ਲੈ ਲੈ ਢੋਵ ਚੇਲਕਾ ਔਰੇ ॥ ੯ ॥ [੪੪]ਬਾਲਕ ਰਾਮ ਘੇਰਿਕੈ ਲਿਯੋ ॥ [੪੫]ਜੂਤਿਨ ਸਾਥ ਦਿਵਾਨੋ ਕਿਯੋ ॥ [੪੬]ਘੂਮਿ ਭੂਮਿ ਕੇ ਊਪਰ ਛਰਿਯੋ ॥ [੪੭]ਜਨੁ ਕਰਿ ਬੀਜੁ ਮੁਨਾਰਾ ਪਰਿਯੋ ॥੧੦॥ ਦੋਹਰਾ ॥ [੪੮]ਸਭ ਮੁੰਡਿਯਾ ਕ੍ਰੁਧਿਤ ਭਏ ਭਾਜਤ ਭਯੋ ਨ ਏਕ ॥ [੪੯]ਚੌੜ ਭਰਥ ਗਿਰ ਰਾਂਡ ਪੈਂ

* ਵੈਰਾਗੀ ਸਾਧੂ ਗਲੇ ਵਿਚ ਇਕ ਮਣਕਿਆਂ ਵਾਲੀ ਕੰਠੀ ਪਾਉਂਦੇ ਹਨ ਜੋ ਉਹਨਾਂ ਦੇ ਗੁਰੂ ਵੱਲੋਂ ਮਰਯਾਦਾ ਬਣਾਈ ਹੋਈ ਹੈ।

❀ ਸੰਨਿਆਸੀ ਆਪਣੇ ਸਿਰ ਉਤੇ ਜਟਾਂ ਵਧਾਕੇ ਉਹਨਾਂ ਦੇ ਵੱਡੇ ਵੱਡੇ ਜੂੜੇ ਕਰ ਲੈਂਦੇ ਹਨ ਜੋ ਉਨ੍ਹਾਂ ਦੇ ਗੁਰੂ ਦੱਤਾ ਤ੍ਰੈ ਦੀ ਮਰਯਾਦਾ ਹੈ।

.....ਚੜ੍ਹਿਆਂ ਦੇਖਕੇ ਸਾਰਿਆਂ ਪੁਰਸ਼ਾਂ ਪਛਾਣ ਲਿਆ।

੧ ਦਮਯੰਤੀ ਨੇ ਫਿਰ ਉਸ ਨੂੰ ਵਰ ਲਿਆ ਇਸ ਢੰਗ ਦੇ ਨਾਲ ॥੨੮॥

੨ ਚੌ:॥ ਦਮਯੰਤੀ ਨੂੰ ਲੈਕੇ ਰਾਜਾ ਨਲ ਘਰ ਆ ਗਿਆ।

੩ ਫਿਰ ਜੂਆ ਖੇਡਕੇ ਦੁਸ਼ਮਣ ਹਰਾ ਦਿਤੇ।

੪ ਫਿਰ ਆਪਣਾ ਰਾਜ ਜਿੱਤਕੇ ਹਾਸਲ ਕੀਤਾ।

੫ ਅਤੇ ਦੋਹਾਂ ਨੇ ਭਾਂਤ ਭਾਂਤ ਦੇ ਸੁਖ ਭੋਗੇ ॥੨੯॥

੬ ਦੋਹਰਾ॥ ਇਥੇ ਹੁਣ ਗੁਰਦੇਵ ਜੀ ਆਪਣੇ ਵੱਲੋਂ ਕਹਿੰਦੇ ਹਨ ਕਿ ਮੈਂ ਇਹ ਕਥਾ ਸੰਖੇਪ ਵਿਚ ਬਣਾਕੇ ਲਿਖੀ ਹੈ।

੭ ਇਸ ਦਾ ਵਿਸਥਾਰ ਇਸ ਲਈ ਨਹੀਂ ਕੀਤਾ ਕਿ ਕਿਤੇ ਪੁਸਤਕ ਦਾ ਅਕਾਰ ਬਹੁਤਾ ਨਾ ਵਧ ਜਾਏ ॥੩੦॥

੮ ਦਮਯੰਤੀ ਨੇ ਇਸ ਢੰਗ ਨਾਲ ਦੁਬਾਰਾ ਪਤੀ ਪ੍ਰਾਪਤ ਕਰ ਲਿਆ।

੯ ਜੂਆ ਜੱਗ ਵਿਚ ਸਾਰੇ ਐਬਾਂ ਤੋਂ ਬੁਰਾ ਹੈ, ਕੋਈ ਰਾਜਾ ਜੂਆ ਨਾ ਖੇਡੇ ॥੩੧॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ਪ੫੭ਵੀਂ ਕਥਾ ਸਮਾਪਤ ਹੈ ॥੧੫੭॥੩੧੨੭॥ਚਲਦਾ॥

੧੦ ਚੌ:॥ ਇਕ ਚੌੜ ਭਰਥ ਨਾਂ ਦਾ ਸੰਨਿਆਸੀ ਰਹਿੰਦਾ ਸੀ।

੧੧ ਉਸ ਨੂੰ ਰੰਡੀਗਿਰ ਕਰਕੇ ਦੂਜਾ ਨਾਂ ਜਗ ਲੈਂਦਾ ਸੀ।

੧੨ ਉਥੇ ਇਕ ਹੋਰ ਬਾਲਕ ਰਾਮ ਇਕ ਬੈਰਾਗੀ ਸੀ।

੧੩ ਜਿਨ੍ਹਾਂ ਦੀ ਆਪਸ ਵਿਚ ਗੜਬੜ ਰਹਿੰਦੀ ਸੀ ॥੧॥

੧੪ (ਅਖੀਰ) ਇਕ ਦਿਨ ਲੜ ਹੀ ਪਏ*।

੧੫ ਸਲੋਤਰਾਂ ਨਾਲ ਮਾਰ ਕੁੱਟ ਕਰਨ ਲੱਗੇ।

੧੬ ਕਿਤੇ ਕੰਠੀ, ਕਿਤੇ ਜਟਾਂ ਦੇ ਜੂੜੇ ਖਿੱਲਰ ਗਏ।

੧੭ ਖੱਪਰ ਮਾਰ-ਮਾਰ ਕੇ ਸਿਰ ਭੰਨ ਸੁੱਟੇ ॥੨॥

੧੮ ਕਿਸੇ ਦੇ ਸਿਰ ਤੋਂ ਟੋਪੇ ਡਿੱਗ ਪਏ।

੧੯ ਜਟਾਂ ਪੁਟ-ਪੁਟ ਕੇ ਢੇਰ ਲੱਗ ਗਏ।

੨੦ ਇਕ ਦੂਸਰੇ ਦੇ ਲੱਤਾਂ ਮੁੱਕੀਆਂ ਮਾਰਨ ਲੱਗੇ।

੨੧ ਇਉਂ ਜਾਪਦਾ ਸੀ ਜਿਵੇਂ ਕਿ ਘੜਿਆਲ (ਘੰਟੀ) 'ਤੇ ਹਥੌੜੀ ਨਾਲ ਸੱਟਾਂ ਵਜਦੀਆਂ ਹੋਣ ॥੩॥

੨੨ ਦੋਹਰਾ॥ ਸਾਰੇ ਕੰਬਣ ਲੱਗੇ ਜਦੋਂ ਸਲੋਤਰ ਕਿਸੇ ਦੇ ਵੱਜਦਾ ਅਤੇ ਜੁੱਤੀਆਂ ਤਾਂ ਬੇਅੰਤ ਹੀ ਵਜਦੀਆਂ ਸਨ।

੨੩ ਸਾਰਿਆਂ ਦੇ ਸਰੀਰ ਫੱਟੜ ਹੋ ਗਏ, ਇਕ ਵੀ ਸਾਬਤ ਨਾ ਬਚਿਆ ॥੪॥

੨੪ ਚੌਪਈ॥ ਗਲਾਂ ਦੀਆਂ ਕੰਠੀਆਂ ਬਹੁਤ ਟੁੱਟੀਆਂ।

੨੫ ਲਾਠੀਆਂ ਦੀ ਮਾਰ ਨਾਲ ਜਟਾਂ ਖੁੱਲ੍ਹ ਗਈਆਂ ਅਥਵਾ ਲਾਠੀਆਂ ਵੀ ਟੁੱਟ ਗਈਆਂ।

੨੬ ਕਿਸੇ ਦੇ ਨੌਂਹ ਵੱਜਣ ਨਾਲ ਜਖਮ ਹੋ ਗਏ।

੨੭ ਜੋ ਇਉਂ ਜਾਪਦੇ ਸਨ ਜਿਵੇਂ ਚੰਦ ਚੜ੍ਹਿਆਂ ਹੋਵੇ ॥੫॥

੨੮ ਕਈ ਕੇਸ ਪੁੱਟਣ ਨਾਲ ਰੋਡੇ ਹੋ ਗਏ।

੨੯ ਕਈ ਮਰ ਗਏ, ਕਈ ਭੱਜਕੇ ਨਦੀ ਪਾਰ ਕਰ ਗਏ।

੩੦ ਕੋਈ ਦੰਦੀਆਂ ਵੱਢ ਰਿਹਾ ਸੀ।

੩੧ ਇਹੋ ਜਿਹਾ ਯੁੱਧ ਕਿਤੇ ਨਹੀਂ ਹੋਇਆ ॥੬॥

੩੨ ਜੁੱਤੀਆਂ ਦੀ ਅਜਿਹੀ ਮਾਰ ਪਈ।

੩੩ ਕਿਸੇ ਦੇ ਸਿਰ 'ਤੇ ਵਾਲ ਨਾ ਰਿਹਾ।

੩੪ ਕਿਸੇ ਦੇ ਗਲ ਵਿਚ ਕੰਠੀ ਨਾ ਰਹੀ।

੩੫ ਉਸੇ ਵੇਲੇ ਫਿਰ ਬਾਲਕ ਰਾਮ ਨੇ ਜੁੱਤੀ ਫੜ੍ਹ ਲਈ ॥੭॥

੩੬ ਜੋ ਇਕ ਸੰਨਿਆਸੀ ਦੇ ਸਿਰ 'ਤੇ ਮਾਰੀ।

੩੭ ਦੂਜੇ ਦੇ ਮੂੰਹ ਉਤੇ ਮਾਰੀ।

੩੮ ਜਦੋਂ ਫੱਟ ਹੋਇਆ ਤਾਂ ਲਹੂ ਚੱਲ ਪਿਆ।

੩੯ ਜਿਵੇਂ ਸਾਉਣ ਵਿਚ ਪ੍ਰਨਾਲਾ ਚੱਲ ਪੈਂਦਾ ਹੈ ॥੮॥

੪੦ ਉਸ ਵੇਲੇ ਸਾਰੇ ਸੰਨਿਆਸੀ ਆ ਪਏ।

੪੧ ਹੱਥਾਂ ਵਿਚ ਜੁੱਤੀਆਂ ਫੜ੍ਹ-ਫੜ੍ਹ ਕੇ ਆ ਗਏ।

੪੨ ਚੌੜ ਭਰਥ ਰੰਡੀਗਿਰ ਦੌੜ ਕੇ।

੪੩ ਹੋਰ ਚੇਲਿਆਂ ਨੂੰ ਨਾਲ ਲੈਕੇ ਆ ਗਏ ॥੯॥

੪੪ ਉਹਨਾਂ ਨੇ ਬਾਲਕ ਰਾਮ ਨੂੰ ਆ ਘੇਰਿਆ।

੪੫ ਛਿੱਤਰ ਮਾਰ-ਮਾਰ ਕੇ ਸ਼ੁਦਾਈ ਕਰ ਦਿਤਾ।

੪੬ ਘੁਮਾਕੇ ਧਰਤੀ 'ਤੇ ਸੁੱਟ ਦਿਤਾ।

੪੭ ਜਿਵੇਂ ਬਿਜਲੀ ਨਾਲ ਮੁਨਾਰਾ ਡਿੱਗਿਆ ਹੋਵੇ ॥੧੦॥

੪੮ ਦੋਹਰਾ॥ ਸਾਰੇ ਘੋਨ ਮੋਨ ਸਾਧੂ ਗੁੱਸੇ ਵਿਚ ਆ ਗਏ, ਛਡ ਕੇ ਇਕ ਵੀ ਨਾ ਭੱਜਿਆ।

੪੯ ਚੌੜ ਭਰਥ ਰੰਡੀਗਿਰ ਉਤੇ.....

* ਇਕ ਨਗਰ ਵਿਚ ਵੱਖ-ਵੱਖ ਮੱਤਾਂ ਦੇ ਡੇਰੇ ਹੋਣ ਤਾਂ ਅਕਸਰ ਝਗੜਾ ਹੋ ਹੀ ਜਾਂਦਾ ਹੈ।

ਕੁਤਕਾ ਹਨੇ ਅਨੇਕ ॥੧੧॥ [੧]ਸੰਨਯਾਸੀ ਕੋਪਿਤ ਭਏ ਲਗੇ ਮੁਤਹਰੀ ਘਾਇ ॥ [੨]ਲਾਤ ਮੁਸਟ ਜੂਤਿਨ ਭਏ ਮੂੰਡਿਯਾ ਦਏ ਗਿਰਾਇ ॥੧੨॥ ਅੜਿਲ ॥ [੩]ਪਕਰਿ ਮੁਤਹਰੀ ਪੁਨਿ ਸੁ ਕੋਪ ਮੂੰਡਿਯਾ ਭਏ ॥ [੪]ਫਰੂਆ ਲਾਠੀ ਸਭੈ ਲਏ ਉਦਿਤ ਭਏ ॥ [੫]ਕਾਟਿ ਕਾਟਿ ਕੈ ਅੰਗ ਸੰਨਯਾਸਿਨ ਖਾਵਹੀਂ ॥ [੬]ਹੋ ਦਸ ਨਾਮਨ ਕੇ ਲੈ ਲੈ ਨਾਮ ਗਿਰਾਵਹੀਂ ॥੧੩॥ [੭]ਤਬ ਸੰਨਯਾਸੀ ਧਾਇ ਧਾਇ ਤਿਨ ਕਾਟਹੀਂ ॥ [੮]ਤੋਰਿ ਤੋਰਿ ਕੰਠਿਨ ਤੇ ਕੰਠਿਨ ਸਾਟਹੀਂ ॥ [੯]ਐਂਚਿ ਐਂਚਿ ਟਾਂਗਨ ਤੇ ਗਹਿ ਗਹਿ ਡਾਰਹੀਂ ॥ [੧੦]ਹੋ ਦੁਹੂੰ ਹਾਥ ਭੇ ਖੈਂਚਿ ਮੁਤਹਰੀ ਮਾਰਹੀ ॥ ੧੪ ॥ ਚੌਪਈ ॥ [੧੧]ਮੂੰਡਿਯਾ ਤਾਂਬ੍ਰਕਲਾ※ ਪੈ ਆਏ ॥ [੧੨]ਹਮ ਸਭ ਸੰਨਯਾਸੀਨ ਦੁਖਾਏ॥ [੧੩]ਜਬ ਰਾਨੀ ਐਸੇ ਸੁਨਿ ਲਈ ॥ [੧੪]ਦੱਤਾਤ੍ਰੈਨ ਬੁਲਾਵਤ ਭਈ ॥੧੫॥ [੧੫]ਸੰਨਯਾਸੀ ਦੱਤਾਤ੍ਰੈ ਮਾਨੈ ॥ [੧੬]ਰਾਮਾਨੰਦ ਬੈਰਾਗ ਪ੍ਰਮਾਨੈ॥ [੧੭]ਤੇ ਤੁਮ ਕਹੈ ਵਹੈ ਚਿਤ ਧਰਿਯਹੁ ॥ [੧੮]ਮੇਰੀ ਕਹੀ ਚਿਤ ਮੈਂ ਕਰਿਯਹੁ ॥ ੧੬ ॥ [੧੯]ਏਕ ਦਿਵਸ ਹਮਰੇ ਗ੍ਰਿਹ ਸੋਵਹੁ ॥ [੨੦]ਸਗਰੀ ਨਿਸਾ ਜਾਗਤਹਿੰ ਖੋਵਹੁ ॥ [੨੧]ਜੋ ਤੁਮ ਕਹੈ ਲਰੌ ਤੌ ਲਰਿਯਹੁ ॥ [੨੨]ਨਾ ਤਰ ਬੈਰ ਭਾਵ ਨਹਿ ਕਰਿਯਹੁ ॥ ੧੭ ॥ [੨੩]ਜੁਦਾ ਜੁਦਾ ਘਰ ਦੋਊ ਸੁਵਾਏ ॥ [੨੪]ਅਰਧ ਰਾਤ੍ਰਿ ਭੇ ਬੈਨ ਸੁਨਾਏ ॥ [੨੫]ਦੱਤ ਰਾਮਾਨੰਦ ਕਹੈਂ ਸੁ ਕਰਿਯਹੁ ॥ [੨੬]ਬਹੁਰੋ ਕੋਪ ਠਾਨਿ ਨਹਿ ਲਰਿਯਹੁ ॥ ੧੮ ॥ ਦੋਹਰਾ ॥ [੨੭]ਛਲਿ ਛੈਲੀ ਇਹ ਬਿਧਿ ਗਈ ਐਸੋ ਚਰਿਤ ਸਵਾਰਿ ॥ [੨੮]ਸਿਮਰਿ ਗੁਰਨ ਕੇ ਬਚਨ ਦੋਊ ਬਹੁਰਿ ਨ ਕੀਨੀ ਰਾਰਿ ॥੧੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਵਨੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੫੮॥੩੧੪੬॥ਅਫਜੂੰ॥

ਚੌਪਈ ॥ [੨੯]ਰਾਜ ਸਿੰਘ ਰਾਜਾ ਇਕ ਰਹਈ ॥ [੩੦]ਬੀਰ ਕਲਾ ਰਾਨੀ ਜਗ ਕਹਈ ॥ [੩੧]ਤਾ ਸੌ ਨੇਹ ਨ੍ਰਿਪਤਿ ਕੋ ਭਾਰੋ ॥ [੩੨]ਜਾਨਤ ਭੇਦ ਦੇਸ ਇਹ ਸਾਰੋ ॥੧॥ ਅੜਿਲ ॥ [੩੩]ਔਰ ਰਾਨਿਯਨ ਕਬਹੂੰ ਨ ਨ੍ਰਿਪਤਿ ਬੁਲਾਵਈ ॥ [੩੪]ਭੂਲਿ ਨ ਕਬਹੂੰ ਤਿਨ ਕੌ ਸਦਨ ਸੁਹਾਵਈ ॥ [੩੫]ਇਹ ਚਿੰਤਾ ਚਿਤ ਮਾਂਝ ਚੰਚਲਾ ਸਭ ਧਰੈਂ ॥ [੩੬]ਹੋ ਜੰਤ੍ਰ ਮੰਤ੍ਰ ਅਰੁ ਤੰਤ੍ਰ ਰਾਵ ਸੌ ਸਭ ਕਰੈਂ ॥੨॥ ਚੌਪਈ ॥ [੩੭]ਜੰਤ੍ਰ ਮੰਤ੍ਰ ਸਭ ਹੀ ਕਰਿ ਹਾਰੇ ॥ [੩੮]ਕੈਸੇ ਹੂੰ ਪਰੇ ਹਾਥ ਨਹਿ ਪਯਾਰੇ ॥ [੩੯]ਏਕ ਸਖੀ ਇਹ ਭਾਂਤ ਉਚਾਰੋ ॥ [੪੦]ਸੁਨੁ ਰਾਨੀ ਤੈਂ ਬਚਨ ਹਮਾਰੋ ॥੩॥ [੪੧]ਜੌ ਉਨ ਸੌ ਮੈ ਪ੍ਰੀਤਿ ਤੁਰਾਊਂ ॥ [੪੨]ਤੌ ਤੁਮ ਤੇ ਕਹੁ ਮੈਂ ਕਾ ਪਾਊਂ ॥ [੪੩]ਬੀਰ ਕਲਹਿ ਨ੍ਰਿਪ ਮੁਖ ਨ ਦਿਖਾਵੈ ॥ [੪੪]ਤੁਮਰੇ

---

※ ਵੈਰਾਗੀ ਸਾਧੂ ਕੁੱਟ ਖਾ ਕੇ ਰਾਣੀ ਤਾਂਬ੍ਰਕਲਾ ਕੋਲ ਫਰਿਆਦ ਕਰਨ ਆਏ ਕਿ ਸਾਨੂੰ ਸੰਨਿਆਸੀ ਤੰਗ ਕਰਦੇ ਹਨ । ਰਾਣੀ ਨੇ ਸੰਨਿਆ-ਸੀਆਂ ਨੂੰ ਬੁਲਾ ਕੇ ਉਹਨਾਂ ਦੀ ਗੱਲ ਵੀ ਸੁਣੀ । ਸਾਧੂ ਹੋਣ ਕਾਰਨ ਉਹਨਾਂ ਦਾ ਸਤਿਕਾਰ ਕਰਦਿਆਂ ਹੋਇਆਂ ਰਾਣੀ ਨੇ ਸਮਝਾਇਆ ਕਿ ਫ਼ਿਰਕਾਪ੍ਰਸਤੀ ਦੀ ਲੜਾਈ ਨਹੀਂ ਲੜਨੀ ਚਾਹੀਦੀ । ਆਪੋ - ਆਪਣਾ ਫਿਰਕਾ ਸਭ ਨੂੰ ਚੰਗਾ ਲਗਦਾ ਹੈ । ਜੇਕਰ ਕੋਈ ਦੁਸ਼ਮਣ ਲੜਨ ਲਈ ਆਵੇ ਤਾਂ ਉਸ ਨਾਲ ਲੜਨਾ ਚਾਹੀਦਾ ਹੈ । ਆਪਣੇ ਗੁਰੂ ਦੇ ਉਪਦੇਸ਼ ਨੂੰ ਕਦੇ ਵੀ ਨਹੀਂ ਭੁੱਲਣਾ ਚਾਹੀਦਾ । ਗੁਰੂ ਦੇ ਦੱਸੇ ਹੋਏ ਰਾਹ ਉਤੇ ਚੱਲਣਾ ਹੀ ਯੋਗ ਹੈ । ਜਦੋਂ ਅਸੀਂ ਕਿਸੇ ਦੇ ਸੱਟ ਮਾਰਾਂਗੇ, ਤਾਂ ਉਹ ਵੀ ਸਾਡੇ ਨਾਲ ਉਹੋ ਜਿਹਾ ਹੀ ਵਰਤਾਉ ਕਰੇਗਾ । ਜਦੋਂ ਅਸੀਂ ਕਿਸੇ ਨੂੰ ਮੰਦਾ ਕਹਾਂਗੇ ਤਾਂ ਉਹ ਵੀ ਅੱਗੋਂ ਸਾਡੇ ਗਲੇ ਫਾਹਾ ਪਾਉਣ 'ਤੇ ਤੁਲ ਜਾਏਗਾ । ਗੁਰਵਾਕ ਹੈ :-

ਜਬ ਇਹੁ ਮਨ ਮਹਿ ਕਰਤ ਗੁਮਾਨਾ ॥<br>
ਤਬ ਇਹੁ ਬਾਵਰੁ ਫਿਰਤ ਬਿਗਾਨਾ ॥<br>
ਜਬ ਇਹੁ ਹੂਆ ਸਗਲ ਕੀ ਰੀਨਾ ॥<br>
ਤਾ ਤੇ ਰਮਈਆ ਘਟਿ ਘਟਿ ਚੀਨਾ ॥<br>
ਜਬ ਕਿਸ ਕਉ ਇਹੁ ਜਾਨਸਿ ਮੰਦਾ ॥<br>
ਤਬ ਸਗਲੇ ਇਸੁ ਮੇਲਹਿ ਫੰਦਾ ॥<br>
ਮੇਰ ਤੇਰ ਜਬ ਇਨਹਿ ਚੁਕਾਈ ॥<br>
ਤਾ ਤੇ ਇਸੁ ਸੰਗਿ ਨਹੀ ਬੈਰਾਈ ॥<br>
ਜਬ ਇਸ ਤੇ ਸਭ ਬਿਨਸੇ ਭਰਮਾ ॥<br>
ਭੇਦੁ ਨਾਹੀ ਹੈ ਪਾਰਬ੍ਰਹਮਾ ॥ ੪ ॥

.....ਬਹੁਤ ਟੰਬੇ ਵੱਜੇ ॥੧੧॥

੧ ਫਿਰ ਸੰਨਿਆਸੀ ਕ੍ਰੋਧ ਵਿਚ ਆ ਗਏ, ਸਲੋਤਰਾਂ ਖਾ ਕੇ।

੨ ਲੱਤਾਂ, ਮੁੱਕੀਆਂ ਤੇ ਜੁੱਤੀਆਂ ਮਾਰ-ਮਾਰ ਕੇ ਵੈਰਾਗੀ ਸਭ ਲੰਬੇ ਪਾ ਦਿਤੇ ॥੧੨॥

੩ ਅੜਿੱਲ ॥ ਫਿਰ ਸਿਰ ਮੁੰਨੇ (ਵੈਰਾਗੀ) ਮੁਤੇਹਿਰੇ ਲੈ ਕੇ ਗੁੱਸੇ ਵਿਚ ਆ ਗਏ।

੪ ਉਹ ਫੌਹੜੀਆਂ, ਡਾਂਗਾਂ ਲੈਕੇ ਦੁਆਲੇ ਹੋ ਗਏ।

੫ ਸੰਨਿਆਸੀਆਂ ਦੇ ਅੰਗ ਵੱਢ ਵੱਢ ਖਾਣ ਲੱਗੇ (ਦੰਦੀਆਂ ਵੱਢਣ ਲੱਗੇ।

੬ ਉਹ ਨਾਂ ਲੈ ਕੇ ਗਿਣ ਗਿਣ ਸੁੱਟੀ ਜਾਂਦੇ ਅਥਵਾ ਸੰਨਿ-ਆਸੀਆਂ ਦੇ ਫਿਰਕੇ, ਸੰਪ੍ਰਦਾਵਾਂ ਹਨ ਉਹਨਾਂ ਦਾ ਨਾਂ ਲੈ ਲੈ ਕੇ ਸੁੱਟੀ ਜਾਂਦੇ ॥੧੩॥

੭ ਉਦੋਂ ਸੰਨਿਆਸੀ ਵਧ-ਵਧ ਕੇ ਕੁੱਟ ਮਾਰ ਕਰਦੇ।

੮ ਅਤੇ ਵੈਰਾਗੀਆਂ ਦੇ ਗਲੋਂ ਕੰਠੀਆਂ ਤੋੜ ਤੋੜ ਸੁੱਟਦੇ।

੯ ਲੱਤਾਂ ਫੜ੍ਹ-ਫੜ੍ਹ ਕੇ ਖਿੱਚ-ਖਿੱਚ ਸੁੱਟੀ ਜਾਂਦੇ।

੧੦ ਦੋਹਾਂ ਹੱਥਾਂ ਨਾਲ ਖਿੱਚ ਕੇ ਟੰਬੇ ਮਾਰਦੇ ॥੧੪॥

੧੧ ਚੌਪਈ॥ ਵੈਰਾਗੀ ਸਾਧ ਤਾਂਬ੍ਰਕਲਾ (ਰਾਣੀ) ਪਾਸ ਗਏ।

੧੨ ਕਿ ਸਾਨੂੰ ਸੰਨਿਆਸੀਆਂ ਨੇ ਦੁਖੀ ਕੀਤਾ ਹੈ।

੧੩ ਜਦੋਂ ਰਾਣੀ (ਤਾਂਬ੍ਰਕਲਾ) ਨੇ ਸਾਰੀ ਗੱਲ ਸੁਣ ਲਈ।

੧੪ ਦੱਤਾਂ ਤ੍ਰੈ ਦੇ ਚੇਲੇ (ਸੰਨਿਆਸੀ) ਬੁਲਾ ਲਏ ॥੧੫॥

੧੫ ਸੰਨਿਆਸੀ ਦੱਤਾ ਤ੍ਰੈ ਨੂੰ ਵੱਡਾ ਗੁਰੂ ਮੰਨਦੇ ਹਨ।

੧੬ ਵੈਰਾਗੀ ਰਾਮਾਨੰਦ ਦੀ ਸਿੱਖਿਆ ਨੂੰ ਪ੍ਰਮਾਨਦੇ ਹਨ।

੧੭ (ਰਾਣੀ ਨੇ ਉਹਨਾਂ ਨੂੰ ਕਿਹਾ ਕਿ) ਆਪੋ ਆਪਣੇ ਗੁਰੂਆਂ ਦੇ ਉਪਦੇਸ਼ ਯਾਦ ਕਰੋ।

੧੮ ਅਤੇ ਮੇਰੀ ਕਹੀ ਗੱਲ ਯਾਦ ਰੱਖਿਓ।

੧੯ ਇਕ ਦਿਨ ਮੇਰੇ ਘਰ ਸੌਂ ਜਾਇਓ ਅਥਵਾ ਰਹਿਓ।

੨੦ (ਪਰ) ਸਾਰੀ ਰਾਤ ਜਾਗ ਕੇ ਹੀ ਲੰਘਾਉਣੀ ਹੈ।

੨੧ ਜੇ ਕੋਈ ਲੜਨ ਲਈ ਕਹੇ ਤਾਂ ਲੜਿਓ।

੨੨ ਨਹੀਂ ਤਾਂ ਕਿਸੇ ਨਾਲ ਵੈਰ ਭਾਵ ਨਾ ਰੱਖਿਓ।

੨੩ ਦੋਨੋਂ ਧੜੇ ਅਲੱਗ-ਅਲੱਗ ਕਮਰਿਆਂ ਵਿਚ ਪਾ ਦਿਤੇ।

੨੪ ਅੱਧੀ ਰਾਤ ਨੂੰ ਡਰਾਉਣੀ ਜਿਹੀ ਆਵਾਜ਼ ਵਿਚ ਕਿਹਾ।

੨੫ ਦੱਤਾ ਤ੍ਰੈ ਅਤੇ ਰਾਮਾ ਨੰਦ ਦੇ ਉਪਦੇਸ਼ਾਂ 'ਤੇ ਚੱਲੋ।

੨੬ ਕ੍ਰੋਧ ਵਿਚ ਆ ਕੇ ਨਹੀਂ ਦੁਬਾਰਾ ਲੜਨਾ।

੨੭ ਦੋਹਰਾ ॥ ਅਜਿਹਾ ਚਲਿੱਤਰ ਖੇਡ ਕੇ ਚਲਾਕ ਇਸਤਰੀ ਦੋਵਾਂ ਮੱਤਾਂ ਦੇ ਸਾਧਾਂ ਨੂੰ ਛਲ ਗਈ।

੨੮ ਆਪੋ ਆਪਣੇ ਗੁਰੂਆਂ ਦੇ ਬਚਨਾਂ ਨੂੰ ਯਾਦ ਕਰ ਕੇ ਦੋਵੇਂ ਧੜੇ ਮੁੜਕੇ ਨਹੀਂ ਲੜੇ ॥੧੯॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ਪ੫ਵੀਂ ਕਥਾ ਸਮਾਪਤ ਹੈ ॥੧੫੮ ੩੧੪੬॥ਚਲਦਾ॥

---

੨੯ ਚੌਪਈ ॥ ਰਾਜ ਸਿੰਘ ਇਕ ਰਾਜਾ ਰਹਿੰਦਾ ਸੀ।

੩੦ ਬੀਰ ਕਲਾ ਉਸਦੀ ਰਾਣੀ ਲੋਕ ਕਹਿੰਦੇ ਸਨ।

੩੧ ਰਾਜੇ ਦਾ ਉਸ (ਬੀਰ ਕਲਾ) ਨਾਲ ਬਹੁਤ ਪਿਆਰ ਸੀ।

੩੨ ਇਹ ਗੱਲ ਸਾਰਾ ਦੇਸ਼ ਜਾਣਦਾ ਸੀ।

੩੩ ਅੜਿੱਲ॥ ਦੂਜੀਆਂ ਰਾਣੀਆਂ ਨੂੰ ਰਾਜਾ ਕਦੇ ਵੀ ਨਹੀਂ ਬੁਲਾਉਂਦਾ ਸੀ।

੩੪ ਉਹਨਾਂ ਦੇ ਘਰ ਕਦੇ ਭੁੱਲਕੇ ਵੀ ਨਹੀਂ ਜਾਂਦਾ ਸੀ।

੩੫ ਇਹ ਫਿਕਰ ਸਭ ਰਾਣੀਆਂ ਦੇ ਦਿਲ ਵਿਚ ਸੀ।

੩੬ ਸਾਰੀਆਂ ਹੀ ਰਾਜੇ ਉਪਰ ਜੰਤਰ, ਮੰਤਰ, ਤੰਤਰ ਕਰ-ਦੀਆਂ ਸਨ ॥੨॥

੩੭ ਚੌਪਈ ॥ ਸਾਰੇ ਜੰਤਰ, ਮੰਤਰ ਕਰ ਕੇ ਥੱਕ ਗਈਆਂ।

੩੮ ਕਿਸੇ ਤਰ੍ਹਾਂ ਵੀ ਰਾਜਾ ਹੱਥ ਨਾ ਆਇਆ।

੩੯ ਇਕ ਗੋਲੀ ਨੇ ਇਸ ਤਰ੍ਹਾਂ ਕਿਹਾ।

੪੦ ਐ ਰਾਣੀ, ਤੂੰ ਮੇਰੀ ਗੱਲ ਸੁਣ।

੪੧ ਜੇ ਮੈਂ ਰਾਜੇ ਦਾ ਉਸ ਨਾਲੋਂ ਪ੍ਰੇਮ ਤੁੜਵਾ ਦੇਵਾਂ।

੪੨ ਤਾਂ ਦੱਸੋ ਮੈਨੂੰ ਕੀ ਮਿਲੇਗਾ ?

੪੩ ਫਿਰ ਰਾਜਾ ਬੀਰਕਲਾ ਨੂੰ ਮੂੰਹ ਨਹੀਂ ਦਿਖਾਵੇਗਾ।

੪੪ ਤੇਰੇ.....

---

ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥
ਤਬ ਤੇ ਦੂਖ ਡੰਡ ਅਰੁ ਖੇਦਾ ॥ (ਅੰਗ ੨੩੫)

ਅੰਤ ਵਿਚ ਗੁਰੂ ਸਾਹਿਬ ਫੈਸਲਾ ਦਿੰਦੇ ਹਨ ਕਿ :-

ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥
ਮਨ ਮੰਦਰ ਮਹਿ ਦੀਪਕੁ ਜਲਿਓ ॥ (ਅੰਗ ੨੩੫)

ਅਸੀਂ ਗੁਰੂ ਦਾ ਇਹ ਹੁਕਮ ਮੰਨਦੇ ਹਾਂ ਕਿ ਅਕਾਲ ਪੁਰਖ ਇਕ ਹੈ। ਅਕਾਲ ਤਖ਼ਤ ਇਕ ਹੈ। ਪਰ ਅਕਾਲੀ ਦਲ ੧੪ ਹਨ, ਫਿਰ ਸਾਡੀ ਖੈਰ ਕਿਵੇਂ ? ਉਦਾਹਰਨ ਵਜੋਂ ੨੫੦ ਨਾਮਧਾਰੀਆਂ ਨੇ ਬੁੱਚੜ ਸੋਧ ਸਕੀਮ ਬਣਾ ਕੇ ਅਰਦਾਸਾ ਸੋਧਿਆ ਅਤੇ ਆਪਣੇ ਮੋਢੀ ਬਾਬਾ ਰਾਮ ਸਿੰਘ ਕੋਲ ਆਗਿਆ ਲੈਣ ਚਲੇ ਗਏ। ਬਾਬਾ ਜੀ ਨੇ ਕਿਹਾ ਕਿ ਸਿੰਘੋ ਕਾਹਲੇ ਨਾ ਪਵੋ। ਜਦੋਂ ਸਮਾਂ ਆ ਗਿਆ ਮੈਂ ਤੁਹਾਨੂੰ ਆਪ ਦੱਸਾਂਗਾ। ਪਰ ਨਾਮਧਾਰੀ ਜਿਸਨੂੰ ਆਪਣਾ ਆਗੂ ਤੇ ਗੁਰੂ ਮੰਨਦੇ ਸਨ, ਉਸਦੀ ਗੱਲ ਨਾ ਮੰਨ ਕੇ ਉਹ ਮਲੇਰ ਕੋਟਲੇ ਦੀ ਕੋਤਵਾਲੀ 'ਤੇ ਜਾ ਪਏ। ਅਹਿਮਦ ਸ਼ਾਹ ਕੋਤਵਾਲ ਦੇ ਸਿਪਾਹੀ ਕਤਲ ਕਰ ਦਿੱਤੇ ਅਤੇ ੧੫ ਜ਼ਖ਼ਮੀ ਕਰ ਦਿਤੇ। ਦੋ ਨਾਮਧਾਰੀ ਸਿੰਘ ਸ਼ਹੀਦ ਹੋ ਗਏ, ਦੋ ਸਖ਼ਤ ਜ਼ਖ਼ਮੀ ਹੋ ਗਏ ਅਤੇ ਕੁਝ ਜ਼ਖ਼ਮੀ ਪੁਲੀਸ ਦੇ ਹੱਥ ਆ ਗਏ। ਇਕ ਹੋਰ (ਸਮੁੰਦ ਖਾਂ) ਪਠਾਣ ਕਤਲ ਕਰ ਦਿਤਾ। ਇਸ ਦੇ ਇਵਜ਼ਾਨੇ ਵਿਚ ਸ: ਹਰੀ ਸਿੰਘ ਦਾ ਹੱਥ ਵੱਢਿਆ ਗਿਆ। ਤੀਹ ਦੇ ਕਰੀਬ ਕੂਕੇ ਹੋਰ ਜ਼ਖ਼ਮੀ ਹੋਏ। ਮਲੇਰ ਕੋਟਲੇ ਦੇ ਮੈਦਾਨ ਵਿਚ ਨੌਂ (੯) ਤੋਪਾਂ ਬੀੜੀਆਂ ਗਈਆਂ। ੬੬ ਨਾਮਧਾਰੀ ਸਿੰਘ ਤੋਪਾਂ ਦੇ ਅੱਗੇ ਖੜ੍ਹੇ ਹੋ ਕੇ ਸ਼ਹੀਦੀਆਂ ਪਾ ਗਏ। ਇੰਦ ਕੌਰ ਅਤੇ ਖੇਮ ਕੌਰ, ਦੋ ਬੀਬੀਆਂ ਪਟਿਆਲੇ ਦੀ ਜੇਲ੍ਹ ਵਿਚ ਭੇਜੀਆਂ ਗਈਆਂ। ਸਰਕਾਰ ਨੇ ਚਾਰੇ ਗੁਰਦੁਆਰਿਆਂ ਦੀ ਤਲਾਸ਼ੀ ਲੈ ਕੇ ਆਪਣਾ ਕਬਜ਼ਾ ਕਰ ਲਿਆ। ਨਾਮਧਾਰੀਆਂ ਉਤੇ ਹਰ ਪਾਸੇ ਦਮਨ ਚੱਕਰ ਚੱਲ ਪਿਆ। ਬਾਬਾ ਜੀ ਨੂੰ ਦੇਸ਼ ਤੋਂ ਖਾਰਜ ਕਰ ਦਿਤਾ, ਪਹਿਲਾਂ ਬਰਮਾਂ ਦੀ ਜੇਲ੍ਹ ਅਤੇ ਫਿਰ ਰੰਗੂਨ ਭੇਜ ਦਿਤਾ। ਮੁੜਕੇ ਆਪਣੇ ਪੰਜਾਬ ਦੀ ਰੂਹ ਨਾ ਵੇਖ ਸਕਿਆ। ਇਹ ਆਪਣੇ ਗੁਰੂ ਦੇ ਹੁਕਮ ਨੂੰ ਨਾ ਮੰਨਣ ਦੀ ਤਸਵੀਰ ਹੈ ਜੋ ਅੱਜ ਸਾਡੇ ਪੰਥ ਨਾਲ ਵੀ ਆ ਕੇ ਬਗਲਗੀਰ ਹੋ ਗਈ ਹੈ। ਕਿੱਥੇ ਉਹ ਸਮਾਂ ਸੀ ਜਦੋਂ ਪੰਥ ਦੇ ਮੋਰਚੇ ਚੜ੍ਹਦੀ ਕਲਾ ਵਿਚ ਜਿੱਤ ਦੇ ਨਗਾਰੇ ਵਜਾ ਕੇ ਫਤਹ ਪ੍ਰਾਪਤ ਕਰ ਰਹੇ ਸਨ। ਪਰ ਅੱਜ ਬੱਦਲਾਂ ਵਾਂਗ ਪਾਟ ਕੇ ਢਹਿੰਦੀਆਂ ਕਲਾਂ ਜਾ ਰਹੇ ਹਨ।

ਇਥੇ ਸਤਿਗੁਰਾਂ ਦਾ ਇਹ ਵੀ ਸੰਕੇਤ ਹੈ ਕਿ ਕਿਸੇ ਦੇ ਨਾਲ ਜ਼ਿਆਦਤੀ ਨਾ ਕਰੋ, ਭਾਵੇਂ ਆਪ ਤੋਂ ਕਮਜ਼ੋਰ ਕਿਉਂ ਨਾ ਹੋਵੇ।

ਪਾਸ ਰੈਨਿ ਦਿਨ ਆਵੈ ॥੪॥ [੧]ਯੌ ਕਹਿ ਜਾਤ ਤਹਾਂ ਤੇ ਭਈ ॥ [੨]ਨ੍ਰਿਪਬਰ ਕੇ ਮੰਦਿਰ ਮਹਿ ਗਈ ॥ [੩]ਪਤਿ ਤ੍ਰਿਯ ਕੇ ਕਾਨਨ ਮਹਿ ਪਰੀ ॥ [੪]ਮੁਖ ਤੇ ਕਛੂ ਨ ਬਾਤ ਉਚਰੀ॥ ੫॥ [੫]ਨ੍ਰਿਪ ਤ੍ਰਿਯ ਕਹਿਯੋ, ਤੋਹਿ ਕਾ ਕਹਿਯੋ ॥ [੬]ਸੁਨਿ ਪਤਿ ਬਚਨ, ਮੋਨ ਹ੍ਵੈ ਰਹਿਯੋ ॥ [੭]ਪਤਿ ਪੂਛ੍ਯੋ, ਤ੍ਰਹਿ ਇਹ ਕਾ ਕਹੀ॥ [੮]ਸੁਨ ਤ੍ਰਿਯ ਬਚਨ ਮੋਨ ਹ੍ਵੈ ਰਹੀ ॥੬॥ [੯]ਪਤਿ ਜਾਨ੍ਯੋ, ਤ੍ਰਿਯ ਬਾਤ ਦੁਰਾਈ॥ [੧੦]ਤ੍ਰਿਯ ਜਾਨ੍ਯੋ, ਕਛੁ ਨ੍ਰਿਪਤ ਚੁਰਾਈ॥ [੧੧]ਕੋਪ ਕਰਾ ਦੁਹੂੰਅਨ ਕੇ ਭਈ ॥ [੧੨]ਪ੍ਰੀਤ ਰੀਤ ਸਭ ਹੀ ਛੁਟਿ ਗਈ ॥੭॥ [੧੩]ਵਾ ਰਾਨੀ ਸੋ ਨੇਹ ਬਢਾਯੋ ॥ [੧੪]ਜਿਨ ਚਰਿੱਤ੍ਰ ਇਹ ਭਾਂਤਿ ਬਨਾਯੋ ॥ [੧੫]ਵਾ ਸੋ ਪ੍ਰੀਤਿ ਰੀਤਿ ਉਪਜਾਈ ॥ [੧੬]ਬੀਰਕਲਾ ਚਿਤ ਤੇਂ ਬਿਸਰਾਈ ॥੮॥੧॥ ※

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਸਠਵੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੫੯॥੩੧੫੪॥ਅਫਜੂੰ॥

ਚੌਪਈ ॥ [੧੭]ਬਲਵੰਡ ਸਿੰਘ ਤਿਰਹੁਤਿ ਕੋ ਨ੍ਰਿਪ ਬਰ ॥ [੧੮]ਜਨੁ ਬਿਧਿ ਕਰ੍ਯੋ ਦੂਸਰੋ ਤਮ ਹਰ ॥ [੧੯]ਅਮਿਤ ਰੂਪ ਤਾ ਕੋ ਅਤਿ ਸੋਹੈ ॥ [੨੦]ਖਗ ਮ੍ਰਿਗ ਜੱਛ ਭੁਜੰਗਨ ਮੋਹੈ ॥ ੧ ॥ [੨੧]ਰਾਨੀ ਸਾਠ ਸਦਨ ਤਿਹ ਮਾਹੀ ॥ [੨੨]ਰੂਪਵਤੀ ਤਿਨ ਸਮ ਕਹੂੰ ਨਾਹੀ ॥ [੨੩]ਸਭਹਿਨ ਸੌ ਪਤਿ ਨੇਹ ਬਢਾਵਤ ॥ [੨੪]ਬਾਰੀ ਬਾਰੀ ਕੇਲ ਕਮਾਵਤ ॥੨॥ [੨੫]ਰੁਕਮਕਲਾ ਰਾਨੀ ਰਸ ਭਰੀ ॥ [੨੬]ਜੋਬਨ ਜੇਬ ਸਭਨ ਤਿਨ ਹਰੀ ॥ [੨੭]ਆਨਿ ਮੈਨ ਜਬ ਤਾਹਿ ਸੰਤਾਵੈ ॥ [੨੮]ਪਠੈ ਸਹਚਰੀ ਨ੍ਰਿਪਤਿ ਬੁਲਾਵੈ ॥ ੩ ॥ ਦੋਹਰਾ ॥ [੨੯]ਕ੍ਰਿਸਨਕਲਾ ਇਕ ਸਹਚਰੀ, ਪਠੈ ਦਈ ਨ੍ਰਿਪ ਤੀਰ॥ [੩੦]ਸੋ ਯਾ ਪਰ ਅਟਕਤ ਭਈ ਹਰਿ ਅਰਿ ਕਰੀ ਅਧੀਰ ॥੪॥ ਚੌਪਈ ॥ [੩੧]ਸੁਨੋ ਨ੍ਰਿਪਤਿ ਜੂ ਬਾਤ ਹਮਾਰੀ ॥ [੩੨]ਮੈਂ ਰੀਝੀ, ਲਖਿ ਪ੍ਰਭਾ ਤਿਹਾਰੀ ॥ [੩੩]ਮੈ ਤਵ ਹੇਰਿ ਦਿਵਾਨੀ ਭਈ ॥ [੩੪]ਮੋਕਹੱ ਬਿਸਰ ਸਕਲ ਸੁਧਿ ਗਈ ॥ ੫ ॥ ਦੋਹਰਾ ॥ [੩੫]ਸੁਧਿ ਭੂਲੀ ਮੋਰੀ ਸਭੈ ਬਿਰਹ ਬਿਕਲ ਭਯੋ ਅੰਗ ॥ [੩੬]ਕਾਮ ਕੇਲ ਮੋਸੌ ਕਰੌ ਗਹਿ ਗਹਿ ਰੇ ਸਰਬੰਗ ॥ ੬ ॥ ਚੌਪਈ ॥ [੩੭]ਜਬ ਰਾਜੈ ਐਸੇ ਸੁਨਿ ਪਾਯੋ ॥ [੩੮]ਤਾਂ ਕੌ ਭੋਗ ਹੇਤ ਲਲਚਾਯੋ ॥ [੩੯]ਲਪਟਿ ਲਪਟਿ ਤਾ ਸੌ ਰਤਿ ਕਰੀ❀॥ [੪੦]ਚਿਮਟਿ ਚਿਮਟਿ ਆਸਨ ਤਨ ਧਰੀ ॥ ੭ ॥ [੪੧]ਚਿਮਟਿ ਚਿਮਟਿ ਤਾ ਸੌ ਰਤਿ ਮਾਨੀ ॥ [੪੨]ਕਾਮਾਤੁਰ ਹ੍ਵੈ ਤ੍ਰਿਯ ਲਪਟਾਨੀ ॥ [੪੨]ਨ੍ਰਿਪ ਬਰ ਛਿਨਿਕ ਨ ਛੋਰ੍ਯੋ ਭਾਵੈ ॥ [੪੩]ਗਹਿ ਗਹਿ ਤਾਹਿ ਗਰੇ ਸੌ ਲਾਵੈ ॥ ੮ ॥ ਦੋਹਰਾ ॥ [੪੫]ਭਾਂਤਿ ਭਾਂਤਿ ਆਸਨ ਲਏ ਚੁੰਬਨ ਕਰੇ ਬਨਾਇ ॥ [੪੬]ਚਿਮਟਿ ਚਿਮਟਿ ਭੋਗਤ ਭਯੋ ਗਨਨਾ ਗਨੀ ਨ ਜਾਇ ॥ ੯ ॥ ਸਵੈਯਾ ॥ [੪੭]ਖਾਇ ਬੰਧੇਜਨ

---

※ਇਸ ਪ੍ਰਕਰਣ ਵਿਚ ਦੂਤੀ - ਲੂਤੀ ਦੇ ਬਲ ਦਾ ਜੋਹਰ ਦਿਖਾਇਆ ਗਿਆ ਹੈ। ਜਿਵੇਂ ਇਕ ਛੋਟੀ ਜਿਹੀ ਲੱਕੜੀ ਜਿਸਨੂੰ ਤਾੜ ਕਹਿੰਦੇ ਹਨ, ਉਹ ਇਕ ਭਾਰੀ ਛੱਤ ਨੂੰ ਉਲਟਾ ਸੁੱਟਦੀ ਹੈ। ਨਿੰਦਕ ਲੋਕ ਵੀ ਇਹ ਰੋਲ ਅਦਾ ਕਰਦੇ ਹਨ। ਜੋ ਗੱਲ ਕਰਨ ਤੋਂ ਬਿਨਾਂ ਹੀ ਪਹਾੜ ਚੁੱਕ ਕੇ ਚੜ੍ਹਦੀ ਵੱਲੋਂ ਛਿਪਦੀ ਵੱਲ ਲਿਜਾ ਰੱਖਦੇ ਹਨ। ਇਹਨਾਂ ਤੋਂ ਬਚਣ ਲਈ ਸਾਵਧਾਨੀ ਦੀ ਬਹੁਤ ਜਰੂਰਤ ਹੈ। ਇਕ ਗੋਲੀ ਨੇ ਬਿਨਾਂ ਕੁਝ ਕਹੇ ਰਾਜੇ ਅਤੇ ਰਾਣੀ ਦੇ ਵਿਚਕਾਰ ਦਰਿਆ ਚਲਾ ਦਿਤਾ। ਜੋ ਆਪਸ ਵਿਚ ਮਿਲਣ ਤੋਂ ਬੇਵੱਸ ਹੋ ਗਏ।

❀ ਇਹ ਇਕ ਚਰਿੱਤਰਹੀਣ ਇਸਤਰੀ ਪੁਰਸ਼ ਦੀ ਵਾਰਤਾ ਹੈ ਜਿਹੜੇ ਪ੍ਰਮੇਸ਼ਰ ਨੂੰ ਭੁੱਲ ਕੇ ਦੁਨਿਆਵੀ ਰਸਾਂ ਦੇ ਸੁਆਦ ਵਿਚ ਹੀ ਜੀਵਨ ਬਿਤਾ ਕੇ, ਇਸ ਅਨਮੋਲ ਮਨੁੱਖਾ ਜਨਮ ਨੂੰ ਅਜਾਈਂ ਗਵਾ ਕੇ, ਵਾਹਿਗੁਰੂ ਵੱਲੋਂ ਬਖਸ਼ੀ ਸਵਾਸਾਂ ਦੀ ਪੂੰਜੀ ਨੂੰ ਮਨਮੁੱਖੀ ਕੰਮਾਂ ਵਿਚ ਖਰਚ ਕਰਕੇ, ਅਵਗੁਣਾਂ ਦੀ ਗਠੜੀ ਸਿਰ 'ਤੇ ਚੁੱਕ ਕੇ, ਮਾਤ ਲੋਕ ਤੋਂ ਚੱਲ ਕੇ, ਨਰਕ ਵਿਚ ਜਾ ਕੇ ਸਮਾ ਜਾਂਦੇ ਹਨ। ਅਜਿਹੇ ਲੋਕ ਕਹਿੰਦੇ ਹਨ, 'ਇਹ ਜੱਗ ਮਿੱਠਾ, ਅਗਲਾ ਕਿਸ ਡਿੱਠਾ' ਕਿਉਂਕਿ ਇਹਨਾਂ ਲੋਕਾਂ ਨੇ ਸਤਿ ਪੁਰਸ਼ਾਂ ਦੀ ਸੰਗਤ ਤਾਂ ਕਦੇ ਕੀਤੀ ਨਹੀਂ ਹੁੰਦੀ। ਵਿਸ਼ੇ ਭੋਗ ਅਤੇ ਅਸ਼ਲੀਲਤਾ ਹੀ ਇਹਨਾਂ ਲਈ ਦਿਨ ਰਾਤ ਦਾ ਸ਼ੁਗਲ ਹੈ। ਜੇ ਕੋਈ ਆਪਣੀਆਂ ਸੱਠ ਰਾਣੀਆਂ ਦੇ ਹੁੰਦਿਆਂ ਹੋਇਆਂ ਵੀ ਇਕ ਗੋਲੀ ਦੇ ਨਾਲ ਮੂੰਹ ਕਾਲਾ ਕਰੇ ਤਾਂ ਫਿਰ ਇਹ ਸ਼ਰਮ-ਹਯਾ ਤੇ ਧਰਮ-ਇਮਾਨ ਤੋਂ ਉੱਕਾ ਹੀ ਮੁਨਕਰ ਹੋਣ ਵਾਲੀ ਗੱਲ ਹੈ। ਪ੍ਰੋ: ਬੀਬੀ ਅਮਰਜੀਤ ਕੋਰ 'ਗੁਰਸਿੱਖ ਰਹਿਣੀ' ਦੇ ਪੰਨਾਂ ੨੬ ਉਤੇ ਲਿਖਦੀ ਹੈ ਕਿ ਜਿਸ ਦੇ ਸਰੀਰ ਵਿਚ ਸੋਨੇ ਚਾਂਦੀ ਦੇ ☛

.....ਕੋਲ ਰਾਤ ਦਿਨ ਆਵੇਗਾ ॥੪॥
੧ ਇਹ ਕਹਿਕੇ ਉਥੋਂ ਚਲੀ ਗਈ ।
੨ ਰਾਜੇ ਦੇ ਘਰ ਆ ਗਈ ।
੩ ਉਸ (ਗੋਲੀ) ਨੇ ਉਸ ਇਸਤਰੀ (ਬੀਰ ਕਲਾ) ਦੇ ਅਤੇ ਉਸਦੇ ਪਤੀ ਦੇ ਕੰਨ ਕੋਲ (ਵਾਰੀ-ਵਾਰੀ) ਮੂੰਹ ਕੀਤਾ ।
੪ (ਪਰ) ਮੂੰਹ ਤੋਂ ਕੋਈ ਗੱਲ ਨਾ ਕਹੀ ॥੫॥
੫ ਰਾਜੇ ਦੀ ਇਸਤਰੀ ਨੇ ਪੁੱਛਿਆ ਤੈਨੂੰ ਕੀ ਕਿਹਾ ਹੈ ?
੬ ਇਹ ਗੱਲ ਸੁਣ ਕੇ ਰਾਜਾ ਚੁੱਪ ਕਰ ਰਿਹਾ ।
੭ ਫਿਰ ਰਾਜੇ ਨੇ ਪੁੱਛਿਆ ਕਿ ਤੈਨੂੰ ਕੀ ਕਹਿ ਗਈ ਹੈ ?
੮ ਇਹ ਗੱਲ ਸੁਣਕੇ ਰਾਣੀ ਚੁੱਪ ਕਰ ਰਹੀ ॥੬॥
੯ ਰਾਜੇ ਨੇ ਸਮਝਿਆ ਕੇ ਰਾਣੀ ਮੈਥੋਂ ਗੱਲ ਲਕੋਂਦੀ ਹੈ।
੧੦ ਰਾਣੀ ਨੇ ਸਮਝਿਆ ਕਿ ਰਾਜੇ ਨੇ ਮੈਥੋਂ ਚੋਰੀ ਰੱਖੀ ਹੈ ।
੧੧ ਦੋਹਾਂ ਦੇ ਮਨ ਵਿਚ ਗੁੱਸਾ ਪੈਦਾ ਹੋ ਗਿਆ ।
੧੨ ਇਕ ਦੂਜੇ ਨਾਲੋਂ ਪ੍ਰੇਮ ਦੀ ਤੰਦੀ ਟੁੱਟ ਗਈ ॥੭॥
੧੩ ਰਾਜੇ ਨੇ ਦੂਜੀ ਰਾਣੀ ਨਾਲ ਪਿਆਰ ਵਧਾ ਲਿਆ ।
੧੪ ਜਿਸ ਨੇ ਇਹ ਚਲਿੱਤਰ ਕੀਤਾ ਸੀ ।
੧੫ ਉਸ ਨਾਲ ਪ੍ਰੇਮ ਦੀ ਰੀਤ ਪੈਦਾ ਕਰ ਲਈ ।
੧੬ ਬੀਰ ਕਲਾ ਨੂੰ ਵਿਚੋਂ ਭੁਲਾ ਦਿਤਾ ॥੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ਪ੫੯ਵੀਂ ਕਥਾ ਸਮਾਪਤ ਹੈ ॥੧੫੯ ੩੧੫੪॥ਚਲਦਾ॥

---

੧੭ ਚੌ:॥ ਬਲਵੰਡ ਸਿੰਘ ਤ੍ਰਿਹੁਤ ਪੁਰ ਦਾ ਵੱਡਾ ਰਾਜਾ ਸੀ ।
੧੮ ਜਿਵੇਂ ਬਿਧਾਤੇ ਨੇ ਦੂਸਰਾ ਸੂਰਜ ਬਣਾਇਆ ਹੋਵੇ ।
੧੯ ਬੇਅੰਤ ਰੂਪ ਉਸ ਉਪਰ ਸੁਭਾਇਮਾਨ ਸੀ ।
੨੦ ਜੋ ਪਸ਼ੂ, ਪੰਛੀ, ਜੱਛ, ਭੁਜੰਜ ਆਦਿ ਨੂੰ ਮੋਂਹਦਾ ਸੀ।੧॥
੨੧ ਉਸ ਦੇ ਘਰ ਵਿਚ ਸੱਠ (੬੦) ਰਾਣੀਆਂ ਸਨ ।
੨੨ ਉਹਨਾਂ ਜਿਹੀ ਕੋਈ ਰੂਪਵਾਨ ਨਹੀਂ ਸੀ ।
੨੩ ਰਾਜੇ ਦਾ ਸਾਰੀਆਂ ਨਾਲ ਬਹੁਤ ਪਿਆਰ ਸੀ ।
੨੪ ਵਾਰੀ ਵਾਰੀ ਸਾਰੀਆਂ ਨਾਲ ਕੇਲ ਕਰਦਾ ਸੀ ॥੨॥
੨੫ ਇਕ ਰੁਕਮ ਕਲਾ ਰਾਣੀ ਪੂਰੀ ਜੋਬਨ ਵਾਨ ਸੀ ।
੨੬ ਜਿਵੇਂ ਉਸ ਨੇ ਸਭ ਤੋਂ ਜੋਬਨ ਖੋਹ ਲਿਆ ਹੋਵੇ ।
੨੭ ਜਦੋਂ ਉਸਨੂੰ ਕਾਮਦੇਵ ਆ ਕੇ ਸਤਾਉਂਦਾ ।
੨੮ ਤਾਂ ਗੋਲੀ ਭੇਜ ਕੇ ਰਾਜੇ ਨੂੰ ਬੁਲਾ ਲੈਂਦੀ ॥੩॥
੨੯ ਦੋਹਰਾ ॥ ਇਕ ਕ੍ਰਿਸ਼ਨ ਕਲਾ ਨਾਂ ਦੀ ਗੋਲੀ ਰਾਜੇ ਕੋਲ ਭੇਜ ਦਿੱਤੀ ।
੩੦ ਗੋਲੀ ਨੂੰ ਕਾਮ ਨੇ ਬੇਵੱਸ ਕਰ ਦਿਤਾ ਅਤੇ ਉਹ ਰਾਜੇ 'ਤੇ ਮੋਹਿਤ ਹੋ ਗਈ ॥੪॥
੩੧ ਚੌਪਈ ॥ ਉਸਨੇ ਕਿਹਾ ਕਿ ਰਾਜਨ ਮੇਰੀ ਗੱਲ ਸੁਣੋ ।
੩੨ ਮੈਂ ਤੁਹਾਡੀ ਸੋਭ ਦੇਖਕੇ ਮਸਤ ਹੋ ਗਈ ਹਾਂ ।
੩੩ ਮੈਂ ਤੁਹਾਨੂੰ ਵੇਖ ਕੇ ਸ਼ੁਦੈਣ ਹੋ ਗਈ ਹਾਂ ।
੩੪ ਮੈਨੂੰ ਸਾਰੀ ਸੁਰਤ ਹੀ ਭੁੱਲ ਗਈ ਹੈ ॥੫॥
੩੫ ਦੋ: ॥ ਮੇਰੀ ਸਾਰੀ ਸੋਝੀ ਮਾਰੀ ਗਈ ਹੈ, ਤੇਰੇ ਵਿਯੋਗ ਵਿਚ ਸਾਰੇ ਅੰਗ ਸਿੱਥਲ ਹੋ ਗਏ ਹਨ !
੩੬ ਮੇਰੇ ਨਾਲ ਸਮੂਹਕ ਵਿਹਾਰ ਕਰੋ, ਆਪਣੇ ਅੰਗ ਨਾਲ ਅੰਗ ਲਾ ਕੇ ॥੬॥
੩੭ ਚੌਪਈ ॥ ਜਦੋਂ ਰਾਜੇ ਨੇ ਇਸ ਤਰ੍ਹਾਂ ਸੁਣ ਲਿਆ ।
੩੮ ਤਾਂ ਉਹ ਵੀ ਕਾਮ ਵੱਸ ਹੋ ਗਿਆ ।
੩੯ ਲਿਪਟ ਲਿਪਟ ਕੇ ਕਾਮ ਭੋਗ ਕੀਤਾ ।
੪੦ ਚਿਮਟ ਚਿਮਟ ਕੇ ਸਰੀਰ ਦੇ ਆਸਣ ਬਣਾਇ ॥੭॥
੪੧ ਉਸ ਨਾਲ ਜੁੜਕੇ ਮਨਮਾਨੀ ਕੀਤੀ ।
੪੨ ਕਾਮ ਵੱਸ ਹੋ ਕੇ ਉਹ ਇਸਤਰੀ ਲਿਪਟ ਗਈ ।
੪੩ ਰਾਜਾ ਉਸ ਨੂੰ ਇਕ ਪਲ ਵੀ ਵਿਛੋੜਨਾ ਨਾ ਚਾਹਵੇ।
੪੪ ਫੜ੍ਹ-ਫੜ੍ਹ ਕੇ ਗਲੇ ਨਾਲ ਲਾ ਰਿਹਾ ਸੀ ॥੮॥
੪੫ ਦੋਹਰਾ ॥ ਤਰ੍ਹਾਂ ਤਰ੍ਹਾਂ ਦੇ ਆਸਣ ਕੀਤੇ ਅਤੇ ਚੁੰਮਣ ਵੀ ਅਨੇਕ ਲਏ ।
੪੬ ਉਸ ਦੇ ਨਾਲ ਚਿੰਬੜ ਕੇ ਉਸ ਨੂੰ ਅਣਗਿਣਤ ਵਾਰੀ ਭੋਗਿਆ ॥੯॥
੪੭ ਸਵੈਯਾ ॥ ਬੰਧੇਜ ਦੀਆਂ ਗੋਲੀਆਂ ਖਾਧੀਆਂ.....

---

ਗਹਿਣਿਆਂ ਨਾਲ ਸ਼ਿੰਗਾਰ ਕਰਨ, ਭੜਕੀਲੀਆਂ ਸੁਗੰਧੀਆਂ ਨਾਲ ਸੁਗੰਧਤ ਹੋਣ, ਸੋਹਣੀਆਂ ਇਸਤਰੀਆਂ ਦੀ ਸੇਜ ਮਾਨਣ, ਜੀਭ ਦੇ ਚਸਕੇ ਲਈ ਮਾਸ ਅਤੇ ਅਮਲ ਆਦਿ ਖਾਣ ਲਈ ਰਸ ਭਰੇ ਹੋਣ, ਉਸਦੇ ਹਿਰਦੇ 'ਚ ਨਾਮ ਦਾ ਨਿਵਾਸ ਕਿਵੇਂ ਹੋ ਸਕਦਾ ਹੈ ? ਬਿਬੇਕ ਪ੍ਰਕਰਣ ਨੂੰ ਮੁੱਖ ਰੱਖ ਕੇ ਇਕ ਵਿਦਵਾਨ ਇਸਤਰੀ ਸੋਹਣੀਆਂ ਇਸਤਰੀਆਂ ਦੀ ਸੇਜ ਮਾਨਣ ਵਾਲਿਆਂ ਨੂੰ ਵੰਗਾਰ ਦੇ ਸਕਦੀ ਹੈ । ਵਿਰੋਧੀ ਲੋਕ ਦਸਮ ਬਾਣੀ ਤੋਂ ਸੇਧ ਲੈਣ ਦੀ ਬਜਾਏ ਇਸਨੂੰ ਅਸ਼ਲੀਲਤਾ ਭਰਪੂਰ ਲੇਖ ਦੱਸਦੇ ਸਨ । ਜੇਕਰ ਇੰਦਰੀਆਂ 'ਤੇ ਵਿਚਾਰ ਕਰਨੀ ਅਸ਼ਲੀਲ ਹੈ ਤਾਂ ਪ੍ਰਮਾਤਮਾ ਆਪ ਸ਼ਰਮਾ ਕੇ ਇਨ੍ਹਾਂ ਇੰਦਰੀਆਂ ਨੂੰ ਬਣਾਉਂਦਾ ਹੀ ਨਾ । ਗੁਰਬਾਣੀ ਦਾ ਸਿਧਾਂਤ ਹੀ ਇਸਤਰੀ ਦੀ ਮਿਸਾਲ ਦੇ ਕੇ ਸਿੱਖਿਆ ਦੇਣਾ ਹੈ, ਜਿਵੇਂ ਕਿ :-

ਪਿਰ ਸੇਤੀ ਧਨ ਪ੍ਰੇਮ ਰਚਾਏ ॥
ਗੁਰ ਕੈ ਸਬਦਿ ਤਥਾ ਚਿਤੁ ਲਾਇ ॥ (ਅੰਗ ੬੬੩)

ਸਾਡੀ ਚਿਤਵਨੀ (ਸੋਚ) ਬੁਰੀ ਹੋ ਸਕਦੀ ਹੈ, ਇੰਦਰੇ ਬੁਰੇ ਨਹੀਂ ਹੁੰਦੇ। ਇੰਦਰੇ ਤਾਂ ਬੁਰੇ ਕਰਮ ਕਰਨ ਨਾਲ ਬੁਰੇ ਹੋ ਜਾਂਦੇ ਹਨ । ਇਸ ਬੁਰਿਆਈ ਨੂੰ ਗੁਰੂ ਤੋਂ ਉਪਦੇਸ਼ ਲੈ ਕੇ ਮਾਰਨਾ ਹੈ :-

ਬੁਰਾ ਭਲਾ ਕਿਛੁ ਆਪਸ ਤੇ
ਜਾਨਿਆ ਸਗਲ ਵਿਕਾਰਾ ॥
ਇਹੁ ਫੁਰਮਾਇਆ ਖਸਮ ਕਾ
ਹੋਆ ਵਰਤੈ ਇਹੁ ਸੰਸਾਰਾ ॥੨॥
ਇੰਦ੍ਰੀ ਧਾਤੁ ਸਬਲ ਕਹੀਅਤ ਹੈ
ਇੰਦ੍ਰੀ ਕਿਸ ਤੇ ਹੋਈ ॥
ਆਪੇ ਖੇਲ ਕਰੈ ਸਭਿ ਕਰਤਾ
ਐਸਾ ਬੂਝੈ ਕੋਈ ॥ (ਅੰਗ ੬੬੩)
ਜੇ ਲਖ ਇਸਤ੍ਰੀਆ ਭੋਗ ਕਰਹਿ
ਨਵ ਖੰਡ ਰਾਜ ਕਮਾਹਿ ॥
ਬਿਨੁ ਸਤਿਗੁਰ ਸੁਖੁ ਨ ਪਾਵਹੀ
ਫਿਰਿ ਫਿਰਿ ਜੋਨੀ ਪਾਹਿ ॥੩॥ (ਅੰਗ ੨੬)

ਇਹ ਇਸਤਰੀ ਪੁਰਸ਼ ਦੀ ਕੁਦਰਤੀ ਫਿਤਰਤ ਹੈ ਕਿ ਇਸਤਰੀ ਨੂੰ ਦੇਖ ਕੇ ਪੁਰਸ਼ ਅਤੇ ਪੁਰਸ਼ ਨੂੰ ਦੇਖ ਕੇ ਇਸਤਰੀ ਦਾ ਮਨ ਚਲਾਇਮਾਨ ਹੋ ਜਾਂਦਾ ਹੈ, ਜਿਸ ਝੱਖੜ ਦੇ ਬੁੱਲੇ ਨਾਲ ਗਿਆਨ ਵੀ ਸਾਹ ਸਤ ਹੀਣ ਹੋ ਜਾਂਦਾ ਹੈ । ਜਿਥੇ ਮਾਇਆ ਦਾ ਮੋਹ ਪ੍ਰਬਲ ਹੈ, ਉਥੇ ਇਸਤਰੀ ਵੀ ਮਾਇਆ ਤੋਂ ਨਿਖੇੜੀ ਨਹੀਂ ਜਾ ਸਕਦੀ । ਗੁਰਬਾਣੀ ਦਾ ਫੁਰਮਾਣ ਹੈ :-

ਮਾਇਆ ਮੋਹਿ ਸਗਲ ਜਗੁ ਛਾਇਆ ॥
ਕਾਮਣਿ ਦੇਖਿ ਕਾਮਿ ਲੋਭਾਇਆ ॥
ਸੁਤ ਕੰਚਨ ਸਿਉ ਹੇਤੁ ਵਧਾਇਆ ॥
ਸਭੁ ਕਿਛੁ ਅਪਨਾ ਇਕੁ ਰਾਮ ਪਰਾਇਆ ॥ (ਅੰਗ ੧੩੪੨)

ਕੀ ਬਰਿਯੈਂ, ਨ੍ਰਿਪ ਭਾਂਗ ਚਬਾਇ ਅਫੀਮ ਚੜ੍ਹਾਈ॥ [੧]ਪੀਤ ਸਰਾਬ ਬਿਰਾਜਤ ਸੁੰਦਰ ਕਾਮ ਕੀ ਰੀਤਿ ਸੌ ਪ੍ਰੀਤਿ ਮਚਾਈ॥ [੨]ਆਸਨ ਔਰ ਅਲਿੰਗਨ ਚੁੰਬਨ, ਭਾਂਤਿ ਅਨੇਕ ਲੀਏ ਸੁਖਦਾਈ॥ [੩]ਐਸੋ ਤਿਹੱ ਤੋਰਿ ਕੁਚਾਨ ਮਰੋਰਿ ਸੁ ਭੋਰ ਲਗੇ ਝਕ ਝੋਰਿ ਬਜਾਈ ॥੧੦॥ ਅੜਿਲ ॥ [੪]ਰਤਿ ਮਾਨੀ ਤਿਹੱ ਸੰਗ, ਨ੍ਰਿਪਤਿ ਹਰਖਾਇਕੈ॥ [੫]ਕਾਮਾਤੁਰ ਹ੍ਵੈ ਜਾਤ ਤ੍ਰਿਯਾ ਲਪਟਾਇਕੈ॥ [੬]ਭਾਂਤਿ ਭਾਂਤਿ ਕੇ ਆਸਨ ਲਏ ਬਨਾਇ ਕਰਿ॥ [੭]ਹੋ ਭੋਰ ਹੋਤ ਲੌ ਭਜੀ ਹਿਯੇ ਸੁਖ ਪਾਇ ਕਰਿ ॥੧੧॥ ਚੌਪਈ॥ [੮]ਬਿਤਈ ਰੈਨ ਭੋਰ ਜਬ ਭਈ॥ [੯]ਚੇਰੀ ਨ੍ਰਿਪਤਿ ਬਿਦਾ ਕਰਿ ਦਈ॥ [੧੦]ਬਿਹਬਲ ਭਈ ਬਿਸਰਿ ਸਭ ਗਯੋ॥ [੧੧]ਤਾਂ ਕਾ ਓਢਿ ਉਪਰਨਾ ਲਯੋ ॥੧੨॥ ਦੋਹਰਾ॥ [੧੨]ਕ੍ਰਿਸਨ ਕਲਾ ਰਤਿ ਮਾਨਿਕੈ ਤਹਾਂ ਪਹੂਚੀ ਜਾਇ॥ [੧੩]ਰੁਕਮਕਲਾ ਪੂਛਿਤ ਭਈ ਤਾ ਕਹੱ ਨਿਕਟਿ ਬੁਲਾਇ॥੧੩॥ ਪ੍ਰਤਿ ਉੱਤਰ॥ ਸਵੈਯਾ॥ [੧੪]ਕਾਹੇ ਕੌ ਲੇਤ ਹੈ ਆਤੁਰ ਸ੍ਵਾਸ ਗਈ ਹੀ ਉਤਾਇਲ ਦੌਰੀ ਇਹਾਂ ਤੇ॥ [੧੫]ਕਾਹੇ ਕੌ ਕੇਸ ਖੁਲੇ, ਲਟ ਛੂਟਿਯੈ; ਪਾਇ ਪਰੀ ਤਵ ਨੇਹੱ ਕੇ ਨਾਤੇ॥ [੧੬]ਓਠਨ ਕੀ ਅਰੁਨਾਈ ਕਹਾਂ ਭਈ, ਤੇਰੀ ਬਡਾਈ ਕਰੀ ਬਹੁ ਭਾਂਤੇ॥ [੧੭]ਕੌਨ ਕੌ ਅੰਬਰ ਓਢਯੋ ਅਲੀ, ਪਰਤੀਤਿ ਕੌ ਲਜਾਈ ਹੌ ਲੇਹੁ ਉਹਾਂ ਤੇ॥੧੪॥ਦੋਹਰਾ॥ [੧੮]ਸੁਨਿ ਬਚ ਰਾਨੀ ਚੁਪ ਰਹੀ ਜਾਕੇ ਰੂਪ ਅਪਾਰ॥ [੧੯]ਛਲ ਕੋ ਛਿਦ੍ਰ ਨ ਕਿਛੁ ਲਖਯੋ ਇਮ ਛਲਗੀ ਬਰ ਨਾਰਿ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਾਠਿਵੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ॥੧੬੦॥੩੧੬੯॥ਅਫਜੂੰ॥

ਦੋਹਰਾ॥ [੨੦]ਨਰਵਰ ਕੋ ਰਾਜਾ ਬਡੋ ਬੀਰਸੈਨ ਤਿਹੱ ਨਾਮ॥ [੨੧]ਦੇਸ ਦੇਸ ਕੇ ਏਸ ਜਿਹੱ, ਜਪਤ ਆਠਹੂੰ ਜਾਮ॥੧॥ ਚੌਪਈ॥ [੨੨]ਸੂਰਨਮਤੀ ਤਾ ਕੀ ਬਰ ਨਾਰੀ॥ [੨੩]ਜਨੁ ਸਮੁੰਦ੍ਰ ਮਥਿ ਸਾਤ ਨਿਕਾਰੀ॥ [੨੪]ਰੂਪ ਪ੍ਰਭਾ ਤਾਕੀ ਅਤਿ ਸੋਹੈ॥ [੨੫]ਜਾ ਸਮ ਰੂਪਵਤੀ ਨਹੀ ਕੋ ਹੈ॥੨॥ [੨੬]ਸੁਨ੍ਯੋ ਜੋਤਕਿਨ ਗ੍ਰਹਨ ਲਗਾਯੋ॥ [੨੭]ਕੁਰੁਛੇਤ੍ਰ ਨਾਵਨ ਨ੍ਰਿਪ ਆਯੋ॥ [੨੮]ਰਾਨੀ ਸਕਲ ਸੰਗ ਕਰਿ ਲੀਨੀ॥ [੨੯]ਬਹੁ ਦੱਛਿਨਾ ਬਿੱਪ੍ਰਨ ਕਹ ਦੀਨੀ॥੩॥ ਦੋਹਰਾ॥ [੩੦]ਸੂਰਨਮਤੀ ਗਰਭਿਤ ਹੁਤੀ ਸੋਊ ਸੰਗ ਕਰਿ ਲੀਨ॥ [੩੧]ਛੋਰਿ ਭੰਡਾਰ, ਦਿਜਾਨ ਕੋ ਅਮਿਤ ਦੱਛਿਨਾ ਦੀਨ॥੪॥ [੩੨]ਨਵ ਕੋਟੀ ਮਰਵਾਰ ਕੋ ਸੂਰਸੈਨ ਥੋ ਨਾਥ॥ [੩੩]ਸੋਊ ਤਹਾਂ ਆਵਤ ਭਯੋ, ਸਭ ਰਨਿਯਨ ਲੈ ਸਾਥ॥੫॥ ਚੌਪਈ॥ [੩੪]ਬੀਰਕਲਾ ਤਾਂ ਕੀ ਬਰ ਨਾਰੀ॥ [੩੫]ਦੁਹੂੰ ਪੱਛ ਭੀਤਰ ਉਜਿਆਰੀ॥ [੩੬]ਤਾਂ ਕੀ ਪ੍ਰਭਾ ਜਾਤ ਨਹਿ ਕਹੀ॥ [੩੭]ਮਾਨਹੁ ਫੂਲਿ

☸ ਜਿਹੜੀਆਂ ਗੋਲੀਆਂ (ਦਾਸੀਆਂ) ਇਹੋ ਜਿਹੀਆਂ ਚਰਿੱਤਰ ਹੀਨ ਰਾਣੀਆਂ ਦੀ ਸੰਗਤ ਵਿਚ ਦਿਨ ਗੁਜ਼ਾਰਦੀਆਂ ਹਨ, ਉਹ ਵੀ ਉਸੇ ਰਾਹ 'ਤੇ ਤੁਰਨ ਲਈ ਮਜਬੂਰ ਹੋ ਜਾਂਦੀਆਂ ਹਨ। ਭਗਤ ਕਬੀਰ ਜੀ ਦਾ ਫੁਰਮਾਨ ਹੈ :-

ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥(ਅੰਗ ੧੩੬੯)

.....ਭੰਗ ਦੀਆਂ ਗੋਲੀਆਂ ਵੀ ਰਾਜੇ ਨੇ ਖਾਧੀਆਂ ਅਤੇ ਅਫੀਮ ਵੀ ਛਕੀ ।

੧ ਫਿਰ ਸ਼ਰਾਬ ਪੀ ਕੇ ਉਸ ਸੁੰਦਰੀ ਨਾਲ ਪ੍ਰੇਮ ਕੀਤਾ ।

੨ ਅਮਲ ਨਾਲ ਮਦਹੋਸ਼ ਹੋ ਕੇ ਮਸਤੀ ਵਿਚ ਕਲੋਲ ਕੀਤੇ।

੩ ਉਸ ਨੂੰ ਤੋੜ ਜ਼ੋੜ ਕੇ, ਮਰੋੜ ਮਰੋੜ ਕੇ ਸਵੇਰ ਹੋਣ ਤੱਕ ਝੱਖ ਮਾਰਿਆ (ਖੇਹ ਖਾਧੀ) ॥੧੦॥

੪ ਅੜਿੱਲ॥ ਰਾਜੇ ਨੇ ਅਨੰਦ ਮਾਣਿਆਂ ਬੜਾ ਪ੍ਰਸੰਨ ਹੋ ਕੇ।

੫ ਕਾਮ ਵੱਸ ਹੋਈ ਉਹ ਇਸਤਰੀ ਲਪਟਾਈ ਰਹੀ ।

੬ ਤਰ੍ਹਾਂ ਤਰ੍ਹਾਂ ਦੇ ਆਸਣ ਲਏ ਸਵਾਰ ਕੇ।

੭ ਸਵੇਰ ਤੱਕ ਵਿਹਾਰ ਕਰਦੇ ਰਹੇ ਬੜੇ ਸੁਖ ਨਾਲ ॥੧੧॥

੮ ਚੌਪਈ ॥ ਰਾਤ ਬੀਤ ਕੇ ਜਦੋਂ ਸਵੇਰ ਹੋਈ ।

੯ ਤਾਂ ਉਸ ਗੋਲੀ ਨੂੰ ਰਾਜੇ ਨੇ ਤੋਰ ਦਿਤਾ ।

੧੦ ਉਹ ਬਿਹਬਲ ਹੋ ਕੇ ਸਭ ਕੁਝ ਭੁੱਲ ਗਈ ।

੧੧ (ਜਲਦੀ ਵਿਚ ਆਪਣੀ ਚੁੰਨੀ ਉਤੇ ਲੈਣੀ ਭੁੱਲ ਗਈ ਅਤੇ) ਰਾਜੇ ਦਾ ਪਰਨਾ (ਦੁਪੱਟਾ) ਲੈ ਆਈ ॥੧੨॥

੧੨ ਕ੍ਰਿਸ਼ਨ ਕਲਾ ਗੋਲੀ ਮੌਜ ਮੇਲਾ ਕਰਕੇ ਜਦ ਰਾਣੀ ਕੋਲ ਆ ਪਹੁੰਚੀ ।

੧੩ ਤਾਂ ਰਾਣੀ ਰੁਕਮ ਕਲਾ ਉਸ ਨੂੰ ਨੇੜੇ ਬੁਲਾ ਕੇ ਪੁੱਛਣ ਲੱਗੀ ॥੧੩॥

੧੪ ਤਾਂ ਉਸ ਨੇ ਉਤਰ ਦਿਤਾ ॥ਸਵੈਯਾ॥ ਤੂੰ ਹਾਉਕੇ ਕਿਉਂ ਲੈਂਦੀ ਹੈਂ ? ਗੋਲੀ ਨੇ ਕਿਹਾ, ਮੈਂ ਤਾਂ ਬੜੀ ਤੇਜੀ ਦੇ ਨਾਲ ਦੌੜ ਕੇ ਉਥੇ ਗਈ ਸੀ ।

੧੫ ਰਾਣੀ ਨੇ ਪੁੱਛਿਆ, ਤੇਰੇ ਕੇਸ ਖੁੱਲ੍ਹੇ ਅਤੇ ਜ਼ੁਲਫਾਂ ਕਿਉਂ ਛੁੱਟੀਆਂ ਹਨ ? ਤਾਂ ਗੋਲੀ ਨੇ ਕਿਹਾ ਕਿ ਤੇਰੇ ਪਿਆਰ ਸਦਕਾ ਮੈਂ ਰਾਜੇ ਦੇ ਪੈਰੀਂ ਪਈ ਸਾਂ ।

੧੬ ਰਾਣੀ ਨੇ ਪੁੱਛਿਆ, ਤੇਰੇ ਬੁੱਲ੍ਹਾਂ ਦੀ ਲਾਲੀ ਕਿੱਧਰ ਉਡ ਗਈ ? ਤਾਂ ਦਾਸੀ ਨੇ ਕਿਹਾ ਕਿ ਮੈਂ ਤੇਰੀ ਵਡਿਆਈ ਬਹੁਤ ਕੀਤੀ ਸੀ । (ਇਸ ਕਰਕੇ ਮੂੰਹ 'ਤੇ ਸ਼ਿਕਰੀ ਜਿਹੀ ਆ ਗਈ ਬਹੁਤਾ ਬੋਲਣ ਨਾਲ ।)

੧੭ ਰਾਣੀ ਨੇ ਪੁੱਛਿਅ ਕਿ (ਤੇਰੇ ਸਿਰ ਉਤੇ ਤਾਂ ਚੁੰਨੀ ਵੀ ਨਹੀਂ ਹੈ) ਹੇ ਸਖੀ, ਤੂੰ ਕਿਸ ਦਾ ਬਸਤਰ ਉਪਰ ਲਿਆ ਹੈ ? ਤਾਂ ਦਾਸੀ ਦਾ ਉਤਰ ਹੈ, ਕਿ ਮੈਂ ਪ੍ਰਤੀਤ ਵਾਸਤੇ ਉਥੋਂ ਇਹ ਬਸਤ੍ਰ ਲਿਆਈ ਹਾਂ ਕਿ ਮੈਂ ਜਰੂਰ-ਬਰ-ਜਰੂਰ ਉਥੇ ਗਈ ਸੀ ॥੧੪॥

੧੮ ਦੋਹਰਾ॥ ਬਹੁਤ ਹੀ ਰੂਪਵਾਨ ਰਾਣੀ ਉਸ ਗੋਲੀ ਦੀ ਗੱਲ ਸੁਣ ਕੇ ਚੁੱਪ ਹੋ ਗਈ ।

੧੯ ਰਾਣੀ ਉਸਦੀ ਚਲਾਕੀ ਨੂੰ ਨਾ ਸਮਝ ਸਕੀ ਅਤੇ ਉਹ ਇਸਤਰੀ ਧੋਖੇ ਨਾਲ ਰਾਣੀ ਨੂੰ ਛਲ ਗਈ ॥੧੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੬੦ਵੀਂ ਕਥਾ ਸਮਾਪਤ ਹੈ ॥੧੬੦ ੩੧੬੯॥ਚਲਦਾ॥

---

੨੦ ਦੋਹਰਾ ॥ ਨਰਵਰ ਦੇਸ਼ ਦਾ, ਇਕ ਬੀਰ ਸੈਨ ਨਾਂ ਦਾ ਬਹੁਤ ਵੱਡਾ ਰਾਜਾ ਸੀ ।

੨੧ ਦੇਸ਼ ਦੇਸ਼ਾਂਤ੍ਰਾਂ ਦੇ ਰਾਜੇ ਹਰ ਵਕਤ ਉਸ ਦਾ ਭੈਅ ਰਖਦੇ ਸਨ ॥੧॥

੨੨ ਚੌਪਈ ॥ ਸਵਰਨ ਮਤੀ ਉਸ ਦੀ ਰਾਣੀ ਸੀ ।

੨੩ ਜਿਵੇਂ ਸੱਤ (੭) ਸਮੁੰਦਰ ਰਿੜਕ ਕੇ ਕੱਢੀ ਹੋਵੇ ।

੨੪ ਉਸ ਦੇ ਰੂਪ ਦੀ ਪ੍ਰਭਾ ਬਹੁਤ ਸੋਭਦੀ ਸੀ ।

੨੫ ਜਿਸਦੇ ਬਰਾਬਰ ਕੋਈ ਸੁੰਦਰ ਨਹੀਂ ਸੀ ॥੨॥

੨੬ ਜੋਤਸ਼ੀਆਂ ਤੋਂ ਸੁਣ ਕੇ ਕਿ ਗ੍ਰਹਿਣ ਲੱਗਣਾ ਹੈ ।

੨੭ ਤਾਂ ਰਾਜਾਕੁਰੂਕਛੇਤਰ ਤੀਰਥ 'ਤੇ ਨਹਾਉਣ ਆ ਗਿਆ।

੨੮ ਸਾਰੀਆਂ ਹੀ ਰਾਣੀਆਂ ਨਾਲ ਲੈ ਲਈਆਂ ।

੨੯ ਬਹੁਤ ਸਾਰਾ ਦਾਨ ਬ੍ਰਾਹਮਣਾ ਨੂੰ ਦਿਤਾ ॥੩॥

੩੦ ਦੋਹਰਾ ॥ ਰਾਣੀ ਸਵਰਨ ਮਤੀ ਗਰਭਵਤੀ ਸੀ ਉਹ ਵੀ ਨਾਲ ਲੈ ਲਈ ।

੩੧ ਬ੍ਰਾਹਮਣਾ ਨੂੰ ਭੰਡਾਰਾ ਖੋਹਲ ਕੇ ਦਾਨ ਦਿਤਾ ॥੪॥

੩੨ ਮਾਰਵਾੜ ਦੇਸ਼ ਦੇ ਨਵਕੋਟ ਸ਼ਹਿਰ ਦਾ ਸੂਰਸੈਨ ਰਾਜਾ ਸੀ

੩੩ ਉਹ ਵੀ ਸਭ ਰਾਣੀਆਂ ਨੂੰ ਲੈ ਕੇ ਉਥੇ ਆ ਗਿਆ ॥੫॥

੩੪ ਚੌਪਈ॥ ਉਸ ਦੀ ਇਕ ਰਾਣੀ ਦਾ ਨਾਂ ਬੀਰ ਕਲਾ ਸੀ।

੩੫ ਜੋ ਦੋਹਾਂ ਮੁਲਕਾਂ ਵਿਚ ਰੌਸ਼ਨ ਸੀ ।

੩੬ ਉਸ ਦੀ ਉਪਮਾਂ ਕਹਿਣ ਤੋਂ ਬਾਹਰ ਸੀ ।

੩੭ ਜਿਵੇਂ ਫੁੱਲ.....

ਚੰਬੇਲੀ ਰਹੀ ॥੬॥ [੧]ਰਾਜਾ ਦੋਊ ਅਨੰਦਿਤ ਭਏ ॥ [੨]ਅੰਕ ਭੁਜਨ ਦੋਊ ਭੇਟਤ ਭਏ ॥ [੩]ਰਨਿਯਨ ਦੁਹੂੰ ਮਿਲਾਵੋ ਭਯੋ ॥ [੪]ਚਿਤ ਕੋ ਸੋਕ ਬਿਦਾ ਕਰਿ ਦਯੋ ॥੭॥ ਅੜਿੱਲ ॥ [੫]ਨਿਜੁ ਦੇਸਨ ਕੀ ਕਥਾ, ਬਖਾਨਤ ਸਭ ਭਈ ॥ [੬]ਦੁਹੂੰ ਆਪੁ ਮੈ, ਕੁਸਲ ਕਥਾ ਕੀ ਸੁਧਿ ਲਈ ॥ [੭]ਗਰਭ ਦੁਹੂੰਨ ਕੇ, ਦੁਹੂੰਅਨ ਸੁਨੇ; ਬਨਾਇਕੈ॥ [੮]ਹੋ ਤਬ ਰਨਿਯਨ ਬਚ ਉਚਰੇ, ਕਛੁ ਮੁਸਕਾਇਕੈ ॥੮॥ [੯]ਜੌ ਦੁਹੂੰਅਨ, ਹਰਿ ਦੇਹੈਂ ਪੂਤੁਪਜਾਇਕੈ ॥ [੧੦]ਤਬ ਹਮ ਤੁਮ ਮਿਲਿ ਹੈਂ ਹਯਾਂ, ਬਹੁਰੌ ਆਇਕੈ ॥ [੧੧]ਪੂਤ ਏਕ ਕੇ ਸੁਤਾ, ਬਿਧਾਤਾ ਦੇਇ ਜੌ ॥ [੧੨]ਹੋ ਆਪੁਸ ਬੀਚ ਸਗਾਈ, ਤਿਨਕੀ ਕਰੈ ਤੌ ॥੯॥ ਦੋਹਰਾ ॥ [੧੩]ਯੌ ਕਹਿਕੈ ਤ੍ਰਿਯ ਗ੍ਰਿਹ ਗਈ, ਦ੍ਵੈਕਨ* ਬੀਤੇ ਜਾਮ॥ [੧੪]ਸੁਤਾ ਏਕ ਕੇ ਗ੍ਰਿਹ ਭਈ, ਪੂਤ ਏਕ ਕੇ ਧਾਮ॥੧੦॥ ਚੌਪਈ॥ [੧੫]ਸੰਮਸ ਨਾਮ ਸੁਤਾ ਕੋ ਧਰਿਯੋ ॥ [੧੬]ਢੋਲਾ ਨਾਮ ਪੂਤ ਉਚਰਿਯੋ ॥ [੧੭]ਖਾਰਿਨ ਬੀਚ ਡਾਰਿ, ਦੋਊ ਬਯਾਹੇ ॥ [੧੮]ਭਾਂਤਿ ਭਾਂਤਿ ਸੌ ਭਏ ਉਮਾਹੇ ॥੧੧॥ ਦੋਹਰਾ ॥ [੧੯]ਕੁਰੂਛੇਤ੍ਰ ਕੋ ਨ੍ਹਾਨ ਕਰਿ ਤਹੱ ਤੇ ਕਿਯੋ ਪਯਾਨ ॥ [੨੦]ਅਪਨੇ ਅਪਨੇ ਦੇਸ ਕੇ ਰਾਜ ਕਰਤ ਭੇ ਆਨਿ ॥੧੨॥ ਚੌਪਈ ॥ [੨੧]ਐਸੀ ਭਾਂਤਿਨ ਬਰਖ ਬਿਤਏ ॥ [੨੨]ਬਾਲਕ ਹੁਤੇ*, ਤਰੁਨ ਦੋਊ ਭਏ ॥ [੨੩]ਜਬ ਅਪਨੋ ਤਿਨ ਰਾਜ ਸੰਭਾਰਯੋ ॥ [੨੪]ਪੂਰਬ ਕਰਯੋ ਬਿਵਾਹ, ਚਿਤਾਰਯੋ ॥੧੩॥ [੨੫]ਲਰਿਕਾਪਨੋ ਦੂਰਿ ਜਬ ਭਯੋ ॥ [੨੬]ਤੌਰਹਿ ਤੌਰ ਔਰ ਹ੍ਵੈ ਗਯੋ ॥ [੨੭]ਬਾਲਾਈ ਕਿ ਤਗੀਰੀ ਆਈ ॥ [੨੮]ਅੰਗ ਅੰਗ ਫਿਰੀ ਅਨੰਗ ਦੁਹਾਈ ॥੧੪॥ ਸਵੈਯਾ ॥ [੨੯]ਏਕ ਦਿਨਾਂ ਮ੍ਰਿਗ ਮਾਰਿਕੈ ਢੋਲਨ, ਯੌ ਅਪਨੇ ਮਨ ਬੀਚ ਬਿਚਾਰਯੋ ॥ [੩੦]ਬੈਸ ਬਿਤੀ ਬਸਿ ਬਾਮਨ ਕੇ, ਅਬਿਬੇਕ ਬਿਬੇਕ ਕਛੂ ਨ ਬਿਚਾਰਯੋ ॥ [੩੧]ਬਯਾਹ ਕਿਯੋ ਲਰਿਕਾਪਨ ਮੈ ਹਮ ਜੋ, ਤਿਹੱ ਕੋ ਕਬਹੂ ਨ ਸੰਭਾਰਯੋ ॥ [੩੨]ਆਵਤ ਭਯੋ ਨਿਜੁ ਧਾਮ ਨਹੀਂ, ਤਿਹ ਮਾਰਗ ਹੀ ਸਸੁਰਾਰਿ ਸਿਧਾਰਯੋ ॥ ੧੫ ॥ [੩੩]ਕੰਬਰ ਬਾਂਧਿ ਅਡੰਬਰ ਕੈ ਕਰਿ ਬੋਲਿ ਸੁ ਬੀਰ ਬਰਾਤ ਬਨਾਈ ॥ [੩੪]ਭੂਖਨ ਚਾਰੁ ਦਿਪੈ ਸਭ ਅੰਗਨ, ਆਨੰਦ ਆਜੁ ਹਿਯੇਂ ਨ ਸਮਾਈ ॥ [੩੫]ਰੂਪ ਅਨੂਪ ਬਿਰਾਜਤ ਸੁੰਦਰ, ਨੈਨਨ ਕੀ ਕਹਿ ਕ੍ਰਾਂਤਿ ਨ ਜਾਈ ॥ [੩੬]ਚਾਰੁ ਛਕੇ ਛਬਿ ਹੇਰਿ ਚਰਾਚਰ, ਦੇਵ ਅਦੇਵ ਰਹੇ ਉਰਝਾਈ ॥੧੬॥ ਚੌਪਈ ॥ [੩੭]ਸੂਰਸੈਨ ਰਾਜੈ, ਸੁਨਿ ਪਾਯੋ ॥ [੩੮]ਬੇਟਾ ਬੀਰਸੈਨ ਕੋ, ਆਯੋ ॥ [੩੯]ਲੋਕ ਅਗਮਨੈ ਅਧਿਕ ਪਠਾਏ ॥ [੪੦]ਆਦਰ ਸੌ ਗ੍ਰਿਹ ਮੈਂ ਤਿਹੱ ਲਯਾਏ ॥੧੭॥ [੪੧]ਤਬ ਰਾਨੀ ਸੰਮਸ, ਸੁਨਿ ਪਾਯੋ ॥ [੪੨]ਢੋਲਾ, ਦੇਸ ਹਮਾਰੇ ਆਯੋ ॥ [੪੩]ਫੂਲਤ ਅਧਿਕ ਹ੍ਰਿਦੈ ਮਹਿ ਭਈ ॥ [੪੪]ਦੁਰਬਲ ਹੁਤੀ ਪੁਸਟ ਹ੍ਵੈ ਗਈ ॥ ੧੮ ॥ [੪੫]ਭੇਟਤ

*ਪਾਠਾਂਤਰ : ਦ੍ਵੈਕ ਨ ਬੀਤੇ ਜਾਮ॥, *ਬਾਲਕਹੁ ਤੇ ਤਰੁਨ ਦੋਊ ਭਏ॥

.....ਚੰਮੇਲੀ ਦਾ ਖਿੜਿਆ ਹੋਵੇ ।
੧ ਦੋਵੇਂ ਰਾਜੇ ਆਪਸ ਵਿਚ ਮਿਲਕੇ ਬੜੇ ਖੁਸ਼ ਪ੍ਰਸੰਨ ਹੋਏ।
੨ ਗਲੇ ਬਾਹਾਂ ਪਾਕੇ ਮਿਲੇ ।
੩ ਦੋਹਾਂ ਰਾਣੀਆਂ ਨੂੰ ਵੀ ਆਪਸ ਮਿਲਾ ਦਿਤਾ ।
੪ (ਇਸ ਖੁਸ਼ੀ ਵਿਚ) ਦਿਲ ਦੇ ਸਾਰੇ ਦੁੱਖ ਭੁੱਲ ਗਏ ॥੭॥
੫ ਅੜਿੱਲ ॥ ਆਪੋ-ਆਪਣੇ ਦੇਸ਼ਾਂ ਦੀਆਂ ਸਭ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਰਾਣੀਆਂ ਨੇ ।
੬ ਦੋਹਾਂ ਨੇ ਆਪਸ ਵਿਚ ਕੁਸ਼ਲ-ਖੈਰ (ਰਾਜ਼ੀ-ਖੁਸ਼ੀ) ਪੁੱਛੀ ।
੭ ਦੋਹਾਂ ਰਾਣੀਆਂ ਨੂੰ ਇਕ ਦੂਜੀ ਦੇ ਗਰਭ ਧਾਰਨ ਬਾਰੇ ਪਤਾ ਲੱਗਾ । ਤਾਂ ਆਪਸ ਵਿਚ ਚੰਗੀ ਤਰ੍ਹਾਂ ਪੁੱਛ ਗਿੱਛ ਕੀਤੀ ।
੮ ਤਾਂ ਰਾਣੀਆਂ ਨੇ ਕੁਝ ਕੁ ਮੁਸਕਰਾ ਕੇ ਗੱਲ ਬਾਤ ਕੀਤੀ ॥੮॥
੯ ਕਿ ਜੇ ਹਰੀ (ਪ੍ਰਮਾਤਮਾ) ਨੇ ਦੋਹਾਂ ਨੂੰ ਪੁੱਤਰ ਦੇ ਦਿਤੇ ।
੧੦ ਤਾਂ ਆਪਾਂ ਫਿਰ ਇਥੇ ਆ ਕੇ ਮਿਲਾਂਗੀ ।
੧੧ ਜੇ ਵਾਹਿਗੁਰੂ ਨੇ ਇਕ ਨੂੰ ਪੁੱਤਰ ਅਤੇ ਇਕ ਨੂੰ ਪੁੱਤਰੀ ਦੇ ਦਿਤੀ ।
੧੨ ਤਾਂ ਅਸੀਂ ਉਹਨਾਂ ਦੀ ਆਪਸ ਵਿਚ ਸਗਾਈ (ਮੰਗਣੀ) ਕਰ ਦੇਵਾਂਗੇ ॥੯॥
੧੩ ਦੋ: ॥ ਇਹ ਕਹਿਕੇ ਦੋਵੇਂ ਇਸਤਰੀਆਂ ਆਪੋ-ਆਪਣੇ ਟਿਕਾਣੇ 'ਤੇ ਗਈਆਂ, ਦੋ ਕੁ ਪਹਿਰ ਹੀ ਬੀਤੇ ਸਨ ।
ਦੂਜੇ ਪਾਠ ਦਾ ਅਰਥ - ਕਿ ਅਜੇ ਦੋ ਪਹਿਰ ਵੀ ਨਹੀਂ ਬੀਤੇ, ਇਕ ਦੋ ਪਹਿਰ ਦੇ ਵਿਚਕਾਰ ਹੀ।
੧੪ ਤਾਂ ਇਕ ਦੇ ਘਰ ਪੁੱਤਰੀ ਅਤੇ ਇਕ ਦੇ ਘਰ ਪੁੱਤਰ ਨੇ ਜਨਮ ਲੈ ਲਿਆ ॥੧੦॥
੧੫ ਚੌਪਈ ॥ ਲੜਕੀ ਦਾ ਨਾਂ ਸਮਸ ਰੱਖਿਆ ।
੧੬ (ਅਤੇ) ਲੜਕੇ ਦਾ ਨਾਂ ਢੋਲਾ ਧਰਿਆ ।
੧੭ ਦੋਵੇਂ ਬੱਚੇ ਪੰਘੂੜਿਆਂ ਵਿਚ ਪਏ ਵਿਆਹ ਦਿਤੇ ।
੧੮ ਅਤੇ ਅਨੇਕ ਤਰ੍ਹਾਂ ਨਾਲ ਖੁਸ਼ੀ ਮਨਾਈ ॥੧੧॥
੧੯ ਦੋਹਰਾ ॥ (ਦੋਵੇਂ ਪਰਿਵਾਰ) ਕੁਰੂਕਸ਼ੇਤ੍ਰ ਦਾ ਇਸ਼ਨਾਨ ਕਰਕੇ ਉਥੋਂ ਚੱਲ ਪਏ ।
੨੦ ਅਤੇ ਆਪਣੇ-2 ਦੇਸ਼ ਆ ਕੇ ਰਾਜ ਕਰਨ ਲੱਗੇ। ॥੧੨॥
੨੧ ਚੌਪਈ ॥ ਇਸ ਤਰ੍ਹਾਂ ਕੁਝਕ ਸਾਲ ਲੰਘ ਗਏ ॥
੨੨ ਜੋ (ਸੰਮੀ ਅਤੇ ਢੋਲਾ) ਬੱਚੇ ਸਨ, ਹੁਣ ਦੋਵੇਂ ਜਵਾਨ ਹੋ ਗਏ (ਤਗੀਰੀ=ਪਰਿਵਰਤਨ=ਤਬਦੀਲੀ) ।
੨੩ ਜਦੋਂ (ਢੋਲਾ) ਆਪਣਾ ਰਾਜ ਸੰਭਾਲਣ ਯੋਗ ਹੋ ਗਿਆ।
੨੪ ਤਾਂ ਉਸਨੇ ਆਪਣਾ ਬਚਪਨ ਦਾ ਵਿਆਹ ਯਾਦ ਕੀਤਾ। ॥੧੩॥
੨੫ ਜਦ ਬਚਪਨ ਚਲਾ ਗਿਆ ।
੨੬ ਤਾਂ ਹੋਰ ਦਾ ਹੋਰ ਰੰਗ ਹੋ ਗਿਆ ।
੨੭ ਬਚਪਨ ਚਲਾ ਗਿਆ, ਜਵਾਨੀ ਆ ਗਈ ।
੨੮ ਅੰਗ-ਅੰਗ ਵਿਚ ਕਾਮ ਦਾ ਵੇਗ ਉਛਲ ਪਿਆ ॥੧੪॥
੨੯ ਸਵੈਯਾ ॥ ਇਕ ਦਿਨ ਢੋਲਨ ਸ਼ਿਕਾਰ ਨੂੰ ਚਲਾ ਗਿਆ ਅਤੇ ਮ੍ਰਿਗ ਮਾਰ ਲਿਆ ਜਾ ਕੇ ਮਨ ਵਿਚ ਵਿਚਾਰ ਕੀਤੀ
੩੦ ਕਿ ਜਿਸ ਇਸਤਰੀ ਦੇ ਨਾਲ ਮੇਰਾ ਜਵਾਨੀ ਵਿਚ ਦੂਜਾ ਵਿਆਹ ਸੀ, ਸਮਾਂ ਤਾਂ ਉਸ ਦੇ ਨਾਲ ਲੰਘ ਗਿਆ, ਮੈਂ ਹੁਣ ਤੱਕ ਗਿਆਨ ਅਗਿਆਨ ਕੁਝ ਨਹੀਂ ਸੋਚਿਆ ।
੩੧ ਜਿਸ ਨਾਲ ਬਚਪਨ ਵਿਚ ਵਿਆਹ ਹੋਇਆ ਸੀ, ਉਸਨੂੰ ਤਾਂ ਮੈਂ ਕਦੇ ਵੀ ਨਹੀਂ ਸੰਭਾਲਿਆ ।
੩੨ (ਇਹ ਸੋਚ ਕੇ) ਆਪਣੇ ਘਰ ਨਹੀਂ ਆਇਆ, ਉਥੋਂ ਹੀ ਸਹੁਰੇ ਘਰ ਚਲਾ ਗਿਆ ॥੧੫॥
੩੩ ਉਥੇ ਕੁਝ ਤਿਆਰੀ ਕਰਕੇ, ਕੁਝ ਮਿੱਤਰ ਬੁਲਾ ਕੇ ਬਰਾਤ ਬਣਾ ਲਈ ।
੩੪ ਸੁੰਦਰ ਬਸਤਰ ਅੰਗਾਂ ਵਿਚ ਸਜ ਰਹੇ ਸਨ, ਖੁਸ਼ੀ ਨਾਲ ਦਿਲ ਭਰ ਉਠਿਆ ।
੩੫ ਰੂਪ ਦੀ ਪ੍ਰਭਾ ਚਿਹਰੇ ਉਤੇ ਵਸ ਰਹੀ ਸੀ, ਨੇਤਰਾਂ ਦੀ ਤਾਂ ਗੱਲ ਕਹੀ ਨਹੀਂ ਜਾਂਦੀ ਸੀ ।
੩੬ ਚਾਰੇ ਪਾਸੇ ਤੋਂ ਛਬਿ ਨੂੰ ਦੇਖ ਕੇ ਦਰਿੰਦੇ, ਪਰਿੰਦੇ, ਦੇਵ, ਅਦੇਵ ਸਾਰੇ ਹੀ ਰੀਝ ਨਾਲ ਤੱਕ ਰਹੇ ਸਨ ॥੧੬॥
੩੭ ਚੌਪਈ ॥ ਜਦੋਂ ਸੂਰਸੈਨ ਰਾਜੇ ਨੇ ਸੁਣਿਆ ।
੩੮ ਕਿ ਬੀਰ ਸੈਨ ਦਾ ਪੁੱਤਰ (ਢੋਲਾ) ਆ ਰਿਹਾ।
੩੯ ਤਾਂ ਕੁਝ ਬੰਦੇ (ਸਤਿਕਾਰ ਵਜੋਂ)ਅੱਗੋਂ ਲੈਣ ਵਾਸਤੇ ਭੇਜ ਦਿਤੇ।
੪੦ ਜੋ ਉਸਨੂੰ ਆਦਰ ਨਾਲ ਘਰ ਲੈ ਆਏ ॥੧੭॥
੪੧ ਉਸ ਦੀ ਮੰਗੇਤਰ ਰਾਣੀ ਸੰਮਸ ਨੇ ਵੀ ਸੁਣ ਲਿਆ ।
੪੨ ਕਿ (ਮੇਰਾ ਪਤੀ) ਢੋਲਾ ਸਾਡੇ ਦੇਸ਼ ਆਇਆ ਹੈ ।
੪੩ ਉਹ ਦਿਲ ਵਿਚ (ਖੁਸ਼ੀ ਨਾਲ) ਫੁੱਲ ਗਈ ।
੪੪ ਪਤਲੀ ਜਿਹੀ ਸੀ, ਫੁੱਲਕੇ ਮੋਟੀ ਹੋ ਗਈ ॥੧੮॥
੪੫ ਮਿਲਕੇ.....

ਪੀਜ ਪਿਯਰਵਹਿ ਭਈ ॥ [੧]ਚਿਤ ਮੈਂ ਅਤਿ ਪ੍ਰਫੁੱਲਤ ਹ੍ਵੈ ਗਈ ॥ [੨]ਐਂਚ ਐਂਚਿ ਪਿਯ ਗਰੇ ਲਗਾਵੈ ॥ [੩]ਛੈਲਹਿ ਛੈਲ ਨ ਛੋਰਯੋ ਜਾਵੈ ॥੧੯॥ਦੋਹਰਾ॥ [੪]ਪਿਯ ਪਾਤਰ ਪਤਰੀ ਤ੍ਰਿਯਾ, ਪਰਮ ਪ੍ਰੀਤਿ ਉਪਜਾਇ ॥ [੫]ਗਹਿ ਗਹਿ ਪਰੈ ਪ੍ਰਜੰਕ ਪਰ, ਪਲ ਪਲ ਬਲਿ ਬਲਿ ਜਾਇ ॥੨੦॥ ਚੌਪਈ ॥ [੬]ਸੰਮਸ ਸੰਗ ਨ ਕਸਿ ਰਤਿ ਕਰੈ ॥ [੭]ਚਿਤ ਮੈਂ ਇਹੈ ਬਿਚਾਰ ਬਿਚਰੈ ॥ [੮]ਐਂਚਿ ਹਾਥ ਤਾ ਕੇ ਨ ਚਲਾਵੈ ॥ [੯]ਜਿਨਿ ਕਟਿ ਟੂਟਿ ਪ੍ਰਿਯਾ ਕੀ ਜਾਵੈ ॥ ੨੧ ॥ ਦੋਹਰਾ ॥ [੧੦]ਤਬ ਸੰਮਸ ਐਸੇ ਕਹਯੋ ਸੁਨਿਹੋ ਢੋਲਨ ਮੀਤ ॥ [੧੧]ਰਤਿ ਕਸਿ ਕਸਿ ਮੈਸੌ ਕਰੋ ਹ੍ਵੈਕੈ ਹ੍ਰਿਦੈ ਨਿਚੀਤ ॥੨੨॥ [੧੨]ਢੋਲਾ ਨਰਵਰ ਕੋਟ ਕੋ ਬਸਯੋ ਨੇਹ ਕੇ ਗਾਂਵ ॥ [੧੩]ਤਾਂਤੇ ਸਭ ਤ੍ਰਿਯ ਪਿਯਨ ਕੋ ਢੋਲਾ ਉਚਰਤ ਨਾਂਵ ॥੨੩॥ [੧੪]ਨਿਡਰ ਹੋਇ ਤੁਮ ਮੁਹਿ ਭਜੋ ਸੰਕਾ ਕਰੌ ਨ ਏਕ ॥ [੧੫]ਜਯੋਂ ਰੇਸਮ ਟੂਟੇ ਨਹੀ ਕਸਿ ਸੈ ਕਰੋ ਅਨੇਕ ॥ ੨੪ ॥ ਅੜਿਲ ॥ [੧੬]ਸੁਨਤ ਪਿਯਰਵਾ ਬੈਨ, ਤਾਹਿ ਭੋਗਤ ਭਯੋ ॥ [੧੭]ਚੌਰਾਸੀ ਆਸਨ ਸੰਮਸ ਕੇ ਕਸਿ ਲਯੋ ॥ [੧੮]ਚੁੰਬਨ ਲਏ ਅਨੇਕ ਅੰਗ ਲਪਟਾਇਕੈ ॥ [੧੯]ਹੋ ਚਿਮਟਿ ਚਿਮਟਿ ਤਿਹ ਭਜਯੋ ਹਰਖ ਉਪਜਾਇਕੈ ॥੨੫॥ [੨੦]ਚਤੁਰੁ ਚਤੁਰਿਯਾ ਚਿਮਟਿ ਚਿਮਟਿ ਰਤਿ ਮਾਨਹੀ ॥ [੨੧]ਬਿਹਸਿ ਬਿਹਸਿ ਬਹੁ ਭਾਂਤਿਨ ਬਚਨ ਬਖਾਨਹੀਂ ॥ [੨੨]ਤ੍ਰਿਯਾ ਤਿਹਾਰੋ ਆਸਨ ਤਜਯੋ ਨ ਜਾਵਹੀ॥ [੨੩]ਹੋ ਕਹਿ ਕਹਿ ਐਸੀ ਭਾਂਤਿ ਗਲੇ ਲਪਟਾਵਹੀ॥੨੬॥ [੨੪]ਭਾਂਤਿ ਭਾਂਤਿ ਅਬਲਾ ਕੇ ਆਸਨ ਲੇਤ ਭਯੋ ॥ [੨੫]ਲਪਟਿ ਲਪਟਿ ਕਰਿ ਗਰੇ ਤਾਂਹਿ ਸੁਖ ਦੇਤ ਭਯੋ ॥ [੨੬]ਚਿਮਟਿ ਚਿਮਟਿ ਰਤਿ ਕਰੈ ਦੋਊ ਮੁਸਕਾਇਕੈ ॥ [੨੭]ਹੋ ਸਕਲ ਕੋਕ ਕੇ ਮਤ ਕੌ ਕਹੈ ਬਨਾਇਕੈ ॥੨੭॥ ਚੌਪਈ ॥ [੨੮]ਲੈ ਮੁਕਲਾਵੌ ਅਤਿ ਸੁਖ ਪਾਯੋ ॥ [੨੯]ਨਰਵਰ ਗੜ੍ਹ ਕੀ ਓਰ ਸਿਧਾਯੋ ॥ [੩੦]ਬਯਾਹਿਤ ਦੂਤ ਤ੍ਰਿਯਾ ਕੌ ਧਾਯੋ॥ [੩੧]ਸਕਲ ਜਾਇ ਤਿਹੱ ਭੇਦ ਜਤਾਯੋ ॥੨੮॥ ਦੋਹਰਾ ॥ [੩੨]ਤਬ ਬਯਾਹਿਤ ਅਗਲੀ ਤ੍ਰਿਯਹਿ ਭੇਦ ਸਕਲ ਸੁਨਿ ਪਾਇ ॥ [੩੩]ਕੋਪ ਅਧਿਕ ਚਿਤ ਮੈ ਕੀਯੋ ਸੁਨਿ ਸੰਮਸ ਕੋ ਨਾਇ ॥੨੯॥ [੩੪]ਸੂਰਨਮਤੀ ਬਯਾਹਿਤ ਅਗਲਿ, ਚਿਤ ਅਤ ਕੋਪ ਬਢਾਇ ॥ [੩੫]ਬੀਰ ਸੈਨ ਪਤਿ ਪਿਤੁ ਭਏ ਐਸ ਕਹਤ ਭੀ ਜਾਇ ॥੩੦॥ [੩੬]ਕਹੋ ਬਚਨ ਚਿਤ ਦੈ ਸੁਨੋ ਬੈਨ ਏਸ ਕੇ ਏਸ ॥ [੩੭]ਭਜਿ ਢੋਲਾ ਤੁਮਤੇ ਗਯੋ ਲੇਨ ਤਿਹਾਰੋ ਦੇਸ ॥ ੩੧ ॥ ਚੌਪਈ ॥ [੩੮]ਜੋ ਤੂੰ ਜਿਯ ਤੇਂ ਤਾਹਿ ਨ ਮਰਿ ਹੈ ॥ [੩੯]ਤੌ ਤੇਰੋ ਸੋਊ ਬਧ ਕਰਿ ਹੈ ॥ [੪੦]ਕੈ ਰਾਜਾ ਜਿਯ ਤੇਂ ਤਿਹੱ ਮਾਰੋ ॥ [੪੧]ਨਾਤਰ ਅਬ ਹੀ ਦੇਸ ਨਿਕਾਰੋ ॥੩੨॥ [੪੨]ਜਬ ਇਹ ਭਾਂਤਿ ਰਾਵ ਸੁਨਿ ਪਾਈ ॥ [੪੩]ਚਿਤ ਕੇ ਬਿਖੈ ਸੱਤਿ ਠਹਰਾਈ ॥

---

※ ਹੋ ਸਕਦਾ ਹੈ ਕਿ ਵਿਰੋਧੀ ਵਿਦਵਾਨਾਂ ਦਾ ਦਿਲ ਕੋਮਲ ਸਮੱਗਰੀ ਦੀ ਘਾਟ ਵਿਚ ਕਿਤੇ ਵਿਧਾਤਾ ਨੇ ਸੰਗ ਮਰਮਰ ਵਰਤ ਲਿਆ ਹੋਵੇ ਕਿਉਂ ਕਿ ਉਹਨਾਂ ਦੇ ਦਿਲ ਵਿਚ ਅਸਲੀਲਤਾ ਤੋਂ ਬਿਨਾਂ ਦੂਜਾ ਪਰਛਾਵਾਂ ਨਹੀਂ ਪੈਂਦਾ । ਸੋਚ ਉਪ੍ਰੰਤ ਪ੍ਰਤੀਤ ਹੁੰਦਾ ਹੈ ਕਿ ਉਹ ਸਮਸ ਤੇ ਉਹ ਢੋਲਣ ਮਾਤਾ ਪਿਤਾ ਦੇ ਕਿਤਨੇ ਲਾਡਲੇ ਹੋਣਗੇ ਜਿਨ੍ਹਾਂ ਦਾ ਵਿਆਹ ਇਤਨੀ ਛੋਟੀ ਉਮਰ ਵਿਚ ਹੋਇਆ । ਜਿਤਨੀ ਛੋਟੀ ਉਮਰ ਵਿਚ ਵਿਆਹ ਹੁੰਦਾ, ਤੱਕਣਾਂ ਤਾਂ ਕੀ ਸੀ ਸੁਨਣਾ ਵੀ ਕਿਥੋਂ ਸੀ ਜੋ ਅੱਜ ਤੱਕ ਹੋਰ ਕਿਸੇ ਇਤਿਹਾਸ ਦੇ ਵਰਕੇ ਤੇ ਨਹੀਂ ਚੜ੍ਹਿਆ ।

ਦੂਜਾ ਦ੍ਰਿਸ਼ਟਾਂਤ ਇਹ ਕਿ ਐ ਮੂਰਖ ਮਨ ਇਸ ਸੋਨਾ ਚਾਂਦੀ ਧਨ ਨੂੰ ਪਾਕੇ ਤੇ ਇਸਤਰੀ ਦੇ ਮੋਹ ਵਿਚ ਪੈਕੇ ਨਾਮ ਨੂੰ ਨਾ ਭੁੱਲ ।

ਸੁਖ ਦੁਖ ਸਮ ਕਰਿ ਨਾਮੁ ਨਾ ਛੋਡਉ ॥

ਭਾਈ ਦੁੱਖ ਸੁੱਖ ਨੂੰ ਬਰਾਬਰ ਜਾਣ ਕੇ ਨਾਮ ਯਾਦ ਰੱਖੋ, ਪਤਾ ਨਹੀਂ ਕੱਲ੍ਹ ਕੀ ਹੋਣ ਵਾਲਾ ਹੈ? ਜਿਸ ਢੋਲਣ ਪਾਸ ਇਤਨਾ ਰੂਪ ਰਗ ਸੀ ਜਿਹੜਾ ਢੋਲਣ ਦੇ ਆਪਣੇ ਪਿਤਾ ਜਿਸ ਦੀ ਮਸ਼ਹੂਰ ਬਾਦਸ਼ਾਹੀ ਸੀ । ਉਸ ਦਾ ਇਕਲੌਤਾ ਪੁੱਤਰ ਹੀ ਵਾਰਸ਼ ਸੀ । ਜਿਸ ਨੂੰ ਕਦੇ ਜ਼ਰਾ ਵੀ ਤੱਤੀ ਵਾ ਨਹੀਂ ਸੀ ਲੱਗੀ । ਦੂਜੇ ਪਾਸੇ ਜਿਸ ਸਮਸ ਨੂੰ ਰੇਸ਼ਮ ਨਾਲ ਤਸਬੀਹ ਦਿੱਤੀ ਗਈ ਹੈ ਜੋ ਪਤਾ ਨਹੀਂ ਕਿਤਨੇ ਵਰੇ ਤੋਂ ਪਤੀ ਪਿਆਰ ਨੂੰ ਤਰਸ ਰਹੀ ਸੀ, ਇਸਤਰੀ ਲਈ ਇਸ ਉਮਰ ਵਿਚ ਪਤੀ ਤੋਂ ਉੱਚਾ ਹੋਰ ਕੋਈ ਰਿਸ਼ਤਾ ਨਹੀਂ, ਇਸ ਉਮਰ ਵਿਚ ਇਸਤਰੀ ਦੀ ਸ਼ੋਭਾ ਤੇ ਕਦਰ ਪ੍ਰਸੰਨਤਾ ਪਤੀ ਦੀ ਖੁਸ਼ੀ ਵਿਚ ਲੁਕੀ ਹੁੰਦੀ ਹੈ :- ਜਿਉ ਤਰੁਨਿ ਭਰਤ ਪਰਾਨ ॥ (ਅੰਗ ੮੩੮)

.....ਪਤੀ ਦਾ ਪਿਆਰ ਦਿਲ ਵਿਚ ਆ ਸਮਾਇਆ ।
੧ ਅਤੇ ਆਪਣੇ ਚਿੱਤ ਵਿਚ ਬਹੁਤ ਖੁਸ਼ੀ ਖੇੜਾ ਹਾਸਲ ਕੀਤਾ
੨ ਪਤੀ ਫੜਕੇ-2 ਉਸ ਨੂੰ ਗਲ ਨਾਲ ਲਾਉਂਦਾ ਹੈ ਅਥਵਾਂ ਪਤੀ ਨੂੰ ਗਲੇ ਨਾਲ ਲਾ ਰਹੀ ਹੈ ।
੩ ਦੋਵੇਂ ਇਕੋ ਜਿਹੇ ਸੁੰਦਰ ਜਵਾਨ ਸੀ । ਹੁਣ ਦੂਰ ਨਹੀਂ ਹੋਇਆ ਜਾਂਦਾ ।।੧੯।।
੪ ਦੋਹਰਾ ।। ਪਤੀ ਵੀ ਪਤਲੇ ਕੱਦ ਦਾ ਸੀ ਇਸਤਰੀ ਵੀ ਪਤਲੀ ਹੀ ਸੀ, ਆਪਸ ਵਿਚ ਬਹੁਤ ਹੀ ਪ੍ਰੇਮ ਉਪਜ ਆਇਆ ।
੫ ਇਕ ਦੂਜੇ ਨੂੰ ਫੜ ਫੜ ਕੇ ਸੇਜ ਪਰ ਇਕ ਦੂਜੇ ਤੋ ਬਲਿਹਾਰ ਬਲਿਹਾਰ ਜਾਂਦੇ ਸਨ ।।੨੦।।
੬ ਚੌ:। ਸਮਸ ਨਾਲ ਢੋਲਾ ਘੁੱਟਕੇ ਰਤ ਨਹੀਂ ਸੀ ਕਰਦਾ
੭ ਉਹ ਚਿਤ ਵਿਚ ਇਹ ਵਿਚਾਰ ਕਰਦਾ ਸੀ ਕਿ ।
੮ ਉਸ ਨੂੰ ਖਿੱਚ ਕੇ ਆਪਣੇ ਵੱਲ ਨਹੀਂ ਸੀ ਕਰਦਾ ।
੯ ਕਿ ਜੇ ਮੇਰੀ ਪਿਆਰੀ ਦੀ ਕਮਰ ਕਿਤੇ ਟੁੱਟ ਹੀ ਨਾ ਜਾਵੇ ।।੨੧।।
੧੦ ਦੋਹਰਾ ।। ਸਮਸ ਨੇ ਇਸ ਤਰ੍ਹਾਂ ਕਿਹਾ ਕੇ ਮੀਤ ਸੁਣ ਮੇਰੀ ਗੱਲ ।
੧੧ ਵਿਚੋਂ ਚਿੰਤਾ ਛੱਡਕੇ ਮੇਰੇ ਨਾਲ ਪਿਆਰ ਕਰੋ ।।੨੨।।
੧੨ ਢੋਲਾ ਨਰਵਰ ਗੜ੍ਹ ਦਾ ਉਸਦੇ ਪ੍ਰੇਮ ਗਾਂਵ ਵਿਚ ਵੱਸ ਗਿਆ ।
੧੩ ਇਸ ਲਈ ਸਭ ਇਸਤਰੀਆਂ ਉਸ ਦਾ ਢੋਲਾ ਢੋਲਾ ਨਾਮ ਹੀ ਜਪਦੀਆਂ ਸਨ ।।੨੩।।
੧੪ ਸੰਮੀ ਨੇ ਕਿਹਾ ਕਿ ਬੇਚਿੰਤ ਹੋ ਕੇ ਤੁਸੀਂ ਮੇਰੇ ਨਾਲ ਪ੍ਰੇਮ ਕਰੋ ਕੋਈ ਚਿੰਤਾ ਨਾ ਕਰੋ ।
੧੫ ਮੇਰਾ ਤਨ ਬੇਸ਼ਕ ਬਹੁਤ ਕੋਮਲ ਤੇ ਨਾਜ਼ੁਕ ਹੈ ਪਰ ਜਿਵੇਂ ਰੇਸ਼ਮ ਨਰਮ ਤਾਂ ਬਹੁਤ ਹੁੰਦਾ ਹੈ, ਪਰ ਉਹ ਖਿੱਚੇ ਤੋਂ ਟੁੱਟਦਾ ਨਹੀਂ ਭਾਂਵੇਂ ਕਿਤਨਾ ਖਿੱਚ ਲਵੇ ।੨੪।।
੧੬ ਅੜਿੱਲ।। ਇਹ ਗੱਲ ਸੁਣਕੇ ਪਤੀ ਉਸਨੂੰ ਭੋਗਦਾ ਹੈ।
੧੭ ਚੁਰਾਸੀ ਆਸਨ ਸਮਸ ਦੇ ਕੀਤੇ ।
੧੮ ਉਸ ਨੂੰ ਹਿੱਕ ਨਾਲ ਲਾਕੇ ਅਨੇਕਾਂ ਚੁੰਮਨ ਕਰੇ ।
੧੯ ਬੜੀ ਪ੍ਰਸੰਨਤਾ ਨਾਲ ਉਸ ਨਾਲ ਚੋਹਲ ਕੀਤੇ ।।੨੫।।
੨੦ ਜਵਾਨ ਤੇ ਮੁਟਿਆਰ ਨੇ ਮਿਲਕੇ ਖੁਸ਼ੀ ਕੀਤੀ ।
੨੧ ਤੇ ਖੁਸ਼ੀ ਵਿਚ ਆਕੇ ਇਕ ਦੂਜੇ ਨਾਲ ਗੱਲਾਂ ਕੀਤੀਆਂ।
੨੨ ਢੋਲਾ ਸੰਮੀ ਨੂੰ ਕਹਿੰਦਾ, ਤੂੰ ਮੈਥੋਂ ਛੱਡੀ ਨਹੀਂ ਜਾਂਦੀ ।
੨੩ ਇਸ ਤਰ੍ਹਾਂ ਕਹਿਕੇ ਗਲੇ ਨਾਲ ਲਾਉਂਦਾ ਹੈ ।।੨੬।।
੨੪ ਤਰ੍ਹਾਂ ਤਰ੍ਹਾਂ ਦੇ ਇਸ ਇਸਤਰੀ ਦੇ ਆਸਣ ਲਏ ।
੨੫ ਗਲੇ ਨਾਲ ਲਾ ਕੇ ਉਸ ਨੂੰ ਸੁੱਖ ਦਿੱਤਾ ।
੨੬ ਆਪਸ ਵਿਚ ਮਿਲ ਮਿਲ ਕੇ ਮੁਸਕਰਾਂਦੇ ਰਹੇ।
੨੭ ਕੋਕ ਸ਼ਾਸਤਰ ਅਨਕੂਲ ਗੱਲਾਂ ਕਰਕੇ ।।੨੭।।
੨੮ ਚੌਪਈ।। ਮੁਕਲਾਵਾ ਲੈ ਕੇ ਦੋਹਾਂ ਨੇ ਸੁਖ ਪ੍ਰਤੀਤ ਕੀਤਾ
੨੯ ਆਪਣ ਘਰ ਨਰਵਰ ਗੜ੍ਹ ਨੂੰ ਤੁਰ ਪਏ ।
੩੦ ਕਿਸੇ ਆਦਮੀ ਨੇ ਦੂਸਰੀ ਇਸਤਰੀ ਜਿਹੜੀ ਪਹਿਲਾਂ ਘਰ ਵਸਦੀ ਸੀ ।
੩੧ ਉਸ ਨੂੰ ਸਾਰੀ ਗੱਲ ਜਾ ਦੱਸੀ ।।੨੮।।
੩੨ ਦੋਹਰਾ ।। ਜਦ ਉਸ ਪਹਿਲੀ ਇਸਤਰੀ ਨੇ ਸਮਸ ਦੇ ਵਿਆਹ ਦਾ ਸਾਰਾ ਹਾਲ ਸੁਣ ਲਿਆ ।
੩੩ ਉਸ ਨੇ ਦਿਲ ਵਿਚ ਬਹੁਤ ਗੁੱਸਾ ਕੀਤਾ ਸੰਮੀ ਸੌਂਕਣ ਦਾ ਨਾਮ ਸੁਣ ਕੇ ।।੨੯।।
੩੪ ਜਿਸ ਦਾ ਨਾਮ ਸੁਰਨਮਤੀ ਸੀ ਜੋ ਪਹਿਲਾਂ ਘਰ ਵਸਦੀ ਸੀ ਉਸ ਨੇ ਦਿਲ ਵਿਚ ਬਹੁਤ ਕ੍ਰੋਧ ਕੀਤਾ ।
੩੫ ਰਾਜਾ ਬੀਰਸੈਨ ਜੋ ਉਸ ਦੇ ਪਤੀ ਢੋਲਣ ਦਾ ਪਿਤਾ ਸੀ ਉਸ ਨੂੰ ਇਉਂ ਜਾ ਕਿਹਾ ।।੩੦।।
੩੬ ਮੈਂ ਗੱਲ ਕਹਿੰਦੀ ਹਾਂ ਤੁਸੀਂ ਚਿਤ ਦੇ ਕੇ ਸੁਣੋ ਮੇਰੀ ਗੱਲ, ਐ ਮੇਰੇ ਰਾਜੇ ਦੇ ਰਾਜਾ ।
੩੭ ਕਈ ਦਿਨਾਂ ਤੋਂ ਢੋਲਾ (ਤੁਹਾਡਾ ਪੁੱਤਰ) ਘਰ ਤੋਂ ਭੱਜਕੇ ਕਿਤੇ ਚਲਾ ਗਿਆ ਹੈ ਤੇ ਉਹ ਤੇਰਾ ਰਾਜ ਲੈਣਾ ਚਾਹੁੰਦਾ ਹੈ । ੩੧।।
੩੮ ਚੌਪਈ ।। ਜੇ ਤੂੰ ਜਿਉਂਦਾ ਉਸ ਨੂੰ ਨਹੀਂ ਮਾਰੇਂਗਾ ।
੩੯ ਤਾਂ ਉਹ ਤੈਨੂੰ ਮਾਰ ਦੇਵੇਗਾ ।
੪੦ ਐ ਰਾਜਾ ਜੇ ਤੂੰ ਉਸਨੂੰ ਦਿਲੋਂ ਨਹੀਂ ਮਾਰਨਾ ਚਾਹੁੰਦਾ।
੪੧ ਤਾਂ ਹੁਣੇ ਦੇਸ਼ ਨਿਕਾਲਾ ਦੇ ਦੇਹ ।।੩੨।।
੪੨ ਜਦੋਂ ਇਹ ਗੱਲ ਰਾਜੇ ਨੇ ਸੁਣ ਲਈ ।
੪੩ ਉਸਨੇ ਇਸ ਗੱਲ ਨੂੰ ਆਪਣੇ ਚਿਤ 'ਚ ਠੀਕ ਮੰਨਿਆਂ

ਇਸਤਰੀ ਦੇ ਇਸ ਅਵਸਥਾ ਵਿਚ ਪਤੀ ਹੀ ਪ੍ਰਾਣ ਹੁੰਦੇ ਹਨ।

ਹਮ ਤੇ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ ।।
ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ ।।੧।।
ਬਿਨਉ ਸੁਨਿਓ ਜਬ ਠਾਕੁਰ ਮੇਰੈ ਬੇਗਿ ਆਇਓ ਕਿਰਪਾ ਧਾਰੇ ।।
ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ ।।
(ਅੰਗ ੧੨੬੮, ਮਹਲਾ ੫)

ਭਲੇ ਆਚਾਰ ਵਾਲੀ ਇਸਤਰੀ ਦਾ ਸੁਹਾਗ ਹੀ ਪਤੀ ਦੇ ਪ੍ਰੇਮ ਵਿਚ ਹੈ । ਪਤੀ ਪ੍ਰੇਮ ਨੂੰ ਅਸ਼ਲੀਲ ਕਹਿਣਾ ਤਾਂ ਮੂਰਖਤਾ ਦੇ ਤੁੱਲ ਹੈ । ਕਿਉਂਕਿ :-

ਨਵ ਰੰਗ ਲਾਲੁ ਸੇਜ ਰਾਵਣ ਆਇਆ ।।
ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ।।੧੩੭।।
ਸਦਾ ਰਾਵਹਿ ਪਿਰੁ ਆਪਣਾ ਸਚੀ ਸੇਜ ਸੁਭਾਇ ।।
ਪਿਰ ਕੈ ਪ੍ਰੇਮਿ ਮੋਹੀਆ ਮਿਲਿ ਪ੍ਰੀਤਮ ਸੁਖੁ ਪਾਇ ।।
(ਅੰਗ ੪੨੬, ਮਹਲਾ ੩)

ਇਸ ਦਾ ਇਹ ਦੱਸਣਾ ਹੈ ਕਿ ਐ ਪਾਠਕ ਗੁਰੂ ਦੇ ਸਿੱਖੋ ਧਨ ਜੋਬਨ ਜੁਆਨੀ ਨੂੰ ਪਾਕੇ ਇਸ ਤੇ ਮਾਣ ਜਾਂ ਖੱਚਤ ਨਹੀਂ ਹੋ ਜਾਣਾ, ਕਿਉਂਕਿ ਕੋਈ ਪਤਾ ਨਹੀਂ ਅਗਲੇ ਪਲ ਕੀ ਹੋ ਜਾਣਾ ਹੈ । ਜੋ ਦੰਪਤੀ ਕਲ ਸ਼ਾਹੀ ਰਾਜ ਮਹਿਲਾਂ ਦੇ ਵੱਸਣ ਵਾਲੇ ਹਨ । ਨੌਕਰ ਚਾਕਰ ਹੱਥ ਬੰਨੀ ਅੱਗੇ ਖਲੋਤੇ ਸੀ, ਜਿਹੜਾ ਇਕ ਰੇਸ਼ਮ ਦਾ ਲੱਛਾ ਸੁਹਾਗ ਪਟਾਰੀ ਵਿਚ ਰਾਤੀ ਸੋਭਦਾ ਅੱਜ ਸਵੇਰੇ ਉਠ ਕੇ ਚਾਂਈ ਚਾਂਈ ਆਪਣੇ ਰਾਜ ਮਹਿਲਾਂ ਨੂੰ ਤੁਰੇ ਸਨ ਉਹਨਾਂ ਤੇ ਇਕ ਦਮ ਅਕਾਸੋਂ ਆ ਕੇ ਬਿੱਜ ਸਿਰ ਤੇ ਆ ਪਈ, ਜੋ ਲੁਸੇ ਹੋਇ ਦਿਲ ਨਾਲ ਜਾਰੋ ਜਾਰ ਰੋਂਦੇ ਉਸ ਜੰਗਲ ਵਿਚ ਨੂੰ ਤੁਰ ਪਏ ਜਿਥੇ ਅੱਗੇ ਕਦੇ ਵੀ ਜਾ ਕੇ ਨਹੀਂ ਸੀ ਵੇਖਿਆ । ਨਾ ਹੀ ਕਿਸੇ ਤੋਂ ਮੰਗ ਕੇ ਖਾ ਸਕਦੇ ਹਨ, ਨਾ ਹੀ ਕਿਸੇ ਦੀ ਮਜ਼ਦੂਰੀ ਕਰ ਸਕਦੇ ਹਨ, ਨਾ ਕਿਸੇ ਨੂੰ ਜਾਣਦੇ ਹਨ ਨਾ ਪਛਾਣਦੇ ਹਨ ਰਫੂਜ਼ੀਆਂ ਦਾ ਤਾਂ ਤਰਸ ਖਾ ਕੇ ਕਈ ਸਹਿਯੋਗੀ ਹੋ ਜਾਂਦੇ ਹਨ ਪਰ ਆਹ ਰਾਜਕੁਮਾਰ ਢੋਲਾ ਤੇ ਰਾਜ ਕੁਮਾਰੀ ਜਾਣੋ ਉਥੋਂ ਦੇ ਵਾਸੀ ਹੋ ਗਏ ਹਨ ਜਿਥੇ ਪਰਿੰਦੇ ਚਰਿੰਦੇ ਤੇ ਦਰਿੰਦੇ ਜਾਨਵਰ ਵਸਦੇ ਸੀ । ਸਰਕੜੇ ਦਾ ਛੱਪਰ ਵੀ ਸਿਰ ਲਕੋਣ ਲਈ ਨਹੀਂ ਸੀ । ਸੀਤਾ ਰਾਮ ਦੇ ਨਾਲ ਤਾਂ ਲੱਛਮਣ ਵੀਰ ਦਾ ਸਹਾਰਾ ਸੀ । ਦੇਸ਼ ਤੇ ਰਾਜ ਆਪਣਾ ਸੀ ਪਰ ਢੋਲੇ ਅਤੇ ਸੰਮੀ ਦੇ ਕੋਲ ਤਾਂ ਹੋਰ ਕੋਈ ਬੋਲ ਬਲਾਰਾ ਵੀ ਨਹੀਂ ਸੀ ।

ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ।।
ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ।।
ਜੇ ਮਨ ਜਾਣਹਿ ਸੂਲੀਆਂ ਕਾਹੇ ਮਿਠਾ ਖਾਹਿ ।।੩।। ਅੰ: ੫੯੫

ਇਸ ਪ੍ਰਕਰਣ ਰਾਹੀ ਦੱਸਣਾ ਹੈ ਜਿਸ ਮਾਲਕ ਨੇ ਤੈਨੂੰ ਘੋਰ ਬਿਪਤਾ ਵਿਚੋਂ ਕੱਢ ਕੇ ਇਸ ਸੰਸਾਰ ਦੀ ਯਾਤਰਾ ਕਰਵਾਈ ਹੈ । ਜਦ ਤੂੰ ਮਾਤਾ ਦੇ ਪੇਟ 'ਚ ਪੁੱਠਾ ਲਟਕਦਾ ਸੀ ਉਥੇ ਤੇਰੀ ਕੀ ਦਿਸ਼ਾ ਸੀ ?

ਮੁਖ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ।।
ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ।।੨।।

[੧]ਜੌ ਤ੍ਰਿਯ ਲ੍ਯਾਵਨ ਕਾਜ ਸਿਧਾਵਤ ॥ [੨]ਮੋਰੇ ਕਹੇ ਬਿਨਾ ਨਹਿ ਜਾਵਤ ॥੩੩॥ [੩]ਪੁੱਤ੍ਰ ਬਧੂ ਮੁਹਿ ਸਾਚੁ ਉਚਾਰੋ ॥ [੪]ਲਿਯੋ ਚਹਤ ਸੁਤ ਰਾਜ ਹਮਾਰੋ ॥ [੫]ਯਾਕੌ ਕਹੌ ਨ ਮੁਖ ਦਿਖਰਾਵੈ ॥ [੬]ਦ੍ਵਾਦਸ ਬਰਖ, ਬਨਹਿ ਬਸਿ ਆਵੈ ॥ ੩੪ ॥ ਦੋਹਰਾ ॥ [੭]ਪਲਟਿ ਖਰਾਵਨ ਕੌ ਧਰ੍ਯੋ ਪਠੈ ਮਨੁਛ ਇਕ ਦੀਨ ॥ [੮]ਮੋਹਿ ਮਿਲੇ ਬਿਨੁ ਬਨ ਬਸੈਂ, ਰਾਵ ਬਚਨ ਇਹ ਕੀਨ ॥੩੫॥ [੯]ਸੁਨਤ ਭ੍ਰਿਤ ਨ੍ਰਿਪ ਕੇ ਬਚਨ ਤਾਂਹਿ ਕਹ੍ਯੋ ਸਮਝਾਇ ॥ [੧੦]ਦੇਸ ਨਿਕਾਰੋ ਤੁਹਿ ਦਿਯੋ ਮਿਲਹੁ ਨ ਮੋਕੋ ਆਇ ॥੩੬॥ [੧੧]ਤਬ ਢੋਲਨ ਅਤਿ ਦੁਖਿਤ ਹ੍ਵੈ ਐਸੇ ਕਹ੍ਯੋ ਪੁਕਾਰਿ ॥ [੧੨]ਜੀਵਹਿਗੇ ਤੌ ਮਿਲਹਿਗੇ, ਨਰਵਰ ਕੋਟ ਜੁਹਾਰ ॥੩੭॥ [੧੩]ਤਬ ਸੁੰਦਰ ਸੰਗਿ ਉਠਿ ਚਲੀ ਸੁਨਿ ਕਰਿ ਐਸੇ ਬੈਨ ॥ [੧੪]ਹਿਯੋ ਫਟਤ ਅੰਤਰ ਘਟਤ, ਬਾਰਿ ਚੁਆਵਤ ਨੈਨ ॥੩੮॥ ਅੜਿਲ ॥ [੧੫]ਸੁਨਿ ਢੋਲਨ ਏ ਬੈਨ, ਨਰਵਰਹਿ ਤਜਿ ਗਯੋ ॥ [੧੬]ਦ੍ਵਾਦਸ ਬਰਖ ਪ੍ਰਮਾਨ, ਬਸਤ ਬਨ ਮੈਂ ਭਯੋ ॥ [੧੭]ਬਨ ਉਪਬਨ ਮੈਂ ਭ੍ਰਮਤ ਫਲਨ ਕੌ ਖਾਇਕੈ ॥ [੧੮]ਹੋ ਤ੍ਰਿਯਾ ਸਹਿਤ ਤਹੱ ਬਸ੍ਯੋ ਮ੍ਰਿਗਨ ਕਹ ਘਾਇਕੈ ॥੩੯॥ [੧੯]ਬਰਖ ਤ੍ਰਿਦਸਏਂ ਬੀਰ ਸੈਨ, ਤਨ ਤਜਿ ਦਯੋ ॥ [੨੦]ਮ੍ਰਿਤੁ ਲੋਕ ਕਹੱ ਛੋਰਿ ਸ੍ਵਰਗਬਾਸੀ ਭਯੋ ॥ [੨੧]ਤਬ ਢੋਲਨ ਫਿਰਿ ਆਨਿ, ਰਾਜ ਅਪਨੋ ਲਿਯੌ ॥ [੨੨]ਹੋ ਰਾਨੀ ਸੰਮਸ ਸਾਥ ਬਰਖ ਬਹੁ ਸੁਖ ਕਿਯੋ ॥੪੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਸਠਵੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੬੧॥੩੨੦੯॥ਅਫਜੂੰ॥

ਦੋਹਰਾ ॥ [੨੩]ਦੇਸ ਤਪੀਸਾ ਕੇ ਰਹੈਂ ਆਠ ਚੋਰਟੀ ਨਾਰਿ ॥ [੨੪]ਰੈਨਿ ਦਿਵਸ ਚੋਰੀ ਕਰੈ, ਸਕੈ ਨ ਕੋਊ ਬਿਚਾਰਿ ॥੧॥ [੨੫]ਚਿੱਤ੍ਰਮਤੀ ਤਸਕਰ ਕੁਅਰਿ ਦ੍ਵੈ ਤਿਨ ਕੀ ਸਿਰਦਾਰ॥ [੨੬]ਮਾਰਗ ਮੈਂ ਇਸਥਿਤ ਰਹੈਂ ਘਾਵਹਿ ਲੋਗ ਹਜਾਰ ॥੨॥ [੨੭]ਨਾਰਾਇਨ ਦਾਮੋਦ੍ਰ ਭਨਿ, ਬਿੰਦ੍ਰਾਬਨਹਿ ਉਚਾਰਿ ॥ [੨੮]ਸੁਨਿ ਸਾਰਤ ਐਸੇ ਤ੍ਰਿਯਾ, ਸਭ ਹੀ ਜਾਂਹਿ ਬਿਚਾਰਿ॥੩॥ [੨੯]ਨਾਰਾਇਨ, ਨਰ ਆਇਯੋ; ਦਾਮੋਦਰ ਦਾਮੰਗ॥ [੩੦]ਬਿੰਦ੍ਰਾਬਨ ਲੈ ਜਾਇ ਬਨ, ਮਾਰਹੁ ਯਾਹਿ ਨਿਸੰਗ ॥ ੪ ॥ ਚੌਪਈ ॥ [੩੧]ਜਬ ਅਬਲਾ ਐਸੇ ਸੁਨਿ ਪਾਵੈਂ ॥ [੩੨]ਤਾ ਨਰ ਕੌ ਬਨ ਮੈ ਲੈ ਜਾਵੈਂ ॥ [੩੩]ਫਾਂਸੀ ਡਾਰਿ ਪ੍ਰਥਮ ਤਿਹੱ ਘਾਵੈਂ ॥ [੩੪]ਤਾਂ ਪਾਛੈ ਤਿਹ ਦਰਬੁ ਚੁਰਾਵੈਂ ॥੫॥ [੩੫]ਆਵਤ ਏਕ ਨਾਰ ਤਹੱ ਭਈ ॥ [੩੬]ਫਾਸੀ ਡਾਰਿ ਤਿਸੂ ਕੌ ਲਈ ॥ [੩੭]ਤਬ ਅਬਲਾ ਤਿਨ ਬਚਨ ਉਚਾਰੇ ॥ [੩੮]ਸੁ ਮੈਂ ਕਹਤ ਹੌ ਤੀਰ ਤਿਹਾਰੇ ॥ ੬ ॥ ਅੜਿਲ ॥ [੩੯]ਕਿਹੱ ਨਿਮਿਤਿ ਮੁਹਿ ਮਾਰੋ, ਅਤਿ ਧਨ ਦੇਤ ਹੌ ॥ [੪੦]ਤੁਮਰੋ ਕਛੁ ਨ ਦਰਬੁ ਚੁਰਾਏ ਲੇਤ ਹੌ ॥ [੪੧]ਸਰਖਤ ਅਬ ਹੀ

੧ ਜੇ ਉਸ ਨੇ ਇਸਤਰੀ ਲੈਣ ਜਾਣਾ ਹੁੰਦਾ।
੨ ਤਾਂ ਮੇਰੀ ਆਗਿਆ ਬਿਨਾਂ ਨਾ ਜਾਂਦਾ। ੩੩॥
੩ ਪੁੱਤਰ ਦੀ ਵਹੁਟੀ ਨੇ ਮੈਨੂੰ ਇਹ ਠੀਕ ਗੱਲ ਕਹੀ ਹੈ।
੪ ਪੁੱਤਰ ਮੇਰਾ ਰਾਜ ਲੈਣਾ ਚਾਹੁੰਦਾ ਹੈ।
੫ ਉਸ ਕੋਲ ਹੁਕਮਨਾਮਾ ਭੇਜ ਦਿੱਤਾ ਕਿ ਜਾ ਕੇ ਉਸ ਨੂੰ ਕਹੋ ਕਿ ਮੈਨੂੰ ਆ ਕੇ ਮੂੰਹ ਨਾ ਦਿਖਾਵੇ।
੬ ਬਾਰਾਂ ਬਰਸ ਵਣਾਂ ਵਿਚ ਹੀ ਰਹਿ ਕੇ ਆਵੇ ॥੩੪॥
੭ ਦੋਹਰਾ ॥ ਜਿਹੜਾ ਪੁਰਸ਼ ਢੋਲਣ ਦੇ ਮੁਕਲਾਵਾ ਲੈ ਕੇ ਆਉਣ ਖਬਰ ਲੈਕੇ ਆਇਆ ਸੀ ਉਸੇ ਨੂੰ ਹੁਕਮਨਾਮਾ ਲਿਖ ਕੇ ਭੇਜ ਦਿੱਤਾ।
੮ ਮੈਨੂੰ ਆ ਕੇ ਮੂੰਹ ਨਾ ਦਿਖਾਵੇ ਬਣ ਵਿਚ ਹੀ ਰਹੇ ਤੇ ਕਹਿ ਦੇਣਾ ਕਿ ਰਾਜੇ ਨੇ ਇਹ ਹੁਕਮ ਦਿੱਤਾ ਹੈ ॥੩੫॥
੯ ਠੌਕਰ ਨੇ ਰਾਜੇ ਦਾ ਹੁਕਮ ਸੁਣ ਕੇ ਢੋਲਣ ਨੂੰ ਸਮਝਾਕੇ ਜਾ ਦੱਸਿਆ।
੧੦ ਤੈਨੂੰ ਰਾਜੇ ਨੇ ਦੇਸ ਨਿਕਾਲਾ ਦੇ ਦਿੱਤਾ ਹੈ ਤੇ ਕਿਹਾ ਹੈ ਕਿ ਮੈਨੂੰ ਆ ਕੇ ਨਾ ਮਿਲੇ ॥੩੬॥
੧੧ ਢੋਲਣ ਇਹ ਗੱਲ ਸੁਣਕੇ ਬਹੁਤ ਦੁਖੀ ਹੋਇਆ ਤੇ ਇਉਂ ਪੁਕਾਰ ਕੇ ਕਿਹਾ।
੧੨ ਜੇ ਜਿਉਂਦੇ ਰਹੇ ਤਾਂ ਆਕੇ ਮਿਲ ਪਵਾਂਗੇ ਸਾਡੀ ਨਰਵਰ ਨਾਥ ਨੂੰ ਕ੍ਰੋੜਾ ਵਾਰੀ ਨਮਸਕਾਰ ਹੈ ॥੩੭॥
੧੩ ਇਸਤਰੀ ਦੀਆਂ ਗੱਲਾਂ ਸੁਣਕੇ ਸਮਸ (ਸੰਮੀ)ਮੁੰਦਰੀ ਵੀ ਉਸ ਦੇ ਨਾਲ ਹੀ ਉਠਕੇ ਤੁਰ ਪਈ।
੧੪ ਦਿਲ ਫਟ ਰਿਹਾ ਸੀ ਦਿਲ ਘੱਟ ਰਿਹਾ ਸੀ ਤੇ ਨੇਤਰਾਂ ਤੋਂ ਜਲ ਬਰਸ ਰਿਹਾ ਸੀ ॥੩੮॥
੧੫ ਅੜਿੱਲ ॥ ਢੋਲਣ ਇਹ ਗੱਲ ਸੁਣਕੇ ਨਰਵਰ ਗੜ ਨੂੰ ਛੱਡ ਗਿਆ।
੧੬ ਬਾਰਾਂ ਸਾਲ ਵਣਾਂ ਦੇ ਵਿਚ ਹੀ ਵਸਦਾ ਰਿਹਾ।
੧੭ ਵਣਾਂ (ਜੰਗਲਾਂ) ਉਪ ਵਣਾਂ ਦੇ ਵਿਚ ਜੰਗਲੀ ਫਲ ਖਾ ਕੇ ਫਿਰਦੇ ਰਹੇ।
੧੮ ਇਸਤਰੀ ਸਮੇਤ ਉਥੇ ਹੀ ਵਸਿਆ ਦਰਿੰਦੇ ਜਾਨਵਰਾਂ ਨੂੰ ਮਾਰਕੇ ॥੩੯॥
੧੯ ਤੇਰਵੇਂ ਬਰਸ ਵਿਚ ਬੀਰ ਸੈਨ ਸਰੀਰ ਛੱਡ ਗਿਆ।
੨੦ ਉਹ ਇਸ ਮ੍ਰਿਤ ਲੋਗ ਨੂੰ ਛੱਡਕੇ ਸੁਰਗਵਾਸੀ ਹੋ ਗਿਆ
੨੧ ਫਿਰ ਤੇਰਵੇਂ ਬਰਸ ਢੋਲਣ ਰਾਏ ਨੇ ਆ ਕੇ ਆਪਣਾ ਰਾਜ ਪ੍ਰਾਪਤ ਕੀਤਾ।
੨੨ ਉਸੇ ਸਮਸ ਰਾਣੀ ਸਮੇਤ ਬਹੁਤ ਵਰੇ ਸੁਖ ਭੋਗਿਆ ॥੪੦॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੬੧ਵੀਂ ਕਥਾ ਸਮਾਪਤ ਹੈ ॥੧੬੧॥੩੨੨੨॥ਚਲਦਾ॥

---

੨੩ ਦੋਹਰਾ। ਤਪੀਸਾ ਦੇਸ ਦੇ ਵਿਚ ਅੱਠ ਚੋਰਨੀਆਂ (ਚੋਰੀ ਕਰਨ ਵਾਲੀਆਂ) ਇਸਤਰੀਆਂ ਰਹਿੰਦੀਆਂ ਸਨ।
੨੪ ਰਾਤ ਦਿਨ ਚੋਰੀ ਕਰਦੀਆਂ ਸਨ ਪਰ ਉਹਨਾਂ ਨੂੰ ਕੋਈ ਪਛਾਣ ਨਹੀਂ ਸੀ ਸਕਦਾ ਕਿ ਇਹ ਚੋਰ ਹਨ ॥੧॥
੨੫ ਚਿੱਤਰ ਮਤੀ ਤੇ ਤਸਕਰ ਕੁਆਰ ਇਹ ਦੋਵੇਂ ਉਹਨਾਂ ਦੀਆਂ ਸਰਦਾਰਨੀਆਂ ਸਨ।
੨੬ ਰਸਤੇ ਵਿਚ ਖੜੀਆਂ ਰਹਿਣ ਜਿਥੇ ਹਜ਼ਾਰਾਂ ਲੋਕ ਲੰਘ ਦੇ ਸਨ ॥੨॥
੨੭ ਨਰਾਇਣ ਤੇ ਦਮੋਦਰ, ਜਿਨ੍ਹਾਂ ਨੂੰ ਬਿੰਦਰਾ ਵਣ ਦੇ ਵਾਸੀ ਕਹਿੰਦੇ ਸਨ।
੨੮ ਇਹੋ ਜਿਹਿਆਂ ਦੀ ਆਹਟ ਸੁਣ ਕੇ ਉਹ ਇਸਤਰੀਆਂ ਸਾਰੀਆਂ ਸਮਝ ਜਾਂਦੀਆਂ ॥੩॥
੨੯ ਨਾਰਾਇਣ ਆ ਗਿਆ ਤੇ ਦਮੋਦਰ ਪਿਛੇ ਸੀ।
੩੦ ਇਹ ਬਿੰਦਰਾ ਵਣ ਵਿਚ ਆ ਗਏ ਹਨ, ਮਾਰੋ ਇਹਨਾਂ ਨੂੰ ਨਿਧੜਕ ਹੋ ਕੇ ॥੪॥
੩੧ ਚੌ:॥ ਜਦ ਉਹ ਇਸਤਰੀਆਂ ਇਸ ਤਰ੍ਹਾਂ ਸੁਣ ਲੈਂਦੀਆਂ
੩੨ ਤਾਂ ਪੁਰਸ਼ ਨੂੰ ਫੜਕੇ ਸੰਘਣੇ ਜੰਗਲ ਵਿਚ ਲੈ ਜਾਂਦੀਆਂ
੩੩ ਗਲੇ ਵਿਚ ਫਾਹੀ ਪਾ ਕੇ ਉਸ ਨੂੰ ਮਾਰ ਸੁਟਦੀਆਂ।
੩੪ ਮਾਰਨ ਉਪ੍ਰੰਤ ਉਸ ਦਾ ਧਨ ਚੁਰਾ ਲੈਂਦੀਆਂ ॥੪॥
੩੫ ਇਕ ਇਸਤਰੀ ਉਥੇ ਆ ਗਈ।
੩੬ ਉਸ ਨੇ ਆ ਕੇ ਫਾਂਸੀ ਪਾ ਲਈ।
੩੭ ਫਿਰ ਇਸ ਇਸਤਰੀ ਨੇ ਉਸ ਨੂੰ ਇਸ ਤਰ੍ਹਾਂ ਕਿਹਾ।
੩੮ ਲੇਖਕ ਕਹਿੰਦਾ ਹੈ, ਕਿ ਉਹ ਤੁਹਾਡੇ ਸਾਹਮਣੇ ਕਹਿੰਦਾ ਹਾਂ ॥੬॥
੩੯ ਮੈਨੂੰ ਕਾਹਦੇ ਲਈ ਮਾਰਦੀਆਂ ਹੋ, ਮੈਂ ਤੁਹਾਨੂੰ ਬਹੁਤ ਸਾਰਾ ਧਨ ਦੇ ਦਿੰਦੀ ਹਾਂ।
੪੦ ਮੈਂ ਕਿਹੜਾ ਤੁਹਾਡਾ ਧਨ ਚੁਰਾਇਆ ਹੈ।
੪੧ ਤੁਸੀਂ ਮੇਰੇ ਕੋਲੋਂ ਰਸੀਦ ਲਿਖਵਾ ਲਵੋ।

ਹਮ ਤੇ, ਲੇਹੁ ਲਿਖਾਇਕੈ॥ [੧]ਹੋ ਸਦਨ ਸਹਿਤ ਸਭ ਲੇਹੁ, ਖਜਾਨੋ ਜਾਇਕੈ ॥੭॥ [੨]ਜੌ
ਤੁਮ ਫਾਂਸੀ ਡਾਰਿ ਅਬੈ ਮੁਹਿ ਘਾਇਹੋ ॥ [੩]ਜੋ ਧਨ ਹਮਰੇ ਪਾਸ, ਵਹੈ ਤੁਮ ਪਾਇਹੋ ॥
[੪]ਸਰਖਤ ਕਯੋਂ ਨ ਲਿਖਾਇ, ਮੰਗਾਇਨ ਲੀਜਿਯੈ ॥ [੫]ਹੋ ਧਾਮ ਸਹਿਤ ਸਭ ਜਾਇ
ਖਜਾਨੋ ਲੀਜਿਯੈ ॥ ੮ ॥ ਦੋਹਰਾ ॥ [੬]ਚਿੰਤ ਕਰੀ ਇਸਤ੍ਰਿਨ ਜੁ ਹਮ ਲੈਹੈ ਇਹੱ
ਧਨ ਘਾਇ ॥ [੭]ਹਯਾਂ ਕੋ ਦਰਬੁ ਕਰ ਆਇ ਹੈ ਹੁਆਂ ਕੋ ਲਯੋ ਨ ਜਾਇ ॥੯॥ [੮]ਤਾਂ ਤੇ
ਅਬੈ ਮੰਗਾਇਕੈ ਸਰਖਤ ਲੇਹੁ ਲਿਖਾਇ ॥ [੯]ਧਾਮ ਸਹਿਤ ਯਾਕੌ ਦਰਬ ਲੇਹਿ
ਸਹਰ ਮੈਂ ਜਾਇ ॥ ੧੦ ॥ ਅੜਿਲ ॥ [੧੦]ਸਰਖਤ ਲਿਯੋ ਲਿਖਾਇ, ਸੁ ਤੁਰਤੁ
ਮੰਗਾਇਕੈ ॥ [੧੧]ਇਹੈ ਤ੍ਰਿਯਾ ਤਿਨ ਤਾ ਮੈ, ਲਿਖਯੋ ਰਿਸਾਇਕੈ ॥ [੧੨]ਮੋਹਿ ਏਕਲੋ
ਜਾਨਿ, ਫਾਂਸ ਗਰ ਡਾਰਿ ਕਰਿ ॥ [੧੩]ਹੋ ਸਰਖਤ ਲਿਯੋ ਲਿਖਾਇ, ਬਸਤ੍ਰ ਧਨ ਮੋਰ
ਹਰਿ ॥ ੧੧ ॥ ਚੌਪਈ ॥ [੧੪]ਤਾ ਕੌ ਛੋਰਿ ਫਾਂਸ ਤੇ ਦਿਯੋ ॥ [੧੫]ਆਪੁ ਨਗਰ ਕੋ
ਮਾਰਗ ਲਿਯੋ ॥ [੧੬]ਜਬ ਸਰਖਤ ਕਾਜਿਯਹਿ ਨਿਹਾਰਯੋ ॥ [੧੭]ਤਿਨਕੌ ਚੌਕ ਚਾਂਦਨੀ
ਮਾਰਯੋ ॥ ੧੨ ॥ ਦੋਹਰਾ ॥ [੧੮]ਤੁੰਦਕਲਾ ਤਬ ਬਨ ਬਿਖੈ ਐਸੋ ਚਰਿਤ ਬਨਾਇ ॥
[੧੯]ਪ੍ਰਾਨ ਰਾਖਿ ਧਨ ਰਾਖਯੋ ਉਨ ਇਸਤ੍ਰਿਨਿ ਕੋ ਘਾਇ ॥੧੩॥੧॥*

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਸਠਵੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੬੨॥੩੨੨੨॥ਅਫਜੂੰ॥

ਦੋਹਰਾ ॥ [੨੦]ਗ੍ਵਾਰਿਏਰ ਗੜ ਮੋ ਰਹੈ ਭੱਦ੍ਰ ਸੈਨ ਨ੍ਰਿਪ ਨਾਮ ॥ [੨੧]ਜਾਕੋ ਜੀਵ ਜਗੱਤ੍ਰ
ਕੇ ਜਪਤ ਆਠਹੂ ਜਾਮ॥੧॥ ਚੌਪਈ ॥ [੨੨]ਬਿਜੈ ਕੁਅਰਿ ਤਾਕੀ ਬਰ ਨਾਰੀ॥ [੨੩]ਨਿਜੁ
ਹਾਥਨ ਬਿਧਿ ਜਨੁਕ ਸਵਾਰੀ ॥ [੨੪]ਅਪ੍ਰਮਾਨ ਤਿਹ ਪ੍ਰਭਾ ਬਿਰਾਜੈ ॥ [੨੫]ਜਾਕੌ
ਨਿਰਖਿ ਚੰਦ੍ਰਮਾ ਲਾਜੈ ॥ ੨ ॥ ਦੋਹਰਾ ॥ [੨੬]ਭੱਦ੍ਰਸੈਨ ਨ੍ਰਿਪ ਏਕ ਦਿਨ, ਖੇਲਨ
ਚੜਯੋ ਸਿਕਾਰ ॥ [੨੭]ਜਾਨ ਬੈਰਿਯਨ[1] ਘਾਤ ਤਿਹ, ਤਾ ਕੌ ਦਿਯੋ ਸੰਘਾਰ ॥ ੩ ॥
ਚੌਪਈ ॥ [੨੮]ਚਲੀ ਖਬਰਿ ਰਾਨੀ ਪਹਿ ਆਈ ॥ [੨੯]ਰਾਜਾ ਹਨੇ ਬੈਰਿਯਨ ਜਾਈ
॥ [੩੦]ਤਬ ਰਾਨੀ ਮਨ ਮੰਤ੍ਰ ਬਿਚਾਰਯੋ ॥ [੩੧]ਸੁ ਮੈਂ ਚੌਪਈ ਮੋ ਕਹਿ ਡਾਰਯੋ॥ ੪ ॥
[੩੨]ਸੁਤ ਬਾਲਕ ਹਮਰੋ ਬਿਧਿ ਕੀਨੋ ॥ [੩੩]ਨਾਥ ਮਾਰਗ ਸੁਰਪੁਰ ਕੋ ਲੀਨੋ ॥ [੩੪]ਤਾ ਤੇ
ਇਹੈ ਚਰਿੱਤ੍ਰ ਬਿਚਾਰੋ ॥ [੩੫]ਛਲ ਕਰਿ ਤਿਨ ਬ੍ਰੈਰਿਨ ਕੋ ਮਾਰੋ ॥ ੫ ॥ [੩੬]ਲਿਖ ਪੱਤ੍ਰੀ
ਤਿਨ ਤੀਰ ਪਠਾਈ ॥ [੩੭]ਨ੍ਰਿਪ ਜੋ ਕਰੀ ਤੈਸਿਯੈ[2] ਪਾਈ ॥ [੩੮]ਸੂਰਜ ਕਲਾ
ਦੁਹਿਤਾ ਕੌ ਲੀਜੈ ॥ [੩੯]ਹਮ ਸਭ ਕੀ ਪ੍ਰਤਿਪਾਰਾ ਕੀਜੈ ॥ ੬ ॥ [੪੦]ਪੱਤ੍ਰੀ ਬਾਚਿ
ਫੂਲਿ ਜੜ੍ਹ ਗਏ ॥ [੪੧]ਜੋਰਿ ਬਰਾਤਹਿ ਆਵਤ ਭਏ ॥ [੪੨]ਜਬਹੀ ਭੱਦ੍ਰ ਸਿੰਘ ਪੁਰ

1. ਬੈਰੀਅਨ, 2. ਤੈਸੀਐ - ਬੋਲੋ ।

* ਇਹ ਜੋ ਇਸਤਰੀ ਨੇ ਚੇਕਸੀ ਵਰਤੀ ਹੈ, ਇਸਨੂੰ ਧੋਖਾ ਨਹੀਂ ਕਿਹਾ ਜਾਂਦਾ, ਨਾ ਇਹ ਠੱਗੀ ਹੈ ਅਤੇ ਨਾ ਹੀ ਇਸ 'ਤੇ ਝੂਠ ਦਾ ਸਾਇਆ ਪੈਂਦਾ ਹੈ । ਸਮਾਜ ਦੇ ਦੋਖੀਆਂ ਨੂੰ ਜਿਸ ਵੀ ਢੰਗ ਨਾਲ ਮਾਰਿਆ ਜਾਵੇ ਪੁੰਨ ਹੀ ਹੈ, ਪਾਪ ਨਹੀਂ । ਜਿਵੇਂ ਤਾੜਕਾ ਤੇ ਮਾਰੀਚ ਸੁਬਾਹੂ ਜਿਹੇ ਲੁਟੇਰਿਆਂ ਨੂੰ ਮਰਵਾਉਣ ਲਈ ਵਿਸ਼ਵਾਮਿੱਤ੍ਰ ਜਿਹੇ ਬ੍ਰਹਮ ਰਿਸ਼ੀ ਨੂੰ ਰਾਜੇ ਦਸਰਥ ਕੋਲ ਰਾਮ ਚੰਦਰ ਦੀ ਮੱਦਦ ਦਾ ਸਵਾਲੀ ਹੋਣਾ ਪਿਆ ਸੀ । ਬੁਰੇ ਮਾਰਨ ਨਾਲ ਬੁਰਿਆਈ ਘਟਦੀ ਹੈ । ਇਸ ਸੰਸਾਰ ਵਿਚ ਚਾਰ ਕਿਸਮ ਦੇ ਮਨੁੱਖ ਹਨ :-੧) ਈਸ਼ਵਰ ਕੋਟੀ ਵਾਲੇ, ਜੋ ਵੈਰਾਗ ਦੇ ਪੁੰਜ, ਆਪ ਦੁੱਖ ਸਹਾਰ ਕੇ, ਜਾਨ ਤੱਕ ਵਾਰ ਕੇ, ਨਿਰਸਵਾਰਥ ਹੋ ਕੇ ਪਰਉਪਕਾਰ ਕਰਨਾ ।

ਆਪਣੀ ਜਾਨ ਦੀ ਗਾਰੰਟੀ ਲਿਖਵਾ ਲਵੇ ।
੧ ਉਸ ਨੇ ਕਿਹਾ ਕਿ ਮੇਰੀ ਜਾਨ ਛੱਡ ਦਿਉ ਸਮੇਤ ਘਰ ਸਾਰਾ ਖਜ਼ਾਨਾ ਜਾ ਕੇ ਸੰਭਾਲ ਲਵੋ ।।੭।।
੨ ਜੇਕਰ ਐਥੇ ਤੁਸੀਂ ਫਾਂਸੀ ਪਾਕੇ ਮੈਨੂੰ ਹੁਣੇ ਮਾਰ ਦਿਉਗੇ ।
੩ ਤਾਂ ਜਿਹੜਾ ਧਨ ਮੇਰੇ ਪਾਸ ਹੈ । ਤੁਹਾਨੂੰ ਉਹੀ ਮਿਲ ਸਕਦਾ ਹੈ ।
੪ ਮੈਨੂੰ ਛੱਡੇ ਬਿਨਾਂ ਤੇ ਲਿਖੇ ਤੋਂ ਬਿਨਾਂ ਤੁਸੀਂ ਮੰਗਵਾ ਨਹੀਂ ਸਕਦੀਆਂ ।
੫ ਤੁਸੀਂ ਮੇਰੇ ਨਾਲ ਚੱਲੋ । ਘਰ ਸਮੇਤ ਸਾਰਾ ਖਜਾਨਾ ਲੈ ਲਵੋ ।।੮।।
੬ ਦੋਹਰਾ ।। ਇਸਤਰੀਆਂ ਨੇ ਸਲਾਹ ਕੀਤੀ ਕਿ ਜੇ ਅਸੀਂ ਇਸ ਨੂੰ ਮਾਰਕੇ ਇਸ ਦਾ ਧਨ ਖੋਹ ਲਿਆ ।
੭ ਤਾਂ ਇਸ ਦੇ ਕੋਲ ਵਾਲਾ ਹੀ ਧਨ ਲੈ ਸਕਾਂਗੀਆਂ ਘਰ ਵਾਲਾ ਤਾਂ ਨਹੀਂ ਲਿਆ ਜਾਏਗਾ ।।੯।।
੮ ਇਸ ਲਈ ਹੁਣੇ ਇਸ ਕੋਲੋਂ ਆਪਣੀ ਸੁਰੱਖਿਆ ਲਿਖਾ ਲਵੋ ।
੯ ਘਰ ਸਮੇਤ ਸਾਰਾ ਧਨ ਸ਼ਹਿਰ ਵਿਚ ਜਾ ਕੇ ਲੈ ਲਈਏ ।।੧੦।।
੧੦ ਅੜਿੱਲ ।। ਕਾਗਜ ਮੰਗਵਾ ਕੇ ਝਟ (ਰਸੀਦ) ਸੁਰੱਖਿਆ ਲਿਖਵਾ ਲਈ ਉਹਨਾਂ ਨੇ ।
੧੧ ਉਸ (ਚੋਰਨੀਆਂ ਦੀ ਗ੍ਰਿਫਤਾਰ ਕੀਤੀ ਹੋਈ) ਇਸਤਰੀ ਨੇ ਗੁਜੇ ਨਾਲ ਲਿਖਾ ਦਿੱਤਾ ।
੧੨ ਉਸ ਜਬਾਨ ਵਿਚ ਲਿਖ ਦਿੱਤਾ ਜਿਸ ਨੂੰ ਉਹ ਪੜ੍ਹ ਨਹੀਂ ਸੀ ਸਕਦੀਆਂ ।
੧੩ ਮੈਥੋਂ ਇਹ ਸੁਰੱਖਿਆ ਨਾਮਾ ਲਿਖਾ ਲਿਆ ਹੈ ਮੇਰੇ ਕੱਪੜੇ ਤੇ ਧਨ ਮੈਥੋਂ ਖੋਹ ਕੇ ।।੧੧।।
੧੪ ਚੌਪਈ ।। ਇਹ ਲਿਖਾ ਕੇ ਉਸ ਦੇ ਗਲੇ ਤੋਂ ਫਾਹੀ ਕੱਢ ਕੇ ਉਸ ਨੂੰ ਛੱਡ ਦਿੱਤਾ ।
੧੫ ਆਪ ਉਸ ਦੇ ਨਾਲ ਨਗਰ ਦੇ ਰਾਹ ਪੈ ਗਈਆਂ ।
੧੬ ਜਦ ਸੁਰੱਖਿਆ ਨਾਮਾ ਕਾਜ਼ੀ ਨੇ ਪੜ੍ਹਿਆ ।
੧੭ ਉਨ੍ਹਾਂ ਉਸੇ ਵੇਲੇ ਚੌਂਕ ਚਾਂਦਨੀ ਦੇ ਵਿਚ ਮਾਰ ਦਿੱਤੀਆਂ ।।੧੨।।
੧੮ ਦੋ: ।। ਇਸ ਕਲਾ ਦੇ ਨਾਲ ਵਨ ਦੇ ਵਿਚ ਆਹ ਢੰਗ ਬਣਾ ਕੇ ।
੧੯ ਆਪਣੇ ਪ੍ਰਾਨ ਵੀ ਬਚਾ ਲਏ ਧਨ ਵੀ ਰੱਖ ਲਿਆ ਉਨ੍ਹਾਂ ਇਸਤਰੀਆਂ ਨੂੰ ਮਾਰ ਕੇ ਮੁਕਾ ਵੀ ਦਿੱਤਾ ।।੧੩।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੨ਵੀਂ ਕਥਾ ਸਮਾਪਤ ਹੈ ।।੧੯੨।।੩੨੨੨।।ਚਲਦਾ।।

---

੨੦ ਗੁਵਾਲੀਅਰ ਦੀ ਰਾਜਧਾਨੀ ਦੇ ਕਿਲੇ ਵਿਚ ਭੱਦ੍ਰ ਸੈਨ ਨਾਮ ਦਾ ਇਕ ਰਾਜਾ ਰਹਿੰਦਾ ਸੀ ।
੨੧ ਜੋ ਇਤਨਾ ਨੇਕ ਤੇ ਹਰ ਦਿਲ ਪਿਆਰਾ ਸੀ ਕਿ ਸਾਰਾ ਇਸਤਰੀ ਪੁਰਸ਼ ਉਸ ਨੂੰ ਅੱਠ ਪਹਿਰ ਯਾਦ ਕਰਦੇ ਸਨ ।।੧।।
੨੨ ਚੌਪਈ ।। ਬਿਜੈ ਕੁਅਰ ਉਸ ਦੀ ਇਸਤਰੀ ਸੀ ।
੨੩ ਜਾਣੋਂ ਬਿਧਨਾ ਨੇ ਉਸ ਨੂੰ ਆਪਣੇ ਹੱਥਾਂ ਨਾਲ ਬਣਾ ਇਆ ਹੈ ।
੨੪ ਕਿਸੇ ਪ੍ਰਮਾਣ ਤੋਂ ਬਾਹਰ ਉਸ ਤੇ ਪ੍ਰਭਾ ਦਿਸਦੀ ਸੀ ।
੨੫ ਜਿਸ ਨੂੰ ਤੱਕਕੇ ਚੰਦ੍ਰਵਾਂ ਵੀ ਸ਼ਰਮਸਾਰ ਹੁੰਦਾ ਸੀ ।।੨।।
੨੬ ਦੋਹਰਾ ।। ਭੱਦ੍ਰ ਸੈਨ ਰਾਜਾ ਇਕ ਦਿਨ ਸ਼ਿਕਾਰ ਖੇਡਣ ਚਲਾ ਗਿਆ ।
੨੭ ਦੁਸ਼ਮਨਾ ਨੇ ਮੌਕਾ ਪਾ ਕੇ ਇਕੱਲਾ ਵੇਖਕੇ ਉਸ ਨੂੰ ਮਾਰ ਦਿੱਤਾ ।।੩।।
੨੮ ਚੌਪਈ ।। ਇਹ ਖਬਰ ਚੱਲ ਕੇ ਰਾਣੀ ਪਾਸ ਆ ਗਈ ।
੨੯ ਰਾਜੇ ਨੂੰ ਵੈਰੀਆਂ ਨੇ ਮਾਰ ਦਿੱਤਾ ਹੈ ਜਾ ਕੇ ।
੩੦ ਤਾਂ ਰਾਣੀ ਨੇ ਦਿਲ ਵਿਚ ਵਿਚਾਰ ਕੇ ਸਲਾਹ ਬਣਾਈ
੩੧ ਲੇਖਕ ਕਹਿੰਦਾ ਹੈ ਕਿ ਜੋ ਉਸ ਨੇ ਸਲਾਹ ਬਣਾਈ ਉਹ ਮੈਂ ਅੱਗੇ ਚੌਪਈ ਵਿਚ ਕਹਿਕੇ ਦੱਸਦਾ ਹਾਂ ।।੪।।
੩੨ ਪੁੱਤਰ ਸਾਡੇ ਘਰ ਵਿਚ ਪ੍ਰਮਾਤਮਾਂ ਨੇ ਦਿੱਤਾ ਹੈ ।
੩੩ ਪਤੀ ਸੁਰਗਪੁਰੀ ਭਾਵ ਦੇਵ ਪੁਰੀ ਨੂੰ ਰਾਹ ਪੈ ਗਿਆ ਹੈ
੩੪ ਤਦ ਰਾਣੀ ਨੇ ਇਹ ਸਲਾਹ ਵਿਚਾਰ ਕੀਤੀ ।
੩੫ ਕਿਸੇ ਤਰ੍ਹਾਂ ਧੋਖਾ ਦੇਕੇ ਵੈਰੀ ਨੂੰ ਮਾਰ ਦਿੱਤਾ ਜਾਵੇ ।।੫।।
੩੬ ਇਕ ਚਿੱਠੀ ਲਿਖ ਕੇ ਵੈਰੀ ਕੋਲ ਭੇਜ ਦਿੱਤੀ ।
੩੭ ਕਿ ਰਾਜੇ ਨੇ ਜਿਹੋ ਜਿਹਾ ਸਲੂਕ ਤੁਹਾਡੇ ਨਾਲ ਕੀਤਾ ਸੀ ਉਸ ਦਾ ਫਲ ਉਸ ਨੇ ਭੁਗਤ ਲਿਆ ਹੈ ।
੩੮ ਹੁਣ ਤੁਸੀਂ ਸਾਡੇ ਨਾਲ ਵੈਰ ਛੱਡਕੇ ਮੇਰੀ ਪੁੱਤਰੀ ਸੂਰਜ ਕਲਾ ਨੂੰ ਵਿਆਹ ਕੇ ਲੈ ਜਾਉ ।
੩੯ ਰਿਸ਼ਤੇਦਾਰ ਬਣ ਕੇ ਸਾਡੀ ਪ੍ਰਿਤਪਾਲਨਾ ਕਰੋ ।।੬।।
੪੦ ਚਿੱਠੀ ਪੜ੍ਹ ਕੇ ਖੁਸ਼ੀ ਨਾਲ ਉਹ ਫੁੱਲ ਗਏ ਮੂਰਖ ।
੪੧ ਬਾਰਾਤ ਜੋੜ ਕੇ ਆ ਗਏ (ਰਾਜ ਕੁਮਾਰੀ ਵਿਆਹੁਣ) ।
੪੨ ਜਦੋਂ ਭੱਦ੍ਰ ਸਿੰਘ ਦੇ ਸ਼ਹਿਰ ਵਿਚ ਆ ਗਏ ਬਰਾਤੀ ਬਣਕੇ ।

---

੨) ਗਰਜੂ, ਜਦ ਤੱਕ ਆਪਣੀ ਗਰਜ਼ ਹੈ, ਉਦੋਂ ਤੱਕ ਉਸਦਾ ਭਲਾ ਕਰਨਾ ਅਤੇ ਉਸ ਦੀ ਉਸਤਿਤ ਕਰਨੀ । ਮਤਲਬ ਹੱਲ ਹੋਣ ਉਪਰੰਤ ਅੱਖਾਂ ਦੂਸਰੇ ਪਾਸੇ ਫੇਰ ਲੈਂਦੇ ਹਨ । ਇਹ ਮਤਲਬੀ ਕਿਸਮ ਦੇ ਉਪਕਾਰੀ ਹੁੰਦੇ ਹਨ ।

੩) ਮੱਧਮ ਕਿਸਮ ਦੇ ਪੁਰਸ਼, ਆਪਣਾ ਭਲਾ ਸੋਚਦੇ ਹਨ । ਆਪਣੇ ਇਕ ਰੁਪਏ ਦੇ ਲਾਭ ਲਈ ਦੂਸਰੇ ਦੇ ਸੈਂਕੜੇ ਦਾ ਨੁਕਸਾਨ ਕਰ ਜਾਂਦੇ ਹਨ । ਜਿਹਨਾਂ ਨੂੰ ਮੱਧਮ ਕਿਸਮ ਦੇ ਪੁਰਸ਼ ਕਿਹਾ ਜਾਂਦਾ ਹੈ । ਜੋ ਆਪਣੇ ਥੋੜੇ ਜਿਹੇ ਲਾਭ ਲਈ ਕਿਸੇ ਦੀ ਜਾਨ ਤੱਕ ਨਾਲ ਖੇਡ ਜਾਂਦੇ ਹਨ ਚੋਰੀ ਲੁੱਟਮਾਰ ਡਕੈਤੀ ਖੂਨ ਆਦਿ ਕਰਦੇ ਨੇ ਜੋ ਸਮਾਜ ਦੇ ਦੁਸ਼ਮਣ ਕਹੇ ਜਾਂਦੇ ਹਨ । ਇਹਨਾਂ ਨੂੰ ਮਾਰ ਦੇਣਾ ਸਵਾਬ ਹੀ ਸਵਾਬ ਹੈ, ਭਲਾ ਹੀ ਭਲਾ ਹੈ ਪੁੰਨ ਹੀ ਪੁੰਨ ਹੈ ।

ਚੌਥੀ ਕਿਸਮ ਦੇ ਉਹ ਹਨ, ਜੋ ਆਪਣਾ ਭਲਾ ਵੀ ਨਹੀਂ ਸੋਚਦੇ । ਅਕਾਰਨ ਹੀ ਕਿਸੇ ਦਾ ਬੁਰਾ ਚਿਤਾਰਦੇ ਹਨ । ਨੇਕੀ ਕਰਨਾ ਇਨ੍ਹਾਂ ਦੀ ਸੂਚੀ ਵਿਚ ਹੀ ਨਹੀਂ ਹੁੰਦਾ । ਗੁਰੂ ਜੀ ਦਾ ਅਦੇਸ਼ ਹੈ ਕਿ ਭਾਈ ਤੁਸੀਂ ਜਿਹੋ ਜਿਹਾ ਕਰਮ ਕਰੋਗੇ ਉਹੋ ਜਿਹੇ ਹੀ ਫਲ ਮਿਲਣਗੇ :-

ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥
ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥

(ਅੰਗ ੪੬੮, ਮਹਲਾ ੧)

ਆਏ॥ [੧]ਤਬ ਰਾਨੀ ਯੌ ਬਚਨ ਸੁਨਾਏ ॥੭॥ [੨]ਏਕ ਏਕ ਸਾਊ ਹ੍ਯਾਂ ਆਵਹਿਂ॥ [੩]ਹਮ ਤੇ ਪਾਵ ਪੁਜਾਵਤ ਜਾਵਹਿਂ ॥ [੪]ਤਾਂ ਪਾਛੇ ਆਪੁਨ ਨ੍ਰਿਪ ਆਵੈ ॥ [੫]ਸੂਰਜ ਕਲਾ ਕੋ ਲੈ ਘਰ ਜਾਵੈ॥੮॥ [੬]ਹਮਰੇ ਧਾਮ ਰੀਤਿ ਇਹ ਪਰੀ॥ [੭]ਤਾ ਤੇ ਜਾਤ ਦੂਰਿ ਨਹਿ ਕਰੀ॥ [੮]ਏਕ ਏਕ ਜੋਧਾ ਪ੍ਰਥਮਾਵਹਿ ॥ [੯]ਤਾ ਪਾਛੇ ਰਾਜਾ ਕੌ ਲ੍ਯਾਵਹਿ ॥ ੯ ॥ [੧੦]ਏਕ ਏਕ ਸਾਊ ਤਹੱ ਆਯੋ ॥ [੧੧]ਡਾਰਿ ਡਾਰਿ ਫਾਸੀ ਤ੍ਰਿਯ ਘਾਯੋ॥ [੧੨]ਏਕ ਸੰਘਾਰਿ ਡਾਰਿ ਕਰਿ ਦੀਜੈ ॥ [੧੩]ਦੂਸਰ ਕੌ, ਯੌ ਹੀ ਬਧ ਕੀਜੈ ॥ ੧੦ ॥ [੧੪]ਸਭ ਸੂਰਨ ਕੋ ਪ੍ਰਥਮ ਸੰਘਾਰ੍ਯੋ ॥ [੧੫]ਮਾਰਿ ਭੋਹਰਨ ਭੀਤਰਿ ਡਾਰ੍ਯੋ ॥ [੧੬]ਤਾ ਪਾਛੇ ਨ੍ਰਿਪ ਬੋਲ ਪਠਾਯੋ ॥ [੧੭]ਰਾਨੀ ਡਾਰਿ ਫਾਂਸ ਗਰ ਘਾਯੋ ॥ ੧੧ ॥ ਦੋਹਰਾ ॥ [੧੮]ਸਭ ਸੂਰਾ ਪ੍ਰਥਮੈ ਹਨੇ ਬਹੁਰਿ ਨ੍ਰਿਪਤਿ ਕੌ ਕੂਟਿ ॥ [੧੯]ਜੋ ਲਸਕਰ ਬਾਕੀ ਬਚ੍ਯੋ ਸੋ ਸਭ ਲੀਨੋ ਲੂਟਿ ॥ ੧੨ ॥ [੨੦]ਸਭ ਬੈਰਿਨ ਕੌ ਘਾਇਕੈ ਸੁਤ ਕੌ ਰਾਜ ਬੈਠਾਇ ॥ [੨੧]ਪੁਨਿ ਪਤਿ ਕੇ ਫੇਟਾ ਭਏ ਜਰੀ ਮ੍ਰਿਦੰਗ ਬਜਾਇ ॥੧੩॥੧॥*

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤ੍ਰਿਸਠਵੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੬੩॥੩੨੩੫॥ਅਫਜੂੰ॥

ਚੌਪਈ ॥ [੨੨]ਉਦੈਪੁਰੀ ਖੁਰਰਮ ਕੀ ਨਾਰੀ ॥ [੨੩]ਹਜਰਤਿ ਕੌ ਪ੍ਰਾਨਨ ਤੇ ਪ੍ਯਾਰੀ ॥ [੨੪]ਮੁਖ ਸੂਖਤ ਜੀ ਜੀ ਤਿਹੱ ਕਰਤੇ॥ [੨੫]ਅਨਤ ਨ ਲਖੇ ਤਵਨ ਕੇ ਡਰਤੇ॥੧॥ [੨੬]ਬੇਗਮ ਬਾਗ ਏਕ ਦਿਨ ਚਲੀ ॥ [੨੭]ਸੋਰਹੱ ਸਤ, ਲੀਨੇ ਸੰਗ ਅਲੀ ॥ [੨੮]ਸੁੰਦਰ ਨਰ ਇਕ ਪੇਖਤ ਭਈ ॥ [੨੯]ਤ੍ਰਿਯ ਕੌ ਭੂਲਿ ਸਕਲ ਸੁਧਿ ਗਈ ॥ ੨ ॥ ਦੋਹਰਾ ॥ [੩੦]ਜੋਬਨ ਕੁਅਰਿ ਸਖੀ ਹੁਤੀ ਲੀਨੀ ਨਿਕਟ ਬੁਲਾਇ ॥ [੩੧]ਉਦੈਪੁਰੀ ਤਾ ਸੌ ਸਕਲ ਭੇਦ ਕਹ੍ਯੋ ਸਮੁਝਾਇ ॥ ੩ ॥ ਸਵੈਯਾ ॥ [੩੨]ਕਾਨਿ ਕਰੌ ਨਹਿ ਸਾਹਿਜਹਾਨ* ਕੀ, ਧਾਮ ਜਿਤੋ ਧਨ ਹੈ ਸੁ ਲੁਟਾਊਂ ॥ [੩੩]ਅੰਬਰ ਫਾਰਿ ਦਿਗੰਬਰ ਹ੍ਵੈ ਕਰਿ, ਚੰਦਨ ਤਾਰਿ ਬਿਭੂਤਿ ਚੜ੍ਹਾਊਂ ॥ [੩੪]ਕਾ ਸੌ ਕਹੌ ਨਹਿ ਤੂੰ ਹਮਰੌ ਕੋਊ ਜੀ ਕੀ ਬ੍ਰਿਥਾ ਕਹਿ ਤਾਂਹਿ ਸੁਨਾਊਂ ॥ [੩੫]ਪੰਖ ਦਏ ਬਿਧਿ ਤੂੰ ਲਖਿ ਮੋ ਕਹ, ਪ੍ਰੀਤਮ ਕੌ ਉਡਿਕੈ ਮਿਲਿ ਆਊਂ ॥ ੪॥ [੩੫]ਪ੍ਰੀਤਿ ਕਰੀ ਤਿਹ ਸੌ ਕਿਹ ਕਾਜ ਸੁ ਮੀਤ ਕੇ ਕਾਜ ਜੁ ਮੀਤ ਨ ਆਵੈ॥ [੩੬]ਪੀਰ ਕਹੈ ਅਪਨੇ ਚਿਤ ਮੈ, ਉਹਿ ਪੀਰ ਕੋ ਪੀਰ ਕੇ ਨੀਰ ਬੁਝਾਵੈ ॥ [੩੭]ਹੌ ਅਟਕੀ ਮਨ ਭਾਵਨ ਸੌ, ਮੁਹਿ ਕੈਸਿਯੈ ਬਾਤ ਕੋਊ ਕਹਿ ਜਾਵੈ ॥ [੩੮]ਹੌ ਹੋਊ ਦਾਸਨ ਦਾਸਿ ਸਖੀ ਮੁਹਿ ਜੋ ਕੋਊ ਪ੍ਰੀਤਮ ਆਨਿ ਮਿਲਾਵੈ ॥ ੫ ॥ [੩੯]ਜੋ ਸਖੀ ਕਾਜ ਕਰੈ ਹਮਰੋ, ਤਿਹ ਭੂਖਨ ਕੀ ਕਛੁ ਭੂਖ ਨ ਹ੍ਵੈ ਹੈ ॥ [੪੦]ਬਸਤ੍ਰ ਅਪਾਰ ਭਰੇ ਘਰ ਬਾਰ ਸੁ ਏਕਹਿ ਬਾਰ

---

* ਇਹ ਹੈ ਸੱਚਮੁੱਚ ਦੀ ਸਤੀ ਤੇ ਪਤੀਵਰਤਾ ਦਲੇਰ ਅਤੇ ਬਹਾਦੁਰ ਇਸਤਰੀ ਦਾ ਪ੍ਰਸੰਗ। ਜੇ ਰੋਣ ਪਿੱਟਣ ਬਹਿ ਜਾਂਦੀ ਤਾਂ ਰੋਣ ਪਿੱਟਣ ਨਾਲ ਕਦੇ ਕਿਸੇ ਦੇ ਕੁਝ ਹੱਥ ਨਹੀਂ ਆਇਆ। ਇਸ ਦਲੇਰ ਇਸਤਰੀ ਨੇ ਕਿਵੇਂ ਇਕ ਗੁੱਝੇ ਢੰਗ ਨਾਲ ਪਤੀ ਦੇ ਵੈਰੀਆਂ ਤੋਂ ਬਦਲਾ ਲੈ ਕੇ ਖਾਤਾ ਚੁੱਕਤਾ ਕੀਤਾ ਅਤੇ ਆਪਾ ਵਾਰ ਗਈ ਜੋ ਕਿ ਅਕਲ ਦੀ ਸੂਚਕ ਹੈ। ਇਸਤਰੀ ਹੈ ਜਾਂ ਪੁਰਸ਼ ਆਪਣੇ ਕਿਰਦਾਰ ਦੀ ਰੱਖਿਆ ਲਈ ਜੋ ਅਕਲ ਤੋਂ ਕੰਮ ਲੈਂਦਾ ਹੈ, ਉਸ 'ਤੇ ਗੁਰੂ ਪ੍ਰਮੇਸ਼ਰ ਦੋਵੇਂ ਤਰੁਠਦੇ ਹਨ। ਉਹ ਆਪਣੇ ਫਰਜ ਵਿਚ ਸਾਵਧਾਨ ਅਤੇ ਕਾਮਯਾਬ ਹੋ ਨਿਬੜਦਾ ਹੈ।

* ਜਦੋਂ ਇਹ ਮਨ, ਧਨ ਜਾਂ ਜੋਬਨ ਤੇ ਭੁੱਲਦਾ ਹੈ ਫਿਰ ਵਿਕਾਰਾਂ ਦਾ ਸ਼ਿਕਾਰ ਹੋ ਜਾਂਦਾ ਹੈ। ਮਨ ਨੂੰ ਰੋਕਣਾ ਹੀ ਮਨ ਨੂੰ ਮਾਰਨਾ ਹੈ, ਜੇ ਮਨ ਮਰ ਜਾਇ ਫਿਰ ਤਾਂ ਇਨਸਾਨੀਅਤ ਹੀ ਖਤਮ ਹੋ ਜਾਂਦੀ ਹੈ। ਪਰ ਜਦੋਂ ਮਨ ਭੁੱਲ ਕੇ ਕੁਰਾਹੇ ਪੈ ਜਾਂਦਾ ਹੈ ਫਿਰ ਮਨ ਦੀ ਦਿਸ਼ਾ ਇਹ ਹੋ ਜਾਂਈ ਹੈ ਜੈਸਾ ਗੁਰਦੇਵ ਦੱਸਦੇ ਹਨ :-

ਮਨੁ ਭੂਲੌ ਬਹੁ ਚਿਤੈ ਵਿਕਾਰ ॥

ਜਦੋਂ ਮਨ ਭੁੱਲਦਾ ਹੈ ਫਿਰ ਵਿਕਾਰਾਂ ਵੱਲ ਸੁਰਤ ਮਾਰਦਾ ਹੈ। ਜਦੋਂ ਵਿਕਾਰ ਚਿਤਵਦਾ ਹੈ ਫਿਰ ਜੇ ਕਿਤੇ ਮਨ ਗੁਰੂ ਦੀ ਸਿੱਖਿਆ ਜਾਂ ਸਾਧ ਸੰਗਤ ਕਰ ਲਵੇ ਤਾਂ ਫਿਰ ਮਨ ਵਿਚ ਤੇ ਹਰਿ ਏਕੰਕਾਰ ਵਿਚ ਕੋਈ ਭੇਦ ਨਹੀਂ ਰਹਿੰਦਾ। ਪਰ ਮਨ ਭੁੱਲ ਕੇ ਮਾਇਆ ਦੇ ਵਿਹੜੇ ਜਾਂ ਖਲੋਂਦਾ ਹੈ। ਜੇ ਕਿਤੇ ਕਾਮ ਦੇ ਵੱਸ ਪੈ ਜਾਏ ਤਾਂ :-

ਕਾਮਿ ਬਿਰੁਧਉ ਰਹੈ ਨ ਠਾਇ ॥

(ਅੰਗ੨੨੨)

੧ ਤਾਂ ਫਿਰ ਰਾਣੀ ਨੇ ਇਹ ਗੱਲ ਕਹੀ ।।੭।।
੨ ਕਿ ਇਕ ਇਕ ਬਰਾਤੀ ਮੇਰੇ ਕੋਲ ਆਉਂਦਾ ਜਾਵੇ ਭਾਵ ਕਿ ਇਕ ਬਰਾਤੀ ਸੱਜਣ ਮੇਰੇ ਕੋਲ ਦੀ ਲੰਘਦਾ ਜਾਵੇ
੩ ਮੈਥੋਂ ਉਹ ਆਪਣੇ ਪੈਰ ਪੁਜਾਵੇ ਭਾਵ ਪੈਰੀ ਹੱਥ ਲੁਆਵੇ ਸਤਿਕਾਰ ਵਜੋਂ (ਮੈਂ ਪੂਜਾ ਕਰਾਂਗੀ ਬਰਾਤੀਆਂ ਦੀ)।
੪ ਸਾਰਿਆਂ ਦੇ ਪਿਛੋਂ ਰਾਜਾ ਆਪ ਆ ਜਾਵੇ (ਫਿਰ ਉਸ ਨੂੰ ਪੂਜਾਂਗੀ ਮੈਂ) ।
੫ ਮੇਰੀ ਪੁੱਤਰੀ ਸੂਰਜ ਕਲਾ ਨੂੰ ਲੈ ਕੇ ਵਿਆਹ ਕੇ ਘਰ ਚਲਾ ਜਾਵੇ ।।੮।।
੬ ਸਾਡੇ ਘਰ ਇਹ ਰੀਤ ਰਿਵਾਜ ਪਿਆ ਹੋਇਆ ਹੈ ।
੭ ਇਸ ਕਰਕੇ ਇਹ ਰਿਵਾਜ ਛੱਡਿਆ ਨਹੀਂ ਜਾਂਦਾ ।
੮ ਪਹਿਲਾਂ ਇਕ ਇਕ ਸੂਰਮਾ ਹੀ ਆਵੇ ।
੯ ਉਨ੍ਹਾਂ ਦੇ ਪਿਛੋਂ ਰਾਜੇ ਨੂੰ ਲੈ ਆਉਣਾ ।।੯।।
੧੦ ਇਕ-2 ਬਰਾਤੀ ਉਥੇ ਆਉਣਾ ਸ਼ੁਰੂ ਹੋਇਆ ।
੧੧ ਉਸ ਦੇ ਗਲੇ ਵਿਚ ਫਾਹੀ ਪਾ ਕੇ ਗਲਾ ਘੁੱਟ ਕੇ ਉਹ ਇਸਤਰੀ ਮਾਰ ਦੇਵੇ ।
੧੨ ਇਕ ਨੂੰ ਮਾਰ ਕੇ ਸੁਟ ਦੇਵੇ ।
੧੩ ਫਿਰ ਦੂਜਾ ਆਏ ਤਾਂ ਉਸ ਨੂੰ ਇਸੇ ਤਰ੍ਹਾਂ ਮਾਰਨ ।।੧੦।।
੧੪ ਪਹਿਲਾਂ ਸਾਰੇ ਸੂਰਮੇ ਮਾਰ ਦਿੱਤੇ ਇਸ ਪ੍ਰਕਾਰ ।
੧੫ ਮਾਰ ਮਾਰ ਕੇ ਭੋਰੇ ਵਿਚ ਸੁਟਦੀ ਗਈ ।
੧੬ ਉਹਨਾਂ ਦੇ ਪਿਛੋਂ ਰਾਜੇ ਨੂੰ ਸੱਦ ਲਿਆ ।
੧੭ ਆਉਂਦੇ ਹੀ ਰਾਣੀ ਨੇ ਫ਼ਾਹੀ ਗਲ ਪਾ ਦਿੱਤੀ ।।੧੧।।
੧੮ ਦੋਹਰਾ ।। ਸਾਰੇ ਸੂਰਮੇ ਪਹਿਲਾਂ ਮਾਰਕੇ ਫਿਰ ਰਾਜੇ ਨੂੰ ਮਾਰ ਦਿੱਤਾ (ਗਵਾਲੀਅਰ ਦੀ ਰਾਣੀ ਰਿਜੈ ਕੌਰ ਨੇ) ।
੧੯ ਜਿਹੜੇ ਹੋਰ ਲਾਮ ਲਸਕਰ ਤੇ ਲਾਗੀ ਲਗੌਤ ਨੌਕਰ ਆਦਿ ਬਾਕੀ ਬਚੇ ਉਹ ਲੁੱਟ ਕੁੱਟਕੇ ਭਜਾ ਦਿੱਤੇ ।।੧੨।।
੨੦ ਸਾਰੇ ਦੁਸ਼ਮਣਾਂ ਨੂੰ ਮਾਰਕੇ ਪੁੱਤਰ ਰਾਜਗੱਦੀ ਤੇ ਬੈਠਾ ਕੇ
੨੧ ਫਿਰ ਪਤੀ ਨੂੰ ਮੰਗਵਾ ਕੇ ਉਸ ਦੇ ਸਸਕਾਰ ਕਰਨ ਵੇਲੇ ਉਸ ਦੇ ਨਾਲ ਜਲ ਕੇ ਸਤੀ ਹੋ ਗਈ ਐਨ ਢੋਲ ਵਜਾਕੇ ।।੧੩।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੬੩ਵੀਂ ਕਥਾ ਸਮਾਪਤ ਹੈ ।।੧੬੩।।੩੨੩੫।।ਚਲਦਾ।।

੨੨ ਚੌ: ।। ਉਦੇ ਪੁਰੀ ਦੀ ਬੇਗਮ ਇਕ ਮਹਿਲਾਂ ਵਿਚ ਰਹਿਣ ਵਾਲੀ ਇਸਤਰੀ ਸੀ ।
੨੩ ਜੋ ਹਜਰਤ (ਸ਼ਾਹ ਜਹਾਨ) ਨੂੰ ਬੜੀ ਪਿਆਰੀ ਸੀ ।
੨੪ ਜਿਸ ਦਾ ਹਜਰਤ ਅੱਗੇ ਜੀ ਜੀ ਕਰਦੀ ਮੂੰਹ ਸੁਕਦਾ ਸੀ
੨੫ ਉਸ ਤੋਂ ਡਰਦੀ ਹੋਰ ਕਿਸੇ ਵੱਲ ਵੇਖਦੀ ਨਹੀਂ ਸੀ ।।੧।।
੨੬ ਬੇਗਮ ਉਦੇ ਪੁਰੀ ਇਕ ਦਿਨ ਬਾਗ ਵਿਚ ਚਲੀ ਗਈ
੨੭ ਸੋਲਾਂ ਤੇ ਸੱਤ (੨੩) ਗੋਲਿਆਂ ਨਾਲ ਲੈ ਲਈਆਂ ।
੨੮ ਉਥੇ ਜਾ ਕੇ ਇਕ ਸੁੰਦਰ ਸੋਹਣਾ ਪੁਰਸ਼ ਵੇਖ ਲਿਆ ।
੨੯ ਉਸ ਨੂੰ ਵੇਖ ਕੇ ਉਸ ਇਸਤਰੀ ਨੂੰ ਸਾਰੀਆਂ ਸੁੱਧਾ ਭੁੱਲ ਗਈਆਂ ।।੨।।
੩੦ ਦੋਹਰਾ ।। ਇਕ ਜੋਬਨ ਕੁਅਰਿ ਗੋਲੀ ਸੀ ਉਸ ਨੂੰ ਕੋਲ ਸੱਦ ਲਿਆ ।
੩੧ ਰਾਣੀ ਉਦੇ ਪੁਰੀ ਨੇ ਉਸ ਨੂੰ ਸਾਰੀ ਗੱਲ ਦੱਸ ਦਿੱਤੀ ਸਮਝਾ ਦਿੱਤੀ ।।੩।।
੩੨ ਸਵੈਯਾ ।। ਉਸ ਨੂੰ ਕਹਿੰਦੀ ਹੈ, ਕਿ ਸ਼ਾਹ ਜਹਾਨ ਦਾ ਕੋਈ ਭੈ ਨਾ ਰੱਖੇ ਜਿਹੜਾ ਮੇਰੇ ਘਰ ਵਿਚ ਧਨ ਹੈ ਸਾਰਾ ਖਰਚ ਦਿਆਂਗੀ ।
੩੩ ਬਸਤਰ ਪਾੜਕੇ ਸੰਤਣੀ ਹੋਕੇ ਚੰਦਨ ਆਦਿ ਖੁਸ਼ਬੋ ਲਾਹ ਕੇ ਸੁਆਹ ਮਲ ਲਵਾਂਗੀ ।
੩੪ ਤੈਥੋਂ ਬਿਨਾਂ ਹੋਰ ਕਿਸ ਨੂੰ ਕਹਾਂ ਮੈਂ ਆਪਣੇ ਅੰਦਰ ਦੀ ਗੱਲ ।
੩੫ ਤੂੰ ਵੇਖ ਕਿ ਜੇ ਬਿਧਨਾਂ ਨੇ ਮੈਨੂੰ ਖੰਭ ਦਿੱਤੇ ਹੋਣ ਤਾਂ ਮੈਂ ਆਪਣੇ ਪ੍ਰੇਮੀ ਨੂੰ ਉਡਕੇ ਜਾ ਕੇ ਮਿਲ ਆਵਾਂ ।।੪।।
੩੬ ਉਸ ਨਾਲ ਮਿੱਤਰਤਾ ਕਰਨ ਦਾ ਕੀ ਲਾਭ ਜੋ ਮਿੱਤਰ ਵੇਲੇ ਸਿਰ ਮਿੱਤਰ ਦੇ ਕੰਮ ਨਾ ਆਵੇ ?
੩੭ ਉਸਨੂੰ ਦੁੱਖ ਦੱਸਣ ਦਾ ਕੀ ਲਾਭ ਹੈ, ਜਿਹੜਾ ਦੁੱਖ ਨੂੰ ਵੇਖਕੇ ਨੇਤਰਾਂ ਤੋਂ ਪਾਣੀ ਨਾ ਡੋਲੇ ?
੩੮ ਮੇਰੀ ਸੁਰਤੀ ਮੇਰੇ ਮਨਭਾਉਂਦੇ ਮਿੱਤਰ ਤੇ ਅਟਕ ਗਈ ਹੈ ਕੋਈ ਮੈਨੂੰ ਉਸਦੀ ਗੱਲ ਸੁਣਾ ਦੇਵੇ (ਬਿਹਬਲ ਹੋ ਕੇ ਕਹਿ ਰਹੀ ਹੈ) ।
੩੯ ਐ ਸਖੀ, ਮੈਂ ਉਸ ਦੇ ਦਾਸਾਂ ਦੀ ਵੀ ਦਾਸ ਹੋ ਜਾਵਾਂਗੀ ਜੇ ਕੋਈ ਮੈਨੂੰ ਮੇਰੇ ਮਿੱਤਰ ਨੂੰ ਮਿਲਾ ਦੇਵੇ ।।੫।।
੪੦ ਜੋ ਸਖੀ ਮੇਰਾ ਇਹ ਕੰਮ ਕਰ ਦੇਵੇ ਉਸ ਨੂੰ ਗਹਿਣਿਆਂ ਨਾਲ ਰਜਾ ਦੇਵਾਂਗੀ ਕੋਈ ਭੁੱਖ ਨਹੀਂ ਰਹਿਣ ਦਿਆਂਗੀ
੪੧ ਬਸਤਰਾਂ ਨਾਲ ਘਰ ਭਰ ਦਿਆਂਗੀ ਜੇ ਇਕ ਬਾਰ ।

☞ ਫਿਰ ਮਨ ਆਪਣੇ ਥਾਂ ਤੋਂ ਹਿੱਲਕੇ ਕੁਰਾਹੇ ਪੈ ਜਾਂਦਾ ਹੈ । ਇਸ ਤਰ੍ਹਾਂ ਉਦੇ ਪੁਰੀ ਦਾ ਮਨ ਥਾਂ ਤੋਂ ਹਿੱਲ ਗਿਆ । ਕਿਥੇ ਸ਼ਾਹ ਜਹਾਂ ਤੋਂ ਡਰਦੀ ਜੀ, ਜੀ ਕਰਦੀ ਸੀ ਤੇ ਦੂਜੇ ਪੁਰਸ਼ ਵੱਲ ਨੇਤਰ ਕਰਕੇ ਵੇਖਦੀ ਵੀ ਨਹੀਂ ਸੀ ।

ਹੁਣ ਕਹਿ ਰਹੀ ਹੈ ਕਿ ਸ਼ਾਹ ਜਹਾਂ ਦੀ ਜ਼ਰਾ ਵੀ ਪ੍ਰਵਾਹ ਨਾ ਕਰੋ, ਜੋ ਕਾਮ ਰੂਪੀ ਮੰਤਰ ਸਿਰ ਚੜ੍ਹ ਕੇ ਬੋਲ ਰਿਹਾ ਹੈ ਅਤੇ ਸੱਪ ਵਾਂਗ ਲਿਪਟ ਕੇ ਬੇਚੈਨ ਕਰ ਰਿਹਾ ਹੈ ।

ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ।।

ਜੋ ਅਗਿਆਨ ਦਾ ਪ੍ਰਤੀਕ ਹੈ । ਅਗਿਆਨ ਵਿਚ ਕੀਤੇ ਕਰਮ ਹੀ ਦਰਗਾਹ ਵਿਚ ਜਾ ਕੇ ਦੰਡ ਭੁਗਤਣ ਲਈ ਮਜਬੂਰ ਕਰ ਦਿੰਦੇ ਹਨ, ਜਿਵੇ ਉਦੇ ਪੁਰੀ ਨੇ ਆਪਣੇ ਮਨ ਦੀ ਮੌਜ ਪੂਰੀ ਕਰਨ ਲਈ ਯਾਰ ਦੀ ਬੇ-ਗੁਨਾਹ ਇਸਤਰੀ ਨੂੰ ਅੱਗ ਵਿਚ ਸਾੜਕੇ ਮਾਰ ਦਿੱਤਾ ਅਤੇ ਪਤੀ ਵੱਲੋਂ ਮੂੰਹ ਮੋੜਕੇ ਬਦਚਲਨੀ ਕੀਤੀ । ਗੁਰਵਾਕ ਹੈ :-

ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ ।।

ਸ੍ਰੀ ਦਸਮੇਸ਼ ਜੀ ਦਾ ਉਦੇਸ਼ ਹੈ ਕਿ ਕਾਮੁਕ ਰੁਚੀ 'ਤੇ ਕਾਬੂ ਪਾਇਆ ਜਾਏ ਅਤੇ ਇਹੋ ਜਿਹੀਆਂ ਚੰਚਲ ਇਸਤਰੀਆਂ ਤੋਂ ਪਾਠਕਾਂ ਨੂੰ ਸਾਵਧਾਨ ਕੀਤਾ ਜਾਏ ।

ਗੋਰਖ ਨਾਥ ਕਹਿੰਦਾ ਹੈ ਕਿ ਇਹ ਸੰਸਾਰ ਕੰਡਿਆਂ ਦੀ ਵਾੜ ਹੈ ਇਥੇ ਸੰਭਲਕੇ ਪੈਰ ਰੱਖਣ ਦੀ ਲੋੜ ਹੈ । ਬ੍ਰਹਮ ਨੂੰ ਭੁੱਲ ਕੇ ਲੋਕੀਂ ਵਿਸ਼ੇ ਵਿਕਾਰਾਂ ਦੀ ਗੂੜ੍ਹੀ ਨੀਂਦ ਵਿਚ ਆਪਣੇ ਜੀਵਨ ਨੂੰ ਨਸ਼ਟ ਕਰ ਰਹੇ ਹਨ । (ਪੁਸਤਕ ਗੋਰਖ ਨਾਥ ਜੀਵਨ, ਪੰਨਾਂ ੮੩)

ਨੇਤਰਹੀਣ (ਸੂਰਮੇ) ਲਕ ਵੀ ਇਹੋ ਸਲਾਹ ਦਿੰਦੇ ਨੇ ਕਿ ਜਿਵੇਂ ਸੋਟੀ ਦੇ ਨਾਲ ਚੰਗੀ ਤਰ੍ਹਾਂ ਟੋਹਕੇ ਤਸੱਲੀ ਕਰਕੇ ਆਰਾਮ ਦੇ ਨਾਲ ਪੈਰ ਅੱਗੇ ਰੱਖਦਾ ਹਾਂ ਇਸੇ ਤਰ੍ਹਾਂ ਸਭ ਨੂੰ ਆਪਣਾ ਅੱਗਾ ਟੋਹਕੇ ਬੜੇ ਆਰਾਮ ਦੇ ਨਾਲ ਪੈਰ ਧਰਨਾਂ ਚਾਹੀਦਾ ਹੈ ।

ਹਜਾਰਨ ਲੈਹੈ ॥ [੧]ਮੋਰੀ ਦਸਾ ਅਵਲੋਕਿ ਕੈ ਸੁੰਦਰਿ ਜਾਨਤ ਹੀ ਹਿਯ ਮੈਂ ਪਛੁਤੈਹੈ ॥ [੨]ਕੀਜੈ ਉਪਾਇ, ਦੀਜੈ ਬਿਖੁ ਆਇ; ਕਿ ਮੀਤ ਮਿਲਾਇ ਕਿ ਮੋਹੂ ਨ ਪੈਹੈ ॥੬॥ [੩]ਐਸੇ ਉਦੈ ਪੁਰੀ ਕੇ ਮੁਖ ਤੇ ਬਚ, ਜੋਬਨ ਕੁਅਰਿ ਜਬੈ ਸੁਨਿ ਪਾਯੋ ॥ [੪]ਤਾਂਹਿ ਪਛਾਨ ਭਲੀ ਬਿਧਿ ਸੋਂ, ਮਨ ਬੀਚ ਬਿਚਾਰ ਇਹੈ ਠਹਰਾਯੋ ॥ [੫]ਦੇਗ ਮੈ ਡਾਰਿ ਚਲੀ ਤਿਤ ਕੋਂ, ਬਗਵਾਨਨ ਭਾਖਿ ਪਕ੍ਵਾਨ ਲਖਾਯੋ ॥ [੬]ਸਾਇਤ ਏਕ ਬਿਹਾਨੀ ਨ ਬਾਗ ਮੈਂ ਆਨਿ ਪਿਆਰੀ ਕੌ ਮੀਤ ਮਿਲਾਯੋ ॥੭॥ ਦੋਹਰਾ ॥ [੭]ਉਦੈਪੁਰੀ ਪਿਯ ਪਾਇ, ਤਿਹ ਚਰਨ ਰਹੀ ਲਪਟਾਇ ॥ [੮]ਤਾਕੋ ਜੋ ਦਾਰਿਦ ਹੁਤੋ ਛਿਨ ਮੈ ਦਯੋ ਮਿਟਾਇ ॥੮॥ ਅੜਿਲ ॥ [੯]ਗਹਿ ਗਹਿ ਤਾਕੋ ਬਾਲ ਗਰੇ ਚਿਮਟਤ ਭਈ ॥ [੧੦]ਲਪਟਿ ਲਪਟਿ ਤਾਕੇ ਆਸਨ ਕੇ ਤਰ ਗਈ॥ [੧੧]ਚੌਰਾਸੀ ਆਸਨ ਸਭ ਲਿਯੇ ਬਨਾਇਕੈ॥ [੧੨]ਹੋ ਆਠ ਜਾਮ ਰਤਿ ਕਰੀ ਹਰਖ ਉਪਜਾਇਕੈ ॥੯॥ ਦੋਹਰਾ ॥ [੧੩]ਤਰੁਨ ਪੁਰਖ, ਤਰੁਨੈ ਤ੍ਰਿਯਾ; ਤ੍ਰਿਤਿਯ ਚੰਦ੍ਰ ਕੀ ਜੋਨਿ ॥ [੧੪]ਲਪਟਿ ਲਪਟਿ ਕਰਿ ਰਤਿ ਕਰੈਂ, ਤਿਨ ਤੇ ਹਾਰੈ ਕੌਨ ॥੧੦॥ ਅੜਿਲ ॥ [੧੫]ਕੋਕ ਸਾਰ ਕੇ ਮੁਖ ਤੇ ਮਤਨ ਉਚਾਰਹੀ॥ [੧੬]ਭਾਂਤਿ ਭਾਂਤਿ ਉਪ ਬਨ ਕੀ ਪ੍ਰਭਾ ਨਿਹਾਰ ਹੀ ॥ [੧੭]ਚੌਰਾਸੀ ਆਸਨ ਸਭ ਕਰੇ ਬਨਾਇ ਕਰਿ ॥ [੧੮]ਹੋ ਭਾਂਤਿ ਭਾਂਤਿ ਰਤਿ ਕਰੀ ਗਰੇ ਲਪਟਾਇ ਕਰਿ ॥੧੧॥ ਦੋਹਰਾ ॥ [੧੯]ਚੌਰਾਸੀ ਆਸਨ ਲਏ ਭਾਂਤਿ ਭਾਂਤਿ ਲਪਟਾਇ ॥ [੨੦]ਚਤੁਰ, ਚਤੁਰਿਯਹਿ ਭਾਵਈ; ਛਿਨਕ ਨ ਛੋਰਯੋ ਜਾਇ ॥੧੨॥ ਚੌਪਈ ॥ [੨੧]ਤਾ ਕੀ ਤ੍ਰਿਯਾ ਭੇਦ ਸੁਨਿ ਪਾਯੋ ॥ [੨੨]ਉਦੈ ਪੁਰੀ ਮੋ ਪਤਿਹਿ ਬੁਲਾਯੋ॥ [੨੩]ਭਾਂਤਿ ਭਾਂਤਿ ਤਾਂ ਸੌ ਰਤਿ ਕਰੀ॥ [੨੪]ਮੋ ਤੇ ਜਾਤ ਬਾਤ ਨਹਿ ਜਰੀ ॥੧੩॥ [੨੫]ਸਾਹਿ ਜਹਾਂ ਪੈ ਅਬੈ ਪੁਕਾਰੌ ॥ [੨੬]ਛਿਨ ਮੈ ਤੁਮੈ ਖ੍ਵਾਰ ਕਰਿ ਡਾਰੌ ॥ [੨੭]ਯੌ ਕਹਿ ਬੈਨ, ਜਾਤ ਭੀ ਤਹਾਂ ॥ [੨੮]ਹਜਰਤਿ ਰੰਗ ਮਹਲ ਮਹਿ ਜਹਾਂ ॥੧੪॥ [੨੯]ਉਦੈਪੁਰੀ ਤਿਹ ਸੰਗ ਲਯਾਈ ॥ [੩੦]ਤਬ ਲੌ ਨਾਰਿ ਪੁਕਾਰਿ ਸੁਨਾਈ ॥ [੩੧]ਸਾਹਿਜਹਾਂ, ਤਬ ਬਚਨ ਉਚਾਰੇ ॥ [੩੨]ਕਵਨ ਕਰਤ ਇਹ ਸੋਰ ਦੁਆਰੇ ॥ ੧੫ ॥ ਦੋਹਰਾ ॥ [੩੩]ਉਦੈਪੁਰੀ ਤਬ ਯੌਂ ਕਹਯੋ ਸਮੁਝਿ ਚਿੱਤ ਕੈ ਮਾਂਹਿ ॥ [੩੪]ਸਤੀ ਭਯੋ ਚਾਹਤ ਤ੍ਰਿਯਾ ਹੋਨ ਦੇਤ ਇਹ ਨਾਹਿ ॥੧੬॥

ਚੌਪਈ ॥

[੩੫]ਤਬ ਹਜਰਤਿ ਇਹ ਭਾਂਤਿ ਉਚਾਰੋ॥ [੩੬]ਯਾ ਕੌ ਮਨੈ ਕਰੋ ਜਿਨ ਜਾਰੋ॥ [੩੭]ਤ੍ਰਿਯ ਜਨ ਸੰਗ ਅਮਿਤ ਕਰਿ ਦਏ ॥ [੩੮]ਤਾਕਹੱ ਪਕਰਿ ਜਰਾਵਤ ਭਏ ॥੧੭॥ ਦੋਹਰਾ ॥ [੩੯]ਅਤਿ ਰਤਿ ਤਾਸੋਂ ਮਾਨਿ ਕੈ ਸੰਗ ਪਿਅਰਵਹਿ ਲਆਇ॥ [੪੦]ਹਜਰਤਿ ਕੌ ਇਹ ਛਲ

.....ਹਜ਼ਾਰਾਂ ਬਸਤਰ ਤੈਨੂੰ ਦੇ ਦੇਵਾਂਗੀ।

੧ ਐ ਸੁੰਦਰੀ, ਮੇਰੀ ਹਾਲਤ ਨੂੰ ਵੇਖ ਕੇ ਤੂੰ ਮਨ ਦੇ ਵਿਚ ਪਛਤਾਵੇਂਗੀ।

੨ ਐ ਸਖੀ ਹੁਣ ਤੂੰ ਕੋਈ ਐਸਾ ਉਪਾਅ ਕਰ ਜਾਂ ਤਾਂ ਮੈਨੂੰ ਮਿੱਤਰ ਮਿਲਾ ਦੇਹ ਜਾਂ ਮੈਨੂੰ ਜ਼ਹਿਰ ਦੇ ਦੇਹ ॥੬॥

੩ ਜਦੋਂ ਉਦੇ ਪੁਰੀ ਰਾਣੀ ਦੇ ਮੂੰਹ ਤੋਂ ਇਹ ਬਚਨ ਸੁਣੇ ਜੋਬਨ ਕੁਆਰ ਨੇ।

੪ ਜੋਬਨ ਕਲਾ ਨੇ ਚੰਗੀ ਤਰ੍ਹਾਂ ਗੱਲ ਸਮਝ ਕੇ ਮਨ ਵਿਚ ਇਹ ਵਿਚਾਰ ਕੀਤੀ।

੫ ਉਸਨੂੰ ਦੇਗ ਵਿਚ ਪਾਕੇ ਚੁਕਾਕੇ ਲੈ ਆਈ ਅਤੇ ਮਾਲੀ ਨੂੰ ਕਹਿ ਦਿੱਤਾ ਕਿ ਪਕਵਾਨ ਲਿਆਂਦਾ ਹੈ।

੬ ਇਕ ਘੜੀ ਨਾ ਲੱਗਣ ਦਿੱਤੀ ਜਦੋਂ ਬਾਗ ਵਿਚ ਆਪਣੀ ਪਿਆਰੀ ਰਾਣੀ ਨਾਲ ਮਿੱਤਰ ਨੂੰ ਮਿਲਾ ਦਿੱਤਾ ॥੭॥

੭ ਦੋਹਰਾ ॥ ਰਾਣੀ ਉਦੇ ਪੁਰੀ ਨਵਾਂ ਪਤੀ ਪਾਕੇ ਉਸ ਦੇ ਪੈਰਾਂ ਨਾਲ ਲਿਪਟ ਗਈ।

੮ ਉਸਨੂੰ ਜੋ ਦਾਲਿੱਦ੍ (ਗਰੀਬੀ) ਸੀ ਉਹ ਧਨ ਦੇਕੇ ਦੂਰ ਕਰ ਦਿੱਤੀ ਆਪਣੇ ਮਿੱਤਰ ਦੀ ॥੮॥

੯ ਅੜਿੱਲ॥ ਉਸਨੂੰ ਫੜ ਫੜ ਕੇ ਗਲੇ ਨਾਲ ਲੱਗਦੀ ਸੀ।

੧੦ ਲਿਪਟ-2 ਕੇ ਉਸ ਦੇ ਨਾਲ ਆਸਣ ਕਰਨ ਲੱਗੀ।

੧੧ ਉਸ ਨਾਲ ਚੌਰਸੀ ਤਰ੍ਹਾਂ ਦੇ ਆਸਣ ਕੀਤੇ।

੧੨ ਅੱਠ ਪਹਿਰ ਬੜੀ ਖੁਸ਼ ਹੋ ਕੇ ਰਤਮਾਨੀ ॥੯॥

੧੩ ਦੋਹਰਾ ॥ ਇਸਤਰੀ ਵੀ ਜਵਾਨ ਤੇ ਪੁਰਖ ਵੀ ਜਵਾਨ ਤੀਸਰੀ ਚੰਦ ਜਿਹੀ ਸੁੰਦਰਤਾ।

੧੪ ਲਪਟਾ ਲਪਟਾ ਕੇ ਰਤ ਮਾਣਦੇ, ਥੱਕੇ ਕਿਹੜਾ ॥੧੦॥

੧੫ ਅੜਿੱਲ ॥ ਕੋਕ ਸ਼ਸ਼ਤਰ ਦੇ ਮੰਤਰ ਮੂੰਹ ਤੋਂ ਕਹਿ ਰਹੇ ਸਨ।

੧੬ ਅਤੇ ਤਰ੍ਹਾਂ ਤਰ੍ਹਾਂ ਦੀ ਬਾਗ ਦੀ ਪ੍ਰਭਾ ਵੇਖ ਦੇ ਸਨ।

੧੭ ਚੋਰਾਸੀ ਆਸਣ ਸਾਰੇ ਹੀ ਕੀਤੇ।

੧੮ ਤਰ੍ਹਾਂ ਤਰ੍ਹਾਂ ਰਤ ਕਰੀ ਗਲੇ ਲਗ ਲਗ ਕੇ ॥੧੧॥

੧੯ ਦੋਹਰਾ ॥ ਚੋਰਾਸੀ ਆਸਣ ਲਏ ਤਰ੍ਹਾਂ ਤਰ੍ਹਾਂ ਮਿਲਕੇ।

੨੦ ਜਵਾਨ ਨੂੰ ਜਵਾਨ ਭਾਉਂਦਾ ਹੈ ਇਕ ਪਲ ਜੁਦਾ ਨਹੀਂ ਹੁੰਦੇ ॥੧੨॥

੨੧ ਚੌਪਈ ॥ ਉਸ ਪੁਰਸ਼ ਦੀ ਆਪਣੀ ਇਸਤਰੀ ਨੇ ਇਹ ਗੱਲ ਸੁਣ ਲਈ।

੨੨ ਕਿ ਉਦੇ ਪੁਰੀ ਨੇ ਮੇਰਾ ਪਤੀ ਬੁਲਾਇਆ ਹੈ।

੨੩ ਅਤੇ ਉਸ ਦੇ ਨਾਲ ਤਰ੍ਹਾਂ ਤਰ੍ਹਾਂ ਦੀ ਰਤ ਮਾਣੀ ਹੈ।

੨੪ ਮੈਥੋਂ ਇਹ ਗੱਲ ਜਰੀ ਨਹੀਂ ਜਾਂਦੀ ॥੧੩॥

੨੫ ਹੁਣੇ ਜਾ ਕੇ ਸ਼ਾਹ ਜਹਾਂ ਬਾਦਸ਼ਾਹ ਨੂੰ ਕਹਿੰਦੀ ਹਾਂ।

੨੬ ਇਕ ਛਿਨ ਵਿਚ ਤੁਹਾਨੂੰ ਖੁਆਰ ਕਰ ਦਿਆਂਗੀ।

੨੭ ਇਹ ਗੱਲ ਕਹਿ ਕੇ ਬਾਦਸ਼ਾਹ ਕੋਲ ਚਲੀ ਗਈ।

੨੮ ਜਿਥੇ ਆਪਣੇ ਰੰਗ ਮਹਿਲ ਦੇ ਵਿਚ ਹਜਰਤ (ਸ਼ਾਹ ਜਹਾਨ) ਸੀ ॥੧੪॥

੨੯ ਉਦੇ ਪੁਰੀ ਉਸ ਨੂੰ ਨਾਲ ਹੀ ਲੈ ਕੇ ਆ ਗਈ।

੩੦ ਇਤਨੇ ਨੂੰ ਉਹ ਇਸਤਰੀ ਆ ਕੇ ਰੌਲਾ ਪਾਉਣ ਲੱਗੀ

੩੧ ਉਸ ਔਰਤ ਦੀ ਆਵਾਜ ਸੁਣਕੇ ਸ਼ਾਹ ਜਹਾਨ ਨੇ ਕਿਹਾ

੩੨ ਇਹ ਕੌਣ ਹੈ ਜੋ ਦਰਵਾਜੇ ਅੱਗੇ ਰੌਲਾ ਪਾਉਂਦੀ ਹੈ ॥੧੫॥

੩੩ ਦੋਹਰਾ ॥ ਉਦੇ ਪੁਰੀ ਨੇ ਆਪਣੇ ਚਿਤ ਦੇ ਵਿਚ ਸੋਚ ਵਿਚਾਰ ਕਰਕੇ ਕਿਹਾ ਦਿੱਤਾ।

੩੪ ਕਿ ਇਹ ਇਸਤਰੀ ਸਤੀ ਹੋਣ ਲਈ ਕਹਿੰਦੀ ਹੈ ਅਤੇ ਇਹ ਆਦਮੀ ਇਸਨੂੰ ਸਤੀ ਹੋਣ ਨਹੀਂ ਦਿੰਦਾ ॥੧੬॥

੩੫ ਚੌਪਈ ॥ ਹਜਰਤ ਤਾਂ ਅੰਦਰ ਬੈਠਾ ਸੀ ਉਸ ਨੇ ਅੰਦਰ ਤੋਂ ਹੀ ਇਹ ਹੁਕਮ ਦੇ ਦਿੱਤਾ।

੩੬ ਕਿ ਇਸ ਨੂੰ ਬਿਨੈ ਕਰ ਦਿਉ ਕਿ ਨਾ ਜਲੇ।

੩੭ ਇਸਤਰੀ ਦੇ ਨਾਲ ਕਈ ਆਦਮੀ ਭੇਜ ਦਿੱਤੇ ਜਿਨ੍ਹਾਂ ਨੇ

੩੮ ਉਸ ਨੂੰ ਲਿਜਾ ਕੇ ਸਾੜ ਦਿੱਤਾ ਫੜਕੇ ॥੧੭॥

੩੯ ਦੋਹਰਾ ॥ (ਉਦੀ ਪੁਰੀ ਨੇ) ਇਸ ਚਾਲਾਕੀ ਦੇ ਨਾਲ ਉਸ ਦੇ ਨਾਲ ਬਹੁਤ ਰਤ ਮਾਨਕੇ ਅਤੇ ਆਪਣੇ ਪਿਆਰੇ ਨੂੰ ਨਾਲ ਲਿਆ ਕੇ।

੪੦ ਹਜਰਤ ਨੂੰ ਇਹ ਧੋਖਾ ਦੇ ਕੇ ਛਲ ਲਿਆ ਅਤੇ।

ਛਲਯੋ ਸਵਤਿਹਿ ਦਿਯੋ ਜਰਾਇ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਸਠਵੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੬੪।੩੨੫੩॥ਅਫਜੂੰ॥

ਦੋਹਰਾ ॥ [੧]ਹਿੰਗੁਲਾਜ※ ਜਗ ਮਾਤ ਕੋ, ਰਹੈ ਦੇਹਰੋ ਏਕ ॥ [੨]ਜਾਹਿ ਜਗਤ ਕੇ ਜੀਵ ਸਭ, ਬੰਦਤ ਆਨਿ ਅਨੇਕ ॥ ੧ ॥ ਚੌਪਈ ॥ [੩]ਸਿੰਘ ਬਚਿੱਤ੍ਰ, ਤਹਾਂ ਕੋ ਨ੍ਰਿਪਬਰ ॥ [੪]ਭਾਂਤਿ ਭਾਂਤਿ ਕੋ ਧਨ ਤਾ ਕੇ ਘਰ ॥ [੫]ਭਾਨਕਲਾ ਤਿਹ ਤ੍ਰਿਯਾ ਭਣਿੱਜੈ ॥ [੬]ਤਾ ਕੇ ਕੋ ਤ੍ਰਿਯ ਤੁੱਲਿ ਕਹਿੱਜੈ ॥ ੨ ॥ [੭]ਦਿਜਬਰ ਸਿੰਘ ਏਕ ਦਿਜ ਤਾ ਕੇ ॥ [੮]ਭਿਸਤਕਲਾ ਅਬਲਾ ਗ੍ਰਿਹ ਵਾ ਕੇ ॥ [੯]ਸਾਤ ਪੂਤ ਸੁੰਦਰ ਤਿਹ ਘਰ ਮੈਂ ॥ [੧੦]ਕੋਬਿਦ ਸਭ ਹੀ ਰਹਤ ਹੁਨਰ ਮੈਂ ॥ ੩ ॥ ਦੋਹਰਾ ॥ [੧੧]ਤਹਾਂ ਭਵਾਨੀ ਕੋ ਭਵਨ ਜਾਹਿਰ ਸਕਲ ਜਹਾਨ ॥ [੧੨]ਦੇਸ ਦੇਸ ਕੇ ਏਸ ਜਿਹ ਸੀਸ ਝੁਕਾਵਤ ਆਨਿ ॥ ੪ ॥ ਅੜਿਲ ॥ [੧੩]ਅਤਿ ਸੁੰਦਰ ਮਠ ਊਚੀ ਧੁਜਾ ਬਿਰਾਜਹੀਂ ॥ [੧੪]ਨਿਰਖਿ ਦਿਪਤਤਾ ਤਾਂਹਿ ਸੁ ਦਾਮਨਿ ਲਾਜਹੀਂ ॥ [੧੫]ਦੇਸ ਦੇਸ ਕੇ ਏਸ ਤਹਾਂ ਚਲਿ ਆਵਹੀ ॥ [੧੬]ਹੋ ਜਾਨਿ ਸਿਵਾ ਕੋ ਭਵਨ ਸਦਾ ਸਿਰ ਨ੍ਯਾਵਹੀ ॥ ੫ ॥ ਦੋਹਰਾ ॥ [੧੭]ਜੋ ਇੱਛਾ ਕੋਊ ਕਰੈ ਸੋ ਸਭ ਪੂਰਨ ਹੋਇ ॥ [੧੮]ਪ੍ਰਗਟ ਬਾਤ ਸਭ ਜਗਤ ਇਹ ਜਾਨਤ ਹੈ ਸਭ ਕੋਇ❀ ॥੬॥ ਚੌਪਈ ॥ [੧੯]ਏਕ ਦਿਵਸ ਐਸੋ ਤਹੱ ਭਯੋ ॥ [੨੦]ਅਥਯੋ ਸੂਰ ਚੰਦ੍ਰ ਪ੍ਰਗਟਯੋ ॥ [੨੧]ਅਕਸਮਾਤ੍ਰ ਬਾਨੀ ਤਿਹੱ ਭਈ ॥ [੨੨]ਸੋ ਦਿਜਬਰ ਸ੍ਰਵਨਨ ਸੁਨਿ ਲਈ ॥ ੭ ॥ [੨੩]ਪ੍ਰਾਤ ਭਏ ਰਾਜਾ ਇਹ ਮਰਿ ਹੈ ॥ [੨੪]ਕੋਟਿ ਉਪਾਵ ਕਿਯੇ[1] ਨ ਉਬਰਿ ਹੈ ॥ [੨੫]ਜੋ ਕੋਊ ਸਾਤ ਪੂਤ ਹਨ੍ਯਾਂ ਮਾਰੈ ॥ [੨੬]ਤੌ ਅਪਨੌ ਯਹ ਰਾਵ ਉਬਾਰੈ ॥ ੮ ॥ [੨੭]ਦਿਜਬਰ ਸੁਨਿ ਬਚਨਨ ਗ੍ਰਿਹ ਆਯੋ ॥ [੨੮]ਨਿਜੁ ਨਾਰੀ ਤਨ ਭੇਦ ਜਤਾਯੋ ॥ [੨੯]ਤਬ ਤ੍ਰਿਯ ਸਾਤ ਪੂਤ ਸੰਗ ਲੀਨੇ ॥ [੩੦]ਸਰਬ ਮੰਗਲਾ ਕੀ ਬਲਿ ਦੀਨੇ ॥ ੯ ॥ [੩੧]ਸਾਤ ਪੂਤ ਪਿਤੁ ਹਨੇ ਨਿਹਾਰੇ॥ [੩੨]ਅਸਿ ਲੈ ਕੰਠ ਆਪਨੇ ਮਾਰੇ॥ [੩੩]ਸੁਰ ਪੁਰ ਬਾਟ ਜਬੈ ਤਿਨ ਲਈ ॥ [੩੪]ਠਾਢੀ ਨਾਰਿ ਨਿਹਾਰਤ ਭਈ ॥ ੧੦ ॥ [੩੫]ਵਹੈ ਹਾਥ ਅਪਨੇ ਅਸਿ ਲੀਨੋ ॥ [੩੬]ਨਿਜੁ ਪ੍ਰਾਨਨ ਕੋ ਤ੍ਰਾਸ ਨ ਕੀਨੋ ॥ [੩੭]ਰਾਵ ਬਚੈ ਕਰਿ ਤਾਹਿ ਸੰਭਾਰਯੋ ॥ [੩੮]ਗਹਿ ਕਰਿ ਕੰਠ ਆਪਨੇ ਮਾਰਯੋ ॥ ੧੧ ॥ [੩੯]ਸਾਤ ਪੂਤ ਹਨਿ ਪਤਹਿ ਸੰਘਾਰਯੋ ॥ [੪੦]ਬਹੁਰਿ ਮੂੰਡ ਅਪਨੋ ਕਟਿ ਡਾਰਯੋ ॥ [੪੧]ਰਾਵ ਚਕਯੋ ਕੌਤਕ ਜਬ ਲਹਯੋ ॥ [੪੨]ਸੋਈ ਖੜਗ ਹਾਥ ਮੈ ਗਹਯੋ ॥ ੧੨ ॥ [੪੩]ਸਾਤ ਪੂਤ ਹਮਰੇ ਹਿਤ ਮਾਰੇ ॥ [੪੪]ਬਹੁਰਿ ਆਪੁਨੇ ਨਾਥ ਸੰਘਾਰੇ ॥ [੪੫]ਪੁਨਿ ਇਨ ਦੇਹ ਨੇਹ ਮਮ ਦਿਯੋ[2] ॥

---

1. ਕੀਏ, 2. ਦੀਓ - ਬੋਲੋ ।

※ ਹਿਗਲਾਜ ਹਿੰਗੋਲ ਨਦੀ (ਅਗੋਰ) ਦੇ ਕੰਢੇ ਲਾਲਾਬੇਲਾ ਰਾਜ ਅੰਦਰ ਹਿੰਗਲਾ ਪਹਾੜ ਦੀ ਚੋਟੀ ਤੇ ਹਿੰਗਲਾਜ ਦੇਵੀ ਦੇ ਨਾਮ ਦਾ ਮੰਦਰ ਹੈ ਜਿਸ ਨੂੰ ਹਿੰਗਲਾ ਵੀ ਕਿਹਾ ਜਾਂਦਾ ਹੈ ।

❀ ਇਥੇ ਵਿਰੋਧੀ ਸੱਜਣਾ ਨੂੰ ਚੰਗਾ ਸਮਾਂ ਮਿਲ ਜਾਂਦਾ ਹੈ ਇਹ ਕਹਿਣ ਲਈ ਕਿ ਇਹ ਤਾਂ ਕਿਸੇ ਦੇਵੀ ਪੂਜਕ ਕਵੀ ਵੱਲੋਂ ਦੇਵੀ ਦੀ ਪੂਜਾ ਤੇ ਸਮਰੱਥਾ ਦਾ ਓਲੇਖ ਹੈ, ਇਥੇ ਇਸ ਦੀ ਸ਼ੰਕਾ ਨਿਵਰਨੀ ਕਰਨਾ ਬੇ-ਲੋੜਾ ਨਹੀਂ ਕਿ ਇਹ ਇਕ ਮੂਰਤੀ ਦਾ ਚਮਤਕਾਰ ਨਹੀਂ, ਇਹ ਤਾਂ ਸਿਦਕ ਕੁਰਬਾਨੀ ਤੇ ਕਿਸੇ ਆਪਾਵਰਨ ਦਾ ਅਤੇ ਸਚਾਈ ਤੇ ਪ੍ਰਭੂ ਸ਼ਕਤੀ ਦਾ ਪ੍ਰਗਟ ਹੋਣਾ ਹੈ । ਕੀ ਪ੍ਰਹਿਲਾਦ ਨੇ ਦੇਵੀ ਜਾਂ ਮੂਰਤੀ ਪੂਜੀ ਸੀ ? ਕੀ ਨਾਮ ਦੇਵ ਦੀ ਮਰੀ ਗਾਂ ਜੀਵਾਣ ਵਿਚ ਦੇਵੀ ਦੀ ਮੂਰਤੀ ਦਾ ਹੱਥ ਸੀ ? ਨਹੀਂ ਇਹ ਸਭ ਕੁਝ ਸਿਦਕ ਦਿਲੀ ਸ਼ਰਧਾ ਭਾਵਨਾ ਅਤੇ ਸੱਚਾਈ ਦਾ ਹੀ ਕ੍ਰਿਸ਼ਮਾ ਹੈ । ਗੁਰੂ ਘਰ ਵਿਚ ਦੇਵੀ 'ਆਦਿ ਸ਼ਕਤੀ' ਨੂੰ ਕਿਹਾ ਜਾਂਦਾ ਹੈ । ਜਿਸ ਦੇ ਹਿੰਗਲਾ, ਪਿੰਗਲਾ, ਚੰਡਕਾ, ਕਾਲੀ, ਭਵਾਨੀ ਆਦਿ ਅਨੇਕਾਂ ਨਾਮ ਕਲਪੇ ਹੋਇ ਹਨ, ਸ੍ਰੀ ਗੁਰੂ ਨਾਨਕ ਪ੍ਰਕਾਸ਼ ਉਤਰਾਰਧੇ ।

(ਪੰਨਾ ੭੮੮)

ਵਣਜਾਰਿਆਂ ਦੇ ਗ੍ਰਾਮ ਜਾਣ ਦੇ ਸਿਰਲੇਖ ਹੇਠ ਭਾਈ ਸੰਤੋਖ ਸਿੰਘ ਜੀ ਚੂੜਾਮਣਿ ਲਿਖਦੇ ਹਨ ਕਿ ਜਿਸ ਵੇਲੇ ਗੁਰੂ ਨਾਨਕ ਦੇਵ ਜੀ ਮਹਾਰਾਜ ਬਾਲੇ ਮਰਦਾਨੇ ਸਮੇਤ ਕੇਤ ਮਾਲ ਖੰਡ ਵਿਚ ਜਾਂਦੇ ਹਨ ਜੋ ਦੇਵੀ ਦੇ ਸ਼ਰਧਾਲੂ ਸਨ । ਸ੍ਰੀ ਬਾਲਾ ਜੀ ਗੁਰੂ ਅੰਗਦ ਦੇਵ

ਇਸ ਚਲਿਤਰ ਨਾਲ ਸੌਂਕਣ (ਇਸਤਰੀ) ਨੂੰ ਸਾੜ ਦਿੱਤਾ।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੬੪ਵੀਂ ਕਥਾ ਸਮਾਪਤ ਹੈ ॥੧੬੪॥੩੨੫੩॥ਚਲਦਾ॥

੧ ਦਹਰਾ ॥ ਜਗਤ ਮਾਤਾ ਹਿੰਗਲਾ ਦੇਵੀ ਦੇ ਮੰਦਰ ਵਿਚ ਇਕ ਪੁਰਸ਼ ਰਹਿੰਦਾ ਸੀ।
੨ ਉਸ ਮੰਦਰ ਨੂੰ ਜਗ ਵਿਚ ਰਹਿਣ ਵਾਲੇ ਅਨੇਕਾਂ ਇਸਤਰੀ ਪੁਰਸ਼ ਮੱਥਾ ਟੇਕਦੇ ਸਨ ॥੧॥
੩ ਚੌਪਈ ॥ ਬਚਿੱਤਰ ਸਿੰਘ ਉਥੋਂ ਦਾ ਰਾਜਾ ਸੀ।
੪ ਅਨੇਕ ਪ੍ਰਕਾਰ ਦੇ ਧਨ ਪਦਾਰਥ ਉਸਦੇ ਘਰ ਵਿਚ ਸਨ
੫ ਉਸ ਦੀ ਇਸਤਰੀ ਨੂੰ ਭਾਨ ਕਲਾ ਕਹਿੰਦੇ ਸਨ।
੬ ਉਸ ਦੇ ਬਰਾਬਰ ਦੀ ਇਸਤਰੀ ਹੋਰ ਨਹੀਂ ਸੀ ਕਹੀ ਜਾਂਦੀ ॥੨॥
੭ ਦਿਜਬਰ ਸਿੰਘ ਨਾਮ ਦਾ ਇਕ ਬ੍ਰਾਹਮਣ ਸੀ।
੮ ਭਿਸਤ ਕਲਾ ਨਾਮ ਦੀ ਉਸ ਦੀ ਇਸਤਰੀ ਸੀ।
੯ ਉਸ ਦੇ ਘਰ ਵਿਚ ਬੜੇ ਸੁੰਦਰ ਸੱਤ ਪੁੱਤਰ ਸਨ।
੧੦ ਕੋਈ ਵਿਦਿਆ ਜਾਂ ਕਿਸੇ ਹੁਨਰ ਤੋਂ ਖਾਲੀ ਨਹੀਂ ਸੀ ॥੩॥
੧੧ ਦੋ: ॥ ਉਥੇ ਇਹ ਦੇਵੀ ਦਾ ਮੰਦਰ ਸਾਰੇ ਜਹਾਨ ਵਿਚ ਪ੍ਰਸਿਧ ਸੀ।
੧੨ ਦੇਸ ਦੇਸਾਂਤਰ ਦੇ ਰਾਜੇ ਉਸ ਨੂੰ ਆ ਕੇ ਸਿਰ ਝੁਕਾਉਂਦੇ ਸਨ ॥੪॥
੧੩ ਅੜਿੱਲ ॥ ਬਹੁਤ ਸੁੰਦਰ ਉਸ ਦੇ ਉਪਰ ਮਠ ਤੇ ਮਠ ਤੇ ਝੰਡਾ ਲੱਗਿਆ ਹੋਇਆ ਸੀ।
੧੪ ਉਸ ਦੀ ਸ਼ੋਭਾ ਨੂੰ ਤੱਕ ਕੇ ਬਿਜਲੀ ਵੀ ਸ਼ਰਮਾਂਦੀ ਸੀ।
੧੫ ਦੇਸ਼ ਦੇਸ਼ਾਂਤਰ ਦੇ ਰਾਜੇ ਚੱਲ ਕੇ ਇਥੇ ਪੁੱਜਦੇ ਸਨ।
੧੬ ਦੇਵੀ ਭਵਨ ਜਾਣ ਕੇ ਹਮੇਸ਼ਾਂ ਸਿਰ ਨੀਵਾਂ ਕਰਦੇ ਸੀ ॥੫॥
੧੭ ਦੋ: ॥ ਜਿਹੋ ਜਿਹੀ ਕਿਸੇ ਦੀ ਭਾਵਨੀ ਹੁੰਦੀ ਉਹ ਪੂਰੀ ਹੋ ਜਾਂਦੀ।
੧੮ ਇਹ ਮਸ਼ਹੂਰ ਗੱਲ ਸਭ ਦੇ ਦਿਲ ਵਿਚ ਬੈਠੀ ਹੋਈ ਸੀ ॥੬॥
੧੯ ਚੌਪਈ ॥ ਇਕ ਦਿਨ ਉਥੇ ਇਕ ਐਸਾ ਕੌਤਕ ਹੋਇਆ ਜਦ ਕਿ।
੨੦ ਸੂਰਜ ਛਿਪ ਗਿਆ ਅਤੇ ਚੰਦਰਮਾਂ ਚੜ੍ਹ ਪਿਆ ਸੀ।
੨੧ ਉਥੇ ਅਕਾਸ ਬਾਣੀ ਹੋਈ।
੨੨ ਉਹ ਉਸ ਬ੍ਰਾਹਮਣ ਨੇ ਸੁਣ ਲਈ ॥੭॥
੨੩ ਕਿ ਸਵੇਰ ਹੁੰਦੇ ਹੀ ਇਹ ਰਾਜਾ ਮਰ ਜਾਇਗਾ।
੨੪ ਭਾਂਵੇ ਕ੍ਰੋੜ ਉਪਾਇ ਕੀਤੇ ਜਾਣ, ਬਚੇਗਾ ਨਹੀਂ।
੨੫ ਜੇ ਕੋਈ ਸੱਤ ਪੁੱਤਰਾਂ ਨੂੰ ਐਥੇ ਮਾਰ ਦੇਵੇ।
੨੬ ਤਾਂ ਉਹ ਆਪਣੇ ਇਸ ਰਾਜੇ ਨੂੰ ਬਚਾ ਸਕਦਾ ਹੈ ॥੮॥
੨੭ ਬ੍ਰਾਹਮਣ ਇਹ ਬਚਨ ਸੁਣ ਕੇ ਘਰ ਆ ਗਿਆ।
੨੮ ਆਪਣੀ ਇਸਤਰੀ ਨੂੰ ਆ ਕੇ ਇਹ ਗੱਲ ਦੱਸੀ।
੨੯ ਉਸ ਇਸਤਰੀ ਨੇ ਸੱਤੇ ਆਪਣੇ ਪੁੱਤਰ ਨਾਲ ਲੈ ਲਏ।
੩੦ ਆਕੇ ਸਰਬ ਮੰਗਲਾ ਦੇਵੀ ਦੀ ਭੇਟ ਕਰ ਦਿੱਤੇ ॥੯॥
੩੧ ਜਿਸ ਵੇਲੇ ਪਿਤਾ ਨੇ ਸੱਤ ਪੁੱਤਰ ਮਰੇ ਹੋਏ ਵੇਖੇ।
੩੨ ਤਲਵਾਰ ਲੈ ਕੇ ਆਪਣੇ ਗਲੇ ਵਿਚ ਮਾਰ ਲਈ।
੩੩ ਜਿਸ ਵੇਲੇ ਉਹ ਬ੍ਰਾਹਮਣ ਸੁਰਗ ਪੁਰੀ ਦੇ ਰਾਹ ਪੈ ਗਿਆ ਤਾਂ।
੩੪ ਉਹ ਇਸਤਰੀ ਖੜੀ ਤੱਕਦੀ ਰਹੀ ॥੧੦॥
੩੫ ਉਹੀ ਪਤੀ ਵਾਲੀ ਤਲਵਾਰ ਉਸਨੇ ਆਪਣੇ ਹੱਥ ਵਿਚ ਲੈ ਲਈ।
੩੬ ਆਪਣੇ ਪ੍ਰਾਣਾਂ ਦਾ ਡਰ ਨਾ ਰੱਖਿਆ।
੩੭ ਕਿ ਰਾਜਾ ਬੱਚ ਜਾਵੇ ਇਸ ਲਈ ਤਲਵਾਰ ਆਪਣੇ ਹੱਥ ਵਿਚ ਲੈ ਲਈ।
੩੮ ਪਕੜ ਕੇ ਤਲਵਾਰ ਆਪਣੇ ਗਲੇ ਤੇ ਮਾਰ ਲਈ॥੧੧॥
੩੯ ਸੱਤ ਪੁੱਤਰ ਮਾਰ ਦਿੱਤੇ ਫਿਰ ਪਤੀ ਮਰ ਗਿਆ।
੪੦ ਫਿਰ ਆਪਣਾ ਸਿਰ ਕੱਟ ਦਿੱਤਾ।
੪੧ ਜਦੋਂ ਰਾਜੇ ਨੇ ਇਹ ਭਿਆਨਕ ਕੌਤਕ ਵੇਖਿਆ।
੪੨ ਉਹੀ ਤਲਵਾਰ ਉਸਨੇ ਹੱਥ ਵਿਚ ਪਕੜ ਲਈ ॥੧੨॥
੪੩ ਰਾਜੇ ਦੇ ਦਿਲ ਵਿਚ ਕਰੁਣਾ-ਵੈਰਾਗੀ ਦਸ਼ਾ ਆ ਗਈ ਕਿ ਇਹਨਾਂ ਨੇ ਸੱਤ ਪੁੱਤਰ ਮੇਰੇ ਵਾਸਤੇ ਮਾਰ ਦਿੱਤੇ ਨੇ
੪੪ ਫਿਰ ਇਸ ਦਾ ਆਪਣਾ ਪਤੀ ਮਰ ਗਿਆ।
੪੫ ਫਿਰ ਇਸਨੇ ਆਪਣਾ ਸਰੀਰ ਮੇਰੇ ਭਲੇ ਲਈ ਦੇ ਦਿੱਤਾ

---

ਅੱਗੇ ਇਹ ਸਾਖੀ ਸੁਣਾ ਰਿਹਾ ਹੈ :-

ਸੁਨੀਏ ਸ੍ਰੀ ਅੰਗਦ ਇਤਿਹਾਸਾ ॥
ਬਿਦਾ ਹੋਇ ਗਮਨੇ ਸੁਖ ਰਾਸਾ ॥
ਕੇਤਮਾਲ ਜਹਿ ਖੰਡ ਸੁਹਾਵਾ ॥
ਤਹਾ ਪਹੁੰਚੇ ਦੁਖ ਬਨ ਦਾਵਾ ॥੨॥
ਭੂਪ ਪ੍ਰਜਾ ਤਹਿ ਕੇ ਨਰ ਸਾਰੇ ॥
ਪੂਜਹਿ ਸ੍ਰੀ ਚੰਡੀ ਹਿਤ ਧਾਰੇ ॥
ਮੇਲਾ ਹੁਤੋ ਬਿਸ਼ਾਲ ਸੁ ਤਹਿਵਾ ॥
ਭਵਨ ਕਾਲਾ ਗਜਿਤਿ ਜਹਿਵਾ ॥੩॥
ਤਿਹ ਛਿਨ ਕ੍ਰੋਧ ਕਾਲਕਾ ਕੜਕੀ ॥
ਭੀਰ ਭੂਰ ਮੇਲੇ ਕੀ ਭੜਕੀ ॥
ਪ੍ਰਗਟੀ ਚੰਡਿ ਪ੍ਰਚੰਡ ਭਯਾਨਾ ॥
ਤਿਹ ਨਰ ਕਰ ਤੇ ਛੀਨ ਕ੍ਰਿਪਾਨਾ ॥੧੮॥
ਹੁਤੋ ਨਰੇਸ਼ ਠਾਂਢਿ ਜਿਹ ਠਾਈ ॥
ਜਾਇ ਤਾਹਿ ਕੇ ਕੰਠ ਲਗਾਈ ॥
ਤਤਛਿਨ ਧਰ ਤੇ ਸਿਰ ਗਿਰ ਪਰਿਆ ॥
ਜਨੁ ਸਾਖਾ ਤੇ ਫਲ ਕਿਨ ਹਰਿਆ ॥੧੯॥
ਸ੍ਰੋਣਤ ਚਲਯੋ ਗਿਰਯੋ ਨ੍ਰਿਪ ਧਰਨੀ ॥
ਭਾਗੇ ਲੋਕ ਪਿਖਤਿ ਅਸ ਕਰਨੀ ॥
ਰਹਯੋ ਨ ਕਊ ਨਰ ਤਿਹ ਥਾਨਾਂ ॥
ਤੀਨੋ ਮੈ ਸ੍ਰੀ ਗੁਰ ਮਰਦਾਨਾ ॥੨੦॥
ਤਿਹ ਛਿਨ ਸ੍ਰੀ ਚੰਡੀ ਕੇ ਸਾਥਾ ॥
ਬਚਨ ਭਨਯੋ ਇਸ ਬਿਧਿ ਜਗਨਾਥਾ ॥
ਭੂਪਤ ਸੇਵਕ ਹੁਤੋ ਤੁਮਾਰਾ ॥
ਬਾਲੇ ਕੋ ਬਚਾਇ ਸੋ ਮਾਰਾ ॥੨੧॥
ਤਿਨ ਪ੍ਰਸੰਨ ਕੀ ਕੀਨੀ ਰੀਤਾ ॥
ਕ੍ਰੋਧ ਭਰੀ ਕਿਉਂ ਕਿਯ ਬਿਪਰੀਤਾ ॥
ਤਵ ਸ਼੍ਰੀ ਚੰਡੀ ਬਚਨ ਉਚਾਰੇ ॥
ਸੁਨਿ ਸ੍ਰੀ ਨਾਨਕ ਸ੍ਰੋਨ ਮਝਾਰੇ ॥੨੨॥
ਜੋ ਹਰਿ ਜਨ ਪਰਮੇਸ਼ਰ ਪਯਾਰੇ ॥
ਰਛਯਾ ਕਰਿ ਹੌਂ ਸੰਝ ਸਕਾਰੇ ॥
ਜੋ ਮਤਿ ਮੰਦ ਤਿਨਹੁ ਦੁਖ ਦੇਹੀਂ ॥
ਤਿਹ ਮਾਰੌਂ ਮੇਰੀ ਮਤਿ ਏਹੀ ॥੨੩॥
ਇਹ ਭੂਪਤਿ ਮਤਿ ਮੰਦ ਕੁਚਾਰੀ ॥
ਮਾਰਨ ਆਨਯੋ ਸੰਤ ਅਗਾਰੀ ॥੨੪॥
ਕਿਯੋ ਕ੍ਰੋਧ ਯਾਂਤੇ ਮੈ ਮਾਰਾ ॥
ਮਰਤਿ ਸੰਤ ਕੋ ਤੁਰਤ ਉਬਾਰਾ ॥੨੫॥
ਅਸ ਕਹਿ ਲੋਪ ਭਈ ਤਬ ਦੇਵੀ ॥
ਜਏ ਮਾਤਾ ਈਸੁਰੀ ਅਭੇਵੀ ॥

ਕੀ ਇਥੇ ਸ੍ਰੀ ਗੁਰੂ ਨਾਨਕ ਨਿਰੰਕਾਰੀ ਆਪਣੇ ਹੱਥ ਵਿਚ

੧ ਮੇਰੇ ਇਸ ਰਾਜ ਦਾ ਸੁੱਖ ਭੋਗਣ 'ਤੇ ਲਾਹਣਤ ਹੈ ਮੈਨੂੰ ॥੧੩॥
੨ ਉਹੀ ਤਲਵਾਰ ਲੈਕੇ ਜਦੋਂ ਆਪਣੇ ਗਲੇ ਮਾਰਨ ਲੱਗਾ
੩ ਆਪਣਾ ਆਪ ਖਤਮ ਕਰਨ ਦਾ ਵਿਚਾਰ ਕੀਤਾ।
੪ ਤਾਂ ਦੇਵੀ ਨੇ ਮੇਹਰ ਕਰ ਦਿੱਤੀ।
੫ ਅਤੇ ਇਸ ਤਰ੍ਹਾਂ ਅਕਾਸ਼ ਬਾਣੀ ਕੀਤੀ ॥੧੪॥
੬ ਅੜਿੱਲ ॥ ਕਿ ਐ ਰਾਜਾ ਇਨ੍ਹਾਂ ਨੂੰ ਜਿਉਂਦੇ ਕਰ ਦੇਨੀ ਹਾਂ ਤੂੰ ਆਪਣਾ ਕਤਲ ਨਾ ਕਰ।
੭ ਬਹੁਤ ਬਰਸ ਰਾਜ ਕਰ ਅਤੇ ਬਹੁਤ ਚਿਰ ਜੀਉ।
੮ ਤਦ ਦੇਵੀ ਨੇ ਉਹ ਸਾਰੇ ਜਿਉਂਦੇ ਕਰ ਦਿੱਤੇ।
੯ ਜਦੋਂ ਰਾਜੇ ਨਾਲ ਉਹਨਾਂ ਦੀ ਐਸੀ ਸੱਚੀ ਪ੍ਰੀਤ ਵੇਖੀ ਇਸ ਤੇ ਖੁਸ਼ ਹੋ ਕੇ ॥੧੫॥
੧੦ ਚੌਪਈ ॥ ਇਹੋ ਜਿਹਾ ਜਿਗਰਾ ਤੱਕ ਕੇ ਉਸ ਇਸਤਰੀ ਨੇ ਕੀਤਾ ਕੌਤਕ।
੧੧ ਪਤੀ ਤੇ ਪੁੱਤਰਾਂ ਦੇ ਪ੍ਰਾਣ ਲੈ ਲਏ।
੧੨ ਮੁੜ ਕੇ ਆਪ ਨੂੰ ਵੀ ਕਤਲ ਕਰ ਦਿੱਤਾ।
੧੩ ਸਿਰਫ ਰਾਜੇ ਦੇ ਪ੍ਰਾਣ ਬਚਾਉਣ ਲੈਣ ਲਈ ॥੧੬॥
੧੪ ਦੋਹਰਾ ॥ ਉਹਨਾਂ ਦੀ ਸਚਾਈ ਤੇ ਦ੍ਰਿੜਤਾ ਨੂੰ ਵੇਖ ਕੇ ਕੁਦਰਤ ਮਾਤਾ ਰਾਣੀ ਆਦਿ ਭਵਾਨੀ ਪ੍ਰਸੰਨ ਹੋ ਗਈ
੧੫ ਸੱਤੇ ਪੁੱਤਰ ਤੇ ਪਤੀ ਸਮੇਤ ਉਸ ਨੂੰ ਜਿਉਂਦੀ ਕਰ ਦਿੱਤਾ ॥੧੭॥
੧੬ ਇਸ ਇਸਤਰੀ ਨੇ ਜਿਹੜਾ ਦੁਖ ਭਰਪੂਰ ਕਰਤਵ ਕੀਤਾ ਹੈ ਇਹੋ ਜਿਹਾ ਕੁਰਬਾਨੀ ਭਰਪੂਰ ਕੋਈ ਨਹੀਂ ਕਰ ਸਕਦਾ
੧੭ ਚੌਦਾਂ ਲੋਕਾਂ ਦੇ ਵਿਚ ਉਸ ਦੀ ਧੰਨ ਧੰਨ ਹੋ ਗਈ ॥੧੮॥
੧੮ ਚੌਪਈ ॥ ਸੱਤ ਪੁੱਤਰ ਮਰੇ ਹੋਏ ਜਿਉਂਦੇ ਹੋ ਗਏ।
੧੯ ਆਪਣੇ ਸਰੀਰ ਸਮੇਤ ਪਤੀ ਦੀ ਪ੍ਰਾਪਤੀ ਵੀ ਹੋ ਗਈ।
੨੦ ਤੇ ਰਾਜੇ ਦੀ ਉਮਰ ਵੱਡੀ ਹੋ ਗਈ ਜਿਸ ਨੂੰ ਕਿਹਾ ਸੀ ਕਿ ਇਹ ਕਿਵੇਂ ਵੀ ਬੱਚ ਨਹੀਂ ਸਕਦਾ।
੨੧ ਇਹੋ ਜਿਹਾ ਕਰਤਵ ਕੋਈ ਨਹੀਂ ਕਰ ਸਕਦਾ ॥੧੯॥੧॥
ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੬੫ਵੀਂ ਕਥਾ ਸਮਾਪਤ ਹੈ ॥੧੬੫॥੩੨੭੨॥ਚਲਦਾ॥

੨੨ ਦੋ: ॥ ਸੁਕ੍ਰਿਤ ਸਿੰਘ ਬੜਾ ਸੂਰਮਾ ਸੂਰਤਪੁਰ ਦਾ ਰਾਜਾ ਸੀ।
੨੩ ਜੋਬਨ ਕਲਾ ਉਸਦੀ ਰਾਣੀ ਸੀ ਜਿਸਦੇ ਨੇਤਰ (ਵਿਸ਼ਾਲ) ਮੋਟੇ ਸਨ ॥੧॥
੨੪ ਚੌਪਈ ॥ ਉਸ ਦੇ ਘਰ ਇਕ ਪੁੱਤਰ ਹੋਇਆ।
੨੫ ਜਿਸ ਨੂੰ ਉਸ ਦੀ ਸੌਕਣ ਨੇ ਨਦੀ ਜਾਂ ਦਰਿਆ ਵਿਚ ਰੋੜ ਕੇ ਮਾਰ ਦਿੱਤਾ।
੨੬ ਅਤੇ ਕਹਿ ਦਿੱਤਾ ਕਿ ਬਘਿਆੜੀ ਚੁੱਕ ਕੇ ਲੈ ਗਈ।
੨੭ ਇਹ ਖਬਰ ਰਾਜੇ ਪਾਸ ਪਹੁੰਚ ਗਈ ॥੨॥
੨੮ ਰਾਣੀ ਨੇ ਬਹੁਤ ਸ਼ੋਕ (ਦੁੱਖ) ਮੰਨਿਆ।
੨੯ ਧਰਤੀ ਉੱਪਰ ਮਾਰ ਕੇ ਆਪਣਾ ਮੱਥਾ ਭੰਨ ਲਿਆ।
੩੦ ਉਦੋਂ ਫਿਰ ਰਾਜਾ ਉਸ ਦੇ ਕੋਲ ਆਇਆ।
੩੧ ਕਈ ਤਰ੍ਹਾਂ ਉਸ ਨੂੰ ਧੀਰਜ ਦਿੱਤਾ ਤੇ ਕਿਹਾ ॥੩॥
੩੨ ਕਿ ਕਾਲ ਦੀ ਚਾਲ ਕੋਈ ਨਹੀਂ ਜਾਣ ਸਕਿਆ।
੩੩ ਭਾਵੇਂ ਕੋਈ ਛੋਟਾ ਹੈ ਭਾਵੇਂ ਵੱਡਾ ਹੈ ਜਾਂ ਕੋਈ ਉਤਮ ਹੈ ਅਥਵਾ ਕੋਈ ਮੱਧਮ ਹੈ ਇਹ ਕਾਲ ਸਭ ਦੇ ਸਿਰ ਤੇ ਬੀਤਦਾ ਹੈ।
੩੪ ਕਾਲ ਤੋਂ ਤਾਂ ਇਕੋ ਇਕ ਉਹੀ ਬਚਦਾ ਹੈ (ਪ੍ਰਮਾਤਮਾ)
੩੫ ਹੋਰ ਤਾਂ ਕੀ ਰਾਜਾਂ ਕੀ ਮੰਗਤਾ ਕੋਈ ਵੀ ਨਹੀਂ ਬੱਚਦਾ ॥੪॥
੩੬ ਦੋ: ॥ ਜਿਹੜਾ ਪੈਦਾ ਹੋਇਆ ਹੈ ਉਹੀ ਬਿਨਸ ਗਿਆ ਹੈ ਕੋਈ ਵੀ ਜਿਉਂਦਾ ਨਹੀਂ ਰਹਿਆ।
੩੭ ਕੀ ਛੋਟਾ, ਕੀ ਵੱਡਾ, ਕੀ ਰਾਜਾ, ਕੀ ਪ੍ਰਜਾ ਭਾਵੇਂ ਕੋਈ ਦੇਵਤਾ ਹੈ ਭਾਵੇਂ ਦੇਵਤਿਆਂ ਦਾ ਰਾਜਾ ਇੰਦ੍ਰ ਹੈ ਕੋਈ ਵੀ ਹੋਵੇ ॥੫॥
੩੮ ਚੌਪਈ ॥ ਸੁੰਦਰੀ, ਤੂੰ ਚਿੰਤਾ ਨੂੰ ਦੂਰ ਕਰ ਦੇਹ (ਰਾਜਾ ਰਾਣੀ ਨੂੰ ਕਹਿੰਦਾ ਹੈ)।
੩੯ ਪ੍ਰਮੇਸਰ ਨੂੰ ਚਿਤ ਵਿਚ ਯਾਦ ਕਰ।
੪੦ ਉਸ ਪੁੱਤਰ ਦੀ ਕੋਈ ਚਿੰਤਾ ਨਾ ਕਰ।
੪੧ ਪ੍ਰਭੂ ਕੋਲੋਂ ਹੋਰ ਪੁੱਤਰ ਮੰਗ ਲੈ ॥੬॥
੪੨ ਦੋਹਰਾ ॥ ਤੇਰੇ ਘਰ ਵਿਚ ਹੋਰ ਪੁੱਤਰ ਹੋ ਜਾਣਗੇ।
੪੩ ਇਸ ਲਈ ਉਸ ਦੀ ਚਿੰਤਾ ਨਾ ਕਰ ॥੭॥

---

ਪਾਲਣ ਤੇ ਸਵਾਰਨ ਵਾਲੀ ਬਾਹਾਂ 'ਚ ਦੰਡ ਦੇਣ ਦੀ ਤਾਕਤ ਵਾਲੀ ਬਲੀਆਂ ਤੋਂ ਬਲੀ ਹੈਂ, ਤੂੰਹੀ ਸਮੂਹਕ ਬਲ ਵਾਲੀ ਤੇ ਤੂਹੀ ਵਰਾਂ ਦੀ ਦਾਤੀ ਹੈ। ਤੂੰਹੀ ਧੜਾਂ ਤੋਂ ਸਿਰ ਲਾਹੁਣ ਤੇ ਮੁੰਡ ਦੈਂਤ ਨੂੰ ਮਾਰਨ ਵਾਲੀ ਤੇ ਉਹਨਾਂ ਨੂੰ ਖਾ ਜਾਣ ਵਾਲੀ ਸ਼ਕਤੀ ਹੈ ਜੋ ਤਬਾਹ ਕਰ ਸੁੱਟਦੀ ਹੈ ਸਪੱਸ਼ਟ ਹੈ ਕਿ ਇਸ ਸ਼ਕਤੀ ਤੋਂ ਇਨਕਾਰੀ ਪ੍ਰਮੇਸ਼ਰ ਦਾ ਪਿਆਰਾ ਨਹੀਂ ਸਗੋਂ ਵਿਰੋਧੀ ਹੈ।

[੧]ਧ੍ਰਿਗ ਇਹ ਰਾਜ ਹਮਾਰੋ ਕਿਯੋ ॥ ੧੩ ॥ [੨]ਸੋਈ ਖੜਗ ਕੰਠ ਪਰ ਧਰਿਯੋ॥ [੩]ਮਾਰਨ ਅਪਨੋ ਆਪੁ ਬਿਚਰਿਯੋ ॥ [੪]ਕ੍ਰਿਪਾ ਕਰੀ ਤਬ ਤਾਂਹਿ ਭਵਾਨੀ ॥ [੫]ਐਸੀ ਭਾਂਤਿ ਬਖਾਨੀ ਬਾਨੀ ॥ ੧੪ ॥ ਅੜਿਲ ॥ [੬]ਇਨ ਕੌ ਲੇਹੁ ਜਿਯਾਇ ਨ ਨਿਜੁ ਬਧ ਕੀਜਿਯੈ ॥ [੭]ਰਾਜ ਬਰਿਸ ਬਹੁ ਕਰੌ ਬਹੁਤ ਦਿਨ ਜੀਜਿਯੈ ॥ [੮]ਤਬ ਦੂਰਗਾ, ਤੇ ਸਭ ਹੀ ਦਏ ਜਿਯਾਇਕੈ ॥ [੯]ਹੋ ਨਿਰਖਿ ਨ੍ਰਿਪਤਿ ਕੀ ਪ੍ਰੀਤਿ ਹਰਖ ਉਪਜਾਇਕੈ ॥ ੧੫ ॥ ਚੌਪਈ ॥ [੧੦]ਐਸੋ ਢੀਠ ਤਵਨ ਤ੍ਰਿਯ ਕਰਿਯੋ ॥ [੧੧]ਪਤਿ ਪੂਤਨ ਕੇ ਪ੍ਰਾਨਨ ਹਰਿਯੋ ॥ [੧੨]ਬਹੁਰੋ ਬਧ ਅਪਨੋ ਹੂੰ ਕੀਨੋ ॥ [੧੩]ਪ੍ਰਾਨ ਬਚਾਇ ਨ੍ਰਿਪਤਿ ਕੋ ਲੀਨੋ ॥ ੧੬ ॥ ਦੋਹਰਾ ॥ [੧੪]ਨਿਰਖਿ ਸੱਤਤਾ ਸਭਨ ਕੀ ਜਗ ਜਨਨੀ ਹਰਖਾਇ ॥ [੧੫]ਸਾਤ ਪੂਤ ਪਤਿ ਕੇ ਸਹਿਤ ਤਿਹੱ ਜੁਤ ਦਏ ਜਿਯਾਇ ॥ ੧੭ ॥ [੧੬]ਤ੍ਰਿਯ ਚਰਿੱਤ੍ਰ ਦੁਹਕਰਿ ਕਰਯੋ ਜੈਸੋ ਕਰੈ ਨ ਕੋਇ ॥ [੧੭]ਪੁਰੀ ਚੱਤ੍ਰਦਸ ਕੇ ਬਿਖੈ ਧੰਨਯ ਧੰਨਯ ਤਿਹ ਹੋਇ ॥ ੧੮ ॥ ਚੌਪਈ ॥ [੧੮]ਸਾਤ ਪੂਤ ਮੂਏ ਜਿਯਰਾਏ ॥ [੧੯]ਅਪਨੀ ਦੇਹ ਸਹਿਤ ਪਤਿ ਪਾਏ ॥ [੨੦]ਨ੍ਰਿਪ ਕੀ ਬਡੀ ਆਰਬਲ ਹੋਈ ॥ [੨੧]ਐਸੋ ਕਰਤ ਚਰਿੱਤ੍ਰ ਨ ਕੋਈ ॥੧੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੈਸਠਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੬੫।੩੨੭੨॥ਅਫਜੂੰ॥

ਦੋਹਰਾ ॥ [੨੨]ਸੁਕ੍ਰਿਤ ਸਿੰਘ ਸੂਰੋ ਬਡੋ ਸੂਰਤਿ ਕੋ ਨਰਪਾਲ ॥ [੨੩]ਜੁਬਨ ਕਲਾ ਰਾਨੀ ਰਹੈ ਜਾਕੇ ਨੈਨ ਬਿਸਾਲ ॥ ੧ ॥ ਚੌਪਈ ॥ [੨੪]ਤਾ ਕੇ ਏਕ ਪੂਤ ਗ੍ਰਿਹ ਭਯੋ ॥ [੨੫]ਸਵਤਿਨ ਡਾਰਿ ਸਿੰਧੁ ਮੈਂ ਦਯੋ ॥ [੨੬]ਕਹਯੋ ਕਿ ਇਹ ਭਿਰਟੀ ਲੈ ਗਈ ॥ [੨੭]ਇਹੈ ਖਬਰਿ ਰਾਜਾ ਕਹੱ ਭਈ ॥ ੨ ॥ [੨੮]ਰਾਨੀ ਅਧਿਕ ਸੋਕ ਤਬ ਕੀਨੋ ॥ [੨੯]ਮਾਥੋ ਫੋਰਿ ਭੂੰਮਿ ਤਨ ਦੀਨੋ ॥ [੩੦]ਤਬ ਰਾਜਾ ਤਾ ਕੇ ਗ੍ਰਿਹ ਆਯੋ ॥ [੩੧]ਭਾਂਤਿ ਭਾਂਤਿ ਤਿਹ ਤਾਪ ਮਿਟਾਯੋ ॥ ੩ ॥ [੩੨]ਰੀਤਿ ਕਾਲ ਕੀ ਕਿਨੂੰ ਨ ਜਾਨੀ ॥ [੩੩]ਊਚ ਨੀਚ ਕੇ ਸੀਸ ਬਿਹਾਨੀ ॥ [੩੪]ਏਕੈ ਬਚਤ ਕਾਲ ਤੇ ਸੋਊ ॥ [੩੫]ਰਾਵ ਰੰਕ ਅਰੁ ਬਚਤ ਨ ਕੋਊ ॥ ੪ ॥ ਦੋਹਰਾ ॥ [੩੬]ਜੋ ਉਪਜਯੋ ਸੋ ਬਿਨਸਯੋ ਜਿਯਤ[1] ਨ ਰਹਸੀ ਕੋਇ ॥ [੩੭]ਊਚ ਨੀਚ ਰਾਜਾ ਪ੍ਰਜਾ ਸੁਰ ਸੁਰਪਤਿ ਕੋਊ ਹੋਇ ॥ ੫ ॥ ਚੌਪਈ ॥ [੩੮]ਤੁਮ ਸੁੰਦਰਿ ਸਭ ਸੋਕ ਨਿਵਾਰਹੁ ॥ [੩੯]ਸ੍ਰੀ ਜਦੁਪਤਿ ਕਹ ਹਿਯੇ[2] ਸੰਭਾਰਹੁ ॥ [੪੦]ਵਾ ਸੁਤ ਕੋ ਕਛੁ ਸੋਕ ਨ ਕੀਜੈ ॥ [੪੧]ਔਰ ਮਾਂਗਿ ਪ੍ਰਭੁ ਤੇ ਸੁਤ ਲੀਜੈ ॥ ੬ ॥ ਦੋਹਰਾ ॥ [੪੨]ਅਵਰ ਤੁਮਾਰੇ ਧਾਮ ਮੈਂ ਹ੍ਵੈਹੈ ਪੂਤ ਅਪਾਰ ॥ [੪੩]ਵਾ ਕੋ ਸੋਕ ਨ ਕੀਜੀਯੈ

1. ਜੀਅਤ, 2. ਹੀਏ - ਬੋਲੋ ।

ਕ੍ਰਿਪਾਨ ਪਕੜੀ ? ਕੀ ਪ੍ਰਮੇਸ਼ਰ ਜੋ (ਸਭਹੂ ਤੇ ਨਿਰਾਲਮ) ਨੇ ਤਲਵਾਰ ਨੂੰ ਹੱਥ ਪਾਇਆ ? ਫਿਰ ਪਤਾ ਨਹੀਂ ਇਹ ਲੋਕ ਦੇਵੀ ਦੇਵੀ ਦੇ ਨਾਂ 'ਤੇ ਹੱਥ ਧੋਕੇ ਕਿਉਂ ਪਿੱਛੇ ਪਏ ਹੋਏ ਨੇ ਜਦ ਕਿ ਇਸ ਸੰਸਾਰ ਦੇ ਖੇਲ ਦੀ ਨਾਇਕਾ ਹੀ ਆਦਿ ਸ਼ਕਤੀ ਮਹਾਂ ਭਵਾਨੀ ਹੈ, ਜਦ ਕਿ ਗੁਰੂ ਦਾ ਮੱਤ ਹੈ :-

ਤੁਮੀ ਰਾਮ ਹ੍ਵੈਕੈ ਹਠੀ ਦੈਤ ਘਾਯੋ ॥
ਤੁਮੀ ਕ੍ਰਿਸਨ ਹ੍ਵੈਕੈ ਕੰਸ ਕੇਸੀ ਖਪਾਯੋ ॥
ਤੁਹੀ ਜਾਲਪਾ ਕਾਲਕਾ ਕੈ ਬਖਾਨੀ ॥
ਤੁਹੀ ਚੌਦਹੂ ਲੋਕ ਕੀ ਰਾਜ ਧਾਨੀ ॥੬॥

ਪਤਾ ਨਹੀਂ ਇਹ ਲੋਕ ਆਦਿ ਸ਼ਕਤੀ ਤੋਂ ਵਿਰੁਧ ਹੋਕੇ ਕਿਹੜੇ ਰੱਬ ਨੂੰ ਪ੍ਰਸੰਨ ਕਰਨਾ ਚਾਹੁੰਦੇ ਹਨ ਜਿਸ ਦਾ ਬੜਾ ਵਿਰੋਧੀ ਨਿਹੰਕਾਰੀ ਮੰਡਲ ਚੰਡੀਗੜ੍ਹ ਬੈਠਾ ਹੈ । ਜੋ ਗੁਰੂ ਗਰੰਥ ਦੀ ਆੜ ਲੈ ਕੇ ਸ੍ਰੀ ਦਸ਼ਮੇਸ਼ ਦਾ ਵਿਰੋਧ ਕਰਕੇ ਆਪਣਾ ਹਲਵਾ ਮੰਡਾ ਚਲਾ ਰਿਹਾ ਹੈ

ਇਸੇ ਦਾ ਮੰਗਲ ਕਰਦਾ ਹੋਇਆ ਕਵੀ ਭਾਈ ਸੰਤੋਖ ਸਿੰਘ ਲਿਖਦਾ ਹੈ ।

ਦੋਹਰਾ - ਖਲ ਖੰਡਨ ਜਗ ਮੰਡਨੀ ਭੁਜ ਦੰਡਨ ਬਰ ਬੰਡ ॥
ਰੁੰਡ ਕਰਨ ਅਰ ਮੁੰਡ ਭਖਿ ਜੈ ਚੰਡਿ ਪ੍ਰਚੰਡ ॥੧॥

ਅਰਥਾਤ ਹੇ ਮਾਤਾ ਤੂੰ ਮੂਰਖਾਂ ਨੂੰ ਮਾਰਨ ਵਾਲੀ ਤੇ ਜਗਤ ਨੂੰ

ਸੁਨ ਸੁੰਦਰਿ ਸੁ ਕੁਮਾਰਿ ॥ ੭ ॥ ਚੌਪਈ ॥ [੧]ਜਬ ਰਾਜੈ ਯੌ ਤਿਹ ਸਮੁਝਾਯੋ ॥ [੨]ਤਬ ਰਾਨੀ ਸੁਤ ਸੋਕ ਮਿਟਾਯੋ ॥ [੩]ਅਵਰ ਪੂਤ ਕੀ ਆਸਾ ਭਏ ॥ [੪]ਚੌਬਿਸ ਬਰਿਸ ਬੀਤਿ ਕਰਿ ਗਏ ॥ ੮ ॥ ਅੜਿਲ ॥ [੫]ਸੁੰਦਰ ਨਰ ਇਕ ਪੇਖਤ ਤਬ ਅਬਲਾ ਭਈ ॥ [੬]ਗ੍ਰਿਹ ਕੀ ਸਭ ਸੁਧਿ ਬਿਸਰਿ ਤਾਹਿ ਤਬ ਹੀ ਗਈ ॥ [੭]ਪਠੈ ਸਹਚਰੀ ਤਾ ਕੌ ਲਿਯੋ ਮੰਗਾਇਕੈ ॥ [੮]ਹੋ ਕਾਮ ਕੇਲ ਤਿਹ ਸੰਗ ਕਰ੍ਯੋ ਸੁਖ ਪਾਇਕੈ ॥ ੯ ॥ ਚੌਪਈ ॥ [੯]ਤਬ ਰਾਨੀ ਯੌ ਹ੍ਰਿਦੈ ਬਿਚਾਰੀ ॥ [੧੦]ਬੋਲਿ ਜਾਰ ਪ੍ਰਤਿ ਸਕਲ ਸਿਖਾਰੀ ॥ [੧੧]ਲਰਿਕਾ ਹੁਤੋ ਜੋਗਿਯਹਿ ਹਰਿਯੋ ॥ [੧੨]ਸੁੰਦਰ ਜਾਨਿ ਨ ਮੋ ਬਧਿ ਕਰਿਯੋ ॥ ੧੦ ॥ ਦੋਹਰਾ ॥ [੧੩]ਬੋ ਬਾਲਕ ਜੋਗੀ ਹਰ੍ਯੋ ਹ੍ਵੈ ਭਿਰਟੀ ਕੇ ਭੇਸ ॥ [੧੪]ਮੈਂ ਜਾਨਤ ਨਹਿ ਕਵਨ ਸੁਤ ਬਸਤ ਕਵਨ ਸੇ ਦੇਸ ॥ ੧੧ ॥ ਚੌਪਈ ॥ [੧੫]ਜਾਰ ਸੰਗ ਇਹ ਭਾਂਤਿ ਸਿਖਾਈ ॥ [੧੬]ਆਪ ਰਾਵ ਸੌ ਜਾਇ ਜਤਾਈ ॥ [੧੭]ਜੋ ਬਾਲਕ ਮੈਂ ਪੂਤ ਗਵਾਯੋ ॥ [੧੮]ਸੋ ਮੈਂ ਆਜੁ ਖੋਜ ਤੇ ਪਾਯੋ ॥ ੧੨ ॥ [੧੯]ਸੁਨਿ ਨ੍ਰਿਪ ਬਚਨ ਅਨੰਦਿਤ ਭਯੋ ॥ [੨੦]ਤਾ ਕੌ ਬੋਲਿ ਨਿਕਟਿ ਤਬ ਲਯੋ ॥ [੨੧]ਤਬ ਰਾਨੀ ਇਹੱ ਭਾਂਤਿ ਉਚਾਰੋ ॥ [੨੨]ਸੁਨੋ ਪੂਤ ਤੁਮ ਬਚਨ ਹਮਾਰੋ ॥ ੧੩ ॥ [੨੩]ਸਕਲ ਬ੍ਰਿਥਾ ਅਪਨੀ ਤੁਮ ਕਹੋ ॥ [੨੪]ਹਮਰੇ ਸਭ ਸੋਕਨ ਕਹੱ ਦਹੋ ॥ [੨੫]ਰਾਜਾ ਸੋ ਕਹਿ ਪ੍ਰਗਟ ਸੁਨਾਯੋ ॥ [੨੬]ਰਾਜਪੂਤ ਹ੍ਵੈ ਰਾਜ ਕਮਾਯੋ ॥੧੪॥ [੨੭]ਸੁਨੁ ਰਾਨੀ ਮੈਂ ਕਹਾਂ ਬਖਾਨੋ ॥ [੨੮]ਬਾਲਕ ਹੁਤੇ ਕਛੂ ਨਹਿ ਜਾਨੋ ॥ [੨੯]ਜੋਗੀ ਕਹ੍ਯੋ ਸੁ ਤੁਮ ਤਨ ਕਹਿਹੌਂ ॥ [੩੦]ਸੋਕ ਸੰਤਾਪ ਤਿਹਾਰੋ ਦਹਿਹੌਂ ॥੧੫॥ [੩੧]ਇਕ ਦਿਨ ਯੌ ਜੋਗੀਸ ਉਚਾਰ੍ਯੋ ॥ [੩੨]ਸੂਰਤਿ ਸਹਰ ਬਡੋ ਉਜਿਯਾਰ੍ਯੋ ॥ [੩੩]ਹ੍ਵੈ ਭਿਰਟੀ ਮੈ ਤਹਾਂ ਸਿਧਾਯੋ ॥ [੩੪]ਬਾਲਕ ਸੁਤ ਰਾਜਾ ਕੋ ਪਾਯੋ ॥੧੬॥ [੩੫]ਹ੍ਵੈ ਭਿਰਟੀ ਜਬ ਹੀ ਮੈਂ ਧਯੋ ॥ [੩੬]ਭਾਜਿ ਲੋਗ ਆਗੇ ਤੇ ਗਯੋ ॥ [੩੭]ਤੋਹਿ ਡਾਰਿ ਬਗਲੀ ਮਹਿ ਲੀਨੋ ॥ [੩੮]ਔਰੈ ਦੇਸ ਪਯਾਨੋ ਕੀਨੋ ॥ ੧੭ ॥ [੩੯]ਚੇਲਾ ਅਵਰ ਭੱਛ ਤਬ ਲਯਾਏ ॥ [੪੦]ਤਾਹਿ ਖ੍ਵਾਇ ਕਰਿ ਨਾਥ ਰਿਝਾਏ ॥ [੪੧]ਭੱਛਨ ਕਾਜਿ ਔਰ ਕੋਊ ਧਰਿਯੋ ॥ [੪੨]ਰਾਵ ਪੂਤ ਲਖਿ ਮੋਹਿ ਉਬਰਿਯੋ ॥੧੮॥ ਦੋਹਰਾ ॥ [੪੩]ਸੁਨੁ ਰਾਨੀ ਐਸੇ ਬਚਨ, ਨੈਨਨ ਨੀਰੁ ਬਹਾਇ ॥ [੪੪]ਨ੍ਰਿਪ ਦੇਖਤ ਸੁਤ ਜਾਰ ਕਹਿ, ਲਿਯੋ ਗਰੇ ਸੋ ਲਾਇ ॥ ੧੯ ॥ ਚੌਪਈ ॥ [੪੫]ਬਾਲਕ ਹੁਤੋ ਪੂਤ ਤਬ ਹਰਿਯੋ ॥ [੪੬]ਮੋਰੇ ਭਾਗ ਸੁ ਜਿਯਤ ਉਬਰਿਯੋ ॥ [੪੭]ਕੌਨਹੂੰ ਕਾਜ ਦੇਸ ਇਹ ਆਯੋ ॥ [੪੮]ਸੋ ਹਮ ਆਜੁ ਖੋਜਤੇ ਪਾਯੋ ॥੨੦॥ [੪੯]ਗਹਿ ਗਹਿ ਤਾ ਕੌ ਗਰੇ ਲਗਾਵੈ ॥ [੫੦]ਦੇਖਤ ਰਾਵ ਚੂੰਬਿ ਮੁਖ ਜਾਵੈ※ ॥ [੫੧]ਅਪਨੇ ਧਾਮ ਸੇਜ ਡਸਵਾਈ ॥ [੫੨]ਤਾ ਸੌ ਰੈਨਿ ਬਿਰਾਜਤ ਜਾਈ ॥ ੨੧ ॥ [੫੩]ਆਠੋ ਜਾਮ ਧਾਮ

---

※ ਇਹ ਹੈ ਕਲਯੁਗੀ ਇਸਤਰੀ ਪੁਰਸ਼ਾਂ ਦੀ ਵਾਰਤਾ ਜਿਹਨਾਂ ਨੂੰ ਕੁਧਰਮੀ, ਕਪਟੀ, ਬੇਤਾਲੇ ਕਿਹਾ ਜਾਂਦਾ ਹੈ। ਇਸ ਜ਼ਬਾਨ ਦੇ ਨਾਲ ਅਸੀਂ ਇਕ ਪਾਰਾਏ ਪੁੱਤਰ ਨੂੰ ਆਪਣਾ ਪੁੱਤਰ ਬਣਾ ਲੈਂਦੇ ਹਾਂ ਇਸ ਜ਼ਬਾਨ ਦੇ ਨਾਲ ਓਪਰੇ ਤੇ ਅਣਜਾਣ ਕਿਸੇ ਦੇ ਪੁੱਤਰ ਨੂੰ ਅਸੀਂ ਜਵਾਈ ਕਹਿਕੇ ਉਸ ਨਾਲ ਧੀ ਨੂੰ ਤੋਰ ਦਿੰਦੇ ਹਾਂ ਤੇ ਪੁੱਤਰ ਨਾਲੋਂ ਵੱਧ ਮਾਣ ਦਿੰਦੇ ਹਾਂ। ਜਿਸ ਨੂੰ ਤੱਕ ਕੇ ਸ੍ਰੀ ਦਸਮੇਸ਼ ਪਿਤਾ ਜੀ ਕਹਿੰਦੇ ਹਨ ਕਿ :-

ੳ) ਸੰਥਰ ਬਰਨ ਪ੍ਰਜਾ ਸਭ ਹੋਈ ॥
ਏਕ ਗਯਾਤ ਕੋ ਰਹਾ ਨ ਕੋਈ ॥
ਅਤਿ ਬਿਭਚਾਰ ਫਸੀ ਬਰਨਾਰੀ ॥
ਧਰਮ ਰੀਤ ਕੀ ਪ੍ਰੀਤਿ ਬਿਸਾਰੀ ॥੪॥
ਘਰ ਘਰ ਝੂਠ ਅਮੱਸਿਆ ਭਈ ॥
ਸਾਚ ਕਲਾ ਸਸ ਕੀ ਦੁਰ ਗਈ ॥
ਢੂਢਤ ਸਾਚ ਨ ਕਤਹੂੰ ਪਾਯਾ ॥
ਝੂਠ ਹੀ ਸੰਗ ਸਬੋ ਚਿਤ ਲਾਯਾ ॥

(ਸ੍ਰੀ ਮੁਖਾਰਬਿੰਦ ਪਾ: ੧੦)

.....ਹੇ ਰਾਜ ਕੁਮਾਰੀ ਸੁੰਦਰੀ ਸੁਣ ਸਮਝ ਕਰ ॥੭॥

੧ ਚੌ: ॥ ਜਦੋਂ ਰਾਜੇ ਨੇ ਉਸ ਨੂੰ ਇਸ ਤਰ੍ਹਾਂ ਸਮਝਾਇਆ

੨ ਤਾਂ ਰਾਣੀ ਨੇ ਉਹ ਸ਼ੋਕ ਛੱਡ ਦਿੱਤਾ।

੩ ਹੋਰ ਪੁੱਤਰ ਦੀ ਆਸ ਕਰਨ ਲੱਗੀ, ਇਸੇ ਆਸ ਵਿਚ।

੪ ਚੌਵੀ ਬਰਸ ਬੀਤ ਗਏ ਪਰ ਪੁੱਤਰ ਨਾ ਹੋਇਆ ॥੮॥

੫ ਅੜਿੱਲ ॥ ਉਸ ਇਸਤਰੀ ਨੇ ਇਕ ਸੋਹਣਾ ਪੁਰਸ਼ ਵੇਖ ਲਿਆ।

੬ ਜਿਸ ਨੂੰ ਵੇਖ ਕੇ ਉਸ ਨੂੰ ਆਪਣੇ ਘਰ ਦੀ ਸੋਝੀ ਭੁੱਲ ਗਈ, ਕਾਮ ਵੱਸ ਹੋ ਗਈ।

੭ ਗੋਲੀ ਨੇ ਭੱਜ ਕੇ ਉਸ ਨੂੰ ਬੁਲਾ ਲਿਆ।

੮ ਉਸ ਨਾਲ ਭੋਗ ਵਿਲਾਸ ਕੀਤੇ ਬੜੀ ਖੁਸ਼ੀ ਨਾਲ ॥੯॥

੯ ਚੌ: ॥ ਫਿਰ ਰਾਣੀ ਨੇ ਇਹ ਦਿਲ ਵਿਚ ਵਿਚਾਰ ਕੀਤੀ

੧੦ ਜੋ ਯਾਰ ਨੂੰ ਬੁਲਾ ਕੇ ਸਾਰੀ ਗੱਲ ਸਿਖਾ ਦਿੱਤੀ।

੧੧ ਕਹੀਂ ਕਿ ਮੈਂ ਜਦ ਬੱਚਾ ਸੀ ਉਸ ਵੇਲੇ ਮੈਨੂੰ ਇਕ ਯੋਗੀ ਚੁੱਕ ਕੇ ਲੈ ਗਿਆ ਸੀ।

੧੨ ਮੈਨੂੰ ਸੋਹਣਾ ਵੇਖਕੇ ਉਸ ਨੇ ਮੈਨੂੰ ਨਾ ਮਾਰਿਆ ॥੧੦॥

੧੩ ਦੋਹਰਾ॥ ਮੈਂ ਬੱਚਾ ਸੀ, ਯੋਗੀ ਬਘਿਆੜੀ ਦਾ ਭੇਸ ਕਰ ਕੇ ਮੈਨੂੰ ਚੁੱਕ ਕੇ ਲੈ ਗਿਆ ਸੀ।

੧੪ ਵੱਡਾ ਹੋ ਕੇ ਮੈਨੂੰ ਕੋਈ ਪਤਾ ਨਾ ਰਿਹਾ ਕਿ ਮੈਂ ਕਿਸ ਦਾ ਪੁੱਤਰ ਹਾਂ ਅਤੇ ਕਿਸ ਦੇਸ਼ ਦਾ ਵਾਸੀ ਹਾਂ ॥੧੧॥

੧੫ ਚੌਪਈ। ਯਾਰ ਨੂੰ ਇਸ ਤਰ੍ਹਾਂ ਸਿਖਾ ਦਿੱਤਾ ਰਾਣੀ ਨੇ

੧੬ ਆਪ ਜਾ ਕੇ ਰਾਜੇ ਨੂੰ ਦੱਸ ਦਿੱਤਾ।

੧੭ ਜਿਹੜਾ ਮੇਰਾ ਪੁੱਤਰ ਬਾਲਕ ਗੁਆਚ ਗਿਆ ਸੀ।

੧੮ ਉਸ ਨੂੰ ਮੈਂ ਅੱਜ ਲੱਭ ਲਿਆ ਹੈ ॥੧੨॥

੧੯ ਰਾਜਾ ਇਹ ਗੱਲ ਸੁਣ ਕੇ ਬੜਾ ਅਨੰਦਿਤ ਹੋਇਆ।

੨੦ ਉਸ ਨੂੰ ਆਪਣੇ ਕੋਲ ਬੁਲਾ ਲਿਆ।

੨੧ ਫਿਰ ਰਾਣੀ ਨੇ ਇਸ ਤਰ੍ਹਾਂ ਕਿਹਾ।

੨੨ ਐ ਪੁੱਤਰ, ਤੂੰ ਮੇਰੀ ਗੱਲ ਸੁਣ ॥੧੩॥

੨੩ ਤੂੰ ਆਪਣੇ ਨਾਲ ਬੀਤੀ ਸਾਰੀ ਗੱਲ ਦੱਸ।

੨੪ ਅਤੇ ਸਾਡੀ ਸਾਰੀ ਚਿੰਤਾ ਦੂਰ ਕਰ ਦੇਹ।

੨੫ ਰਾਜੇ ਨੂੰ ਸਪੱਸ਼ਟ ਕਹਿ ਦਿਤਾ।

੨੬ ਇਹ ਤੇਰਾ ਪੁੱਤਰ ਹੈ ਅਤੇ ਇਹ ਰਾਜ ਕਰੇਗਾ ॥੧੪॥

੨੭ (ਉਹ ਯਾਰ-ਪੁੱਤਰ ਬੋਲਿਆ) ਐ ਰਾਣੀ ਸੁਣ, ਤੈਨੂੰ ਕੀ ਦੱਸਾਂ?

੨੮ ਮੈਂ ਅਜੇ ਬੱਚਾ ਸੀ, ਕੁਝ ਵੀ ਨਹੀਂ ਸੀ ਜਾਣਦਾ।

੨੯ ਜੋ ਕੁਝ ਯੋਗੀ ਨੇ ਕਿਹਾ, ਉਹ ਮੈਂ ਤੈਨੂੰ ਦੱਸਦਾ ਹਾਂ।

੩੦ ਤੁਹਾਡੀ ਸਾਰੀ ਚਿੰਤਾ ਦੂਰ ਕਰ ਦਿਆਂਗਾ ॥੧੫॥

੩੧ ਇਕ ਦਿਨ ਯੋਗੀ ਨੇ ਇਸ ਤਰ੍ਹਾਂ ਕਿਹਾ।

੩੨ ਕਿ ਸੂਰਤ ਸ਼ਹਿਰ ਬੜਾ ਰੌਸ਼ਨ ਹੈ।

੩੩ ਮੈਂ ਬਘਿਆੜੀ ਦਾ ਰੂਪ ਧਾਰ ਕੇ ਉਥੇ ਚਲਾ ਗਿਆ।

੩੪ ਇਕ ਬੱਚਾ ਰਾਜੇ ਦਾ ਪੁੱਤਰ ਮੈਨੂੰ ਮਿਲਿਆ ॥੧੬॥

੩੫ ਜਦੋਂ ਬਘਿਆੜੀ ਬਣਕੇ ਮੈਂ ਗਿਆ।

੩੬ ਤਾਂ ਮੈਥੋਂ ਡਰਕੇ ਲੋਕ ਭੱਜ ਗਏ।

੩੭ ਮੈਂ ਤੈਨੂੰ ਫੜ੍ਹਕੇ ਬਗਲ ਵਿਚ ਲੈ ਲਿਆ।

੩੮ ਉਥੋਂ ਚੱਲ ਕੇ ਕਿਸੇ ਹੋਰ ਦੇਸ਼ ਚਲਾ ਗਿਆ ॥੧੭॥

੩੯ ਖਾਣ ਦੇ ਲਈ ਚੇਲੇ ਹੋਰ ਖਾਣਾ ਲੈਕੇ ਆ ਗਏ।

੪੦ ਉਹ ਖੁਆ ਕੇ ਨਾਥ (ਯੋਗੀ) ਖੁਸ਼ ਕਰ ਲਿਆ।

੪੧ ਖਾਣ ਵਾਸਤੇ ਕੋਈ ਹੋਰ ਪਕਾ ਲਿਆ।

੪੨ ਰਾਜੇ ਦਾ ਪੁੱਤਰ ਜਾਣ ਕੇ ਮੈਨੂੰ ਬਚਾ ਲਿਆ ॥੧੮॥

੪੩ ਦੋਹਰਾ। ਰਾਣੀ ਇਹ ਗੱਲਾਂ ਸੁਣ ਕੇ ਅੱਖਾਂ 'ਚੋਂ ਪਾਣੀ ਕੱਢਣ ਲੱਗ ਪਈ (ਪਾਖੰਡ ਨਾਲ)।

੪੪ ਰਾਜੇ ਦੇ ਸਾਹਮਣੇ ਹੀ ਯਾਰ ਨੂੰ ਪੁੱਤਰ ਕਹਿ ਕੇ ਗਲੇ ਨਾਲ ਲਾ ਲਿਆ ॥੧੯॥

੪੫ ਚੌਪਈ ॥ ਬੱਚਾ ਸੀ, ਜਦੋਂ ਪੁੱਤਰ ਚੋਰੀ ਹੋ ਗਿਆ ਸੀ।

੪੬ ਮੇਰੇ ਭਾਗਾ ਨੂੰ ਇਹ ਜਿਉਂਦਾ ਬਚ ਗਿਆ।

੪੭ ਕਿਸੇ ਕੰਮ ਇਹ ਇਸ ਦੇਸ ਵਿਚ ਆ ਗਿਆ।

੪੮ ਜਿਹੜਾ ਕਿ ਅੱਜ ਸਾਨੂੰ ਲੱਭਦਿਆਂ ਨੂੰ ਮਿਲ ਗਿਆ ਹੈ ॥੨੦॥

੪੯ ਨਾਲੇ ਫੜ੍ਹ-ਫੜ੍ਹ ਉਸ ਨੂੰ ਗਲੇ ਲਾਈ ਜਾਂਦੀ ਹੈ।

੫੦ ਰਾਜੇ ਦੇ ਦੇਖਦੇ ਹੀ ਉਸ ਦੇ ਚੁੰਮਣ ਲਈ ਜਾਂਦੀ ਹੈ।

੫੧ ਆਪਣੇ ਘਰ ਜਾ ਕੇ ਪਲੰਘ ਵਿਛਾ ਲਿਆ।

੫੨ ਰਾਤ ਨੂੰ ਉਸ ਨਾਲ ਜਾ ਕੇ ਸੌਂ ਜਾਂਦੀ ॥੨੧॥

੫੩ ਅੱਠੇ ਪਹਿਰ ਘਰ।

---

ਅ) ਹਿਤ ਸੰਗ ਕੁਨਾਰਨ ਅਤਿ ਬਿਭਚਾਰਨ
ਜਿਨਕੇ ਐਸ ਪ੍ਰਕਾਰ ॥
ਬਡ ਕੁਲ ਤੱਦਪੁ ਉਪਜੀ ਬਹੁ ਛਬਿ
ਬਿਗਸੀ ਤੱਦਪ ਪ੍ਰਿਯ ਬਿਭਚਾਰ ॥
ਚਿੱਤ੍ਰ ਬਹੁ ਚਿੱਤ੍ਰਨ ਕੁਸਮ
ਬਚਿੱਤ੍ਰਨ ਸੁੰਦਰ ਰੂਪ ਅਪਾਰ ॥੧੧੩॥
(ਅੰਗ ੫੭੯)

ੲ) ਜੱਹ ਤਹ ਕਰਨ ਕੁਕਰਮ ਪ੍ਰਜਾ ਰਾਜਾ ਨਰ ਨਾਰੀ ॥
ਧਰਮ ਪੰਖ ਕਰ ਉਡਾ ਪਾਪ ਕੀ ਕ੍ਰਿਆ ਬਿਚਾਰੀ ॥੧੩੫॥
(ਅੰਗ ੫੮੦)

ਨੋਟ ਸਾਰਾ ਚਰਿਤਰ ਪਖਯਾਨੇ ਇਸ ਕ੍ਰਿਆ ਦਾ ਹੀ ਚਿਤਰਨ ਹੈ। ਜੋਬਨ ਕਲਾ ਇਕ ਬੱਚੇ ਦੀ ਮਾਂ ਹੋਣ ਉਪ੍ਰੰਤ ੨੪ ਸਾਲ ਬਾਅਦ ਇਹ ਮਕਾਰੀ ਦੀ ਖੇਡ ਖੇਡਕੇ ਜਿਸ ਨੂੰ ਉਹ ਪੁੱਤਰ ਕਹਿਦੀ ਹੈ ਅਤੇ ਪੁੱਤਰ ਉਸ ਨੂੰ ਮਾਂ ਕਹਿੰਦਾ ਹੈ। ਫਿਰ ਧਰਮ ਦਾ ਜਨਾਜ਼ਾ ਕੱਢ ਕੇ ਰਾਤ ਨੂੰ ਖੇਹ ਖਾਂਦੇ ਹਨ। ਸਤਿਗੁਰ ਇਸ ਕੁਧਰਮ ਦਾ ਹਵਾਲਾ ਦੇ ਕੇ ਇਹ ਧਰਮ ਦੀ ਮਿੱਟੀ ਪਲੀਤ ਹੁੰਦੀ ਦੱਸਦੇ ਹਨ।

ਤਿਹੱ ਰਾਖੈ ॥ ¹ਪੂਤ ਪੂਤ ਮੁਖ ਤੇ ਤਿਹੱ ਭਾਖੈ ॥ ²ਕਾਮ ਕੇਲ ਨਿਸਿ ਭਈ ਕਮਾਵੈ ॥ ³ਮੂਰਖ ਰਾਵ ਭੇਦ ਨਹਿ ਪਾਵੈ ॥੨੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਆਸਠਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੬੬॥੩੨੯੪॥ਅਫਜੂੰ॥

ਦੋਹਰਾ ॥ ⁴ਬਾਂਸ ਬਰੈਲੀ ਕੇ ਬਿਖੈ ਬੀਰ ਬਡੋ ਧਨ ਰਾਵ ॥ ⁵ਸਾਹ ਪਰੀ ਤਾ ਕੀ ਤ੍ਰਿਯਾ ਰਾਖਤ ਸਭ ਕੋ ਭਾਵ ॥ ੧ ॥ ਚੌਪਈ ॥ ⁶ਏਕ ਪਾਤ੍ਰ, ਰਾਜਾ ਕੇ ਆਈ ॥ ⁷ਭੂਖਨ ਬਸਤ੍ਰ ਅਨੂਪ ਸੁਹਾਈ ॥ ⁸ਨ੍ਰਿਪਬਰ ਅਟਕਿ ਤਵਨ ਪਰ ਗਯੋ ॥ ⁹ਰਾਨਿਨ ਡਾਰਿ ਹ੍ਰਿਦੈ ਤੇ ਦਯੋ* ॥ ੨ ॥ ਦੋਹਰਾ ॥ ¹⁰ਏਕ ਭ੍ਰਾਤ ਨ੍ਰਿਪ ਕੋ ਹੁਤੇ ਜਾ ਕੇ ਰੂਪ ਅਪਾਰ ॥ ¹¹ਸਾਹ ਪਰੀ ਤਾ ਸੋਂ ਬਿਧੀ ਰਾਜਾ ਕੋ ਡਰ ਡਾਰਿ ॥ ੩ ॥ ਚੌਪਈ ॥ ¹²ਨਿਤਿਪ੍ਰਤਿ ਰਾਨੀ ਤਾਹਿ ਬੁਲਾਵੈ ॥ ¹³ਕਾਮ ਭੋਗ ਤਿਹ ਸੰਗ ਕਮਾਵੈ ॥ ¹⁴ਰਾਜਾ ਕੌ ਹਿਯ[1] ਤੇ ਬਿਸਰਾਯੋ॥ ¹⁵ਤਾ ਕੌ ਰਾਜ ਦੇਉਂ ਠਹਰਾਯੋ ॥੪॥ ¹⁶ਅਬ ਮੈਂ ਰਾਜ ਦੇਤ ਹੌ ਤੋਕੌ ॥ ¹⁷ਨਿਜੁ ਨਾਰੀ ਕਰਿਯਹੁ[2] ਤੁਮ ਮੋ ਕੌ ॥ ¹⁸ਜੋ ਮੈਂ ਤੁਮੈਂ ਕਹੌ ਸ ਕਰਿਯਹੁ[2] ॥ ¹⁹ਯਾ ਰਾਜਾ ਤੇ ਨੈਕੁ ਨ ਡਰਿਯਹੁ[3] ॥ ੫ ॥ ²⁰ਮਨ ਬੀਸਕ ਇਕ ਬਿਸਹਿ ਮੰਗੈਯੈ[4] ॥ ²¹ਸਭ ਭੋਜਨ ਕੇ ਬੀਚ ਡਰੈਯੈ[5] ॥ ²²ਰਾਜਾ ਸਹਿਤ ਆਨ ਸਭ ਖੈਹੈਂ ॥ ²³ਛਿਨਕਿਕ ਬਿਖੈ ਮ੍ਰਿਤਕ ਹ੍ਵੈ ਜੈਹੈਂ ॥ ੬ ॥ ਦੋਹਰਾ ॥ ²⁴ਤਿਨ ਕੌ ਪ੍ਰਥਮ ਸੰਘਾਰਿ ਕੈ ਲੀਜੈ ਰਾਜੁ ਛਿਨਾਇ ॥ ²⁵ਆਪੁ ਦੇਸ ਪਤਿ ਹੂਜਿਯੈ ਮੋਹਿ ਸਹਿਤ ਸੁਖ ਪਾਇ ॥ ੭ ॥ ਚੌਪਈ ॥ ²⁶ਤਬ ਤਿਨ ਜਾਰ ਕਾਜ ਸੋਊ ਕਿਯੋ ॥ ²⁷ਸੈਨ ਸਹਿਤ ਨਿਵਤੋ ਨ੍ਰਿਪ ਦਿਯੋ ॥ ²⁸ਸਭ ਭੋਜਨ ਭੀਤਰ ਬਿਖੁ ਡਾਰੀ ॥ ²⁹ਸਭਹਿਨ ਬੇਸ੍ਵਾ ਸਹਿਤ ਖ੍ਵਾਰੀ ॥ ੮ ॥ ³⁰ਸੈਨ ਸਹਿਤ ਭੱਛਤ ਨ੍ਰਿਪ ਭਏ॥ ³¹ਘਰਿਕਿਕ ਬਿਖੈ ਮੌਤ ਮਰਿ ਗਏ ॥ ³²ਜਿਯਤ ਬਚੇ, ਤੇ ਤਿਨ ਗਹਿ ਘਾਏ ॥ ³³ਤਿਨ ਤੇ ਏਕ ਜਾਨ ਨਹਿ ਪਾਏ ॥ ੯ ॥ ³⁴ਤਿਨ ਕੌ ਮਾਰਿ ਰਾਜ ਤਿਨ ਲਿਯੋ ॥ ³⁵ਤਾ ਕੌ ਨਿਜੁ ਨਾਰੀ ਲੈ ਕਿਯੋ ॥ ³⁶ਹਾਥ ਠਾਢ ਕੀਨੇ ਤਿਹੱ ਘਾਯੋ ॥ ³⁷ਪਾਇ ਪਰਯੋ ਤਿਹ ਆਨਿ ਮਿਲਾਯੋ ॥ ੧੦ ॥ ³⁸ਐਸੋ ਚਰਿਤ ਚੰਚਲਾ ਕੀਨੋ ॥ ³⁹ਨਿਜੁ ਨਾਯਕ ਕੌ ਬਧ ਕਰਿ ਦੀਨੋ ॥ ⁴⁰ਔਰ ਸੂਰਮਨ ਕੌ ਬਧ ਕਿਯੋ ॥ ⁴¹ਰਾਜ ਜਾਰ ਅਪਨੇ ਕੋ ਦਿਯੋ ॥ ੧੧ ॥ ਦੋਹਰਾ ॥ ⁴²ਇਹ ਚਰਿਤ੍ਰ ਸੌ ਚੰਚਲਾ ਨਿਜੁ ਨਾਯਕ ਕੌ ਮਾਰਿ ॥ ⁴³ਰਾਜ ਜਾਰ ਕੌ ਲੈ ਦਿਯੋ ਐਸੇ ਖੇਲਿ ਖਿਲਾਰਿ ॥੧੨॥੧

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਸਠਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੬੭॥੩੩੦੬॥ਅਫਜੂੰ॥

---

1. ਹੀਅ, 2. ਕਰੀਅਹੁ, 3. ਡਰੀਅਹੁ, 4. ਮੰਗੱਈਐ, 5. ਡਰੱਈਐ - ਬੋਲੋ।

*ਇਸ ਪ੍ਰਕਰਣ ਤੋਂ ਕੀ ਹਾਸਲ ਹੁੰਦਾ ਹੈ ਇਹ ਕਿ ਹੋਰ ਸਾਰੀਆਂ ਖੂਬੀਆਂ ਦੇ ਹੁੰਦਿਆਂ ਇਕ ਭੁੱਲ ਸਭ ਸੁੱਖਾਂ ਨੂੰ ਲੈ ਡੁੱਬਦੀ ਹੈ, ਇਕ ਕੜਾਹਾ ਦੁੱਧ ਨੂੰ ਇਕ ਨਿੰਬੂ ਬਰਬਾਦ ਕਰ ਦਿੰਦਾ ਹੈ। ਜਦੋਂ ਰਾਜੇ ਦੇ ਘਰ ਬੜੀ ਸੁੰਦਰ ਇਸਤਰੀ ਸੀ, ਤਾਂ ਉਸ ਨੇ ਇਕ ਵੇਸਵਾ ਨੂੰ ਤਰਜੀਹ ਕਿਉਂ ਦਿੱਤੀ?

ਕਾਲ ਬੁਰਾ, ਅਤਿ ਬੁਰਾ ਸੀਤ, ਬੁਰੀ ਰਾਂਡ ਕੀ ਪ੍ਰੀਤਿ ॥
ਬੁਰੀ ਬਡਾਈ ਆਪਣੀ ਬੁਰੀਆ ਮਾਨੀ ਗੀਤ ॥੧੦॥
(ਗੁਰ ਰਤਨ ਮਾਲਾ ਪਾ: ੧, ਸਾਖੀ ੭੦)

ਕਾਲ ਬੁਰਾ ਹੈ ਲੋਕਾਂ ਨੂੰ ਅੰਨ ਲਈ ਤਰਸਾ ਦਿੰਦਾ ਹੈ, ਅੱਤ ਦੀ ਠੰਡ ਬੁਰੀ ਹੁੰਦੀ ਹੈ ਅਤੇ ਰੰਡੀ ਦੀ ਪ੍ਰੀਤ ਤਾਂ ਨਿਰਾ ਹੀ ਜ਼ਹਿਰ ਹੈ। ਰਾਣੀ ਨੂੰ ਬਿਨਾਂ ਵਜ੍ਹਾ ਛੁੱਟੜ ਕਰ ਦੇਣਾ ਵੀ ਛੋਟਾ ਗੁਨਾਹ ਨਹੀਂ। ਮਾਯੂਸ ਹੋਇਆ ਵਿਅਕਤੀ ਆਪਣੇ ਸੁੱਖ ਦੀ ਤਲਾਸ਼ ਕਰਦਾ ਹੈ। ਰਾਜ ਦੇ ਲਈ ਆਦਿ ਕਾਲ ਤੋਂ ਇਤਿਹਾਸ ਦੇ ਪੰਨਿਆਂ ਵਿਚ ਕਿੰਨੇ ਕਹਿਰ ਹੁੰਦੇ ਉਲੀਕੇ ਗਏ ਹਨ। ਅੱਜ ਵੀ ਰਾਜ ਭਾਗ ਦੀ ਪੂਰਤੀ ਲਈ ਕਿਹੜਾ ਪਾਪ ਤੇ ਜ਼ੁਲਮ ਹੈ ਜੋ ਨਹੀਂ ਕੀਤਾ ਜਾਂਦਾ।

ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ ॥
(ਅੰਗ ੧੧੦੫)

ਇਨ੍ਹਾਂ ਨੂੰ ਨਰਕ ਸੁਰਗ ਜਾਂ ਧਰਮਰਾਜ ਦਾ ਕੋਈ ਚੇਤਾ ਨਹੀਂ

ਉਸ ਨੂੰ ਘਰ ਵਿਚ ਰੱਖੇ ।
੧ ਨਾਲੇ ਮੂੰਹ ਤੋਂ ਪੁੱਤਰ ਪੁੱਤਰ ਕਹੀ ਜਾਵੇ ।
੨ ਰਾਤ ਨੂੰ ਉਸ ਨਾਲ ਕਾਮ ਭੋਗ ਕਰੇ ।
੩ ਮੂਰਖ ਰਾਜਾ ਕੋਈ ਭੇਤ ਨਾ ਸਮਝ ਸਕਿਆ ।।੨੨।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੬੬ਵੀਂ ਕਥਾ ਸਮਾਪਤ ਹੈ ।।੧੬੬।।੩੨੯੪।।ਚਲਦਾ।।

---

੪ ਦੋਹਰਾ ।। ਬਾਂਸ ਬਰੇਲੀ ਸ਼ਹਿਰ ਵਿਚ ਧੰਨ ਰਾਏ ਨਾਮੀ ਬੜਾ ਸੂਰਬੀਰ ਰਾਜਾ ਸੀ ।
੫ ਸ਼ਾਹ ਪਰੀ ਉਸ ਦੀ ਇਸਤਰੀ ਸੀ, ਸਦਾ ਆਦਰ ਕਰਦੀ ਸੀ ਸਭ ਦਾ (ਬੜੀ ਪ੍ਰੇਮਣ ਸੀ) ।।੧।।
੬ ਚੌ: ।। ਰਾਜੇ ਕੋਲ ਇਕ ਦਿਨ ਇਕ ਵੇਸਵਾ ਆ ਗਈ ।
੭ ਜਿਹੜੀ ਗਹਿਣੇ ਤੇ ਬਸਤਰਾਂ ਨਾਲ ਬਹੁਤ ਸਜੀ-ਫਬੀ ਹੋਈ ਸੀ ।
੮ ਰਾਜਾ ਉਸ ਨੂੰ ਵੇਖ ਕੇ ਉਸ ਪਰ ਮੋਹਤ ਹੋ ਗਿਆ ।
੯ ਰਾਣੀ ਨੂੰ ਦਿਲ ਤੋਂ ਲਾਹ ਕੇ ਸੁੱਟ ਦਿੱਤਾ ਭਾਵ ਵਿਸਾਰ ਦਿੱਤਾ ।।੨।।
੧੦ ਦੋ: ।। ਇਕ ਰਾਜੇ ਦਾ ਭਾਈ ਸੀ ਜੋ ਬੜਾ ਰੂਪਵਾਨ ਸੀ
੧੧ ਸ਼ਾਹ ਪਰੀ ਉਸ ਨਾਲ ਵਿੰਨੀ ਗਈ ਰਾਜੇ ਦਾ ਡਰ ਦਿਲ ਤੋਂ ਲਾਹ ਦਿੱਤਾ ।।੩।।
੧੨ ਚੌਪਈ ।। ਰਾਣੀ ਹਰ ਰੋਜ਼ ਉਸ ਨੂੰ ਬੁਲਾ ਲਏ ।
੧੩ ਅਤੇ ਉਸ ਨਾਲ ਕਾਮ ਕੇਲ ਕਰਿਆ ਕਰੇ ।
੧੪ ਰਾਜੇ ਨੂੰ ਦਿਲ ਤੋਂ ਭੁਲਾ ਦਿੱਤਾ ।
੧੫ ਦਿਲ ਵਿਚ ਸੋਚਿਆ ਕਿ ਇਸ ਨੂੰ ਰਾਜ ਦੇਵਾਂਗੀ ।।੪।।
੧੬ ਉਸ ਨੂੰ ਕਿਹਾ ਕਿ ਹੁਣ ਮੈਂ ਰਾਜ ਤੈਨੂੰ ਦੇਵਾਂਗੀ ।
੧੭ ਫਿਰ ਤੂੰ ਮੈਨੂੰ ਆਪਣੀ ਇਸਤਰੀ ਬਣਾ ਲਵੀਂ ।
੧੮ ਜੋ ਮੈਂ ਤੈਨੂੰ ਕਿਹਾ ਉਹੀ ਕੁਝ ਕਰੀਂ ।
੧੯ ਇਸ ਰਾਜੇ ਕੋਲੋਂ ਜ਼ਰਾ ਵੀ ਨਾ ਡਰੀਂ ।।੫।।
੨੦ ਵੀਹ ਕੁ ਮਣ ਜ਼ਹਿਰ ਮੰਗਵਾ ਲੈ ।
੨੧ ਸਾਰਿਆਂ ਨੂੰ ਰੋਟੀ ਵਰਜ ਕੇ ਉਸ ਭੋਜਨ ਵਿਚ ਉਹ ਜ਼ਹਿਰ ਮਿਲਾ ਦਿਉ ।
੨੨ ਰਾਜੇ ਸਮੇਤ ਹੋਰ ਸਾਰੇ ਅਹਿਲਕਾਰ ਭੋਜਨ ਛਕਣਗੇ ।
੨੩ ਇਕ ਛਿਨ ਦੇ ਵਿਚ ਸਾਰੇ ਮਰ ਜਾਣਗੇ ।।੬।।
੨੪ ਦੋ: ।। ਪਹਿਲਾਂ ਉਨ੍ਹਾਂ ਨੂੰ ਮਾਰਕੇ ਰਾਜ ਖੋਹ ਲੈ ।
੨੫ ਫਿਰ ਆਪ ਦੇਸ਼ ਦਾ ਮਾਲਕ ਹੋ ਜਾਹ ਮੇਰੇ ਨਾਲ ਸੁੱਖ ਮਾਣ ।।੭।।
੨੬ ਚੌਪਈ ।। ਫਿਰ ਰਾਣੀ ਦੇ ਯਾਰ ਨੇ ਉਹੀ ਕੰਮ ਕੀਤਾ ।
੨੭ ਸੈਨਾ ਸਮੇਤ ਰਾਜੇ ਨੂੰ ਨਿਉਂਦਾ ਦੇ ਦਿੱਤਾ ।
੨੮ ਸਾਰੇ ਖਾਣੇ ਦੇ ਵਿਚ ਜ਼ਹਿਰ ਪਾ ਦਿੱਤੀ ।
੨੯ ਉਸ ਵੇਸਵਾ ਸਮੇਤ ਸਭ ਨੂੰ ਖੁਆ ਦਿੱਤੀ ।।੮।।
੩੦ ਸੈਨਾ ਸਮੇਤ ਰਾਜਾ ਆ ਗਿਆ ।
੩੧ ਘੜੀ ਕੁ ਵਿਚ ਸਾਰੀਆਂ ਦੀ ਮੌਤ ਹੋ ਗਈ ।
੩੨ ਜੇ ਕੋਈ ਜਿਉਂਦਾ ਬਚ ਗਿਆ, ਤਾਂ ਉਸ ਨੂੰ ਉਂਜ ਮਾਰ ਦਿੱਤਾ ।
੩੩ ਉਨ੍ਹਾਂ ਵਿਚੋਂ ਇਕ ਵੀ ਜਿਉਂਦਾ ਨਾ ਜਾਣ ਦਿੱਤਾ।।੯।।
੩੪ ਉਹਨਾਂ ਨੂੰ ਮਾਰ ਕੇ ਉਸ ਨੇ ਰਾਜ ਲੈ ਲਿਆ ।
੩੫ ਉਸ ਰਾਣੀ ਨੂੰ ਆਪਣੀ ਇਸਤਰੀ ਬਣਾ ਲਿਆ ।
੩੬ ਜਿਸ ਨੇ ਜਰਾ ਕੁ ਹੱਥ ਚੁੱਕਿਆ ਉਹ ਮਾਰ ਸੁਟਿਆ ।
੩੭ ਜਿਹੜਾ ਸ਼ਰਨ ਵਿਚ ਆ ਗਿਆ ਉਸ ਨੂੰ ਆਪਣੇ ਨਾਲ ਮਿਲਾ ਲਿਆ ।।੧੦।।
੩੮ ਇਸ ਤਰ੍ਹਾਂ ਦਾ ਢੰਗ ਉਸ ਚਲਾਕ ਇਸਤਰੀ ਨੇ ਕੀਤਾ
੩੯ ਆਪਣੇ ਹੀ ਪਤੀ ਨੂੰ ਮਾਰ ਸੁੱਟਿਆ ।
੪੦ ਜਿਹੜੇ ਸੂਰਮੇ ਹੋਰ ਸਾਹਮਣੇ ਆਉਣ ਵਾਲੇ ਸਨ ਉਹ ਵੀ ਮਾਰ ਮੁਕਾਏ ।
੪੧ ਰਾਜ ਆਪਣੇ ਯਾਰ ਨੂੰ ਦੇ ਦਿੱਤਾ ।।੧੧।।
੪੨ ਦੋ: ।। ਇਸ ਚਲਿੱਤਰ ਦੇ ਨਾਲ ਉਸ ਚਾਲਾਕ ਇਸਤਰੀ ਨੇ ਆਪਣੇ ਪਤੀ ਨੂੰ ਮਾਰਕੇ ।
੪੩ ਯਾਰ ਨੂੰ ਰਾਜ ਲੈ ਦਿੱਤਾ ਇਹੋ ਜਿਹਾ ਖੇਲ ਖੇਲ ਕੇ ।।੧੨।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੬੭ਵੀਂ ਕਥਾ ਸਮਾਪਤ ਹੈ ।।੧੬੭।।੩੩੦੬।।ਚਲਦਾ।।

---

ਹੁੰਦਾ । ਰਾਣੀ ਕਾਮ ਕ੍ਰੋਧ ਦੇ ਅਧੀਨ ਸੀ, ਜਿਸ ਦੀ ਚਤੁਰਤਾ ਨੇ ਮੱਤ ਮਾਰ ਦਿੱਤੀ । ਕੋਈ ਭਲਾ ਬੁਰਾ ਜਾਂ ਪਾਪ ਪੁੰਨ ਸੋਚੇ ਬਿਨਾਂ ਆਪਣੇ ਪਤੀ ਦੀ ਰੰਜਸ਼ ਦੇ ਵੱਸ ਹੋਕੇ ਸੈਕੜੇ ਖੂਨ ਕਰ ਗਈ। ਪਤੀ ਵਟਾਕੇ ਆਪ ਰਾਣੀ ਹੀ ਬਣੀ ਰਹੀ ਜੋ ਉਸ ਦੀ ਚਾਤੁਰੀ ਦਾ ਕਾਰਣ ਸੀ । ਰਾਜੇ ਨੇ ਇਸ ਚਾਰ ਦਿਨ ਦੇ ਜੀਵਨ ਲਈ ਬਿਬਰਜਤਿ ਕੰਮ ਕਰਕੇ ਨਾਲ ਵੇਸਵਾ ਵੀ ਲੈ ਡੁਬਿਆ । ਜਿਸ ਲਈ ਮਹਾਨ ਗੁਰ ਬਾਣੀ ਦਾ ਉਪਦੇਸ਼ ਹੈ ਕਿ ਸਾਡਾ ਮਨੂਆ ਖੂਹ ਵਿਚ ਪਏ ਡੱਡੂ ਸਮਾਨ ਹੈ ਇਸ ਨੂੰ ਇਸ ਲੋਕ ਦੇ ਪ੍ਰਲੋਕ ਦੇ ਖੂਹ, ਦੁੱਖਾਂ ਦੀ ਸੋਝੀ ਨਹੀਂ । ਜਿਵੇਂ ਵਿਚ ਪਏ ਡੱਡੂ ਨੂੰ ਦੁਨੀਆਂ ਦੀ ਕੋਈ ਸੋਝੀ ਨਹੀਂ ਹੁੰਦੀ ਤਿਵੇਂ ਹੀ ਸਾਡਾ ਮਨ ਵਿਸ਼ਿਆਂ ਦੇ ਖੂਹ ਵਿਚ ਪਿਆ ਹੈ । ਇਨ੍ਹਾਂ ਵਿਸ਼ਿਆਂ ਦੇ ਮੋਹ ਵਿਚ ਆਰ ਪਾਰ ਦੀ ਸੋਝੀ ਗਵਾ ਬੈਠਾ ਹੈ । ਪਾਵਨ ਬਚਨ ਹੈ :-

ਕੂਪ ਭਰਿਓ ਜੈਸੇ ਦਾਦਰਾ
ਕਿਛੁ ਦੇਸੁ ਬਿਦੇਸੁ ਨ ਬੂਝ ।।
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ
ਕਛੁ ਆਰਾ ਪਾਰੁ ਨ ਸੂਝ ।।੧।।

ਇਹਨਾਂ ਵਿਸ਼ਿਆਂ ਨੂੰ ਜਾਨਣ ਲਈ ਬੜੀ ਲੋੜ ਹੈ ਧਰਮ ਗਰੰਥਾਂ ਦੀ ਖੋਜ ਕਰਨ ਦੀ ਤਾਂ ਕਿ ਸਾਨੂੰ ਸੋਝੀ ਹੋਵੇ ਕਿ ਉਹ ਕਰਮ ਕਿਹੜੇ ਹਨ ਜਿਨ੍ਹਾਂ ਦੇ ਕਰਨ ਨਾਲ ਜੀਵ ਦੁੱਖਾਂ ਤੋਂ ਛੁਟਕਾਰਾ ਪਾ ਸਕਦਾ ਹੈ ਅਤੇ ਜਿਹਨਾਂ ਦੇ ਕੀਤਿਆ ਸਿੱਧੀ ਪ੍ਰਾਪਤ ਹੋ ਸਕਦੀ ਹੈ । ਅਤੇ ਉਹ ਕਰਮ ਕਿਹੜੇ ਹਨ ਜਿਹੜੇ ਇਸ ਦੀ ਲੋਕ ਲਾਜ ਤੇ ਅਗੰਤ ਦਾ ਦਿਵਾਲਾ ਕੱਢ ਦਿੰਦੇ ਹਨ । ਮਹਾਂਵਾਕ ਹੈ :-

ਕਰਮ ਅਕਰਮ ਬੀਚਾਰੀਐ
ਸੰਕਾ ਸੁਨਿ ਬੇਦ ਪੁਰਾਨ ।।
ਸੰਸਾ ਸਦ ਹਿਰਦੈ ਬਸੈ
ਕਉਨੁ ਹਿਰੈ ਅਭਿਮਾਨੁ ।।੩।।
ਬਾਹਰੁ ਉਦਕਿ ਪਖਾਰੀਐ
ਘਟ ਭੀਤਰਿ ਬਿਬਿਧਿ ਬਿਕਾਰ ।।
ਸੁਧ ਕਵਨ ਪਰ ਹੋਇਬੋ
ਸੁਚ ਕੁੰਚਰ ਬਿਧਿ ਬਿਉਹਾਰ ।। (ਅੰਗ ੩੪੬)

ਦੋਹਰਾ ॥ [੧]ਪੱਛਿਮ ਕੋ ਰਾਜਾ ਰਹੈ ਰਨ ਮੰਡਨ ਸਿੰਘ ਨਾਮ ॥ [੨]ਦੇਸ ਦੇਸ ਕੇ ਏਸ ਜਿਹ ਪੂਜਤ ਆਠੋ ਜਾਮ ॥ ੧ ॥ [੩]ਵਾ ਰਾਜਾ ਕੀ ਬੱਲਿਪਾ ਜੋਤਿਮਤੀ ਸੁਭ ਕਾਰਿ ॥ [੪]ਤੀਨਿ ਭਵਨ ਭੀਤਰ ਨਹੀਂ ਜਾ ਸਮ ਰਾਜ ਕੁਮਾਰਿ ॥੨॥ ਚੌਪਈ ॥ [੫]ਏਕ ਪਾਤ੍ਰ, ਰਾਜਾ ਪਹਿ ਆਈ ॥ [੬]ਨਿਜੁ ਹਾਥਨ ਬਿਧਿ ਜਾਨੁ ਬਨਾਈ ॥ [੭]ਤਾ ਪਰ ਅਟਕ ਰਾਵ ਕੀ ਭਈ ॥ [੮]ਰਾਨੀ ਬਿਸਰਿ ਹ੍ਰਿਦੈ ਤੇਂ ਗਈ ॥ ੩ ॥ ਦੋਹਰਾ ॥ [੯]ਤਬ ਰਾਨੀ ਚਿਤ ਕੇ ਬਿਖੈ ਰਹੀ ਅਧਿਕ ਹੀ ਖੀਝਿ ॥ [੧੦]ਵਾ ਬੇਸ੍ਵਾ ਪਰਿ ਰਾਵ ਕੀ, ਸੁਨਿ ਸ੍ਰਵਨਨ ਅਤਿ ਰੀਝਿ ॥ ੪ ॥ ਚੌਪਈ ॥ [੧੧]ਦੇਸ ਦੇਸ ਖਬਰੈਂ ਏ ਗਈ॥ [੧੨]ਬੇਸ੍ਵਨ ਰੀਝਿ ਰਾਵ ਕੀ ਭਈ ॥ [੧੩]ਅਬਲਾ ਦੇਸ ਦੇਸ ਤੇਂ ਆਈ॥ [੧੪]ਆਨਿ ਰਾਵ ਕੀਂ ਪੁਰੀ ਸੁਹਾਈ ॥੫॥ ਦੋਹਰਾ ॥ [੧੫]ਤਬ ਰਾਨੀ ਕ੍ਰੁੱਧਿਤ ਭਈ ਧਾਰਿ ਬਦਨ ਮੈਂ ਮੋਨ॥ [੧੬]ਨ੍ਰਿਪ ਅਟਕੇ ਬੇਸ੍ਵਨ ਭਏ ਹਮੈਂ ਸੰਭਰਿ ਹੈਂ ਕੌਨ ॥ ੬ ॥ ਚੌਪਈ ॥ [੧੭]ਐਸੋ ਜਤਨ ਕਛੂ ਅਬ ਕਰਿਯੈ ॥ [੧੮]ਜਾ ਤੇ ਇਨ ਬੇਸ੍ਵਨ ਕੌ ਮਰਿਯੈ[1] ॥ [੧੯]ਲਖਤ ਰਾਵ ਕੇ ਪ੍ਰੀਤਿ ਜਨਾਊ॥ [੨੦]ਛਲਿ ਸੌ, ਬਡੋ ਕਲੇਸੰ ਮਿਟਾਊ ॥ ੭ ॥ [੨੧]ਅਧਿਕ ਪ੍ਰੀਤਿ ਬੇਸ੍ਵਨ ਸੋ ਕੀਨੀ ॥ [੨੨]ਲਛਮੀ ਬਹੁਤ ਸਭਨ ਕਹੱ ਦੀਨੀ ॥ [੨੩]ਪ੍ਰੀਤਿ ਕਰਤ ਜਿਹੱ ਨ੍ਰਿਪਤਿ ਹਮਾਰੋ ॥ [੨੪]ਸੋ ਹਮ ਕੌ ਪ੍ਰਾਨਨ ਤੇ ਪਆਰੋ ॥ ੮ ॥ [੨੫]ਇਹ ਸੁਨਿ ਬੈਨ, ਫੂਲ ਨ੍ਰਿਪ ਗਯੋ॥ [੨੬]ਭੇਦ ਅਭੇਦ, ਨ ਪਾਵਤ ਭਯੋ॥ [੨੭]ਜਾ ਸੋ ਕਰਤ ਪ੍ਰੀਤਿ ਮੈਂ ਭਾਰੀ ॥ [੨੮]ਰਾਨੀ ਕਰਤ ਤਾਹਿ ਰਖਵਾਰੀ ॥ ੯ ॥ ਦੋਹਰਾ ॥ [੨੯]ਸਭ ਰਾਨੀ ਬੇਸ੍ਵਨ ਸਹਿਤ, ਲੀਨੀ ਨਿਕਟਿ ਬੁਲਾਇ॥ [੩੦]ਭਾਂਤਿ ਭਾਂਤਿ ਸੋ ਸੁਖ ਕਿਯੇ[2] ਤਿਨ ਤੇ ਗੀਤੰ ਗਵਾਇ ॥੧੦॥ ਚੌਪਈ ॥ [੩੧]ਐਸੇ ਚਰਿੱਤ ਨਿੱਤ ਨ੍ਰਿਪ ਕਰਈ॥ [੩੨]ਕਛੁ ਰਾਨਿਨ ਤੇਂ ਸੰਕ ਨ ਧਰਈ॥ [੩੩]ਸਭ ਬੇਸ੍ਵਨ ਤੇਂ ਧਾਮ ਲੁਟਾਵੈ ॥ [੩੪]ਜੋਤਿਮਤੀ ਜਿਯ[3] ਮੈਂ ਪਛੁਤਾਵੈ ॥ ੧੧ ॥ [੩੫]ਤਬ ਰਾਨੀਂ ਨ੍ਰਿਪ ਤੀਰ ਉਚਾਰੋ ॥ [੩੬]ਸੁਨੋ ਨ੍ਰਿਪਤਿ ਜੂ ਬਚਨ ਹਮਾਰੋ ॥ [੩੭]ਬੇਰੀ ਏਕ ਬੈਠਿ, ਸੁਖਿ ਕੀਜੈ ॥ [੩੮]ਦੂਜੀ ਨਾਵ ਬੇਸਵਨ ਦੀਜੈ ॥ ੧੨ ॥ [੩੯]ਹਮ ਤੁਮ ਬੈਠਿ ਨਾਵ ਸੁਖ ਕੈਹੈਂ ॥ [੪੦]ਇਨ ਬੇਸ੍ਵਨ ਤੇ ਗੀਤਿ ਗਵੈਹੈਂ ॥ [੪੧]ਜੋ ਸੁੰਦਰਿ ਇਨਤੇ ਲਖਿ ਲਿਜਿਯਹੁ॥ [੪੨]ਤਾ ਸੌ ਭੋਗ ਰਾਵੰ ਤੁਮ ਕਿਜਿਯਹੁ ॥੧੩॥ [੪੩]ਯੌ ਸੁਨਿ ਰਾਵ ਅਨੰਦਿਤ ਭਯੋ ॥ [੪੪]ਤ੍ਰਿਯਨ ਸਹਿਤ, ਬੇਸ੍ਵਨ ਲੈ ਗਯੋ ॥ [੪੫]ਆਮੂ* ਜਹਾਂ ਬਹਤ ਨਦ ਭਾਰੋ ॥ [੪੬]ਜਨੁ ਬਿਧਿ ਅਸਟਮ ਸਿੰਧੁ ਸਵਾਰੋ ॥ ੧੪ ॥ [੪੭]ਨੀਕੀ ਨਾਵ, ਰਾਨਿਯਨ ਲਈ ॥ [੪੮]ਬੇਰੀ ਬੁਰੀ, ਬੇਸ੍ਵਨ ਦਈ ॥ [੪੯]ਅਪਨੇ ਰਾਵ ਤੀਰ ਬੈਠਾਰਯੋ ॥ [੫੦]ਮੂਰਖ ਭੇਦ ਨ ਕਛੂ ਬਿਚਾਰਯੋ❀ ॥ ੧੫ ॥ [੫੧]ਤਬ ਰਾਨੀ ਤਿਨ ਅਤਿ ਧਨੁ ਦੀਨੋ ॥ [੫੨]ਬੇਰਿਯਾਰ

---

1 ਮਰੀਐ, 2 ਕੀਏ, 3 ਜੀਅ - ਸਾਰੇ ਉਚਾਰਨ ਇਸ ਤਰ੍ਹਾਂ ਕਰੋ।

* ਆਮੂ ਆਰਨਯ ਨਦੀ ਜਾਂ (ਦਰਿਆ) ਦਾ ਨਾਮ ਹੈ ਜੋ ਇਰਾਨ ਤੇ ਤੁਰਾਨ ਦੇ ਵਿਚਕਾਰ ਵਹਿੰਦਾ ਹੈ।

❀ ਇਹ ਇਕ ਵਿਨਾਸ ਕਾਰੀ ਦਾ ਮੁੱਖ ਕਰਾਨ ਹੈ। ਰਾਜੇ ਨੂੰ ਗੁਰਦੇਵ ਮੁੜ ਮੁੜ ਕੇ ਮੂਰਖ ਲਿਖਦੇ ਹਨ। ਜੋ ਆਪਣੀ ਮੂਰਖਤਾ ਦੇ ਅਧੀਨ ਵਿਕਾਰਾਂ ਦੇ ਸਿਖਰ ਪੁੱਜ ਗਿਆ ਸੀ। ਜਿਸ ਦੀ ਇਤਨੀ ਸੁੰਦਰ ਬਲਿਤਾ ਜੋਤਿ ਜਿਹੀ ਪਟਰਾਣੀ ਹੋਵੇ ਅਤੇ ਹੋਰ ਵੀ ਕਿਤਨੀਆਂ ਰਾਣੀਆਂ ਹੋਣ। ਲੱਖਾਂ ਰੁਪੈ ਜੋ ਪਬਲਿਕ ਵਿਚੋਂ ਦੇਸ਼ ਦੀ ਰੱਖਿਆ ਵਾਸਤੇ ਇਕੱਠੇ ਹੁੰਦੇ ਹਨ। ਉਹ ਐਸ਼ ਇਸ਼ਰਤ ਦੇ ਵਿਚ ਕੰਜਰਾਂ ਕੰਜਰੀਆਂ ਨੂੰ ਲੁਟਾਉਣੇ ਕਿਥੋਂ ਦੀ ਸਿਆਣਪ ਹੈ। ਕਲਗੀਧਰ ਪਾਤਿਸ਼ਾਹਜੀ ਵਸਵਾ ਤੇ ਤੁਰਕਣੀ ਕੀ, ਉਹ ਤਾਂ ਕਿਸੇ ਵੀ ਬਿਭਚਾਰ ਤੋਂ ਸਖਤ ਮੁਖਾਲਫ ਸਨ ਜਦੋਂ ਤੁਰਕ ਹਿਦੂ ਇਸਤਰੀਆਂ ਨੂੰ ਚੁੱਕ ਕੇ ਲੈ ਜਾਂਦੇ ਜਾਂ ਉਹਨਾਂ ਨੂੰ ਕਾਬੂ ਕਰਕੇ ਇਜ਼ਤ ਲੁੱਟਦੇ ਤਾਂ ਕਈ ਸਿੰਘਾਂ ਦੇ ਵਲਵਲੇ ਉਛਲਦੇ ਤੇ ਬਦਲੇ ਦੀ ਭਾਵਨਾ ਪ੍ਰਗਟ ਕਰਦੇ ਹਨ ਜਿਸ ਤੋਂ ਗੁਰਦੇਵ ਮਨ੍ਹਾ ਕਰਦੇ ਹਨ ਕਿ :-

ਜੋ ਤੁਰਕਨਿ ਸਿਖ ਭੋਗਹਿ ਜਾਹਿ ॥
ਸੋ ਨਹਿ ਬਖਸਿਓ ਜਾਇ ਕਦਾਇ ॥

੧ ਦੋਹਰਾ ॥ ਪੱਛਮ ਦੇਸ਼ ਵਿਚ ਇਕ ਰਾਜਾ ਰਹਿੰਦਾ ਸੀ ਜਿਸ ਦਾ ਰਨ ਮੰਡਨ ਸਿੰਘ ਨਾਮ ਸੀ।
੨ ਦੇਸ਼ ਦੇਸ਼ਾਂਤਰਾਂ ਦੇ ਰਾਜੇ ਉਸ ਨੂੰ ਹਮੇਸ਼ਾ ਅੱਠੇ ਪਹਿਰ ਦਿਲ ਵਿਚ ਯਾਦ ਕਰਦੇ ਸਨ ॥੧॥
੩ ਉਸ ਰਾਜੇ ਦੀ (ਬੱਲਿਭਾ) ਇਸਤਰੀ ਜੋਤ ਮਤੀ ਸ਼ੁਸ਼ੀਲ ਇਸਤਰੀ ਸੀ।
੪ ਜਿਸ ਦੇ ਬਰਾਬਰ ਦੀ ਇਸਤਰੀ ਤਿੰਨ ਲੋਕ ਵਿਚ ਕੋਈ ਨਹੀਂ ਸੀ ॥੨॥
੫ ਚੌਪਈ ॥ ਇਕ ਵੇਸਵਾ ਰਾਜੇ ਕੋਲ ਆਈ।
੬ ਜਾਣੋਂ ਬਿਧਾਤੇ ਨੇ ਆਪਣੇ ਹੱਥਾਂ ਨਾਲ ਹੀ ਬਣਾਈ ਸੀ (ਐਨੀ ਸੋਹਣੀ ਸੀ ਉਹ)।
੭ ਉਸ ਦੇ ਉਪਰ ਰਾਜੇ ਦੀ ਨਿਗ੍ਹਾ ਅਟਕ ਗਈ।
੮ ਰਾਣੀ ਨੂੰ ਦਿਲ ਤੋਂ ਵਿਸਾਰ ਦਿੱਤਾ ॥੩॥
੯ ਦੋਹਰਾ ॥ ਰਾਣੀ ਚਿੱਤ ਵਿਚ ਬੜੀ ਖਿਝੀ-ਦੁਖੀ ਹੋਈ।
੧੦ ਉਸ ਵੇਸਵਾ ਤੇ ਰਾਜੇ ਬਹੁਤ ਹੀ "ਰੀਝ" ਪ੍ਰੀਤੀ (ਲੋਕਾਂ ਨੇ) ਕੰਨਾ ਦੁਆਰਾ ਸੁਣੀ ॥੪॥
੧੧ ਚੌਪਈ ॥ ਇਹ ਖਬਰਾਂ ਦੇਸ਼ਾਂ ਦੇਸ਼ਾਤਰਾਂ ਵਿਚ ਪਹੁੰਚ ਗਈਆਂ (ਕਿ ਰਾਜੇ ਨੂੰ ਰਾਗ ਸੁਣਨੇ ਦਾ ਅਤਿ ਸ਼ੌਕ ਹੈ ਮਾਇਆ ਵੀ ਦਿੰਦਾ ਹੈ)।
੧੨ ਵੇਸਵਾਵਾਂ ਨੂੰ ਰਾਜੇ ਵੱਲ ਖਿਚ ਪੈ ਗਈ।
੧੩ ਦੇਸ਼ ਦੇਸਾਂ ਦੀਆ ਕੰਜਰੀਆ ਆ ਗਈਆਂ।
੧੪ ਅਤੇ ਰਾਜੇ ਦੀ ਨਗਰੀ ਵਿਚ ਸਭਾਇ ਮਾਨ ਹੋ ਗਈਆਂ ॥੫॥
੧੫ ਦੋਹਰਾ ॥ ਫਿਰ ਤਾਂ ਰਾਣੀ ਜਾਣੋਂ ਹੜ ਦੇ ਪਾਣੀ ਵਿਚ ਰੁੜ ਗਈ ਪਰ ਮਨ ਵਿਚ ਘੁੱਟ ਕੇ ਉਪਰੋਂ ਚੁੱਪ ਸੀ ਅਤੇ ਦਿਲ ਵਿਚ
੧੬ ਸੋਚਦੀ ਸੀ ਕਿ ਰਾਜਾ ਤਾਂ ਇਨ੍ਹਾਂ ਵੇਸਵਾਵਾਂ ਉਤੇ ਮਸਤ ਹੈ ਸਾਨੂੰ ਕੌਣ ਸੰਭਾਲੇਗਾ ? ॥੬॥
੧੭ ਚੌਪਈ ॥ ਹੁਣ ਕੋਈ ਇਹੋ ਜਿਹਾ ਯਤਨ ਕਰੀਏ।
੧੮ ਜਿਸ ਨਾਲ ਇਨ੍ਹਾਂ ਵੇਸਵਾਵਾਂ ਨੂੰ ਮਾਰਿਆ ਜਾਵੇ।
੧੯ ਰਾਜੇ ਦੇ ਸਾਹਮਣੇ ਇਹਨਾਂ ਨਾਲ ਪ੍ਰੇਮ ਜ਼ਾਹਰ ਕਰਾਂ।
੨੦ ਧੋਖੇ ਫਰੇਬ ਨਾਲ ਇਸ ਵੱਡੇ ਕਲੇਸ਼ ਨੂੰ ਮੁਕਾਵਾਂ ॥੭॥
੨੧ ਰਾਣੀ ਨੇ ਵੇਸਵਾਂ ਨਾਲ ਬਹੁਤ ਪ੍ਰੇਮ ਪਾ ਲਿਆ।
੨੨ ਬਹੁਤ ਸਾਰੀ ਮਾਇਆ ਵੀ ਉਹਨਾਂ ਨੂੰ ਦਿੱਤੀ।
੨੩ ਮੁੱਖ ਤੋਂ ਕਹਿ ਸੁਣਾਵੇ ਕਿ ਜਿਸ ਨਾਲ ਸਾਡਾ ਰਾਜਾ ਪ੍ਰੇਮ ਕਰਦਾ ਹੈ।
੨੪ ਉਹ ਤਾਂ ਸਾਨੂੰ ਪ੍ਰਾਣਾਂ ਤੋਂ ਵੀ ਪਿਆਰਾ ਹੈ ॥੮॥
੨੫ ਇਹ ਗੱਲ ਸੁਣ ਕੇ ਰਾਜਾ ਖੁਸ਼ੀ ਨਾਲ ਫੁੱਲ ਗਿਆ।
੨੬ ਇਸ ਦੇ ਅੰਦਰ ਦੇ ਭੇਤ ਨੂੰ ਨਾ ਸਮਝ ਸਕਿਆ।
੨੭ ਰਾਜੇ ਨੂੰ ਵਿਸਵਾਸ਼ ਹੋ ਗਿਆ ਕਿ ਜਿਸ ਨਾਲ ਮੈਂ ਬਹੁਤ ਪ੍ਰੇਮ ਕਰਦਾ ਹਾਂ
੨੮ ਰਾਣੀ ਉਸ ਦੀ ਸੰਭਾਲ ਕਰਦੀ ਹੈ ॥੯॥
੨੯ ਦੋਹਰਾ ॥ ਰਾਣੀ ਨੇ ਹੋਰ ਸਾਰੀਆਂ ਹੀ ਰਾਣੀਆਂ ਤੇ ਵੇਸਵਾਵਾਂ ਆਪਣੇ ਕੋਲ ਬੁਲਾ ਲਈਆਂ।
੩੦ ਉਹਨਾਂ ਤੋਂ ਮੁਜਰਾ ਕਰਾਕੇ ਤਰ੍ਹਾਂ ਤਰ੍ਹਾਂ ਦੀ ਖੁਸ਼ੀ ਕੀਤੀ ॥੧੦॥
੩੧ ਚੌਪਈ ॥ ਇਸੇ ਢੰਗ ਨਾਲ ਰਾਜਾ ਰੋਜ਼ ਮਹਿਫਲ ਲਾਵੇ
੩੨ ਰਾਣੀਆਂ ਤੋਂ ਕੋਈ ਝਾਕਾ, ਓਲਾ, ਸ਼ੰਕਾ ਨਾ ਰੱਖੇ।
੩੩ ਸਾਰੀਆਂ ਵੇਸਵਾਵਾਂ ਤੋਂ ਘਰ ਲੁਟਾਈ ਜਾਵੇ।
੩੪ ਤਾਂ ਰਾਣੀ ਜੋਤਿਮਤੀ ਦਿਲ ਵਿਚ ਕਲਪਨਾ ਕਰੇ ॥੧੧॥
੩੫ ਫਿਰ ਰਾਣੀ ਨੇ ਰਾਜੇ ਨੂੰ ਕਿਹਾ।
੩੬ ਐ ਰਾਜਨ, ਮੇਰੀ ਗੱਲ ਸੁਣ।
੩੭ ਆਉ ਇਕ ਬੇੜੀ ਪਰ ਬੈਠਕੇ ਖੁਸ਼ੀ ਮਨਾਈਏ।
੩੮ ਇਕ ਹੋਰ ਬੇੜੀ ਵੇਸਵਾਵਾਂ ਨੂੰ ਦੇ ਦਿਉ ॥੧੨॥
੩੯ ਅਸੀਂ ਤੁਸੀਂ ਬੈਠਕੇ ਬੇੜੀ ਪਰ ਖੁਸ਼ੀ ਕਰਾਂਗੇ।
੪੦ ਇਹਨਾਂ ਵੇਸਵਾਵਾਂ ਤੋਂ ਗੀਤ ਗਵਾਵਾਂਗੇ।
੪੧ ਇਹਨਾਂ ਵਿਚੋਂ ਜਿਸ ਨੂੰ ਤੁਸੀਂ ਵਧੀਆ ਮੁੰਦਰੀ ਵੇਖ ਲਵੋਗੇ।
੪੨ ਉਸ ਨਾਲ ਐ ਰਾਜਾ ਤੂੰ ਭੋਗ ਕਰ ਲਵੀਂ ॥੧੩॥
੪੩ ਆਪਣੇ ਹੱਕ ਦੀ ਗੱਲ ਸੁਣਕੇ ਰਾਜਾ ਅਨੰਦ ਹੋ ਗਿਆ
੪੪ ਰਾਣੀਆਂ ਸਮੇਤ ਵੇਸਵਾਵਾਂ ਨੂੰ ਲੈ ਗਿਆ।
੪੫ ਜਿਥੇ ਨਦੀ ਵਿਚ ਬਹੁਤ ਡੂੰਘਾ ਪਾਣੀ ਚਲਦਾ ਸੀ।
੪੬ ਜਾਣੋ ਉਹ ਬਿਧਾਤੇ ਨੇ ਅੱਠਵਾਂ ਸਮੁੰਦਰ ਬਣਾਇਆ ਹੈ ॥੧੪॥
੪੭ ਵਧੀਆ ਬੇੜੀ ਰਾਣੀਆਂ ਨੇ ਲੈ ਲਈ।
੪੮ ਘਟੀਆ ਬੇੜੀ ਵੇਸਵਾਵਾਂ ਨੂੰ ਦੇ ਦਿੱਤੀ।
੪੯ ਰਾਜੇ ਨੂੰ ਆਪਣੇ ਕੋਲ ਬੈਠਾ ਲਿਆ।
੫੦ ਮੂਰਖ ਰਾਜਾ ਅਜੇ ਵੀ ਨਾ ਸਮਝ ਸਕਿਆ॥੧੫॥
੫੧ ਰਾਣੀ ਨੇ ਮਲਾਹਾਂ ਨੂੰ ਬਹੁਤ ਸਾਰਾ ਧਨ ਦੇ ਦਿੱਤਾ ਸੀ।
੫੨ ਬੇੜੀ ਵਾਲੇ (ਮਲਾਹ) .......

---

☛ ਜਿਸ ਤੇ ਸਿੰਘਾਂ ਨੇ ਪ੍ਰਸ਼ਨ ਕੀਤਾ ਕਿ ਸੱਚੇ ਪਾਤਿਸ਼ਾਹ ਜਦ ਤੁਰਕ ਹਿੰਦੂਵਾਣੀਆਂ ਨੂੰ ਭੋਗਦੇ ਹਨ। ਤਾਂ ਇਸ ਲਈ ਸਿਖ ਇਸ ਦਾ ਬਦਲਾ ਲੈਣਾ ਚਾਹੁੰਦੇ ਹਨ :-

ਪੁਨ ਸਿੰਘ ਬੋਲੇ ਗੁਨ ਖਾਨੀ ॥
ਬ੍ਰਿੰਦ ਤੁਰਕ ਭੋਗੇ ਹਿੰਦਵਾਨੀ ॥
ਸਿਖ ਬਦਲਾ ਲੇ ਭਲਾ ਜਨਾਇ ॥
ਕਿਉਂ ਗੁਰ ਸ਼ਾਸ਼ਤ੍ਰ ਬਰਜ ਹਟਾਏ ॥

ਜਿਸ ਦੇ ਉਤਰ ਵਿਚ ਗੁਰਦੇਵ ਜੀ ਨੇ ਕਿਹਾ ਸੀ ਭਾਈ ਅਸੀ ਮੁਸਲਮਾਨਾਂ ਦੀ ਰੀਸ ਨਹੀਂ ਕਰਨੀ ਸਗੋਂ ਪੰਥ ਉੱਚਾ ਚੁੱਕਣਾ ਹੈ ਬਿਭਚਾਰੀ ਲੋਕ ਨੀਵੇਂ ਹੋ ਜਾਂਦੇ ਹਨ :-

ਸੁਨ ਸਤਿਗੁਰ ਬੋਲੇ ਤਿਸ ਬੇਰੇ ॥
ਹਮ ਲੇ ਜਾਨੋ ਪੰਥ ਉਚੇਰੇ ॥

ਇਹ ਰਾਣੀ ਬਲਵਾ ਜੋਤ ਦੀ ਇਕ ਸੁਘੜਤਾ ਭਰੀ ਕਹਾਣੀ ਹੈ ਜਿਸ ਨੇ ਇਤਨੇ ਅਵਗੁਣਆਰੇ ਤੇ ਬਿਭਚਾਰੀ ਮੂਰਖ ਰਾਜੇ ਦਾ ਬੁਰਾ ਨਹੀਂ ਚਿਤਵਿਆ। ਜਿਹੜੀਆਂ ਇੱਲਾਂ ਉਸ ਦੇ ਹੱਥ ਦੀ ਰੋਟੀ ਖੋਹ ਖੋਹ ਕੇ ਖਾ ਰਹੀਆਂ ਸਨ ਉਸ ਘਰ ਦਾ ਸਾਰਾ ਧਨ ਤੇ ਸੁੱਖ ਲੁੱਟਣ ਲਈ ਲਲਚਾਅ ਰਹੀਆਂ ਸਨ। ਉਸ ਰਾਣੀ ਨੇ ਉਹਨਾਂ ਇੱਲਾਂ ਤੋਂ ਬੜੇ ਢੰਗ ਨਾਲ ਬਚਾ ਵੀ ਕਰ ਲਿਆ ਅਤੇ ਰਾਜੇ ਨੂੰ ਕੁਝ ਮਹਿਸੂਸ ਵੀ ਨਹੀਂ ਹੋਣ ਦਿੱਤਾ। ਰਾਜੇ ਦਾ ਬੁਰਾ ਵੀ ਨਹੀਂ ਚਿਤਵਿਆ। ਭਾਂਵੇਂ ਰਾਜਾ ਅਤਿ ਦਾ ਮੂਰਖ ਅਤੇ ਬਿਭਚਾਰੀ ਸੀ। ਪਰ ਰਾਣੀ ਨੇ ਉਸ ਦੇ ਵਿਰੁਧ ਵਿਰੋਧੀ ਜਾਹਰ ਕਰਕੇ ਟਕਰਾਅ ਨਹੀਂ ਕੀਤਾ ਜੋ ਇਕ ਅਕਲ ਤੇ ਸਿਆਣਪ ਦਾ ਨੁਸਖਾ ਹੈ।

ਅਪਨੇ ਬਸਿ ਕੀਨੋ ॥ [੧]ਜਹਾਂ ਬਹਤ ਆਮੂ ਨਦ ਭਾਰੋ ॥ [੨]ਬੇਸ੍ਵਨ ਤਹੀਂ ਬੋਰਿ ਤੁਮ
ਡਾਰੋ ॥੧੬॥ [੩]ਅਰਧ ਨਦੀ ਨਵਕਾ ਜਬ ਗਈ ॥ [੪]ਤਬਹੀ ਫੋਰਿ ਮਲਾਹਨ ਦਈ ॥
[੫]ਸਭ ਬੇਸ੍ਵਾ ਬੂਡਨ ਤਬ ਲਾਗੀ ॥ [੬]ਭਰੁਵਨਿ ਦਸੋ ਦਿਸਨ ਕਹੱ ਭਾਗੀ ॥ ੧੭ ॥
[੭]ਬੇਸ੍ਵਾ ਸਕਲ ਗੁਚਕਿਯਨ[1] ਖਾਂਹੀ ॥ [੮]ਠੌਰ ਨ ਰਹੀ, ਭਾਜਿ ਜਿਤ ਜਾਂਹੀ॥ [੯]ਹਾਇ
ਹਾਇ ਰਾਨੀ ਤਬ ਕਰਈ ॥ [੧੦]ਇਨ ਮੂਏ ਰਾਜਾ ਇਹ ਮਰਈ ॥ ੧੮ ॥ [੧੧]ਰਾਵ
ਸੁਨਤ ਇਨ ਕਹੈ ਨਿਕਾਰਹੁ ॥ [੧੨]ਸਖਿਯਨ[2] ਕਹਯੋ ਬੋਰ ਗਹਿ ਡਾਰਹੁ ॥ [੧੩]ਅਮਿਤ
ਮ੍ਰਿਦੰਗ ਬਹਤ ਕਹੂੰ ਜਾਂਹੀ॥ [੧੪]ਬੇਸ੍ਵਾ ਕਹੀ ਗੁਚਕਿਯਨ[1] ਖਾਂਹੀ ॥ ੧੯ ॥ [੧੫]ਮੁਰਲੀ
ਮੁਰਜ ਤੰਬੂਰਾ ਬਹੇ ॥ [੧੬]ਭਕੁਆ ਬਹੇ ਜਾਤਿ ਨਹਿ ਕਹੇ॥ [੧੭]ਭਰੁਅਨਿ ਕਹੂੰ ਪੁਕਾਰਤ
ਜਾਹੀਂ॥ [੧੮]ਬੇਸ੍ਵਨ ਰਹੀ ਕਛੂ ਸੁਧਿ ਨਾਹੀਂ ॥੨੦॥ [੧੯]ਡੂਬਿ ਡੂਬਿ ਭਰੂਆ ਕਹੂੰ ਮਰੇ॥
[੨੦]ਭਰੂਅਨਿ ਉਦਰ ਨੀਰ ਸੋ ਭਰੇ॥ [੨੧]ਬੇਸ੍ਵਾ ਏਕ ਜਿਯਤ ਨਹਿ ਬਾਚੀ॥ [੨੨]ਐਸੀ ਮਾਰ
ਕਰੀਚਕ ਮਾਚੀ ॥੨੧॥ [੨੩]ਗੁਚਕਿ ਖਾਤ ਬੇਸ੍ਵਾ ਜੇ ਗਈ॥ [੨੪]ਟੰਗਰਨਿ ਪਕਰਿ ਬੋਰਿ
ਸੋਊ ਦਈ॥ [੨੫]ਹਾਇ ਹਾਇ ਨ੍ਰਿਪ ਠਾਢ ਪੁਕਾਰੈ ॥ [੨੬]ਕੋ ਪਹੁਚੈ, ਤਿਨ ਖੈਂਚ ਨਿਕਾਰੈ॥
੨੨॥ [੨੭]ਜੋ ਬੇਸ੍ਵਾ ਕਾਢਨ ਕਹੱ ਗਯੋ॥ [੨੮]ਬੂਡਤ ਵਹੂ ਨਦੀ ਮਹਿ ਭਯੋ॥ [੨੯]ਧਾਰ ਧਾਰ
ਭਰੁਅਨਿ ਇਕ ਕਰਹੀ ॥ [੩੦]ਬੂਡਿ ਬੂਡਿ ਸਰਿਤਾ ਮੋ ਮਰਹੀ ॥ ੨੩ ॥ [੩੧]ਕੂਕਿ ਕੂਕਿ
ਬੇਸ੍ਵਾ ਸਭ ਹਾਰੀ ॥ [੩੨]ਕਿਨਹੀ ਪੁਰਖ ਨ ਐਂਚਿ ਨਿਕਾਰੀ ॥ [੩੩]ਭਰੂਆ ਮਰਿ
ਭਰੁਅਨਿ ਜੁਤ ਰਹੇ॥ [੩੪]ਇਕ ਸੌ ਸਾਠਿ ਤਾਇਫੇ ਬਹੇ ॥੨੪॥ਦੋਹਰਾ॥ [੩੫]ਦਸ ਦਸ
ਮਨ ਤਿਲਕੈ ਭਈ ਖਟ ਮਨ ਭਈ ਇਜਾਰ ॥ [੩੬]ਬੂਡਿ ਮਰੀ ਬੇਸ੍ਵਾ ਸਕਲ
ਕੋਊ ਨ ਸਕਯੋ ਨਿਕਾਰਿ ॥੨੫॥ ਚੌਪਈ ॥ [੩੭]ਤਬ ਰਾਨੀ ਨ੍ਰਿਪ ਪੈ ਚਲਿ ਗਈ ॥
[੩੮]ਭਾਂਤਿ ਭਾਂਤਿ ਸਮੁਝਾਵਤ ਭਈ ॥ [੩੯]ਪਤਿ, ਤੁਮ ਕਛੂ ਸੋਕ ਨ ਬਿਚਾਰਹੁ ॥ [੪੦]ਇਨ
ਰਨਿਯਨ ਕੇ ਸੰਗ ਬਿਹਾਰਹੁ ॥੨੬॥ [੪੧]ਔਰ ਬੇਸ੍ਵਾ ਬੋਲਿ ਪਠੈਯਹੁ[3] ॥ [੪੨]ਕਾਮ ਕੇਲ
ਤਿਨ ਸੰਗ ਕਮੈਯਹੁ[4] ॥ [੪੩]ਜੌ ਤੁਮ ਕੌ ਰਾਖਯੋ ਕਰਤਾਰਾ ॥ [੪੪]ਹੋਇ ਸੁੰਦਰੀ ਕਈ
ਹਜਾਰਾ ॥ ੨੭ ॥ ਦੋਹਰਾ ॥ [੪੫]ਮੂੜ੍ਹ ਰਾਵ ਚੁਪ ਹ੍ਵੈ ਰਹਯੋ ਸਕਯੋ ਨ ਚਰਿਤ
ਬਿਚਾਰਿ ॥ [੪੬]ਪ੍ਰਗਟ ਅਖਾਰੇ ਸਾਠਿ ਸਤ ਰਾਨੀ ਦਏ ਸੰਘਾਰਿ ॥੨੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਸਠਵੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੬੮॥੩੩੩੪॥ਅਫਜੂੰ॥

ਚੌਪਈ ॥ [੪੭]ਬ੍ਰਿਜ ਮਹਿ ਏਕ ਅਹੀਰਨਿ ਰਹੈ ॥ [੪੮]ਸਾਹ ਪਰੀ ਤਾ ਕੌ ਜਗ
ਕਹੈ ॥ [੪੯]ਅਤਿ ਉਤਮ ਤਿਹੱ ਅੰਗ ਬਿਰਾਜੈ ॥ [੫੦]ਜਾ ਕੌ ਨਿਰਖਿ ਚੰਦ੍ਰਮਾ ਲਾਜੈ ॥

1. ਗੁਚਕੀਅਨ, 2. ਸਖੀਅਨ, 3. ਪਠੱਈਅਹੁ, 4. ਕਮੱਈਅਹੁ – ਬੋਲੋ ।

.....ਆਪਣੇ ਅਧੀਨ ਕਰ ਲਏ ਸਨ ।

੧ ਜਿਥੇ ਨਦੀ ਦਾ ਬਹਾਉ ਬਹੁਤ ਭਾਰੀ ਸੀ ।

੨ (ਮਲਾਹ ਨੂੰ ਰਾਣੀ ਨੇ ਕਹਿ ਦਿੱਤਾ ਕਿ ਬੇੜੀ ਉਥੇ ਛੱਡਣੀ ਹੈ) ਵੇਸਵਾਵਾਂ ਨੂੰ ਉਥੇ ਡੋਬਣਾ ਹੈ ॥੧੬॥

੩ ਜਦੋਂ ਨਦੀ ਦੇ ਅੱਧ ਵਿਚਾਲੇ ਬੇੜੀ ਗਈ ।

੪ ਤਾਂ ਮਲਾਹਾਂ ਨੇ ਉਥੇ ਜਾ ਕੇ ਬੇੜੀ ਛੱਡ ਦਿੱਤੀ ।

੫ ਸਾਰੀਆਂ ਵੇਸਵਾਵਾਂ ਡੁੱਬਣ ਲੱਗੀਆਂ ।

੬ ਭਰੁਵਨਿ=ਵੇਸਵਾਵਾਂ ਦੀਆਂ ਦਾਸੀਆਂ ਚਾਰੇ ਪਾਸੇ ਨੂੰ ਭੱਜ ਨਿਕਲੀਆਂ ॥੧੭॥

੭ ਸਾਰੀਆਂ ਵੇਸਵਾਵਾਂ ਗੋਤੇ ਖਾਣ ਲੱਗੀਆਂ ।

੮ ਉਹਨਾਂ ਨੂੰ ਕੋਈ ਥਾਂ ਨਾ ਰਿਹਾ ਜਿਥੇ ਭੱਜ ਕੇ ਚਲੀਆਂ ਜਾਣ ।

੯ ਰਾਣੀ ਹਾਇ ਹਾਇ ਕਰਕੇ ਬਣਾਉਟੀ ਰੋਣਾ ਰੋਣ ਲੱਗੀ

੧੦ ਕਿ ਇਹਨਾਂ ਵੇਸਵਾਵਾਂ ਮਰ ਜਾਣ ਨਾਲ ਇਹਨਾਂ ਦੇ ਮੋਹ ਵਿਚ ਰਾਜਾ ਮਰ ਜਾਇਗਾ ॥੧੮॥

੧੧ ਰਾਜਾ ਇਹ ਸੁਣ ਕੇ ਕਹਿੰਦਾ ਹੈ ਕਿ ਇਹਨਾਂ ਨੂੰ ਬਾਹਰ ਕੱਢੋ ।

੧੨ ਰਾਣੀ ਨੇ ਸੈਨਤ ਨਾਲ ਸਖੀਆਂ ਨੂੰ ਕਹਿ ਦਿੱਤਾ ਕਿ ਡੋਬ ਕੇ ਮਾਰ ਦਿਉ ।

੧੩ ਬੇਅੰਤ ਢੋਲਕੀਆਂ ਤਬਲੇ ਰੁੜੇ ਜਾ ਰਹੇ ਸਨ ।

੧੪ ਕਿਧਰੇ ਵੇਸਵਾਵਾਂ ਗੋਤੇ ਖਾ ਰਹੀਆਂ ਸਨ ॥੧੯॥

੧੫ ਮੁਰਲੀਆਂ, ਮੁਰਜ, ਤੰਬੂਰੇ ਉਹਨਾਂ ਦੇ ਸਾਜ ਰੁੜ ਗਏ ।

੧੬ ਵੇਸਵਾਵਾਂ ਦੇ ਨਾਲ ਗਾਉਣ ਤੇ ਸਾਜ ਵਜਾਉਣ ਵਾਲੇ ਕੰਜਰ ਇਤਨੇ ਰੁੜੇ ਜਾਂਦੇ ਸੀ ਜੋ ਦੱਸੇ ਨਹੀਂ ਜਾਂਦੇ ।

੧੭ ਕਿਤੇ ਵੇਸਵਾਵਾਂ ਦੇ ਸਹਾਇਕ ਹਾਹਾਕਾਰ ਕਰਦੇ ਰੁੜੇ ਜਾ ਰਹੇ ਸਨ ।

੧੮ ਵੇਸਵਾਵਾਂ ਬੇਹੋਸ਼ ਹੋ ਗਈਆਂ ॥੨੦॥

੧੯ ਕਿਤੇ ਡੁੱਬ ਡੁੱਬ ਕੇ ਵੇਸਵਾਵਾਂ ਦੇ ਸਹਾਇਕ ਮਰ ਗਏ ।

੨੦ ਉਹਨਾਂ ਦੇ ਪੇਟ ਪਾਣੀ ਨਾਲ ਭਰ ਗਏ ।

੨੧ ਇਕ ਵੀ ਵੇਸਵਾ ਜਿਊਂਦੀ ਨਾ ਬਚੀ (ਸਭ ਗੱਡੀ ਚੜ੍ਹ ਗਈਆਂ) ।

੨੨ ਇਹੋ ਜਿਹੀ ਮਾਰ ਕੰਜਰ ਤੇ ਕੰਜਰੀਆਂ ਨੂੰ ਪਈ ॥੨੧॥

੨੩ ਜਿਹੜੀ ਨੂੰ ਵੇਸਵਾ ਗੋਤੇ ਖਾਂਦੀ ਦਿਸੀ ।

੨੪ ਉਹ ਵੀ ਟੰਗਾਂ ਤੋਂ ਫੜ ਕੇ ਡੋਬ ਦਿੱਤੀ ।

੨੫ ਰਾਜਾ ਖੜ੍ਹਾ ਹਾਇ ਹਾਇ ਕਹਿ ਰਿਹਾ ਸੀ ।

੨੬ ਕੋਈ ਪਹੁੰਚ ਕੇ ਇਹਨਾਂ ਨੂੰ ਖਿੱਚਕੇ ਬਾਹਰ ਕੱਢੇ ॥੨੨॥

੨੭ ਜੇ ਕੋਈ ਵੇਸਵਾਵਾਂ ਨੂੰ ਕੱਢਣ ਲਈ ਗਿਆ ।

੨੮ ਉਹ ਆਪ ਵੀ ਨਦੀ ਵਿਚ ਡੁੱਬ ਗਿਆ ।

੨੯ ਪਾਣੀ ਵਿਚ ਕੰਜਰਾਂ ਦੀ ਇਕ ਲਾਈਨ ਲੱਗ ਗਈ ।

੩੦ ਜਿਹੜੇ ਡੁੱਬ ਡੁੱਬ ਕੇ ਨਦੀ ਵਿਚ ਮਰ ਰਹੇ ਸਨ ॥੨੩॥

੩੧ ਵੇਸਵਾਵਾਂ ਚੀਕਾਂ ਮਾਰ ਮਾਰ ਕੇ ਥੱਕ ਗਈਆਂ ।

੩੨ ਕਿਸੇ ਪੁਰਸ਼ ਨੇ ਵੀ ਫੜ੍ਹਕੇ ਕੋਈ ਬਾਹਰ ਨਾ ਕੱਢੀ ।

੩੩ ਕੰਜਰ ਮਰ ਕੇ ਇਕ ਦੂਜੇ ਨਾਲ ਜੁੜ ਗਏ ।

੩੪ ਇਕ ਸੌ ਸੱਠ ਕੰਜਰਾਂ ਤੇ ਕੰਜਰੀਆਂ "ਤਾਇਫੇ=ਦੁਆਲੇ ਘੁੰਮਣ ਵਾਲੇ" ਰੁੜ ਗਏ ॥੨੪॥

੩੫ ਦੋਹਰਾ ॥ ਉਹਨਾਂ ਦੇ ਕੱਪੜੇ ਪਾਣੀ ਨਾਲ ਭਰਕੇ ਦਸ ਦਸ ਮਣ ਦੇ ਹੋ ਗਏ ਤੇ ਸੁਥਣਾਂ ਛੇ ਛੇ ਮਣ ਦੀਆਂ ਹੋ ਗਈਆਂ ।

੩੬ ਸਭ ਵੇਸਵਾਵਾਂ ਡੁੱਬਕੇ ਮਰ ਗਈਆਂ, ਕੋਈ ਵੀ ਉਨ੍ਹਾਂ ਨੂੰ ਬਾਹਰ ਨਾ ਕੱਢ ਸਕਿਆ ॥੨੫॥

੩੭ ਚੌਪਈ ॥ ਜਦੋਂ ਉਨ੍ਹਾਂ ਨੂੰ ਡੋਬ ਕੇ ਆ ਗਏ ਤਾਂ ਰਾਣੀ ਉਹਨਾਂ ਦਾ ਅਫਸੋਸ ਕਰਨ ਲਈ ਰਾਜੇ ਕੋਲ ਗਈ ।

੩੮ ਕਈ ਤਰ੍ਹਾਂ ਦੀਆਂ ਤਸੱਲੀਆਂ ਦਿੱਤੀਆਂ ।

੩੯ ਕਿਹਾ ਕਿ ਐ ਪਤੀ ਤੂੰ ਬਹੁਤੀ ਚਿੰਤਾ ਨਾ ਕਰ ।

੪੦ ਜਿਹੜੀਆਂ ਆਹ ਹੋਰ ਰਾਣੀਆਂ ਹਨ ਇਹਨਾਂ ਨਾਲ ਵਿਹਾਰ ਲਿਆ ਕਰ (ਪਿਆਰ ਕਰਿਆ ਕਰ) ॥੨੬॥

੪੧ ਤੇਰੇ ਲਈ ਹੋਰ ਵੇਸਵਾਵਾਂ ਸੱਦ ਲਵਾਂਗੇ ।

੪੨ ਉਹਨਾਂ ਨਾਲ ਖੇਹ ਖਾਈ ਜਾਵੀਂ ।

੪੩ ਪ੍ਰਮਾਤਮਾਂ ਤੇਰੀ ਜਾਨ ਸਲਾਮਤ ਰੱਖੇ ।

੪੪ ਸੁੰਦਰੀਆਂ ਤਾਂ ਕਈ ਹਜ਼ਾਰ ਮਿਲ ਜਾਣਗੀਆਂ ॥੨੭॥

੪੫ ਦੋਹਰਾ ॥ ਮੂਰਖ ਰਾਜਾ ਚੁੱਪ ਕਰਕੇ ਸੁਣਦਾ ਰਿਹਾ ਪਰ ਉਸਦੀ ਸਿਆਣਪ ਨੂੰ ਨਾ ਜਾਣ ਸਕਿਆ ।

੪੬ ਮੁਖੀ ਅਖਾੜੇ ੯੭ ਸਨ ਜਿਹਨਾਂ ਵਿਚ ੧੬੦ ਵੇਸਵਾ ਤੇ ਇਸ ਤੋਂ ਇਲਾਵਾ ਸਹਾਇਕ ਤੇ ਸਾਜਾਂ ਵਾਲੇ ਬਹੁਤ ਸਨ ਜਿਹੜੇ ਰਾਣੀ ਨੇ ਖਤਮ ਕਰ ਦਿੱਤੇ ॥੨੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੮ਵੀਂ ਕਥਾ ਸਮਾਪਤ ਹੈ ॥੧੯੮॥੩੩੩੪॥ਚਲਦਾ॥

---

੪੭ ਚੌਪਈ॥ ਬਿਰਜ ਪਿੰਡ ਵਿਚ ਇਕ ਗੁਜਰੀ ਰਹਿੰਦੀ ਸੀ।

੪੮ ਜਿਸ ਨੂੰ ਜਗਤ ਸ਼ਾਹ ਪੁਰੀ ਕਰਕੇ ਸੱਦਦਾ ਸੀ ।

੪੯ ਜਿਸ ਦੇ ਅੰਗਾਂ ਦੀ ਬਨਾਵਟ ਬੜੀ ਉੱਤਮ ਸੀ ।

੫੦ ਜਿਸ ਨੂੰ ਤੱਕ ਕੇ ਚੰਦਰਮਾਂ ਵੀ ਸ਼ਰਮਾਉਂਦਾ ਸੀ॥੧॥

੧॥ [੧]ਰੰਗੀ ਰਾਮ, ਅਹੀਰਿਕ ਤਹਾਂ॥ [੨]ਲਾਗੀ ਲਗਨ, ਤ੍ਰਿਯਾ ਕੀ ਉਹਾਂ॥ [੩]ਜਬ ਸੋਯੋ ਅਪਨੋ ਪਤਿ ਜਾਨੈ॥ [੪]ਕਾਮ ਕੇਲ ਤਿਹ ਸੰਗ ਪ੍ਰਮਾਨੈ ॥੨॥ [੫]ਏਕ ਦਿਵਸ ਤਾ ਸੋ ਪਤਿ ਸੋਯੋ ॥ [੬]ਕਾਮ ਕੇਲ ਕਰਿ ਅਤਿ ਦੁਖੁ ਖੋਯੋ॥ [੭]ਰੰਗੀ ਰਾਮ ਤਹਾਂ ਚਲਿ ਆਯੋ॥ [੮]ਫਿਰਿ ਘਰ ਚਲ੍ਯੋ ਦਾਵ ਨਹਿ ਪਾਯੋ ॥ ੩ ॥ [੯]ਜਾਗਤ ਹੁਤੀ, ਤ੍ਰਿਯਾ ਲਖਿ ਲੀਨੋ॥ [੧੦]ਨੈਨਨ ਸੈਨ ਮਿਤ੍ਰ ਕਹੱ ਦੀਨੋ ॥ [੧੧]ਖਾਰੀ ਹੁਤੀ ਸੁ ਐਂਚਿ ਮੰਗਾਈ ॥ [੧੨]ਨਿਜੁ ਪਲਕਾ ਕੇ ਨਿਕਟ ਬਿਛਾਈ ॥੪॥ [੧੩]ਪਿਯ ਕੇ ਅੰਗ ਅਲਿੰਗਨ ਕਰਿਯੋ॥ [੧੪]ਆਸਨ ਤਿਹ ਖਾਰੀ ਪਰ ਧਰਿਯੋ ॥ [੧੫]ਮਨ ਮਾਨਤ ਕੋ ਭੋਗ ਕਮਾਯੋ ॥ [੧੬]ਮੂਰਖ ਨਾਹ, ਭੇਦ ਨਹਿ ਪਾਯੋ ॥ ੫ ॥ ਅੜਿਲ ॥ [੧੭]ਚਿਮਟਿ ਚਿਮਟਿ ਕਰਿ ਭੋਗ ਅਧਿਕ ਤਾ ਸੌ ਕਿਯੋ ॥ [੧੮]ਅਧਰਪਾਨ ਕਰਿਕੈ ਕਰਿ ਜਾਰਿ ਬਿਦਾ ਦਿਯੋ ॥ [੧੯]ਸੋਤ ਰਹ੍ਯੋ ਮੂਰਖ ਕਛੁ ਭੇਦ ਨ ਪਾਇਯੋ ॥ [੨੦]ਹੋ ਧਰ ਖਾਰੀ ਪਰ ਕਸ ਇਨ ਕਰਮ ਕਮਾਇਯੋ ॥ ੬ ॥ ਦੋਹਰਾ ॥ [੨੧]ਉਰ ਚਿਮਟ੍ਯੋ ਪਿਯ ਸੋ ਰਹ੍ਯੋ ਕੇਲ ਜਾਰ ਤਨ ਕੀਨ ॥ [੨੨]ਖਾਰੀ ਦਈ ਉਠਾਇ ਪੁਨਿ ਜਾਰ ਬਿਦਾ ਕਰਿ ਦੀਨ ॥੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਹੱਤਰੌ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੬੯॥੩੩੪੧॥ਅਫਜੂੰ॥

ਦੋਹਰਾ ॥ [੨੩]ਪਲਵਲ ਕੋ ਰਾਜਾ ਰਹੈ ਸਰਬ ਸਿੰਘ ਤਿਹੱ ਨਾਮ ॥ [੨੪]ਦੇਸ ਦੇਸ ਕੇ ਏਸ ਜਿਹੱ ਭਜਤ ਆਠਹੂੰ ਜਾਮ ॥ ੧ ॥ ਚੌਪਈ ॥ [੨੫]ਕਲਾ ਸੁ ਬੀਰ, ਤਾਂਹਿ ਬਰਨਾਰੀ॥ [੨੬]ਮਥਿ ਸਮੁੰਦ੍ਰ ਜਨੁ ਸਾਤ ਨਿਕਾਰੀ॥ [੨੭]ਜੋਬਨ ਜੋਤਿ ਅਧਿਕ ਤਿਹੱ ਸੋਹੈ॥ [੨੮]ਦੇਵ ਅਦੇਵਨ ਕੇ ਮਨ ਮੋਹੈ ॥੨॥ [੨੯]ਰਾਵਤ ਸਿੰਘ ਬਿਲੋਕਤ ਭਈ ॥ [੩੦]ਹਰਿ ਅਰਿ ਬਸਿ ਰਾਨੀ ਹ੍ਵੈ ਗਈ॥ [੩੧]ਸਹਚਰਿ ਪਠੈ ਬੁਲਾਯੋ ਜਬੈ॥ [੩੨]ਕਾਮ ਕੇਲ ਤਾਸੌ ਕਿਯ ਤਬੈ ॥੩॥ [੩੩]ਐਸੀ ਭਾਂਤਿ ਜਾਰ ਨਿਤਿ ਆਵੈ॥ [੩੪]ਵਾ ਰਾਨੀ ਸੌ ਭੋਗ ਕਮਾਵੈ॥ [੩੫]ਦਾਸੀ ਏਕ ਤਹਾਂ ਚਲਿਆਈ॥ [੩੬]ਨਿਰਖਿ ਮੀਤ ਤਿਹੱ ਰਹ੍ਯੋ ਲੁਭਾਈ॥੪॥ [੩੭]ਕੇਲ ਕਮਾਇ ਜਾਰ ਜਬ ਆਯੋ ॥ [੩੮]ਚੇਰੀ ਕੋ ਲਖਿ ਰੂਪ ਲੁਭਾਯੋ ॥ [੩੯]ਰਨਿਯਹਿ ਡਾਰਿ ਹ੍ਰਿਦੈ ਤੇ ਦਯੋ ॥ [੪੦]ਤਾ ਕੀ ਸੇਜ ਸੁਹਾਵਤ ਭਯੋ ॥ ੫ ॥ [੪੧]ਕੇਲ ਬਿਨਾ ਰਾਨੀ ਅਕੁਲਾਈ ॥ [੪੨]ਤਾ ਕੌ ਪੈਂਡ ਬਿਲੋਕਨ ਆਈ ॥ [੪੩]ਕਹਾਂ ਰਹੇ ਪ੍ਰੀਤਮ ਨਹਿ ਆਏ ॥ [੪੪]ਕਾਹੂ ਬੈਰਿਨਿ ਸੌ ਉਰਝਾਏ ॥ ੬ ॥ [੪੫]ਸੁਧਿ ਭੂਲੀ ਕਿਧੋ ਕਿਨੂੰ ਭੁਲਾਯੋ ॥ [੪੬]ਖੋਜਤ ਰਹ੍ਯੋ ਪੈਂਡ* ਨਹਿ ਪਾਯੋ ॥ [੪੭]ਤ੍ਰਾਸ ਦਿਯੋ ਕਿਨਹੂੰ ਤਿਹ ਆਈ ॥ [੪੮]ਭੇਟ ਭਈ ਕੋਊ ਭਾਮਿਨਿ ਭਾਈ॥ ੭॥ [੪੯]ਆਵਤ ਹੈਂ ਕਿ ਆਇ ਕਰ ਗਏ॥ [੫੦]ਆਵਹਿਗੇਂ ਕਿ ਰੂਪ ਕੇ ਰਏ॥ [੫੧]ਮਿਲਿ

---

* ਕਾਮ ਵੱਸ ਹੋਕੇ ਰਾਣੀ ਦੀ ਯਾਰ ਮਿਲਣ ਲਈ ਕਲਪਣਾ ਨੂੰ ਪੜ੍ਹ ਕੇ ਹੋ ਸਕਦਾ ਹੈ ਇਸ ਪ੍ਰਕਰਣ ਨੂੰ ਵੀ ਅਸ਼ਲੀਲਤਾ ਦਾ ਨੰਬਰ ਲਾ ਦੇਣ ਗਿਆਨੀ ਭਾਗ ਸਿੰਘ ਅੰਬਾਲਾ ਛਾਉਣੀ ਦੇ ਚੇਲੇ। ਨਹੀਂ ਭਾਈ ਗੁਰਮੁਖੋਂ, ਇਕ ਕਾਮੁਕ ਕਮਜ਼ੋਰੀ ਦੀ ਫਿਤਰਤ ਨੂੰ ਸਤਿਗੁਰੂ ਜਾਂ ਬ੍ਰਹਮ ਗਿਆਨੀ ਗੁਰਮੁਖਾਂ ਤੋਂ ਬਿਨਾਂ ਕੋਈ ਕਾਬੂ ਨਹੀਂ ਕਰ ਸਕਿਆ ਮੇਰਾ ਖਿਆਲ ਹੈ ਕਿ ਗਿਆਨੀ ਭਾਗ ਸਿੰਘ ਦੇ ਚੇਲਿਆਂ ਨੂੰ ਐਸਾ ਮੌਕਾ ਲੱਗ ਜਾਵੇ ਤਾਂ ਉਹਨਾਂ ਦਾ ਵੀ ਹਸ਼ਰ ਇਸ ਤੋਂ ਬਦਤਰ ਹੋ ਸਕਦਾ ਹੈ। ਇਤਿਹਾਸ ਦੀ ਗੱਲ ਕਰਨ ਲੱਗਿਆਂ, ਲੇਖਕ ਵਿਚੋਂ ਕੋਈ ਗੱਲ ਲੁਕਾ ਨਹੀਂ ਸਕਦਾ। ਜੇ ਲੁਕਾਂਦਾ ਹੈ ਤਾਂ ਉਹ ਆਪਣੇ ਫਰਜ਼ ਤੋਂ ਉਕਦਾ ਹੈ। ਦੇਖੋ ਸਰਦਾਰ ਵਿਜੈ ਸਿੰਘ ਤੇ ਉਸ ਦੀ ਪਤਨੀ ਸ਼ੀਲਾ, ਮੀਰ ਮੰਨੂੰ ਦੀ ਜੇਲ੍ਹ ਵਿਚ ਕੈਦ ਹਨ। ਮੀਰ ਮੰਨੂੰ ਦੀ ਘੋੜੇ ਤੋਂ ਹੇਠ ਡਿੱਗ ਕੇ ਮੌਤ ਹੋ ਜਾਂਦੀ ਹੈ। ਹੁਣ ਉਸ ਦੀ ਬੇਗਮ ਜਿਸ ਨੂੰ ਮੁਰਾਦ ਬੇਗਮ ਜਾਂ ਕੁਝ ਲਿਖਤਾ ਅਨੁਸਾਰ (ਮੁਗਲਾਣੀ) ਬੇਗਮ ਕਰਕੇ ਸਦਿਆ ਜਾਂਦਾ ਹੈ ਜੋ ਬੜੀ ਚਾਲਾਕ ਚੰਚਲ ਤੇ ਚਤਰ ਸੁੰਦਰ ਇਸਤਰੀ ਸੀ। ਮੀਰ ਮੰਨੂੰ ਦੇ ਮਰ ਜਾਣ ਉਪ੍ਰੰਤ ਉਹ ਆਪਣੀ ਕਾਮੁਕ ਪੂਰਤੀ ਦੀ ਤ੍ਰਿਖਾ ਨੂੰ ਸਹਿਨ ਨਹੀਂ ਕਰਦੀ। ਭਾਈ ਵੀਰ ਸਿੰਘ ਲਿਖਤ ਇਸ ਪੁਸਤਕ ਵਿਚ ਲੇਖ ਹੈ ਕਿ ਬੇਗਮ ਨੇ ਬੇ-ਵੱਸ ਹੋ ਕੇ ਪਹਿਲਾਂ ਤਾਂ ਭਿਖਾਰੀ ਖਾਂ ਵਜੀਰ ਦਾ ਘਰ ਆਏ ਦਾ ਪੱਲਾ ਫੜਕੇ ਆਪਣੇ ਨਾਲ ਮਿਲਣ ਲਈ ਮਜਬੂਰ ਕੀਤਾ, ਜਦੋਂ ਉਸ ਨੇ ਇਨਕਾਰ ਕਰ ਦਿੱਤਾ ਤਾਂ ਗੋਲੀਆਂ ਨੂੰ ਕਹਿ ਕੇ ਜੁੱਤੀਆਂ ਦੀ ਮਾਰ ਕਰਾ ਕੇ ਕੁਟ ਕੁਟ ਕੇ ਮਾਰ ਦਿੱਤਾ। ਹੁਣ ਮਨ ਫਿਰ ਮਚਲਦਾ ਹੈ ਤਾਂ ਵਿਜੈ ਸਿੰਘ ਦੀ ਮਿੰਨਤ ਖੁਸ਼ਾਮਦ ਕਰਦੀ ਹੈ। ਪਰ ਉਹ ☞

੧ ਰੰਗੀ ਰਾਮ (ਅਹੀਰਕ) ਇਕ ਗੁੱਜਰ ਸੀ ਉਥੇ ।
੨ ਉਸ ਇਸਤਰੀ ਦੀ ਉਸ ਦੇ ਨਾਲ ਲਗਨ ਲੱਗ ਗਈ (ਉਸ ਅਹੀਰ ਨਾਲ ਪਿਆਰ ਹੋ ਗਿਆ) ।
੩ ਜਦ ਉਹ ਆਪਣੇ ਪਤੀ ਨੂੰ ਸੁੱਤਾ ਪਿਆ ਵੇਖਦੀ ।
੪ ਤਾਂ ਉਸ ਅਹੀਰ ਨਾਲ ਕਲੋਲ ਜਾ ਕਰਦੀ ॥੨॥
੫ ਇਕ ਦਿਨ ਉਸ ਦਾ ਪਤੀ ਸੌਂ ਗਿਆ ।
੬ ਉਸ ਦੇ ਨਾਲ ਕਾਮ ਕੇਲ ਕਰਦੇ ਆਰਾਮ ਨਾਲ ।
੭ ਇਤਨੇ ਨੂੰ ਰੰਗੀ ਰਾਮ ਉਥੇ ਚੱਲ ਕੇ ਆ ਗਿਆ ।
੮ ਦਾਉ ਨਾ ਲੱਗਦਾ ਵੇਖਕੇ ਘਰ ਨੂੰ ਮੁੜ ਪਿਆ ॥੩॥
੯ ਪਰ ਉਹ ਇਸਤਰੀ ਜਾਗਦੀ ਸੀ ਉਸ ਨੇ ਵੇਖ ਲਿਆ
੧੦ ਸੈਨਤ ਨਾਲ ਹੀ ਮਿੱਤਰ ਨੂੰ ਸਮਝਾ ਦਿੱਤਾ ।
੧੧ ਟੋਕਰੀ ਪਈ ਸੀ ਉਹ ਕੋਲ ਮੰਗਵਾ ਲਈ ।
੧੨ ਆਪਣੇ ਪਲੰਗ ਦੇ ਨਾਲ ਟੋਕਰੀ ਮੂਧੀ ਮਾਰ ਲਈ ॥੪॥
੧੩ ਪਤੀ ਦੇ ਅੰਗਾਂ ਨਾਲ ਵੀ ਜੁੜੀ ਰਹੀ ।
੧੪ ਆਪਣੀ ਪਿਠ ਉਸ ਟੋਕਰੀ ਪਰ ਧਰ ਦਿੱਤੀ ।
੧੫ ਮਨ ਦੀ ਮਰਜ਼ੀ ਦਾ ਉਸ ਨਾਲ ਬਿਭਚਾਰ ਕੀਤਾ ।
੧੬ ਪਤੀ ਮੂਰਖ ਬਣਾ ਕੇ ਉਸ ਨੂੰ ਕੋਈ ਪਤਾ ਨਾ ਲੱਗਣ ਦਿੱਤਾ ॥੫॥
੧੭ ਅੜਿੱਲ॥ ਇਕ ਦੂਜੇ ਨਾਲ ਜੁੜਕੇ ਸਮੂਹਕ ਭੋਗ ਕੀਤਾ ।
੧੮ ਮੂੰਹ ਦਾ ਥੁੱਕ ਚਟਾਕੇ ਤੋਰ ਦਿੱਤਾ ਯਾਰ ਨੂੰ ।
੧੯ ਮੂਰਖ ਪਤੀ ਸੁਤਾ ਰਿਹਾ ਉਸ ਨੂੰ ਪਤਾ ਨਾ ਲੱਗਿਆ ।
੨੦ ਟੋਕਰੀ ਪਰ ਪਿਠ ਰੱਖ ਕੇ ਇਹ ਕਰਮ ਕੀਤਾ ॥੬॥
੨੧ ਦੋ: ॥ ਪਤੀ ਦੇ ਨਾਲ ਵੀ ਲੱਗੀ ਰਹੀ ਤੇ ਯਾਰ ਨਾਲ ਬਿਭਚਾਰ ਵੀ ਕਰ ਲਿਆ ।
੨੨ ਟੋਕਰੀ ਉਥੋਂ ਚੁਕਾ ਕੇ ਯਾਰ ਨੂੰ ਤੋਰ ਦਿੱਤਾ ॥੭॥੧॥
ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੬੯ਵੀਂ ਕਥਾ ਸਮਾਪਤ ਹੈ ॥੧੬੯॥੩੩੪੧॥ਚਲਦਾ॥

---

੨੩ ਦੋਹਰਾ ॥ ਪਲਵਵ ਸ਼ਹਿਰ ਵਿਚ ਇਕ ਰਾਜਾ ਰਹਿੰਦਾ ਸੀ ਜਿਸ ਦਾ ਸਰਬ ਸਿੰਘ ਨਾਮ ਸੀ ।
੨੪ ਦੇਸ਼ ਦੇਸ਼ਾਤ੍ਰਾਂ ਦੇ ਰਾਜੇ ਹਮੇਸ਼ਾਂ ਉਸ ਨੂੰ ਯਾਦ ਰੱਖਦੇ ਸੀ ॥੧॥
੨੫ ਚੌਪਈ ॥ ਬੀਰ ਕਲਾ ਨਾਮੀ ਉਸ ਦੀ ਇਸਤਰੀ ਸੀ ।
੨੬ ਜੋ ਇਉਂ ਜਾਪਦੀ ਸੀ ਜਿਵੇਂ ਸਤ ਸੁਮੰਦਰ ਰਿੜਕ ਕੇ ਕੱਢੀ ਹੁੰਦੀ ਹੈ ।
੨੭ ਹੁਸਨ ਦੀ ਜੋਤ ਬਹੁਤ ਸ਼ੋਭਦੀ ਸੀ ਉਸ ਤੇ ।
੨੮ ਦੇਵ ਤੇ ਅਦੇਵਾਂ ਦਾ ਮਨ ਮੋਂਹਦੀ ਸੀ ॥੨॥
੨੯ ਇਕ ਦਿਨ ਉਸ ਨੇ ਰਾਵਤ ਸਿੰਘ ਨਾਮੀ ਪੁਰਸ਼ ਨੂੰ ਵੇਖ ਲਿਆ ਤਾਂ ।
੩੦ "ਸ਼ਿਵ ਜੀ ਦੇ ਵੈਰੀ"-ਕਾਮ ਦੇ ਵੱਸ ਹੋ ਗਈ ਰਾਣੀ ।
੩੧ ਗੋਲੀ ਭੇਜ ਕੇ ਝੱਟ ਹੀ ਬੁਲਾ ਲਿਆ (ਰਾਵਤ ਸਿੰਘ ਨੂੰ)
੩੨ ਉਸ ਦੇ ਨਾਲ ਮੇਲ ਮਿਲਾਪ ਕਰ ਲਿਆ ॥੩।
੩੩ ਹੁਣ ਇਸੇ ਤਰ੍ਹਾਂ ਉਸ ਦਾ ਉਹ ਯਾਰ ਰੋਜ਼ ਆ ਜਾਵੇ ।
੩੪ ਅਤੇ ਉਹ ਰਾਣੀ ਨਾਲ ਕਲੋਲ ਕਰੇ ।
੩੫ ਇਕ ਦਿਨ ਇਕ ਟਹਿਲਣ ਉਥੇ ਚੱਲ ਕੇ ਆ ਗਈ ।
੩੬ ਉਹ ਰਾਣੀ ਦਾ ਮਿੱਤਰ ਉਸ ਗੋਲੀ ਨੂੰ ਵੇਖਕੇ ਉਸ ਵੱਲ ਅਕਰਸ਼ਤ ਹੋ ਗਿਆ-ਖਿਚਿਆ ਗਿਆ ॥੪॥
੩੭ ਜਦੋਂ ਰਾਣੀ ਨਾਲ ਮੇਲ ਮਿਲਾਪ ਕਰਕੇ ਉਸ ਦਾ ਯਾਰ ਉੱਥੇ ਬਾਹਰ ਆਇਆ ।
੩੮ ਗੋਲੀ ਦਾ ਰੂਪ ਵੇਖਕੇ ਲੁਭਾਇਮਾਨ ਹੋ ਗਿਆ ।
੩੯ ਰਾਣੀ ਉਸ ਨੇ ਦਿਲ ਤੋਂ ਭੁਲਾ ਦਿੱਤੀ ।
੪੦ ਉਸ ਗੋਲੀ ਦੀ ਸੇਜ ਤੇ ਜਾ ਸੁਭਾਇਮਾਨ ਹੋਇਆ ॥੫॥
੪੧ ਰਾਣੀ ਸਮੇਂ ਪਰ ਉਡੀਕ, ਉਸ ਦੇ ਨਾ ਪੁੱਜਣ ਕਰਕੇ ਪ੍ਰੇਸ਼ਾਨ ਹੋ ਗਈ ।
੪੨ ਉਸ ਨੂੰ ਵੇਖਣ ਲਈ ਬਾਹਰ ਨਿਕਲ ਆਈ ।
੪੩ ਦਿਲ ਵਿਚ ਸੋਚਦੀ ਸੀ ਕਿ ਕਿਥੇ ਅਟਕ ਗਿਆ ਮੇਰਾ ਪ੍ਰੇਮੀ ਜਿਹੜਾ ਹੁਣ ਤੱਕ ਨਹੀਂ ਆਇਆ ?
੪੪ ਕਿਤੇ ਵੈਰੀਆਂ ਦੇ ਕਾਬੂ ਤਾਂ ਨਹੀਂ ਆ ਗਿਆ ? ॥੬॥
੪੫ ਜਾਂ ਆਉਣ ਦੀ ਯਾਦ ਭੁੱਲ ਗਈ ਜਾਂ ਕਿਸੇ ਨੇ ਭੁਲਾ ਦਿੱਤਾ ਭਾਵ ਅਟਕਾ ਲਿਆ ?
੪੬ ਜਾਂ ਲੱਭਦਾ ਰਿਹਾ, ਰਸਤਾ ਨਹੀਂ ਲੱ-ਭਿਆ ਹੋਣਾ ?
੪੭ ਜਾਂ ਫਿਰ ਡਰਾਵਾ ਦਿੱਤਾ ਕਿਸੇ ਨੇ, ਉਸ ਨੂੰ ਆ ਕੇ ?
੪੮ ਜਾਂ ਫਿਰ ਉਸ ਨੂੰ ਕੋਈ ਹੋਰ ਇਸਤਰੀ ਮਿਲ ਗਈ ਹੋਵੇਗੀ ? (ਇਉਂ ਮਨ ਵਿਚ ਵਿਚਾਰਾਂ ਕਰਦੀ ਹੈ) ॥੭॥
੪੯ ਦੇਖਾਂ, ਜੇ ਕਿਤੇ ਆਉਂਦਾ ਹੈ ਜਾਂ ਕੋਈ ਰੋਕ ਹੋ ਗਈ ਜਿਸ ਲਈ ਆ ਕੇ ਮੁੜ ਗਏ ।
੫੦ ਉਹ ਰੂਪ ਦੇ ਰਾਜੇ ਕੀ ਆਉਣਗੇ ?
੫੧ ਮਿਲ.....

---

ਗੁਰੂ ਦਸ਼ਮੇਸ਼ ਦਾ ਦ੍ਰਿੜ ਨਿਸ਼ਚੇ ਵਾਲਾ ਸਿੰਘ ਸੀ ।

ਬੇਗਮ ਸਾਰੀ ਰਾਤ ਨਹੀਂ ਸੁੱਤੀ। ਕਦੀ ਰੋਂਦੀ, ਕਦੀ ਹੱਸਦੀ ਅਤੇ ਕਦੀ ਮਨ ਨਾਲ ਗੱਲੀਂ ਛਿੜ ਪੈਂਦੀ ਤੇ ਕਹਿੰਦੀ, ਹੇ ਮਨਾ, ਸਮਝ ਦੇਖ ਅੱਗੇ ਭਿਖਾਰੀ ਖਾਂ ਦੀ ਹਾਲਤ ਕੀ ਹਾਸੋਹੀਣੀ ਹੋਈ ? ਤਰੀਮਤ ਦਾ ਕੀ ਹੈ ਭਾਵੇਂ ਸੌ ਰਾਜ ਗੱਦੀ 'ਤੇ ਬੈਠੇ, "ਤੀਵੀਂ ਉਤੇ ਰਤਾ ਸ਼ੱਕ ਪਿਆ ਨਹੀਂ ਤੀਵੀਂ ਦਾ ਜਸ ਗਿਆ ਨਹੀਂ" ਵਿਚਾਰੀ ਰਜ਼ੀਆ ਬੇਗਮ ਦਾ ਹਾਲ ਤੈਨੂੰ ਮਾਲੂਮ ਹੀ ਹੈ । ਦੇਖੋ ਮੈਂ ਕਿਸ ਸੁੱਖ ਦੇ ਪਿਛੇ ਪਈ ਹਾਂ । ਸਾਰਾ ਪੰਜਾਬ ਮੇਰੇ ਹੁਕਮ ਵਿਚ ਤੇ ਮੇਰਾ ਆਪਣਾ ਮਨ ਮੇਰੀਆਂ ਵਾਗਾਂ ਤੋਂ ਬਾਹਰ ਹੈ। ਬਹੁਤ ਸਾਰੀਆਂ ਸੋਚਾਂ ਸੋਚ ਕੇ ਕੁਝ ਅੱਗੇ ਜਾ ਕੇ ਬੇ ਵੱਸ ਸਿੱਖ ਮੇਰੇ ਫੰਧੇ ਵਿਚ ਹੈ ਉਹ ਨਿਰਦੋਸ਼ ਹੈ । ਉਹ ਇਥੇ ਕੈਦੀ ਹੈ । ਮੇਰੇ ਹੁਕਮ ਦੇ ਵਿਚ ਹੈ, ਉਸ ਦਾ ਨਾਮ ਕੀ ਵਿਗੜਨਾ ਹੈ? ਮਰਦ ਸੌ ਬੁਰਿਆਈਆਂ ਕਰੇ ਅੰਨੀ ਖਲਕਤ ਕੁਝ ਨਹੀਂ ਕਹਿੰਦੀ ਤਰੀਮਤ ਤੇ ਝੂਠਾ ਸ਼ੱਕ ਵੀ ਪੈ ਜਾਵੇ ਤਾਂ ਤੀਵੀਂ ਦੀ ਮਿਟੀ ਉਡ ਜਾਂਦੀ ਹੈ । ਤਦੇ ਹੀ ਕਹਿੰਦੇ ਹਨ ਕਿ ਤਰੀਮਤਾਂ ਨੂੰ ਬੜਾ ਜਤ ਸਤ ਸੰਭਾਲਣਾ ਚਾਹੀਏ ਤੀਵੀਂ ਨੂੰ ਉੱਚੀ ਅੱਖ ਕਿਸੇ ਵੱਲ ਵੀ ਨਹੀਂ ਤੱਕਣਾ ਚਾਹੀਏ ਇਹ ਸਭ ਕੁਝ ਸੋਚਣ ਦੇ ਬਾਵਜੂਦ ਕਹਿੰਦੀ ਹੈ । ਪਰ ਇਕੱਲੀ ਹਾਂ ਹਛਾ ਚੱਲੋ ਸਿੰਘ ਜੀ ਨਾਲ ਗੱਲ ਬਾਤ ਤਾਂ ਕਰੀਏ, ਇਸ ਤਰ੍ਹਾਂ ਦੇ ਖਿਆਲਾਂ ਵਿਚ ਬੇਗਮ ਨੇ ਰਾਤ ਬਿਤਾਈ ਪਰ ਬੀਤੇ ਨਾ ਕੁਝ ਅੱਗੇ ਜਾ ਕੇ ਬੇਗਮ ਵਿਜੈ ਸਿੰਘ ਨੂੰ ਕਹਿੰਦੀ ਹੈ । ਤੁਸੀਂ ਇਸ ਵੇਲੇ ਮੈਨੂੰ ਵੇਖ ਕੇ ਹੈਰਾਨ ਹੋ ਗਏ ਹੋਵੋਗੇ, ਪਰ ਜਿਸ ਤਰ੍ਹਾਂ ਪ੍ਰਮੇਸਰ ਦੇ ਧਿਆਨ ਨੇ ਤੁਹਾਨੂੰ ਸੌਣ ਨਹੀਂ ਦਿੱਤਾ ਤਿਵੇਂ ਤੁਹਾਡੇ ਪਿਆਰ ਨੇ ਮੈਨੂੰ ਹੁਣ ਇਕ ਅਰਜ ਸੁਣ ਲਵੋ ਮੇਰੇ ਚਿੱਤ ਵਿਚ ਤੁਹਾਡਾ ਪਿਆਰ ਪੈ ਗਿਆ ਹੈ । ਮੈਂ ਸਾਰੇ ਓੜ ਪੋੜ ਉਸ ਨੂੰ ਕੱਢਣ ਦੇ ਕੀਤੇ ਪਰ ਨਹੀਂ ਨਿਕਲਦਾ । ਹੁਣ ਕਿਰਪਾ ਕਰਕੇ ਆਪ ਮੇਰੇ ਨਾਲ ਬਿਹਾਰ ਕਰ ਲਵੋ । ਬੱਸ, ਏਨਾ ਹੀ ਕਾਫੀ ਹੈ ਉਸ ਉਧਾਰਨਾਂ ਦੀ ਪੂਰਤੀ ਲਈ ਕਿ ਦਿਲ ਤੇ ਮਨ ਕਿਨੇ ਅੱਖੜ ਹੁੰਦੇ ਹਨ ਅਸੀਂ ਦੂਜਿਆਂ ਤੇ ਹੱਸਦੇ ਹਾਂ ਪਰ ਆਪਣੀ ਪੀੜੀ ਥੱਲੇ ਕਦੇ ਸੋਟਾ ਨਹੀਂ ਫੇਰਦੇ । ਗੁਰਬਾਣੀ ਦਾ ਫੁਰਮਾਣ ਹੈ :-

ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ ॥ (ਅੰ: ੧੪੧੪)

ਦੇਖੋ ਖਾਲਸਾ ਰਹਿਤ ਮਰਯਾਦਾ ਪੰ: ੬੬, ਨਿਰਮਲ ਜੀਵਨ ਦੇ ਸਿਰਲੇਖ ਹੇਠ ਲੇਖ ਹੈ ਕਿ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਇਹ ਪੰਜ ਪ੍ਰਬਲ ਮਾਨਸਿਕ ਜਜ਼ਬੇ ਹਨ ਜੋ ਮਨੁੱਖ ਦੀ ਨਿਜੀ ਅਤੇ ਸਮਾਜਿਕ ਉਨਤੀ ਲਈ ਅਤਿ ਲੋੜੀਂਦੇ ਹਨ । ਜਿੰਨੀ ਦੇਰ ਇਹ ਯੋਗ ਸੀਮਾ ਤੱਕ ਰਹਿੰਦੇ ਹਨ ਉਨੀ ਦੇਰ ਇਹ ਸਮੁਚੀ ਪ੍ਰਗਤੀ ਵਿਚ ਸਹਾਈ ਹੁੰਦੇ ਹਨ ਤੇ ਕੁਦਰਤ ਦੀ ਅਮੋਲਕ ਦਾਤ ਸਿੱਧ ਹੁੰਦੇ ਹਨ ।

ਪਰ ਜਦੋਂ ਇਹ ਯੋਗ ਸੀਮਾ ਤੋਂ ਵੱਧ ਜਾਣ ਅਤੇ ਕਾਬੂ ਤੋਂ ਬਾਹਰ ਹੋ ਜਾਣ ਭਾਵ ਮਨੁੱਖ ਇਹਨਾਂ ਦੇ ਚਸਕਿਆਂ ਵਿਚ ਖੱਚਤ ਹੋ ਜਾਵੇ ਤਾਂ ਇਹ ਵਿਕਾਰ ਬਣ ਜਾਂਦੇ ਹਨ।

ਹੈ ਯਾਰ ਆਇ ਸੁਖਦਾਈ॥ [੧]ਬਡੀ ਬਾਰ ਲਗਿ ਬਾਰ ਲਗਾਈ॥੮॥ [੨]ਯੌ ਚਿਤ ਚਿੰਤ ਤਹਾਂ ਪਗੁ ਧਾਰਯੋ ॥ [੩]ਮੀਤ ਚੇਰਿਯਹਿ[1] ਰਮਤ ਨਿਹਾਰਯੋ ॥ [੪]ਸਿਰ ਪਗ ਲਗੇ, ਕੋਪ ਤਬ ਭਈ ॥ [੫]ਜਾਇ ਖਬਰਿ ਰਾਜਾ ਤਨ ਦਈ ॥ ੯ ॥ ਦੋਹਰਾ ॥ [੬]ਘਰ ਖੋਏ ਬੈਠਯੋ ਕਹਾ, ਪਰੀ ਧਾਮ ਤਵ ਧਾਰ ॥ [੭]ਖੜਗ ਹਾਥ ਗਹਿ ਦੇਖ ਚਲਿ ਆਂਖੈਂ ਦੋਊ ਪਸਾਰਿ ॥ ੧੦ ॥ [੮]ਤਬ ਰਾਜਾ ਚੇਰੀ ਭਏ ਤਾਕੌ ਰਮਤ ਨਿਹਾਰਿ ॥ [੯]ਦੁਹੂਅਨ ਕੌ ਮਾਰਤ ਭਯੋ ਸਕਯੋ ਨ ਮੂੜ ਬਿਚਾਰਿ ॥੧੧॥ [੧੦]ਇਹ ਚਰਿੱਤ੍ਰ ਕੈ ਚੰਚਲਾ ਰਾਜਾ ਸੌ ਛਲ ਕੀਨ ॥ [੧੧]ਜਾਰ ਤਵਨ ਚੇਰੀ ਸਹਿਤ ਪਠੈ ਧਾਮ ਜਮ ਦੀਨ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੱਤਰੋ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੭੦॥੩੩੫੩॥ਅਫਜੂੰ॥

ਦੋਹਰਾ ॥ [੧੨]ਰੰਘਰਾਰੀ ਰੰਘਰੋ ਬਸੈ ਕੰਚਨ ਸਿੰਘ ਸੁ ਨਾਮ॥ [੧੩]ਸਾਹਿਬ ਦੇਈ ਤ੍ਰਿਯ ਰਹੈ, ਜਾਹਿ ਸੰਤਾਵੈ ਕਾਮ ॥ ੧ ॥ ਚੌਪਈ ॥ [੧੪]ਤਾਹਿ ਜਾਰਨੀ ਨਾਥ ਬਿਚਾਰਯੋ ॥ [੧੫]ਏਕ ਦਿਵਸ ਇਹ ਭਾਂਤਿ ਉਚਾਰਯੋ ॥ [੧੬]ਦੇਸ ਛੋਰਿ ਪਰਦੇਸ ਸਿਧੈਹੌ ॥ [੧੭]ਅਧਿਕ ਕਮਾਇ ਤੁਮੈਂ ਧਨ ਲ੍ਯੈਹੌ ॥ ੨ ॥ [੧੮]ਜਾਤ ਭਯੋ ਐਸੇ ਬਚ ਕਹ੍ਯੋ ॥ [੧੯]ਲਾਗਿ ਧਾਮ ਕੋਨੇ ਸੌ ਰਹ੍ਯੋ ॥ [੨੦]ਸਾਹਿਬ ਦੇ, ਤਬ ਜਾਰ ਬੁਲਾਯੋ ॥ [੨੧]ਕਾਮ ਭੋਗ* ਤਿਹ ਸਾਥ ਕਮਾਯੋ ॥ ੩ ॥ [੨੨]ਗ੍ਰਿਹ ਕੋਨਾ ਸੌ ਪਤਿਹਿ ਨਿਹਾਰਯੋ ॥ [੨੩]ਇਹੈ ਚੰਚਲਾ ਚਰਿਤ ਬਿਚਾਰਯੋ ॥ [੨੪]ਲਪਟਿ ਲਪਟਿ ਆਸਨ ਸੌ ਜਾਵੈ ॥ [੨੫]ਕੂਕਿ ਕੂਕਿ ਇਹ ਭਾਂਤਿ ਸੁਨਾਵੈ ॥੪॥ [੨੬]ਜੋ ਪਤਿ ਹੇਤ ਆਜੁ ਘਰ ਮਾਂਹੀ॥ [੨੭]ਕਯੋਂ[2] ਹੇਰਤ ਤੈ ਮਮ ਪਰਛਾਂਹੀ ॥ [੨੮]ਪ੍ਰੀਤਮ ਨਹੀ ਆਜੁ ਹ੍ਯਾਂ ਮੇਰੋ ॥ [੨੯]ਅਬ ਹੀ ਸੀਸ ਫੋਰਤੋ ਤੇਰੋ ॥੫॥ ਦੋਹਰਾ ॥ [੩੦]ਅਤਿ ਰਤਿ ਤਾ ਸੋ ਮਾਨਿਕੈ ਦੀਨੋ ਜਾਰ ਉਠਾਇ ॥ [੩੧]ਆਪੁ ਅਧਿਕ ਪੀਟਤ ਭਈ, ਹ੍ਰਿਦੈ ਸੋਕ ਉਪਜਾਇ ॥ ੬ ॥ ਚੌਪਈ ॥ [੩੨]ਮੇਰੋ ਆਜੁ ਧਰਮੁ ਇਨ ਖੋਯੋ ॥ [੩੩]ਪ੍ਰਾਨਨਾਥ ਗ੍ਰਿਹ ਮਾਂਝ ਨ ਹੋਯੋ ॥ [੩੪]ਅਬ ਹੌ ਟੂਟਿ ਮਹਲ ਤੇ ਪਰਿਹੌ ॥ [੩੫]ਨਾ ਤਰ ਮਾਰਿ ਕਟਾਰੀ ਮਰਿਹੌ ॥ ੭ ॥ [੩੬]ਕੈਧੋ ਅੰਗ ਅਗਨਿ ਮੈਂ ਜਾਰੋ ॥ [੩੭]ਕੈਧੋ ਪਿਯ[3] ਪੈਂ ਜਾਇ ਪੁਕਾਰੋ ॥ [੩੮]ਜੋਰਾਵਰੀ ਜਾਰ ਭਜ ਗਯੋ ॥ [੩੯]ਮੋਰੋ ਧਰਮ ਲੋਪ ਸਭ ਭਯੋ ॥ ੮ ॥ ਦੋਹਰਾ ॥ [੪੦]ਯੌ ਕਹਿਕੈ ਮੁਖ ਤੇ ਬਚਨ ਜਮਧਰ ਲਈ ਉਠਾਇ ॥ [੪੧]ਉਦਰ ਬਿਖੈ ਮਾਰਨ ਲਗੀ, ਨਿਜੁ ਪਤਿ ਕੋ ਦਿਖਰਾਇ ॥ ੯ ॥ ਚੌਪਈ ॥ [੪੨]ਐਸੇ ਨਿਰਖਿ ਤਵਨ ਪਤਿ ਧਯੋ ॥ [੪੩]ਜਮਧਰ ਛੀਨ ਹਾਥ ਤੇ ਲਯੋ ॥ [੪੪]ਪ੍ਰਥਮ ਘਾਇ ਤੁਮ ਹਮੈਂ ਪ੍ਰਹਾਰੋ ॥ [੪੫]ਤਾਂ ਪਾਛੇ ਅਪਨੇ ਉਰ ਮਾਰੋ ॥ ੧੦ ॥ [੪੬]ਤੇਰੋ ਧਰਮ ਲੋਪ

---

1. ਚੇਰੀਆਂਹ, 2. ਕਿਉਂ, 3. ਪੀਅ – ਬੋਲੋ ।

* ਪਾਠਕ ਜਨੋਂ ਦੱਸੋ ਕਾਮ ਭੋਗ ਜਾਂ ਬਲਾਤਕਾਰ ਜਾਂ ਮੇਰੀ ਇਜ਼ਤ ਲੁੱਟ ਲਈ ਅਥਵਾ ਜਬਰ ਜਨਾਹ ਜਿਹੇ ਸਬਦਾਂ ਵਿਚ ਕੀ ਭੇਦ ਹੈ । ਕਾਮ ਭੋਗ ਤੇ ਹਾਸੀ ਕਿਉਂ ? ਜਦ ਦੂਜੇ ਸ਼ਬਦ ਹਰ ਮੌਕਿਆਂ ਤੇ ਵਰਤੇ ਜਾ ਸਕਦੇ ਹਨ । ਚੰਚਲ ਇਸਤਰੀਆਂ ਬੜੇ ਛਲ ਕਰਦੀਆਂ ਹਨ । ਕਾਮੀ ਇਸਤਰੀ ਜਾਂ ਪੁਰਸ਼ ਛਲ ਦਾ ਸਹਾਰਾ ਲੈ ਕੇ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਬਣਾ ਕੇ ਇਸੇ ਤਰ੍ਹਾਂ ਵਿਖਾ ਦਿੰਦੀਆਂ ਹਨ । ਜੋ ਬੜੀ ਦਿਲਚਸਪ ਤੇ ਮਹੱਤਵ ਪੂਰਨ ਅਨੋਖੀ ਕਹਾਣੀ ਹੈ । ਖੈਰ ਇਸ ਇਸਤਰੀ ਦੀ ਇਹ ਤਾਂ ਖੂਬੀ ਹੈ ਕਿ ਇਸ ਨੇ ਖੁਦ ਬਿਭਚਾਰ ਕੀਤਾ । ਪਰ ਦੂਜਿਆਂ ਨੂੰ ਬਿਭਚਾਰ ਨਾਲ ਧਰਮ ਭਰਿਸ਼ਟ ਹੋਣਾ ਦੱਸ ਕੇ ਧਰਮ ਲਈ ਸ਼ਹੀਦ ਹੋ ਜਾਣ ਦੀ ਪ੍ਰੇਰਨਾਂ ਦਿੰਦੀ ਹੈ ।

..... ਕੀ ਮੈਨੂੰ ਸ਼ਾਂਤ ਕਰਨ ਵਾਲਾ ਮਿੱਤਰ ਮੈਨੂੰ ਮਿਲੇਗਾ ਆ ਕੇ ?

੧ ਇਸ ਤਰ੍ਹਾਂ ਦਿਲ ਵਿਚ ਬੜੀਆਂ ਗਿਣਤੀਆਂ ਮਿਣਤੀਆਂ ਕਰਦੀ ਕਹੇ ਕਿ ਬੜੀ ਦੇਰ ਕਰ ਦਿੱਤੀ ॥੮॥

੨ ਇਸ ਤਰ੍ਹਾਂ ਚਿੰਤਾ ਵਿਚ ਡੁੱਬੀ ਹੋਈ ਬਾਹਰ ਨੂੰ ਤੁਰ ਪਈ

੩ ਜਦੋਂ ਬਾਹਰ ਨਿਕਲਕੇ ਗੋਲੀ ਦੇ ਪਲੰਘ ਵੱਲ ਵੇਖਿਆ ਤਾਂ ਉਸ ਦਾ ਮਿੱਤਰ ਉਸ ਗੋਲੀ ਨਾਲ ਰਮਦਾ ਵੇਖਿਆ

੪ ਇਹ ਵੇਖ ਕੇ ਸਿਰ ਤੋਂ ਪੈਰਾਂ ਤੱਕ ਕ੍ਰੋਧ ਨਾਲ ਭਰ ਗਈ

੫ ਜਾ ਕੇ ਇਹ ਖਬਰ ਰਾਜੇ ਨੂੰ ਦੱਸ ਦਿੱਤੀ ॥੯॥

੬ ਦੋਹਰਾ ॥ ਕਿ ਘਰ ਨੂੰ ਭੁੱਲ ਕੇ ਕਿੱਥੇ ਬੈਠਾ ਹੈਂ ? ਘਰ ਵਿਚ ਤਾਂ ਲੁੱਟ ਪੈ ਗਈ ਹੈ ।

੭ ਤਲਵਾਰ ਹੱਥ ਵਿਚ ਫੜ੍ਹ ਤੇ ਚੱਲ ਕੇ ਦੇਖ, ਦੋਵੇਂ ਅੱਖਾਂ ਖੋਹਲ ਕੇ ॥੧੦॥

੮ ਤਾਂ ਰਾਜੇ ਨੇ ਜਾ ਕੇ ਗੋਲੀ ਨੂੰ ਉਸ ਪੁਰਸ਼ ਨਾਲ ਰਮਦੀ ਵੇਖ ਕੇ ।

੯ ਦੋਹਾਂ ਨੂੰ ਆ ਕੇ ਮਾਰ ਦਿੱਤਾ, ਪਰ ਰਾਣੀ ਦੇ ਪਾਪ ਕਰਮ ਦਾ ਉਸ ਮੂਰਖ ਨੂੰ ਕੋਈ ਪਤਾ ਨਾ ਲੱਗਾ ॥੧੧॥

੧੦ ਇਸ ਢੰਗ ਦੇ ਨਾਲ ਉਸ ਚੰਚਲ (ਚਲਾਕ) ਰਾਣੀ ਨੇ ਰਾਜੇ ਨਾਲ ਧੋਖਾ ਕੀਤਾ ।

੧੧ ਜਿਹੜਾ ਯਾਰ ਚੋਰੀ ਚੋਰੀ ਆ ਕੇ ਰਾਣੀ ਨੂੰ ਮਿਲਦਾ ਸੀ ਉਹੀ ਜਮਾਂ ਦੇ ਹਵਾਲੇ ਕਰ ਦਿੱਤਾ ॥੧੨॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੭੦ਵੀਂ ਕਥਾ ਸਮਾਪਤ ਹੈ ॥੧੭੦॥੩੩੫੩॥ਚਲਦਾ॥

---

੧੨ ਰੰਗੜਾਗੀ ਨਗਰ ਵਿਚ ਇਕ ਰੰਗੜ ਰਹਿੰਦਾ ਸੀ ਕੰਚਨ ਸਿੰਘ ਰੰਘੜ ਦਾ ਨਾਮ ਸੀ ।

੧੩ ਤੇ ਸਾਹਿਬ ਦੇਈ ਉਸ ਦੀ ਬੀਵੀ ਦਾ ਨਾਮ ਸੀ । ਉਸ ਨੂੰ ਕਾਮ ਵਾਸ਼ਨਾ ਬੜਾ ਦੁੱਖੀ ਕਰਦੀ ਸੀ ॥੧॥

੧੪ ਚੌਪਈ ॥ ਉਸ ਇਸਤਰੀ ਦੇ ਪਤੀ ਨੇ ਵਿਚਾਰਿਆ ਤੇ

੧੫ ਇਕ ਦਿਨ ਇਸ ਤਰ੍ਹਾਂ ਕਿਹਾ ।

੧੬ ਮੈਂ ਦੇਸ਼ ਛੱਡ ਕੇ ਪ੍ਰਦੇਸ ਨੂੰ ਜਾਵਾਂਗਾ ਜਾਂਦਾ ਹਾਂ ।

੧੭ ਉਥੋਂ ਤੇਰੇ ਲਈ ਬਹੁਤ ਧਨ ਕਮਾਕੇ ਲਿਆਵਾਂਗਾ ॥੨॥

੧੮ ਜਾਂਦਾ ਹੋਇਆ ਇਹ ਗੱਲ ਕਹਿਕੇ ਤੁਰ ਗਿਆ ।

੧੯ ਤੇ ਘਰੇ ਹੀ ਇਕ ਕੋਨੇ ਵਿਚ ਲੁੱਕ ਕੇ ਖੜ੍ਹ ਗਿਆ ।

੨੦ ਸਾਹਿਬ ਦੇਵੀ ਨੇ ਬੇਫਿਕਰ ਹੋਕੇ ਯਾਰ ਬੁਲਾ ਲਿਆ ।

੨੧ ਉਸ ਦੇ ਨਾਲ ਕਾਮ ਭੋਗ ਕੀਤਾ ॥੩॥

੨੨ ਜਦੋਂ ਉਸ ਇਸਤਰੀ ਨੇ ਪਤੀ ਨੂੰ ਖੂੰਜੇ ਖੜਾ ਵੇਖਿਆ

੨੩ ਉਸ ਚਾਲਾਕ ਇਸਤਰੀ ਨੇ ਇਹ ਢੰਗ ਸੋਚ ਲਿਆ ।

੨੪ ਆਪਣੇ ਪ੍ਰੇਮੀ ਨਾਲ ਚਿੰਬੜੀ ਹੋਈ ਕੇਲ ਕਰੀ ਜਾਵੇ ।

੨੫ ਨਾਲੇ ਕੂਕਾਂ ਮਾਰਕੇ ਰੋਂਦੀ ਇਹ ਸੁਣਾ ਰਹੀ ਸੀ ॥੪॥

੨੬ ਜੇ ਮੇਰਾ ਪਤੀ ਅੱਜ ਘਰ ਵਿਚ ਹੁੰਦਾ ।

੨੭ ਯਾਰ ਨੂੰ ਕਹਿੰਦੀ ਹੈ ਕਿ ਤਾਂ ਤੂੰ ਮੇਰੇ ਪਰਛਾਵੇ ਵੱਲ ਵੀ ਨਾ ਵੇਖ ਸਕਦਾ ।

੨੮ ਅੱਜ ਮੇਰਾ ਪਤੀ ਨਹੀਂ ਹੈ ਇਥੇ ਮੇਰੇ ਕੋਲ ।

੨੯ ਜੇ ਉਹ ਅੱਜ ਇਥੇ ਹੁੰਦਾ ਤਾਂ ਤੇਰਾ ਸਿਰ ਭੰਨ ਦਿੰਦਾ॥੫॥

੩੦ ਦੋਹਰਾ ॥ ਉਸ ਦੇ ਨਾਲ ਪਹਿਲਾਂ ਬੜੀ ਪ੍ਰਸੰਸਤਾ ਦੇ ਨਾਲ ਕਾਮ ਭੋਗ ਕੀਤਾ ਫਿਰ ਉਸ ਨੂੰ ਤੋਰ ਦਿੱਤਾ ।

੩੧ ਪਤੀ ਨੂੰ ਵੇਖ ਕੇ ਆਪ ਪਿਟਣ ਲੱਗ ਪਈ ਦਿਲ ਵਿਚੋਂ ਬੜੀ ਦੁਖੀ ਹਾਲਤ ਬਣਾ ਲਈ ॥੬॥

੩੨ ਚੌਪਈ ॥ ਰੋਂਦੀ ਹੋਈ ਕਹਿੰਦੀ ਹੈ ਇਸ ਨੇ ਅੱਜ ਮੇਰਾ ਧਰਮ ਗੁਆ ਦਿੱਤਾ (ਮੇਰੀ ਇਜ਼ਤ ਲੁੱਟ ਲਈ) ।

੩੩ ਮੇਰੇ ਪਤੀ ਨੂੰ ਘਰ ਵਿਚ ਨਾ ਵੇਖਕੇ (ਪਤੀ ਗੈਰ ਹਾਜਰ ਹੋਣ ਤੇ) ।

੩੪ ਮੈਂ ਹੁਣ ਕੋਠੇ ਤੋਂ ਡਿੱਗ ਕੇ ਮਰ ਜਾਵਾਂਗੀ ।

੩੫ ਨਹੀਂ ਤਾਂ ਫਿਰ ਕਟਾਰੀ ਮਾਰ ਕੇ ਮਰ ਜਾਵਾਂਗੀ ॥੭॥

੩੬ ਜਾਂ ਫਿਰ ਆਪਣਾ ਤਨ ਅੱਗ ਵਿਚ ਸਾੜ ਦਿਆਂਗੀ ।

੩੭ ਹੁਣ ਮੈਂ ਪਤੀ ਨੂੰ ਜਾ ਕੇ ਕਹਿੰਦੀ ਹਾਂ ।

੩੮ ਕਿ ਮੇਰੇ ਨਾਲ ਜਬਰ ਜਿਨਾਹ ਕਰਕੇ ਭੱਜ ਗਿਆ ਹੈ ।

੩੯ ਮੇਰਾ ਤਾਂ ਅੱਜ ਸਾਰਾ ਧਰਮ ਹੀ ਡੁੱਬ ਗਿਆ ਹੈ ॥੮॥

੪੦ ਦੋ: ॥ ਇਹ ਗੱਲ ਮੂੰਹ ਤੋਂ ਕਹਿਕੇ ਕ੍ਰਿਪਾਨ ਚੁੱਕ ਲਈ

੪੧ ਆਪਣੇ ਪਤੀ ਨੂੰ ਵਿਖਾ ਕੇ ਆਣੇ ਪੇਟ ਵਿਚ ਕ੍ਰਿਪਾਨ ਮਾਰਨ ਲੱਗੀ ॥੯॥

੪੨ ਚੌ: ॥ ਇਹ ਵੇਖਕੇ ਉਸ ਦਾ ਪਤੀ ਭੱਜ ਕੇ ਆਇਆ

੪੩ ਉਸ ਨੇ ਅੱਗੇ ਹੋ ਕੇ ਉਸ ਦੇ ਹੱਥ ਵਿਚੋਂ ਕ੍ਰਿਪਾਨ ਖੋਹ ਲਈ ਤੇ ਕਿਹਾ ।

੪੪ ਕਿ ਪਹਿਲਾਂ ਮੇਰੇ ਮਾਰ ਮੈਨੂੰ ਮਾਰਕੇ ।

੪੫ ਫਿਰ ਪਿਛੋਂ ਆਪਣੇ ਪੇਟ ਵਿਚ ਮਾਰ ਲਈਂ ।

੪੬ ਤੇਰਾ ਧਰਮ ਡੁੱਬਿਆ.....

ਨਹਿੰ ਭਯੋ॥ [੧]ਜੋਰਾਵਰੀ ਜਾਰ ਭਜਿ ਗਯੋ॥ [੨]ਦਸਸਿਰ, ਬਲ ਸੌਂ; ਸਿਯ ਹਰਿ ਲੀਨੀ॥
[੩]ਸ੍ਰੀ ਰਘੁਨਾਥ ਤਯਾਗ ਨਹਿ ਦੀਨੀ ॥ ੧੧ ॥ ਦੋਹਰਾ ॥ [੪]ਸੁਨੁ ਅਬਲਾ ਮੈਂ ਆਪਨੇ
ਕਰਤ ਨ ਹਿਯ ਮੈ ਰੋਸੁ॥ [੫]ਜਾਰ ਜੋਰ ਭਜਿ[1] ਭਜ[2] ਗਯੋ ਤੇਰੋ ਕਛੂ ਨ ਦੋਸ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਹੱਤਰੋ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੭੧॥੩੩੬੫॥ਅਫਜੂੰ॥

ਚੌਪਈ ॥ [੬]ਐਂਡੇ ਰਾ ਇਕ ਭਾਟ ਭਣਿੱਜੈ ॥ [੭]ਗੀਤ ਕਲਾ ਤਿਹੱ ਤ੍ਰਿਯਾ ਕਹਿੱਜੈ॥
[੮]ਬੀਰਮ ਦੇ ਤਿਨ ਬੀਰ ਨਿਹਾਰ੍ਯੋ ॥ [੯]ਤਬੈ ਚਿੱਤ ਤੇ ਭਾਟ ਬਿਸਾਰ੍ਯੋ ॥ ੧ ॥ [੧੦]ਜਾਰ
ਬਾਚ ॥ ਦੋਹਰਾ ॥ [੧੧]ਬਾਂਧਿ ਖਾਟੁ ਤਰ ਨਿਜੁ ਪਤਿਹਿ ਹਮ ਸੌ ਭੋਗ ਕਮਾਇ ॥ [੧੨]ਤੌ
ਮੈ ਜਾਨੌ ਸਾਚੁ, ਤੂੰ ਹਿਤੂ ਹਮਾਰੀ ਆਇ ॥ ੨ ॥ ਚੌਪਈ ॥ [੧੩]ਐਂਡੇ ਰਾਇ ਏਕ
ਦਿਨ ਆਯੋ ॥ [੧੪]ਦੁਖਿਤ ਨਾਰਿ ਹ੍ਵੈ ਬਚਨ ਸੁਨਾਯੋ ॥ [੧੫]ਤੁਮ ਕੌ ਰੋਗ, ਨਾਥ ਇਕ
ਭਾਰੋ ॥ [੧੬]ਤਾ ਤੇ ਖੀਝਤ ਚਿੱਤ ਹਮਾਰੋ ॥ ੩ ॥ ਦੋਹਰਾ ॥ [੧੭]ਏਕ ਬੈਦ ਮੈਂ ਤਵ
ਨਿਮਿਤਿ, ਰਾਖ੍ਯੋ ਧਾਮ ਬੁਲਾਇ ॥ [੧੮]ਤਾ ਤੇ ਤੁਰਤੁ ਕਰਾਇਯੈ[3] ਅਪਨ ਇਲਾਜ
ਬਨਾਇ ॥੪॥ ਚੌਪਈ ॥ [੧੯]ਐਂਡੇ ਰਾਇ ਤਬੈ ਯੌ ਕਿਯੋ ॥ [੨੦]ਬੀਰਮ ਦੇਵ ਬੋਲਿ ਕਰਿ
ਲਿਯੋ ॥ [੨੧]ਯਾ ਗਦ ਕੌ ਗਦਹਾ ਕ੍ਯਾ ਕਰਿਯੈ ॥ [੨੨]ਜਾ ਤੇ ਰੋਗ ਬਡੋ ਪਰਹਰਿਯੈ ॥
੫ ॥ [੨੩]ਬੈਦ ਤਬੈ ਯੌ ਬਚਨ ਉਚਾਰੇ ॥ [੨੪]ਬਡੋ ਰੋਗ ਇਹ ਭਯੋ ਤਿਹਾਰੇ ॥ [੨੪]ਯਾ ਕੌ
ਜੰਤ੍ਰ ਮੰਤ੍ਰ ਨਹਿ ਕੋਈ॥ [੨੫]ਏਕ ਤੰਤ੍ਰ, ਹੋਵੈ ਤੌ ਹੋਈ ॥੬॥ [੨੬]ਮਦਰਾ ਅਧਿਕ ਆਪੁ ਲੈ
ਪੀਜੈ ॥ [੨੭]ਔਰ ਆਪਨੀ ਤਿਯ ਕਹ ਦੀਜੈ ॥ [੨੮]ਖਾਟ ਤਰੇ ਬਾਂਧੇ ਤੁਮ ਰਹੋ ॥ [੨੯]ਮੁਖ
ਤੇ ਪਰੇ ਕਬਿੱਤਨ ਕਹੋ ॥੭॥ [੩੦]ਏਕ ਬੀਰ ਇਕ ਠੌਰ ਬੁਲੈਹੌ ॥ [੩੧]ਇਸੀ ਖਾਟ ਊਪਰ
ਬੈਠੈਹੋ ॥ [੩੨]ਮੱਲ ਜੁੱਧ ਤਵ ਤ੍ਰਿਯ ਤਨ ਕਰਿਹੈ ॥ [੩੩]ਤੌ ਤਵ ਰੋਗ ਬਡੋ ਪਰਹਰਿ ਹੈ ॥
੮॥ [੩੪]ਮੂੜ ਬਾਤ ਇਹ ਕਛੂ ਨ ਜਾਨੀ ॥ [੩੫]ਦੇਹ ਅਰੋਗ, ਸਰੋਗ ਪਛਾਨੀ ॥ [੩੬]ਆਪੁ
ਮੰਗਾਇ ਮਦ੍ਯ ਤਬ ਪਿਯੋ ॥ [੩੭]ਜਾਰ ਸਹਿਤ ਅਬਲਾ ਕੋ ਦਿਯੋ ॥ ੯ ॥ [੩੮]ਨਿਜੁ
ਕਰ ਮੈ ਤ੍ਰਿਯ ਜਾਰ ਪਿਵਾਯੋ ॥ [੩੯]ਬਪੁ ਔਂਧੋ, ਤਰ ਖਾਟ ਬੰਧਾਯੋ ॥ [੪੦]ਆਂਖੈ ਦੋਊ
ਮੂੰਦਿ ਕਰ ਲਈ ॥ [੪੧]ਜਾਰ ਤ੍ਰਿਯਾ ਆਰੂੜ੍ਹਿਤ ਭਈ ॥ ੧੦ ॥ [੪੨]ਭਾਟ ਪਰ੍ਯੋ ਤਰ
ਕਬਿੱਤ ਉਚਾਰੈ ॥ [੪੩]ਭੇਦ ਅਭੇਦ ਕਛੂ ਨ ਬਿਚਾਰੈ ॥ [੪੪]ਵਹੈ ਤੰਤ੍ਰ ਜੋ ਬੈਦ ਬਨਾਯੋ
॥ [੪੫]ਤਾਂ ਤੇ ਦੇਵ ਹਮਾਰੈ ਆਯੋ॥੧੧॥ [੪੬]ਭੋਗੁ ਜਾਰ ਅਬਲਾ ਸੌ ਕਿਯੋ॥ [੪੭]ਭਾਂਤਿ ਭਾਂਤਿ
ਤਾ ਕੋ ਸੁਖ ਦਿਯੋ ॥ [੪੮]ਉਛਲ ਉਛਲ ਰਤਿ ਅਧਿਕ ਕਮਾਈ ॥ [੪੯]ਮੂਰਖ ਭਾਟ
ਬਾਤ ਨਹਿ ਪਾਈ※ ॥ ੧੨ ॥ ਦੋਹਰਾ ॥ [੫੦]ਉਤਰਿ ਖਾਟ ਤੇ ਖੋਲਿ ਦ੍ਰਿਗ ਦਿਯੇ,

1. ਭਜਿ - ਪੋਲਾ ਪੜ੍ਹੋ । 2. ਭੱਜ - ਅੱਧਕ ਲਾ ਕੇ ਪੜ੍ਹੋ । 3. ਕਰਾਈਐ - ਬੋਲੋ ।

※ ਇਹ ਐਂਡੇ ਰਾਇ ਭੱਟ ਦੀ ਕਥਾ ਸਾਨੂੰ ਉਪਦੇਸ਼ ਦਿਦੀ ਹੈ । ਕਿ ਪਾਠਕੋ ਇਸ ਭੱਟ ਵਾਂਗ ਮੂਰਖ ਬਣ ਕੇ ਕਿਸੇ ਚਾਲਾਕ ਬਦਮਾਸ਼ ਤਾਂਤਰਿਕ ਦੇ ਕਾਬੂ ਨਾ ਆਉ । ਇਸ ਬਦਚਲਣ ਇਸਤਰੀ ਅਤੇ ਇਕ ਬਦਮਾਸ਼ ਤਾਂਤਰਕ ਨੇ ਕਿਵੇਂ ਵੈਦ ਬਣ ਕੇ ਐਂਡੇ ਰਾਇ ਨੂੰ ਬੁੱਧੂ ਬਣਾਇਆ । ਇਹੋ ਜਿਹੇ ਬਣਾਉਟੀ ਵੈਦ ਅਤੇ ਦਿਖਾਵੇ ਦੇ ਤਾਂਤਰਿਕ ਜਿੱਥੇ ਸ਼ਰੀਫ ਲੋਕਾਂ ਦਾ ਧਨ ਲੁੱਟਦੇ ਹਨ । ਉਥੇ ਇੱਜ਼ਤ ਨੂੰ ਵੀ ਹੱਥ ਪਾਉਂਦੇ ਨੇ । ਇਹੋ ਜਿਹੀਆਂ ਰੋਜ਼ ਦਿਹਾੜੇ ਘਟਨਾਵਾਂ ਅਖਬਾਰਾਂ ਤੇ ਮੈਗਜ਼ੀਨਾਂ ਅਤੇ ਦੰਦ ਕਥਾਵਾਂ ਹਰ ਰੋਜ਼ ਹੀ ਸੁਨਣ ਵਿਚ ਆਉਦੀਆਂ ਹਨ । ਕਿਸੇ ਲੜਕੀ ਦੇ ਬੱਚਾ ਨਹੀਂ ਹੁੰਦਾ ਉਸ ਨੂੰ ਕਿਹਾ ਜਾਂਦਾ ਹੈ ਕਿ ਇਥੇ ਆ ਕੇ ਹਰ ਹਫਤੇ ਇਕੱਲੀ ਹੀ ਚੌਕੀ ਭਰਿਆ ਕਰ ਉਸ ਨਾਲ ਦੁਰ ਵਰਤਾਉ ਕੀਤਾ ਜਾਂਦਾ ਹੈ । ਐਥੋਂ ਤੱਕ ਕਈਆਂ ਨੂੰ ਇਉਂ ਵੀ ਕਿਹਾ ਜਾਂਦਾ ਹੈ ਕਿ ਤੇਰਾ ਪਤੀ ਸੰਤਾਨ ਉਪਜਾਉਣ ਯੋਗ ਨਹੀਂ, ਮੇਰੇ ਨਾਲ ਸੰਭੋਗ ਕਰਨ ਨਾਲ ਤੇਰੇ ਪੁੱਤਰ ਹੋ ਜਾਵੇਗਾ । ਗਰਜ਼ੂ ਇਸਤਰੀ ਪੁਰਸ਼ ਇਹੋ ਜਿਹੇ ਬਦਮਾਸ਼ ਦੇ ਜਾਲ ਵਿਚ ਫਸ ਜਾਂਦੇ ਹਨ । ਦਸਮੇਸ਼ ਜੀ ਦਾ ਮੁੱਦਾ ਇਹੋ ਜਿਹੇ ਵਰਣਾਂ ਤੋਂ ਜਾਣੂ ਕਰਾ ਕੇ ਆਪਣੇ ਸਿੱਖਾਂ ਨੂੰ ਸਾਵਧਾਨ ਕਰਨਾ ਹੈ, ਕਿ ਜਦੋਂ ਤੁਹਾਨੂੰ ਐਸਾ ਮਾਜਰਾ ਪੇਸ਼ ਆਵੇ, ਤਾਂ ਉਸ ਤੋਂ ਸਾਵਧਾਨ ਹੋ ਕੇ ਬਚੋ ਤੇ ਇਹਨਾਂ ਚਾਲਾਂ ਨੂੰ ਸਮਝੋ ।

...ਨਹੀਂ ਹੈ (ਭਲੀਏ ਲੋਕੇ)।
੧ ਤੇਰੇ ਨਾਲ ਜਬਰ ਦਸਤੀ ਕਰਕੇ ਉਹ ਭੱਜ ਗਿਆ ਹੈ।
੨ ਜ਼ੋਰ ਨਾਲ ਤਾਂ ਰਾਵਣ ਨੇ ਭੀ ਸੀਤਾ ਚੁੱਕ ਲਈ ਸੀ।
੩ ਸ੍ਰੀ ਰਾਮ ਚੰਦਰ ਨੇ ਉਹ ਕਿਹੜਾ ਛੱਡ ਦਿੱਤੀ ਸੀ ॥੧੧॥
੪ ਦੋਹਰਾ॥ ਐ ਇਸਤਰੀ ਮੇਰੀ ਗੱਲ ਸੁਣ, ਮੈਂ ਤੇਰੇ ਨਾਲ
ਹੋਏ ਇਸ ਜਬਰ ਜਨਾਹ ਦਾ ਕੋਈ ਗੁੱਸਾ ਨਹੀਂ ਕਰਦਾ
੫ ਉਹ ਤੇਰੇ ਨਾਲ ਜਬਰੀ ਭੋਗ ਕਰਕੇ ਭੱਜ ਗਿਆ ਹੈ ਇਸ
ਵਿਚ ਤੇਰਾ ਕੋਈ ਕਸੂਰ ਨਹੀਂ ॥੧੨॥੧॥
ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ
ਰਾਜਾ ਵਾਰਤਾਲਾਪ, ਇਕ ਸੌ ੭੧ਵੀਂ ਕਥਾ ਸਮਾਪਤ ਹੈ
॥੧੭੧॥੩੨੬੫॥ਚਲਦਾ॥

---

੬ ਚੌਪਈ ॥ ਐਂਡੇ ਰਾਏ ਇਕ ਭੱਟ ਕਿਹਾ ਜਾਂਦਾ ਸੀ।
੭ ਗੀਤ ਕਲਾ ਉਸ ਦੀ ਇਸਤਰੀ ਨੂੰ ਕਹਿੰਦੇ ਸਨ।
੮ ਗੀਤ ਕਲਾ ਨੇ ਬੀਰਮ ਦੇਵ ਇਕ ਯੋਧਾ ਵੇਖਿਆ।
੯ ਉਸ ਨੂੰ ਵੇਖਦੇ ਸਾਰ ਉਸ ਨੇ ਪਤੀ ਐਂਡੇ ਰਾਏ ਭੱਟ ਨੂੰ
ਭੁਲਾ ਦਿੱਤਾ ॥੧॥
੧੦ ਯਾਰ ਨੇ ਕਿਹਾ ॥ ਦੋਹਰਾ ॥ ਹੁਣ ਉਹ ਯਾਰ ਗੀਤ
ਕਲਾ ਨੂੰ ਕਹਿੰਦਾ ਹੈ ਕਿ ਆਪਣੇ ਪਤੀ ਨੂੰ ਰਸਿਆਂ
ਨਾਲ ਬੰਨਕੇ ਮੰਜੇ ਹੇਠ ਸੁੱਟਕੇ ਮੰਜੇ ਦੇ ਉਪਰ ਚੜ ਕੇ
ਫਿਰ ਮੇਰੇ ਭੋਗ ਨਾਲ ਕਰੀਂ।
੧੧ ਫਿਰ ਮੈਂ ਜਾਣਾਂਗਾ ਕਿ ਤੇਰਾ ਮੇਰੇ ਨਾਲ ਸੱਚਾ ਪਿਆਰ
ਹੈ ॥੨॥
੧੨ ਚੌਪਈ ॥ ਇਕ ਦਿਨ ਐਂਡੇ ਰਾਏ ਘਰ ਆਇਆ।
੧੩ ਉਸ ਇਸਤਰੀ ਨੇ ਬੜੇ ਦੁਖੀ ਦਿਲ ਨਾਲ ਗੱਲ ਕਹੀ।
੧੪ ਐ ਪਤੀ, ਮੈਨੂੰ ਚਿੰਤਾ ਹੈ ਕਿ ਤੈਨੂੰ ਇਕ ਬੜਾ ਵੱਡਾ ਰੋਗ
ਲੱਗਿਆ ਹੋਇਆ ਹੈ।
੧੫ ਇਸ ਕਰਕੇ ਮੇਰਾ ਚਿੱਤ ਬੜਾ ਦੁਖੀ ਰਹਿੰਦਾ ਹੈ ॥੩॥
੧੬ ਦੋ: ॥ ਤੇਰੇ ਵਾਸਤੇ ਇਕ ਵੈਦ ਮੈਂ ਘਰ ਬੁਲਾਇਆ ਹੈ
੧੭ ਉਸ ਕੋਲੋਂ ਹੁਣੇ ਹੀ ਇਲਾਜ ਕਰਾ ਲਵੋ ॥੪॥
੧੮ ਚੌਪਈ ॥ ਐਂਡੇ ਰਾਇ ਨੇ ਹਾਂ ਕਹਿ ਦਿੱਤੀ।
੧੯ ਬੀਰਮ ਦੇਵ ਨੂੰ ਉਸ ਇਸਤਰੀ ਨੇ ਝੱਟ ਬੁਲਾ ਲਿਆ।
੨੦ ਵੈਦ ਨੇ ਕਿਹਾ ਕਿ ਇਸ ਦੀ ਬਿਮਾਰੀ ਨੂੰ ਵੈਦ ਕੀ ਕਰ
ਸਕਦਾ ਹੈ?
੨੧ ਜਿਹੜਾ ਐਂਡੇ ਦੇ ਇਸ ਵੱਡੇ ਰੋਗ ਨੂੰ ਹਟਾ ਸਕੇ ॥੪॥
੨੨ ਵੈਦ ਨੇ ਫਿਰ ਹੋਰ ਅੱਗੇ ਗੱਲ ਕਹੀ।
੨੩ ਕਿ ਇਸ ਨੂੰ ਤਾਂ ਬਹੁਤ ਵੱਡਾ ਰੋਗ ਲੱਗਾ ਹੋਇਆ ਹੈ।
੨੪ ਇਸ ਦੇ ਰੋਗ ਦਾ ਤਾਂ ਕੋਈ ਜੰਤ੍ਰ ਮੰਤ੍ਰ ਹੀ ਨਹੀਂ ਹੈ।
੨੫ ਹਾਂ ਇਕ ਤੰਤਰ ਹੈ ਜੇ ਚੱਲ ਜਾਵੇ ਤਾਂ ਸ਼ਾਇਦ ਠੀਕ ਹੋ
ਸਕੇ ॥੬॥
੨੬ ਉਹ ਇਹ ਹੈ ਕਿ ਸ਼ਰਾਬ ਲਿਆ ਕੇ ਪਹਿਲਾਂ ਤਾਂ ਆਪ
ਪੀ ਲਵੇ ॥
੨੭ ਤੇ ਨਾਲ ਆਪਣੀ ਇਸਤਰੀ ਨੂੰ ਵੀ ਪੀਣ ਲਈ ਦੇਵੇ।
੨੮ ਫਿਰ ਇਹ ਬੰਨ੍ਹ ਕੇ ਮੰਜੇ ਦੇ ਥੱਲੇ ਪਿਆ ਰਹੇ।
੨੯ ਕਿਉਂਕਿ ਭੱਟ ਦਾ ਕੰਮ ਹੈ ਕਬਿਤ ਗਾਉਣੇ, ਇਸ ਲਈ
ਮੰਜੇ ਹੇਠ ਕਬਿਤ ਗਾਉਂਦਾ ਰਹੇ ॥੭॥
੩੦ ਫਿਰ ਮੈਂ ਇਕ ਬੀਰ ਬੁਲਾਵਾਂਗਾ ਇਸ ਥਾਂ ਤੇ।
੩੧ ਉਹ ਬੀਰ ਇਸ ਦੇ ਉਪਰ ਵਾਲੇ ਮੰਜੇ ਤੇ ਆ ਬੈਠੇਗਾ।
੩੨ ਫਿਰ ਉਹ ਬੀਰ ਇਸ ਇਸਤਰੀ ਨਾਲ ਮੱਲ ਯੁੱਧ ਕਰੇਗਾ
੩੩ ਤਾਂ ਇਸ ਦਾ ਇਹ ਵੱਡਾ ਰੋਗ ਦੂਰ ਹੋ ਸਕਦਾ ਹੈ ॥੮॥
੩੪ ਉਸ ਮੂਰਖ ਨੇ ਇਸ ਗੱਲ ਨੂੰ ਕੁਝ ਨਾ ਸਮਝਿਆ।
੩੫ ਭਲਾ ਚੰਗਾ ਅਰੋਗ ਸੀ ਪਰ ਉਸ ਨੇ ਉਹਨਾਂ ਦੇ ਆਖੇ
ਲੱਗ ਕੇ ਆਪ ਨੂੰ ਰੋਗੀ ਸਮਝ ਲਿਆ।
੩੬ ਜਿਵੇਂ ਉਨ੍ਹਾਂ ਕਿਹਾ ਉਸ ਨੇ ਸ਼ਰਾਬ ਮੰਗਾ ਕੇ ਪੀ ਲਈ
੩੭ ਯਾਰ ਦੇ ਸਮੇਤ ਉਸ ਇਸਤਰੀ ਨੂੰ ਵੀ ਦੇ ਦਿੱਤੀ ॥੯॥
੩੮ ਆਪਣੇ ਹੱਥਾਂ ਨਾਲ ਉਸ ਇਸਤਰੀ ਨੇ ਆਪਣੇ ਯਾਰ ਨੂੰ
ਸ਼ਰਾਬ ਪਿਆਈ।
੩੯ ਭੱਟ ਬ੍ਰਾਹਮਣ ਮੰਜੇ ਦੇ ਥੱਲੇ ਬੰਨ੍ਹ ਕੇ ਸੁੱਟ ਦਿੱਤਾ।
੪੦ ਉਸ ਦੀਆਂ ਦੋਵੇਂ ਅੱਖਾਂ ਵੀ ਬੰਦ ਕਰ ਦਿੱਤੀਆਂ।
੪੧ ਉਹ ਇਸਤਰੀ ਯਾਰ ਨੂੰ ਲੈ ਕੇ ਮੰਜੇ ਤੇ ਜਾ ਬਿਰਾਜੀ
॥੧੦॥
੪੨ ਭੱਟ ਮੰਜੇ ਥੱਲੇ ਪਿਆ ਕਬਿੱਤ ਗਾਉਂਦਾ ਹੈ।
੪੩ ਇਸ ਛਲ ਦਾ ਭੇਤ ਨਹੀਂ ਸੋਚਦਾ ਕਿ ਮੇਰੇ ਨਾਲ ਕੀ
ਹੋ ਰਿਹਾ ਹੈ।
੪੪ ਉਹ ਇਹੀ ਸਮਝਦਾ ਹੈ ਕਿ ਇਹ ਉਸੇ ਤੰਤਰ ਦਾ
ਕ੍ਰਿਸ਼ਮਾਂ ਹੈ ਜੋ ਵੈਦ ਨੇ ਦੱਸਿਆ ਸੀ।
੪੫ ਇਸ ਲਈ ਦੇਵਤਾ ਸਾਡੇ ਘਰ ਆ ਗਿਆ ਹੈ ॥੧੧॥
੪੬ ਮੰਜੇ ਉੱਤੇ ਯਾਰ ਨੇ ਉਸ ਇਸਤਰੀ ਨਾਲ ਭੋਗ ਕੀਤਾ।
੪੭ ਉਹਨਾਂ ਤਰ੍ਹਾਂ ਤਰ੍ਹਾਂ ਦੀ ਖੁਸ਼ੀਆਂ ਮਨਾਈਆਂ।
੪੮ ਨਸ਼ੇ ਦੀ ਲੋਰ ਵਿਚ ਬਹੁਤ ਉਛਲ ਟੱਪੇ।
੪੯ ਪਰ ਉਸ ਮੂਰਖ ਭੱਟ ਨੂੰ ਕੁਝ ਸਮਝ ਨਾ ਆਈ ॥੧੨॥
੫੦ ਦੋਹਰਾ ॥ ਬੀਰਮ ਦੇਵ ਨੇ ਮੰਜੇ ਤੋਂ ਉਤਰ ਕੇ, ਐਂਡੇ
ਰਾਏ ਭੱਟ ਦੇ ਨੇਤਰ ਖੋਲ੍ਹ ਦਿੱਤੇ.....

ਨ ਕੀਨੋ ਸੋਗੁ ॥ [1]ਭਾਟ ਪਛਾਨਯੋ ਸਾਚੁ ਜਿਯ ਅਬ ਮੈ ਭਯੋ ਅਰੋਗ ॥ ੧੩ ॥ [2]ਬਾਂਧਿ ਖਾਟ ਤਰ ਭਾਟ ਕੌ ਤਾ ਕਰ ਤੇਂ ਮਦ ਪੀਯ ॥ [3]ਰਤਿ ਮਾਨੀ ਤ੍ਰਿਯ ਜਾਰ ਸੌ ਭੇਦ ਨ ਪਾਯੋ ਪੀਯ ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਹੱਤਰੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੭੨॥੩੩੭੯॥ਅਫਜੂੰ॥

ਦੋਹਰਾ ॥ [4]ਰਾਇ ਨਿਰੰਜਨ ਚੋਪਰੋ* ਜਾਕੀ ਤ੍ਰਿਯਾ ਅਨੂਪ ॥ [5]ਲੋਕ ਸਕਲ ਨਿਰਖੈਂ ਤਿਸੈ ਰਤਿ ਕੌ ਜਾਨਿ ਸਰੂਪ ॥ ੧ ॥ [6]ਸਹਰ ਬਸੈ ਬਹਲੋਲ ਪੁਰ ਜਾਕੋ ਰੂਪ ਅਮੋਲ ॥ [7]ਸੂਰਾ ਸਕਲ ਸਰਾਹਹੀ ਨਾਮ ਖਾਨ ਬਹਲੋਲ ॥ ੨ ॥ [8]ਜਬ ਸੰਗੀਤ ਕਲਾ ਤ੍ਰਿਯਹਿ ਗਯੋ ਬਹਲੋਲ ਨਿਹਾਰਿ ॥ [9]ਤਬਹੀ, ਸਬ ਹੀ ਚਿੱਤ ਤੇ; ਦਈ ਪਠਾਨੀ ਡਾਰਿ ॥ ੩ ॥ [10]ਬਨਿਜ ਕਲਾ ਬਾਲਾ ਹੁਤੀ ਲੀਨੀ ਨਿਕਟਿ ਬੁਲਾਇ ॥ [11]ਅਮਿਤ ਦਰਬ ਤਾਕੌ ਦਿਯੋ ਵਾ ਪ੍ਰਤਿ ਦਈ ਪਠਾਇ ॥ ੪ ॥ ਚੌਪਈ ॥ [12]ਬਨਿਜ ਕਲਾ ਚਲਿਕੈ ਤਿਤ ਆਈ ॥ [13]ਜਹਾ ਕਲਾ ਸੰਗੀਤ ਸੁਹਾਈ ॥ [14]ਜਬੈ ਖਾਨ ਕੀ ਉਪਮਾ ਕਰੀ ॥ [15]ਏ ਸੁਨਿ ਬਾਤ ਨਾਰਿ ਵਹ ਢਰੀ ॥੫॥ [16]ਇਨ ਬਾਤਨ ਅਬਲਾ ਉਰਝਾਈ ॥ [17]ਇਹੈ ਬਾਤ ਪਿਯ ਸੁਨਤ ਸੁਹਾਈ ॥ [18]ਮੈਂ ਇਕ ਬਾਗ ਬਨਾਯੋ ਭਲੋ॥ [19]ਮੁਹਿ ਲੈ ਸੰਗ ਤਹਾਂ ਤੁਮ ਚਲੋ ॥੬॥ [20]ਅਬ ਲੌ ਮੈਂ ਕਤਹੂੰ ਨਹਿ ਗਈ ॥ [21]ਪੈਂਡ ਅਪੈਂਡ ਨ ਪਾਵਤ ਭਈ॥ [22]ਰਵਿ ਸਸਿ ਕੌ ਮੁਖ ਮੈਂ ਨ ਦਿਖਾਯੋ॥ [23]ਪਿਯ ਬਿਨੁ ਕਛੂ ਨ ਮੋਕਹ ਭਯੋ ॥੭॥ [24]ਪਤਿ ਤਿਹ ਕਹਯੋ ਤਹਾਂ ਤੁਮ ਜੈਯਹੁ ॥ [25]ਯਾਕੌ ਬਾਗ ਦੇਖਿ ਫਿਰਿ ਐਯਹੁ॥ [26]ਬੀਤੀ ਰੈਨਿ ਪ੍ਰਾਤ ਜਬ ਭਈ ॥ [27]ਤਿਸੀ ਖਾਨ ਕੇ ਘਰ ਮੈਂ ਗਈ॥ ੮ ॥ [28]ਤਾਹੀ ਬਾਗ ਨਿਰੰਜਨ ਗਯੋ ॥ [29]ਪਾਵਤ ਤਹਾਂ ਨਾਰਿ ਨਹਿ ਭਯੋ ॥ [30]ਖੋਜਤ ਅਧਿਕ ਤਹਾਂ ਤ੍ਰਿਯ ਪਾਈ ॥ [31]ਜਹਾਂ ਹਵੇਲੀ ਖਾਨ ਬਨਾਈ ॥ ੯ ॥ ਦੋਹਰਾ ॥ [32]ਤ੍ਰਿਯ ਨਿਕਸੀ ਤਿਹ ਖਾਨ ਸੌ ਅਤਿਹੀ ਭੋਗ ਕਮਾਇ ॥ [33]ਬਦਨ ਲਾਗਿ ਪਤਿ ਹੀ ਗਯੋ ਸੰਕਿ ਰਹੀ ਮੁਖ ਨਯਾਇ ॥ ੧੦ ॥ ਚੌਪਈ ॥ [34]ਜਬ ਹੀ ਦ੍ਰਿਸਟਿ ਨਿਰੰਜਨ ਧਰੀ॥ [35]ਬਨਿਜਕਲਾ ਕੀ ਨਿੰਦਯਾ ਕਰੀ ॥ [36]ਮੁਹਿ ਕਹਿ ਸੰਗ ਨ ਮੋਰੇ ਭਈ ॥ [37]ਪੈਂਡ ਚੂਕਿ ਪਰ ਘਰ ਮੈਂ ਗਈ ॥ ੧੧ ॥ [38]ਮੋ ਕੌ ਪਕਰਿ ਪਠਾਨਨ ਲੀਨੋ॥ [39]ਕਾਮਕੇਲ ਬਹੁ ਮੋ ਸੌ ਕੀਨੋ॥ [40]ਤਵ ਬਲੁ ਚਲੈ ਤੌ ਯਾਕੋ ਮਾਰੋ॥ [41]ਨਹਿ ਕਾਜੀ ਪੈ ਜਾਇ ਪੁਕਾਰੋ ॥੧੨॥ [42]ਯਾ ਮੈਂ ਚੂਕ ਨ ਤੇਰੀ ਭਈ॥ [43]ਪੈਂਡਿ ਚੂਕਿ ਪਰ ਘਰ ਮੈਂ ਗਈ ॥ [44]ਪੈਠਾਨਨ ਤੇ ਕੌ ਗਹਿ ਲੀਨੋ ❀ ॥ [45]ਕਾਮ ਭੋਗ ਤੇਰੇ ਸੰਗ ਕੀਨੋ ॥

* ਨਿਰੰਜਨ ਰਾਇ ਚੋਪੜਾ ਇਕ ਹਿੰਦੂ ਹੈ ।

❀ ਭਾਵੇਂ ਨਿਰੰਜਨ ਨੇ ਵੇਖ ਕੇ ਮਹਿਸੂਸ ਤਾਂ ਕਰ ਲਿਆ ਪਰ ਉਸ ਇਸਤਰੀ ਨੇ ਆਪਣੀ ਚਚਲਤਾ ਨਾਲ ਨਿਰੰਜਨ ਰਾਇ ਦੀ ਮੱਤ ਹੀ ਮਾਰ ਦਿੱਤੀ ਤਦੇ ਤਾਂ ਕਹਿੰਦੇ ਨੇ "ਚੰਚਲ ਨਾਰ ਬੁਰੀ"

.....ਪਰ ਭੱਟ ਨੇ ਕੋਈ ਦੁੱਖ ਨਾ ਮੰਨਿਆਂ ।
੧ ਭੱਟ ਦਿਲ ਵਿਚ ਕਹਿੰਦਾ ਹੈ ਕਿ ਸੱਚੀ ਮੁੱਚੀ ਹੁਣ ਮੈਂ ਰਾਜ਼ੀ ਹੋ ਗਿਆ ਹਾਂ, ਮੇਰਾ ਰੋਗ ਟੁੱਟ ਗਿਆ ਹੈ ॥੧੩॥
੨ ਭੱਟ ਨੂੰ ਬੰਨ੍ਹਕੇ ਮੰਜੇ ਥੱਲੇ ਸੁੱਟਕੇ, ਉਸ ਦੀ ਇਸਤਰੀ ਦੇ ਹੱਥਾਂ ਤੋਂ ਸ਼ਰਾਬ ਪੀ ਕੇ।
੩ ਉਸ ਇਸਤਰੀ ਪੁਰਸ਼ ਨੇ ਖੁਸ਼ੀ ਮਨਾਈ ਪਰ ਪਤੀ ਨੇ ਕੁਝ ਨਾ ਸਮਝਿਆ ॥੧੪॥੧॥ ਇਥੇ ਇਹ ਪ੍ਰਕਰਣ ਸਮਾਪਤ ਹੈ ॥੧੭੨॥੩੩੭੫॥

---

੪ ਦੋਹਰਾ ॥ ਇਕ ਨਿਰੰਜਨ ਰਾਇ ਨਾਮ ਦਾ ਚੋਪੜਾ ਹਿੰਦੂ ਸੀ ਜਿਸ ਦੀ ਇਸਤਰੀ ਬੜੀ ਸੋਹਣੀ ਸੀ ।
੫ ਸਾਰੇ ਲੋਕ ਉਸ ਨੂੰ ਕਾਮ ਦੀ ਇਸਤਰੀ ਰੱਤੀ ਸਮਾਨ ਵੇਖਦੇ ਸਨ ॥੧॥
੬ ਬਹਿਲੋਲਪੁਰ ਸ਼ਹਿਰ ਵੱਸਦਾ ਸੀ, ਜਿਸ ਦੀ ਸੁੰਦਰਤਾ ਬੇ ਮੁੱਲ ਸੀ।
੭ ਜਿੱਥੇ ਚੋਧਰੀ ਬਹਿਲੋਲ ਖਾਨ ਸੀ, ਜਿਸ ਨੂੰ ਸਾਰੇ ਹੀ ਸੂਰਬੀਰ ਸਲਾਹੁੰਦੇ ਸਨ ॥੨॥
੮ ਜਦ ਸੰਗੀਤ ਕਲਾ (ਨਿਰੰਜਨ ਰਾਇ ਦੀ ਇਸਤਰੀ) ਨੂੰ ਬਹਿਲੋਲ ਖਾਨ ਨੇ ਵੇਖ ਲਿਆ ।
੯ ਤਾਂ ਝੱਟਪਟ ਸਾਰੀਆਂ ਪਠਾਣੀਆਂ ਨੂੰ ਭੁੱਲ ਗਿਆ ॥੩॥
੧੦ ਬਨਜ ਕਲਾ ਇਕ ਲੜਕੀ ਸੀ । ਪਠਾਨ ਨੇ ਉਸ ਨੂੰ ਕੋਲ ਬੁਲਾ ਲਿਆ ।
੧੧ ਬਹੁਤ ਸਾਰਾ ਧਨ ਦੇ ਕੇ ਉਸ (ਸੰਗੀਤ ਕਲਾ) ਦੇ ਪਾਸ ਭੇਜ ਦਿੱਤੀ ॥੪॥
੧੨ ਚੌਪਈ ॥ ਬਨਜ ਕਲਾ ਚੱਲ ਕੇ ਉਥੇ ਆ ਗਈ ।
੧੩ ਜਿਥੇ ਸੰਗੀਤ ਕਲਾ ਸੁਭਾਇਮਾਨ ਸੀ ।
੧੪ ਜਦੋਂ ਬਨਜ ਕਲਾ ਨੇ ਖਾਨ ਦੀ ਉਪਮਾ ਕੀਤੀ ।
੧੫ ਇਹ ਇਸਤਰੀ ਉਸਦੀ ਸ਼ੋਭਾ ਸੁਣ ਕੇ ਦਲ੍ਹ ਗਈ ॥੫॥
੧੬ ਇਸ ਦੀਆਂ ਗੱਲਾਂ ਵਿਚ ਉਹ ਇਸਤਰੀ ਉਲਝ ਗਈ ।
੧੭ ਅਤੇ ਆਪਣੇ ਪਤੀ ਨੂੰ ਕਿਹਾ ।
੧੮ ਜਿਹੜਾ ਮੈਂ ਇਕ ਸੁੰਦਰ ਬਾਗ ਲਗਵਾਇਆ ਹੈ ।
੧੯ ਮੈਨੂੰ ਨਾਲ ਲੈ ਕੇ ਤੁਸੀਂ ਉਥੇ ਚੱਲੋ ॥੬॥
੨੦ ਹੁਣ ਤੱਕ ਮੈਂ ਕਦੇ ਵੀ ਨਹੀਂ ਗਈ ।
੨੧ ਇਸ ਲਈ ਮੈਨੂੰ ਰਸਤੇ ਦਾ ਕੋਈ ਪਤਾ ਨਹੀਂ ।
੨੨ ਕਦੇ ਮੈਂ ਸੂਰਜ ਚੰਦ ਨੂੰ ਬਾਹਰ ਨਿਕਲ ਕੇ ਮੂੰਹ ਨਹੀਂ ਦਿਖਾਇਆ।
੨੩ ਪਤੀ ਬਿਨਾਂ ਮੈਨੂੰ ਕੁਝ ਚੰਗਾ ਨਹੀਂ ਲੱਗਦਾ ॥੭॥
੨੪ ਉਸ ਦੇ ਪਤੀ (ਨਿਰੰਜਨ ਰਾਇ) ਨੇ ਕਿਹਾ ਕਿ ਉਥੇ ਤੂੰ ਚਲੀ ਜਾਹ ।
੨੫ ਬਾਗ ਵੇਖ ਕੇ ਮੁੜ ਆਵੀਂ ।
੨੬ ਰਾਤ ਬੀਤ ਗਈ, ਜਿਸ ਵੇਲੇ ਸਵੇਰ ਹੋਈ ।
੨੭ ਤਾਂ ਉਸੇ ਖਾਨ ਦੇ ਘਰ ਚਲੀ ਗਈ ॥੮॥
੨੮ ਕੁਛ ਸਮੇਂ ਬਾਅਦ ਨਿਰੰਜਨ ਚੋਪੜਾ ਬਾਗ ਵਿਚ ਚਲਾ ਗਿਆ ;
੨੯ ਉਥੇ ਜਾ ਕੇ ਵੇਖਿਆ, ਇਸਤਰੀ ਕਿਤੇ ਨਾ ਮਿਲੀ।
੩੦ ਬਹੁਤ ਲੱਭਣ ਤੋਂ ਬਾਅਦ ਉਹ ਇਸਤਰੀ ਉਥੋਂ ਮਿਲੀ
੩੧ ਜਿਥੇ ਉਸ ਖਾਨ ਦੀ ਹਵੇਲੀ ਬਣਾਈ ਹੋਈ ਸੀ ॥੯॥
੩੨ ਦੋ:॥ ਉਹ ਇਸਤਰੀ (ਖਾਨ ਦੀ ਹਵੇਲੀ ਵਿਚੋਂ) ਬਾਹਰ ਨਿਕਲੀ, ਖਾਨ ਨਾਲ ਸਮੂਹਕ ਭੋਗ ਕਰਕੇ ।
੩੩ ਬਾਹਰ ਨਿਕਲਦਿਆਂ ਸਾਹਮਣੇ ਪਤੀ (ਨਿਰੰਜਨ ਰਾਇ) ਮੱਥੇ ਲੱਗਾ ਤਾਂ ਸ਼ਰਮ ਨਾਲ ਮੂੰਹ ਨਿਵਾ ਲਿਆ ॥੧੦॥
੩੪ ਚੌਪਈ ॥ ਜਦੋਂ ਨਿਰੰਜਨ ਨੇ ਉਸ ਵੱਲ ਵੇਖਿਆ ।
੩੫ ਤਾਂ (ਸੰਗੀਤ ਕਲਾ) ਬਨਜ ਕਲਾ ਨੂੰ ਨਿੰਦਣ ਲੱਗੀ ।
੩੬ ਕਿ ਇਹ ਭੈੜੀ ਮੇਰੇ ਨਾਲ ਨਾ ਆਈ ।
੩੭ ਮੈਂ ਰਸਤਾ ਭੁੱਲਕੇ ਬੇਗਾਨੇ ਘਰ ਜਾ ਵੜੀ ॥੧੧॥
੩੮ ਉਥੇ ਮੈਨੂੰ ਪਠਾਣਾਂ ਨੇ ਫੜ੍ਹ ਲਿਆ ।
੩੯ ਅਤੇ ਮੇਰੇ ਨਾਲ ਬਹੁਤ ਕੁਕਰਮ ਕੀਤਾ ।
੪੦ ਜੇ ਤੇਰਾ ਜ਼ੋਰ ਪੈਂਦਾ ਹੈ ਤਾਂ ਇਸ ਨੂੰ ਮਾਰ ਦੇਹ।
੪੧ ਜੇ ਤੇਰਾ ਜ਼ੋਰ ਨਹੀਂ ਚਲਦਾ ਤਾਂ ਜਾ ਕੇ ਕਾਜ਼ੀ ਕੋਲ ਰਿਪੋਰਟ ਲਿਖਾ ਦੇਹ ॥੧੨॥ (ਮੁਸਲਮਾਨੀ ਰਾਜ ਵਿਚ ਇਨਸਾਫ ਕਾਜ਼ੀਆਂ ਦੇ ਹੀ ਹੱਥ ਹੁੰਦਾ ਸੀ)
੪੨ ਤਾਂ ਨਿਰੰਜਨ ਨੇ ਉਤਰ ਦਿੱਤਾ ਕਿ ਇਸ ਵਿਚ ਤੇਰਾ ਕੋਈ ਕਸੂਰ ਨਹੀਂ ।
੪੩ ਤੂੰ ਰਸਤਾ ਭੁੱਲ ਕੇ ਓਪਰੇ ਘਰ ਚਲੀ ਗਈ ਸੀ ।
੪੪ ਜਿਥੇ ਤੈਨੂੰ ਪਠਾਣਾਂ ਨੇ ਪਕੜ ਲਿਆ ।
੪੫ ਉਹਨਾਂ ਤੇਰੀ ਇਜ਼ਤ ਲੁੱਟੀ ਅਤੇ ਤੇਰੇ ਨਾਲ ਜਬਰੀ ਕੁਕਰਮ ਕੀਤਾ ॥੧੩॥

॥੧੩॥ [੧]ਭਲੋ ਭਯੋ ਤੂੰ ਘਰਿ ਫਿਰਿ ਅਈ ॥ [੨]ਪਕਰਿ ਤੁਰਕਨੀ ਕਰਿ ਨਹਿ ਲਈ ॥ [੩]ਜੋ ਕੋਊ ਧਾਮ ਮਲੇਛਨ ਆਵੈ ॥ [੪]ਧਰਮ ਸਹਿਤ ਫਿਰਿ ਜਾਨ ਨ ਪਾਵੈ ॥੧੪॥ [੫]ਤੁਮ ਪਤਿ ਮਾਥ ਨ ਅਪਨੋ ਧੁਨੋ ॥ [੬]ਮੇਰੀ ਸਕਲ ਬ੍ਰਿਥਾ ਕਹੱ ਸੁਨੋ ॥ [੭]ਸਕਲ ਕਥਾ ਮੈਂ ਤੁਮੈ ਸੁਨਾਊਂ ॥ [੮]ਤਾ ਤੇ ਤੁਮਰੇ ਭ੍ਰਮਹਿ ਮਿਟਾਊਂ ॥੧੫॥ [੯]ਜਬ ਮੈਂ ਭੂਲਿ ਧਾਮ ਤਿਹੱ ਗਈ ॥ [੧੦]ਤਬਹਿ ਪਕਰਿ ਤੁਰਕਨ ਮੁਹਿ ਲਈ॥ [੧੧]ਤਬ ਮੈਂ ਤਿਨ ਸੋ ਐਸ ਉਚਾਰੋ॥ [੧੨]ਤੁਮੈਂ ਨ ਸੂਝਤ ਨਾਥ ਹਮਾਰੋ॥੧੬॥ [੧੩]ਐਸੇ ਕਹਹਿ ਹੋਹਿ ਤੂੰ ਤੁਰਕਨਿ॥ [੧੪]ਮੋ ਕੌ ਲਗੇ ਲੋਗ ਮਿਲਿ ਘੁਰਕਨਿ॥ [੧੫]ਕੈ ਤੂੰ ਹੋਹਿ ਹਮਾਰੀ ਨਾਰੀ॥ [੧੬]ਨਾ ਤਰ ਦੇਤਿ ਠੌਰਿ ਤੁਹਿ ਮਾਰੀ ॥੧੭॥ਅੜਿਲ॥ [੧੭]ਤਬ ਮੈ ਤਾ ਸੌ ਚਰਿਤ ਭਾਂਤਿ ਐਸੇ ਕਿਯੋ॥ [੧੮]ਨਿਜੁ ਭਗ ਤੇ ਨਖ ਸਾਥਿ ਕਾਢਿ ਸ੍ਰੋਨਤ ਦਯੋ ॥ [੧੯]ਪ੍ਰਥਮ ਅਲਿੰਗਨ ਖਾਨ ਸਾਥ ਹਸਿ ਮੈਂ ਕਰਿਯੋ॥ਹੋ [੨੦]ਬਹੁਰੌ ਮੁਖ ਤੇ ਬਚਨ ਤਾਹਿ ਮੈ ਉਚਰਿਯੋ॥੧੮॥ [੨੧]ਰਤਿ ਆਈ ਹੈ ਮੋਹਿ ਸੁ ਮੈਂ ਗ੍ਰਿਹ ਜਾਤ ਹੋ ॥ [੨੨]ਤੁਮੈ ਸਾਥ ਬਹਲੋਲ, ਨ ਭੋਗ ਕਮਾਤ ਹੋ ॥ [੨੩]ਸੰਗ ਮਨੁਛ ਦੈ ਮੋਹਿ ਤਹਾਂ ਪਹੁਚਾਇਯੈ ॥ [੨੪]ਹੋ ਦਿਵਸ ਤੀਸਰੇ ਮੋਕੌ ਬਹੁਰਿ ਬੁਲਾਇਯੈ ॥੧੯॥ [੨੫]ਸੁਨਿ ਐਸੇ ਬਚ ਮੋਹਿ ਖਾਨ ਤਬ ਤਜਿ ਦਿਯੋ॥ [੨੬]ਕਾਮ ਭੋਗ ਤਹ ਸੰਗ, ਨ ਮੈ ਐਸੇ ਕਿਯੋ॥ [੨੭]ਤਬ ਤੁਮ ਕੌ ਮੈ ਮਿਲੀ ਤਹਾਂ ਤੇ ਆਇਕੈ॥ [੨੮]ਹੋ ਅਬ ਤੁਮ ਕਜੋਂਹੂ ਮੋਕੌ ਲੇਹੁ ਬਚਾਇਕੈ※ ॥੨੦॥ ਦੋਹਰਾ ॥ [੨੯]ਸੁਨਿ ਐਸੋ ਬਚ ਮੂੜ ਤਬ ਫੂਲਿ ਗਯੋ ਮੁਸਕਾਇ ॥ [੩੦]ਭੇਦ ਨ ਜਾਨ ਗੋ ਬਾਲਕੋ ਆਈ ਭਗਹਿ ਫੁਰਾਇ ॥੨੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿਹਤਿਰੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੭੩॥੩੪੦੦॥ਅਫਜੂੰ॥

ਚੌਪਈ ॥ [੩੧]ਮੋਕਲ ਗੜ੍ਹ, ਮੋਕਲ ਨ੍ਰਿਪ ਭਾਰੋ॥ [੩੨]ਪਿਤਰ ਮਾਤ ਪੱਛਮ ਉਜਿਯਾਰੋ॥ [੩੩]ਸੁਰਤਾ ਦੇ ਤਿਹੱ ਸੁਤਾ ਭਣਿੱਜੈ॥ [੩੪]ਜਾ ਸਮ ਰੂਪ ਕਵਨ ਤ੍ਰਿਯ ਦਿੱਜੈ॥੧॥ [੩੫]ਅਪਨੋ ਤਵਨ ਸੁਯੰਬਰ ਬਨਾਯੋ ॥ [੩੬]ਸਭ ਭੂਪਨ ਕੋ ਬੋਲਿ ਪਠਾਯੋ ॥ [੩੭]ਕਾਸਟ ਤੁਰੈ, ਜੋ ਹਯਾਂ ਚੜ੍ਹਿ ਆਵੈ ॥ [੩੮]ਸੋਈ, ਰਾਜ ਸੁਤਾ ਕਹੱ ਪਾਵੈ ॥੨॥ ਅੜਿੱਲ ॥ [੩੯]ਸਤ ਗ੍ਰਾਝਨ ਕੋ ਬਲ ਜੋ ਨਰ ਕਰ ਮੈਂ ਧਰੈ ॥ [੪੦]ਕਾਸਟ ਤੁਰੈ ਹ੍ਵੈ ਸ੍ਵਾਰ ਤੁਰਤੁ ਇਹ ਮਗੁ ਪਰੈ॥ [੪੧]ਲੀਕ ਬਡੀ ਲਹੁ ਖਿਨੁ ਕਰ ਛੂਏ ਜੋ ਕਰੈ॥ [੪੨]ਹੋ ਸੋਈ ਨ੍ਰਿਪਬਰ ਆਜੁ ਆਨ ਹਮ ਕੌ ਬਰੈ ॥ ੩ ॥ [੪੩]ਜਹੱ ਪੇਰੌ ਸਾਹ ਹੁਤੋ ਤਹੀ ਖਬਰੈ ਗਈ ॥ [੪੪]ਅਚਰਜ ਕਥਾ ਸੁਨਿ, ਮੋਨ ਸਭਾ ਸਭ ਹੀ ਭਈ ॥ [੪੫]ਤਬ ਹਜਰਤ ਤ੍ਰਿਯ ਐਸੇ ਬਚਨ ਸੁਨਾਇਯੋ ॥ [੪੬]ਹੋ ਹਜਰਤ ਕੋ ਭ੍ਰਮੁ ਸਭ ਹੀ ਤਬੈ ਮਿਟਾਇਯੋ ॥੪॥ [੪੭]ਦੂਭੁਜਰ ਲਈ ਮੰਗਾਇ

---

※ ਇਹ ਉਹ ਇਸਤਰੀ ਹੈ ਜਿਸ ਦੀ ਤੁਲਨਾ ਗੁਰਬਾਣੀ ਗੁਰ ਗੋਪਾਂ ਨੂੰ ਦਿੰਦੀ ਹੈ। ਜਿਵੇਂ ਇਸ ਇਸਤਰੀ ਨੇ ਮਨ ਦੀ ਮੌਜ ਨਾਲ ਬਿਭਚਾਰ ਹੀ ਨਹੀਂ ਸਗੋਂ ਪਤੀ ਨਾਲ ਛਲ ਕਪਟ ਵੀ ਕੀਤਾ ਅਤੇ ਧਰਮ ਤੋਂ ਹੀਣੀ ਹੋ ਕੇ ਕੁਜਾਤਿ ਦਾ ਰੁਤਬਾ ਵੀ ਹਾਸਲ ਕੀਤਾ। ਜਿਸ ਨੂੰ ਧਰਕਟ ਨਾਰੀ ਕਿਹਾ ਜਾਂਦਾ ਹੈ ਜੋ ਇਸ ਤਸਬੀਹ ਦਾ ਰੂਪ ਪ੍ਰਗਟ ਕਰਦੀ ਹੈ :-

ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥
ਹਰਿ ਜੀਉ ਤਿਨ ਕਾ ਦਰਸਨੁ ਨ ਕਰਹੁ ਪਾਪਿਸਟ ਹਤਿਆਰੀ ॥
ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ ॥

(ਅੰਗ ੬੫੧)

ਅਸਾਂ ਪੜ੍ਹ ਲਿਆ ਕਿ ਗੁਰੂ ਗੋਪ, ਧਰਕਟੀ ਨਾਰ ਜਿਹਾ ਹੁੰਦਾ ਹੈ ਪਰ ਇਥੇ ਇਹ ਤਾਂ ਨਹੀਂ ਦੱਸਿਆ ਕਿ ਧਰਕਟੀ ਨਾਰ ਕਿਹੋ ਜਿਹੀ ਹੁੰਦੀ ਹੈ? ਜਿਸ ਦਾ ਦਰਸ਼ਨ ਇਹ ਸ੍ਰੀ ਦਸਮੇਸ਼ ਜੀ ਕਰਾ ਰਹੇ ਹਨ ਧਰਕਟੀ ਨਾਰ ਇਹੋ ਜਿਹੀ ਹੁੰਦੀ ਹੈ ਜਿਹੋ ਜਿਹੀ ਇਸ ਇਸਤਰੀ ਦੀ ਤਸਬੀਹ ਦਿੱਤੀ ਗਈ ਹੈ। ਇਥੇ ਵਿਰੋਧੀ ਜਾਂ ਪਾਠਕ ਜਨ ਇਹ ਵੀ ਵਿਰੋਧੀ ਪ੍ਰਸ਼ਨ ਕਰ ਸਕਦੇ ਹਨ ਕਿ ਭਗਹਿ ਭੋਗਇ ਅਸਲੀਲ ਸ਼ਬਦ ਹੈ ਪਰ ਅਸੀਂ ਇਹ ਕਦੇ ਨਹੀਂ ਸੋਚਿਆ ਕਿ ਇਹਸ਼ਬਦ ਉਪਜਿਆ ਕਿਥੋਂ ਹੈ? ਇਸ ਸ਼ਬਦ ਦੀ ਸੰਖਿਆ ਅਸੰਕ ਸਾਨੂੰ ਮੁਢ ਕਦੀਮ ☛

੧ ਐਨਾ ਵੀ ਸ਼ੁਕਰ ਹੈ ਕਿ ਉਥੋਂ ਮੁੜਕੇ ਘਰ ਆ ਗਈ।
੨ ਤੈਨੂੰ ਫੜਕੇ ਮੁਸਲਮਾਨਣੀ ਨਹੀਂ ਬਣਾ ਲਿਆ (ਮਲੇਛਾਂ ਨੇ)।
੩ ਜੇ ਕੋਈ ਇਹਨਾਂ ਮਲੇਛਾਂ ਦੇ ਘਰ ਆ ਜਾਂਦਾ ਹੈ ਤਾਂ।
੪ ਉਹ ਧਰਮ ਨੂੰ ਨਾਲ ਲੈ ਕੇ ਮੁੜਕੇ ਨਹੀਂ ਜਾਂ ਸਕਦਾ ॥੧੪॥
੫ ਐ ਪਤੀ ਤੂੰ ਆਪਣਾ ਮੱਥਾ ਨਾ ਠੋਕ ਭਾਵ ਸਿਰ ਨਾ ਮਾਰ
੬ ਪਹਿਲਾਂ ਮੇਰਾ ਸਾਰਾ ਬਿਰਤਾਂਤ ਸੁਣ ਲੈ - ਸ੍ਰੀ ਮਾਨ ਚੋਪੜਾ ਜੀ।
੭ ਮੈਂ ਤੈਨੂੰ ਸਾਰੀ ਕਹਾਣੀ ਸੁਣਾਂਉਂਦੀ ਹਾਂ।
੮ ਤਾਂ ਕੇ ਤੇਰਾ ਸਾਰਾ ਵਹਿਮ ਦੂਰ ਕਰ ਦਿੰਦੀ ਹਾਂ ॥੧੫॥
੯ ਜਦ ਮੈਂ ਭੁੱਲ ਕੇ ਉਸ ਦੇ ਘਰ ਚਲੀ ਗਈ।
੧੦ ਉਸੇ ਟਾਈਮ ਫੱਟਾ ਫੱਟ ਤੁਰਕਾ ਨੇ ਮੈਨੂੰ ਪਕੜ ਲਿਆ
੧੧ ਤਾਂ ਮੈਂ ਉਹਨਾਂ ਨੂੰ ਇਸ ਤਰ੍ਹਾਂ ਕਿਹਾ।
੧੨ ਕਿ ਤੁਹਾਨੂੰ ਮੇਰਾ ਪਤੀ ਨਹੀਂ ਦਿਸਦਾ ? ਜਾਂ ਵੇਖਿਆ ਵਾ ਤੁਸੀਂ ਮੇਰੇ ਪਤੀ ਨੂੰ ਨਹੀਂ ਜਾਣਦੇ ? ॥੧੬॥
੧੩ ਮੈਨੂੰ ਇਸ ਤਰ੍ਹਾਂ ਕਹਿੰਦੇ ਸਨ ਕਿ ਤੂੰ ਮੁਸਲਮਾਨੀ ਹੋ ਜਾਹ
੧੪ ਇਸ ਤਰ੍ਹਾਂ ਕਹਿਕੇ ਉਹ ਲੋਕ ਮੈਨੂੰ ਘੂਰਨ ਲੱਗਪਏ।
੧੫ ਕਿ ਜਾਂ ਤੂੰ ਸਾਡੀ ਇਸਤਰੀ ਹੋ ਜਾਹ।
੧੬ ਨਹੀਂ ਤਾਂ ਇਸ ਥਾਂ ਹੁਣੇ ਮਾਰ ਦਿਆਂਗੇ ॥੧੭॥
੧੭ ਅੜਿੱਲ। ਫਿਰ ਮੈਂ ਉਸ ਦੇ ਨਾਲ ਇਸ ਤਰ੍ਹਾਂ ਦਾ ਢੰਗ ਵਰਤਿਆ।
੧੮ ਮੈਂ ਆਪਣੀ ਯੋਨੀ ਵਿਚੋਂ ਨੌਂ ਮਾਰਕੇ ਖੂਨ ਚਲਾ ਦਿੱਤਾ
੧੯ ਪਹਿਲਾਂ ਉਸ ਨੂੰ ਪਤਿਆਉਣ ਲਈ ਮੈਂ ਖਾਨ ਦੇ ਨਾਲ ਅਲਿੰਗਨ ਹੋ ਗਈ।
੨੦ ਫਿਰ ਮੈਂ ਆਪਣੇ ਮੂੰਹ ਤੋਂ ਇਹ ਗੱਲ ਕਹੀ ॥੧੮॥
੨੧ ਕਿ ਮੈਨੂੰ ਮਾਹਵਾਰੀ ਆਈ ਹੋਈ ਹੈ ਇਸ ਲਈ ਹੁਣ ਤੂੰ ਮੈਨੂੰ ਘਰ ਚਲੀ ਜਾਣ ਦੇਹ।
੨੨ ਇਸ ਲਈ ਮੈਂ ਤੇਰੇ ਨਾਲ ਭੋਗ ਨਹੀਂ ਕਰਨਾ।
੨੩ ਮੇਰੇ ਨਾਲ ਕੋਈ ਆਦਮੀ ਭੇਜ ਕੇ ਮੈਨੂੰ ਆਪਣੇ ਟਿਕਾਣੇ ਭੇਜ ਦੇਹ।
੨੪ ਤਿੰਨ ਦਿਨ ਤੱਕ ਮੈਨੂੰ ਫਿਰ ਬੁਲਾ ਲੈਣਾ ॥੧੯॥
੨੫ ਮੇਰੀ ਇਹ ਗੱਲ ਸੁਣ ਕੇ ਖਾਨ ਨੇ ਮੈਨੂੰ ਛੱਡ ਦਿੱਤਾ।
੨੬ ਇਸ ਕਰਕੇ ਮੈ ਉਸ ਕੋਲੋਂ ਆਪਣੀ ਇੱਜਤ ਬਚਾ ਲਈ
੨੭ ਇਸ ਕਰਕੇ ਮੈਨੂੰ ਦੇਰ ਲੱਗ ਗਈ ਖਾਨ ਤੋਂ ਪੱਲਾ ਛੁਡਾ ਕੇ ਮੈਂ ਉਥੋਂ ਨਿਕਲਣ ਸਾਰ ਹੀ ਮਿਲ ਗਈ ਤੁਹਾਨੂੰ।
੨੮ ਹੁਣ ਜਿਵੇਂ ਹੁੰਦਾ ਹੈ ਤੂੰ ਮੈਨੂੰ ਉਸ ਕੋਲੋਂ ਬਚਾ ਲੈ ॥੨੦॥
੨੯ ਦੋਹਰਾ ॥ ਉਸ ਦੀਆਂ ਇਹੋ ਜਿਹੀਆਂ ਗੱਲਾਂ ਸੁਣ ਕੇ ਮੂਰਖ ਖੁਸ਼ੀ ਨਾਲ ਫੁੱਲ ਗਿਆ (ਕਿ ਮੇਰੀ ਇਸਤਰੀ ਪਤਿਬਰਤਾ ਹੈ)।
੩੦ ਇਹ ਭੇਤ ਨਹੀਂ ਸਮਝਿਆ ਜੋ ਯੋਨੀ ਪੜਵਾਕੇ ਆਈ ਹੈ ਇਹ ਇਸਤਰੀ ॥੨੧॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੭੩ਵੀਂ ਕਥਾ ਸਮਾਪਤ ਹੈ ॥੧੭੩॥੩੫੦੦॥ਚਲਦਾ॥

੩੧ ਚੌ: ॥ ਮੰਕਲ ਗੜ੍ਹ ਦੇ ਵਿਚ ਮੰਕਲ ਨਾਮ ਕਰਕੇ ਇਕ ਤਕੜਾ ਰਾਜਾ ਸੀ।
੩੨ ਜਿਸ ਦੇ ਮਾਤਾ ਪਿਤਾ ਪੱਛਮ ਵਿਚ ਮਸ਼ਹੂਰ ਸੀ।
੩੩ ਸੁਰਤਾ ਦੇ ਨਾਮ ਦੀ ਉਨ੍ਹਾਂ ਦੀ ਪੁੱਤਰੀ ਸੀ।
੩੪ ਜਿਸ ਦੇ ਬਰਾਬਰ ਕਿਹੜੀ ਇਸਤਰੀ ਦੀ ਮਿਸਾਲ ਦਿੰਦੀ ਜਾਏ ? ॥੧॥
੩੫ ਉਸ ਨੇ ਆਪਣਾ ਸੁਯੰਬਰ ਰਚ ਲਿਆ।
੩੬ ਸਾਰੇ ਰਾਜਿਆਂ ਨੂੰ ਸੱਦਾ ਦੇ ਕੇ ਬੁਲਾ ਲਿਆ।
੩੭ ਤੇ ਉਹਨਾਂ ਨੂੰ ਕਿਹਾ ਕਿ ਜਿਹੜਾ ਲਕੜੀ ਦੇ ਘੋੜੇ ਤੇ ਚੜ੍ਹਕੇ ਇਥੇ ਆਵੇ।
੩੮ ਉਹੀ ਰਾਜ ਕੁਮਾਰੀ ਨੂੰ ਹਾਸਲ ਕਰ ਸਕਦਾ ਹੈ ॥੨॥
੩੯ ਅੜਿੱਲ ॥ ੳ) ਜਤ ਸਤ ਧਰਮ ਦਾ ਬਲ ਰੱਖਦਾ ਹੋਵੇ। ਅ) ਸੌ ਗੱਠਾਂ ਵਾਲਾ ਵੱਡਾ ਸਲੋਤਰ (ਡਾਂਗ) ਜਾਂ ਭਾਲਾ ਆਪਣੇ ਹੱਥੀਂ ਫੜ ਸਕਦਾ ਹੋਵੇ।
੪੦ ਉਹ ਲਕੜੀ ਦੇ ਘੋੜੇ ਪਰ ਸਵਾਰ ਹੋ ਕੇ ਇਥੇ ਆ ਜਾਵੇ ਇਥੇ ਆਵਣ ਦੇ ਰਾਹ ਪੈ ਜਾਵੇ।
੪੧ ਜਿਹੜਾ ਵੱਡੀ ਸਾਰੀ ਲੀਕ ਆਪਣਾਂ ਹੱਥ ਲਾਏ ਬਿਨ੍ਹਾਂ ਅਤੇ ਛੋਟੀ ਲੀਕ ਕੱਢੇ ਬਿਨ੍ਹਾਂ ਖਿੱਚ ਦੇਵੇ।
੪੨ ਉਹ ਰਾਜਾ ਆ ਕੇ ਅੱਜ ਮੈਨੂੰ ਵਿਆਹ ਲਵੇ ॥੩॥
੪੩ ਜਿਥੇ ਇਕ (ਪੇਰੋ ਸ਼ਾਹ) ਸੀ ਉਥੇ ਖਬਰ ਚਲੀ ਗਈ।
੪੪ ਇਹ ਅਸਚਰਜ (ਹੈਰਾਨਕੁਨ) ਗੱਲ ਸੁਣ ਕੇ ਸਾਰੀ ਸਭਾ ਚੁੱਪ ਹੋ ਗਈ।
੪੫ ਫਿਰ ਬਾਦਸ਼ਾਹ ਦੀ ਇਸਤਰੀ (ਰਾਣੀ) ਨੇ ਇਸ ਪ੍ਰਕਾਰ ਬਚਨ ਸੁਣਾਇਆ।
੪੬ ਬਾਦਸ਼ਾਹ ਅਤੇ ਸਭਾ ਦਾ ਭਰਮ ਦੂਰ ਕਰ ਦਿੱਤਾ ॥੪॥
੪੭ ਅੱਨਵੇਂ ਅਰਥ (ਪੇਰੋ ਸ਼ਾਹ ਦੀ ਰਾਣੀ ਨੇ ਕਿਹਾ ਕਿ ਮੈਂ) ਉਸ ਨੂੰ ਬਰ ਕੇ ਤੇਰੇ ਹਵਾਲੇ ਕਰ ਦੇਵਾਂਗੀ। (ਇਹ ਸ਼ਰਤ ਪੂਰੀ ਕਰਨ ਲਈ ਰਾਣੀ ਨੇ) ਦਰੁ+ਜਰ=ਜੜ੍ਹਾਂ ਸਮੇਤ ਦੱਬ ਦੀ ਇਕ ਪੰਡ ਮੰਗਵਾ ਲਈ।

☛ ਵੇਦਾਂ, ਸ਼ਾਸ਼ਤਰਾਂ, ਪੁਰਾਣਾਂ ਤੇ ਗੁਰਮਤਿ ਵਿਚ ਪ੍ਰਮਾਣਤ ਮਿਲ ਦੀ ਹੈ ਦੇਖੋ ਵੰਨਗੀ ਮਾਤ੍ਰ ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰ ਬਾਰਧ ਅਧਯਾਯ ੧੬।

ੳ- ਬਾਸੁਰ ਬਤੀਤੇ ਕੁਛ ਨਾਨਕ ਸੋ ਕਲੁ ਕਹੈ
ਭਗਨੀ ਕੋ ਆਨਿ ਸੁਲਤਾਨ ਪੁਰਿ ਜਾਇਕੈ ॥
ਅ- ਰਾਇ ਕੇ ਨਿਕਟ ਜਾਇ ਸਭਿ ਹੀ ਸੁਨਾਇ
ਬਿਧਿ ਭਗਨੀ ਨ ਆਨਤਿ ਹੈ ਰਹਯੋ ਸਮਝਾਇਕੈ ॥

ਅਰਥਾਤ ਪਿਤਾ ਕਾਲੂ ਕਹਿੰਦਾ ਹੈ ਗੁਰੂ ਨਾਨਕ ਨੂੰ ਕਿ ਤੂੰ ਸੁਲਤਾਨ ਪੁਰ ਜਾ ਕੇ (ਭਗਨਿ) ਭੈਣ ਨਾਨਕੀ ਨੂੰ ਜਾ ਕੇ ਲੈ ਆ ਕਈ ਬਰਸ ਬੀਤ ਗਏ ਉਹ ਨਹੀਂ ਆਈ। ਜਦੋਂ ਸ੍ਰੀ ਗੁਰੂ ਨਾਨਕ ਪਿਤਾ ਕਾਲੂ ਦੇ ਕਹੇ ਨਹੀਂ ਜਾਂਦਾ ਤਾਂ ਬਾਬਾ ਕਾਲੂ ਜੀ ਰਾਇ ਬੁਲਾਰ ਪਾਸ ਆ ਕੇ ਕਹਿੰਦਾ ਹੈ। ਸਾਰੀ ਗੱਲ ਦੱਸ ਕੇ ਕਿ ਦੇਖੋ ਰਾਇ ਜੀ ਇਹ ਆਪਣੀ (ਭਗਨੀ) ਭੈਣ ਨੂੰ ਲਿਆਉਣ ਲਈ ਨ ਗੋਂ ਜਾਂਦਾ। ਜਿਸ ਦਾ ਭਾਵ ਇਹ ਹੈ ਕਿ ਭੈਣ ਨੂੰ ਭਗਨੀ ਕਿਉਂ ਕਿਹਾ ਜਾਂਦਾ ਹੈ। ਜਿਸ ਦਾ ਅਰਥ ਸਪੱਸ਼ਟ ਹੀ ਹੈ ਕਿ ਪੁਰਸ਼ ਨੂੰ ਭਾਈ ਭਗਤਾ ਆਦਿ ਸ਼ਬਦ ਨਾਲ ਸੰਬੋਧਨ ਕੀਤਾ ਜਾਂਦਾ ਹੈ ਅਤੇ ਭੈਣ ਨੂੰ ਇਸਤਰੀ ਲਿੰਗ ਹੋਣ ਦੇ ਨਾਤੇ ਭਗਨੀ ਭਾਵ ਭਗਵਾਲੀ ਇਸਤਰੀ ਲਿੰਗ ਕਰਕੇ ਸੰਬੋਧਨ ਕੀਤਾ ਜਾਂਦਾ ਹੈ ਜਿਸ ਤੋਂ ਕੋਈ ਕਿਤੇ ਸੰਕੋਚ ਦਾ ਸਾਇਆ ਨਹੀਂ :-

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥
(ਅੰਗ ੧੩੪੩, ੪੪ ਮਹਲਾ ੧)

ਬਰੋ ਤਾ ਕੋ ਸੁ ਕਿਯ ॥ [੧]ਨਹਰਿ ਖੋਦਿ ਬੇਰਿਯਾ ਕੋ ਬੋਲਿ ਤੁਰੰਗ ਲਿਯ ॥ [੨]ਲਹੁ ਦੀਰਘ ਤਟ ਲੀਕੈ ਕਾਢਿ ਬਨਾਇਕੈ ॥ [੩]ਹੋ ਜੀਤਿ ਆਪੁ ਲੈ ਲਈ ਹਜਰਤਹਿ ਜਾਇਕੈ❊ ॥੫॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਹਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੭੪॥੩੪੦੫॥ਅਫਜੂੰ॥

ਦੋਹਰਾ ॥ [੪]ਗਜਨ ਦੇਵ ਰਾਜਾ ਬਡੋ ਗਜਨੀ ਕੋ ਨਰਪਾਲ ॥ [੫]ਕਮਲ ਕੁਰੰਗ ਸਾਰਸ卐 ਲਜੈਂ[1] ਲਖਿ ਤਿਹੱ ਨੈਨ ਬਿਸਾਸ ॥ ੧ ॥ [੬]ਤਹਾਂ ਦੁਰਗ ਦੁਰਗਤਿ ਬਡੋ ਤਹ ਪਹੁਚੈ ਕਹ ਕੌਨ ॥ [੭]ਜੋਨਿ ਚੰਦ੍ਰ ਕੀ ਨਾ ਪਰੈ ਚੀਟੀ ਕਰੈ ਨ ਗੌਨ ॥ ੨ ॥ ਚੌਪਈ ॥ [੮]ਚਪਲ ਕਲਾ ਇਕ ਰਾਜ ਦੁਲਾਰੀ ॥ [੯]ਸੂਰਜ ਲਖੀ ਚੰਦ੍ਰ ਨ ਨਿਹਾਰੀ ॥ [੧੦]ਜੋਬਨ ਜੇਬ ਅਧਿਕ ਤਿਹ ਸੋਹੈ ॥ [੧੧]ਖਗ ਮ੍ਰਿਗ ਜੱਛ ਭੁਜੰਗਨ ਮੋਹੈ ॥ ੩ ॥ ਦੋਹਰਾ ॥ [੧੨]ਜੋਬਨ ਖਾਂ ਤਿਹੱ ਦੁਰਗ ਕੌ ਘੇਰਾ ਕਿਯੋ ਬਨਾਇ ॥ [੧੩]ਕਯੋਹੂ ਨ ਸੋ ਟੂਟਤ ਭਯੋ ਸਭ ਕਰਿ ਰਹੇ ਉਪਾਇ ॥ ੪ ॥ ਚੌਪਈ ॥ [੧੪]ਜੋਬਨ ਖਾਂ ਤਹ ਬੀਰ ਬੁਲਾਏ ॥ [੧੫]ਬੈਠਿ ਬੈਠਿ ਕਰਿ ਮੰਤ੍ਰ ਪਕਾਏ ॥ [੧੬]ਕਵਨ ਉਪਾਇ ਆਜੁ ਹਯਾਂ ਕੀਜੈ ॥ [੧੭]ਜਾ ਤੇ ਦੁਰਗ ਤੋਰਿ ਕਰਿ ਦੀਜੈ ॥ ੫ ॥ [੧੮]ਬਲਵੰਡ ਖਾਨ ਸੈਨ ਸੰਗ ਲਿਯੋ ॥ [੧੯]ਤਵਨ ਦੁਰਗ ਪਰ ਹੱਲਾ ਕਿਯੋ ॥ [੨੦]ਗੜ੍ਹ ਕੇ ਲੋਗ ਤੀਰ ਤੇ ਜਾਈ ॥ [੨੧]ਮਾਰਿ ਮਾਰਿ ਕਰਿ ਕੂਕਿ ਸੁਨਾਈ ॥ ੬ ॥ [੨੨]ਗੋਲੀ ਅਧਿਕ ਦੁਰਗ ਤੇ ਛੂਟੀ ॥ [੨੩]ਬਹੁਤ ਸੂਰਜਨਿ ਮੂੰਡੀ ਫੂਟੀ ॥ [੨੪]ਗਿਰਿ ਗਿਰਿ ਗਏ ਬੀਰ ਰਨ ਮਾਂਹੀ ॥ [੨੫]ਤਨ ਮੈ ਰਹੀ ਨੈਕ ਸੁਧਿ ਨਾਹੀ ॥੭॥ ਭੁਜੰਗ ਛੰਦ ॥ [੨੬]ਕਹੂੰ ਬਾਜ ਜੂਝੇ ਕਹੂੰ ਰਾਜ ਮਾਰੇ ॥ [੨੭]ਕਹੂੰ ਤਾਜ ਬਾਜੀਨ ਕੇ ਸਾਜ ਡਾਰੇ ॥ [੨੮]ਕਿਤੇ ਛੋਰ ਛੇਕੇ ਕਿਤੇ ਛੈਲ ਮੋਰੇ ॥ [੨੯]ਕਿਤੇ ਛਤ੍ਰ ਧਾਰੀਨ ਕੇ ਛਤ੍ਰ ਤੋਰੇ ॥੮॥ [੩੦]ਲਗੇ ਜ੍ਵਾਨ ਗੋਲੀਨ ਕੇ ਖੇਤ ਜੂਝੇ ॥ [੩੧]ਚਲੇ ਭਾਜਿ ਕੇਤੇ ਨਹੀ ਜਾਤ ਬੂਝੇ ॥ [੩੨]ਭਰੇ ਲਾਜ ਕੇਤੇ ਹਠੀ ਕੋਪਿ ਢੂਕੇ ॥ [੩੩]ਚਹੂੰ ਓਰ ਤੇ ਮਾਰ ਹੀ ਮਾਰਿ ਕੂਕੇ ॥ ੯ ॥ [੩੪]ਚਹੂੰ ਓਰ ਗਾੜੇ ਗੜੈ ਘੇਰਿ ਆਏ ॥ [੩੫]ਹਠੀ ਖਾਨ ਕੋਪੇ ਲੀਏ ਸੈਨ ਧਾਏ ॥ [੩੬]ਇਤੇ ਸੂਰ ਸੋਹੈ ਉਤੈ ਵੈ ਬਿਰਾਜੈ ॥ [੩੭]ਮੰਡੇ ਕ੍ਰੋਧ ਕੈਕੈ ਨਹੀ ਪੈਗੁ ਭਾਜੈ ॥੧੦॥ ਦੋਹਰਾ ॥ [੩੮]ਛੋਰਿ ਖੇਤ ਪਗ[2] ਨਾ ਟਰੇ ਭਿਰੇ ਸੂਰਮਾ ਚਾਇ ॥ [੩੯]ਦਸੋ ਦਿਸਨ ਗਾੜੇ ਗੜਹਿ ਘੇਰਿ ਲਿਯੋ ਭਟ ਆਇ ॥ ੧੧ ॥ ਭੁਜੰਗ ਛੰਦ ॥ [੪੦]ਕਿਤੇ ਗੋਲਿ ਗੋਲਾ ਮਹਾਬਾਨ ਛੋਰੇ ॥ [੪੧]ਕਿਤੇ ਗ੍ਰਬ ਧਾਰੀਨ ਕੇ ਗ੍ਰਬ ਤੋਰੇ ॥ [੪੨]ਪਰੀ ਮਾਰਿ ਭਾਰੀ ਕਹਾ ਲੌ ਬਖਾਨੋ ॥ [੪੩]ਉਡੀ ਜਾਨ ਮਾਖੀਰੁ ਕੀ ਮਾਖਿ ਮਾਨੋ ॥ ੧੨ ॥

---

1. ਲੱਜੈਂ - ਅੱਧਕ ਲਾ ਕੇ ਬੋਲੋ, 2. ਪਗ - ਪੋਲਾ ਬੋਲੋ ।

卐 ਸਾਰਸ-ਕੂੰਜ ਦੀ ਸ਼ਕਲ ਦਾ ਪੰਛੀ ਹੁੰਦਾ ਹੈ, ਸਿਰ ਲਾਲ ਤੇ ਗ੍ਰਦਨ ਟੰਗਾਂ ਲੰਮੀਆਂ ਹੁੰਦੀਆ ਹਨ, ਅਤੇ ਚੁੰਜ ਵੀ ਲੰਮੀ ਹੁੰਦੀ ਹੈ । ਫੰਗ ਦੂਧਾ ਕਾਸਣੀ ਇਸਨੂੰ ਸ਼ਿਕਾਰੀ ਨਹੀਂ ਮਾਰਦੇ ਜੇ ਇਕ ਮਾਰਿਆ ਜਾਵੇ ਤਾਂ ਦੂਜਾ ਵਿਛੜਾ ਨਾ ਸਹਿਕੇ ਮਰ ਜਾਂਦਾ ਹੈ ।

❊ ਇਹ ਇਕ ਰੋਚਕ ਪ੍ਰਕਰਣ ਹੈ ਜੋ ਇਕ ਗੁੱਝੀ ਰਮਜ ਨੂੰ ਪ੍ਰਗਟ ਕਰਦਾ ਹੈ ਕਿਤਨੀ ਦੂਰ ਅੰਦੇਸੀ ਨਾਲ (ਪੇਰੋ ਸ਼ਾਹ ਦੀ ਰਾਣੀ) ਇਸ ਬੁਝਾਰਤ ਨੂੰ ਹੱਲ ਕਰਕੇ ਜਿੱਤ ਪ੍ਰਾਪਤ ਕੀਤੀ ਤੇ ਉਸ ਸ਼ਹਿ-ਜ਼ਾਦੀ ਨੂੰ ਪ੍ਰਾਪਤ ਕੀਤਾ । ਪਰ ਵਿਚਾਰਨ ਵਾਲੀ ਗੱਲ ਤਾਂ ਇਹ ਹੈ ਕਿ ਰਾਜੇ ਮਹਾਰਾਜੇ ਇਕ ਇਸਤਰੀ ਲਈ ਪਬਲਿਕ ਦਾ ਧਨ ਕਿਵੇਂ ਖਰਾਬ ਕਰਦੇ ਰਹੇ । ਕੀ ਇਨ੍ਹਾਂ ਰਾਜਿਆਂ ਨੂੰ ਇਸਤਰੀ ਦੀ ਇਤਨੀ ਘਾਟ ਸੀ ? ਜਿਸ ਲਈ ਇਹ ਸਭ ਵੱਡੇ ਤੋਂ ਵੱਡਾ ਅਡੰਬਰ ਕਰਨ ਲਈ ਤਤਪਰ ਹੋ ਜਾਂਦੇ ਸਨ ।

ਪਰ ਇਸ ਵਿਚ ਇਹ ਰਮਜ ਲੁਕੀ ਹੋਈ ਹੈ ਜੋ ਦੂਰਬੀਨ ਤੋਂ ਬਿਨ੍ਹਾਂ ਨਹੀਂ ਦਿਸਦੀ । ਉਹ ਕੀ ਹੈ ? ਇਹ ਕਿ ਸਾਨੂੰ ਅਕਲ ਤੋਂ ਕੰਮ ਲੈਣਾ ਚਾਹੀਦਾ ਹੈ ਨਾ ਕਿ ਖੂਨ ਖਰਾਬਾ ਕੀਤਾ ਜਾਏ । ਪੇਰੋ ਸ਼ਾਹ ਦੀ ਰਾਣੀ ਨੇ ਅਕਲ ਤੋਂ ਕੰਮ ਲਿਆ ਤੇ (ਸੁਰਤਾ ਦੇਵੀ) ਰਾਜ ਕੁਮਾਰੀ ਦੀ ਸ਼ਰਤ ਅਕਲ ਨਾਲ ਪੂਰੀ ਕਰ ਦਿੱਤੀ । ਅਸੀਂ ਕਈ ਵਾਰ ਅਕਲ ਨੂੰ ਖੇਚਲ ਨਾ ਦੇ ਕੇ ਮੂੜ ਮਤਿ ਕਰਦੇ ਹਾਂ । ਜਿਸ ਦਾ ਨਤੀਜਾ ਹਾਨੀਕਾਰਕ ਹੋ ਉਭਰਦਾ ਹੈ । ਗੁਰਬਾਣੀ ਸਾਨੂੰ ਤਾਕੀਦ ਕਰਦੀ ਹੈ ਕਿ ਹਮੇਸ਼ਾਂ ਅਕਲ ਤੋਂ ਕੰਮ ਲਵੋ ।

..... ਉਸ ਨੂੰ ਵਿਆਹ ਕੇ ।
੧ ਫਿਰ ਉਸ ਨੇ ਇਕ ਨਹਿਰ ਖੁਦਾਈ ਤੇ ਬੇਰੀ ਦੀ ਲੱਕੜ ਦਾ ਇਕ ਘੋੜਾ ਬਣਵਾਇਆ ।
੨ (ਘੋੜੇ ਨੂੰ ਨਹਿਰ ਵਿਚ ਟਿਕਾ ਕੇ ਉਸ ਤੇ ਸਵਾਰ ਹੋ ਗਈ। ਘੋੜਾ ਪਾਣੀ ਉਪਰ ਤੈਰ ਰਿਹਾ ਸੀ, ਉਸ ਇਕ ਪਾਸੇ ਜੋ ਲੱਕੜ ਬੰਨੀ ਸੀ) ਉਸ ਨਾਲ ਕੰਢੇ ਲਕੀਰ ਖਿੱਚੀ ਗਈ ॥੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੭੪ਵੀਂ ਕਥਾ ਸਮਾਪਤ ਹੈ ॥੧੭੪॥੩੪੦੫॥ਚਲਦਾ॥

---

੪ ਦੋ: ॥ ਗਜਨ ਦੇਵ, ਸ਼ਹਿਰ ਗਜਨੀ ਦਾ ਇਕ ਤਕੜਾ ਰਾਜਾ ਸੀ ।
੫ ਜਿਸ ਦੇ ਨੇਤਰਾਂ ਨੂੰ ਵੇਖ ਕੇ ਕੰਵਲ, ਹਰਨ ਅਤੇ ਸਾਰਸ ਵੀ ਲਜਿਆਵਾਨ ਹੋ ਜਾਂਦੇ ਸਨ ॥੧॥
੬ ਉਸ ਦਾ ਕਿਲ੍ਹਾ (ਭਵਨ) ਬੜਾ ਵੱਡਾ ਤੇ ਉੱਚਾ ਸੀ ਜਿਥੇ ਕਿਸੇ ਦੀ ਪਹੁੰਚ ਨਹੀਂ ਹੋ ਸਕਦੀ ਸੀ ।
੭ ਉਥੇ ਤਾਂ ਚੰਦ ਦੀ ਵੀ ਕਿਰਨ ਨਹੀਂ ਸੀ ਪੈਂਦੀ, ਕੀੜੀ ਵੀ ਨਹੀਂ ਸੀ ਪਹੁੰਚਦੀ ॥੨॥
੮ ਚੌਪਈ॥ ਚਪਲ ਕਲਾ ਉਸ ਰਾਜੇ ਦੀ ਇਕ ਪੁੱਤਰੀ ਸੀ।
੯ ਸੂਰਜ ਅਤੇ ਚੰਦ੍ਰਮਾਂ ਨੇ ਉਸ ਜਿਹੀ ਸੁੰਦਰ ਨਹੀਂ ਵੇਖੀ।
੧੦ ਉਸ ਦੇ ਉਤੇ ਜੋਬਨ ਤੇ ਜਵਾਨੀ ਬਹੁਤ ਸ਼ੋਭਦੀ ਸੀ ।
੧੧ ਜਿਸ ਨੂੰ ਤੱਕਕੇ ਪਸ਼ੂ, ਪੰਛੀ, ਜੰਗਲੀ ਅਤੇ ਧਰਤੀ ਵਿਚ ਰਹਿਣ ਵਾਲੇ ਸਭ ਮੋਹਿਤ ਹੁੰਦੇ ਸਨ॥੩॥
੧੨ ਦੋਹਰਾ ॥ ਜੋਬਨ ਖਾਂ ਨੇ ਉਸ ਦੀ ਰਾਜਧਾਨੀ ਦੇ ਚਾਰੇ ਪਾਸੇ ਘੇਰਾ ਪਾ ਲਿਆ ।
੧੩ ਬਹੁਤ ਯਤਨ ਕੀਤਾ ਪਰ ਉਹ ਕਿਲ੍ਹਾ ਨਾ ਟੁਟਿਆ॥੪॥
੧੪ ਚੌਪਈ ॥ ਜੋਬਨ ਖਾਂ ਨੇ ਉਥੇ ਸੂਰਬੀਰ ਬੁਲਾ ਲਏ ।
੧੫ ਬੈਠ ਕੇ ਬਹੁਤ•ਹੀ ਸਲਾਹਾਂ ਕੀਤੀਆਂ ।
੧੬ ਕਿ ਇਥੇ ਹੁਣ ਕੀ ਉਪਾਅ ਕੀਤਾ ਜਾਵੇ ?
੧੭ ਜਿਸ ਨਾਲ ਇਹ ਕਿਲ੍ਹਾ ਤੋੜਿਆ ਜਾਵੇ ॥੫॥
੧੮ ਇਕ ਬਲਵੰਡ ਖਾਨ ਜਰਨੈਲ ਨੇ ਸੈਨਾਂ ਨਾਲ ਲੈ ਕੇ ।
੧੯ ਉਸ ਕਿਲ੍ਹੇ ਉਪਰ ਹੱਲਾ ਬੋਲਿਆ ।
੨੦ ਕਿਲੇ ਦੇ ਅੰਦਰਲੇ ਲੋਕਾਂ ਨੇ ਨੇੜੇ ਆਉਣ 'ਤੇ ।
੨੧ ਮਾਰੋ ਮਾਰ ਦਾ ਰੌਲਾ ਪਾ ਦਿੱਤਾ ॥੬॥
੨੨ ਕਿਲੇ ਵਿਚੋਂ ਬੇਅੰਤ ਗੋਲੀ ਚਲਾਈ ਗਈ ।
੨੩ ਬਹੁਤ ਸਾਰੇ ਸੂਰਮਿਆਂ ਦੇ ਸਿਰ ਪਾਟੇ ।
੨੪ ਸੂਰਮੇ ਮੈਦਾਨ ਵਿਚ ਡਿੱਗ ਡਿੱਗ ਪੈਂਦੇ ।
੨੫ ਕਿਸੇ ਦੇ ਸਰੀਰ ਵਿਚ ਜ਼ਰਾ ਵੀ ਸੋਝੀ ਨਾ ਰਹੀ ॥੭॥
੨੬ ਭੁਜੰਗ ਛੰਦ ॥ ਕਿਤੇ ਘੋੜੇ ਮਰੇ ਕਿਤੇ ਕੋਈ ਰਾਜਾ ਮਾਰਿਆ ਗਿਆ ।
੨੭ ਕਿਤੇ ਘੋੜ ਸਵਾਰਾਂ ਦੇ ਤਾਜ ਕਿਤੇ ਘੋੜਿਆਂ ਦੇ ਸਾਜ
੨੮ ਕਿਤੇ ਤਨ ਬਿੰਨੇ ਗਏ ਕਿਤੇ ਸੂਰਮੇ ਮਰੇ ।
੨੯ ਕਿਤੇ ਕਿਸੇ ਛੱਤਰਧਾਰੀ ਦੇ ਛੱਤਰ ਤੋੜੇ ਗਏ ॥੮॥
੩੦ ਕਿਤੇ ਜਵਾਨ ਗੋਲੀ ਲੱਗ ਕੇ ਰਣ ਵਿਚ ਮਾਰੇ ਗਏ।
੩੧ ਕਿਤਨੇ ਭੱਜ ਕੇ ਚਲੇ ਗਏ ਜੋ ਗਿਣੇ ਨਹੀਂ ਜਾਂਦੇ।
੩੨ ਕਿਤੇ ਅਣਖੀ ਹਠ ਕਰਕੇ ਕ੍ਰੋਧ ਨਾਲ ਅੱਗੇ ਵਧੇ ।
੩੩ ਚਾਰੇ ਪਾਸਿਆਂ ਤੋਂ ਮਾਰੋ ਮਾਰ ਦੀਆਂ ਆਵਾਜ਼ਾਂ ਆ ਰਹੀਆਂ ਸਨ । ੯॥
੩੪ ਚਾਰੇ ਪਾਸਿਆਂ ਤੋਂ ਇਕੱਠੇ ਹੋ ਕੇ ਘੇਰਾ ਪਾ ਕੇ ਆ ਗਏ
੩੫ ਹਠੀਲੇ ਖਾਨ ਕ੍ਰੋਧ ਨਾਲ ਭਰਕੇ ਸੈਨਾ ਲੈ ਕੇ ਆ ਗਏ।
੩੬ ਇਧਰ ਵੀ ਸੂਰਮੇ ਸੋਭਦੇ ਸਨ ਉਧਰ ਉਹ ਬਿਰਾਜੇ ਸਨ।
੩੭ ਗੁੱਸਾ ਕਰਕੇ ਇਕ ਦੂਜੇ ਪਰ ਪੈਂਦੇ ਸਨ ਕੋਈ ਵੀ ਪਿਛੇ ਪੈਰ ਨਹੀਂ ਸੀ ਹਟਾਉਂਦਾ ॥੧੦॥
੩੮ ਦੋਹਰਾ ॥ ਸੂਰਮੇ ਚਾਉ ਨਾਲ ਭਰੇ ਹੋਏ ਮੈਦਾਨ ਛੱਡ ਕੇ ਪਿਛੇ ਨਹੀਂ ਸੀ ਹੱਟਦੇ ।
੩੯ ਦਸਾਂ ਹੀ ਪਾਸਿਆਂ ਤੋਂ ਇਕੱਠੇ ਹੋ ਕੇ ਸੂਰਮਿਆਂ ਨੇ ਕਿਲੇ ਨੂੰ ਘੇਰ ਲਿਆ ॥੧੧॥
੪੦ ਭੁਜੰਗ ਛੰਦ॥ ਕਿਤੇ ਘੇਰਾ ਪਾ ਕੇ ਬੇਅੰਤ ਤੀਰ ਮਾਰੇ ਗਏ
੪੧ ਕਿਤੇ ਹੰਕਾਰੀਆਂ ਦੇ ਅਹੰਕਾਰ ਤੋੜੇ ਗਏ ।
੪੨ ਮਾਰ ਬਹੁਤ ਪਈ ਜਿਸ ਨੂੰ ਮੈਂ ਕਿਥੋਂ ਤੱਕ ਦੱਸਾਂ ।
੪੩ ਇਉਂ ਜਾਪਦਾ ਸੀ ਜਿਵੇਂ ਸ਼ਹਿਦ ਦੀਆਂ ਮੱਖੀਆਂ ਉਡ ਪਈਆਂ ਹੋਣ ॥੧੨॥

---

☛ ਧ੍ਰਿਕਾਰਦੇ ਤਾਂ ਉਹਨਾਂ ਨੂੰ ਹਨ ਜੋ ਜੰਤ੍ਰ ਮੰਤ੍ਰ ਤੇ ਨਾਮ ਬਾਣੇ ਦੇ ਪ੍ਰਚਾਰ ਦੇ ਗਲੇਫ ਵਿਚ ਨਾਮ ਦਾ ਲਿਖ ਲਿਖ ਕੇ ਵੇਚਦੇ ਹਨ । ਜਿਸ ਕੰਮ ਨੂੰ ਅਸੀਂ ਪੇਸ਼ਾ ਬਣਾਕੇ ਪੈਸੇ ਵਟੋਰਦੇ ਹਾਂ ਉਸ ਵਿਚ ਉਪਕਾਰ ਦਾ ਕੀ ਕੰਮ ? ਜਿਸ ਨੇ ਖੜੀ ਫਸਲ ਹੀ ਵੇਚ ਜਾਂ ਉਜਾੜ ਛੱਡੀ ਉਸ ਦੇ ਖਲਵਾੜੇ ਕਾਹਦੀ ਰੌਣਕ ਹੋਣੀ ਹੈ ? ਇਸ ਨੂੰ ਕੋਈ ਅਕਲ ਨਹੀਂ ਕਿਹਾ ਜਾਂਦਾ ਇਹ ਤਾਂ ਅਕਲ ਦਾ ਦਿਵਾਲਾ ਦੇਣਾ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਅਕਲ ਦੀ ਵਰਤੋਂ ਦਸਦੇ ਕਹਿੰਦੇ ਹਨ :-

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥
ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥
ਅਕਲਿ ਇਹ ਨ ਆਖੀਐ ਅਕਲਿ ਗਵਾਈਐ ਬਾਦਿ ॥
ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿਕੈ ਬੁਝੀਐ ਅਕਲੀ ਕੀਚੈ ਦਾਨੁ ॥
ਨਾਨਕੁ ਆਖੈ ਰਾਹੁ ਇਹੁ ਹੋਰਿ ਗਲਾਂ ਸੈਤਾਨੁ ॥
(ਅੰਗ ੧੨੪੫, ਮਹਲਾ ੧)

ਅਕਲ ਦੀ ਵਰਤੋਂ ਕਰਕੇ ਵਿਅਕਤੀ ਮਾਨ ਪਾ ਲੈਂਦਾ ਹੈ। ਅਕਲ ਦੀ ਕੁਵਰਤੋਂ ਕਰਕੇ ਬਦਨਾਮ ਹੋ ਜਾਂਦਾ ਹੈ। ਦਰਗਾਹ ਵਿਚ ਪ੍ਰਵਾਨ ਜਾਂ ਅਪਮਾਨ ਵੀ ਅਕਲ ਤੇ ਵਿਅਕਲੀ ਕਰਕੇ ਹੀ ਪਈਦਾ ਹੈ। ਜਿਸ ਦੀ ਵਰਤੋਂ ਕਰਨ ਲਈ ਦਸਵੇਂ ਗੁਰੂ ਨਾਨਕ ਪੇਰੋ ਸ਼ਾਹ ਤੇ ਸੁਰਤਾ ਦੇ ਦਾ ਪ੍ਰਸੰਗ ਉਧਾਰਨ ਰੂਪ ਵਿਚ ਦਿੰਦੇ ਹਨ ਕਿ ਇਉਂ ਔਖੇ ਤੋਂ ਔਖੇ ਕੰਮ ਵੀ ਅਕਲ ਨਾਲ ਸਿੱਧੇ ਹੋ ਜਾਂਦੇ ਨੇ ।

ਦੋਹਰਾ ॥ [੧]ਬੱਜ੍ਰ ਬਾਨ ਬਿਛੂਅਨ ਭਏ ਬੀਰ ਲਰੇ ਰਨ ਮੰਡ ॥ [੨]ਲਗੀ ਤੁਪਕ ਕੀ
ਉਰ ਬਿਖੈਂ ਜੂਝੇ ਖਾਂ ਬਲਵੰਡ ॥ ੧੩ ॥ ਚੌਪਈ ॥ [੩]ਬਲਵੰਡ ਖਾਂ ਜਬਹੀ ਰਨ
ਜੂਝੇ ॥ [੪]ਔ ਭਟ ਮੁਏ ਜਾਤ ਨਹਿ ਬੂਝੇ ॥ [੫]ਭਜੇ ਸੁਭਟ ਆਵਤ ਭਏ ਤਹਾਂ ॥ [੬]ਜੋਬਨ
ਖਾਨ ਖੇਤ ਮੈਂ ਜਹਾਂ ॥ ੧੪ ॥ ਦੋਹਰਾ ॥ [੭]ਬਲਵੰਡ ਖਾਂ ਕੋ ਸੁਨਿ ਮੁਏ ਸੰਕਿ
ਰਹੇ ਸਭ ਸੂਰ ॥ [੮]ਬਿਨ ਸਜਾਰੇ ਸੀਤਲ ਭਏ ਖਾਏ ਜਨਕ ਕਪੂਰ ॥ ੧੫ ॥
ਅੜਿਲ ॥ [੯]ਚਪਲਕਲਾ ਜੋਬਨ ਖਾਂ ਜਬੈ ਨਿਹਾਰਿਯੋ ॥ [੧੦]ਗਿਰਿ ਧਰਨਿ ਮੁਰਛਾਇ
ਕਾਮ ਸਰ ਮਾਰਿਯੋ ॥ [੧੧]ਪੱਤ੍ਰੀ ਲਿਖੀ ਬਨਾਇ ਬਿਸਿਖ ਸੌ ਬਾਂਧਿ ਕਰਿ ॥ [੧੨]ਹੋ ਦੀਨੋ
ਧਨੁਜ ਚਲਾਇ ਧਨੁਖ ਦ੍ਰਿੜ ਸਾਂਧਿ ਕਰਿ ॥ ੧੬ ॥ [੧੩]ਸੁਨੋ ਕੁਅਰ ਜੂ ਅਬ ਜੌ ਤੁਮ
ਮੋਕੌ ਬਰੌ॥ [੧੪]ਤੌ ਮੈਂ ਦੇਊਂ ਬਤਾਇ ਰਾਜਗੜ ਕੋ ਕਰੌ॥ [੧੫]ਪ੍ਰਥਮ ਬਜਾਹਿ ਮੋਸੌਕਰਿ ਬੋ
ਠਹਰਾਇਯੈ ॥ [੧੬]ਹੋ ਤੈਸੇਹਿ ਪਤਿਯਾ ਸਰ ਸੋ ਬਾਂਧਿ ਚਲਾਇਯੈ॥ ੧੭ ॥ [੧੭]ਬਜਾਹ
ਕੁਅਰ ਤਾਸੌ ਕਰਿਬੋ ਠਹਰਾਇਯੋ ॥ [੧੮]ਵੈਸੇਹਿ ਪਤਿਯਾ ਸਰ ਸੌਂ ਬਾਂਧਿ ਬਗਾਇਯੋ ॥
[੧੯]ਗੜ੍ਹ ਗਾੜ੍ਹੇ ਕੇ ਮਾਂਝ ਪਰਯੋ ਸਰ ਜਾਇ ਕਰਿ॥ [੨੦]ਹੋ ਨਿਰਖਿ ਅੰਕ ਤਿਹ ਨਾਰਿ ਲਿਯੋ
ਉਰ ਲਾਇ ਕਰਿ ॥ ੧੮ ॥ ਦੋਹਰਾ ॥ [੨੧]ਬਿਸਿਖ ਪਹੂਚਯੋ ਮੀਤ ਕੋ ਪਤਿਯਾ ਲੀਨੇ
ਸੰਗ॥ [੨੨]ਆਖੈਂ ਅਤਿ ਨਿਰਮਲ ਭਈ ਨਿਰਖਤ ਵਾਕੋ ਅੰਗ॥੧੯॥ [੨੩]ਚਪਲਕਲਾ ਸੋਂ
ਜਬ ਕੁਅਰ ਬਜਾਹ ਬਦਯੋ ਸੁਖ ਪਾਇ ॥ [੨੪]ਵੈਸਹਿ ਸਰ ਸੌ ਬਹੁਰਿ ਲਿਖਿ ਪਤਿਯਾ
ਦਈ ਚਲਾਇ ॥ ੨੦ ॥ ਚੌਪਈ ॥ [੨੫]ਪਤਿਯਾ ਬਿਖੈ ਇਹੈ ਲਿਖਿ ਡਾਰੋ ॥ [੨੬]ਸੁਨੋ
ਕੁਅਰ ਜੂ ਬਚਨ ਹਮਾਰੋ ॥ [੨੭]ਪ੍ਰਥਮੈ ਬਾਰਿ ਬੰਦ ਇਹ ਕੀਜੈ ॥ [੨੮]ਤਾ ਪਾਛੇ ਯਾ ਗੜ੍ਹ
ਕੌ ਲੀਜੈ ॥੨੧॥ ਅੜਿਲ ॥ [੨੯]ਦਸੋ ਦਿਸਨ ਘੇਰੋ ਯਾ ਗੜ੍ਹ ਕੌ ਡਾਰਿਯੈ ॥ [੩੦]ਹਜਾਂ ਤੇ
ਜੋ ਨਰ ਨਿਕਸੈ ਤਾਹਿ ਸੰਘਾਰਿਯੈ ॥ [੩੧]ਆਵੈ ਜੋ ਜਨ ਪਾਸ ਬੰਦ ਤਿਹ ਕੀਜਿਯੈ ॥
[੩੨]ਹੋ ਬਹੁਰੋ ਦੁਰਗ ਛੁਰਾਇ ਛਿਨਕ ਮੌ ਲੀਜਿਯੈ ॥੨੨॥ [੩੩]ਦਸੋ ਦਿਸਨ ਤਿਹ ਗੜ੍ਹ
ਕੌ ਘੇਰਾ ਡਾਰਿਯੋ॥ [੩੪]ਜੋ ਜਨ ਤਹੱ ਤੇ ਨਿਕਸੈ ਤਾਹਿ ਸੰਘਾਰਿਯੋ॥ [੩੫]ਖਾਨ ਪਾਨ ਸਭ
ਬੰਦ ਪ੍ਰਥਮ ਤਾ ਕੋ ਕਿਯੋ ॥ [੩੬]ਹੋ ਬਹੁਰੋ ਦੁਰਗ ਛਿਨਾਇ ਛਿਨਕ ਭੀਤਰ ਲਿਯੋ
॥ ੨੩ ॥ [੩੭]ਲੀਨੋ ਦੁਰਗ ਛਿਨਾਇ ਗਜਨਿ ਸਹ ਘਾਇਕੈ ॥ [੩੮]ਲਯੋ ਕੁਅਰਿ ਕਹੱ
ਜੀਤਿ ਪਰਮ ਸੁਖ ਪਾਇਕੈ ॥ [੩੯]ਭਾਂਤਿ ਭਾਂਤਿ ਰਤਿ ਕਰੀ ਪ੍ਰੇਮ ਉਪਜਾਇ ਕਰਿ ॥
[੪੦]ਹੋ ਲਪਟਿ ਲਪਟਿ ਤ੍ਰਿਯ ਗਈ ਸੁ ਕੀਨੇ ਭੋਗ ਭਰਿ ※ ॥੨੪ ॥ ਚੌਪਈ ॥ [੪੧]ਐਸੀ
ਪ੍ਰੀਤ ਦੁਹਨ ਕੇ ਭਈ ॥ [੪੨]ਅਬਲਾ ਔਰ ਬਿਸਰਿ ਸਭ ਗਈ ॥ [੪੩]ਏਕ ਨਾਰਿ
ਹਸਿ ਬਚਨਿ ਉਚਾਰੋ ॥ [੪੪]ਬਡੋ ਮੂਰਖ ਇਹ ਰਾਵ ਹਮਾਰੋ ॥ ੨੫ ॥ [੪੫]ਜਿਨ ਤ੍ਰਿਯ

※ ਇਹਨਾਂ ਅਨਸ ਸਥਿਰ ਭੋਗਾਂ ਵਾਸਤੇ ਇਨਸਾਨ ਕਿੱਥੋਂ ਤੱਕ ਜਮੀਰ ਕੁਹਾੜਾ ਚਲਾ ਦਿੰਦਾ ਹੈ । ਚਪਲ ਕਲਾ ਨੇ ਕਿਥੋਂ ਤੱਕ ਵਾਸ਼ਨਾਂ ਦੇ ਆਪਣੀ ਪਸੰਦੀਤ ਨੂੰ ਮੁੱਖ ਰੱਖਿਆ । ਆਪਣੇ ਮਾਤਾ ਪਿਤਾ ਜਿਹਨਾਂ ਨੇ ਚਾਵਾਂ ਲਾਡਾਂ ਨਾਲ ਉਸ ਨੂੰ ਪਾਲ ਪਲੋਸ ਕੇ ਆਪਣੇ ਸਵਾਸਾਂ ਤੋਂ ਵੱਧ ਰੱਖਿਆ ਸੀ, ਉਸ ਨੇ ਉਨ੍ਹਾਂ ਨਾਲ ਕੀ ਵਰਤਾਉ ਕੀਤਾ? ਕੁਲ-ਕਲੰਕ ਦਾ ਟਿੱਕਾ ਜੋ ਕਦੇ ਵੀ ਧੋਤਾ ਨਹੀਂ ਉਤਰਦਾ ਆਪਣੇ ਮਾਤਾ ਪਿਤਾ ਭਾਈ ਸਨਬੰਧੀ ਅਤੇ ਰਾਜ ਭਾਗ, ਉਹ ਕਿਲ੍ਹਾ ਜਿਥੇ ਕੀੜੀ ਨਹੀਂ ਸੀ ਫਟਕਦੀ, ਉਹ ਸਭ ਕੁਝ ਇਕ ਆਪਣੇ ਰਸ ਭੋਗ 'ਤੇ ਵਾਰ ਦਿੱਤਾ। ਕਿਸ ਕੰਮ ਕਿਤਨਾ ਚਿਰ ਇਹ ਹੰਡਾਉਣੇ ਹਨ? ਜੋ ਇਕ ਪਾਉ ਪਲਕ ਦੇ ਪਰਾਹੁਣੇ ਹਨ ।

ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥
(ਅੰਗ ੧੪੨, ਮਹਲਾ ੧)

ਜਿਹੜੇ ਭੋਗ ਵਿਲਾਸਾਂ ਵਾਸਤੇ ਕੁਲ ਕਲੰਕ ਦਾ ਟਿੱਕਾ ਲਿਆ ਸੀ । ਉਹ ਕਿਥੋਂ ਤੱਕ ਨਾਲ ਨਿਭੇ ? ਉਹੀ ਉਸ ਦੀ ਜਾਨ ਦਾ ਖੌ ਰੂਪ ਧਾਰ ਅੱਗੇ ਆ ਗਏ । ਮਹਾਂਵਾਕ ਹੈ :-

ਜੇਤਾ ਮੋਹੁ ਪਰੀਤਿ ਸੁਆਦ ॥

੧ ਦੋਹਰਾ ॥ ਗਦਾ ਤੀਰ ਤੇ ਬਰਛੀਆਂ ਚਲੀਆਂ ਤੇ ਸੂਰਮੇ ਰਣ ਵਿਚ ਡੱਟ ਕੇ ਲੜੇ ।

੨ ਇਕ ਬੰਦੂਕ ਦੀ ਗੋਲੀ ਪੇਟ ਵਿਚ ਲੱਗ ਕੇ ਬਲਵੰਡ ਖਾਂ ਜਰਨੈਲ ਮਾਰਿਆ ਗਿਆ ॥੧੩॥

੩ ਚੌ: ॥ ਬਲਵੰਡ ਖਾਨ ਰਣ ਵਿਚ ਜਦੋਂ ਮਾਰਿਆ ਗਿਆ

੪ ਹੋਰ ਸੂਰਮੇ ਜਿਹੜੇ ਮਰੇ ਉਹ ਤਾਂ ਗਿਣੇ ਨਹੀਂ ਜਾਂਦੇ ।

੫ ਸੂਰਮੇ ਭੱਜ ਭੱਜਕੇ ਉਥੇ ਆ ਗਏ।

੬ ਜਿਥੇ ਜੰਗੇ ਮੈਦਾਨ ਵਿਚ ਜੋਬਨ ਖਾਨ ਸੀ ॥੧੪॥

੭ ਦੋਹਰਾ ॥ ਬਲਵੰਡ ਖਾਨ ਦੀ ਮੌਤ ਸੁਣ ਕੇ ਉਸ ਦੀ ਸੈਨਾਂ ਦੇ ਫੌਜੀ ਸਾਰੇ ਹੈਰਾਨ ਹੋ ਗਏ ਸੁੰਨ ਹੋ ਗਏ ।

੮ ਬਿਨ੍ਹਾਂ ਹੀ ਸਿਆਲ ਦੇ ਠੰਡੇ ਹੋ ਗਏ ਜਿਵੇਂ ਠੰਡਾ ਕਪੂਰ ਖਾ ਗਏ ਹੋਣ ॥੧੫॥

੯ ਅੜਿੱਲ ॥ ਚਪਲ ਕਲਾ ਨੇ ਜਦੋਂ ਜੋਬਨ ਖਾਂ ਨੂੰ ਵੇਖਿਆ

੧੦ ਤਾਂ ਇਉਂ ਡਿੱਗ ਪਈ ਜਿਵੇਂ ਕਾਮ ਨੇ ਤੀਰ ਮਾਰ ਦਿੱਤਾ ਹੋਵੇ ।

੧੧ ਇਕ ਪੱਤਰੀ ਲਿਖੀ ਬਣਾਕੇ ਉਹ ਤੀਰ ਨਾਲ ਬੰਨ ਕੇ ।

੧੨ ਤੀਰ ਨੂੰ ਕਮਾਨ ਤੇ ਰੱਖਕੇ ਨਿਸ਼ਾਨਾ ਲਾ ਕੇ ਸੁਟ ਦਿੱਤੀ ॥੧੬॥

੧੩ ਕਿ ਐ ਰਾਜ ਕੁਮਾਰ ਜੇ ਤੂੰ ਮੈਨੂੰ ਵਿਆਹ ਲਵੇਂ ।

੧੪ ਤਾਂ ਮੈਂ ਤੈਨੂੰ ਜਿੱਤ ਦਾ ਰਾਹ ਦੱਸ ਦਿੰਦੀ ਹਾਂ ਅਤੇ ਗਜਨੀ ਦੇ ਗੜ੍ਹ ਦਾ ਰਾਜ ਕਰੋਗੇ ਫਿਰ ਤੁਸੀਂ ।

੧੫ ਪਹਿਲਾਂ ਮੇਰੇ ਨਾਲ ਵਿਆਹ ਕਰਾਉਣ ਦੀ ਗੱਲ ਕਰੋ ।

੧੬ ਜਿਵੇਂ ਮੈਂ ਚਿੱਠੀ ਲਿਖਕੇ ਭੇਜੀ ਹੈ ਇਸੇ ਤਰ੍ਹਾਂ ਉੱਤਰ ਲਿਖਕੇ ਭੇਜ ਦੇਹ ਤੀਰ ਨਾਲ ਬੰਨਕੇ ॥੧੭॥

੧੭ ਵਿਆਹ ਕਰਨਾ ਪ੍ਰਵਾਨ ਕਰਕੇ ਰਾਜ ਕੁਮਾਰ ਨੇ ਪੱਤਰੀ ਲਿਖਕੇ ਭੇਜ ਦਿੱਤੀ ।

੧੮ ਉਸੇ ਤਰ੍ਹਾਂ ਚਿੱਠੀ ਲਿਖਕੇ ਤੀਰ ਨਾਲ ਬੰਨਕੇ ਭੇਜ ਦਿੱਤੀ

੧੯ ਤੀਰ ਜਾ ਕੇ ਰਾਜ ਭਵਨ ਵਿਚ ਜਾ ਡਿੱਗਿਆ ।

੨੦ ਉਸ ਨੂੰ ਵੇਖ ਕੇ ਹਿਰਦੇ ਨਾਲ ਲਾ ਲਿਆ ॥੧੮॥

੨੧ ਦੋਹਰਾ ॥ ਮਿਤਰ ਦਾ ਤੀਰ ਆ ਪਹੁੰਚਿਆ ਪੱਤਰਕਾ ਨਾਲ ਲੈ ਕੇ ।

੨੨ ਅੱਖਾਂ ਸੀਤਲ ਹੋ ਗਈਆਂ ਉਸ ਦੇ ਅੰਗਾਂ (ਅੱਖਰਾਂ) ਨੂੰ ਵੇਖ ਕੇ ॥੧੯॥

੨੩ ਚਪਲ ਕਲਾ ਨਾਲ ਜਦੋਂ ਜੋਬਨ ਖਾਨ ਨੇ ਵਿਆਹ ਕਰਵਾਉਣਾ ਮਨਜ਼ੂਰ ਕਰ ਲਿਆ ਖੁਸ਼ੀ ਨਾਲ ।

੨੪ ਉਸੇ ਤਰ੍ਹਾਂ ਤੀਰ ਨਾਲ ਬੰਨ ਕੇ ਹੋਰ ਚਿੱਠੀ ਭੇਜ ਦਿੱਤੀ ॥੨੦॥

੨੫ ਚੌਪਈ ॥ ਅਤੇ ਉਸ ਪੱਤਰਕਾ ਵਿਚ ਇਹ ਲਿਖ ਦਿੱਤਾ

੨੬ ਕਿ ਐ ਕੁਮਾਰ ਜੀ ਮੇਰੀ ਗੱਲ ਨੂੰ ਸੁਣੋ।

੨੭ ਪਹਿਲਾਂ ਯੁੱਧ ਨੂੰ ਬੰਦ ਕਰ ਕੇ (ਰਾਸ਼ਨ–ਪਾਣੀ ਆਉਣ ਦਾ) ਦਰਵਾਜਾ ਬੰਦ ਕਰ ਦਿਉ ।

੨੮ ਫਿਰ ਪਿਛੋਂ ਇਸ ਕਿਲੇ ਨੂੰ ਸੰਭਾਲ ਲਵੋ ॥੨੧॥

੨੯ ਅੜਿੱਲ ॥ ਇਸ ਕਿਲੇ ਨੂੰ ਦਸੇ ਪਾਸੇ ਘੇਰਾ ਪਾ ਲੈ ।

੩੦ ਐਥੋਂ ਜਿਹੜਾ ਵੀ ਪੁਰਸ਼ ਬਾਹਰ ਨਿਕਲੇ ਉਸ ਨੂੰ ਮਾਰ ਦਿੱਤਾ ਜਾਵੇ ।

੩੧ ਜਿਹੜਾ ਪੁਰਸ਼ ਕੋਲ ਆਵੇ ਉਸਨੂੰ ਬੰਦੀ ਬਣਾ ਲਵੋ ।

੩੨ ਫਿਰ ਘੇਰਾ ਤੋੜਕੇ ਇਕ ਪਲ ਵਿਚ ਕਿਲ੍ਹੇ 'ਤੇ ਕਬਜਾ ਕਰ ਲੈ ॥੨੨॥

੩੩ ਜੋਬਨ ਖਾਨ ਨੇ ਇਸੇ ਤਰ੍ਹਾਂ ਕੀਤਾ ਉਸ ਨੇ ਕਿਲੇ ਦੇ ਦਸੇ ਪਾਸੇ ਘੇਰਾ ਪਾ ਲਿਆ ।

੩੪ ਜਿਹੜਾ ਪੁਰਸ਼ ਕਿਲ੍ਹੇ ਤੋਂ ਬਾਹਰ ਨਿਕਲਦਾ ਉਸ ਨੂੰ ਮਾਰ ਦਿੱਤਾ ਜਾਂਦਾ ਹੈ ।

੩੫ ਖਾਣ ਪੀਣ ਤੇ ਰਾਸ਼ਣ ਜਾਣਾ ਸਭ ਬੰਦ ਕਰ ਦਿੱਤਾ ।

੩੬ ਬੱਸ ਫਿਰ ਕਿਲੇ ਦਾ ਦਰਵਾਜਾ ਛਿਨ ਵਿਚ ਜਾ ਕੇ ਖੋਲ ਲਿਆ ॥੨੩॥

੩੭ ਗਜਨੀ ਦੇ ਰਾਜੇ ਨੂੰ ਕਤਲ ਕਰਕੇ ਕਿਲੇ ਤੇ ਕਬਜਾ ਜਾ ਕੀਤਾ ।

੩੮ ਜਾ ਕੇ ਉਸ ਲੜਕੀ ਨੂੰ ਜਿੱਤ ਕੇ ਹਾਸਲ ਕਰ ਲਿਆ ਬੜੇ ਸੁੱਖ ਤੇ ਖੁਸ਼ੀ ਦੇ ਨਾਲ ।

੩੯ ਉਸ ਦੇ ਨਾਲ ਤਰ੍ਹਾਂ ਤਰ੍ਹਾਂ ਦੀ ਖੁਸ਼ੀ ਮਨਾਈ ਪ੍ਰੇਮ ਨਾਲ

੪੦ ਅਤੇ ਉਸ ਨਾਲ ਲਪਟ ਲਪਟ ਕੇ ਉਸ ਇਸਤਰੀ ਨੇ ਭੋਗ ਜੀ ਭਰਕੇ ਕੀਤੇ ॥੨੪॥

੪੧ ਚੌਪਈ ॥ ਦੋਹਾਂ ਵਿਚ ਇਹੋ ਜਿਹਾ ਪਿਆਰ ਹੋ ਗਿਆ ਕਿ

੪੨ ਜੋਬਨ ਖਾਨ ਨੂੰ ਹੋਰ ਰਾਣੀਆਂ ਭੁੱਲ ਹੀ ਗਈਆਂ ।

੪੩ ਇਕ ਇਸਤਰੀ ਨੇ ਹੱਸ ਕੇ ਗੱਲ ਕਰੀ ।

੪੪ ਕਿ ਇਹ ਸਾਡਾ ਰਾਜਾ ਬੜਾ ਮੂਰਖ ਹੈ ॥੨੫॥

੪੫ ਜਿਸ ਇਸਤਰੀ ਨੇ.....

---

ਸਭਾ ਕਾਲਖ ਦਾਗਾ ਦਾਗ ॥
ਦਾਗ ਦੋਸ ਮੁਹਿ ਚਲਿਆ ਲਾਇ ॥
ਦਰਗਹ ਬੈਸਣ ਨਾਹੀ ਜਾਇ ॥
(ਅੰਗ ੬੬੨, ਮਹਲਾ ੧)

ਇਹ ਸਾਡਾ ਸਰੀਰ ਤਨ ਹੀ ਕਾਗਜ ਹੈ ਅਤੇ ਮਨ ਦਾ ਉਸ ਦੇ ਉਪਰ ਲੇਖ ਹੈ ਇਹ ਮੂਰਖ ਜੀਵ ਆਪਣੇ ਸਿਰ ਦੇ ਲੇਖ ਨਹੀਂ ਪੜ੍ਹਦਾ :-

ਕਾਇਆ ਕਾਗਦੁ ਮਨੁ ਪਰਵਾਣਾ ॥
ਸਿਰਕੇ ਲੇਖ ਨ ਪੜੈ ਇਆਣਾ ॥

ਅੰਤ ਕੀ ਹੁੰਦਾ ਹੈ ?

ਜੈਸਾ ਕਰੇ ਸੁ ਤੈਸਾ ਪਾਵੈ ॥
ਆਪਿ ਬੀਜਿ ਆਪੇ ਹੀ ਖਾਵੈ ॥ ਉਹੀ ॥

ਦੱਸਣਾ ਇਹ ਹੈ ਕਿ ਚਪਲ ਕਲਾ ਨੇ ਕਿਸ ਖੁਸ਼ੀ ਲਈ ਦਾਗ ਦੋਸ ਦਾ ਟਿੱਕਾ ਲਾਇਆ, ਉਸ ਨੇ ਆਪਣੇ ਕੀਤੇ ਕਰਮ ਦਾ ਫਲ ਕਿਵੇਂ ਭੁਗਤਿਆ । ਤਾਂ ਕੇ ਪਾਠਕ ਜਨ ਅਕਲ ਤੋਂ ਕੰਮ ਲੈ ਕੇ ਇਹੋ ਜਿਹਾ ਬੀਜ ਨਾ ਬੀਜਣ ਜੋ ਖਾਣ ਵੇਲੇ ਕੌੜਾ ਹੋ ਕੇ ਰੜਕੇ ।

ਪ੍ਰਥਮ ਪਿਤਾ ਕਹੱ ਘਾਯੋ ॥ [੧]ਬਹੁਰਿ ਆਪਨੋ ਰਾਜ ਗਵਾਯੋ ॥ [੨]ਤਾ ਸੌ ਮੂੜ੍ਹ ਪ੍ਰੀਤਿ ਉਪਜਾਈ ॥ [੩]ਨ੍ਰਿਪ ਕੀ ਨਿਕਟ ਮ੍ਰਿਤੁ ਜਨ ਆਈ ॥ ੨੬ ॥ [੪]ਪਿਤਾ ਹਨਕ ਜਿਹੱ ਲਗੀ ਨ ਬਾਰਾ ॥ [੫]ਤਿਹ ਆਗੇ ਕਿਆ ਨਾਥ ਬਿਚਾਰਾ ॥ [੬]ਜਿਨ ਤ੍ਰਿਯ ਅਪਨੋ ਰਾਜੁ ਗਵਾਯੋ ॥ [੭]ਤਾ ਸੌ ਮੂਰਖ ਨੇਹ ਲਗਾਯੋ ॥ ੨੭ ॥ ਦੋਹਰਾ ॥ [੮]ਜੋਬਨ ਖਾਂ ਸੁਨਿ ਏ ਬਚਨ ਮਨ ਮੈ ਰੋਸ ਬਢਾਇ ॥ [੯]ਬਡੋ ਮੁਨਾਰ ਉਸਾਰਿ ਤ੍ਰਿਯ ਤਾ ਮੈਂ ਦਈ ਚਿਨਾਇ*॥੨੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਹੱਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੭੫॥੩੪੩੩॥ਅਫਜੂੰ॥

ਅੜਿਲ ॥ [੧੦]ਜਗ ਬੰਦਨ ਇਕ ਸਾਹੁ ਬਡੋ ਸੁ ਬਖਾਨਿਯੈ ॥ [੧੧]ਅੱਪ੍ਰਮਾਨ ਧਨੁ ਜਾ ਕੇ ਧਾਮ ਪ੍ਰਮਾਨਿਯੈ ॥ [੧੨]ਮਤੀ ਸੁ ਬੀਰ ਤ੍ਰਿਯਾ ਸੁਭ ਤਾਹਿ ਭਨਿੱਜਿਯੈ ॥ [੧੩]ਹੋ ਸਸਿ ਕੌ ਜਾ ਕੀ ਪ੍ਰਭਾ ਬਦਨ ਕੀ ਦਿੱਜਿਯੈ ॥ ੧ ॥ ਚੌਪਈ ॥ [੧੪]ਤਾ ਕੋ ਨਾਥ ਵਿਲਾਇਤ ਗਯੋ ॥ [੧੫]ਆਵਤ ਮੱਦ੍ਰ ਦੇਸ ਨਹਿ ਭਯੋ ॥ [੧੬]ਲਿਖਿ ਪਤਿਯਾ ਅਬਲਾ ਬਹੁ ਹਾਰੀ ॥ [੧੭]ਨਿਜੁ ਪਤਿ ਕੀ ਨਹਿ ਪ੍ਰਭਾ ਨਿਹਾਰੀ ॥੨॥ [੧੮]ਤਿਨ ਤ੍ਰਿਯ ਅਧਿਕ ਉਪਾਇ ਬਨਾਏ ॥ [੧੯]ਤਹ ਹੀ ਰਹੇ ਨਾਥ, ਨਹਿ ਆਏ॥ [੨੦]ਲਾਲ ਮਿਲੇਂ ਬਿਨੁ ਬਾਲ ਕੁਲਾਈ॥ [੨੧]ਸਭ ਧਨ ਲੈ ਸੰਗ ਤਹੀਂ ਸਿਧਾਈ ॥੩॥ [੨੨]ਚੰਦ੍ਰਭਾਨ ਜਾਟੂ ਬਟਿ ਹਾਯੋ ॥ [੨੩]ਲੂਟਨ ਮਾਲ ਬਾਲ ਕੋ ਆਯੋ ॥ [੨੪]ਜੋ ਕਰ ਚੜ੍ਯੋ ਛੀਨਿ ਸਭ ਲੀਨੋ ॥ [੨੫]ਰੰਚ ਕੰਚ ਤਿਹੱ ਰਹਨ ਨ ਦੀਨੋ ॥੪॥ ਭੁਜੰਗ ਛੰਦ ॥ [੨੬]ਜਬੈ ਮਾਲ ਕੋ ਲੂਟਿ ਕੈ ਕੈ ਸਿਧਾਏ ॥ [੨੭]ਤਬੈ ਕੂਕਿਕੈ ਨਾਰਿ ਬੈਨ ਯੋ ਸੁਨਾਏ ॥ [੨੮]ਸੁਨੋ ਬੈਨ ਭਾਈ ਇਹੈ ਕਾਜ ਕੀਜੋ ॥ [੨੯]ਰਹੋ ਹਯਾਂ ਨਹੀ ਦੂਰਿ ਕੋ ਪੈਂਡ ਲੀਜੋ ॥ ੫ ॥ ਚੌਪਈ ॥ [੩੦]ਜੌ ਇਹ ਬਾਤ ਨਾਥ ਸੁਨਿ ਲੈਹੈ॥ [੩੧]ਤੁਮਤੇਂ ਜਾਨ ਏਕ ਨਹਿ ਦੈਹੈ॥ [੩੨]ਲੈਹੈ ਛੀਨਿ ਤਰੇ ਕੇ ਘੋਰਾ॥ [੩੩]ਤੁਮਰੋ ਰਹ੍ਯੋ ਜਿਯਬ ਜਗ ਥੋਰਾ ॥ ੬ ॥ [੩੪]ਇਨ ਇਹ ਬਾਤ ਚਿੱਤ ਨਹਿ ਆਨੀ ॥ [੩੫]ਮੂੜ ਤ੍ਰਿਯਾ ਬਰਰਾਤ ਪਛਾਨੀ ॥ [੩੬]ਯਾ ਕੋ ਨਾਥ ਹਮਰ ਕਾ ਕਰਿ ਹੈ ॥ [੩੭]ਸਹੱਸ ਸੂਾਰ ਕੋ ਏਕ ਸੰਘਰਿ ਹੈ ॥ ੭ ॥ [੩੮]ਲੂਟਿ ਸਕਲ ਧਨੁ ਜਬੈ ਸਿਧਾਏ ॥ [੩੯]ਤਬ ਅਬਲਾ ਨਰ ਬਸਤ੍ਰ ਬਨਾਏ ॥ [੪੦]ਕਟਿ ਸੋ ਕਸਿ ਕ੍ਰਿਪਾਨ ਤਿਯ ਲੀਨੀ ॥ [੪੧]ਕਸਿਸਿ ਕਮਾਨ ਕਰੈਰੀ ਕੀਨੀ ॥ ੮ ॥ [੪੨]ਅਰੁਨ ਤੁਰੰਗ ਅਰੂੜ੍ਹਿਤ ਭਈ ॥ [੪੩]ਪਵਨ ਗਵਨ ਤੇ ਸ਼ੀਘ੍ਰ ਸਿਧਈ ॥ [੪੪]ਜਾਇ ਸੂਾਰ ਤ੍ਰਿਯ ਸਹੰਸ੍ਰ ਹੰਕਾਰੇ ॥ [੪੫]ਕੈ ਧਨੁ ਦੇਹੁ ਕਿ ਸਸਤ੍ਰ ਸੰਭਾਰੋ ॥ ੯ ॥ [੪੬]ਸਭਹਿੱਨ ਕੋਪ ਬੈਨ ਸੁਨਿ ਕੀਨੋ ॥ [੪੭]ਤਾ ਕੌ ਅਧਿਕ ਗਾਰਿਯਨ ਦੀਨੋ ॥

---

* ਕੇਂਦਰੀ ਭਾਵ :-

ਕੂੜੈ ਲਾਲਚਿ ਲਗਿ ਮਹਲੁ ਖੁਆਈਐ ॥
ਸਭ ਜਗ ਠਗਿਓ ਠਗਿ ਆਈਐ ਜਾਈਐ ॥
ਤਨ ਮਹਿ ਤ੍ਰਿਸਨਾ ਅਗਿ ਸਬਦ ਬੁਝਾਈਐ ॥੧੯॥
(ਅੰਗ ੧੪੭, ਮਹਲਾ ੨)

ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥
ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥੨॥
(ਅੰਗ ੧੪੭, ਮਹਲਾ ੧)

ਇਸ ਸੰਸਾਰ ਦੀ ਝੂਠੀ ਤ੍ਰਿਸ਼ਨਾਂ ਦੀ ਅੱਗ ਵਿਚੋਂ ਚਪਲ ਕਲਾ ਨੇ ਕੀ ਖੱਟਿਆ ?

ਪਹਿਲਾਂ ਆਪਣੇ ਪਿਤਾ ਨੂੰ ਮਰਵਾ ਦਿੱਤਾ ।

੧ ਫਿਰ ਆਪਣਾ ਰਾਜ ਭਾਗ ਵੀ ਗਆ ਦਿੱਤਾ ।

੨ ਇਸ ਮੂਰਖ ਰਾਜੇ ਨੇ ਉਸ ਨਾਲ ਮੋਹ ਪਾ ਲਿਆ ਹੈ ।

੩ ਜਿਸ ਤੋਂ ਇਹ ਜਾਣੋ ਕਿ ਇਸ ਰਾਜੇ ਦੀ ਮੌਤ ਵੀ ਨੇੜੇ ਆ ਗਈ ਹੈ ।।੨੬।।

੪ ਪਿਤਾ ਨੂੰ ਮਾਰਨ ਲਈ ਜਿਸ ਨੂੰ ਦੇਰ ਨਹੀਂ ਲੱਗੀ ।

੫ ਇਸ ਦੇ ਅੱਗੇ ਇਹ ਵਿਚਾਰਾ ਪਤੀ ਕਿਹੜੀ ਚੀਜ਼ ਹੈ ?

੬ ਜਿਸ ਇਸਤਰੀ ਨੇ ਆਪਣਾ ਹੀ ਰਾਜ ਗੁਆ ਦਿੱਤਾ ਹੈ ।

੭ ਉਸ ਨਾਲ ਮੂਰਖ ਰਾਜੇ ਨੇ ਪ੍ਰੇਮ ਪਾ ਲਿਆ ਹੈ ।।੨੭।।

੮ ਦੋਹਰਾ ।। ਜਦ ਜੋਬਨ ਖਾਨ ਨੇ ਉਸ ਰਾਣੀ ਦੀ ਇਹ ਦਲੀਲ ਸੁਣੀ ਤਾਂ ਉਸ ਦੇ ਮਨ ਵਿਚ ਰੋਹ ਭਰ ਗਿਆ

੯ ਬੜਾ ਉਚਾ ਥੰਮ ਉਸਾਰ ਕੇ ਉਸ ਵਿਚ ਚਪਲ ਕਲਾ ਨੂੰ ਚਿਣਕੇ ਖਤਮ ਕਰ ਦਿੱਤਾ ।।੨੮।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੭੫ਵੀਂ ਕਥਾ ਸਮਾਪਤ ਹੈ ।।੧੭੫।।੩੪੩੩।।ਚਲਦਾ।।

---

੧੦ ਅੜਿੱਲ ।। ਜਗ ਬੰਦਨ ਨਾਮ ਦਾ ਇਕ ਵੱਡਾ ਸ਼ਾਹੂਕਾਰ ਸੀ ।

੧੧ ਜਿਸ ਦੇ ਘਰ ਨਾ ਗਿਣੇ ਜਾਣ ਵਾਲਾ ਬਹੁਤ ਧੰਨ ਸੀ ।

੧੨ ਸੁਬੀਰ ਮਤੀ ਉਸ ਦੀ ਇਸਤਰੀ ਕਹੀ ਜਾਂਦੀ ਸੀ ।

੧੩ ਜਿਸ ਦੇ ਮੁੱਖ ਤੇ ਸ਼ੋਭਾ ਚੰਦ ਵਰਗੀ ਸੀ ।।੧।।

੧੪ ਚੌ: ।। ਉਸ ਦਾ ਪਤੀ ਕਿਸੇ ਦੂਸਰੇ ਮੁਲਕ ਚਲਾ ਗਿਆ ਵਲੈਤ ।

੧੫ ਮੁੜਕੇ ਆਪਣੇ ਦੇਸ਼ ਪੰਜਾਬ ਨਾ ਆਇਆ ।

੧੬ ਉਸ ਦੀ ਇਸਤਰੀ ਪੱਤ੍ਰਕਾ ਲਿਖ ਲਿਖਕੇ ਥੱਕ ਗਈ ।

੧੭ ਮੁੜਕੇ ਆਪਣੇ ਪਤੀ ਦਾ ਮੁੱਖ ਨਾ ਵੇਖਿਆ ।।੨।।

੧੮ ਉਸ ਇਸਤਰੀ ਨੇ ਬਹੁਤ ਯਤਨ ਕਰੇ ।

੧੯ ਪਰ ਉਸ ਦਾ ਪਤੀ ਪ੍ਰਦੇਸ ਹੀ ਰਿਹਾ ਘਰ ਨਾ ਆਇਆ

੨੦ ਪਤੀ ਦੇ ਮਿਲੇ ਬਿਨਾਂ ਉਹ ਇਸਤਰੀ ਵਿਆਕੁਲ ਹੋ ਗਈ ਦੁਖੀ ਸੀ ।

੨੧ ਸਾਰਾ ਧਨ ਇਕੱਠਾ ਕਰਕੇ ਲੈ ਕੇ ਪਤੀ ਕੋਲ ਜਾਣ ਨੂੰ ਤਿਆਰ ਹੋ ਗਈ-ਚਾਲਾ ਪਾ ਦਿੱਤਾ ।।੩।।

੨੨ ਰਸਤੇ ਵਿਚ ਇਕ ਚੰਦ੍ਰ ਭਾਨ ਨਾਮ ਦਾ ਜੱਟ ਡਾਕੂ ਚੋਰ ਸੀ ।

੨੩ ਉਹ ਉਸ ਇਸਤਰੀ ਦਾ ਮਾਲ ਲੁੱਟਣ ਲਈ ਆ ਗਿਆ

੨੪ ਜੋ ਉਸ ਦੇ ਹੱਥ ਲੱਗਾ ਸਾਰਾ ਕਾਬੂ ਕਰ ਲਿਆ।

੨੫ ਇਕ ਰਤਾ ਭਰ ਦਾ ਕੋਈ ਗੈਣਾ ਗੱਟਾ ਉਸ ਕੋਲ ਨਾ ਰਹਿਣ ਦਿੱਤਾ ।।੪।।

੨੬ ਭੁਜੰਗ ਛੰਦ ।। ਜਦੋਂ ਉਹ ਲੁਟੇਰੇ ਸਾਰਾ ਮਾਲ ਲੁੱਟਕੇ ਤੁਰੇ

੨੭ ਫਿਰ ਉਸ ਇਸਤਰੀ ਨੇ ਉੱਚੀ ਜਿਹੀ ਰੋਣਾ ਚੀਕਣਾ ਕੀਤਾ ।

੨੮ ਕਿ ਐ ਭਾਈ ਮੇਰੀ ਗੱਲ ਸੁਣੋ ਤੇ ਐ ਕੰਮ ਕਰੋ ।

੨੯ ਤੁਸੀਂ ਇਥੇ ਹੀ ਰਹੋ ਕਿਤੇ ਦੂਰ ਨਾ ਜਾਓ ।।੫।।

੩੦ ਚੌਪਈ ।। ਜੇ ਇਹ ਗੱਲ ਮੇਰੇ ਪਤੀ ਨੇ ਸੁਣ ਲਈ ।

੩੧ ਤਾਂ ਤੁਹਾਡੇ ਵਿਚੋਂ ਇਕ ਨੂੰ ਵੀ ਵਾਪਸ ਨਹੀਂ ਜਾਣ ਦੇਵੇਗਾ ।

੩੨ ਤੁਹਾਡੇ ਕੋਲੋਂ ਘੇਰ ਕੇ ਸਭ ਕੁਝ ਖੋਹ ਲਵੇਗਾ ।

੩੩ ਜਿਸ ਤੋਂ ਜਾਪਦਾ ਹੈ, ਕਿ ਤੁਹਾਡਾ ਜੀਵਨ ਜਗ ਵਿਚ ਥੋੜਾ ਹੀ ਬਾਕੀ ਰਹਿ ਗਿਆ ਹੈ ।।੬।।

੩੪ ਪਰ ਚੋਰਾਂ ਨੇ ਉਸ ਦੀ ਗੱਲ ਅਣਸੁਣੀ ਕਰ ਦਿੱਤੀ ।

੩੫ ਉਹਨਾਂ ਮੂਰਖਾਂ ਨੇ ਉਸ ਇਸਤਰੀ ਨੂੰ ਐਵੇਂ ਬਕਵਾਸ ਕਰਦੀ ਹੀ ਜਾਣਿਆ, ਅਤੇ ਕਿਹਾ ਕਿ ਸੁਪਨੇ ਵਿਚ ਬੜਾਉਂਦੀ ਹੈ ।

੩੬ ਤੇ ਕਿਹਾ ਕਿ ਇਸ ਦਾ ਪਤੀ ਸਾਡਾ ਕੀ ਵਗਾੜੇਗਾ ?

੩੭ ਕੀ ਉਹ ਇਕੱਲੇ ਸੌ ਸਵਾਰਾਂ ਨੂੰ ਮਾਰ ਦੇਵੇਗਾ ?

੩੮ ਜਿਸ ਵੇਲੇ ਸਾਰਾ ਮਾਲ ਲੁੱਟ ਕੇ ਚਲੇ ਗਏ ।

੩੯ ਫਿਰ ਉਸ ਇਸਤਰੀ ਨੇ ਮਰਦਾਨੇ ਬਸਤਰ ਪਹਿਰ ਲਏ

੪੦ ਲੱਕ ਨਾਲ ਉਸ ਇਸਤਰੀ ਨੇ ਕ੍ਰਿਪਾਨ ਬੰਨ ਲਈ ।

੪੧ ਹੱਥ ਵਿਚ ਕਮਾਣ ਘੁੱਟ ਕੇ ਪਕੜ ਲਈ ।।੮।।

੪੨ ਨਾਲ ਘੋੜੇ ਤੇ ਚੜ੍ਹ ਕੇ ਬੈਠ ਗਈ ।

੪੩ ਹਵਾ ਦੇ ਨਾਲੋਂ ਵੀ ਤੇਜ਼ੀ ਨਾਲ ਚੱਲ ਪਈ ।

੪੪ ਜਾ ਕੇ ਉਸ ਇਸਤਰੀ ਨੇ ਸੌ ਹੀ ਸਵਾਰਾਂ ਨੂੰ ਲਲਕਾਰ ਕੇ ਵੰਗਾਰਿਆ ।

੪੫ ਕਿ ਜਾ ਤਾਂ ਜਿਹੜਾ ਤੁਹਾਡੇ ਕੋਲ ਧਨ ਹੈ, ਉਹ ਦੇ ਦਿਉ ਜੇ ਨਹੀਂ ਦੇਣਾ ਤਾਂ ਲੜਨ ਲਈ ਆਪਣੇ ਸ਼ਸ਼ਤਰ ਸੰਭਾਲ ਲਵੋ ।।੯।।

੪੬ ਸਾਰਿਆਂ ਨੇ ਕ੍ਰੋਧ ਵਿਚ ਆ ਕੇ ਇਹ ਗੱਲ ਸੁਣੀ ।

੪੭ ਤੇ ਉਸ ਨੂੰ ਬਹੁਤ ਸਾਰਿਆਂ ਗਾਲ੍ਹਾਂ ਦਿੱਤੀਆਂ ।

[੧]ਤੋ ਤੇ ਮੂੜ੍ਹ ਕਹਾ ਹਮ ਡਰਿ ਹੈ॥ [੨]ਸਹੱਸ ਸ੍ਵਾਰ ਏਕਲ ਤੇ ਟਰਿ ਹੈ ॥੧੦॥ [੩]ਗਹਿ ਧਨੁ
ਹਾਥ ਕੋਪ ਤ੍ਰਿਯ ਭਰੀ ॥ [੪]ਤੁਰੈ ਧਵਾਇ ਉਠਵਨੀ ਕਰੀ॥ [੫]ਏਕ ਬਿਸਿਖ ਕਰਿ ਕੋਪ
ਚਲਯੋ॥ [੬]ਬੀਸ ਜ੍ਵਾਨ ਬਿਚਿ ਹ੍ਵੈ ਕਰਿ ਗਯੋ ॥੧੧॥ [੭]ਬਹੁਰਿ ਤਾਂਨ ਧਨੁ ਬਾਨ ਚਲਾਯੋ
॥ [੮]ਤਬ ਹੀ ਬੀਸ ਘੋਰਿਯਨ ਘਾਯੋ॥ [੯]ਏਕਹਿ ਬਾਰ ਪ੍ਰਾਨ ਬਿਨੁ ਭਏ॥ [੧੦]ਗਿਰਿ ਗਿਰਿ
ਮਨੋ ਮੁਨਾਰਾ ਗਏ ॥ ੧੨ ॥ [੧੧]ਤੀਜੀ ਬਹੁਰਿ ਉਠਵਨੀ ਕਰੀ ॥ [੧੨]ਛੋਡਯੋ ਬਾਨ ਨੈਕੁ
ਨਹਿ ਡਰੀ॥ [੧੩]ਤੀਸ ਬੀਰ ਇਕ ਬਾਰ ਬਿਦਾਰੇ॥ [੧੪]ਮਾਨੋ ਪਵਨ ਪੱਤ੍ਰ ਸੇ ਝਾਰੇ॥੧੩॥
[੧੫]ਏਕ ਬਾਨ ਜਬ ਬਾਲ ਪ੍ਰਹਾਰੈ ॥ [੧੬]ਬੀਸ ਤੀਸ ਛਿਤ ਪੈ ਭਟ ਡਾਰੈ ॥ [੧੭]ਚਪਲ
ਤੁਰੈ ਤ੍ਰਿਯ ਚਤੁਰਿ ਧਵਾਵੈ॥ [੧੮]ਏਕ ਘਾਇ ਤਨ ਲਗਨ ਨ ਪਾਵੈ ॥ ੧੪ ॥ [੧੯]ਜਲ ਮੌ
ਜਨੁਕ ਗੰਗੇਰੀ卐 ਝਮਕੈ॥ [੨੦]ਘਨ ਮੈਂ ਮਨੋ ਦਾਮਿਨੀ ਦਮਕੈ ॥ [੨੧]ਏਕੈ ਬਾਨ ਬੀਸ ਭਟ
ਗਿਰੇ॥ [੨੨]ਬਖਤਰ ਰਹੇ ਨ ਜੇਬਾਂ ਜਿਰੇ ॥੧੫॥ ਅੜਿਲ ॥ [੨੩]ਬਹੁਰਿ ਕ੍ਰੋਧ ਕਰਿ ਬਾਲ
ਇਕ ਬਾਨ ਪ੍ਰਹਾਰਿਯੋ॥ [੨੪]ਬੀਸ ਬਾਜ ਬਿਚ ਕਰਿ ਹ੍ਵੈ ਬਾਨ ਪਧਾਰਿਯੋ ॥ [੨੫]ਤਰਫਰਾਇ
ਛਿਤ ਮਾਂਝ ਸੁਭਟ ਬਿਨੁ ਸੁਧਿ ਭਏ ॥ [੨੬]ਹੋ ਆਏ ਜਗਤ ਨ ਮਾਂਝ, ਨ ਨਿਜੁ ਜਨਨੀ
ਜਏ॥੧੬॥ [੨੭]ਸਹਸ ਸੂਰਮਾ ਜਬ ਤ੍ਰਿਯ ਦੀਏ ਸੰਘਾਰਿਕੈ॥ [੨੮]ਚੰਦ੍ਰਭਾਨ ਰਿਸਿ ਭਰਯੋ
ਸੁ ਤਿਨੈ ਨਿਹਾਰਿਕੈ ॥ [੨੯]ਚਾਬੁਕ ਮਾਰਿ ਤੁਰੰਗ ਤੁਰੰਗ ਧਵਾਇਯੋ ॥ [੩੦]ਹੋ ਤ੍ਰਿਯ ਤਿਹੱ
ਹਨਯੋ ਨ ਬਾਨ ਤੁਰੰਗਹਿ ਘਾਇਯੋ ॥ ੧੭ ॥ [੩੧]ਜੀਤਿ ਜੀਤਿ ਕਰਿ ਬਾਲ ਸੂਰਮਾ
ਬਸਿ ਕੀਏ ॥ [੩੨]ਸਭ ਸੂਰਨ ਕੇ ਸੀਸ ਸਕਲ ਬੁਕਚਾ ਦੀਏ ॥ [੩੩]ਜਹ ਤੇ ਧਨੁ ਲੈ ਗਏ
ਤਜੇ ਤਹੱ ਆਇਕੈ॥ [੩੪]ਹੋ ਤੁਮਲ ਜੁੱਧ ਕਰਿ ਨਾਰਿ ਚਰਿੱਤ੍ਰ ਦਿਖਾਇਕੈ॥੧੮॥ [੩੫]ਏਕ
ਸਦਨ ਤੇ ਛੋਰਿ ਤੁਰੈ ਤਾ ਕੌ ਦਿਯੋ ॥ [੩੬]ਚੰਦ੍ਰਭਾਨ ਜਾਟੂ ਕੌ ਕਰਿ ਅਪਨੌ ਲਿਯੋ ॥
[੩੭]ਚੋਰ ਬ੍ਰਿਤਿ ਕੋ ਤੁਰਤ ਤਬੈ ਤਿਨ ਤ੍ਯਾਗਿਯੋ ॥ [੩੮]ਸ੍ਰੀ ਜਦੁਪਤਿ ਕੇ ਜਾਪ
ਬਿਖੈ ਅਨੁਰਾਗਿਯੋ ॥ ੧੯ ॥ ਦੋਹਰਾ ॥ [੩੯]ਚੰਦ੍ਰਭਾਨ ਕੌ ਜੀਤਿ ਕਰਿ ਤਹੱ ਤੇ
ਕਿਯੋ ਪਯਾਨ ॥ [੪੦]ਜਹਾਂ ਆਪਨੋ ਪਤਿ ਹੁਤੋ ਤਹਾਂ ਗਈ ਰੁਚਿ ਮਾਨ ॥ ੨੦ ॥
ਚੌਪਈ॥ [੪੧]ਦੁਹਕਰਿ ਕਰਮ ਨਾਰਿ ਤਿਨ ਕੀਨੋ✻॥ [੪੨]ਸਭ ਹੀ ਜੀਤਿ ਬੈਰਿਯਨੁ ਲੀਨੋ॥
[੪੩]ਬਹੁਰੋ ਮਿਲੀ ਨਾਥ ਸੌ ਜਾਈ ॥ [੪੪]ਪਿਯ ਕੌ ਮੱਦ੍ਰ ਦੇਸ ਲੈ ਆਈ ॥੨੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਹੱਤਰਿ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੭੬॥੩੪੫੪॥ਅਫਜੂੰ॥

ਚੌਪਈ ॥ [੪੫]ਮੈਨਲਤਾ ਅਬਲਾ ਇਕ ਸੁਨੀ ॥ [੪੬]ਬੇਦ ਪੁਰਾਨ ਸਾਸਤ੍ਰ ਬਹੁ
ਗੁਨੀ ॥ [੪੭]ਬਡੇ ਸਾਹੁ ਕੀ ਸੁਤਾ ਭਣਿੱਜੈ ॥ [੪੮]ਤਾ ਕੇ ਕੋ ਪਟਤਰ ਕਹਿ ਦਿੱਜੈ ॥ ੧ ॥

---

卐 ਜਲ ਜੁਲਾਹਾ ਮਕੜੀ ਜਿਹਾ ਜੀਵ, ਜੋ ਜਲ ਪੁਰ ਵੱਡੀ ਤੇਜੀ ਨਾਲ ਫਿਰਦਾ ਹੈ ਅਤੇ ਪਾਣੀ ਉਸ ਨੂੰ ਸਪੱਰਸ਼ ਨਹੀਂ ਕਰਦਾ ।

✻ ਧਨਤਾ ਜੋਗ ਹੈ, ਉਹ ਇਸਤਰੀ ਜਿਸ ਦਾ ਪਤੀ ਨਾਲ ਇਤਨਾ ਪਿਆਰ ਸੀ ਕਿ ਪਤੀ ਕਿਤਨੇ ਚਿਰ ਪ੍ਰਦੇਸ ਗਏ ਨੂੰ ਹੋ ਗਏ । ਪਤੀ ਦੀ ਅਣਹੋਂਦ ਇਸਤਰੀ ਲਈ ਇਕ ਬੜਾ ਦੁੱਖ ਹੁੰਦਾ ਹੈ । ਜਿਸ ਵਿਛੋੜੇ ਦੇ ਦੁੱਖ ਨੂੰ ਦੁਖੀਆਂ ਦੇ ਦਰਦੀ ਸ੍ਰੀ ਗੁਰੂ ਅਰਜਨ ਦੇਵ ਜੀ ਇਉਂ ਮਹਿਸੂਸ ਕਰਦੇ ਹੋਏ ਇਸ ਦਰਦ ਦੀ ਚੀਸ ਬਾਰੇ ਗੁਰਮੁੱਖਾਂ ਨੂੰ ਇਸ ਦਰਦ ਦੀ ਤਸਬੀਹ ਦਿੰਦੇ ਹਨ, ਕਿ ਜਿਸ ਇਸਤਰੀ ਦਾ ਪਤੀ ਪ੍ਰਦੇਸ ਗਿਆ ਹੋਵੇ ਅਤੇ ਉਹ ਕਾਲੀਆਂ ਰਾਤਾਂ ਤੇ ਘੋਰ ਦੇ ਬਦਲਾਂ ਤੇ ਚਮਕਦੀਆਂ ਬਿਜਲੀਆਂ ਦੇ ਸਮੇਂ ਘਰ ਵਿਚ ਆਪਣੀ ਸੇਜ ਤੇ ਪਈ ਕਿਵੇਂ ਤੜਫਦੀ ਹੈ । ਜਦੋਂ ਉਸ ਦਾ ਕੋਈ ਸੁਨੇਹਾ ਵੀ ਨਹੀਂ ਆਉਂਦਾ ਜੇ ਕਿਤੇ ਉਹ ਇਕ ਕੋਹ ਵੀ ਚਲਿਆ ਜਾਂਦਾ ਸੀ ਤਾਂ ਵੀ ਚਾਰ ਪੱਤਰ ਆ ਜਾਂਦੇ ਸਨ । ਹੁਣ ਮੈਂ ਉਸ ਨੂੰ ਦਿਲ ਤੋਂ ਕਿਵੇਂ ਭੁਲਾ ਦੇਵਾਂ ? ਜੇਹੜਾ ਪਤੀ ਮੈਨੂੰ ਸਾਰੇ ਸੁੱਖ ਦੇਣ ਵਾਲਾ ਸੀ ਜੋ ਮੂਲ ਰੂਪ ਵਿਚ ਦੇਖੋ :-

ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥
ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥
ਹੁਣਿ ਨਹੀ ਸੰਦੇਸਰੋ ਮਾਇਓ ॥
ਏਕ ਕੋਸਰੋ ਸਿਧਿ ਕਰਤ ਲਾਲੁ ਤਬ
ਚਤੁਰ ਪਾਤਰੋ ਆਇਓ ॥ ਰਹਾਉ ॥
ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥
ਮੰਦਰਿ ਚਰਿਕੈ ਪੰਥ ਨਿਹਾਰਉ ਨੈਨ ਨੀਰਿ ਭਰਿ ਆਇਓ ॥ ☛

੧ ਕਿਹਾ ਕਿ ਐ ਮੂਰਖ, ਅਸੀਂ ਤੈਥੋਂ ਕਦੋਂ ਡਰਦੇ ਹਾਂ ।
੨ ਕੀ ਸੌ ਸਵਾਰ ਇਕੱਲੇ ਕੋਲੋਂ ਮੁੜ ਜਾਵਾਂਗੇ ? ॥੧੦॥
੩ ਧਨੁਖ ਬਾਣ ਹੱਥ ਵਿਚ ਲੈ ਕੇ ਉਹ ਇਸਤਰੀ ਕ੍ਰੋਧ ਨਾਲ ਭਰ ਗਈ ।
੪ ਘੋੜਾ ਦੌੜਾ ਕੇ ਉਛਲ ਕੇ ਹੱਲਾ ਕਰਕੇ ਪਈ ।
੫ ਗੁੱਸਾ ਖਾ ਕੇ ਇਕ ਤੀਰ ਚਲਾ ਦਿੱਤਾ ।
੬ ਜੋ ਵੀਹ ਜਵਾਨਾਂ ਦੇ ਵਿਚ ਦੀ ਲੰਘ ਗਿਆ ॥੧੧॥
੭ ਫਿਰ ਖਿੱਚਕੇ ਧਨੁੱਖ ਨੂੰ ਤੀਰ ਚਲਾ ਦਿੱਤਾ - ਇਕ ਹੋਰ
੮ ਯਕਦਮ 20 ਘੋੜਿਆਂ ਨੂੰ ਘਾਇਲ ਕਰ ਦਿੱਤਾ ।
੯ ਇਕੋ ਬਾਰ ਬੇਜਾਨ ਹੋ ਕੇ ਜਾ ਪਏ ।
੧੦ ਜਾਣੋਂ ਮੁਨਾਰੇ ਢਹਿ ਢਹਿ ਕੇ ਢੇਰੀ ਹੋਏ ਹੋਣ ॥੧੨॥
੧੧ ਤੀਜੀ ਵਾਰ ਫਿਰ ਕਮਾਣ ਸੰਭਾਲੀ ।
੧੨ ਤੀਰ ਚਲਾ ਦਿੱਤਾ ਜ਼ਰਾ ਵੀ ਭੈ ਨਹੀਂ ਖਾਧਾ ।
੧੩ ਤੀਹ ਸੂਰਮੇ ਇਕੋ ਵਾਰ ਨਾਲ ਮਾਰ ਸੁੱਟੇ ।
੧੪ ਜਾਣੋਂ ਹਵਾ ਨੇ ਰੁੱਖ ਤੋਂ ਪੱਤੇ ਝਾੜ ਸੁੱਟੇ ਹਨ ॥੧੩॥
੧੫ ਜਦੋਂ ਉਹ ਇਸਤਰੀ ਇਕ ਬਾਣ ਚਲਾਵੇ ।
੧੬ ਵੀਹ ਤੀਹ ਸੂਰਮੇ ਧਰਤੀ ਤੇ ਸੁੱਟ ਦੇਵੇ ।
੧੭ ਚਾਲਾਕ ਘੜਾ ਚਾਲਾਕ ਇਸਤਰੀ ਹੀ ਇਸ ਤਰ੍ਹਾਂ ਦੁੜਾਉਂਦੀ ਹੈ ।
੧੮ ਤਨ ਤੇ ਇਕ ਵੀ ਘਾਉ ਨਹੀਂ ਹੋਣ ਦਿੰਦੀ ॥੧੪॥
੧੯ (ਉਹ ਇਸਤਰੀ ਘੋੜੇ ਤੇ ਚੜ੍ਹੀ ਇਉਂ ਤੇਜੀ ਨਾਲ ਘੁੰਮ ਰਹੀ ਸੀ, ਜਿਵੇਂ ਪਾਣੀ ਵਿਚ ਜਲ ਜੁਲਾਹਾ ਫਿਰਦਾ ਹੈ)
੨੦ ਜਾਂ ਇਉਂ ਜਾਣੋਂ ਜਿਵੇਂ ਬਦਲਾਂ ਵਿਚੋਂ ਬਿਜਲੀ ਨਿਕਲ ਕੇ ਚਮਕਦੀ ਹੈ ।
੨੧ ਇਕ ਤੀਰ ਨਾਲ ਵੀਹ ਸੂਰਮੇ ਸੁਟ ਦਿੱਤੇ ।
੨੨ ਨਾ ਸੰਜੋਆਂ ਰਹੀਆਂ ਨਾ ਬਸਤਰ ਬਚੇ ॥੧੫॥
੨੩ ਅੜਿੱਲ ॥ ਫਿਰ ਗੁੱਸਾ ਖਾ ਕੇ ਉਸ ਇਸਤਰੀ ਨੇ ਤੀਰ ਮਾਰਿਆ ।
੨੪ ਜਿਹੜਾ ਵੀਹ ਘੋੜਿਆਂ ਨੂੰ ਵਿੰਨ੍ਹ ਕੇ ਤੀਰ ਬਾਹਰ ਪਾਰ ਜਾ ਨਿਕਲਿਆ ।
੨੫ ਤੜਫ ਤੜਫ ਕੇ ਸੂਰਮੇ ਧਰਤੀ ਤੇ ਬੇਹੋਸ਼ ਹੋਕੇ ਡਿੱਗ ਪਏ
੨੬ ਜਾਣੋਂ ਕਿ ਕਦੇ ਜਗਤ ਵਿਚ ਆਏ ਹੀ ਨਹੀਂ ਸਨ, ਨਾ ਕਿਸੇ ਮਾਂ ਨੇ ਜਨਮ ਹੀ ਦਿੱਤਾ ਸੀ ॥੧੬॥
੨੭ ਇਕ ਸੌ ਸੂਰਮਾ ਜਦੋਂ ਉਸ ਇਸਤਰੀ ਨੇ ਮਾਰਕੇ ਸੁੱਟ ਦਿੱਤਾ ।
੨੮ ਤਾਂ (ਉਹਨਾਂ ਦਾ ਮੁਖੀ) ਚੰਦ੍ਰਭਾਨ ਉਹਨਾਂ ਨੂੰ ਵੇਖ ਕੇ ਕ੍ਰੋਧ ਨਾਲ ਭਰ ਗਿਆ ।
੨੯ ਉਸ ਬਹੁਤ ਤੇਜੀ ਨਾਲ ਕੱਸਕੇ ਛਾਂਟਾ ਮਾਰ ਕੇ ਘੋੜੇ ਨੂੰ ਦੌੜਾਇਆ ।
੩੦ ਉਸ ਇਸਤਰੀ ਨੇ ਉਹ ਤਾਂ ਨਾ ਮਾਰਿਆ, ਘੋੜਾ ਮਾਰ ਦਿੱਤਾ ॥੧੭॥
੩੧ ਜਿੱਤ ਜਿੱਤ ਕੇ ਉਸ ਇਸਤਰੀ ਨੇ ਸਾਰੇ ਕਾਬੂ ਕਰ ਲਏ
੩੨ ਸਾਰੇ ਜੁਵਾਨ ਜੋ ਕਾਬੂ ਕੀਤੇ ਸਨ ਉਹ ਧਨ ਸਮਾਨ ਸਾਰਾ ਉਹਨਾਂ ਦੇ ਸਿਰ ਤੇ ਚੁਕਵਾ ਲਿਆ ।
੩੩ ਜਿਥੋਂ ਚੁੱਕ ਕੇ ਲੈ ਗਏ ਸੀ ਉਥੇ ਹੀ ਲਿਆ ਕੇ ਰੱਖਵਾ ਲਿਆ।
੩੪ ਉਸ ਇਸਤਰੀ ਨੇ ਸਾਹਮਣੇ ਹੋਕੇ ਯੁੱਧ ਕਰਕੇ ਇਸ ਢੰਗ ਦੇ ਨਾਲ ਕ੍ਰਿਸ਼ਮਾ ਵਿਖਾ ਕੇ ॥੧੮॥
੩੫ ਚੰਦ੍ਰਭਾਨ ਦਾ ਘੋੜਾ ਮਾਰ ਦਿੱਤਾ ਸੀ ਇਸ ਲਈ ਘਰ ਤੋਂ ਖੋਲ ਕੇ ਇਕ ਘੋੜਾ ਉਸ ਨੂੰ ਦੇ ਦਿੱਤਾ ।
੩੬ ਚੰਦ੍ਰਭਾਨ ਜੱਟ ਨੂੰ ਬਚਾ ਕੇ ਆਪਣਾ ਬਣਾ ਲਿਆ ।
੩੭ ਅੱਗੇ ਵਾਸਤੇ ਚੋਰੀ ਕਰਨ ਦਾ ਕਰਮ ਉਸਨੇ ਛੱਡ ਦਿੱਤਾ
੩੮ ਅਤੇ ਪ੍ਰਭੂ ਭਗਤੀ ਦੇ ਵਿਚ ਲੱਗ ਗਿਆ ॥੧੯॥
੩੯ ਦੋਹਰਾ ॥ ਚੰਦ੍ਰਭਾਨ ਨੂੰ ਜਿੱਤ ਕੇ ਉਥੋਂ ਚੱਲ ਪਈ ।
੪੦ ਜਿਥੇ ਉਸ ਦਾ ਪਤੀ ਸੀ, ਉਥੇ ਚਲੀ ਗਈ ਰੁਚੀ ਨਾਲ ॥੨੦॥
੪੧ ਚੌ: । ਬੜੀ ਮੁਸ਼ਕਲ ਨਾਲ ਕੰਮ ਕੀਤਾ ਉਸ ਇਸਤਰ ਨੇ।
੪੨ ਅਤੇ ਵੈਰੀ ਵੀ ਸਾਰੇ ਜਿੱਤ ਲਏ ।
੪੩ ਫਿਰ ਆਪਣੇ ਪਤੀ ਨੂੰ ਜਾ ਮਿਲੀ ।
੪੪ ਅਤੇ ਆਪਣੇ ਪਤੀ ਨੂੰ ਦੇਸ਼ ਪੰਜਾਬ ਲੈ ਆਈ ॥੨੧॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੭੬ਵੀਂ ਕਥਾ ਸਮਾਪਤ ਹੈ ॥੧੭੬॥੩੪੫੪॥ਚਲਦਾ॥

---

੪੫ ਚੌਪਈ ॥ ਮੈਨ ਲਤਾ ਇਕ ਇਸਤਰੀ ਸੁਣੀ ਦੀ ਸੀ ।
੪੬ ਜਿਹੜੀ ਬੇਦ ਪੁਰਾਨ ਸ਼ਾਸ਼ਤਰਾਂ ਵਿਚ ਬੜੀ ਗੁਣੀ ਸੀ ।
੪੭ ਬੜੇ ਸ਼ਾਹੂਕਾਰ ਦੀ ਪੁੱਤਰੀ ਸੀ (ਮੈਨ ਲਤਾ)
੪੮ ਉਸ ਦੇ ਬਰਾਬਰ ਦੀ ਤਸਬੀਹ ਕਿਸ ਦੀ ਦਿੱਤੀ ਜਾਏ ? ਭਾਵ ਕੋਈ ਨਹੀਂ ਹੈ ਉਸ ਦੇ ਬਰਾਬਰ ॥੧॥

---

(ਅੰਗ ੬੨੪, ਮਹਲਾ ੫)

ਪਾਠਕ ਪ੍ਰੇਮੀਓ ਸੋਚੋ ਤੇ ਵਿਚਾਰੋ ਕੀ ਇਹ ਇਸਤਰੀ ਧਨਤਾ ਯੋਗ ਨਹੀਂ ? ਜੋ ਜੋਬਨ ਤੇ ਜਲਾਲ ਦੀ ਮਾਲਕ ਹੁੰਦੀ ਹੋਈ ਧਨ ਦੇ ਕੁਵੇਰੀ ਭੰਡਾਰ ਦੇ ਹੁੰਦਿਆ ਹੋਇਆਂ ਕਿੜਕਦੀ ਨਹੀਂ । ਸਬਰ ਸ਼ੁਕਰ ਦੇ ਨਾਲ ਇਕੱਲੀ ਹੁੰਦੇ ਹੋਇਆਂ ਆਪਣੇ ਪਤੀ ਨੂੰ ਦਿਲੋਂ ਭੁਲਾ ਕੇ ਕਿਸੇ ਸੁੰਦਰ ਜਾਂ ਜਵਾਨ ਪੁਰਸ਼ ਵੱਲ ਅੱਖ ਚੁੱਕ ਕੇ ਨਹੀਂ ਵੇਖਦੀ । ਕਿਸੇ ਦੀ ਮੁਹਤਾਜ ਨਹੀਂ ਹੁੰਦੀ । ਆਪਣੀ ਰੱਖਿਆ ਆਪ ਕਰਨ ਲਈ ਤਤਪਰ ਤੇ ਸਮਰੱਥ ਹੈ । ਕਿਤਨੀ ਦਲੇਰੀ ਅਤੇ ਵਿਸ਼ਵਾਸ਼ ਅਤੇ ਬਹਾਦਰੀ ਹੈ ਕਿ ਸੌ ਡਾਕੂ ਹਥਿਆਰ ਬੰਦੇ ਨਾਲ ਇਕ ਸ਼ੇਰਨੀ ਜਾ ਡਟੀ । ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ੇ ਦੀ ਪੂਰਤੀ ਕਰਦੀ ਹੈ । ਗੁਰਬਾਣੀ ਇਸ ਦੀ ਦਾਦ ਦਿਦੀ ਹੈ, ਕਿ ਸਾਰੀਆਂ ਹੀ ਇਸਤਰੀਆਂ ਸਹੁਰੇ ਜਾਂਦੀਆ ਹਨ, ਸਾਰੀਆਂ ਦੇ ਹੀ ਮੁਕਲਾਵੇ ਹੁੰਦੇ ਨੇ ਪਰ ਧੰਨਤਾਯੋਗ ਉਹ ਹਨ ਜਿਹਨਾਂ ਦਾ ਸੁਬੀਰ ਮਤੀ ਵਾਂਗ ਪਤੀ ਨਾਲ ਪਿਆਰ ਹੈ । ਗੁਰੂ ਪੰਚਮ ਪਾਤਸ਼ਾਹ ਦਾ ਪਵਿੱਤਰ ਪਰਵਚਨ ਹੈ :-

ਸਭਨਾ ਸਹੁਰੈ ਵੰਞਣਾ ਸਭਿ ਮੁਕਲਾਵਣਹਾਰ ॥
ਨਾਨਕ ਧੰਨੁ ਸੋਹਾਗਣੀ ਜਿਨ ਸਹਿ ਨਾਲਿ ਪਿਆਰ ॥
ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ ॥ (ਅੰਗ ੫੧)

ਅਰਥਾਤ ਸਾਰਾ ਸੰਸਾਰ ਚੰਗੇ ਮੰਦੇ ਕੰਮਾਂ ਵਿਚ ਪ੍ਰਵਿਰਤ ਹੈ, ਪਰ ਹੰਸ ਬ੍ਰਿਤੀ, ਔਗੁਣਾਂ ਨੂੰ ਛੱਡ ਕੇ ਗੁਣ ਗ੍ਰਹਿਣ ਕਰਦਾ ਹੈ । ਕਾਗ ਬਿਰਤੀ, ਗੁਣਾਂ ਨੂੰ ਛੱਡਕੇ ਔਗੁਣ ਰੂਪੀ ਗੰਦਗੀ ਨੂੰ ਫੋਲਦਾ ਹੈ । ਕੌਣ ਕਹਿੰਦਾ ਹੈ, ਕਿ ਸ੍ਰੀ ਦਸਮ ਗੰਰਥ ਸਾਹਿਬ ਦੀ ਬਾਣੀ ਅਸਲੀਲ ਹੈ ? ਨਹੀਂ, ਇਹ ਤਾਂ ਗੁਣਾਂ ਤੇ ਅਵਗੁਣਾਂ (ਦੁਕ੍ਰਿਤ ਤੇ ਸੁਕ੍ਰਿਤ) ਦਾ ਗੁਲਦਸਤਾ ਹੈ । ਜਿਸ ਵਿਚੋਂ ਹਰ ਕੋਈ ਆਪਣੇ ਮਨ ਪਸੰਦ ਫੁੱਲ ਚੁਣ ਸਕਦਾ ਹੈ, ਗੁਣਵਾਨ ਇਸਤਰੀਆਂ ਸਾਡੀਆਂ ਭੈਣਾਂ ਬੀਬੀਆਂ ਕਿਉਂ ਨਹੀਂ ਇਸ ਤੋਂ ਲਾਭ ਉਠਾ ਕੇ ਸੁੱਖ ਲੈਣ ਗੀਆਂ, ਕਿਉਂ ਨਾ ਚਪਲਕਲਾ ਜਿਹੀਆਂ ਨੂੰ ਧ੍ਰਿਕਾਰ ਕੇ (ਸੁਬੀਰ ਮਤੀ) ਦੀ ਰੀਸ ਕਰਕੇ ਧੰਨਤਾ ਦੇ ਯੋਗ ਹੋਣਗੀਆਂ, ਕਿਉਂ ਨਾ ਲੋਕ ਸੁਖੀ ਤੇ ਪ੍ਰਲੋਕ ਸੁਹੇਲਾ ਕਰਨਗੀਆਂ । ਕਿਉਂ ਨਾ ਇਸ ਮਹਾਂਵਾਕ ਤੇ ਅਮਲ ਕਰਨਗੀਆਂ :-

ਸਤੁ ਸੰਤੋਖ ਦਇਆ ਕਮਾਵੈ ਇਹ ਕਰਣੀ ਸਾਰ ॥
ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ ॥੩॥

ਅੜਿਲ ॥ [1]ਮੈਨਲਤਾ ਇਕ ਬਡੋ ਜਹਾਜ ਮੰਗਾਇਯੋ ॥ [2]ਖਾਨ ਪਾਨ ਬਹੁ ਦਿਨ ਕੌ ਬੀਚ ਡਰਾਇਯੋ ॥ [3]ਛੋਰਿ ਨਾਥ ਕੋ ਧਾਮ ਆਪੁ ਤਿਤ ਕੌ ਚਲੀ ॥ [4]ਹੋ ਲੀਨੇ ਅਪੁਨੇ ਸੰਗ ਪਚਾਸਿਕ ਸੁਭ ਅਲੀ ॥ ੨ ॥ [5]ਜਬ ਸਮੁੰਦ੍ਰ ਮੈ ਗਈ ਤਬੈ ਤਿਨ ਯੌ ਕਿਯੋ ॥ [6]ਸਾਠਿ ਹਾਥਿ ਕੋ ਬਾਂਸ ਮੰਗਾਇ ਤਬੈ ਲਿਯੋ ॥ [7]ਤਾ ਸੌ ਬੈਰਕ ਬਾਂਧੀ ਬਡੀ ਬਣਾਇਕੈ ॥ [8]ਹੋ ਵਾ ਅੰਚਰਾ ਕੇ ਸੰਗ ਦਈ ਆਗਿ ਜਰਾਇਕੈ ॥੩॥ [9]ਹੇਰਿ ਆਗਿ ਕਹੱ ਜਿਯਨ ਅਚੰਭਵ ਅਤਿ ਭਯੋ ॥ [10]ਜਨੁਕ ਸਮੁੰਦ੍ਰ ਕੇ ਬੀਚ ਦੂਸਰੋ ਸਸਿ ਵਯੋ ॥ [11]ਜਯੋਂ ਜਯੋਂ ਤਾਕਹੱ ਬੈਠਿ ਮਲਾਹ ਚਲਾਵਹੀ ॥ [12]ਹੋ ਮੱਛ ਕੱਛ ਸੰਗ ਹੇਰਿ ਚਲੇ ਤਹੱ ਆਵਹੀ ॥੪॥ [13]ਚਾਲਿਸ ਕੋਸ ਪ੍ਰਮਾਨ ਜਹਾਜ ਜਬਾਇਯੋ ॥ [14]ਮੱਛ ਕੱਛ ਸਭ ਅਧਿਕ ਹ੍ਰਿਦੈ ਸੁਖ ਪਾਇਯੋ॥ [15]ਯਾ ਫਲ ਕੌ ਹਮ ਅਬ ਹੀ ਪਕਰਿ ਚਬਾਇ ਹੈਂ॥ [16]ਹੋ ਬਹੁਰਿ ਆਪੁਨੇ ਧਾਮ ਸਕਲ ਚਲਿ ਜਾਇ ਹੈਂ ॥ ੫ ॥ [17]ਮੱਛ ਕੱਛ ਅਰੁ ਜੀਵ ਬਹੁਤ ਮਿਲਿ ਜੋ ਧਏ॥ [18]ਤਿਨ ਕੇ ਬਲੁ ਸੌ ਅਧਿਕ ਰਤਨ ਆਵਤ ਭਏ ॥ [19]ਮੈਨਲਤਾ ਤਬ ਦੀਨੀ ਆਗਿ ਬੁਝਾਇਕੈ ॥ [20]ਹੋ ਮੱਛ ਕੱਛ ਚਕਿ ਰਹੇ ਅਧਿਕ ਦੁਖ ਪਾਇਕੈ ॥ ੬॥ [21]ਤਿਨ ਕੇ ਠਟਕਤ ਬਾਰਿ ਤਹਾਂ ਤੇ ਚਲਿ ਗਯੋ॥ [22]ਜੀਵਤ ਹੀ ਸਭ ਰਹੇ ਅਧਿਕ ਦੁੱਖਿਤ ਭਯੋ ॥ [23]ਮਨਿ ਮਾਨਿਕ ਤਬ ਲੀਨੇ ਬਾਲ ਉਠਾਇਕੈ ॥ [24]ਹੋ ਜਲ ਜੀਵਨ ਕਹੱ ਐਸੋ ਚਰਿਤ੍ਰ ਦਿਖਾਇਕੈ ॥ ੭ ॥ ਦੋਹਰਾ ॥ [25]ਕੋਟ ਦੂਰ ਕਰਿ ਮੱਤਸ ਦ੍ਰਿਗ ਬੰਧਯੋ ਆਪਨੋ ਗਾਂਉ॥ [26]ਤਾ ਦਿਨ ਤੇ ਤਾ ਕੌ ਪਰਯੋ ਮਛਲੀ ਬੰਦਰ ਨਾਉ ॥ ੮ ॥ [27]ਖੋਜਿ ਖੋਜਿ ਤਿਹੱ ਭੂੰਮਿ ਤੇ ਕਾਢੇ ਰਤਨ ਅਨੇਕ ॥ [28]ਰੰਕ ਸਭੈ ਰਾਜਾ ਭਏ ਰਹਯੋ ਨ ਦੁਰਬਲ ਏਕ❀ ॥੯॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਹੱਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੭੭॥੩੪੬੩॥ਅਫਜੂੰ॥

ਚੌਪਈ ॥ [29]ਏਕ ਸੁਮੇਰ ਦੇਵਿ ਬਰ ਨਾਰੀ ॥ [30]ਅਤਿ ਸੁੰਦਰ ਪ੍ਰਭੁ ਆਪੁ ਸਵਾਰੀ ॥ [31]ਜੋਤਿ ਮਤੀ ਦੁਹਿਤਾ ਤਿਹ ਸੋਹੈ ॥ [32]ਦੇਵ ਅਦੇਵਨ ਕੋ ਮਨੁ ਮੋਹੈ ॥ ੧ ॥ [33]ਕੋਰਿ ਕੁਅਰਿ ਤਿਹੱ ਸਵਤਿ ਸੁਨਿੱਜੈ ॥ [34]ਬੈਰ ਭਾਵ ਤਿਨ ਮਾਂਝ ਭਨਿੱਜੈ ॥ [35]ਸੋ ਰਾਨੀ ਕੋਊ ਘਾਤ ਨ ਪਾਵੈ ॥ [36]ਜਿਹ ਛਲ ਸੌ ਤਿਹ ਸ੍ਵਰਗ ਪਠਾਵੈ॥੨॥ [37]ਦੁਹਿਤਾ ਬੋਲਿ ਨਿਕਟ ਤਿਹ ਲਈ ॥ [38]ਸਿੱਛਾ ਇਹੈ ਸਿਖਾਵਤ ਭਈ ॥ [39]ਜਰਿਯਾ ਖੇਲਿ❋ ਕੂਕ ਜਬ ਦੀਜੋ ॥ [40]ਨਾਮ ਸਵਤਿ ਹਮਰੀ ਕੌ ਲੀਜੋ ॥ ੩ ॥ [41]ਬੋਲਿ ਸਵਾਰੀ ਸੁਤਾ ਖਿਲਾਈ ॥ [42]ਕੋਰਿ ਕੁਅਰਿ ਪਰ ਕੂਕ ਦਿਰਾਈ ॥ [43]ਰਾਨੀ ਅਧਿਕ ਕੋਪ ਤਬ

❋ਜਰਿਯਾ ਖੇਲ (ਜਰਿਯਾ ਨਾਮੇ ਦੇਵੀ) ਕਈ ਪਹਾੜਨਾ ਆਪਣੇ ਵਿਚ ਜਰਿਯਾ ਨਾਮੇ ਦੇਵੀ ਆਈ ਦੱਸ ਕੇ ਖੇਲਦੀਆਂ ਹਨ ਅਤੇ ਪੁੱਛਾਂ ਦਿੰਦੀਆਂ ਹਨ ।

❀ਇਹ ਵੀ ਪਿਛਲੇ ਪ੍ਰਕਰਣਾਂ ਦੀ ਸਾਖ ਹੀ ਹੈ ਕਿ ਅਕਲ ਦੇ ਨਾਲ ਮੈਨ ਲਤਾ ਨੇ ਕਿਤਨਾ ਵੱਡਾ ਕ੍ਰਿਸ਼ਮਾ ਕਰ ਵਿਖਾਇਆ । ਜਿਸ ਤੋਂ ਸਿੱਧ ਕਰਨਾ ਹੈ ਕਿ ਇਸਤਰੀ ਦੇ ਜਿਸਮ ਵਿਚ ਜਿਤਨੀ ਕੋਮਲਤਾ ਹੈ, ਉਤਨਾ ਹੀ ਇਸ ਦੇ ਜਿਸਮ ਵਿਚ ਪਿਆਰ ਤੇ ਹੁਨਰ ਵੀ ਹੈ । ਪਰ ਜੇ ਇਹ ਕੁਰਾਹੇ ਪੈ ਤੁਰੇ ਤਾਂ ਇਸ ਜਿਹਾ ਬੁਰਾ ਵੀ ਕੋਈ ਨਹੀਂ ਜੇ ਪ੍ਰਵਿਰਤੀ ਵਿਚ ਚੱਲ ਪਏ ਤਾਂ ਹੁਨਰ ਵਿਚ ਪ੍ਰਮੁਖਤਾ ਇਸ ਦੇ ਪੈਰ ਚੁੰਮਦੀ ਹੈ। ਜੇ ਯੁੱਧ ਦਾ ਸਮਾਂ ਆ ਬਣੇ ਤਾਂ ਹਜ਼ਾਰਾਂ ਪੁਰਸ਼ਾਂ 'ਤੇ ਇਕ ਭਾਰੂ ਹੋ ਨਿਬੜੀ ਹੈ । ਪਰ ਜ ਸੇਵਾ ਭਗਤੀ ਵੱਲ ਤੱਕੋ ਤਾਂ ਇਸ ਦਾ ਕੋਈ ਸਾਨੀ ਨਹੀਂ । ਭੰਡਾਰੇ ਦੀ ਸਰਦਾਰੀ, ਸਮਾਜ ਦੀ ਉਨਤੀ ਅਤੇ ਸੇਵਾ ਇਸਤਰੀ ਦੇ ਵਿਰਸੇ ਵਿਚ ਹੈ । ਨਸ਼ਿਆਂ ਦਾ ਸਵੇਨ, ਬਿਨਾਂ ਹੀ ਕਾਰਣ ਲੜਾਈ ਮੁੱਲ ਲੈ ਲੈਣਾ, ਐਕਸੀਡੈਂਟ ਕਰਕੇ ਮਰਨਾ ਮਾਰਨਾ, ਮਾਸ, ਸ਼ਰਾਬ ਆਦਿ ਬੁਰੇ ਕਰਮ ਇਸਤਰੀ ਨਾਲੋਂ ਪੁਰਸ਼ਾਂ ਵਿਚ ਬਹੁਤੇ ਵੇਖੇ ਜਾਂਦੇ ਹਨ । ਜਿਤਨੀ ਸੁਸਤੀ ਇਸਤਰੀ ਨੂੰ ਦਬਾ ਕੇ ਰੱਖਣ ਅਤੇ ਅਨਪੜ੍ਹਤਾ ਦੇ ਪ੍ਰਭਾਵ ਹੇਠ ਪੈ ਗਈ ਸੀ, ਉਹ ਵਿਦਿਆ ਦੇ ਪਸਾਰ ਨਾਲ ਦੂਰ ਹੋ ਕੇ ਚੇਤਨਤਾ ਤਾਂ ਆ ਗਈ ਹੈ । ਪਰ ਧਾਰਮਿਕ ਪੱਖ ਤੋਂ ਦੂਰ ਰੱਖਣ ਕਾਰਣ ਅੱਜ ਵੀ ਸਮਾਜ ਦੀ ਰੂਹ ਬੁਰੀ ਤਰ੍ਹਾਂ ਘਾਇਲ ਦਿਸਦੀ ਹੈ ।

੧ ਅੜਿੱਲ ॥ ਮੈਨਲਤਾ ਨੇ ਇਕ ਵੱਡਾ ਸਾਰਾ ਜਹਾਜ ਮੰਗਵਾ ਲਿਆ ।
੨ ਬਹੁਤ ਸਾਰੀ ਰਸਦ ਖਾਣ ਪੀਣ ਲਈ ਉਸ ਵਿਚ ਰੱਖ ਲਈ ਬਹੁਤ ਸਾਰੇ ਦਿਨਾਂ ਜੋਗੀ ।
੩ ਪਤੀ ਦਾ ਘਰ ਛੱਡਕੇ ਉਸ ਪਾਸੇ ਨੂੰ ਚੱਲ ਪਈ ।
੪ ਆਪਣੇ ਨਾਲ ਪੰਜਾਹ ਕੁ ਸਖੀਆਂ ਲੈ ਲਈਆਂ ਜੋ ਸੁਭ ਕਾਰੀ ਸਨ ॥੨॥
੫ ਜਦੋਂ ਉਹ ਜਹਾਜ ਤੇ ਸਮੁੰਦਰ ਵਿਚ ਗਈ ਤਾਂ ਉਸ ਨੇ ਇਉਂ ਕੀਤਾ ।
੬ ਸੱਠ ਹੱਥ ਲੰਬਾ ਇਕ ਬਾਂਸ ਮੰਗਵਾ ਲਿਆ ।
੭ ਉਸ ਦੇ ਨਾਲ ਝੰਡੇ ਦਾ ਫਰੱਰਾ ਸਵਾਰ ਕੇ ਬੰਨ੍ਹ ਲਿਆ
੮ ਉਸ ਕੱਪੜੇ ਦੇ ਫਰਰੇ ਨਾਲ ਅੱਗ ਜਲਾ ਦਿੱਤੀ ॥੩॥
੯ ਸਮੁੰਦਰ ਦੇ ਜੀਵਾਂ ਨੂੰ ਅੱਗ ਜਗਦੀ ਵੇਖ ਕੇ ਬੜਾ ਅਚੰਬਾ ਮਹਿਸੂਸ ਹੋਇਆ ਬਹੁਤ ਹੈਰਾਨ ਹੋ ਗਏ ।
੧੦ ਇਉਂ ਜਾਪਦਾ ਸੀ ਜਾਣੋਂ ਸਮੁੰਦਰ ਦੇ ਵਿਚ ਦੂਜਾ ਚੰਦ ਚੜ੍ਹ ਗਿਆ ਹੈ ।
੧੧ ਜਿਉਂ ਜਿਉਂ (ਉਸ ਨੂੰ ਵੇਖ ਕੇ ਬੈਠਾ) ਮਲਾਹ ਜਹਾਜ ਚਲਾ ਰਿਹਾ ਸੀ ।
੧੨ ਮੱਛ ਤੇ ਕਛੂ ਆਦਿ ਉਸ ਨੂੰ ਵੇਖਣ ਆਉਣ ਲੱਗੇ ॥੪॥
੧੩ ਜਿਸ ਵੇਲੇ ਚਾਲੀ ਕੋਹ ਪਰ ਜਹਾਜ ਆ ਗਿਆ ।
੧੪ ਤਾਂ ਸਮੁੰਦਰ ਦੇ ਮੱਛ ਕਛੂ ਆਦਿ ਜੀਵ ਵੇਖ ਕੇ ਬੜੇ ਖੁਸ਼ ਹੋਏ ।
੧੫ ਉਹ ਸਮਝਦੇ ਸਨ ਕਿ ਇਹ ਉਪਰ ਬੜਾ ਸੁੰਦਰ ਕੋਈ ਫਲ ਹੈ ਅਸੀਂ ਇਸ ਨੂੰ ਖਾਵਾਂਗੇ ।
੧੬ ਇਸ ਨੂੰ ਖਾ ਕੇ ਫਿਰ ਅਸੀਂ ਆਪਣੇ ਇਕ ਟਿਕਾਣੇ ਤੇ ਚਲੇ ਜਾਵਾਂਗੇ ॥੫॥
੧੭ ਮੱਛ ਕੱਛ ਤੇ ਬਹੁਤ ਸਾਰੇ ਜੀਵ ਮਿਲ ਕੇ (ਜਹਾਜ ਦੇ ਨਾਲ ਨਾਲੇ) ਤੁਰ ਪਏ ।
੧੮ ਉਨ੍ਹਾਂ ਦੇ ਬਲ ਸਦਕਾ ਸਮੁੰਦਰ ਵਿਚੋਂ ਰਤਨ ਆ ਗਏ
੧੯ ਮੈਨ ਲਤਾ ਇਸਤਰੀ ਨੇ ਉਦੋਂ ਅੱਗ ਬੁਝਾ ਦਿੱਤੀ ।
੨੦ ਮੱਛ ਕੱਛ ਜੀਵ ਦੁਖੀ ਹੋ ਕੇ ਉਥੇ ਹੀ ਰੁਕ ਗਏ ॥੬॥
੨੧ ਉਹ ਜਲ ਜੰਤੂ ਅੱਗ ਬੁਝਣ ਕਰਕੇ ਉਥੇ ਹੀ ਅਟਕ ਗਏ ਪਾਣੀ ਉਥੋਂ ਛੱਲਾਂ ਨਾਲ ਅੱਗੇ ਰੁੜ ਗਿਆ ।
੨੨ ਜੀਵ ਸਾਰੇ ਦੁਖੀ ਹੋ ਕੇ ਰਹਿ ਗਏ ।
੨੩ ਮਣੀਆਂ ਤੇ ਮੋਤੀ (ਜੋ ਜਲ ਜੰਤੂਆਂ ਦੇ ਆਸਰੇ ਜਹਾਜ ਦੇ ਨੇੜੇ ਆ ਗਏ ਸਨ) ਸਭ ਉਸ ਇਸਤਰੀ ਨੇ ਚੁੱਕ ਲਏ ।
੨੪ ਪਾਣੀ ਦੇ ਜੀਵਾਂ ਨੂੰ ਇਸ ਤਰ੍ਹਾਂ ਧੋਖਾ ਦੇ ਕੇ - ਕੌਤਕ ਦਿਖਾਕੇ ॥੭॥
੨੫ ਦੋਹਰਾ ॥ ਸਾਰਾ ਕੋਟ ਵਗਲਕੇ ਉਸ ਦੇ ਵਿਚ ਕਿਲ੍ਹਾ ਬਣਾਇਆ ਇਕ ਵੱਡਾ ਦਰਵਾਜਾ ਰੱਖ ਦਿੱਤਾ, ਆਪਣਾ ਗਾਉਂ ਬਣਾ ਲਿਆ ।
੨੬ ਉਸ ਦਿਨ ਤੋਂ ਉਹਦਾ ਨਾਂ ਮੱਛਲੀ ਬੰਦਰ ਪੈ ਗਿਆ।੮।
੨੭ ਉਸ ਜਜ਼ੀਰੇ ਦੇ ਜਖੀਰੇ ਵਿਚੋਂ ਪੁੱਟ ਪੁੱਟ ਕੇ ਬੇਅੰਤ ਰਤਨ ਕੱਢ ਲਏ ।
੨੮ ਜਿਹੜੇ ਵੀ ਉਸ ਦੇ ਵਸਨੀਕ ਗਰੀਬ ਸਨ ਸਭ ਰਾਜੇ ਸ਼ਾਹੂਕਾਰ ਮਾਲਾ ਮਾਲ ਹੋ ਗਏ ਕੋਈ ਵੀ ਲਿੱਸਾ ਨਾ ਰਿਹਾ ॥੯॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੭੭ਵੀਂ ਕਥਾ ਸਮਾਪਤ ਹੈ ॥੧੭੭॥੩੪੬੩॥ਚਲਦਾ॥

---

੨੯ ਚੌਪਈ ॥ ਇਕ ਸੁਮੇਰ ਦੇਵੀ ਸ੍ਰੇਸ਼ਟ ਇਸਤਰੀ ਸੀ ।
੩੦ ਜੋ ਇਤਨੀ ਸੁੰਦਰੀ ਸੀ ਜਿਵੇਂ ਪ੍ਰਭੂ ਨੇ ਆਪ ਘੜੀ ਹੁੰਦੀ ਹੈ।
੩੧ ਜੋਤ ਮਤੀ ਉਸ ਦੀ ਪੁੱਤਰੀ ਸ਼ੋਭਦੀ ਸੀ ।
੩੨ ਜੋ ਦੇਵਾਂ ਤੇ ਮਨੁੱਖਾਂ ਆਦਿ ਦਾ ਮਨ ਮੋਂਹਦੀ ਸੀ ॥੧॥
੩੩ ਕੌਰਿ ਕੁਮਾਰੀ ਉਸ ਦੀ ਸੌਕਣ ਕਹਿੰਦੇ ਸਨ ।
੩੪ ਉਹਨਾਂ ਸੌਕਣਾਂ ਦੇ ਆਪਸ ਵਿਚ ਬੜਾ ਵੈਰ ਭਾਵ ਸੀ
੩੫ ਰਾਣੀ ਆਪਣੀ ਸੌਕਣ ਨੂੰ ਮੁਕਾਉਣਾ ਚਾਹੁੰਦੀ ਸੀ ਪਰ ਕੋਈ ਬਹਾਨਾ ਜਾਂ ਸਮਾ ਹੱਥ ਨਾ ਆਇਆ ।
੩੬ ਜਿਸ ਢੰਗ ਤੇ ਧੋਖੇ ਨਾਲ ਉਸ ਨੂੰ ਮਾਰ ਮੁਕਾਵੇ ॥੨॥
੩੭ ਆਪਣੀ ਪੁੱਤਰੀ ਕੋਲ ਬੁਲਾ ਲਈ ਸੁਮੇਰ ਦੇਵੀ ਨੇ ।
੩੮ ਉਸ ਨੂੰ ਇਹ ਸਿਖਾ ਦਿੱਤਾ ।
੩੯ ਤੂੰ ਖੇਲ ਦੇ ਬਹਾਨੇ ਰੋਣ ਲੱਗ ਜਾਵੀਂ ਉਸ ਕੋਲ ਜਾ ਕੇ
੪੦ ਜਦੋਂ ਕੋਈ ਰੋਣ ਦਾ ਕਾਰਣ ਪੁੱਛੇ ਤਾਂ ਮੇਰੀ ਸੌਕਣ ਦਾ ਨਾਮ ਲੈ ਦੇਣ ਕਿ ਇਹ ਮੈਨੂੰ ਮਾਰਨ ਲੱਗੀ ਸੀ ॥੩॥
੪੧ ਇਹ ਕਹਿ ਕੇ ਪੁੱਤਰੀ ਖੇਲਣ ਭੇਜ ਦਿੱਤੀ ।
੪੨ ਰਾਣੀ ਦੇ ਕਹੇ ਅਨੁਸਾਰ ਉਸ ਦੀ ਪੁੱਤਰੀ ਨੇ ਰੋਣ ਦੀ ਉਚੀ ਕੂਕ ਮਾਰੀ ਤੇ ਰਾਣੀ ਦੀ ਸੌਕਣ ਦਾ ਨਾਮ ਲਿਆ
੪੩ ਰਾਣੀ ਬਹੁਤ ਕ੍ਰੋਧ ਵਿਚ ਭਰ ਗਈ ।



ਭਈ॥ [੧]ਚੜਿ ਝੰਪਾਨ ਮਾਰਨ ਤਿਨ ਗਈ ॥੪॥ [੨]ਸਵਤਿਨ ਖਬਰਿ ਐਸ ਸੁਨਿ ਪਾਈ ॥[੩]ਚੜਿ ਰਾਨੀ ਹਮਰੇ ਪਰ ਆਈ॥ [੪]ਨਿਜੁ ਕਰ ਗ੍ਰਿਹਨ ਆਗਿ ਲੈ ਦੀਨੀ॥ [੫]ਜਰਿ ਬਰਿ ਬਾਟ ਸੁਰਗ ਕੀ ਲੀਨੀ ॥੫॥ ਦੋਹਰਾ ॥ [੬]ਇਹ ਚਰਿੱਤ੍ਰ ਇਨ ਰਾਨਿਯਹਿ ਸਵਤਨਿ ਦਈ ਸੰਘਾਰਿ ॥ [੭]ਰਾਜ ਪਾਟ ਅਪਨੋ ਕਿਯੋ ਦੁਸਟ ਅਰਿਸਟ ਨਿਵਾਰਿ* ॥੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਹੱਤਰਿ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੭੮॥੩੪੬੯॥ਅਫਜੂੰ॥

ਚੌਪਈ ॥ [੮]ਸਾਹ ਬਧੂ ਪੱਛਿਮ ਇਕ ਰਹੈ ॥ [੯]ਕਾਮਵਤੀ ਤਾ ਕੌ ਜਗ ਕਹੈ ॥ [੧੦]ਤਾ ਕੌ ਪਤਿ ਪਰਦੇਸ ਸਿਧਾਰੋ ॥ [੧੧]ਬਰਖ ਬੀਤਿ ਗੇ ਗ੍ਰਿਹ ਨ ਸੰਭਾਰੋ ॥ ੧ ॥ [੧੨]ਸੁਧਿ ਪਤਿ ਕੀ ਅਬਲਾ ਤਜਿ ਦੀਨੀ ॥ [੧੩]ਸਾਮਾਨਨਿ ਕੀ ਤਿਨ ਗਤਿ ਲੀਨੀ ॥ [੧੪]ਊਚ ਨੀਚ ਨਹਿ ਠੌਰ ਬਿਚਾਰੈ ॥ [੧੫]ਜੋ ਚਾਹੈ ਤਿਹ ਸਾਥ ਬਿਹਾਰੈ卐 ॥ ੨ ॥ [੧੬]ਤਬ ਲੌ ਨਾਥ ਤਵਨ ਕੌ ਆਯੋ ॥ [੧੭]ਏਕ ਦੂਤਿਯਹਿ ਬੋਲਿ ਪਠਾਯੋ ॥ [੧੮]ਕੋਊ ਮਿਲਾਇ ਮੋਹਿ ਤ੍ਰਿਯ ਦੀਜੈ॥ [੧੯]ਜੋ ਚਾਹੈ ਚਿਤ ਮੈ ਸੋਊ ਲੀਜੈ ॥੩॥ [੨੦]ਵਾ ਕੀ ਨਾਰਿ ਦੂਤਿਯਹਿ ਭਾਈ ॥ [੨੧]ਆਨਿ ਸਾਹੁ ਕੋ ਤੁਰਤੁ ਮਿਲਾਈ ॥ [੨੨]ਸਾਹੁ ਜਬੈ ਤਿਨ ਬਾਲ ਪਛਾਨ੍ਯੋ ॥ [੨੩]ਇਹੈ ਬਚਨ ਤਤਕਾਲ ਬਖਾਨ੍ਯੋ ॥ ੪ ॥ [੨੪]ਕ੍ਯੋ ਨਹਿ ਚਲਿਤ ਧਾਮ ਪਤਿ ਮੋਰੇ ॥ [੨੫]ਬਿਛੁਰੇ ਬਿਤੇ ਬਰਖ ਬਹੁ ਤੋਰੇ ॥ [੨੬]ਅਬ ਹੀ ਹਮਰੇ ਧਾਮ ਸਿਧਾਰੋ ॥ [੨੭]ਸਭਹੀ ਸੋਕ ਹਮਾਰੇ ਟਾਰੋ ॥ ੫ ॥ [੨੮]ਜਬ ਅਬਲਾ ਯੌ ਬਚਨ ਉਚਾਰ੍ਯੋ ॥ [੨੯]ਮੂਰਖ ਸਾਹੁ ਕਛੂ ਨ ਬਿਚਾਰ੍ਯੋ ॥ [੩੦]ਭੇਦ ਅਭੇਦ ਕੀ ਬਾਤ ਨ ਪਾਈ ॥ [੩੧]ਨਿਜੁ ਪਤਿ ਕੇ ਲੈ ਧਾਮ ਸਿਧਾਈ ॥ ੬ ॥ ਦੋਹਰਾ ॥ [੩੨]ਕਾਜ ਕਵਨ ਆਈ ਹੁਤੀ ਕਹਾ ਚਰਿੱਤ੍ਰ ਇਨ ਕੀਨ ॥ [੩੩]ਭੇਦ ਅਭੇਦ ਕਛੂ ਨਾ ਲਖ੍ਯੋ ਚਲਿ ਘਰ ਗਯੋ ਮਤਿ ਹੀਨ ॥ ੭ ॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨਾਸੀ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੭੯॥੩੪੭੬॥ਅਫਜੂੰ॥

ਚੌਪਈ ॥ [੩੪]ਨੈਨੋਤਮਾ ਨਾਰਿ ਇਕ ਸੁਨੀ ॥ [੩੫]ਬੇਦ ਪੁਰਾਨ ਸਾਸਤ੍ਰ ਬਹੁ ਗੁਨੀ ॥ [੩੬]ਜਾਨ੍ਯੋ ਜਬ ਪ੍ਰੀਤਮ ਢਿਗ ਆਯੋ ॥ [੩੭]ਭੇਦ ਸਹਿਤ ਤ੍ਰਿਯ ਬਚਨ ਸੁਨਾਯੋ ॥ ੧ ॥ ਸਵੈਯਾ ॥ [੩੮]ਪੀਯ ਕਿਯੋ ਪਰਦੇਸ ਪਯਾਨ, ਗਏ ਕਤਹੂੰ ਉਠਿ ਬੰਧਵ ਦੋਊ ॥ [੩੯]ਹੌ ਬਿਲਲਾਤ ਅਨਾਥ ਭਈ ਇਤ, ਅੰਤਰ ਕੀ ਗਤਿ ਜਾਨਤ ਸੋਊ ॥ [੪੦]ਪੂਤ ਰਹੇ ਸਿਸ ਮਾਤ ਪਿਤਾ, ਕਬਹੂੰ ਨਹਿ ਆਵਤ ਹ੍ਯਾਂ ਘਰ ਖੋਊ ॥ [੪੧]ਬੈਦ ਉਪਾਇ ਕਰੋ ਹਮਰੋ ਕਛੁ; ਆਂਧਰੀ ਸਾਸੁ, ਨਿਵਾਸ ਨ ਕੋਊ❀ ॥ ੨ ॥ [੪੨]ਭੇਸ

---

* ਸੌਕਣਾਂ ਦਾ ਰਿਸਤਾ ਕੁੱਤਿਆਂ ਵਾਲੀ ਖੇਲ ਹੈ । ਇਕ ਕੁੱਤਾ ਦੂਜੇ ਨੂੰ ਆਪਣੀ ਥਾਂ ਨਹੀਂ ਵੜਨ ਦਿੰਦਾ । ਇਸੇ ਤਰ੍ਹਾਂ ਇਕ ਇਸਤਰੀ ਆਪਣੀ ਸੌਕਣ ਨੂੰ ਵੇਖਣਾਂ ਨਹੀਂ ਚਾਹੁੰਦੀ ।

卐 ਇਸ ਤਰ੍ਹਾਂ ਇਕੱਲੀ ਇਸਤਰੀ ਨੂੰ ਘਰ ਛੱਡ ਕੇ ਜਾਣਾ ਭੁੱਲ ਹੈ ਅਕਸਰ ਇਨਸਾਨੀ ਮਨ ਗਿਆਨ ਗੁਰੂ ਦੇ ਬਿਨ੍ਹਾਂ ਥੰਮਿਆਂ ਨਹੀਂ ਜਾਂਦਾ । ਜਿਵੇਂ ਕੁੰਡੇ ਬਿਨਾਂ ਹਾਥੀ ਵੱਸ ਨਹੀਂ ਹੁੰਦਾ, ਲਗਾਮ ਬਿਨਾਂ ਘੋੜਾ ਕਾਬੂ ਨਹੀਂ ਆਉਂਦਾ । 'ਬਬੇਕ ਹੀਨ ਭਰਮਾਇ' ਦੇ ਮਹਾਂ ਵਾਕ ਅਨੁਸਰ ਘਿਉ ਦੇ ਪਾਸ ਅੱਗ ਜਲਾ ਕੇ ਘਿਉ ਨੂੰ ਥਿੱਰ ਤੱਕਣਾ ਮੂਰਖਤਾ ਹੈ । ਇਕੱਲੀ ਇਸਤਰੀ ਪਤੀ ਬਿਨ੍ਹਾਂ ਡੋਲੇ ਬਿਨ੍ਹਾਂ ਨਹੀਂ ਰਹਿੰਦੀ । ਜਿਵੇਂ ਗੁਰੂ ਤੋਂ ਮੂੰਹ ਮੋੜਕੇ ਸਿੱਖ ਭਟਕਦਾ ਹੈ । ਇਸੇ ਤਰ੍ਹਾਂ ਇਸਤਰੀ ਪਤੀ ਦੀ ਅਣਹੋਂਦ ਵਿਚ ਭਟਕ ਜਾਂਦੀ ਹੈ ਅਤੇ ਆਪ ਨੂੰ ਛੁਟੜ ਹੋਈ ਸਮਝਦੀ ਹੈ । ਤਾਂ ਉਸ ਨੂੰ ਘਰ ਘਰ ਫਿਰਨ ਵਿਚ ਰੋਕ ਨਹੀਂ ਰਹਿੰਦੀ ਪਵਿੱਤਰ ਬਚਨ ਹੈ :-

ਜੇ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ ॥
(ਅੰਗ ੬੪੫, ਮਹਲਾ ੩)

❀ ਇਹੋ ਸਾਰ ਅੰਸ਼ ੧੮੦ ਵੇਂ ਪ੍ਰਕਰਣ ਦਾ ਹੈ ਜੋ ਆਪਣੀ ਚਤਰਾਈ ਦੇ ਨਾਲ ਸੱਸ ਦੀ ਮੌਜੂਦਗੀ ਤੇ ਸਾਰਿਆਂ ਦੀ ਹੋਂਦ ਵਿਚ ਯਾਰ ਨੂੰ ਕਿਤਨੇ ਢੰਗ ਦੇ ਨਾਲ ਬੁਲਾ ਲੈਂਦੀ ਹੈ, ਕਿਸੇ ਨੂੰ ਸੱਕ ਭੀ ਨਹੀਂ ਹੋਣ ਦਿੰਦੀ । ਇਸ ਤਰ੍ਹਾਂ ਬਿਭਚਾਰ ਦੇ ਅਨੇਕਾਂ ਰਾਹ ਇਸਤਰੀਆਂ ਅਪਣਾ ਲੈਦੀਆਂ ਹਨ, ਪਰ ਇਹਨਾਂ ਦਾ ਭੇਤ ਪਾਉਣਾ ਬੜਾ ਕਠਨ ਹੈ । 1-7-1995 ਟ੍ਰਿਬਿਊਨ ਵਿਚ ਮੁਕੰਮਲ ਇਸਤਰੀ ☞

੧ ਡੋਲੀ (ਪਾਲਕੀ) ਪਰ ਚੜ੍ਹਕੇ ਉਸ ਨੂੰ ਮਾਰਨ ਵਾਸਤੇ ਤੁਰ ਪਈ ।।੪।।
੨ ਜਦੋਂ ਸੌਕਣ ਨੇ ਸੁਣਿਆ ਕਿ ਰਾਣੀ ਕ੍ਰੋਧ ਨਾਲ ਭਰਕੇ
੩ ਮੈਨੂੰ ਮਾਰਨ ਲਈ ਆ ਰਹੀ ਹੈ ।
੪ ਉਸਨੇ ਆਪਣੇ ਹੱਥੀਂ ਆਪਣੇ ਘਰ ਨੂੰ ਅੱਗ ਲਾ ਦਿੱਤੀ।
੫ ਉਹ ਅੱਗ ਵਿਚ ਸੜਕੇ ਸਵਰਗ ਦੇ ਰਾਹ ਪੈ ਗਈ ।।੫।।
੬ ਦੋਹਰਾ ।। ਇਸ ਢੰਗ ਦੇ ਨਾਲ ਇਸ ਰਾਣੀ ਨੇ ਸੌਕਣ ਸਾੜ ਦਿੱਤੀ ਭਾਵ ਸਾੜ ਕੇ ਮਾਰ ਦਿੱਤੀ ।
੭ ਰਾਜ ਤਖਤ ਆਪਣਾ ਬਣਾ ਲਿਆ (ਰਾਜੇ ਨੂੰ ਆਪਣੇ ਹੱਥ ਵਿਚ ਕਰ ਲਿਆ) ਸੌਕਣ ਵੈਰਨ ਦਾ ਸੱਲ ਦੂਰ ਕਰ ਦਿੱਤਾ ।।੬।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੭੮ਵੀਂ ਕਥਾ ਸਮਾਪਤ ਹੈ ।।੧੭੮।।੩੪੬੯।।ਚਲਦਾ।।

੮ ਚੌ: ।। ਇਕ ਸ਼ਾਹ ਦੀ ਵਹੁਟੀ ਪਛਿਮ ਵਿਚ ਰਹਿੰਦੀ ਸੀ
੯ ਜਿਸ ਦਾ ਨਾਮ ਕਾਮਵਤੀ ਲੋਕ ਕਹਿੰਦੇ ਸਨ ।
੧੦ ਉਸ ਦਾ ਪਤੀ ਪ੍ਰਦੇਸ ਚਲਾ ਗਿਆ ।
੧੧ ਕਿਤਨੇ ਸਾਲ ਲੰਘ ਗਏ ਮੁੜਕੇ ਘਰ ਨਾ ਆਇਆ।।੧।।
੧੨ ਉਸ ਇਸਤਰੀ ਨੇ ਪਤੀ ਦੀ ਆਸ ਛੱਡ ਦਿੱਤੀ।
੧੩ ਵੇਸਵਾ ਵਾਲਾ ਕੰਮ ਉਸ ਨੇ ਅਰੰਭ ਦਿੱਤਾ ।
੧੪ ਜਾਤ ਪਾਤ ਦੀ ਵਿਚਾਰ ਛੱਡ ਦਿੱਤੀ ।
੧੫ ਜੋ ਚਾਹੁੰਦਾ ਉਹੀ ਉਸ ਨਾਲ ਆ ਬਿਹਾਰ ਕਰਦਾ।।੨।।
੧੬ ਇਤਨੇ ਨੂੰ ਕੁਝ ਸਮਾਂ ਪਾ ਕੇ ਉਸ ਦਾ ਪਤੀ ਆ ਗਿਆ
੧੭ ਉਸ ਸ਼ਾਹ ਨੇ ਇਕ ਵਿਚੋਲਣ ਨੂੰ ਬੁਲਾ ਲਿਆ ।
੧੮ ਉਸ ਨੂੰ ਕਿਹਾ ਕਿ ਕੋਈ ਇਸਤਰੀ ਮੈਨੂੰ ਟਕਰਾ ਦੇਹ ।
੧੯ ਜੋ ਕਹੇਂਗੀ ਮੈਂ ਤੈਨੂੰ ਦੇ ਦਿਆਂਗਾ ।।੩।।
੨੦ ਉਸ ਦੂਤੀ ਦੇ ਉਸੇ ਦੀ ਇਸਤਰੀ ਨਿਗ੍ਹਾ ਵਿਚ ਪੈ ਗਈ
੨੧ ਜਿਸ ਨੂੰ ਉਸ ਨੇ ਝੱਟ ਬੁਲਾ ਕੇ ਸ਼ਾਹ ਨੂੰ ਮਿਲਾ ਦਿੱਤਾ
੨੨ ਜਦੋਂ ਉਸ ਇਸਤਰੀ ਨੇ ਆ ਕੇ ਉਸ ਸ਼ਾਹੂਕਾਰ ਨੂੰ ਵੇਖ ਪਛਾਣ ਲਿਆ (ਕਿ ਇਹ ਤਾਂ ਮੇਰਾ ਪਤੀ ਹੈ) ।
੨੩ ਤਾਂ ਝੱਟ ਇਹ ਗੱਲ ਕਹਿ ਦਿੱਤੀ ।।੪।।
੨੪ ਐ ਪਤੀ ਤੁਸੀਂ ਆਪਣੇ ਘਰ ਕਿਉਂ ਨਹੀਂ ਚਲਦੇ ।
੨੫ ਸਾਨੂੰ ਵਿਛੜਿਆਂ ਨੂੰ ਬਹੁਤ ਸਾਲ ਹੋ ਗਏ ਹਨ ।
੨੬ ਤੁਸੀਂ ਹੁਣੇ ਮੇਰੇ ਨਾਲ ਘਰ ਚਲੋ । ਮੈਂ ਕਦੋਂ ਦੀ ਤੁਹਾਡੇ ਲਈ ਤੜਪਦੀ ਹਾਂ, ਸ਼ੁਕਰ ਏ ਤੁਸੀਂ ਆ ਗਏ ।
੨੭ ਮੇਰਾ ਇਹ ਜੁਦਾਈ ਦਾ ਦੁੱਖ ਨਵਿਰਤ ਹੋ ਗਿਆ ਹੈ।੫।।
੨੮ ਜਦ ਉਸ ਇਸਤਰੀ ਨੇ ਇਹੋ ਜਿਹੀਆਂ ਮਿਠੀਆਂ ਗੱਲਾਂ ਕੀਤੀਆਂ ।
੨੯ ਉਹ ਮੂਰਖ ਸ਼ਾਹ ਕੁਝ ਨਾ ਸਮਝ ਸਕਿਆ ।
੩੦ ਉਸ ਨੇ ਉਸ ਦੇ ਅੰਦਰ ਦੀ ਗੱਲ ਨਾ ਜਾਣੀ ।
੩੧ ਉਹ ਵੇਸਵਾ ਪਤੀ ਨੂੰ ਨਾਲ ਲੈ ਕੇ ਚਲੀ ਗਈ ।।੬।।
੩੨ ਦੋਹਰਾ ।। ਆਈ ਕਿਹੜੇ ਕੰਮ ਸੀ ਪਰ ਇਸਨੇ ਚਲਾਕੀ ਕੀ ਕਰ ਦਿਖਾਈ ।
੩੩ ਉਸ ਨੂੰ ਜਾਹਰ ਨਾ ਹੋਣ ਦਿੱਤਾ ਉਹ ਬੇਵਕੂਫ ਉਸ ਦੇ ਨਾਲ ਘਰ ਚਲਾ ਗਿਆ ।।੭।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੭੯ਵੀਂ ਕਥਾ ਸਮਾਪਤ ਹੈ ।।੧੭੯।।੩੪੭੬।।ਚਲਦਾ।।

੩੪ ਚੌਪਈ ।। ਨੈਨੋਤਮਾ ਇਕ ਇਸਤਰੀ ਸੁਣੀਦੀ ਸੀ ।
੩੫ ਜੋ ਬੇਦ ਪੁਰਾਨ ਸ਼ਾਸ਼ਤਰ ਪੜ੍ਹੀ ਗੁਣੀ ਹੋਈ ਸੀ ।
੩੬ ਉਸ ਦਾ ਇਕ ਪ੍ਰੇਮੀ ਸੀ ਜਦੋਂ ਇਸ ਨੇ ਉਸ ਨੂੰ ਨੇੜੇ ਕਿਤੇ ਵੇਖਿਆ ਤਾਂ ਉਸ ਨੂੰ ਢੰਗ ਨਾਲ ।
੩੭ ਇਹ ਕਹਿਕੇ ਸੁਣਾ ਦਿੱਤਾ ।।੧।।
੩੮ ਸਵੈਯਾ।। ਕਿ ਪਤੀ ਤਾਂ ਪ੍ਰਦੇਸ ਗਿਆ ਹੋਇਆ ਹੈ ਅਤੇ ਉਸ ਦਾ ਭਾਈ ਵੀ ਨਾਲ ਹੀ ਗਿਆ ਹੋਇਆ ਹੈ ਭਾਵ ਦੋਵੇ ਘਰ ਨਹੀਂ ਸਨ ।
੩੯ ਮੈਂ ਇਕੱਲੀ ਹੀ ਵਿਲਕਦੀ ਹਾਂ ਪਤੀ ਤੋਂ ਬਿਨਾਂ ਪਰ ਮੇਰੇ ਅੰਦਰੀ ਦੀ ਗੱਲ ਤਾਂ ਸੋਈ ਜਾਣਦਾ ਹੈ ਭਾਵ ਰਾਮ ਜਾਣਦਾ ਹੈ ।
੪੦ ੳ) ਪੁੱਤਰ ਹੈ ਹੀ ਨਹੀਂ ਬੇ ਸੋਝ ਹਨ ਮਾਤਾ ਪਿਤਾ ਆਪਣੇ ਘਰ ਦਾ ਵਿਹਾਰ ਛੱਡ ਕੇ ਕੌਣ ਆਉਂਦਾ ਹੈ ਭਾਵ ਕੋਈ ਐਥੇ ਨਹੀਂ ਹੈ ।
ਅ) ਦੂਸਰਾ ਅਰਥ- ਪੁੱਤਰ ਮਾਂ ਬਾਪ ਕੋਲ ਰਹਿੰਦੇ ਹਨ ਭਾਵ ਨਾਨਕੇ ਪਿੰਡ ਇਥੇ ਮੇਰੇ ਕੋਲ ਘਰ ਦਾ ਕੰਮ ਛੱਡ ਕੇ ਕੋਈ ਨਹੀਂ ਆਉਂਦਾ ।
੪੧ ਯਾਰ ਨੂੰ ਸੁਣਾਉਂਦੀ ਹੈ, ਕਿ ਤੂੰ ਮੇਰੇ ਦੁੱਖ ਦਾ ਵੈਦ ਹੈ ਇਸ ਲਈ ਮੇਰੇ ਰੋਗ ਦਾ ਉਪਾਇ ਕਰ ਆ ਕੇ ਸੱਸ ਅੰਧੀ ਹੈ ਉਸ ਦਾ ਕੋਈ ਡਰ ਨਹੀਂ ਘਰ ਵਿਚ ਹੋਰ ਕੋਈ ਨਹੀਂ ।।੨।।
੪੨ ਵੇਸ.....

... ਦੀ ਤਲਾਸ਼, ਦੇ ਸਿਰਲੇਖ ਹੇਠ ਲੇਖਕ ਸੁਖਵੰਤ ਸਿੰਘ ਕਾਫੀ ਤਕੜਾ ਲੇਖ ਲਿਖਦਾ ਹੈ ਉਸ ਵਿਚੋਂ ਕੁਝ ਅੰਸ਼ ਪਾਠਕਾਂ ਦੀ ਭੇਟ ਹਨ । ਉਹ ਕਹਿੰਦਾ ਹੈ ਕਿ ਮੇਰਾ ਤਜਰਬਾ ਕਹਿੰਦਾ ਹੈ ਕਿ ਇਸਤਰੀਆਂ ਮੂਰਖ ਨਹੀਂ ਹਨ ਇਕੋ ਹੀ ਮੂਰਖ ਸੀ ਜਿਸ ਨੇ ਮੇਰੇ ਨਾਲ ਵਿਆਹ ਕਰਾ ਲਿਆ ਜੇ ਬਰਾਬਰ ਦੇ ਮੌਕੇ ਦਿੱਤੇ ਜਾਣ ਤਾਂ ਇਸਤਰੀਆਂ ਸਭ ਖੇਤਰਾਂ ਵਿਚ ਮਰਦਾਂ ਤੋਂ ਅੱਗੇ ਨਿਕਲ ਸਕਦੀਆਂ ਹਨ, ਸਿਵਾ ਉਨ੍ਹਾਂ ਖੇਤਰਾਂ ਦੇ ਜਿਥੇ ਸਰੀਰਕ ਬਲ ਦੀ ਲੋੜ ਹੁੰਦੀ ਹੈ । ਇਮਤਿਹਾਨਾਂ ਦੇ ਨਤੀਤੇ ਦੇਖ ਲਵੋ ਕੁੜੀਆਂ ਮੁੰਡਿਆਂ ਨਾਲੋਂ ਅੱਗੇ ਹਨ, ਐਕਸੀਡੈਂਟਾਂ ਵਿਚ ਮੁੰਡਿਆਂ ਤੋਂ ਪਿਛੇ ਹਨ, ਨਸ਼ਿਆਂ ਦੀ ਵਰਤੋਂ ਵਿਚ ਪ੍ਰਹੇਜਗਾਰ ਹਨ । ਬਹੁਤੀਆਂ ਕੁੜੀਆਂ ਦੇ ਵਿਆਹ ਹੋ ਜਾਂਦੇ ਹਨ, ਉਹਨਾਂ ਉਤੇ ਘਰ ਦੀ ਸੰਭਾਲ ਤੇ ਬੱਚੇ ਪਾਲਣ ਦਾ ਭਾਰ ਪੈ ਜਾਂਦਾ ਹੈ । ਕਿਉਂਕਿ ਪੁਰਸ਼ ਕੰਮ ਕਰਕੇ ਰੋਜੀ ਕਮਾਉਂਦੇ ਹਨ । ਇਸ ਕਾਰਨ ਉਨ੍ਹਾਂ ਦੇ ਮਨਾਂ ਅੰਦਰ ਕਮਾਊ ਹੋਣ ਕਾਰਨ ਬਿਹਤਰ ਹੋਣ ਦਾ ਗਲਤ ਭਰਮ ਪੈਦਾ ਹੋ ਜਾਂਦਾ ਹੈ । ਉਹ ਇਹ ਸੋਚਣ ਲੱਗ ਪੈਂਦੇ ਹਨ ਕਿ ਉਨ੍ਹਾਂ ਕੋਲ ਦਿਮਾਗ ਹਨ, ਅਤੇ ਇਸਤਰੀ ਦਾ ਦਿਮਾਗ ਉਹਨਾਂ ਦੀ ਅੱਡੀ ਵਿਚ ਹੈ । ਵਾਰਸ਼ ਸ਼ਾਹ ਨੇ ਲਿਖਿਆ ਹੈ ਖੁਰੀ ਜਿਨ੍ਹਾਂ ਦੀ ਮੱਤ। ਓਟਾਵਾ ਦੀ ਪਹਿਲੀ ਇਸਤਰੀ 'ਮੇਅਰ' ਨੂੰ ਪੁਛਿਆ ਗਿਆ ਕਿ ਮਰਦਾਂ ਵਾਲੀ ਨੌਕਰੀ ਕਰਦਿਆਂ ਉਹ ਕਿਵੇਂ ਮਹਿਸੂਸ ਕਰਦੀ ਹੈ । ਉਸ ਦਾ ਉਤਰ ਸੀ ਇਸਤਰੀ ਨੂੰ ਆਪਣੀ ਸਮਰੱਥਾ ਸਾਬਤ ਕਰਨ ਲਈ ਪੁਰਸ਼ ਨਾਲੋਂ ਦੁੱਗਣੀ ਮੁਹਾਰਤ ਨਾਲ ਕੰਮ ਕਰਨਾ ਪੈਂਦਾ ਹੈ । ਜੇਮਸ ਸਟੀਫਨ ਲਿਖਦਾ ਸੀ ਕਿ ਇਸਤਰੀਆਂ ਮਰਦਾਂ ਨਾਲੋਂ ਸਿਆਣੀਆਂ ਹਨ । ਉਹ ਘੱਟ ਜਾਣਦੀਆਂ ਪਰ ਵੱਧ ਸਮਝਦੀਆਂ ਹਨ । ਵਿਆਹ ਤੋਂ ਬਾਹਰੇ ਸਬੰਧ ਇਸਤਰੀ ਦੀ ਛੋਟੀ ਸੂਝ ਦਾ ਸਬੂਤ ਹਨ । ਵਿਆਹੁਤਾ ਇਸਤਰੀ ਕਈ ਸਾਲਾਂ ਤੱਕ ਨਾਜਾਇਜ ਸਬੰਧ ਰੱਖਣ ਪਰ ਵੀ ਉਸ ਦੇ ਪਤੀ ਨੂੰ ਪਤਾ ਤੱਕ ਨਹੀਂ ਲੱਗਦਾ ਪਰ ਜੇ ਪਤੀ ਕੋਈ ਸਬੰਧ ਬਣਾ ਲਵੇ ਉਸ ਦੀ ਬੋਲੀ ਅਤੇ ਵਿਹਾਰ ਪਤਨੀ ਨੂੰ ਦੱਸ ਦਿੰਦਾ ਹੈ, ਕਿ ਉਹ ਕੋਈ ਨਜਾਇਜ ਸ਼ਰਾਰਤ ਕਰਦਾ ਹੈ । ਇਸਤਰੀ ਦਾ ਅੰਦਾਜਾ ...

ਮਲੀਨ ਰਹੌ ਤਬਤੇ ਸਿਰ ਕੇਸ ਜਟਾਨ ਕੇ ਜੂਟ ਭਏ ਹੈਂ॥ [੧]ਬਜੋਗਨਿ ਸੀ ਬਿਰਹੋ ਘਰ ਹੀ ਘਰ, ਹਾਰ ਸਿੰਗਾਰ ਬਿਸਾਰ ਦਏ ਹੈਂ ॥ [੨]ਪ੍ਰਾਚੀ ਦਿਸਾ ਪ੍ਰਗਟਯੋ ਸਸਿ ਦਾਰੁਨ ਸੂਰਜ ਪਸਚਸ ਅਸਤੁ ਭਏ ਹੈਂ ॥ [੩]ਬੈਦ ਉਪਾਇ ਕਰੋ ਕਛੁ ਆਇ, ਮਮੇਸ ਕਹੂੰ ਪਰ ਦੇਸ ਗਏ ਹੈਂ ॥ ੩ ॥ [੪]ਪ੍ਰਾਸ ਸੋ ਪ੍ਰਾਤ ਪਟਾ ਸੇ ਪਟੰਬਰ ਪਯਾਰੀ ਪਰੀ ਪਰਸੇ ਪ੍ਰਤਿ ਪਾਰੇ॥ [੫]ਪਾਂਸ ਸੀ ਪ੍ਰੀਤ ਕੁਪਜੋਗ ਸੀ ਪ੍ਰਾਕ੍ਰਿਤ, ਪ੍ਰੇਤ ਸੇ ਪਾਨਿ ਪਰੋਸ ਨਿਹਾਰੇ॥ [੬]ਪਾਸ ਪਰੋਸਨਿ ਪਾਰਧ ਸੀ ਪਕਵਾਨ ਪਿਸਾਚ ਸੇ ਪੀਰ ਸੇ ਪਯਾਰੇ ॥ [੭]ਪਾਪ ਸੌ ਪ੍ਰੌਨ ਪ੍ਰਵੇਸ ਕਰੈ, ਜਬ ਤੇ ਗਏ ਪੀਯ ਪ੍ਰਦੇਸ ਪਯਾਰੇ ॥ ੪ ॥ [੮]ਪ੍ਰੀਤਮ ਪੀਯ ਚਲੇ ਪਰਦੇਸ, ਪ੍ਰਿਯਾ ਪ੍ਰਤਿ ਮੰਤ੍ਰ ਰਹੀ ਜਕਿਕੈ ॥ [੯]ਪਲਕੈਂ ਨ ਲਗੈ, ਪਲਕਾ ਪੈਂ ਪਰੈ; ਪਛੁਤਾਤ ਉਤੈ ਪਤਿ ਕੌ ਤਕਿਕੈ॥ [੧੦]ਪ੍ਰਤਿ ਪ੍ਰਾਤ ਪਖਾਰਿ ਸਭੈ ਤਨੁ ਪਾਕ ਪਕਾਵਨ ਕਾਜ ਚਲੀ ਥਕਿਕੈ ॥ [੧੧]ਪਤਿ ਪ੍ਰੇਮ ਪ੍ਰਵੇਸ ਕਿਯੋ ਤਨ ਮੈਂ, ਬਿਨੁ ਪਾਵਕ ਪਾਕ ਗਯੋ ਪਕਿ ਕੈ ॥ ੫ ॥ ਚੌਪਈ ॥ [੧੨]ਜਬ ਇਹ ਭਾਂਤਿ ਜਾਰਿ ਸੁਨ ਪਾਯੋ॥ [੧੩]ਇਹੈ ਹ੍ਰਿਦੈ ਭੀਤਰ ਠਹਰਾਯੋ॥ [੧੩]ਮੋਹਿ ਬੁਲਾਵਤ ਹੈ ਬਡਭਾਗੀ ॥ [੧੪]ਯਾ ਕੀ ਲਗਨਿ ਮੋਹਿ ਪਰ ਲਾਗੀ॥ ੬ ॥ [੧੫]ਤਾ ਕੇ ਪਾਸ ਤੁਰਤੁ ਚਲਿ ਗਯੋ॥ [੧੬]ਬਹੁ ਬਿਧਿ ਭੋਗ ਕਮਾਵਤ ਭਯੋ ॥ [੧੭]ਕੇਲ ਕਮਾਇ ਪਲਟਿ ਗ੍ਰਿਹ ਆਯੋ ॥ [੧੮]ਤਾ ਕੋ ਭੇਦ ਨ ਕਾਹੂ ਪਾਯੋ ॥ ੭ ॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਸੀ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੮੦॥੩੪੮੩॥ਅਫਜੂੰ॥

ਦੋਹਰਾ ॥ [੧੯]ਨਿਸਿਸ ਪ੍ਰਭਾ ਰਾਨੀ ਰਹੈ ਤਾ ਕੌ ਰੂਪ ਅਪਾਰ ॥ [੨੦]ਸੂਰਗ ਸਿੰਘ ਸੁੰਦਰ ਭਏ ਤਾ ਕੀ ਰਹੈ ਜੁਹਾਰ ॥੧॥ਅੜਿਲ॥ [੨੧]ਰਾਨੀ ਤਾ ਕੇ ਸਦਨ, ਮਦਨ ਜੁਤ ਆਵਈ ॥ [੨੨]ਕਾਮ ਕਲੋਲ ਅਮੋਲ, ਸੁ ਬੋਲ ਕਮਾਵਈ ॥ [੨੩]ਤਾ ਕੋ ਭੇਦ ਨ ਕੋਊ ਸਕੈ ਪਛਾਨਿਕੈ ॥ [੨੪]ਹੋ ਨਿਜੁ ਰਾਜਾ ਕੇ ਤੀਰ ਬਖਾਨੈ ਆਨਿਕੈ ॥ ੨ ॥ [੨੫]ਸਵਤਿ ਤਵਨ ਕੀ ਹੁਤੀ, ਭੇਦ ਤਿਨ ਪਾਇਯੋ॥ [੨੬]ਨਿਜੁ ਰਾਜਾ ਪਹਿ ਤਬਹੀ, ਜਾਇ ਜਾਤਇਯੋ॥ [੨੭]ਸੁਨਤ ਰਾਵ ਏ ਬਚਨ ਅਧਿਕ ਕ੍ਰੱਧਿਤ ਭਯੋ॥ [੨੮]ਹੋ ਅਸਤੀਛਨ ਗਹਿ ਪਾਨ, ਜਾਤ ਤਿਤ ਕੋ ਭਯੋ॥੩॥ [੨੯]ਸੁਨ ਰਾਨੀ ਬਚ ਨ੍ਰਿਪ ਕਹੱ ਟਰਿ ਆਗੈ ਲਿਯੋ॥ [੩੦]ਬਿਹਸਿ ਬਿਹਸਿ ਪਤਿ ਕੈ ਐਸੇ ਉੱਤਰ ਦਿਯੋ ॥ [੩੧]ਮੁਖ ਬੋਲੈ ਭਇਯਾ[1] ਕੇ ਜੌ ਮੈ ਘਰ ਗਈ॥ [੩੨]ਹੋ ਕਹੌ ਕਹਾ ਘਟ ਤ੍ਰੀਯਾ ਮੈ ਤੁਮਰੀ ਭਈ ॥੪॥ [੩੩]ਧਰਮ ਭ੍ਰਾਤ ਜਾ ਕੌ ਕਹਿ ਜੁ ਤ੍ਰਿਯ ਬਖਾਨਿ ਹੈ ॥ [੩੪]ਤਾ ਸੌ ਕਾਮ ਕਲੋਲ ਨ ਕਬਹੂੰ ਠਾਨਿ ਹੈ ॥ [੩੫]ਕਹੀ ਸਵਤਿ ਕੀ ਸਵਤਿ ਨ ਊਪਰ ਮਾਨਿਯੈ ॥ [੩੬]ਹੋ ਇਨ ਮਹਿ ਰਹਤ ਸਿਪਰਧਾ

---

1. ਭਈਆ - ਬੋਲੋ।

ਪੁਰਸ਼ ਦੇ ਤੱਥਾਂ ਤੋਂ ਵੱਧ ਦਰੁਸਤ ਹੈ ਜੇ ਇਸਤਰੀ ਨੂੰ ਆਪਣੇ ਸ਼ੱਕ ਦੀ ਪੁਸ਼ਟੀ ਕਰਨੀ ਪਏ ਤਾਂ ਉਹ ਸੰਭੋਗ ਦੇ ਆਪਣੇ ਹੱਕ ਦੀ ਮੰਗ ਕਰ ਸਕਦੀ ਹੈ। ਪਰ ਜਿਸ ਪੁਰਸ਼ ਨੇ ਸ਼ਾਮ ਆਪਣੀ ਪ੍ਰੇਮਕਾ ਨਾਲ ਕਲੋਲ ਕਰਦਿਆਂ ਬਿਤਾਈ ਹੋਵੇ ਉਹ ਇਸ ਮੌਕੇ ਉਤੇ ਪੂਰਾ ਨਹੀਂ ਉਤਰ ਸਕੇਗਾ। ਹਰ ਸ਼ਾਮ ਨੂੰ ਕਈ ਸਾਰੇ ਮਰਦਾਂ ਨਾਲ ਸੰਭੋਗ ਤੋਂ ਬਾਅਦ ਵੀ ਇਸਤਰੀ ਵਿਚ ਥਕਾਵਟ ਦਾ ਕੋਈ ਚਿੰਨ ਦਿਖਾਈ ਨਹੀਂ ਦੇਵੇਗਾ। ਬਿਹਤਰ ਹੋਣ ਦੇ ਇਸ ਸਰਵੋਤਮ ਇਮਤਿਹਾਨ ਵਿਚ ਵਿਚਾਰਾ ਪੁਰਸ਼ ਹਾਰ ਜਾਂਦਾ ਹੈ।

ਵਿਚ ਉਦੋਂ ਤੋਂ ਰਹਿੰਦੀ ਹਾਂ, ਸਿਰ ਦੇ ਕੇਸ ਵੀ ਜਟਾਂ ਦਾ ਜੂੜਾ ਬਣ ਗਿਆ ਹੈ।

੧ ਪਤੀ ਦੇ ਵਿਯੋਗ ਤੇ ਬਿਰਹਾ ਦੇ ਘਰ ਵਿਚ ਹੋਣ ਕਰਕੇ ਹਾਰ ਸਿੰਗਰ ਸਾਰੇ ਭੁਲਾ ਦਿਤੇ ਹਨ।

੨ ਪੂਰਬ ਵਲੋਂ ਚੰਦ੍ਰਮਾਂ ਚੜ੍ਹ ਪਿਆ ਹੈ ਸੂਰਜ ਪੱਛਮ ਵੱਲ ਜਾ ਕੇ ਛਿਪ ਗਿਆ ਹੈ ਭਾਵ ਸਮਾ ਹੋ ਗਿਆ ਹੈ ਰਾਤ ਦੇ ਹਨੇਰੇ ਦਾ ।

੩ ਯਾਰ ਨੂੰ ਕਹਿੰਦੀ ਹੈ ਕਿ ਐ ਵੈਦ ਤੂੰ ਆ ਕੇ ਕੁਛ ਇਸ ਦਾ ਇਲਾਜ ਕਰ, "ਮਮੇਸ=ਮੇਰੇ ਪਤੀ" ਕਿਤੇ ਪ੍ਰਦੇਸ ਗਏ ਹੋਏ ਹਨ ॥੩॥

੪ ਸਵੇਰ ਹੋਣਾ ਤਾਂ ਫਾਂਸੀ ਤੁਲ ਹੈ ਰੇਸ਼ਮੀ ਬਸਤਰ ਲੋਹੇ ਦੇ ਪਟੇ ਸਮਾਨ ਹਨ ਤੇਰੀ ਪਿਆਰੀ ਤੇਰੇ ਵੱਲ ਝਾਕਦੀ ਹੈ ਜਿਵੇਂ ਕੋਈ ਕਿਸੇ ਨੂੰ ਨਦੀ ਤੋਂ ਪਾਰ ਵੱਲ ਵੇਖ ਰਿਹਾ ਹੋਵੇ।

੫ ਇਸ ਪ੍ਰੀਤ ਦੀ ਫਾਹੀ ਵਿਚ ਪੂਰਬਲੇ ਕਰਮਾਂ ਦੀ ਕ੍ਰੋਪੀ ਕਰਕੇ ਦੁੱਖੀ ਹੋਈ ਨੂੰ ਪੜੌਸੀ ਵੀ ਪ੍ਰੇਤਾਂ ਦੀ ਨਿਆਈ ਹਨ

੬ ਠੇੜੇ ਦੀਆਂ ਗੁਆਢਣਾਂ ਸ਼ਿਕਰੀਆਂ ਵਾਂਗ ਹਨ, ਜਿਹੜੇ ਪਕਵਾਨ ਮੈਨੂੰ ਜਾਨ ਤੋਂ ਪਿਆਰੇ ਸਨ ਉਹ ਡਰਾਉਣੇ ਹੋ ਗਏ ਹਨ।

੭ ਠੰਡੀ ਹਵਾ ਪਾਪ ਦੇ ਤੁਲ ਲੱਗਦੀ ਹੈ, ਜਦ ਤੋਂ ਮੇਰੇ ਪਤੀ ਪ੍ਰਦੇਸ ਗਏ ਹਨ ਮੇਰੇ ਪਿਆਰੇ ॥੪॥

੮ (ਇਕ ਪਾਸੇ ਯਾਰ ਨੂੰ ਸੰਬੋਧਨ ਕਰਦੀ ਹੈ ਕਿ) ਮੇਰਾ ਪ੍ਰੀਤਮ ਪਤੀ ਬਾਹਰ ਗਿਆ ਹੋਇਆ ਹੈ ਮੈ ਜਕਦੀ ਹੋਈ ਗੱਲ ਪਤੀ ਵੱਲ ਕਰ ਰਹੀ ਹਾਂ।

੯ ਪਰ ਹੁਣ ਮੇਰੀ ਇਕੱਲੀ ਦੀ ਅੱਖ ਨਹੀਂ ਲੱਗਦੀ, ਸੇਜ ਕੰਬਦੀ ਹੈ, ਮਨ ਪਛਤਾਂਦਾ ਹੈ ਪਤੀ ਨੂੰ ਬਾਹਰ ਗਿਆ ਤੱਕ ਕੇ।

੧੦ ਪਤੀ ਤੇ ਸਵੇਰ ਨੂੰ ਦੂਰ ਤੱਕ ਕੇ ਆਪਣੇ ਤਨ ਦੇ ਨਾਲ ਪੱਕੀ ਕਰਨ ਲਈ ਥੱਕ ਕੇ ਇਹ ਗੱਲ ਕਹੀ ਹੈ।

੧੧ ਕਾਮ ਨੇ ਤਨ ਵਿਚ ਪ੍ਰਵੇਸ ਕਰ ਲਿਆ ਹੈ ਜਿਸ ਨੇ ਮੈਨੂੰ ਬਿਨਾ ਹੀ ਅੱਗ ਤੋਂ ਭੁੰਨ ਦਿੱਤਾ ਹੈ ॥੫॥

੧੨ ਚੌਪਈ ॥ ਜਦੋਂ ਇਸ ਤਰ੍ਹਾਂ ਯਾਰ ਨੇ ਸੁਣਿਆ।

੧੩ ਉਸ ਨੇ ਦਿਲ ਵਿਚ ਸੋਚ ਲਿਆ ਕਿ।

੧੩ ਇਹ ਭਾਗਵਾਨ ਮੈਨੂੰ ਬੁਲਾਉਂਦੀ ਹੈ।

੧੪ ਇਸ ਦੀ ਲਗਨ ਮੇਰੇ ਨਾਲ ਲੱਗ ਗਈ ਹੈ ॥੬॥

੧੫ ਉਸੇ ਵੇਲੇ ਉਸ ਦੇ ਪਾਸ ਚਲਿਆ ਗਿਆ।

੧੬ ਹਰ ਤਰ੍ਹਾਂ ਭੋਗ ਵਿਲਾਸ ਕਰਨ ਲੱਗਾ।

੧੭ ਕਲੋਲ ਕਰਕੇ ਮੁੜਕੇ ਘਰ ਆ ਗਿਆ।

੧੮ (ਉਹ ਸਾਰੀ ਗੱਲ ਕਰ ਗਈ ਪਰ ਸੱਸ ਅੰਨੀ ਘਰ ਵਿਚ ਸੀ ਅਤੇ ਉਸ ਨੂੰ ਉਚੀ ਗੱਲ ਕਰਦਿਆਂ ਸਾਰੇ ਸੁਣਦੇ ਸਨ) ਪਰ ਭੇਤ ਕਿਸੇ ਨੂੰ ਨਹੀਂ ਲਗਿਆ ॥੭॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾਵਾ ਰਤਾਲਾਪ, ਇਕ ਸੌ ੮੦ਵੀਂ ਕਥਾ ਸਮਾਪਤ ਹੈ ॥੧੮੦॥੩੪੮੩॥ਚਲਦਾ॥

---

੧੯ ਦੋਹਰਾ ॥ ਇਕ ਨਿਸਿਸ ਪ੍ਰਭਾ ਰਾਣੀ ਰਹਿੰਦੀ ਸੀ ਜੋ ਬੜੇ ਰੂਪ ਵਾਲੀ ਸੀ।

੨੦ ਇਕ ਸੂਰਗ ਸਿੰਘ ਪੁਰਸ਼ ਸੀ ਜਿਸ ਦੇ ਉਹ ਅਧੀਨ ਹੋ ਗਈ ਸੀ ॥੧॥

੨੧ ਅੜਿੱਲ ॥ ਰਾਣੀ ਉਸ ਦੇ ਘਰ ਕਾਮਵਤੀ ਹੋ ਕੇ ਔਂਦੀ

੨੨ ਉਸ ਨੂੰ ਬੁਲਾ ਕੇ ਕਾਮ ਕਲੋਲ ਕਰਦੀ।

੨੩ ਉਸ ਦੇ ਕਰਮ ਦੇ ਭੇਦ ਨੂੰ ਕੋਈ ਨਾ ਪਛਾਣ ਸਕਿਆ।

੨੪ ਆਪਣੇ ਰਾਜੇ ਕੋਲ ਆ ਕੇ ਗੱਲਾਂ ਕਰ ਜਾਵੇ ॥੨॥

੨੫ ਇਕ ਉਸ ਦੀ ਸੌਕਣ ਸੀ ਉਸ ਨੂੰ ਇਸ ਦਾ ਪਤਾ ਲੱਗ ਗਿਆ ਸੀ, ਉਸ ਨੇ।

੨੬ ਅਪਣੇ ਰਾਜੇ ਦੇ ਪਾਸ ਜਾ ਕੇ ਦੱਸ ਦਿੱਤਾ।

੨੭ ਰਾਜਾ ਇਹ ਗੱਲ ਸੁਣਕੇ ਬਹੁਤ ਹੀ ਕ੍ਰੋਧਵਾਨ ਹੋ ਗਿਆ

੨੮ ਤੇਜ ਤਲਵਾਰ ਹੱਥ ਵਿਚ ਫੜ ਕੇ ਉਸ ਵੱਲ ਨੂੰ ਚਲਾ ਗਿਆ ॥੩॥

੨੯ ਰਾਣੀ ਨੇ ਇਹ ਸੁਣ ਕੇ ਰਾਜੇ ਨੂੰ ਅੱਗੇ ਹੋ ਕੇ ਸਾਂਭਿਆ

੩੦ ਅਤੇ ਹੱਸ ਹੱਸ ਕੇ ਪਤੀ ਨੂੰ ਇਸ ਦਾ ਉਤਰ ਦਿੱਤਾ।

੩੧ ਜਿਸ ਨੂੰ ਮੈਂ ਮੂੰਹ ਤੋਂ ਭਾਈ ਕਹਿੰਦੀ ਹਾਂ ਜੇ ਮੈਂ ਉਸ ਦੇ ਘਰ ਚਲੀ ਵੀ ਗਈ।

੩੨ ਤਾਂ ਦੱਸੋ ਇਸ ਨਾਨ ਕੀ ਘੱਟ ਗਿਆ? ਇਸਤਰੀ ਤਾਂ ਮੈਂ ਤੇਰੀ ਹੀ ਹਾਂ ॥੪॥

੩੩ ਜਿਸ ਨੂੰ ਕੋਈ ਇਸਤਰੀ, ਧਰਮ ਭਰਾ ਕਹਿੰਦੀ ਹੋਵੇ।

੩੪ ਉਸ ਦੇ ਨਾਲ ਕਾਮ ਕਲੋਲ ਤਾਂ ਕਦੇ ਕੋਈ ਇਸਤਰੀ ਨਹੀਂ ਕਰਦੀ।

੩੫ ਸੌਕਣ ਦੀ ਸੌਕਣ ਪਰ ਕਹੀ ਗੱਲ ਨਾ ਮੰਨੋਂ।

੩੬ ਇਹਨਾਂ ਵਿਚ ਤਾਂ ਵੈਰ ਹੁੰਦਾ ਹੈ ਇਕ ਦੂਜੀ ਨਾਲ.....

ਹਿਯੇ ਪਛਾਨਿਯੈ ॥੫॥ [੧]ਕੇਲ ਕਰਤ ਜਿਹੱ ਗਹੇ ਸੁ ਜਾਰ ਉਚਾਰਿਯੈ ॥ [੨]ਸਾਂਧਿ ਖਨਤ ਗਹਿ, ਚੋਰ ਚੋਰ ਕਰਿ ਮਾਰਿਯੈ ॥ [੩]ਬਿਨੁ ਨੈਨਨ ਕੇ ਲਹੇ, ਕੋਪ ਨਹਿ ਠਾਨਿਯੈ ॥ [੪]ਹੋ ਅਰਿ ਕੀ ਅਰਿ ਪਰ ਕਹੀ, ਨ ਉਰ ਮੋ ਆਨਿਯੈ ॥੬॥ ਚੌਪਈ ॥ [੫]ਯਾ ਮੈ ਕਹੋ ਕਹਾ ਹ੍ਵੈ ਗਈ ॥ [੬]ਮੂਖ ਬੋਲੈ ਭਇਯਾ[1] ਕੇ ਗਈ ॥ [੭]ਤੋਰ ਸਵਤਿ ਮੈਂ ਕਛੁ ਨ ਬਿਗਾਰ੍ਯੋ ॥ [੮]ਕਯੋ ਨ੍ਰਿਪ ਸੌ ਤੈ ਝੂਠ ਉਚਾਰ੍ਯੋ ॥੭॥ ਅੜਿਲ ॥ [੯]ਕਹਾ ਭਯੋ ਜੌ ਰਾਵ ਕ੍ਰਿਪਾ ਕਰਿ ਆਇਯੋ॥ [੧੦]ਮੈਂ ਨ ਸੇਜ ਤੁਮਰੀ ਤੇ ਪਕਰਿ ਮੰਗਾਇਯੋ॥ [੧੧]ਇਤੋ ਕੋਪ ਸੁਨਿ ਸਵਤਿ ਨ ਚਿਤ ਮੌ ਧਾਰਿਯੈ ॥ [੧੨]ਹੋ ਬੈਰ ਕੈਸੋ ਈ ਹੋਇ ਨ ਬ੍ਰਿਥਾ ਉਚਾਰਿਯੈ ॥੮॥ ਚੌਪਈ ॥ [੧੩]ਮੂਰਖ ਰਾਵ ਭੇਦ ਕਾ ਜਾਨੈ॥ [੧੪]ਰਿਪੁ ਕੀ ਕਹੀਰਿਪੂ ਕਰਿ ਮਾਨੈ॥ [੧੫]ਸਾਚ ਰਾਵ ਕੇ ਮੁਖ ਪਰ ਕਹਯੋ ॥ [੧੬]ਮੂਰਖ ਨਾਹ, ਨਾਹਿ ਕਛੁ ਲਹਯੋ ॥ ੯ ॥ [੧੭]ਕਹੱ ਭਯੋ ਮੈਂ ਇਹ ਸਾਥ ਬਿਹਾਰ੍ਯੋ ॥ [੧੮]ਤੇਰੋ ਕਛੂ ਨ ਕਾਜ ਬਿਗਾਰ੍ਯੋ ॥ [੧੯]ਕੈ ਤਹ ਕੀ ਕਤਿਯਾ ਸਿਰ ਕੀਜੈ ॥ [੨੦]ਨਾਤਰ ਮੀਚ ਮੂੰਡ ਪਰ ਲੀਜੈ ॥੧੦॥ [੨੧]ਸੁਨੁ ਰਾਜਾ ਇਹ ਕਛੂ ਨ ਕਹਿਯੈ ॥ [੨੨]ਸਾਚ ਝੂਠ ਮੇਰੋ ਹੀ ਲਹਿਯੈ ॥ [੨੩]ਲਹਿ ਸਾਚੀ ਮੁਹਿ ਸਾਥ ਬਿਹਾਰ੍ਯੋ ॥ [੨੪]ਝੂਠੀ ਜਾਨਿ ਚੋਰ ਕਰਿ ਮਾਰ੍ਯੋ ॥ ੧੧ ॥ [੨੫]ਤਬ ਰਾਜੈ ਇਹ ਭਾਂਤਿ ਬਖਾਨੀ ॥ [੨੬]ਰਾਨੀ ਤੂ ਸਾਚੀ ਮੈ ਜਾਨੀ ॥ [੨੭]ਤੌ ਪਰ ਝੂਠ ਸਵਤਿ ਇਨ ਕਹ੍ਯੋ ॥ [੨੮]ਸੋ ਮੈਂ ਆਜੁ ਸਾਚੁ ਕਰਿ ਲਹ੍ਯੋ ॥ ੧੨ ॥ ਦੋਹਰਾ ॥ [੨੯]ਸੁਨਿ ਰਾਨੀ ਸਯਾਨੀ ਬਚਨ ਸੀਸ ਰਹੀ ਨਿਹੁਰਾਇ ॥ [੩੦]ਸੁਘਰ ਹੋਇ ਸੋ ਜਾਨਈ ਜੜ੍ਹ ਕੋ ਕਹਾ ਉਪਾਇ* ॥ ੧੩ ॥ ਅੜਿਲ ॥ [੩੧]ਜੋ ਚਤੁਰੋ ਨਰ ਹੋਇ ਸੁ ਭੇਵ ਪਛਾਨਈ ॥ [੩੨]ਮੂਰਖ ਭੇਦ ਅਭੇਦ ਕਹਾ ਜਿਯ ਜਾਨਈ॥ [੩੩]ਤਾਂਤੇ ਹੌਂਹੂੰ ਕਛੂ ਚਰਿੱਤ੍ਰ ਬਨਾਇ ਹੌਂ ॥ [੩੪]ਹੋਯਾ ਰਾਨੀ ਕੇ ਸਹਿਤ ਨ੍ਰਿਪਹਿ ਕੋ ਘਾਇ ਹੌਂ ॥ ੧੪ ॥ ਚੌਪਈ ॥ [੩੫]ਮੂਰਖ ਕਛੂ ਭੇਦ ਨਹਿ ਪਾਯੋ ॥ [੩੬]ਸਾਚੀ ਕੋ ਝੂਠੀ ਠਹਰਾਯੋ ॥ [੩੭]ਝੂਠੀ ਕੋ ਸਾਚੀ ਕਰਿ ਮਾਨ੍ਯੋ ॥ [੩੮]ਭੇਦ ਅਭੇਦ ਕਛੂ ਨਹਿ ਜਾਨ੍ਯੋ ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਾਸੀ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੮੧॥੩੪੯੮॥ਅਫਜੂੰ॥

ਦੋਹਰਾ ॥ [੩੯]ਵਹੈ ਸਵਤਿ ਤਾ ਕੀ ਹੁਤੀ ਜਾ ਕੋ ਰੂਪ ਅਪਾਰ ॥ [੪੦]ਸੁਰਪਤਿ ਸੇ ਨਿਰਖਤ ਸਦਾ ਮੁਖ ਛਬਿ ਭਾਨ ਕੁਮਾਰ ॥ ੧ ॥ ਅੜਿਲ ॥ [੪੧]ਭਾਨ ਕਲਾ ਐਸੇ ਬਹੁ ਬਰਖ ਬਿਤਾਇਕੈ ॥ [੪੨]ਨਿਸਸ ਪ੍ਰਭਾ ਕੀ ਬਾਤ ਗਈ ਜਿਯ ਆਇਕੈ ॥ [੪੩]ਸੋਤ ਰਾਵ ਤਿਹੱ ਸੰਗ ਬਿਲੋਕ੍ਯੋ ਜਾਇਕੈ卐 ॥ [੪੪]ਹੋ ਫਿਰਿ ਆਈ ਘਰ ਮਾਂਝ ਦੁਹੁਨ ਕੋ

---

1. ਭਈਆ - ਬੋਲੋ ।

* ਪਾਠਕ ਜਨੋਂ ਇਹ ਨਾ ਸਮਝੋ ਕਿ ਨੈਨੋਤਮਾ ਆਪਣੀ ਚਲਾਕੀ ਦੇ ਨਾਲ ਬਿਭਚਾਰ ਕਰਨ ਲਈ ਸਾਰਿਆਂ ਨੂੰ ਧੋਖਾ ਦੇ ਕੇ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਗਈ ਜਾਂ ਕਾਮਵਤੀ ਆਪਣੇ ਸ਼ਾਹੂਕਾਰ ਪਤੀ ਨੂੰ ਧੋਖਾ ਦੇ ਗਈ ਜਾਂ ਨਿਸਸ ਪ੍ਰਭਾ ਆਪਣੇ ਪਤੀ ਪਾਸ ਆਪਣੇ ਯਾਰ ਸਵਰਗ ਸਿੰਘ ਨੂੰ ਭਾਈ ਕਹਿ ਕੇ ਬਚ ਗਈ । ਇਹ ਨਹੀਂ ਸੋਚਣਾ । ਸਿਆਣਿਆਂ ਦਾ ਕਥਨ ਹੈ । ਸੌ ਦਿਨ ਚੋਰ ਦਾ ਇਕ ਦਿਨ ਸਾਧ ਦਾ ਅਰਥਾਤ ਸੌ ਦਿਨ ਚੋਰ ਚੋਰੀ ਕਰਦਾ ਰਹੇ ਪਰ ਇਕ ਦਿਨ ਐਸਾ ਆ ਜਾਂਦਾ ਹੈ, ਕਿ ਸਾਰੀ ਹੀ ਜੀਵਨੀ ਬਰ-ਬਾਦ ਕਰ ਜਾਂਦਾ ਹੈ । ਗੁਰਦੇਵ ਦਾ ਇਹਨਾਂ ਪ੍ਰਕਰਣਾਂ ਨੂੰ ਵਿਖਾਲ ਕੇ ਦੱਸਣਾ ਇਹੋ ਹੈ, ਨਿਸਿਸ ਪ੍ਰਭਾ ਕਈ ਸਾਲ ਇਸ ਝੂਠੇ ਅਤੇ ਅਧਰਮ ਦੇ ਸਹਾਰੇ ਕੱਟ ਗਈ ਪਰ ਅੰਤ ਇਨ੍ਹਾਂ ਕਰਮਾਂ ਦਾ ਨਤੀਜਾ ਭੈੜਾ ਹੀ ਨਿਕਲਦਾ ਹੈ :-

ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥
ਹੁਕਮ ਕੀਏ ਮਨਿ ਭਾਵੰਦੇ ਰਾਹਿ ਭੀੜੈ ਅਗੈ ਜਾਵਣਾ ॥
ਨੰਗਾ ਜੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥
ਕਰਿ ਅਉਗਣ ਪਛੋਤਾਵਣਾ ॥ (ਅੰਗ ੪੭੦-੭੧)

卐 ਨੈਨੋਤਮਾ ਨੇ ਪਹਿਲਾਂ ਤਾਂ ਬਿਭਚਾਰ ਜਿਹਾ ਕਲੰਕ ਦਾ ਕੰਮ ਕੀਤਾ ਫਿਰ ਜਿਸ ਨਾਲ ਰੋਜ ਭੋਗ ਬਿਲਾਸ ਕਰਦੀ । ਉਸੇ ਨੂੰ ਭਰਾ

ਇਸ ਗੱਲ ਨੂੰ ਦਿਲ ਵਿਚ ਸਮਝੋ ।।੫।।
੧ ਜਦੋਂ ਤੁਸੀਂ ਮੈਨੂੰ ਕਿਸੇ ਨਾਲ ਕੇਲ ਕਰਦੀ ਵੇਖੋ ਉਸ ਨੂੰ ਯਾਰ ਕਹਿ ਦੇਣਾ ।
੨ ਜਿਸ ਤਰ੍ਹਾਂ ਕੰਧ ਨੂੰ ਪਾੜ (ਸੰਨ੍ਹ) ਲਾਉਂਦੇ ਚੋਰ ਨੂੰ ਪਕੜੀਏ ਉਸ ਨੂੰ ਚੋਰ ਕਰਕੇ ਮਾਰੋ ।
੩ ਬਿਨਾਂ ਅੱਖੀ ਵੇਖ ਕ੍ਰੋਧ ਨਾ ਕਰੋ ।
੪ ਜੇ ਕੋਈ ਦੁਸ਼ਮਨ ਵੈਰੀ ਦੀ ਸ਼ਿਕਾਇਤ ਕਰਦਾ ਹੈ ਤਾਂ ਉਸ ਨੂੰ ਦਿਲ ਤੇ ਨਾ ਲਿਆਉ ।।੬।।
੫ ਚੌਪਈ ।। ਇਸ ਵਿਚ ਦੱਸੋ ਕੀ ਬਿਗੜ ਗਿਆ ?
੬ ਜਿਸਨੂੰ ਮੈਂ ਭਾਈ ਕਹਿੰਦੀ ਹਾਂ ਜੇ ਉਸ ਪਾਸ ਚਲੀ ਗਈ
੭ (ਰਾਜੇ ਨਾਲ ਇਹ ਗੱਲ ਕਰਕੇ ਫਿਰ ਸੌਕਣ ਨੂੰ ਕਹਿੰਦੀ ਹੈ) ਕਿ ਐ ਸੌਕਣ ਮੈਂ ਦੱਸ ਤੇਰਾ ਕੀ ਵਿਗਾੜਿਆ ਹੈ ?
੮ ਫਿਰ ਤੋਂ ਰਾਜੇ ਪਾਸ ਜਾ ਕੇ ਕਿਉਂ ਝੂਠ ਬੋਲਿਆ? ।੭।
੯ ਅੜਿੱਲ ।। ਕਿਆ ਹੋ ਗਿਆ ਜੇ ਰਾਜਾ ਮੇਹਰਬਾਨ ਹੋ ਕੇ ਮੇਰੇ ਕੋਲ ਆ ਗਿਆ ?
੧੦ ਮੈਂ ਕੋਈ ਤੇਰੀ ਸੇਜ ਪਰ ਤਾਂ ਫੜ ਕੇ ਨਹੀਂ ਲਿਆਂਦਾ ਰਾਜੇ ਨੂੰ ।
੧੧ ਐ ਸੌਕਣ ਐਵੇਂ ਕ੍ਰੋਧ ਨਾ ਚਿਤ ਵਿਚ ਲਿਆ ।
੧੨ ਭਾਵੇਂ ਕਿਸੇ ਨਾਲ ਕਿੰਨਾ ਹੀ ਵੈਰ ਹੋਵੇ ਪਰ ਝੂਠੀ ਤੁਹਮਤਿ ਨਹੀਂ ਲਾਉਣੀ ਚਾਹੀਦੀ ।।੮।।
੧੩ ਚੌਪਈ ।। ਮੂਰਖ ਰਾਜਾ ਇਸ ਦਾ ਕੀ ਭੇਤ ਜਾਣਦਾ ਹੈ?
੧੪ ਜੋ ਦੁਸ਼ਮਨ ਦੀ ਕੀਤੀ ਗੱਲ ਨੂੰ ਇਤਬਾਰੀ ਜਾਣੇ ।
੧੫ ਮੈਂ ਸੱਚੀ ਗੱਲ ਰਾਜੇ ਦੇ ਮੂੰਹ ਪਰ ਕਹੀ ਹੈ ।
੧੬ ਉਸ ਮੂਰਖ ਪਤੀ ਨੇ ਕੂੜ ਵੀ ਨਾ ਸਮਝਿਆ ।।੯।।
੧੭ ਕੀ ਹੋ ਗਿਆ ਜੇ ਮੈਂ ਰਾਜੇ ਨਾਲ ਵਿਹਾਰ ਕਰ ਲਿਆ?
੧੮ ਤੇਰਾ ਤਾਂ ਕੋਈ ਕੰਮ ਨਹੀਂ ਵਿਗਾੜਿਆ ।
੧੯ ਜਾਂ ਤੂੰ ਕੈਂਚੀ ਲੈ ਕੇ ਆਪਣਾ ਸਿਰ ਮੁੰਨਾ ਦੇ ।
੨੦ ਜਾਂ ਫਿਰ ਸਿਰ ਕੱਟ ਕੇ ਮਰ ਜਾਹ ।।੧੦।।
੨੧ ਫਿਰ ਰਾਜੇ ਨੂੰ ਸੰਬੋਧਨ ਕਰਕੇ ਕਹਿੰਦੀ ਹੈ ਕਿ ਐ ਰਾਜਾ ਸੁਣ ਇਸ ਨੂੰ ਕੁਛ ਨਾ ਕਹੋ ।
੨੨ ਇਹ ਸਾਰਾ ਸੱਚ ਝੂਠ ਮੇਰੇ ਸਿਰ ਹੀ ਮੰਨ ਲੈ ।
੨੩ ਇਹੋ ਸੱਚੀ ਹੈ ਉਹ ਮੇਰੇ ਨਾਲ ਹੀ ਬਿਹਾਰਿਆ ਸੀ ।
੨੪ ਝੂਠੀ ਜਾਣ ਕੇ ਚੋਰ ਕਹਿਕੇ ਮੈਨੂੰ ਹੀ ਮਾਰ ਦਿਉ ।੧੧।
੨੫ ਇਹ ਸੁਣ ਕੇ ਰਾਜੇ ਨੇ ਇਸ ਤਰ੍ਹਾਂ ਕਿਹਾ ।
੨੬ ਰਾਣੀ ਤੂੰ ਸੱਚੀ ਹੈ ਮੈਂ ਜਾਣ ਲਿਆ ਹੈ ।
੨੭ ਤੇਰੇ ਉਪਰ ਤੇਰੀ ਸੌਂਕਣ ਨੇ ਝੂਠਾ ਦੋਸ਼ ਲਾਇਆ ਹੈ ।
੨੮ ਹੁਣ ਮੈਂ ਸਾਰੀ ਗੱਲ ਨੂੰ ਸੱਚ ਨਿਤਾਰ ਲਿਆ ਹੈ ।੧੨।
੨੯ ਦੋਹਰਾ ।। ਇਹ ਗੱਲ ਰਾਜੇ ਦੀ ਉਹ ਚਤਰ ਰਾਣੀ ਨੇ ਸੁਣ ਕੇ ਰਾਜੇ ਅੱਗੇ ਸਿਰ ਨੀਵਾਂ ਕਰ ਦਿੱਤਾ ।
੩੦ ਉਸ ਨੂੰ ਸੱਚੀ ਕਰਕੇ ਜਾਣ ਲਿਆ ਮੂਰਖਤਾ ਦਾ ਕੀ ਇਲਾਜ ਹੈ ? ।।੧੩।।
੩੧ ਅੜਿੱਲ ।। ਜੇ ਕੋਈ ਅਕਲਵੰਦ ਪੁਰਸ਼ ਹੁੰਦਾ ਉਹ ਇਸ ਗੱਲ ਨੂੰ ਸਮਝ ਜਾਂਦਾ ।
੩੨ ਮੂਰਖ ਸੱਚ ਝੂਠ ਨੂੰ ਕੀ ਜਾਣਦਾ ਹੈ ?
੩੩ ਤਦ ਸੌਕਣ ਨੇ ਆਪਣੇ ਦਿਲ ਵਿਚ ਕਿਹਾ ਕਿ ਅੱਛਾ ਹੁਣ ਮੈਂ ਵੀ ਕੋਈ ਢੰਗ ਸੋਚਾਂਗੀ ।
੩੪ ਇਸ ਰਾਣੀ ਦੇ ਸਮੇਤ ਰਾਜੇ ਨੂੰ ਮਾਰਾਂਗੀ ।।੧੪।।
੩੫ ਚੌਪਈ ।। ਮੂਰਖ ਰਾਜੇ ਨੇ ਕੋਈ ਗੱਲ ਨਾ ਸਮਝੀ ।
੩੬ ਸੱਚੀ ਨੂੰ ਝੂਠੀ ਕਰਾਰ ਦੇ ਦਿੱਤਾ ।
੩੭ ਝੂਠੀ ਨੂੰ ਸੱਚੀ ਕਰਕੇ ਮੰਨ ਲਿਆ ।
੩੮ ਸੱਚ ਝੂਠਦਾ ਕੋਈ ਭੇਤ ਨਾ ਜਾਣਿਆ ।।੧੫।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੧ਵੀਂ ਕਥਾ ਸਮਾਪਤ ਹੈ ।।੧੯੧।।੩੫੯੮।।ਚਲਦਾ।।

---

੩੯ ਦੋ: ।। ਉਹੀ ਉਸ ਦੀ ਸੌਕਣ ਸੀ ਜਿਸਤੇ ਬੇਅੰਤ ਰੂਪ ਸੀ
੪੦ ਇੰਦ੍ਰ ਜਿਹੇ ਵੇਖਦੇ ਹਮੇਸ਼ਾ ਉਸਦੇ ਮੁਖ ਦੀ ਛਬਿ ਜਿਵੇਂ ਸੂਰਜ ਦੀ ਪੁੱਤਰੀ ਹੁੰਦੀ ਹੈ ।।੧।।
੪੧ ਅੜਿੱਲ ।। ਉਸ ਭਾਨ ਕਲਾ ਨੇ ਇਸੇ ਤਰ੍ਹਾਂ ਕਈ ਸਾਲ ਬਿਤਾ ਕੇ ।
੪੨ ਜਦੋਂ ਨਿਸਿਸ ਪ੍ਰਭਾ ਦੀ ਇਹ ਗੱਲ ਮਨ ਤੋਂ ਉਤਰ ਗਈ ਤੇ ਉਸ ਦੇ ਦਿਲ ਤੇ ਆ ਗਈ ।
੪੩ ਰਾਜੇ ਨੂੰ ਇਸਦੇ ਨਾਲ ਸੁੱਤਾ ਪਿਆ ਵੇਖਿਆ ਜਾ ਕੇ ।
੪੪ ਦੋਹਾਂ ਨੂੰ ਕਤਲ ਕਰਕੇ ਆਪਣੇ ਘਰ ਵਿਚ ਮੁੜ ਕੇ ਆ ਗਈ ।।੨।।

---

ਕਹਿ ਕੇ ਬੇਦ ਬੰਧਾਨ ਨੂੰ ਤੋੜ ਦਿਤਾ । ਭੇਣ ਭਰਾ ਦਾ ਪਤੀ ਪਤਨੀ ਵਾਲਾ ਵਿਹਾਰ ਉਹ ਪਾਪ ਹੈ, ਜੋ ਬਖਸ਼ਿਆ ਨਹੀਂ ਜਾ ਸਕਦਾ । ਜਿਸ ਵੇਲੇ ਧਰਤੀ ਪਾਪਾਂ ਨਾਲ ਭਾਰੀ ਹੁੰਦੀ ਹੈ । ਉਸ ਵੇਲੇ ਧਰਤੀ ਨੂੰ ਭਾਰਾ ਕਰਨ ਵਾਲੇ ਉਹ ਪਾਪ ਕਿਹੜੇ ਹਨ । ਸ੍ਰੀ ਕਲਗੀਧਰ ਪਾਤਿਸ਼ਾਹ ਫੁਰਮਾਉਂਦੇ ਹਨ :-

ਭਾਰਾ ਕ੍ਰਿਤ ਹੋਤ ਜਬ ਧਰਣੀ ।।
ਪਾਪ ਗ੍ਰਸਤ ਕਛੁ ਜਾਤ ਨ ਬਰਣੀ ।।
ਭਾਂਤ ਭਾਂਤ ਤਨ ਹੋਤ ਉਤਪਾਤਾ ।।
ਪੁਤ੍ਰ ਸੇਜ ਸੋਵਤ ਲੈ ਮਾਤਾ ।।੨।।
ਸੁਤਾ ਪਿਤਾ ਤਨ ਰਮਤ ਨਿਸੰਕਾ ।।
ਭਗਨੀ ਭਰਤ ਭ੍ਰਾਤ ਕਹ ਅੰਕਾ ।।
ਭ੍ਰਾਤ ਬਹਨ ਤਨ ਕਰਤ ਬਿਹਾਰਾ ।।
ਇਸਤ੍ਰੀ ਤਜੀ ਸਕਲ ਸੰਸਾਰਾ ।।੩।।
(ਸ੍ਰੀ ਮੁਖਾਰਬਿੰਦ ਪਾਤਿਸਾਹੀ ੧੦)

ਘਾਇਕੈ ॥੨॥ ਚੌਪਈ ॥ [੧]ਅਧਿਕ ਕੋਪ ਕਰਿ ਖੜਗ ਪ੍ਰਹਾਰਯੋ ॥ [੨]ਦੁਹੂਅਨ ਚਾਰਿ ਟੂਕ ਕਰਿ ਡਾਰਯੋ ॥ [੩]ਮੈਂ, ਇਹ ਜੜ੍ਹ ਸੌਂ ਭੇਦ ਬਤਾਯੋ॥ [੪]ਇਹ ਮੋਹੂ ਝੂਠੀ ਠਹਰਾਯੋ॥੩॥ [੫]ਸਵਤਿ ਸਹਿਤ ਰਾਜਾ ਕੌ ਘਾਈ ॥ [੬]ਪੌਛਿ ਖੜਗ ਬਹੁਰੋ ਘਰ ਆਈ ॥ [੭]ਸੋਇ ਰਹੀ, ਮਨ ਮੈਂ ਸੁਖ ਪਾਯੋ॥ [੮]ਭਏ ਪ੍ਰਾਤ ਯੌ ਕੂਕਿ ਸੁਨਾਯੋ॥੪॥ [੯]ਰੋਇ ਪ੍ਰਾਤ ਭੇ ਬਚਨ ਉਚਾਰੇ॥ [੧੦]ਬੈਠੇ ਕਹਾ, ਰਾਵ ਜੂ ਮਾਰੇ॥ [੧੧]ਹਮਰੇ ਸੁਖ ਸਭ ਹੀ, ਬਿਧਿ ਖੋਏ॥ [੧੨]ਯੌ ਸੁਨਿ ਬੈਨ ਸਕਲ ਭ੍ਰਿਤ ਰੋਏ ॥ ੫ ॥ [੧੩]ਮ੍ਰਿਤਕ ਰਾਵ ਤ੍ਰਿਯ ਸਹਿਤ ਨਿਹਾਰਯੋ ॥ [੧੪]ਤਬ ਰਾਨੀ ਇਹ ਭਾਂਤਿ ਉਚਾਰਯੋ ॥ [੧੫]ਮੋਕਹ ਸਾਥ ਰਾਵ ਕੇ ਜਾਰਹੁ ॥ [੧੬]ਮੋਰੇ ਛੱਤ੍ਰ ਪੁੱਤ੍ਰ ਸਿਰ ਢਾਰਹੁ ॥੬॥ [੧੭]ਤਬ ਤਾਂ ਪੈ ਮੰਤ੍ਰੀ ਸਭ ਆਏ॥ [੧੮]ਰੋਇ ਰੋਇ ਯੌ ਬਚਨ ਸੁਨਾਏ ॥ [੧੯]ਛੱਤ੍ਰ ਪੁੱਤ੍ਰ ਕੇ ਸਿਰ ਪਰ ਢਾਰੋ ॥ [੨੦]ਆਜ ਉਚਿਤ ਨਹਿ ਜਰਨ ਤਿਹਾਰੋ ॥ ੭ ॥ ਦੋਹਰਾ ॥ [੨੧]ਨ੍ਰਿਪਤਿ ਮਰਯੋ ਸਿਸੁ ਸੁਤ ਰਹਯੋ ਤੈ ਜਰਿ ਹੈਂ ਦੁਖ ਪਾਇ ॥ [੨੨]ਜਿਨਿ ਐਸੋ ਹਠ ਕੀਜਿਯੈ ਰਾਜ ਬੰਸ ਤੇ ਜਾਇ ॥ ੮ ॥ ਚੌਪਈ ॥ [੨੩]ਸਭਨ ਸੁਨਤ ਇਹ ਭਾਂਤਿ ਉਚਾਰੀ ॥ [੨੪]ਜਰਨ ਨਿਮਿਤਿ ਉਠਿ ਤਬੈ ਸਿਧਾਰੀ ॥ [੨੫]ਤਬ ਮੰਤ੍ਰਿਨ ਰਾਨੀ ਗਹਿ ਲਈ ॥ [੨੬]ਰਾਜ ਸਮੱਗ੍ਰੀ ਤਿਹੱ ਸੁਤ ਦਈ ॥ ੯ ॥ ਦੋਹਰਾ ॥ [੨੭]ਚਰਿਤ ਚੰਚਲਾ ਐਸ ਕਰਿ ਤ੍ਰਿਯ ਜੁਤ ਨ੍ਰਿਪਤਿ ਸੰਘਾਰਿ ॥ [੨੮]ਮੰਤ੍ਰਿਨ ਕੀ ਰਾਖੀ ਰਹੀ ਛੱਤ੍ਰ ਪੁੱਤ੍ਰ ਸਿਰ ਢਾਰ❀ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਯ ਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੮੨॥੩੫੦੮॥ਅਫਜੂੰ॥

ਦੋਹਰਾ ॥ [੨੯]ਸਹਰ ਬਟਾਲਾ卐 ਮੌ ਬਸੈ ਮੈਗਲ ਖਾਨ ਪਠਾਨ ॥ [੩੦]ਮਦ ਪੀਵਤ ਨਿਸੁ ਦਿਨ ਰਹੈ ਸਦਾ ਰਹਤ ਅੱਗਯਾਨ ॥ ੧ ॥ ਚੌਪਈ ॥ [੩੧]ਜਬਹੀ ਦਿਵਸ ਤੀਜ ਕੋ ਆਯੋ ॥ [੩੨]ਸਭ ਅਬਲਨਿ ਆਨੰਦੁ ਬਢਾਯੋ ॥ [੩੩]ਝੂਲਤਿ, ਗੀਤਿ ਮਧੁਰ ਧੁਨਿ ਗਾਵਹਿਂ ॥ [੩੪]ਸੁਨਤ ਨਾਦ ਕੋਕਿਲਾ ਲਜਾਵਹਿਂ ॥ ੨ ॥ [੩੫]ਉਤ ਘਨਘੋਰ ਘਟਾ ਘੁਹਰਾਵੈਂ॥ [੩੬]ਇਤਿ ਮਿਲ ਗੀਤ ਚੰਚਲਾ ਗਾਵੈਂ॥ [੩੭]ਉਤ ਤੇ ਦਿਪਤ ਦਾਮਿਨੀ ਦਮਕੈਂ ॥ [੩੮]ਇਤ ਇਨ ਦਸਨ ਕਾਮਨਿਨ ਝਮਕੈਂ ॥ ੩ ॥ [੩੯]ਰਿਤਰਾਜ ਪ੍ਰਭਾ ਇਕ ਰਾਜ ਦੁਲਾਰਿਨ ॥ [੪੦]ਜਾਹਿ ਪ੍ਰਭਾ ਸਮ ਰਾਜ ਕੁਮਾਰ ਨ ॥ [੪੧]ਅੱਪ੍ਰਮਾਨ ਤਾ ਕੀ ਛਬਿ ਸੋਹੈ॥ [੪੨]ਖਗ ਮ੍ਰਿਗ ਰਾਜ ਭੁਜੰਗਨ ਮੋਹੈ॥੪॥ [੪੩]ਸੋ ਝੂਲਤ ਤਿਨ ਖਾਨ ਨਿਹਾਰੀ॥ [੪੪]ਗਿਰਯੋ ਭੂਮਿ ਜਨੁ ਲਗੀ ਕਟਾਰੀ ॥ [੪੫]ਕੁਟਨੀ ਏਕ ਬੁਲਾਇ ਮੰਗਾਈ ॥ [੪੬]ਸਕਲ ਬ੍ਰਿਥਾ ਤਿਹ ਭਾਖ ਸੁਨਾਈ ॥ ੫ ॥ ਕਬਿਤੁ ॥ [੪੭]ਆਈ ਹੁਤੀ ਬਨਿ ਏਕ

---

❀ ਇਹ ਇਨਸਾਨੀ ਫਿਤਰਤ ਬੜਾ ਜਬਰਜੰਗ ਕੰਮ ਕਰਦੀ ਹੈ। ਅਣਖ ਆਨਿ ਵਟੇ ਦੀ ਭਾਵਨਾਂ ਦੇ ਅਧੀਨ ਇਨਸਾਨ ਜੋ ਕੁਝ ਉਸ ਦੇ ਵੱਸ ਤੋਂ ਬਾਹਰ ਦਾ ਕੰਮ ਹੋਵੇ ਉਹ ਵੀ ਕਰ ਜਾਂਦਾ ਹੈ। ਰਾਜ਼ੇ ਸਵਰਗ ਸਿੰਘ ਦੀ ਅਸਲ ਰਾਣੀ ਭਾਨ ਪ੍ਰਭਾ ਹੀ ਸੀ, ਪਰ ਉਪ੍ਰੋਕਤ ਘਟਨਾਂ ਤੋਂ ਉਪ੍ਰੰਤ ਰਾਜੇ ਦਾ ਰੁੱਖ ਉਸ ਦੀ ਸੌਕਣ ਨਿਸਿਸ ਪ੍ਰਭਾ ਵੱਲ ਹੀ ਵੱਧ ਗਿਆ, ਇਸ ਨੂੰ ਝੂਠੀ ਜਾਣ ਕੇ ਛੁੱਟੜ ਕਰਾਰ ਦੇ ਦਿੱਤਾ। ਜਿਸ ਦਾ ਸਮਾਂ ਇਸਤਰੀ ਲਈ ਮੌਤ ਤੋਂ ਵੀ ਬਦਤਰ ਹੈ, ਅਸਹਿ ਹੈ। ਇਸਤਰੀ ਦਾ ਜੋਬਨ, ਇਸਤਰੀ ਦਾ ਸ਼ਿੰਗਾਰ ਤਦ ਸਫਲ ਹੁੰਦਾ ਹੈ, ਜਦੋਂ ਪਤੀ ਦੀ ਸੇਜ ਦਾ ਸੁੱਖ ਮਾਣਦੀ ਹੈ। ਮੈਂ ਨਹੀਂ ਕਹਿੰਦਾ, ਮੇਰੇ ਵਿਰੋਧੀ ਵੀਰ ਜਾਗ ਕੇ ਪੜ੍ਹ ਲੈਣ ਗੁਰਬਾਣੀ ਕੀ ਕਹਿੰਦੀ ਹੈ :-

ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾ ਕੰਤੁ ਮਨਾਇ ॥
ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ ॥
ਕਾਮਣਿ ਪਿਰ ਮਨੁ ਮਾਨਿਆ ਤਉ ਬਣਿਆ ਸੀਗਾਰੁ ॥
ਕੀਆ ਤਉ ਪਰਵਾਣੁ ਹੈ ਜਾ ਸਹੁ ਧਰੇ ਪਿਆਰੁ ॥
ਭਾਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ ॥
ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥੧॥
(ਅੰਗ ੭੮੮, ਮਹਲਾ ੩)

卐 ਸ਼ਹਿਰ ਬਟਾਲਾ ਜਿਲਾ ਗੁਰਦਾਸ ਪੁਰ ਦਾ ਇੰਡਸਰੀਲ ਦਾ ਇਕ ਪ੍ਰਸਿੱਧ ਸ਼ਹਿਰ ਹੈ। ਇਸੇ ਸ਼ਹਿਰ ਬਟਾਲੇ ਹੀ ਗੁਰਦੁਆਰਾ ਕੰਧ ਸਾਹਿਬ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਵਿਆਹ ਦੀ ਸਾਦਗਾਰ ਹੈ।

..... ਮਾਰ ਕੇ ।
੧ ਚੌ: ॥ ਬੜੇ ਕ੍ਰੋਧ ਵਿਚ ਆ ਕੇ ਤਲਵਾਰ ਖਿੱਚ ਕੇ ਮਾਰੀ
੨ ਦੋਹਾਂ ਦੇ ਵੱਢ ਕੇ ਚਾਰ ਟੋਟੇ ਕਰ ਦਿੱਤੇ ।
੩ ਨਾਲੇ ਕਹਿੰਦੀ ਹੈ ਕਿ ਇਕ ਤਾਂ ਮੈਂ ਇਸ ਮੂਰਖ ਨੂੰ ਭੇਤ ਦਿੱਤਾ ।
੪ ਉਲਟਾ ਇਸ ਨੇ ਮੈਨੂੰ ਹੀ ਝੂਠੀ ਕਹਿ ਦਿੱਤਾ ।।੩।।
੫ ਸੌਕਣ ਸਮੇਤ ਰਾਜੇ ਨੂੰ ਕਤਲ ਕਰ ਦਿੱਤਾ ।
੬ ਤਲਵਾਰ ਨੂੰ ਸਾਫ ਕਰਕੇ ਆਪਣੇ ਘਰ ਆ ਗਈ ।
੭ ਮਨ ਵਿਚ ਬਦਲੇ ਦੀ ਭਾਵਨਾ ਮਿਟਾ ਕੇ ਸੁੱਖ ਨਾਲ ਸੌਂ ਗਈ ।
੮ ਸਵੇਰ ਹੋਈ ਤਾਂ ਕੂਕ ਮਾਰ ਕੇ ਰੋ ਕੇ ਸੁਣਾ ਦਿੱਤਾ ।੪।
੯ ਸਵੇਰੇ ਉਠਕੇ ਰੋਕੇ ਕਿਹਾ ।
੧੦ ਐ ਲੋਕੋ ਤੁਸੀਂ ਕਿਥੇ ਬੈਠੇ ਹੋ ਆ ਕੇ ਵੇਖੋ ਰਾਜਾ ਮਾਰਿਆ ਗਿਆ ।
੧੧ ਹਾਇ ਮੈਂ ਲੁੱਟੀ ਗਈ ਸਾਡੇ ਤਾਂ ਸਾਰੇ ਹੀ ਸੁੱਖ ਬਿਧਨਾ ਨੇ ਖੋਹ ਲਏ ਹਨ ।
੧੨ ਉਸ ਦੇ ਇਸ ਤਰ੍ਹਾਂ ਦੇ ਵੈਣ ਸੁਣ ਕੇ ਸਾਰੇ ਨੌਕਰ ਰੋਣ ਲੱਗ ਗਏ ।।੫।।
੧੩ ਮਰਿਆ ਹੋਇਆ ਰਾਜਾ ਰਾਣੀ ਸਹਿਤ ਵੇਖਿਆ ।
੧੪ ਤਾਂ ਰਾਨੀ ਨੇ ਇਸ ਤਰ੍ਹਾਂ ਕਹਿਆ ।
੧੫ ਮੈਨੂੰ ਵੀ ਰਾਜੇ ਨਾਲ ਹੀ ਸਾੜ ਦਿਉ ।
੧੬ ਛੱਤਰ ਮੇਰੇ ਪੁੱਤਰ ਦੇ ਸਿਰ ਪਰ ਧਰ ਦਿਉ ।।੬।।
੧੭ ਇਹ ਸੁਣ ਕੇ ਸਾਰੇ ਵਜ਼ੀਰ ਰਾਣੀ ਪਾਸ ਆ ਗਏ ।
੧੮ ਉਹਨਾਂ ਨੇ ਰੋਂਦਿਆਂ ਹੋਇਆਂ ਇਉਂ ਕਿਹਾ ।
੧੯ ਕਿ ਛੱਤਰ ਤਾਂ ਪੁੱਤਰ ਦੇ ਸਿਰ ਪਰ ਧਰ ਦਿਉ ।
੨੦ ਪਰ ਅੱਜ ਤੇਰਾ ਸੜਕੇ ਮਰਨਾ ਠੀਕ ਨਹੀਂ ।।੭।।
੨੧ ਦੋਹਰਾ ॥ ਰਾਜਾ ਮਰ ਗਿਆ ਹੈ, ਪੁੱਤਰ ਛੋਟਾ ਹੈ, ਤੂੰ ਇਸ ਦੁੱਖ ਕਰਕੇ ਦੁਖੀ ਹੋ ਕੇ ਸੜ ਮਰੀ ।
੨੨ ਜੇ ਤੈਂ ਇਸ ਤਰ੍ਹਾਂ ਦਾ ਹਠ ਕਰਿਆ ਤਾਂ ਤੁਹਾਡੇ ਬੰਸ ਵਿਚੋਂ ਰਾਜ ਜਾਂਦਾ ਰਹੇਗਾ ।।੮।।
੨੩ ਚੌਪਈ ॥ ਜਦੋਂ ਸਾਰਿਆ ਨੇ ਸੁਣ ਕੇ ਇਹ ਗੱਲ ਕਹੀ
੨੪ ਸਗੋਂ ਉਸੇ ਵੇਲੇ ਸੜਕੇ ਮਰਨ ਲਈ ਉਠਕੇ ਤੁਰ ਪਈ
੨੫ ਤਾਂ ਰਾਜੇ ਦੇ ਵਜ਼ੀਰਾਂ ਨੇ ਰਾਣੀ ਨੂੰ ਪਕੜ ਲਿਆ ।
੨੬ ਰਾਜ ਭਾਗ ਉਸ ਦੇ ਪੁੱਤਰ ਨੂੰ ਸੌਂਪ ਦਿੱਤਾ।੯।।
੨੭ ਦੋਹਰਾ ॥ ਉਸ ਚਾਲਾਕ ਇਸਤਰੀ ਨੇ ਇਹੋ ਜਿਹਾ ਢੰਗ ਤੇ ਪਾਖੰਡ ਕਰਕੇ ਰਾਜੇ ਤੇ ਉਸ ਸੌਕਣ ਨੂੰ ਮਾਰ ਕੇ ।
੨੮ ਵਜ਼ੀਰਾਂ ਦੀ ਹਟਾਈ ਮਰਨ ਤੋਂ ਹੱਟ ਗਈ ਅਤੇ ਛੱਤਰ ਪੁੱਤਰ ਦੇ ਸਿਰ ਰੱਖ ਦਿੱਤਾ ।।੧੦।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੨ਵੀਂ ਕਥਾ ਸਮਾਪਤ ਹੈ ।।੧੯੨।।੩੪੦੮।।ਚਲਦਾ।।

---

੨੯ ਦੋਹਰਾ ॥ ਸਹਰ ਬਟਾਲੇ ਦੇ ਵਿਚ ਵੱਸਦਾ ਸੀ ਮੈਂਗਲ ਖਾਨ ਨਾਮ ਦਾ ਪਠਾਣ ।
੩੦ ਰਾਤ ਦਿਨ ਸ਼ਰਾਬ ਪੀਂਦਾ ਰਹਿੰਦਾ ਸੀ, ਸਦਾ ਮੂਰਖ ਬਣਿਆ ਰਹਿੰਦਾ ਸੀ ।।੧।।
੩੧ ਚੌਪਈ ॥ ਜਦੋਂ ਤੀਆਂ ਦੇ ਦਿਨ ਆ ਗਏ ।
੩੨ ਸਾਰੀਆਂ ਇਸਤਰੀ ਖੁਸ਼ੀਆਂ ਮਨਾਉਣ ਲੱਗੀਆਂ ।
੩੩ ਰੁੱਖਾਂ ਨਾਲ ਰੱਸੇ ਪਾ ਕੇ (ਪੀਂਘਾਂ ਪਾ ਕੇ) ਝੂਟੇ ਲੈਣ ਲੱਗੀਆਂ ਤੀਆਂ ਦੀ ਖੁਸ਼ੀ ਵਿਚ ਮਿਠੇ ਮਿਠੇ ਗੀਤ ਗਾਉਂਦੀਆਂ ।
੩੪ ਉਹਨਾਂ ਦੇ ਬੋਲ ਸੁਣ ਕੇ ਕੋਇਲ ਵੀ ਸ਼ਰਮਾਦੀ ਸੀ ।੨।
੩੫ ਉਤੇ ਸਾਵਣ ਦੀਆਂ ਕਾਲੀਆਂ ਘਟਾਵਾਂ ਦੇ ਬੱਦਲ ਘੋਰਨ ਲੱਗੇ ।
੩੬ ਇਧਰ ਮਿਲਕੇ ਇਸਤਰੀਆਂ ਗੀਤ ਗੌਣ ।
੩੭ ਉਪਰੋਂ ਬਿਜਲੀ ਚਮਕਦੀ ਸੀ ਬੱਦਲਾਂ ਚੋਂ ।
੩੮ ਇਧਰ ਇਸਤਰੀਆਂ ਦੇ ਦੰਦਾਂ ਦੀ ਚਮਕ ਦਿਸਦੀ ਸੀ।੩।
੩੯ "ਰਿਤਰਾਜ ਪ੍ਰਭਾ" ਇਕ ਰਾਜੇ ਦੀ ਪੁੱਤਰੀ ਸੀ ।
੪੦ ਜਿਸਦੀ ਪ੍ਰਭਾ ਸਾਹਮਣੇ ਕੋਈ ਰਾਜ ਦੁਲਾਰੀ ਨਹੀਂ ਸੀ
੪੧ ਬੇਅੰਤ ਉਸ ਦੀ ਛਬਿ ਸ਼ੋਭਦੀ ਸੀ ।
੪੨ ਜੋ ਪਸ਼ੂ ਪੰਛੀ ਸੱਪਾਂ ਨੂੰ ਵੀ ਮੋਹੰਦੀ ਸੀ ।।੪।।
੪੩ ਉਹ ਪੀਂਘ ਝੂਟਦੀ ਉਸ ਖਾਨ ਨੇ ਵੇਖ ਲਈ ।
੪੪ ਧਰਤੀ ਤੇ ਇਉਂ ਡਿੱਗਿਆ ਜਿਵੇਂ ਕਟਾਰ ਲੱਗੀ ਹੋਵੇ।
੪੫ ਇਕ ਫਫਾ ਕੁਟਨੀ ਚਲਾਕ ਇਸਤਰੀ ਉਸਨੇ ਬੁਲਾ ਲਈ
੪੬ ਸਾਰੀ ਗੱਲ ਉਸ ਨੂੰ ਕਹਿ ਕੇ ਦੱਸ ਦਿੱਤੀ ।।੫।।
੪੭ ਕਬਿੱਤ੍ਰ ॥ ਇਕ ਇਸਤਰੀ ਇਕ ਦਰਖਤ ਹੇਠ.....

ਬਾਲਾ ਰਾਗ ਮਾਲਾ ਸਮ ਮੇਰੇ ਗ੍ਰਿਹ ਮਾਂਝ ਦੀਪਮਾਲਾ ਜਨੁ ਵੈ ਗਈ ॥ [1]ਬਿਛੂਆ ਕੀ ਬਿਝਕ ਸੋ ਬੀਛੂ ਸੇ ਡਸਾਇ ਮਾਨੋ ਚੇਟਕ ਚਲਾਇ ਨਿਜੁ ਚੇਰੋ ਮੋਹਿ ਕੈ ਗਈ ॥ [2]ਦਸਨ ਕੀ ਦਿਪਤ ਦਿਵਾਨੇ ਦੇਵ ਦਾਨੌ ਕੀਨੇ, ਨੈਨਨ ਕੀ ਕੋਰ ਸੌ ਮਰੋਰਿ ਮਨੁ ਲੈ ਗਈ ॥ [3]ਕੰਚਨ ਸੇ ਗਾਤ ਰਵਿ ਥੋਰਿਕ ਚਿਲ-ਚਿਲਾਤ ਦਾਮਨੀ ਸੀ ਕਾਮਨੀ ਦਿਖਾਈ ਆਨਿ ਦੈ ਗਈ ॥ ੬ ॥ ਚੌਪਈ ॥ [4]ਜੌ ਮੁਹਿ ਤਿਹ ਤੂੰ ਆਨਿ ਮਿਲਾਵੈਂ ॥ [5]ਅਪੁਨੇ ਮੁਖ ਮਾਂਗੈ ਸੋ ਪਾਵੈਂ ॥ [6]ਰੁਤਿਸ ਪ੍ਰਭਾ ਤਨਿ ਕੈ ਰਤਿ ਕਰੌ ॥ [7]ਨਾਤਰ ਮਾਰਿ ਕਟਾਰੀ ਮਰੌ॥੭॥ ਦੋਹਰਾ ॥ [8]ਰੁਤਿਸ ਪ੍ਰਭਾ ਕੀ ਅਤਿ ਪ੍ਰਭਾ, ਜਬ ਤੇਂ ਲਖੀ ਬਨਾਇ॥ [9]ਚੁਭਿ ਚਿਤ ਕੇ ਭੀਤਰ ਰਹੀ ਮੁਖ ਤੇਂ ਕਹੀ ਨ ਜਾਇ॥੮॥ [10]ਮੋ ਤੇ ਛਬਿ ਨ ਕਹੀ ਪਰੈ ਸ੍ਰੀ ਰਿਤੁ ਰਾਜ ਕੁਮਾਰਿ ॥ [11]ਜੀਭਿ ਮਧੁਰ ਹ੍ਵੈ ਜਾਤ ਹੈ ਬਰਨਤ ਪ੍ਰਭਾ ਅਪਾਰ ॥੯॥ ਕਬਿੱਤੁ ॥ [12]ਆਂਖਿ ਰਸ ਗਿਰਜੈ ਤਾਂ ਤੇ ਆਂਬ ਪ੍ਰਗਟਤ ਭਏ ਜਿਹਵਾ ਰਸ ਹੂ ਤੇ ਜਰਦਾਲੂ ਲਹਿਯਤੁ ਹੈ ॥ [13]ਮੁਖ ਰਸ ਹੂ ਕੌ ਮਧੁ ਪਾਨ ਕੈ ਬਖਾਨਿਯਤ ਜਾ ਕੇ ਨੈਕ ਚਾਖੇ ਸਦਾ ਜੀਯਤ ਰਹਿਯਤੁ ਹੈ ॥ [14]ਨਾਕ ਕੌ ਨਿਰਖਿ ਨਿਸਿਰਾਟ ਨਿਸਿ ਰਾਜਾ ਭਯੋ, ਜਾ ਕੀ ਸਭ ਜਗਤ ਕੌ ਜੋਨ ਚਹਿਯਤੁ ਹੈ ॥ [15]ਦਾਂਤਨ ਤੇ ਭਯੋ ਦਾਖ ਦਾਰਿਮ ਬਖਾਨਿਯਤ ਅਧਰ ਤੇਂ ਭਯੋ ਤਾਂਹਿ ਊਖ ਕਹਿਯਤੁ ਹੈ ॥ ੧੦ ॥ ਚੌਪਈ ॥ [16]ਕੁਟਨੀ ਬਚਨ ਸੁਨਤ ਏ ਧਾਈ ॥ [17]ਤਾਂਹਿ ਝੁਲਾਵਨ ਕੇ ਮਿਸੁ ਲਯਾਈ ॥ [18]ਤਬ ਤਿਹ ਆਨ ਖਾਨ ਗਹਿ ਲੀਨੋ ॥ [19]ਚਕਿ ਚਿਤ ਚਰਿਤ ਚੰਚਰਾ ਕੀਨੋ ॥੧੧॥ [20]ਤੁਮਰੇ ਇਹੀ ਨਿਮਿਤਿ ਮੈ ਆਈ ॥ [21]ਅਬ ਫੂਲਨ ਮੁਹਿ ਦਈ ਦਿਖਾਈ ॥ [22]ਅਬ ਮੁਹਿ ਜਾਨ ਧਾਮ ਕੌ ਦੀਜੈ ॥ [23]ਪਰਸੌ ਬੋਲਿ, ਕਲੋਲ ਕਰੀਜੈ॥ ੧੨ ॥ [24]ਅਤਿ ਮਦਪਾਨ ਖਾਨ ਤੁਮ ਕੀਜਹੁ ॥ [25]ਲਪਟਿ ਲਪਟਿ ਮੋਕਹੱ ਸੁਖ ਦੀਜਹੁ ॥ [26]ਪਰਸੌ ਅਰਧ ਰਾਤ੍ਰਿ ਮੈਂ ਐਹੌ ॥ [27]ਤੁਮਰੀ ਦੁਹਿਤਾ ਕੇ ਢਿਗ卐 ਸ੍ਵੈਹੌ ॥੧੩॥ [28]ਯੌ ਕਰਿ ਬੋਲ ਖਾਨ ਤਜਿ ਦੀਨੀ ॥ [29]ਪਰਸੌ ਕੀ ਚਿੰਤਾ ਚਿਤ ਕੀਨੀ ॥ [30]ਤਬ ਰਿਤਰਾਜ ਪ੍ਰਭਾ ਚਲਿ ਆਈ ॥ [31]ਵਾ ਦੁਹਿਤਾ ਢਿਗ ਸੇਜ ਬਿਛਾਈ ॥ ੧੪ ॥ [32]ਸੋਏ ਲੋਗ, ਧਾਮ ਉਠਿ ਗਈ ॥ [33]ਸਿਮਰਤ ਖਾਨ ਘਰੀ ਸੇ ਭਈ ॥ [34]ਨਿਸੁ ਸਿਗਰੀ ਤਿਹੱ ਕਹੱ ਜਗਵਾਯੋ ॥ [35]ਖੋਜਤ ਤਾਹਿ, ਸੁਤਾ ਢਿਗ ਆਯੋ॥੧੫॥ [36]ਰੁਤਿਸ ਪ੍ਰਭਾ ਦੁਹਿਤਾ ਲਖਿ ਧਰੀ❀॥ [37]ਦ੍ਰਿੜ ਗਹਿ ਜਾਂਘ ਦੋਊ ਰਤਿ ਕਰੀ ॥ [38]ਹਾਇ ਹਾਇ ਕਰਿ ਰਹੀ ਪਠਾਨੀ ॥ [39]ਮਦ ਪੀਏਂ ਜੜ੍ਹ ਕਛੂ ਨ ਜਾਨੀ ॥ ੧੬ ॥ ਦੋਹਰਾ ॥ [40]ਲਪਟਿ ਲਪਟਿ ਤਾ ਸੌ ਰਮਯੋ ਰੁਤਿਸ ਪ੍ਰਭਾ ਤਿਹ ਜਾਨਿ ॥ [41]ਮਦ ਉਤਰੇ ਤਿਹ ਤਜਿ ਦਿਯੋ ਅਪਨੀ

---

卐 ਗੁਰਮੁਖ ਪਿਆਰਿਓ ਤੁਸੀਂ ਸਵਰਗ ਸਿੰਘ ਅਤੇ ਨਸਿਸ ਕਲਾ ਦਾ ਛਲ ਕਪਟ ਝੂਠ ਅਤੇ ਧਰਮ ਤੋਂ ਰਹਿਤ ਪ੍ਰਸੰਗ ਪੜ੍ਹ ਚੁਕੇ ਹੋ । ਹੋਰ ਵੀ ਕਈ ਪ੍ਰਕਰਣ ਕੁਚੱਜੀਆਂ ਇਸਤਰੀਆਂ ਦੇ ਪੜ੍ਹ ਹਨ, ਜਿਸ ਦੇ ਦੂਜੇ ਪਹਿਲੂ ਤੇ ਰਿਤ ਰਾਜ ਪ੍ਰਭਾ ਨੇ ਚਮਤਕਾਰੀ ਢੰਗ ਦੇ ਨਾਲ ਆਪਣਾ ਧਰਮ ਕਿਵੇਂ ਬਚਾਇਆ ਗਿਆ, ਅਤੇ ਪਾਪੀ ਨੂੰ ਮਾਰਨ ਵਾਸਤੇ ਕਿਵੇਂ ਪਾਪ ਦੇ ਫੰਦੇ ਵਿਚ ਪਾ ਕੇ ਮਾਰਿਆ । ਇਹ ਹੈ ਗੁਣ ਵੰਤੀ ਦੇ ਲੱਛਣ :-

ਸਤਿ ਤੇ ਜਨ ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ ॥
(ਅੰਗ ੧੨੨੯, ਮਹਲਾ ੫)

ਜਿਹਨਾਂ ਦੀ ਸਤ ਤੇ ਧਰਮ ਨਾਲ ਡੋਰੀ ਜੁੜ ਗਈ ਹੈ, ਉਹ ਕਿਸੇ ਦੇ ਬਹਿਕਾਏ ਬਹਿਕਦੇ ਨਹੀਂ । ਸਗੋਂ ਨਦੀ ਦੇ ਪਾਣੀ ਦੇ ਬਹਾਉ ਨੂੰ ਤੱਕ ਕੇ ਪਾਣੀ ਦੇ ਰੁੱਖ ਨੂੰ ਪਹਿਚਾਣ ਕੇ ਉਸ ਦੇ ਨਾਲ ਹੋ ਕੇ ਤੁਰ ਪੈਂਦੇ ਨੇ ਜਿਸ ਤੇ ਪਾਣੀ ਦਾ ਰੋੜ੍ਹ ਮੱਠਾ ਪੈ ਜਾਂਦਾ ਹੈ । ਇਉਂ ਕਰਨ ਵਾਲਾ ਯਾਤਰੂ ਪਾਰ ਉਤਰ ਜਾਂਦਾ ਹੈ, ਜੋ ਉਸ ਤੋਂ ਮੁਖਾਲਫ ਹੋ ਜਾਏ ਤਾਂ ਪਾਣੀ ਜ਼ੋਰ ਫੜ੍ਹ ਜਾਂਦਾ ਹੈ ਤੇ ਘੁਮਾ ਕੇ ਡੋਬ ਦਿੰਦਾ ਹੈ ।

❀ ਦੂਜੀ ਨਸੀਹਤ ਇਹ ਕਿ ਸ਼ਰਾਬ ਦਾ ਭੁੱਲ ਕੇ ਵੀ ਸੇਵਨ ਨਾ ਕਰੋ ਕਿਉਂ ਕਿ ਇਹ ਅਪਰਾਧਾਂ ਦੀ ਜੜ੍ਹ ਹੈ । ਉਹ ਕਿਹੜਾ ਅਪਰਾਧ ਹੈ ਜੋ ਸ਼ਰਾਬ ਨਸ਼ੇ ਵਿਚ ਇਨਸਾਨ ਨਹੀਂ ਕਰ ਗੁਜਰਦਾ । ਉਹ ਤਾਂ ਧੀ ਭੈਣ ਮਾਂ ਦੀ ਪਹਿਚਾਣ ਵੀ ਖੋ ਬਹਿੰਦਾ ਅਤੇ ਆਪਣੇ ਸਵੈਮਾਨ ਇੱਜ਼ਤ ਅਤੇ ਕਈ ਵਾਰ ਰੋਜਗਾਰ ਤੋਂ ਵੀ ਹੱਥ ਧੋ ਬਹਿੰਦਾ ਹੈ ।

ਆਈ ਹੋਈ ਸੀ ਜੋ ਗੀਤ ਗਾਉਂਦੀਆਂ ਸਨ ਉਹ ਮੇਰੇ ਹਿਰਦੇ ਵਿਚ ਦੀਪਮਾਲਾ ਸਮਾਨ ਬਣਕੇ ਬਹ ਗਈ ਹੈ।

੧ ਬਿਛੂ ਵਾਂਗ ਡੰਗ ਮਾਰਕੇ ਅਰਥਾਤ ਬਿਛੂ ਡਸਾਕੇ ਜਾਣੋ ਮੰਤ੍ਰ ਮਾਰਕੇ ਮੈਨੂੰ ਕੋਈ ਜਿੰਨ ਭੂਤ ਚੰਬੜ ਕੇ ਆਪਣਾ ਸੇਵਕ ਬਣਾ ਗਈ ਹੈ।

੨ ਉਸ ਦੇ ਮੁੱਖ ਦੀ ਚਮਕ ਨੇ ਦੇਵ ਤੇ ਦੈਂਤ ਸੁਦਾਈ ਕਰ ਦਿੱਤੇ ਨੇ ਨੇਤਰਾਂ ਦੀ ਨੋਕ ਨਾਲ ਮੇਰੇ ਮਨ ਨੂੰ ਮਰੋੜ ਕੇ ਲੈ ਗਈ।

੩ ਸੋਨਾ ਜਿਹਾ ਸਰੀਰ ਜਿਸ ਨੂੰ ਤੱਕ ਕੇ ਸੂਰਜ ਵੀ ਚਾਲ ਰੋਕ ਲੈਂਦਾ ਹੈ, ਬਿਜਲੀ ਜਿਹੀ ਉਹ ਇਸਤਰੀ ਮੈਨੂੰ ਵਿਖਾਈ ਦੇ ਗਈ ਹੈ ॥੬॥

੪ ਚੌਪਈ ॥ ਜੇ ਤੂੰ ਮੈਨੂੰ ਉਸ ਨੂੰ ਲਿਆ ਕੇ ਮਿਲਾ ਦੇਵੇਂ

੫ ਜੋ ਤੂੰ ਆਪਣੇ ਮੂੰਹੋਂ ਮੰਗੇਗੀ ਸੋ ਮਿਲ ਜਾਏਗਾ।

੬ ਤਾਂ ਮੈਂ ਰੁਤਿਸ ਪ੍ਰਭਾ ਦੇ ਸਰੀਰ ਨਾਲ ਹਿਤ ਕਰਾਂਗਾ।

੭ ਨਹੀਂ ਤਾਂ ਕਟਾਰੀ ਮਾਰ ਕੇ ਮਰ ਜਾਵਾਂਗਾ ॥੭॥

੮ ਦੋਹਰਾ ॥ ਰੁਤਿਸ ਪ੍ਰਭਾ ਦੀ ਬਹੁਤ ਹੀ ਸ਼ੋਭਾ ਜਦ ਤੋਂ ਮੈਂ ਵੇਖੀ ਹੈ ਸੰਵਾਰਕੇ।

੯ ਉਹ ਮੇਰੇ ਚਿਤ ਦੇ ਵਿਚ ਧਸ ਗਈ ਹੈ ਜੋ ਜਬਾਨ ਤੋਂ ਕਹੀ ਨਹੀਂ ਜਾਂਦੀ ॥੮॥

੧੦ ਮੈਥੋਂ ਉਸ ਦੀ ਸਿਫਤ ਕਹੀ ਨਹੀਂ ਜਾਂਦੀ ਜੋ ਕਾਮ ਦੇਵ ਦੀ ਪੁੱਤਰੀ ਹੈ।

੧੧ ਜੀਭ (ਜੁਬਾਨ) ਮਿਠੀ ਹੋ ਜਾਂਦੀ ਹੈ, ਉਸ ਦੀ ਉਸਤਤ ਕਹਿਣ ਨਾਲ ॥੯॥

੧੨ ਕਬਿੱਤ ॥ ਜਦੋਂ ਅੱਖ ਤੋਂ ਜਲ ਦਾ ਕਤਰਾ ਕਿਰਦਾ ਹੈ ਤਾਂ ਉਸ ਤੋਂ ਜਾਣੋਂ ਅੰਬ ਉਗਦੇ ਹਨ ਜਬਾਨ ਦੇ ਵਿਚੋਂ ਖੁਰਮਾਨੀ ਝੜਦੀ ਹੈ।

੧੩ ਮੁਖ ਦੇ ਵਿਚੋਂ ਅੰਮ੍ਰਿਤ ਝੜਦਾ ਹੈ, ਜਿਸ ਦਾ ਇਕ ਕਤਰਾ ਛਕਣ ਨਾਲ ਅਮਰ ਹੋ ਜਾਈ ਦਾ ਹੈ।

੧੪ ਨੱਕ ਨੂੰ ਵੇਖ ਕੇ ਜਾਣੋਂ ਚੰਦ ਸੂਰਜ ਦੀ ਜੋਤ ਪ੍ਰਗਟ ਹੁੰਦੀ ਹੈ, ਜਿਸ ਦੀ ਰੋਸ਼ਨੀ ਸਾਰੇ ਜਗਤ ਨੂੰ ਚਾਹੀਦੀ ਹੈ

੧੫ ਦੰਦ ਇਉਂ ਹੈ ਜਿਵੇਂ ਦਾਖਾਂ ਜਾਂ ਅਨਾਰ ਮੇਵੇ ਬਣੇ ਨੇ ਅਤੇ ਬੁੱਲ੍ਹਾਂ ਤੋਂ ਜਾਣੋਂ ਗੰਨੇ ਦਾ ਰਸ ਬਣਿਆ ॥੧੦॥

੧੬ ਚੌਪਈ ॥ ਫਫਾ ਕੁਟਣੀ ਇਹ ਬਚਨ ਸੁਣਕੇ ਤੁਰ ਪਈ।

੧੭ ਅਤੇ ਰੁਤਿਸ ਪ੍ਰਭਾ ਨੂੰ ਝੂਟੇ ਲੈਣ ਦੇ ਬਹਾਨੇ ਨਾਲ ਲੈ ਕੇ ਖਾਨ ਪਾਸ ਆ ਗਈ।

੧੮ ਜਦੋਂ ਉਥੇ ਆਈ ਤਾਂ ਖਾਨ ਨੇ ਕਾਬੂ ਕਰ ਲਈ।

੧੯ ਤਾਂ ਉਸ ਵੇਲੇ ਉਸ ਚਲਾਕ ਰਾਜ ਕੁਮਾਰੀ ਨੇ ਇਕ ਢੰਗ ਵਰਤਿਆ ॥੧੧॥

੨੦ ਅਤੇ ਖਾਨ ਨੂੰ ਕਿਹਾ ਮੈਂ ਤੇਰੇ ਨਾਲ ਮਿਲਣ ਲਈ ਹੀ ਆਈ ਹਾਂ।

੨੧ ਹੁਣ ਮੈਨੂੰ ਰਿਤੂ (ਮਾਹਵਾਰੀ) ਦਿਖਾਈ ਦਿੱਤਾ ਹੈ ਇਸ ਲਈ ਅੱਜ ਠੀਕ ਨਹੀਂ।

੨੨ ਹੁਣ ਤਾਂ ਤੂੰ ਮੈਨੂੰ ਘਰੀਂ ਚਲੀ ਜਾਣ ਦੇਹ।

੨੩ ਪਰਸੋਂ ਨੂੰ ਬੁਲਾ ਕੇ ਮੇਰੇ ਨਾਲ ਕਲੋਲ ਕਰ ਲੈਣਾ ॥੧੨॥

੨੪ ਪਰਸੋਂ ਨੂੰ ਤੂੰ ਰੱਜ ਕੇ ਸ਼ਰਾਬ ਪੀ ਲਵੀਂ।

੨੫ ਫਿਰ ਮੇਰੇ ਨਾਲ ਚਿੰਬੜ ਕੇ ਮੈਨੂੰ ਸੁਖੀ ਕਰੀਂ।

੨੬ ਪਰਸੋਂ ਨੂੰ ਅੱਧੀ ਰਾਤ ਮੈਂ ਆਵਾਂਗੀ।

੨੭ ਆ ਕੇ ਤੇਰੀ ਪੁੱਤਰੀ ਦੇ ਕੋਲ ਪੈ ਕੇ ਸੌਵਾਂਗੀ ॥੧੩॥

੨੮ ਇਹ ਗੱਲ ਕਰਕੇ ਖਾਨ ਨੇ ਛੱਡ ਦਿੱਤੀ।

੨੯ ਪਰਸੋਂ ਦੀ ਉਡੀਕ ਕਰਨ ਲੱਗਾ (ਪਾਪੀ ਖਾਨ)।

੩੦ ਇਹ ਕਹਿ ਕੇ ਰਿਤਰਾਜ ਪ੍ਰਭਾ ਘਰ ਚਲੀ ਗਈ।

੩੧ ਪਰਸੋਂ ਨੂੰ ਉਸ ਦੀ ਪੁੱਤਰੀ ਦੇ ਕੋਲ ਜਾ ਕੇ ਵਿਛਾਈ ਕਰਾ ਲਈ ॥੧੪॥

੩੨ ਜਿਸ ਵੇਲੇ ਲੋਕ ਸੌਂ ਗਏ ਉਸ ਵੇਲੇ ਰਿਤਰਾਜ ਪ੍ਰਭਾ ਉਸ ਦੇ ਘਰੋਂ ਉਠਕੇ ਆਪਣੇ ਘਰ ਚਲੀ ਗਈ।

੩੩ ਖਾਨ ਨੇ ਰੱਜਕੇ ਸ਼ਰਾਬ ਪੀਤੀ ਹੋਈ ਸੀ ਉਡੀਕ ਕਰਦੇ ਨੂੰ ਕੋਈ ਘੜੀ ਲੰਘ ਗਈ।

੩੪ ਸਾਰੀ ਰਾਤ ਉਠਕੇ ਰਿਤ ਰਾਜ ਨੂੰ ਟੋਲਦਾ ਫਿਰਦਾ ਤੇ ਜਾਗਦਾ ਰਿਹਾ।

੩੫ ਉਸ ਨੂੰ ਲੱਭਦਾ ਲੱਭਦਾ ਰਾਤ ਦੇ ਹਨੇਰੇ ਵਿਚ ਆਪਣੀ ਪੁੱਤਰੀ ਕੋਲ ਆ ਗਿਆ ॥੧੫॥

੩੬ ਆਪਣੀ ਪੁੱਤਰੀ ਹੀ ਰਿਤਿਸ ਪ੍ਰਭਾ ਕਰਕੇ ਜਾਣ ਲਈ।

੩੭ ਉਸ ਨੂੰ ਦੋਵੇਂ ਟੰਗਾਂ ਫੜਕੇ ਉਸੇ ਨਾਲ ਵਿਹਾਰ ਕਰ ਲਿਆ।

੩੮ ਪਠਾਣੀ ਬਥੇਰਾ ਹਾਇ ਹਾਇ ਕਰਕੇ ਰੌਲਾ ਪਾਉਂਦੀ ਰਹੀ

੩੯ ਉਸ ਮੂਰਖ ਨੇ ਸ਼ਰਾਬ ਪੀਤੀ ਹੋਈ ਸੀ ਉਸ ਕਰਕੇ ਪਠਾਣੀ ਦੀ ਕੋਈ ਗੱਲ ਨਾ ਸੁਣੀ ॥੧੬॥

੪੦ ਦੋਹਰਾ ॥ ਆਪਣੀ ਪੁੱਤਰੀ ਨੂੰ ਚਿੰਬੜ ਕੇ ਉਸ ਨਾਲ ਸੰਜੋਗ ਕਰ ਲਿਆ ਰੁਤਿਸ ਪ੍ਰਭਾ ਜਾਣ ਕੇ।

੪੧ ਜਦੋਂ ਸ਼ਰਾਬ ਉਤਰ ਗਈ ਤਾਂ ਛੱਡ ਦਿੱਤੀ ਆਪਣੀ....



ਸੁਤਾ ਪਛਾਨਿ॥੧੭॥ [੧]ਧੰਨਿ ਛੱਤ੍ਰਿਜਾ ਕੋ ਧਰਮ, ਸ੍ਰੀ ਰਿਤਿ ਰਾਜਿ ਕੁਮਾਰਿ॥ [੨]ਸੰਗ ਸੁਤਾ ਕੇ ਕੈ ਮੁਝੈ, ਗੀ ਪਤਿਬ੍ਰਤ ਉਬਾਰਿ ॥ ੧੮ ॥ [੩]ਏਕ ਮਦੀ, ਦੂਜੈ ਤਰੁਨ; ਤੀਜੇ ਅਤਿ ਧਨ ਧਾਮ ॥ [੪]ਪਾਪ ਕਰੇ ਬਿਨ ਕਯੋਂ ਬਚੈ; ਬਚੈ ਬਚਾਵੈ ਰਾਮ ॥੧੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿਰਾਸੀ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੮੩॥੩੫੨੭॥ਅਫਜੂੰ॥

ਚੌਪਈ॥ [੫]ਪਾਂਡਵ ਕੇ ਪਾਂਚੌ ਸੁਤ ਸੂਰੇ॥ [੬]ਅਰਜੁਨ ਭੀਮ ਜੁਧਿਸਟਰ ਰੂਰੇ॥ [੭]ਨਕੁਲ※ ਅਵਰ ਸਹਦੇਵ ਭਨਿੱਜੈ ॥ [੮]ਜਾ ਸਮ ਉਪਜਯੋ ਨ ਕਲਿ ਕਹਿੱਜੈ ॥੧॥ [੯]ਬਾਰਹ ਬਰਖ ਬਨਬਾਸ ਬਿਤਾਯੋ॥ [੧੦]ਸੋਈ ਬਰਖ ਤ੍ਰੈਦਸੋ ਆਯੋ ॥ [੧੧]ਦੇਸ ਬਿਰਾਟ卐 ਰਾਜ ਕੇ ਗਏ॥ [੧੨]ਸੋਊ ਬਰਖ ਬਿਤਾਵਤ ਭਏ ॥੨॥ ਦੋਹਰਾ ॥ [੧੩]ਜਬੈ ਕੀਚਕਹਿ※ ਦ੍ਰੁਪਦਜਾ ਦੇਖੀ ਨੈਨ ਪਸਾਰਿ ॥ [੧੪]ਗਿਰਯੋ ਮੂਰਛਨਾ ਹ੍ਵੈ ਧਰਨਿ ਮਾਰਿ ਕਰਯੋ ਬਿਸੰਭਾਰ॥੩॥ ਚੌਪਈ ॥ [੧੫]ਪ੍ਰਗਟ ਭਗਨਿ ਤਨ ਭੇਦ ਜਤਾਯੋ ॥ [੧੬]ਮਿਲਨ ਦ੍ਰੁਪਦਜਾ ਕੋ ਠਹਰਾਯੋ ॥ [੧੭]ਰਾਨੀ ਪਠੈ ਸਦੇਸਨ ਦਈ॥ [੧੮]ਕਰ ਤੇ ਪਕਰਿ ਕਰੀਚਕ ਲਈ ॥੪॥ ਦੋਹਰਾ॥ [੧੯]ਕਰਿਕੈ ਕਰਿ ਕੋ ਅਧਿਕ ਬਲੁ ਅੰਚਰ ਗਈ ਛੁਰਾਇ ॥ [੨੦]ਜਨੁ ਕਰਿ ਹੇਰੇ ਸ੍ਵਾਨ ਕੌ, ਭਜਤ ਮ੍ਰਿਗੀ ਅਕੁਲਾਇ ॥ ੫ ॥ ਚੌਪਈ ॥ [੨੧]ਤਬ ਅਤਿ ਕੋਪ ਕਰੀਚਕ ਕਯੋ ॥ [੨੨]ਰਾਜਾ ਹੁਤੋ ਜਹਾਂ ਤਹ ਅਯੋ॥ [੨੩]ਪਾਦ ਪ੍ਰਹਾਰ ਦ੍ਰੁਪਦਿਯਹਿ ਕਿਯੋ ॥ [੨੪]ਪਾਂਚੋ ਨਿਰਖਿ ਪੰਡ ਜਨ ਲਿਯੋ॥੬॥ [੨੫]ਅਤਿਹੀ ਕੋਪ ਭੀਮ ਤਬ ਭਰਿਯੋ॥ [੨੬]ਰਾਜੈ ਮਨੇ ਨੈਨ ਸੌ ਕਰਿਯੋ ॥ [੨੭]ਬੋਲਿ ਦ੍ਰੁਪਦਜਾ ਨਿਕਟ ਸਿਖਾਈ ॥ [੨੮]ਯੌ ਕੀਚਕ ਸੌ ਕਹੋ ਬਨਾਈ ॥ ੭ ॥ ਦੋਹਰਾ ॥ [੨੯]ਚਤੁਰਿ ਦ੍ਰੁਪਦਜਾ ਅਤਿ ਹੁਤੀ, ਅਰੁ ਪਤਿ ਕਹਯੋ ਬਨਾਇ ॥ [੩੦]ਏਕ ਬਚਨ ਭਾਖਯੋ ਹੁਤੋ ਬੀਸਕ ਕਹੀ ਸੁਨਾਇ ॥ ੮ ॥ ਚੌਪਈ ॥ [੩੧]ਦ੍ਰੁਪਦੀ ਯੌ ਕੀਚਕ ਸੌ ਕਹੀ ॥ [੩੨]ਤੁਮ ਪੈਂ ਅਧਿਕ ਰੀਝਿ ਮੈਂ ਰਹੀ ॥ [੩੩]ਸੂੰਨਿਸਾਲ ਨਿਸਿ ਕੌ ਤੁਮ ਐਯਹੁ ॥ [੩੪]ਕਾਮ ਭੋਗ ਮੁਹਿ ਸਾਥ ਕਮੈਯਹੁ ॥ ੯ ॥ [੩੫]ਸੂੰਨਿਸਾਲ ਭੀਮਹਿ ਬੈਠਾਯੋ ॥ [੩੬]ਕੀਚਕ ਅਰਧ ਰਾਤ੍ਰਿ ਗੈ ਆਯੋ ॥ [੩੭]ਤਬਹੀ ਪਕਰਿ ਟਾਂਗ ਤੇ ਲਿਯੋ ॥ [੩੮]ਟੂਕ ਅਨੇਕ ਤਾਂਹਿ ਕਰਿ ਦਿਯੋ ॥ ੧੦ ॥ [੩੯]ਪ੍ਰਾਤ ਸਮੈਂ ਕੀਚਕ ਰਿਸਿ ਭਰੇ ॥ [੪੦]ਕੇਸ ਦ੍ਰੋਪਦੀ ਕੇ ਦ੍ਰਿੜ ਧਰੇ ॥ [੪੧]ਯਾਹਿ ਅਗਨਿ ਕੇ ਬੀਚ ਜਰੈਹੈਂ ॥ [੪੨]ਭ੍ਰਾਤ ਗਯੋ ਤਹ ਤੋਹਿ ਪਠੈਹੈਂ ॥ ੧੧ ॥ [੪੩]ਗਹਿਕੈ ਕੇਸ ਤਾਂਹਿ ਲੈ ਚਲੇ॥ [੪੪]ਕੀਚਕ ਬੀਰ ਸੂਰਮਾ ਭਲੇ ॥ [੪੫]ਤਬ ਹੀ ਕੋਪ ਭੀਮ ਅਤਿ ਭਰਿਯੋ॥ [੪੬]ਗਹਿਕੈ ਤਾਰ ਬ੍ਰਿਛ ਕਰਿ ਧਰਿਯੋ ॥੧੨॥ [੪੭]ਜਾ ਕੌ ਕੋਪਿ ਬਿਛੂ ਕੀ ਮਾਰੈ॥ [੪੮]ਤਾ ਕੋ

---

※ ਨਕੁਲ ਬਾਰ ਲਿਖਿਆ ਮਿਲਦਾ ਹੈ, ਕਿ ਇਹ ਮਾਤਾ ਮਾਦਰੀ ਦੇ ਉਦਰ ਤੋਂ ਅਸਿਵਨੀ ਕੁਮਾਰ ਦੇ ਸੰਯੋਗ ਨਾਲ ਪੈਦਾ ਹੋਇਆ ਸੀ।

卐 ਬਿਰਾਟ ਅਲਵਰ ਅਤੇ ਜੈਪੁਰ ਦੇ ਪਾਸ ਦਾ ਮਤਸਯ ਦੇਸ਼ ਜਿਸ ਦਾ ਪ੍ਰਧਾਨ ਨਗਰ ਜੈਪੁਰ ਪਾਸ ਹੈ।

※ ਕੀਚਕ, ਕੇਕਯ ਰਾਜਾ ਦਾ ਪੁੱਤਰ ਅਤੇ ਰਾਜਾ ਬਿਰਾਟ ਦਾ ਸਾਲਾ ਸੀ।

...... ਪੁੱਤਰੀ ਪਹਿਚਾਣ ਕੇ ॥੧੭॥
੧ ਧੰਨ ਧੰਨ ਹੈ ਉਸ ਛੱਤ੍ਰੀਆਂ ਦੀ ਪੁੱਤਰੀ ਰਾਜ ਕੁਮਾਰੀ ਰਿਤਿਰਾਜ ਕੁਮਾਰ ਦਾ ਧਰਮ ।
੨ ਪਠਾਣ ਕਹਿੰਦਾ ਹੈ, ਕਿ ਮੈਨੂੰ ਮੇਰੀ ਪੁੱਤਰੀ ਨਾਲ ਹੀ ਉਲਝਾਕੇ ਜੋ ਆਪਣਾ ਪਤਿਬ੍ਰਤ ਧਰਮ ਬਚਾ ਕੇ ਚਲੀ ਗਈ ॥੧੮॥
੩ ਇਕ ਤਾਂ ਸ਼ਰਾਬ ਦਾ ਨਸ਼ੱਈ ਹੋਏ, ਦੂਜੇ ਜਵਾਨੀ ਦਾ ਨਸ਼ਾ, ਤੀਜੇ ਘਰ ਵਿਚ ਧਨ ਦੀ ਬਹੁਤਾਤ ।
੪ ਉਹ ਪੁਰਸ਼ ਪਾਪ ਕਰਮ ਕਰਨ ਤੋਂ ਕਿਵੇਂ ਬਚ ਸਕਦਾ ਹੈ ? ਰਾਮ ਹੀ ਬਚਾਏ ਤਾਂ ਭਾਵੇਂ ਬਚ ਜਾਏ, ਨਹੀਂ ਤਾਂ ਉਸ ਦੇ ਵੱਸ ਦੀ ਗੱਲ ਨਹੀਂ ।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੩ਵੀਂ ਕਥਾ ਸਮਾਪਤ ਹੈ ॥੧੯੩॥੩੫੨੭॥ਚਲਦਾ॥

---

੫ ਚੌ: ॥ ਰਾਜੇ ਪੰਡ ਦੇ ਪੰਜੇ ਪੁੱਤਰ ਬੜੇ ਸੂਰਮੇ ਸੀ (ਜਿਨ੍ਹਾਂ ਦੇ ਨਾਮ) ।
੬ ਇਕ ਅਰਜਨ, ਦੂਜਾ ਭੀਮਸੈਨ, ਵੱਡਾ ਯੁਧਿਸ਼ਟਰ(ਧਰਮ ਪੁੱਤਰ) ।
੭ ਚੌਥਾ ਨਕੁਲ ਤੇ ਪੰਜਵਾਂ ਸਹਦੇਵ, ਕਹੇ ਜਾਂਦੇ ਹਨ ।
੮ ਜਿਨ੍ਹਾਂ ਵਰਗਾ ਕਲਿਯੁਗ ਦੇ ਵਿਚ ਕੋਈ ਨਹੀਂ ਜੰਮਿਆ ॥੧॥
੯ ਉਹਨਾਂ ਨੇ ਜਦੋਂ ਬਾਰਾਂ ਬਰਸ ਦਾ ਬਣਵਾਸ ਦਾ ਸਮਾਂ ਬਿਤਾ ਲਿਆ ।
੧੦ ਉਸ ਤੋਂ ਬਾਅਦ ਤੇਰਵਾਂ ਸਾਲ ਆ ਗਿਆ ।
੧੧ ਉਸ ਵੇਲੇ ਰਾਜਾ ਬ੍ਰਾਟ ਦੇ ਬਰਾਟਦੇਸ਼ ਵਿਚ ਚਲੇ ਗਏ ।
੧੨ ਤੇਹਰਵਾਂ ਸਾਲ ਬਰਾਟ ਦੇਸ਼ ਵਿਚ ਜਾ ਕੇ ਪੂਰਾ ਕੀਤਾ ॥੨॥
੧੩ ਦੋਹਰਾ ॥ ਜਦੋਂ ਕ੍ਰੀਚਕ ਨੇ ਦਰੋਪਤੀ ਨੂੰ ਵੇਖਿਆ ਨੇਤਰ ਖੋਲ ਕੇ ।
੧੪ ਤਦੋ ਧਰਤੀ ਤੇ ਗਸ਼ ਖਾਕੇ ਬੇਹੋਸ਼ ਹੋਕੇ ਡਿੱਗ ਪਿਆ।੩।
੧੫ ਚੌਪਈ ॥ ਫਿਰ ਉਸ ਨੇ ਜਾ ਕੇ ਰਾਜੇ ਬਰਾਟ ਦੀ ਰਾਣੀ ਜੋ ਕ੍ਰੀਚਕ ਦੀ ਭੈਣ ਸੀ ਉਸ ਨੂੰ ਜਾਕੇ ਇਹ ਭੇਤ ਦਿੱਤਾ
੧੬ ਤੇ ਉਸ ਦੇ ਨਾਲ ਦ੍ਰੋਪਤੀ ਨੂੰ ਮਿਲਨ ਲਈ ਗੱਲ ਕੀਤੀ
੧੭ ਰਾਣੀ ਨੇ ਦਰੋਪਤੀ ਨੂੰ ਕ੍ਰੀਚਕ ਪਾਸ ਕੋਈ ਸਨੇਹਾ ਦੇਣ ਲਈ ਭੇਜ ਦਿੱਤੀ ।
੧੮ ਤਾਂ ਕ੍ਰੀਚਕ ਨੇ ਦਰੋਪਤੀ ਨੂੰ ਹੱਥ ਤੋਂ ਪਕੜ ਲਿਆ।੪।
੧੯ ਦੋਹਰਾ ॥ ਦਰੋਪਤੀ ਜ਼ੋਰ ਦੇ ਨਾਲ ਉਹ ਆਪਣਾ ਪੱਲਾ ਛੁਡਾ ਗਈ ।
੨੦ ਜਿਸ ਤਰ੍ਹਾਂ ਕੁੱਤੇ ਨੂੰ ਵੇਖਕੇ ਹਰਨੀ ਛਾਲ ਮਾਰ ਕੇ ਦੌੜ ਜਾਂਦੀ ਹੈ । ਕਾਹਲੀ ਪੈ ਕੇ ॥੫॥
੨੧ ਚੌਪਈ ॥ ਉਦੋਂ ਕ੍ਰੀਚਕ ਨੇ ਬਹੁਤ ਗੱਸਾ ਮਨਾਇਆ ।
੨੨ ਜਿਥੇ ਰਾਜਾ ਬਰਾਟ ਸੀ ਉਸ ਦੇ ਕੋਲ ਆ ਗਿਆ ।
੨੩ ਉਸਨੇ ਦਰੋਪਤੀ ਦੇ ਲੱਤ ਮਾਰੀ (ਸਾਰਿਆਂ ਦੇ ਦੇਖਦਿਆਂ ਸਭਾ ਵਿਚ) ।
੨੪ ਪੰਜਾਂ ਪਾਂਡਵਾਂ ਨੇ ਇਹ ਸਭ ਕੁਝ ਵੇਖ ਲਿਆ ॥੬॥
੨੫ ਇਹ ਵੇਖ ਕੇ ਬਹੁਤ ਹੀ ਕ੍ਰੋਧ ਵਿਚ ਭੀਮ ਭਰ ਗਿਆ ।
੨੬ ਉਧਰ ਰਾਜੇ ਯੁਧਿਸ਼ਟਰ ਨੇ ਭੀਮ ਨੂੰ ਨੇਤਰਾਂ ਨਾਲ ਸੈਨਤ ਦੇ ਕੇ ਮਨ੍ਹਾ ਕੀਤਾ ।
੨੭ ਉਧਰ ਦਰੋਪਤੀ ਨੂੰ ਬੁਲਾ ਕੇ ਸਿਖਾ ਦਿੱਤਾ ।
੨੮ ਕਿ ਤੂੰ ਜਾ ਕੇ ਕ੍ਰੀਚਕ ਨੂੰ ਇਉਂ ਸੰਵਾਰ ਕੇ ਕਹਿ ਦੇਹ ॥੭॥
੨੯ ਦੋਹਰਾ ॥ ਦਰੋਪਤੀ ਸਿਆਣੀ ਤਾਂ ਪਹਿਲਾਂ ਹੀ ਬਹੁਤ ਸੀ ਫਿਰ ਪਤੀ ਨੇ ਚੇਤੰਨ ਹੋਣ ਲਈ ਕਹਿ ਦਿੱਤਾ ।
੩੦ ਭੀਮ ਸੈਨ ਨੇ ਤਾਂ ਇਕ ਗੱਲ ਕਹੀ ਪਰ ਦਰੋਪਤੀ ਨੇ ਉਸ ਨੂੰ ਵੀਹ ਜਾ ਕਹੀਆਂ ॥੮॥
੩੧ ਚੌ: ॥ ਦਰੋਪਤੀ ਨੇ ਜਾਕੇ ਇਸ ਤਰ੍ਹਾਂ ਕ੍ਰੀਚਕ ਨੂੰ ਕਿਹਾ
੩੨ ਕਿ ਤੈਨੂੰ ਵੇਖਕੇ ਮੈਨੂੰ ਬੜੀ ਖੁਸ਼ੀ ਹੋਈ ਹੈ ।
੩੩ ਤੁਸੀਂ ਫਲਾਣੀ ਰਸੋਈ ਜਾਂ ਸੁੰਨੀ ਜਗ੍ਹਾ ਦੇ ਵਿਚ ਰਾਤ ਨੂੰ ਆ ਜਾਣਾ ।
੩੪ ਉਥੇ ਆਕੇ ਮੈਨੂੰ ਮਿਲ ਪੈਣਾ ਮੈਂ ਉਥੇ ਆ ਜਾਵਾਂਗੀ।੯।
੩੫ ਇਕ ਰਸੋਈ ਦਾ ਪਾਸੇ ਉਪਰ ਬੇ ਅਬਾਦ ਜਿਹਾ ਕਮਰਾ ਸੀ ਜਿਥੇ ਭੀਮਸੈਨ ਬੈਠਾ ਦਿੱਤਾ ।
੩੬ ਜਿਸ ਵੇਲੇ ਅੱਧੀ ਰਾਤ ਬੀਤੀ ਤਾਂ ਕ੍ਰੀਚਕ ਉਥੇ ਚਲਾ ਗਿਆ ।
੩੭ ਭੀਮ ਸੈਨ ਨੇ ਆਉਂਦੇ ਨੂੰ ਹੀ ਟੰਗਾਂ ਤੋਂ ਪਕੜ ਲਿਆ
੩੮ ਕੱਟ ਕੱਟ ਕੇ ਕਈ ਟੁਕੜੇ ਕਰ ਦਿੱਤੇ ॥੧੦॥
੩੯ ਸਵੇਰ ਹੋਈ ਤਾਂ ਹਾਹਾਕਾਰ ਮੱਚ ਗਈ ਕ੍ਰੀਚਕ ਦੇ ਭਾਈ ਤੇ ਹਿਤੂ ਕ੍ਰੋਧ ਨਾਲ ਭਰ ਗਏ ।
੪੦ ਜਿਸ ਵੇਲੇ ਕ੍ਰੀਚਕ ਨੂੰ ਸਸਕਾਰ ਕਰਨ ਲਈ ਲੈ ਜਾਣ ਲੱਗੇ ਤਾਂ ਕ੍ਰੀਚਕ ਦੇ ਭਾਈ ਬੰਧੂਆਂ ਨੇ ਦਰੋਪਤੀ ਨੂੰ ਕੇਸਾਂ ਤੋਂ ਪਕੜ ਲਿਆ ।
੪੧ ਤੇ ਕਿਹਾ ਕਿ ਇਸ ਨੂੰ ਅੱਗ ਵਿਚ ਪਾ ਕੇ ਸਾੜਾਂਗੇ ।
੪੨ ਜਿਥੇ ਸਾਡਾ ਭਾਈ ਗਿਆ ਹੈ, ਇਸ ਨੂੰ ਵੀ ਉਥੇ ਹੀ ਭੇਜਾਂਗੇ ॥੧੧॥
੪੩ ਕੇਸਾਂ ਤੋਂ ਪਕੜ ਕੇ ਉਸ ਨੂੰ ਨਾਲ ਲੈ ਕੇ ਤੁਰ ਪਏ ।
੪੪ ਕ੍ਰੀਚਕ ਦੇ ਭਾਈ ਬੜੇ ਤਕੜ ਸੂਰਮੇ ਸਨ ।
੪੫ ਇਹ ਤੱਕ ਕੇ ਭੀਮਸੈਨ ਕ੍ਰੋਧ ਨਾਲ ਭਰ ਗਿਆ ।
੪੬ ਤਾੜ ਦਾ ਰੁੱਖ ਪੁੱਟਕੇ ਉਸਨੇ ਹੱਥਾਂ ਵਿਚ ਲੈ ਲਿਆ।੧੨।
੪੭ ਜਿਸ ਨੂੰ ਗੁੱਸੇ ਵਿਚ ਆ ਕੇ ਉਸ ਰੁੱਖ ਦੀ ਚੋਟ ਮਾਰੇ ।
੪੮ ਉਸ ਨੂੰ.....



ਮੂੰਡ ਚੌਥਿ ਹੀ ਡਾਰੈ॥ [1]ਕਾਹੂੰ ਪਕਰਿ ਟਾਂਗ ਤੇ ਘਾਵੈ॥ [2]ਕਿਸੂ ਕੇਸ ਤੇ ਐਂਚਿ ਬਗਾਵੈ ॥੧੩॥ [3]ਕਨਿਯਾ ਬਿਖੈ ਕ੍ਰੀਚਕਨ ਧਾਰੈ ॥ [4]ਬਰਤ ਚਿਤਾ ਭੀਤਰ ਲੈ ਡਾਰੈ ॥ [5]ਸਹੱਸ ਪਾਂਚ ਕ੍ਰੀਚਕ ਸੰਗ ਮਾਰਯੋ ॥ [6]ਨਿਜੁ ਨਾਰੀ ਕੋ ਪ੍ਰਾਨ ਉਬਾਰਯੋ* ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਰਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੮੪॥੩੫੪੩॥ਅਫਜੂੰ॥

ਦੋਹਰਾ ॥ [7]ਏਕ ਬਨਿਕ ਕੀ ਭਾਰਜਾ ਅਕਬਰ ਬਾਦ ਮੰਝਾਰ ॥ [8]ਦੇਵ ਦੈਤ ਰੀਝੈਂ ਨਿਰਖਿ ਸ੍ਰੀ ਰਨ ਰੰਗ ਕੁਮਾਰਿ ॥੧॥ ਚੌਪਈ ॥ [9]ਸ੍ਰੀ ਅਕਬਰ ਆਖੇਟ ਸਿਧਾਯੋ ॥ [10]ਤਾ ਕੋ ਰੂਪ ਨਿਰਖਿ ਬਿਰਮਾਯੋ॥ [11]ਸਖੀ ਏਕ ਤਿਹੱ ਤੀਰ ਪਠਾਈ ॥ [12]ਤਾਹਿ ਆਨਿ ਮੁਹਿ ਦੇਹਿ ਮਿਲਾਈ ॥੨॥ [13]ਤਬ ਚਲ ਸਖੀ ਭਵਨ ਤਿਹੱ ਗਈ ॥ [14]ਵਾ ਕੌ ਭੇਦ ਜਤਾਵਤ ਭਈ ॥ [15]ਸੋ ਹਜਰਤਿ ਕੇ ਧਾਮ ਨ ਆਈ ॥ [16]ਹਜਰਤਿ ਜੂ ਗ੍ਰਿਹ ਲਏ ਬੁਲਾਈ ॥੩॥ [17]ਹਜਰਤਿ ਜਬੈ ਭਵਨ ਤਿਹੱ ਆਯੋ ॥ [18]ਤਾ ਅਬਲਾ ਕੀ ਸੇਜ ਸੁਹਾਯੋ ॥ [19]ਤਬ ਰਾਨੀ ਤਿਨ ਬਚਨ ਉਚਾਰੇ ॥ [20]ਸੁਨਹੁ ਸਾਹ ਪ੍ਰਾਨਨ ਤੇ ਪਯਾਰੇ ॥੪॥ [21]ਕਹੌ ਤੇ ਅਬੈ ਡਾਰਿ ਲਘ ਆਊਂ ॥ [22]ਬਹੁਰਿ ਤਿਹਾਰੀ ਸੇਜ ਸੁਹਾਊਂ ॥ [23]ਯੌ ਕਹਿ ਜਾਤ ਤਹਾਂ ਤੇ ਭਈ ॥ [24]ਗ੍ਰਿਹ ਕੀ ਐਂਚਿ ਕਿਵਰਿਯਾ ਦਈ ॥੫॥ [25]ਪਤਿ ਕਹੱ ਜਾਇ ਸਕਲ ਸੁਧਿ ਦਈ ॥ [26]ਸੰਗ ਕਰਿ ਨਾਥ ਲਯਾਵਤ ਭਈ ॥ [27]ਅਤਿ ਤਬ ਕੋਪ ਬਨਿਕ ਕੇ ਭਯੋ ॥ [28]ਛਿਤ੍ਰ ਉਤਾਰਿ ਹਾਥ ਮੈਂ ਲਯੋ ॥੬॥ [29]ਹਜਰਤਿ ਕੇ ਪਨਹੀ ਸਿਰ ਝਾਰੈ॥ [30]ਲੱਜਤ ਸਾਹ, ਨਹਿ ਬਚਨ ਉਚਾਰੈ ॥ [31]ਜੂਤਨਿ ਮਾਰਿ ਭੇਹਰੇ ਦਿਯੋ ॥ [32]ਵੈਸਹਿ ਦੈ ਦਰਵਾਜੋ ਲਿਯੋ ॥੭॥ ਦੋਹਰਾ ॥ [33]ਪ੍ਰਾਤ ਭਏ ਕੁਟਵਾਰ ਕੇ ਭਈ ਪੁਕਾਰੂ ਜਾਇ ॥ [34]ਕਾਜੀ ਮੁਫਤੀ ਸੰਗ ਲੈ ਤਹਾਂ ਪਹੂਚੀ ਆਇ॥੮॥ [35]ਚੋਰ ਜਾਰ ਕੈ ਸਾਧ ਕੋਊ ਸਾਹੁ ਕਿਧੌ ਪਾਤਿਸਾਹ ॥ [36]ਆਪਨ ਹੀ ਚਲਿ ਦੇਖਿਯੈ ਏ ਕਾਜਿਨ ਕੇ ਨਾਹ ॥੯॥ ਚੌਪਈ ॥ [37]ਪਤਿ ਤ੍ਰਿਯ ਬਚਨ ਭਾਖਿ ਭਜਿ ਗਏ ॥ [38]ਹੇਰਤ ਤੇ ਅਕਬਰ ਕਹੱ ਭਏ ॥ [39]ਹਜਰਤਿ ਲਜਤ ਬਚਨ ਨਹਿ ਬੋਲੈ ॥ [40]ਨਯਾਇ ਰਹਯੋ ਸਿਰ, ਆਂਖਿ ਨ ਖੋਲੈ ॥੧੦॥ [41]ਜੋ ਕੋਈ ਧਾਮ ਕਿਸੀ ਕੇ ਜਾਵੈ ॥ [42]ਕਯੋ ਨਹਿ ਐਸ ਤੁਰਤ ਫਲੁ ਪਾਵੈ ॥ [43]ਜੋ ਕੋਊ ਪਰ ਨਾਰੀ ਸੋ ਪਾਗੈ ॥ [44]ਪਨਹੀ ਇਹਾਂ, ਨਰਕ ਤਿਹੱ ਆਗੈ ॥੧੧॥ [45]ਜਬ ਇਹ ਭਾਂਤਿ ਹਜਰਤਿਹਿ ਭਯੋ ॥ [46]ਬਹੁਰਿ ਕਿਸੂ ਕੇ ਧਾਮ ਨ ਗਯੋ ॥ [47]ਜੈਸਾ ਕਿਯ, ਤੈਸਾ ਫਲ ਪਾਯੋ ॥

* ਇਹ ਉਸ ਭੀਮ ਸੈਨ ਦਾ ਪ੍ਰਕਰਣ ਹੈ ਜਿਸ ਨੇ ਆਪਣੀ ਇੱਜ਼ਤ ਤੇ ਇਸਤਰੀ ਬਦਲੇ ਕ੍ਰੀਚਕਾਂ ਜਿਹੇ ਬਾਹਦਰਾਂ ਨਾਲ ਲੋਹਾ ਲਿਆ। ਜਿਸਦਾ ਨਾਂ ਸੁਣ ਕੇ ਧਰਤੀ ਕੰਬਦੀ ਸੀ । ਜਿਸਨੇ ਪਾਪੀ ਦੁਰਯੋਧਨ ਨੂੰ ਗਦਾ ਨਾਲ ਭੰਨ ਤੋੜਕੇ ਸੁੱਟ ਦਿੱਤਾ ਸੀ, ਪਰ ਸੂਰਮਿਆਂ ਵਾਲਾ ਨਾਮ ਰੱਖਣ ਨਾਲ ਕੋਈ ਸੂਰਮਾ ਨਹੀਂ ਬਣ ਜਾਂਦਾ । ਜਿਸ ਤਰ੍ਹਾਂ ਭਾਨ ਦੇ ਪੁੱਤਰ (ਸ਼ਰਨੀ ਦੇ ਪਤੀ) ਦਾ ਨਾਮ ਵੀ ਭੀਮ ਸੈਨ ਸੀ, ਜੋ ਇੰਨਾਂ ਬੁਜ਼ਦਿਲ ਸੀ ਕਿ ਆਪਣੇ ਘਰ ਵਾਲ਼ੀ ਦੇ ਡੋਲੇ ਨੂੰ ਵੀ ਜਾਲਮਾਂ ਹੱਥੋਂ ਨਹੀਂ ਸੀ ਬਚਾ ਸਕਿਆ । (ਦੇਖੋ ਬੀਬੀ ਹਰਸ਼ਰਨ ਕੌਰ ਦਾ ਇਤਿਹਾਸ)।

.....ਸਿਰ ਚਿੱਥ ਕੇ ਸੁੱਟ ਦੇਵੇ।

੧ ਕਿਸੇ ਨੂੰ ਟੰਗਾਂ ਤੇ ਪਕੜ ਕੇ ਮਾਰ ਸੁਟੇ।

੨ ਕਿਸੇ ਨੂੰ ਕੇਸਾਂ ਤੇ ਫੜਕੇ ਘੁੰਮਾਕੇ ਸੁਟ ਦੇਵੇ ॥੧੩॥

੩ ਕ੍ਰੀਚਕਾਂ ਨੂੰ ਫੜਕੇ ਕੰਨੇ ਤੇ ਰੱਖੇ ਅਤੇ

੪ ਕ੍ਰੀਚਕ ਦੀ ਬਲਦੀ ਚਿੰਤਾ ਦੇ ਵਿਚ ਜਾ ਸੁਟੇ।

੫ ਇਕ ਕ੍ਰੀਚਕ ਦੇ ਨਾਲ ਪੰਜ ਸੌ ਕ੍ਰੀਚਕ ਹੋਰ ਮਾਰ ਦਿੱਤਾ

੬ ਆਪਣੀ ਇਸਤਰੀ ਦੇ ਪ੍ਰਾਣ ਬਚਾ ਲਏ ॥੧੪॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੮੪ਵੀਂ ਕਥਾ ਸਮਾਪਤ ਹੈ ॥੧੮੪॥੩੫੪੧॥ਚਲਦਾ॥

---

੭ ਦੋਹਰਾ ॥ ਇਕ ਬਾਣੀਏ ਦੀ ਇਸਤਰੀ ਅਕਬਰਾਬਾਦ ਵਿਚ ਸੀ।

੮ ਜਿਸ ਤੇ ਦੇਵ ਤੇ ਦੈਂਤ ਵੇਖ ਕੇ ਮੋਹਤ ਹੁੰਦੇ ਸੀ ਜਿਸ ਦਾ ਨਾਮ ਸੀ ਸ੍ਰੀ ਰੰਗ ਕੁਮਾਰੀ ॥੧॥

੯ ਚੌਪਈ ॥ ਸ੍ਰੀ ਅਕਬਰ ਰਾਜਾ ਸ਼ਿਕਾਰ ਲਈ ਗਿਆ।

੧੦ ਉਸ ਦਾ ਰੂਪ ਵੇਖ ਕੇ ਉਸ ਪਰ ਭਰਮ ਗਿਆ।

੧੧ ਇਕ ਇਸਤਰੀ ਅਕਬਰ ਬਾਦਸ਼ਾਹ ਨੇ ਉਸਦੇ ਪਾਸ ਭੇਜੀ

੧੨ ਤੇ ਕਿਹਾ ਕਿ ਤੂੰ ਉਸ ਨੂੰ ਲਿਆ ਕੇ ਮੈਨੂੰ ਮਿਲਾ ਦੇਹ॥੨॥

੧੩ ਤਾਂ ਉਹ ਇਸਤਰੀ ਚੱਲ ਕੇ ਉਸ ਦੇ ਘਰ ਗਈ।

੧੪ ਉਸ ਨੂੰ ਸਾਰੀ ਗੱਲ ਜਾ ਕੇ ਦੱਸ ਦਿੱਤੀ।

੧੫ ਉਹ ਆਪ ਹਜਰਤ ਦੇ ਘਰ ਤਾਂ ਨਾ ਆਈ।

੧੬ ਹਜਰਤ ਨੂੰ ਆਪਣੇ ਘਰ ਸੱਦ ਲਿਆ ॥੩॥

੧੭ ਜਿਸ ਵੇਲੇ ਬਾਦਸ਼ਾਹ ਉਸ ਦੇ ਘਰ ਆ ਗਿਆ।

੧੮ ਤਾਂ ਆ ਕੇ ਉਸ ਇਸਤਰੀ ਨੇ ਜੋ ਸੇਜ ਵਿਛਾ ਕੇ ਰੱਖੀ ਹੋਈ ਸੀ ਉਸ ਪਰ ਬਿਰਾਜਮਾਨ ਹੋ ਗਿਆ।

੧੯ ਤਦ ਉਸਰਾਣੀ ਨੇ ਉਸ ਨੂੰ ਕਿਹਾ।

੨੦ ਐ ਸ਼ਾਹ, ਮੈਨੂੰ ਤੂੰ ਪ੍ਰਾਣਾਂ ਤੋਂ ਪਿਆਰਾ ਹੈਂ, ਪਰ ਮੇਰੀ ਇਕ ਗੱਲ ਸੁਣ ॥੪॥

੨੧ ਜੇ ਤੂੰ ਕਹੇ ਤਾਂ ਮੈਂ ਪੇਸ਼ਾਬ ਕਰ ਆਵਾਂ।

੨੨ ਫਿਰ ਆ ਕੇ ਤੇਰੀ ਸੇਜ ਤੇ ਸੁਭਾਇਮਾਨ ਹੋਵਾਂਗੀ।

੨੩ ਇਹ ਕਹਿ ਕੇ ਉਥੋਂ ਚਲੀ ਗਈ।

੨੪ ਬਾਹਰ ਨਿਕਲ ਕੇ ਦਰਵਾਜਾ ਬਾਹਰੋਂ ਬੰਦ ਕਰ ਦਿੱਤਾ ॥੫॥

੨੫ ਜਾ ਕੇ ਆਪਣੇ ਪਤੀ ਨੂੰ ਸਾਰੀ ਗੱਲ ਦੱਸ ਦਿੱਤੀ।

੨੬ ਆਪਣੇ ਪਤੀ ਨੂੰ ਨਾਲ ਲੈ ਆਈ।

੨੭ ਬਾਣੀਏ ਨੂੰ ਉਸ ਵੇਲੇ ਬਹੁਤ ਕ੍ਰੋਧ ਚੜ੍ਹ ਗਿਆ।

੨੮ ਉਸ ਨੇ ਜੁੱਤੀ ਲਾਹ ਕੇ ਹੱਥ ਵਿਚ ਲੈ ਲਈ ॥੬॥

੨੯ ਹਜਰਤ ਸਾਹਿਬ ਦੇ ਜੁੱਤੀਆਂ ਸਿਰ ਪਰ ਮਾਰੇ।

੩੦ ਬਾਦਸ਼ਾਹ ਸ਼ਰਮਾਂਦਾ ਮੂੰਹ ਤੋਂ ਕੁਝ ਵੀ ਨਾ ਕਹੇ।

੩੧ ਖੂਬ ਜੁੱਤੀਆਂ ਮਾਰ ਕੇ ਭੋਰੇ ਵਿਚ ਸੁੱਟ ਦਿੱਤਾ।

੩੨ ਉਸੇ ਤਰ੍ਹਾਂ ਬਾਹਰੋਂ ਦਰਵਾਜਾ ਬੰਦ ਕਰ ਦਿੱਤਾ ॥੭॥

੩੩ ਦੋਹਰਾ ॥ ਸਵੇਰ ਹੋਈ ਉਹ ਇਸਤਰੀ ਥਾਣੇ ਜਾ ਪਹੁੰਚੀ ਤੇ ਜਾ ਕੇ ਆਪਣੀ ਮੰਗ ਕੀਤੀ (ਥਾਣੇਦਾਰ ਕੋਲ ਪੁਕਾਰ ਕੀਤੀ)।

੩੪ ਕਾਜ਼ੀ ਤੇ ਮੁਨਸ਼ੀ ਨਾਲ ਲੈ ਕੇ ਘਰ ਆ ਪੁੱਜੀ ॥੮॥

੩੫ ਭਾਵੇਂ ਹੋਵੇ ਚੋਰ ਜਾ ਯਾਰ ਭਾਵੇਂ ਹੋਵੇ ਸਾਧ ਭਾਵੇਂ ਹੋਵੇ ਕੋਈ ਸ਼ਾਹੂਕਾਰ ਭਾਵੇਂ ਹੋਏ ਬਾਦਸ਼ਾਹ।

੩੬ ਇਹ ਤੁਸੀਂ ਜਾਕੇ ਵੇਖ ਲਵੋ ਹੇ ਕਾਜੀਆਂ ਦੇ ਬਾਦਸ਼ਾਹ ॥੯॥

੩੭ ਚੌਪਈ ॥ ਉਹ ਇਸਤਰੀ ਤੇ ਉਸ ਦਾ ਪਤੀ ਇਹ ਗੱਲ ਕਰਕੇ ਭੱਜ ਗਏ।

੩੮ ਜਿਸ ਵੇਲੇ ਕਾਜੀ ਥਾਣੇਦਾਰ ਨੇ ਜਾ ਕੇ ਵੇਖਿਆ ਤਾਂ ਅਕਬਰ ਦਿਸ ਪਿਆ।

੩੯ ਬਾਦਸ਼ਾਹ ਸਾਹਿਬ ਸ਼ਰਮ ਦਾ ਮਾਰਿਆ ਮੂੰਹ ਤੋਂ ਨਾ ਬੋਲੇ

੪੦ ਸਿਰ ਨੀਵਾਂ ਕਰਕੇ ਬੈਠਾ ਰਿਹਾ ਅੱਖ ਉਪਰ ਨਾ ਚੁੱਕ ॥੧੦॥

੪੧ (ਇਹ ਪ੍ਰਕਰਣ ਦੀ ਉਧਾਰਨ ਦੇ ਕੇ ਅੱਗੇ ਗੁਰਦੇਵ ਸਿੱਖਿਆ ਦਿੰਦੇ ਹਨ ਕਿ) ਜੇ ਕੋਈ ਪਰ ਘਰ ਜਾਂਦਾ ਹੈ

੪੨ ਉਹ ਕਿਉਂ ਨਹੀਂ ਇਸ ਤਰ੍ਹਾਂ ਆਪਣੇ ਕੀਤੇ ਦਾ ਫਲ ਪਾਵੇਗਾ?

੪੩ ਜੋ ਕੋਈ ਪਰ ਇਸਤ੍ਰੀ ਨੂੰ ਪਾਉਣਾ ਚਾਹੁੰਦਾ ਹੈ।

੪੪ ਐਥੇ ਉਸ ਦੀ ਜੁੱਤੀਆਂ ਨਾਲ ਸੇਵਾ ਹੁੰਦੀ ਹੈ ਅਤੇ ਪ੍ਰਲੋਕ ਵਿਚ ਜਾ ਕੇ ਨਰਕ ਵਿਚ ਪਾਇਆ ਜਾਂਦਾ ਹੈ ॥੧੧॥

੪੫ ਜਦੋਂ ਇਸ ਤਰ੍ਹਾਂ ਦੀ ਸੇਵਾ ਬਾਦਸ਼ਾਹ ਦੀ ਹੋਈ।

੪੬ ਮੁੜਕੇ ਕਿਸੇ ਦੇ ਵੀ ਘਰ ਨਹੀਂ ਗਿਆ।

੪੭ ਜਿਹੋ ਜਿਹਾ ਕਰਮ ਕੀਤਾ ਸੀ, ਉਹੋ ਜਿਹਾ ਫਲ ਛੱਕ ਲਿਆ। (ਜੋ ਜੈਸੀ ਸੰਗਤ ਕਰੇ ਤੈਸੇ ਹੀ ਫਲ ਪਾਇ ॥)

[੧]ਦੁਰਾਚਾਰ ਚਿਤ ਤੇ ਬਿਸਰਾਯੋ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੮੫॥੩੫੫੩॥ਅਫਜੂੰ॥

ਦੋਹਰਾ ॥ [੨]ਮੱਦ੍ਰ ਦੇਸ ਇਕ ਛੱਤ੍ਰਜਾ ਅਚਲਕਲਾ ਤਿਹੱ ਨਾਉਂ ॥ [੩]ਅਧਿਕ ਦਰਬ ਤਾ ਕੇ ਰਹੈ ਬਸਤ ਦਯਾਲ ਪੁਰ ਗਾਉਂ ॥ ੧ ॥ ਚੌਪਈ ॥ [੪]ਰਵਿ ਜਬ ਹੀ ਅਸਤਾਚਲ ਗਏ ॥ [੫]ਪ੍ਰਾਚੀ ਦਿਸਾ ਚੰਦ੍ਰ ਪ੍ਰਗਟਏ ॥ [੬]ਜਾਰਿ ਦੀਵਟੈਂ ਤਸਕਰ ਧਾਏ ॥ [੭]ਤਾ ਕੇ ਤਾਕਿ ਭਵਨ ਕਹੱ ਆਏ ॥ ੨ ॥ ਦੋਹਰਾ ॥ [੮]ਠਾਢ ਭਏ ਤਿਹੱ ਬਾਲ ਕੇ ਸਿਰ ਪਰ ਖੜਗ ਨਿਕਾਰਿ ॥ [੯]ਕੈ ਧਨੁ ਦੇਹਿ ਬਤਾਇਕੈ ਨਹਿ ਤੁਹਿ ਦੇਹਿ ਸੰਘਾਰਿ ॥ ੩ ॥ ਚੌਪਈ ॥ [੧੦]ਜਬ ਅਬਲਾ ਐਸੇ ਸੁਨਿ ਪਾਯੋ ॥ [੧੧]ਕਛੁਕ ਧਾਮ ਕੋ ਦਰਬੁ ਦਿਖਾਯੋ ॥ [੧੨]ਬਹੁਰਿ ਕਹ੍ਯੋ ਮੈਂ ਦਰਬੁ ਦਿਖਾਊਂ ॥ [੧੩]ਜੌ ਮੈਂ ਦਾਨ ਜੀਵ ਕੋ ਪਾਊਂ ॥ ੪ ॥ ਸਵੈਯਾ ॥ [੧੪]ਕਾਹੇ ਕੌ ਆਜੁ ਸੰਘਾਰਤ ਮੋਕਹ ਸੰਗ ਚਲੌ ਬਹੁ ਮਾਲ ਬਤਾਊਂ ॥ [੧੫]ਰਾਖਿ ਮਹਾਬਤਿ ਖਾਨ ਗਏ ਸਭਹੀ ਇਕ ਬਾਰ ਸੁ ਤੇ ਹਰਿ ਲ੍ਯਾਊਂ ॥ [੧੬]ਪੂਤਨ ਪੋਤ੍ਰਨ ਲੌ ਸਭ ਕੋ ਛਿਨ ਭੀਤਰਿ ਆਜੁ ਦਰਿੱਦ੍ਰ ਬਹਾਊਂ ॥ [੧੭]ਲੀਜਹੁ ਲੂਟਿ ਸਭੈ ਤੁਮ ਤਾਕਹੱ ਮੈਂ ਅਪਨੋ ਨਹਿ ਪਾਨ ਛੁਆਊਂ ॥ ੫ ॥ ਚੌਪਈ ॥ [੧੮]ਸੁਨਤ ਬਚਨ ਤਸਕਰ ਤੇ ਭਏ ॥ [੧੯]ਤ੍ਰਿਯ ਕੌ ਸੰਗ ਤਹਾਂ ਲੈ ਗਏ ॥ [੨੦]ਜਹ ਕੋਠਾ ਦਾਰੂ ਕੋ ਭਰਿਯੋ ॥ [੨੧]ਤਹੀ ਜਾਇ ਤਸਕਰਨ ਉਚਰਿਯੋ ॥ ੬ ॥ ਦੋਹਰਾ ॥ [੨੨]ਅਗਨਿ ਬਾਨ ਸੋ ਬਾਂਧਿ ਤ੍ਰਿਯ ਤਹੱ ਕੌ ਦਈ ਚਲਾਇ ॥ [੨੩]ਕਾਲ ਸਭਨ ਤਿਨ ਕੋ ਹੁਤੋ ਪਰ੍ਯੋ ਤਹੀ ਸਰ ਜਾਇ ॥ ੭ ॥ ਚੌਪਈ ॥ [੨੪]ਤਸਕਰ ਜਾਰਿ ਮਸਾਲੈਂ ਪਰੇ ॥ [੨੫]ਦਾਰੂ ਬਿਖੈ ਅੰਗਾਰੇ ਝਰੇ ॥ [੨੬]ਸਭ ਤਸਕਰ ਤਬਹੀ ਉਡਿ ਗਏ ॥ [੨੭]ਭੂਚਰ ਤੇ ਖੇਚਰ ਸੇ ਭਏ ॥ ੮ ॥ [੨੮]ਦਾਰੂ ਉਡਤ ਚੋਰ ਉਡਿ ਗਏ ॥ [੨੯]ਸਭ ਹੀ ਫਿਰਤ ਗਗਨ ਮੈ ਭਏ ॥ [੩੦]ਦਸ ਦਸ ਕੋਸ ਜਾਇ ਕਰਿ ਪਰੇ ॥ [੩੧]ਹਾਡ ਗੋਡ ਨਹਿ ਮੂੰਡ ਉਬਰੇ ॥ ੯ ॥ [੩੨]ਏਕੈ ਬਾਰ ਚੋਰ ਉਡ ਗਏ ॥ [੩੩]ਜੀਵਤ ਏਕ ਨ ਬਾਂਚਤ ਭਏ ॥ [੩੪]ਇਹ ਚਰਿੱਤ੍ਰ ਅਬਲਾ ਤਿਹੱ ਮਾਰ੍ਯੋ ॥ [੩੫]ਛਲ ਭੇ ਅਪਨੋ ਧਾਮ ਉਬਾਰ੍ਯੋ ॥ ੧੦ ॥ [੩੬]ਇਹ ਛਲ ਸਭ ਚੋਰਨ ਕਹੱ ਘਾਈ ॥ [੩੭]ਬਹੁਰੌ ਧਾਮ ਆਪਨੇ ਆਈ ॥ [੩੮]ਇੰਦ੍ਰ ਬਿਸਨ ਬ੍ਰਹਮਾ ਸਿਵ ਹੋਈ ॥ [੩੯]ਤ੍ਰਿਯ ਚਰਿੱਤ੍ਰ ਤੇ ਬਚਤ ਨ ਕੋਈ[卐] ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਯਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੮੬॥੩੫੬੪॥ਅਫਜੂੰ॥

卐ਇਹ ਹੈ ਗੁਣਵਾਨ ਇਸਤਰੀ ਦੇ ਦਿਮਾਗ ਦੀ ਸੋਚ। ਕਿਥੇ ਚੋਰ ਹੱਥ ਵਿਚ ਤਲਵਾਰ ਲੈ ਕੇ ਉਸ ਨੂੰ ਮਾਰ ਮੁਕਉਣਾ ਅਤੇ ਧਨ ਪਦਾਰਥ ਲੁੱਟਣਾ ਚਾਹੁੰਦੇ ਸਨ। ਕਿਥੇ ਆਪ ਇਕੱਠੇ ਹੋ ਕੇ ਧਰਮਰਾਜ ਦੇ ਦਰ ਉਤੇ ਜਾ ਪੁੱਜੇ। ਜਿਹਨਾਂ ਦੇ ਮਾਰੇ ਜਾਣ ਨਾਲ ਪਤਾ ਨਹੀਂ ਕਿਨੇ ਘਰ ਸੁੱਖ ਦੀ ਨੀਂਦ ਸੁੱਤੇ। ਹਲਕਾਇਆ ਕੁੱਤਾ ਕੋਈ ਅਮੀਰ ਗਰੀਬ ਜਾਂ ਸਾਧ ਚੋਰ ਵੱਲ ਨਹੀਂ ਵੇਖਦਾ, ਉਸ ਦਾ ਤਾਂ ਕੰਮ ਜੋ ਵੀ ਅੱਗੇ ਆ ਜਾਏ ਉਸੇ ਦੇ ਚੱਕ ਮਾਰਨਾ ਹੈ। ਇਸ ਲਈ ਹਲਕੇ ਕੁੱਤੇ ਨੂੰ ਮਾਰਨਾ ਪਾਪ ਨਹੀਂ ਸਗੋਂ ਪ੍ਰਮਾਰਥ ਹੈ।

੧ ਮੁੜਕੇ ਬਿਭਚਾਰ ਦਿਲ ਵਿਚੋਂ ਭੁਲਾ ਹੀ ਦਿੱਤਾ ॥੧੨॥ ॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੫ਵੀਂ ਕਥਾ ਸਮਾਪਤ ਹੈ ॥੧੯੫॥੩੫੫੩॥ਚਲਦਾ॥

---

੨ ਦੋਹਰਾ ॥ ਪੰਜਾਬ ਦੇਸ਼ ਦੇ ਵਿਚ ਇਕ ਇਸਤਰੀ ਸੀ ਜਿਸਦਾ ਨਾਮ ਅਚਲ ਕਲਾ ਸੀ ।

੩ ਉਸ ਦੇ ਘਰ ਵਿਚ ਬੇਅੰਤ ਧਨ ਸੀ ਜੋ ਦਿਆਲ ਪੁਰ ਪਿੰਡ ਵਿਚ ਵਸਦੀ ਸੀ ॥੧॥

੪ ਚੌਪਈ ॥ ਜਿਸ ਵੇਲੇ ਸੂਰਜ ਛਿਪ ਗਿਆ ।

੫ ਪੂਰਬ ਵਲੋਂ ਚੰਦ੍ਰਮਾਂ ਚੜ੍ਹ ਪਿਆ ।

੬ ਚੋਰ ਆਪਣੇ ਚੋਰੀ ਦੇ ਸੰਦ ਸੱਬਲ ਲੈ ਕੇ ਤੁਰ ਪਏ ।

੭ ਉਸ ਇਸਤਰੀ ਦਾ ਘਰ ਵੇਖ ਕੇ ਆ ਗਏ ਜੋ ਪਹਿਲਾਂ ਹੀ ਤੱਕਿਆ ਹੋਇਆ ਸੀ ॥੨॥

੮ ਦੋਹਰਾ ॥ ਉਸ ਇਸਤਰੀ ਦੇ ਸਿਰ ਪਰ ਤਲਵਾਰ ਕੱਢ ਕੇ ਖੜੇ ਹੋ ਗਏ ।

੯ ਤੇ ਕਿਹਾ ਕਿ ਜਾਂ ਤਾਂ ਧਨ ਦੱਸ ਦੇਹ ਨਹੀਂ ਤਾਂ ਤੈਨੂੰ ਮਾਰ ਦਿਆਂਗੇ ॥੩॥

੧੦ ਜਦੋਂ ਉਸ ਇਸਤਰੀ ਨੇ ਇਸ ਤਰ੍ਹਾਂ ਸੁਣਿਆ ।

੧੧ ਘਰ ਦੇ ਵਿਚ ਪਿਆ ਕੁਝ ਥੋੜਾ ਜਿਹਾ ਧਨ ਦਿਖਾ ਦਿੱਤਾ

੧੨ ਤੇ ਫਿਰ ਕਿਹਾ ਕਿ ਮੈਂ ਹੋਰ ਧਨ ਦਿਖਾਵਾਂਗੀ ।

੧੩ ਜੇ ਤੁਸੀਂ ਮੈਨੂੰ ਜਾਨ ਤੋਂ ਨਾ ਮਾਰੋ ॥੪॥

੧੪ ਸਵੈਯਾ ॥ ਮੈਨੂੰ ਮਾਰਦੇ ਕਾਹਦੇ ਲਈ ਹੋ ਮੇਰੇ ਨਾਲ ਚਲੋ ਬਹੁਤ ਸਾਰਾ ਮਾਲ ਮੈਂ ਤੁਹਾਨੂੰ ਦਿਖਾਵਾਂ ।

੧੫ ਉਸ ਤੇ ਭਰੋਸਾ ਕਰਕੇ ਸਾਰੇ ਹੀ ਚੋਰ ਚੱਲ ਪਏ ਕਿ ਇਕੋ ਲਾਰ ਸਾਰਾ ਧਨ ਚੁੱਕ ਲਵਾਂਗੇ ।

੧੬ ਪੁੱਤਰ ਪੋਤਿਆਂ ਤੱਕ ਸਾਰਿਆਂ ਦਾ ਹੀ ਦਲਿਦ੍ਰ ਤੋੜ ਦਿਆਂਗੇ ।

੧੭ ਅਚਲ ਕਲਾ ਨੇ ਕਿਹਾ ਕਿ ਜਿਤਨਾ ਧਨ ਉਥੇ ਪਿਆ ਹੈ ਸਾਰਾ ਹੀ ਚੁੱਕ ਲੈਣਾ, ਮੈਂ ਆਪਣਾ ਹੱਥ ਵੀ ਨਹੀਂ ਲਾਵਾਂਗੀ ॥੫॥

੧੮ ਚੌਪਈ ॥ ਇਹ ਗੱਲ ਚੋਰਾਂ ਨੇ ਸੁਣ ਲਈ ।

੧੯ ਇਸਤਰੀ ਨਾਲ ਉਥੇ ਚਲੇ ਗਏ ।

੨੦ ਜਿਥੇ ਕੋਠਾ ਬਰੂਦ ਦਾ ਭਰਿਆ ਹੋਇਆ ਸੀ ।

੨੧ ਉਥੇ ਜਾ ਕੇ ਚੋਰਾਂ ਨੂੰ ਅੰਦਰ ਜਾਣ ਲਈ ਕਹਿ ਦਿੱਤਾ॥੬॥

੨੨ ਦੋਹਰਾ ॥ ਅਤੇ ਆਪ ਬਾਹਰ ਖੜੀ ਹੋ ਗਈ, ਤੀਰ ਨਾਲ ਅੱਗ ਬੰਨ ਕੇ ਉਸ ਇਸਤਰੀ ਨੇ ਕੋਠੇ ਦੇ ਅੰਦਰ ਸੁੱਟ ਦਿੱਤੀ ।

੨੩ ਉਨ੍ਹਾਂ ਚੋਰਾਂ ਦਾ ਕਾਲ ਸਿਰ ਪਰ ਆਇਆ ਹੋਇਆ ਸੀ ਅੱਗ ਦਾ ਤੀਰ ਉਥੇ ਅੰਦਰ ਹੀ ਜਾ ਡਿੱਗਿਆ ॥੭॥

੨੪ ਚੌਪਈ ॥ ਚੋਰ ਮਸ਼ਾਲਾਂ ਬਾਲ ਕੇ ਅੰਦਰ ਚਲੇ ਗਏ ।

੨੫ ਉਨ੍ਹਾਂ ਮਸਾਲਾਂ ਨਾਲੋਂ ਵੀ ਅੰਗਾਰੇ ਝੜਕੇ ਬਾਰੂਦ ਵਿਚ ਜਾ ਪਏ ।

੨੬ ਜਰਾ ਕੁ ਚੰਗਾੜੇ ਦੀ ਦੇਰ ਹੀ ਸੀ, ਬਾਰੂਦ ਨੂੰ ਅੱਗ ਲੱਗੀ ਕਿ ਸਾਰੇ ਹੀ ਚੋਰ ਇਕ ਦਮ ਉਡ ਗਏ ।

੨੭ ਧਰਤੀ ਤੇ ਖੜੇ ਸੀ ਬਰੂਦ ਨਾਲ ਉਡਕੇ ਅਕਾਸ਼ ਵਾਸੀ ਹੋ ਗਏ ॥੮॥

੨੮ ਜਿਸ ਵੇਲੇ ਬਾਰੂਦ ਉਡਿਆ ਨਾਲ ਹੀ ਚੋਰ ਉਡ ਗਏ

੨੯ ਸਾਰੇ ਹੀ ਅਸਮਾਨ ਵਿਚ ਘੁੰਮਣ ਲੱਗ ਪਏ ।

੩੦ ਦਸ ਦਸ ਕੋਹ ਤੇ ਟੁਕੜੇ ਜਾ ਕੇ ਡਿੱਗੇ ।

੩੧ ਨਾ ਕਿਸੇ ਦੇ ਹੱਡ ਬਚੇ ਨਾ ਗੋਡੇ ਤੇ ਨਾ ਹੀ ਸਿਰ ॥੯॥

੩੨ ਇਕੋ ਵਾਰ ਸਾਰੇ ਹੀ ਚੋਰ ਉਡ ਗਏ ।

੩੩ ਇਕ ਵੀ ਜਿਉਂਦਾ ਨਾ ਬਚਿਆ ।

੩੪ ਇਹ ਢੰਗ ਦੇ ਨਾਲ ਉਸ ਇਸਤਰੀ ਨੇ ਚੋਰਾਂ ਨੂੰ ਮਾਰ ਮੁਕਾਇਆ।

੩੫ ਇਹ ਛਲ ਕਰਕੇ ਆਪਣਾ ਘਰ ਬਚਾ ਲਿਆ ॥੧੦॥

੩੬ ਇਸ ਛਲ ਦੇ ਨਾਲ ਸਾਰੇ ਚੋਰਾਂ ਨੂੰ ਮਾਰ ਕੇ ।

੩੭ ਮੁੜ ਕੇ ਆਪਣੇ ਘਰ ਆ ਗਈ ।

੩੮ ਭਾਵੇਂ ਕੋਈ ਇੰਦ੍ਰ ਦੇਵਤਾ ਹੈ ਭਾਵੇਂ ਬ੍ਰਹਮਾਂ ਜਾਂ ਵਿਸ਼ਨੂੰ ਹੈ ਭਾਵੇਂ ਸ਼ਿਵਜੀ ਹੀ ਹੋਵੇ ।

੩੯ ਪਰ ਇਸਤਰੀਆਂ ਦੇ ਫਰੇਬ ਤੋਂ ਕੋਈ ਵੀ ਨਹੀਂ ਬਚ ਸਕਦਾ॥੧੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੬ਵੀਂ ਕਥਾ ਸਮਾਪਤ ਹੈ ॥੧੯੬॥੩੫੬੪॥ਚਲਦਾ॥

ਚੌਪਈ ॥ [੧]ਕਾਮਕਲਾ ਕਾਮਨਿ ਇਕ ਸੁਨੀ ॥ [੨]ਬੇਦ ਸਾਸਤ੍ਰ ਭੀਤਰਿ ਅਤਿ ਗੁਨੀ ॥ [੩]ਤਾ ਕੋ ਪੁੱਤ੍ਰ, ਨ ਆਗਯਾ ਮਾਨੈ॥ [੪]ਯਾਂਤੇ ਮਾਤ ਕੋਪ ਚਿਤ ਠਾਨੈ ॥੧॥ [੫]ਕੁਬੁਧਿ ਬਿਖੈ ਦਿਨੁ ਰੈਨਿ ਗਵਾਵੈ ॥ [੬]ਮਾਤ ਪਿਤਾ ਕੋ ਦਰਬੁ ਲੁਟਾਵੈ ॥ [੭]ਗੁੰਡਨ ਸਾਥ, ਕਰੈ ਗੁਜਰਾਨਾ॥ [੮]ਕਰਤ ਕੁਬਿਰਤਿ ਪਿਯਤ ਮਦਪਾਨਾ ॥ ੨ ॥ [੯]ਤਾ ਕੋ ਭ੍ਰਾਤ ਦੁਤਿਯ ਸੁਭਕਾਰੀ॥ [੧੦]ਜੂਪ ਰਹਿਤ, ਨ ਕਛੂ ਦੁਰਚਾਰੀ॥ [੧੧]ਤਾਸੌ ਨੇਹ ਮਾਤ ਕੋ ਰਹੈ॥ [੧੨]ਯਾਕੌ ਬੇਗਿ ਸੰਘਾਰੌ ਚਹੈ ॥੩॥ [੧੩]ਏਕ ਦਿਵਸ ਜਬ ਸੋ ਘਰ ਆਯੋ ॥ [੧੪]ਸੋਤ ਛਾਪਰੀ ਮਾਂਝ ਤਕਾਯੋ ॥ [੧੫]ਟਟੀਆ ਦ੍ਵਾਰ ਆਗਿ ਦੈ ਦਈ॥ [੧੬]ਸੁਤ ਕੋ ਮਾਤ ਜਰਾਵਤ ਭਈ*॥ ੪॥ [੧੭]ਮਾਤ ਪੂਤ ਕੌ ਪ੍ਰਥਮ ਜਰਾਯੋ ॥ [੧੮]ਰੋਇ ਰੋਇ ਸਭ ਜਗਤ ਸੁਨਾਯੋ ॥ [੧੯]ਆਗਿ ਲਗਾਇ ਪਾਨਿ ਕੌ ਧਾਈ॥ [੨੦]ਮੂਰਖ ਬਾਤ ਨ ਕਿਨਹੂੰ ਪਾਈ ॥੫॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੮੭॥੩੫੬੯॥ਅਫਜੂੰ॥

ਚੌਪਈ ॥ [੨੧]ਕੰਚਨ ਪ੍ਰਭਾ ਜਾਟਜਾ ਰਹੈ ॥ [੨੨]ਅਤਿ ਦੁਤਿਵਾਨ ਤਾਂਹਿ ਜਗ ਕਹੈ ॥ [੨੩]ਭਰਤਾ ਏਕ ਪ੍ਰਥਮ ਤਿਨ ਕਿਯੋ ॥ [੨੪]ਰੁਚਯੋ ਨ, ਡਾਰਿ ਫਾਂਸ ਹਨਿ ਦਿਯੋ ॥ ੧ ॥ [੨੫]ਕੇਤਿਕ ਦਿਨਨ ਔਰ ਪਤਿ ਕਰਿਯੋ ॥ [੨੬]ਸੋਊ ਨ ਰੁਚ ਜੋ, ਕਟਾਰੀ ਮਰਿਯੋ ॥ [੨੭]ਮਾਸ ਬਿਖੈਂ ਔਰੈ ਪਤਿ ਪਾਯੋ ॥ [੨੮]ਸੋਊ ਦੈਕੈ ਬਿਖੁ, ਤ੍ਰਿਯ ਘਾਯੋ ॥ ੨ ॥ [੨੯]ਚੌਥੋ ਨਾਥ ਨਾਇਕਾ ਕੀਨੋ ॥ [੩੦]ਤਾਕਹੱ ਹਨਿ ਪੰਚਮ ਕਹੱ ਲੀਨੋ ॥ [੩੧]ਛਠਏਂ ਮਾਰਿ, ਸਪਤਮੋ ਘਾਯੋ ॥ [੩੨]ਅਸਟਮ ਕੇ ਸੰਗ ਨੇਹ ਲਗਾਯੋ ॥ ੩ ॥ [੩੩]ਕਰਮ ਕਾਲ, ਸੋਊ ਨਹਿ ਭਾਯੋ ॥ [੩੪]ਜਮਧਰ ਭਏ ਤਾਂਹਿ ਤਿਨ ਘਾਯੋ ॥ [੩੫]ਧ੍ਰਿਗ ਧ੍ਰਿਗ ਜਾਨਿ ਜਗਤ ਤਿਹ ਕਰਿਯੋ ॥ [੩੬]ਹਾਹਾਕਾਰ ਸਭਨ ਉਚਰਿਯੋ ॥ ੪ ॥ [੩੭]ਜਬ ਇਹ ਭਾਂਤਿ ਸੁਨਤਿ ਤ੍ਰਿਯ ਭਈ ॥ [੩੮]ਜਾਨੁਕ ਬਿਨ ਮਾਰੇ ਮਰ ਗਈ ॥ [੩੯]ਅਬ ਹੌ ਜਰੋ, ਨਾਥ ਤਨ ਜਾਈ ॥ [੪੦]ਇਨ ਸਭਹੂੰਨ ਚਰਿਤ੍ਰ ਦਿਖਾਈ ॥ ੫ ॥ [੪੧]ਅਰੁਨ ਬਸਤ੍ਰ ਧਰ, ਪਾਨ ਚਬਾਏ ॥ [੪੨]ਲੋਗ ਸਭਨ ਕੌ ਕੂਕ ਸੁਨਾਏ ॥ [੪੩]ਯੌ ਕਹਿ ਹਾਥਿ ਸਿਧੌਰੋ ਗਹਜੋ ॥ [੪੪]ਜਰਿਬੋ ਸਾਥ ਨਾਥ ਕੇ ਚਹਜੋ ॥ ੬ ॥ ਦੋਹਰਾ ॥ [੪੫]ਸਪਤ ਨਾਥ ਨਿਜ ਕਰਨ ਹਨਿ ਕਿਯੋ ਸਤੀ ਕੋ ਭੇਸ ॥ [੪੬]ਊਚ ਨੀਚ ਦੇਖਤ ਤਰਨਿ ਪਾਵਕ ਕਿਯੋ ਪ੍ਰਵੇਸ ॥ ੭ ॥ [੪੭]ਸਪਤ ਨਾਥ ਨਿਜੁ ਹਾਥ ਹਨਿ ਅਸਟਮ ਕੌ ਗਰ ਲਾਇ ॥ [੪੮]ਸਭ ਲੋਗਨ ਦੇਖਤ ਜਰੀ ਢੋਲ ਮ੍ਰਿਦੰਗ ਬਜਾਇ ॥੮॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੮੮॥੩੫੭੭॥ਅਫਜੂੰ॥

---

* ਧਰਮ ਦੇ ਰਾਹ ਦੇ ਪਾਂਧੀ ਨੇਕ ਚਲਨ ਤੇ ਗਿਆਨਵਾਨ ਪੁਰਸ਼ਾਂ ਦਾ ਨਿਸ਼ਚਾ ਹੁੰਦਾ ਹੈ, ਕਿ ਮੇਰੀ ਸੰਤਾਨ ਮੇਰੇ ਜਿਹੀ ਅਤੇ ਮੇਰੇ ਪਾਏ ਪੂਰਨਿਆਂ ਤੇ ਹੀ ਚੱਲੇ ਪਰ ਜਦੋਂ ਉਹ ਮਾਤਾ ਪਿਤਾ ਦੀ ਆਗਿਆ ਤੋਂ ਇਨਕਾਰੀ ਹੋ ਜਾਣ ਅਤੇ ਨਾ ਕਰਨ ਵਾਲੇ ਕਰਮ ਕਰਨ ਤਾਂ ਮਾਤਾ ਪਿਤਾ ਦਾ ਦਿਲ ਦੁਖੀ ਤਾਂ ਹੁੰਦਾ ਹੀ ਹੈ ਬਲਕਿ ਉਸ ਦੀਆਂ ਆਸਾਂ ਉਮੀਦਾਂ ਹੀ ਅਲੋਪ ਹੋ ਜਾਂਦੀਆਂ ਹਨ ।

੧ ਚੌ; ॥ ਇਕ ਕਾਮ ਕਲਾ ਨਾਮ ਦੀ ਇਸਤਰੀ ਸੁਣਦੀ ਹੈ
੨ ਜਿਹੜੀ ਬੇਦ ਸ਼ਾਸ਼ਤਰ ਪੜ੍ਹ ਕੇ ਗੁਣਵਾਨ ਹੋ ਗਈ।
੩ ਉਸ ਦਾ ਪੁੱਤਰ ਉਸਦੇ ਕਹੇ ਤੋਂ ਬਾਹਰ ਹੋ ਗਿਆ।
੪ ਉਸ ਨੂੰ ਕੁਰਾਹੇ ਜਾਂਦਾ ਵੇਖਕੇ (ਕਾਮ ਕਲਾ) ਦਾ ਦਿਲ ਦੁਖੀ ਹੋ ਕੇ ਕ੍ਰੋਧ ਵਿਚ ਆ ਜਾਂਦਾ ॥੧॥
੫ ਭੈੜੇ ਬੁਰੇ ਕੰਮਾਂ ਵਿਚ ਰਾਤ ਤੇ ਦਿਨ ਐਵੇ ਬੇਅਰਥ ਗਵਾਈ ਜਾਂਦਾ ਸੀ।
੬ ਮਾਤਾ ਪਿਤਾ ਦੇ ਘਰ ਦਾ ਧਨ ਬਰਬਾਦ ਕਰੀ ਜਾਂਦਾ।
੭ ਗੁੰਡੇ (ਸ਼ਰਾਰਤੀ ਅਤੇ ਦੈਂਤ ਬੁੱਧੀ) ਵਾਲੇ ਲੋਕਾਂ ਨਾਲ ਫਿਰਦਾ ਰਹਿੰਦਾ।
੮ ਬੁਰੇ ਕਰਮ ਕਰਦਾ ਅਤੇ ਸ਼ਰਾਬ ਪੀਂਦਾ ਜੋ ਬੁਰੀ ਬੁੱਧ ਵਾਲੇ ਕਰਮ ਹਨ ॥੨॥
੯ ਉਸਦਾ ਦੂਜਾ ਭਾਈ ਚੰਗੇ ਕੰਮ ਤੇ ਪਵਿੱਤਰ ਬੁੱਧੀ ਵਾਲਾ ਸੀ।
੧੦ ਨਾ ਜੂਆ ਖੇਡਦਾ ਸੀ ਨਾ ਕੋਈ ਹੋਰ ਦੁਰਾਚਾਰੀ ਕਰਮ ਕਰਦਾ ਸੀ ਭਾਵ (ਸ੍ਰੇਸ਼ਟ) ਪੁਰਸ਼ ਸੀ।
੧੧ ਉਸ ਨੂੰ ਮਾਤਾ ਪਿਆਰ ਕਰਦੀ ਸੀ।
੧੨ ਉਸ ਬੁਰੀ ਬੁੱਧ ਵਾਲੇ ਨੂੰ ਛੇਤੀ ਮਾਰਨਾ ਚਾਹੁੰਦੀ ਸੀ॥੩॥
੧੩ ਇਕ ਦਿਨ ਜਦੋਂ ਉਹ ਘਰ ਆਇਆ।
੧੪ ਇਕ ਛੰਨ ਵਿਚ ਸੁੱਤਾ ਪਿਆ ਵੇਖਿਆ ਤਾਂ।
੧੫ ਝੁੱਗੀ ਦੇ ਦਰਵਾਜੇ ਨੂੰ ਅੱਗ ਲਾ ਦਿੱਤੀ।
੧੬ ਮਾਂ ਹੀ ਪੁੱਤਰ ਨੂੰ ਸਾੜਨ ਦਾ ਕੰਮ ਕਰਦੀ ਹੈ ॥੪॥
੧੭ ਮਾਂ ਨੇ ਆਪਣੇ ਪੁੱਤਰ ਨੂੰ ਪਹਿਲਾਂ ਅੱਗ ਲਾਕੇ ਸਾੜ ਦਿੱਤਾ
੧੮ ਫਿਰ ਰੋ ਰੋ ਕੇ ਸਾਰੇ ਲੋਕਾਂ ਨੂੰ ਸੁਣਾ ਦਿੱਤਾ।
੧੯ ਪਹਿਲਾਂ ਅੱਗ ਲਾ ਦਿੱਤੀ ਫਿਰ ਬਝਾਉਣ ਵਾਸਤੇ ਪਾਣੀ ਲੈਣ ਤੁਰ ਪਈ।
੨੦ ਮੂਰਖ ਲੋਕਾਂ ਨੇ ਇਹ ਬਾਤ ਨਾ ਸਮਝੀ ॥੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੮੭ਵੀਂ ਕਥਾ ਸਮਾਪਤ ਹੈ ॥੧੮੭॥੩੫੪੯॥ਚਲਦਾ॥

---

੨੧ ਚੌਪਈ ॥ ਕੰਚਨ ਪ੍ਰਭਾ ਜਾਟਜਾ (ਜੱਟ ਦੀ ਇਸਤਰੀ ਜਾਂ ਪੁੱਤਰੀ) ਪਿੰਡ ਵਿਚ ਰਹਿੰਦੀ ਸੀ।
੨੨ ਉਸ ਨੂੰ ਲੋਕ ਅਤੀ ਸੋਭਾਵੰਤੀ ਮੰਨਦੇ ਸਨ।
੨੩ ਪਹਿਲਾਂ ਉਸ ਨੇ ਇਕ ਪਤੀ ਕੀਤਾ।
੨੪ ਉਹ ਪਸੰਦ ਨਾ ਆਇਆ ਗੱਲ ਵਿਚ ਫਾਹੀ ਪਾ ਕੇ ਮਾਰ ਦਿੱਤਾ ॥੧॥
੨੫ ਕਿਤਨੇ ਦਿਨਾਂ ਪਿਛੋਂ ਹੋਰ ਪਤੀ ਬਣਾ ਲਿਆ।
੨੬ ਉਹ ਵੀ ਪਸੰਦ ਨਾ ਆਇਆ ਕਟਾਰੀ ਨਾਲ ਮਾਰ ਦਿੱਤਾ
੨੭ ਇਕ ਮਹੀਨੇ ਪਿਛੋਂ ਹੋਰ ਪਤੀ ਕਰ ਲਿਆ।
੨੮ ਉਸ ਇਸਤਰੀ ਨੇ ਉਸਨੂੰ ਜ਼ਹਿਰ ਦੇਕੇ ਮਾਰ ਦਿੱਤਾ॥੨॥
੨੯ ਉਸ ਨਾਇਕਾ ਨੇ ਚੌਥਾ ਪਤੀ ਹੋਰ ਕਰ ਲਿਆ।
੩੦ ਉਸ ਨੂੰ ਮਾਰਕੇ ਪੰਜਵਾਂ ਟੋਲ ਲਿਆ।
੩੧ ਫਿਰ ਛੇਵੇਂ ਨੂੰ ਮਾਰ ਕੇ ਸੱਤਵਾਂ ਕਰ ਲਿਆ ਅਤੇ ਮਾਰ ਦਿੱਤਾ।
੩੨ ਫਿਰ ਅੱਠਵੇਂ ਨਾਲ ਮੋਹ ਪਾ ਲਿਆ ॥੩॥
੩੩ ਕਰਮਾਂ ਦੀ ਗਤੀ ਉਹ ਵੀ ਪਸੰਦ ਨਾਂ ਆਇਆ।
੩੪ ਤਲਵਾਰ ਮਾਰਕੇ ਉਹ ਵੀ ਉਸ ਨੇ ਮਾਰ ਦਿੱਤਾ।
੩੫ ਅੰਤ ਸਾਰੇ ਜਗਤ ਵਿਚ ਧਿਰਕਾਰਾਂ (ਲਾਂਹਣਤਾਂ) ਪੈਣ ਲੱਗੀਆਂ।
੩੬ ਸਾਰੇ ਲੋਕ ਹਾਹਾਕਾਰ ਕਰਨ ਲੱਗੇ ॥੪॥
੩੭ ਜਦ ਇਸਤਰੀ ਨੇ ਇਸ ਤਰ੍ਹਾਂ ਸੁਣਿਆ।
੩੮ ਫਿਰ ਤਾਂ ਜਾਣੋਂ ਬਿਨ੍ਹਾਂ ਮਾਰੇ ਹੀ ਮਰ ਗਈ ਜੋ ਹਰ ਪਾਸੇ ਤੋਂ ਧਿਰਕਾਰੀ ਗਈ।
੩੯ ਫਿਰ ਕਹਿਣ ਲੱਗੀ ਕਿ ਮੈਂ ਪਤੀ ਨਾਲ ਸੜ ਕੇ ਸਤੀ ਹੋਵਾਂਗੀ।
੪੦ ਇਉਂ ਸਭ ਨੂੰ ਪੱਕ ਬਣਾ ਕੇ ਦੱਸ ਦਿੱਤਾ ਚਰਿੱਤ੍ਰ ਦਿਖਾ ਕੇ ॥੫॥
੪੧ ਲਾਲ ਕੱਪੜੇ ਪਾ ਕੇ ਮੂੰਹ ਨੂੰ ਦੰਦਾਸਾ ਲਾ ਕੇ।
੪੨ ਸਾਰੇ ਲੋਕਾਂ ਨੂੰ ਰੋ ਕੇ ਸੁਣਾ ਦਿੱਤਾ।
੪੩ ਅਤੇ ਇਉਂ ਕਰਕੇ ਹੱਥ ਵਿਚ ਨਾਰੀਅਲ ਸੰਧੂਰ ਆਦਿ ਦਾ ਭਾਂਡਾ ਲੈ ਲਿਆ ਅਤੇ ਚਿਖਾ ਦੇ ਉਪਰ ਚੜ੍ਹਨਾ ਚਾਹਿਆ।
੪੪ ਪਤੀ ਨਾਲ ਜੁੜਨਾ ਚਾਹਿਆ ॥੬॥
੪੫ ਦੋਹਰਾ ॥ ਸੱਤ ਪਤੀ ਆਪਣੇ ਹੱਥੀਂ ਮਾਰਕੇ ਸਤੀ ਦਾ ਬਾਣਾ ਪਹਿਨ ਲਿਆ।
੪੬ ਛੋਟੇ ਵੱਡੇ ਅਤੇ ਜਵਾਨ ਸਭ ਦੇ ਦੇਖਦੇ ਅੱਗ ਵਿਚ ਜਾ ਬੈਠੀ ॥੭॥
੪੭ ਸੱਤ ਪਤੀ ਆਪਣੇ ਹੱਥੀਂ ਮਾਰ ਕੇ, ਅੱਠਵੇਂ ਦੇ ਗਲੇ ਲੱਗ ਕੇ।
੪੮ ਸਾਰੇ ਲੋਕਾਂ ਦੇ ਸਾਹਮਣੇ ਢੋਲ ਅਤੇ ਧੌਂਸੇ ਵਜਾ ਕੇ ਸੜ ਗਈ ॥੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੮੮ਵੀਂ ਕਥਾ ਸਮਾਪਤ ਹੈ ॥੧੮੮॥੩੫੭੭॥ਚਲਦਾ॥

ਦੋਹਰਾ ॥ [੧]ਭੂਪਕਲਾ ਨਾਮਾ ਰਹੈ ਸੁਤਾ ਸਾਹ ਕੀ ਏਕ ॥ [੨]ਅਧਿਕ ਦਰਬ ਤਾ ਕੇ ਰਹੈ ਦਾਸੀ ਰਹੈ ਅਨੇਕ ॥੧॥ ਚੌਪਈ ॥ [੩]ਮਿਸਰੀ ਕੋ ਹੀਰਾ ਤਿਨ ਲਿਯੋ ॥ [੪]ਡਬਿਯਾ ਬਿਖੈ ਡਾਰਿ ਕਰਿ ਦਿਯੋ ॥ [੫]ਸਾਹਜਹਾਂ ਜਹਾਂ ਸਭਾ ਬਨਾਈ ॥ [੬]ਬਹਲ ਬੈਠਿ ਤਿਹੱ ਓਰ ਸਿਧਾਈ ॥ ੨ ॥ [੭]ਅਰਧ ਬਜਾਰ ਬਿਖੈ ਜਬ ਗਈ ॥ [੮]ਸੁੰਦਰ ਨਰਿਕ ਬਿਲੋਕਤ ਭਈ ॥ [੯]ਅਧਿਕ ਦਰਬੁ ਦੈ ਨਿਕਟਿ ਬੁਲਾਯੋ ॥ [੧੦]ਨਿਜ ਗਾਡੀ ਕੇ ਸਾਥ ਲਗਾਯੋ ॥ ੩ ॥ [੧੧]ਚਲਿਤ ਚਲਿਤ ਰਜਨੀ ਪਰਿ ਗਈ ॥ [੧੨]ਸੂਰਜ ਛਪਯੋ ਚੰਦ੍ਰ ਦੁਤਿ ਭਈ ॥ [੧੩]ਬਹਲ ਬਿਖੈ ਗਹਿ ਬਾਂਹ ਚੜ੍ਹਾਯੋ ॥ [੧੪]ਕਾਮ ਕੇਲ ਤਿਹ ਸੰਗ ਉਪਜਾਯੋ ॥ ੪ ॥ [੧੫]ਜਯੋਂ ਜਯੋਂ[1] ਬਹਲ ਹਿਲੋਰੇ ਖਾਵੈ ॥ [੧੬]ਉਛਰੇ ਬਿਨਾ ਕਾਜ ਹ੍ਵੈ ਜਾਵੈ ॥ [੧੭]ਲਖੈ ਲੋਗ ਗਾਡੀ ਕਰ ਮਾਰੈ ॥ [੧੮]ਭੇਦ ਅਭੇਦ ਨ ਕੋਊ ਬਿਚਾਰੈ ॥ ੫ ॥ [੧੯]ਭਾਖਿ ਬੈਨ ਤੇ ਬਹਲ ਧਵਾਈ ॥ [੨੦]ਕਾਮ ਰੀਤਿ ਕਰਿ ਪ੍ਰੀਤਿ ਉਪਜਾਈ ॥ [੨੧]ਭਰਿ ਕਰਿ ਭੋਗ ਬਾਮ ਸੌ ਕੀਨੋ ॥ [੨੨]ਬੀਚ ਬਜਾਰ ਨ ਕਿਨਹੂੰ ਚੀਨੋ ॥ ੬ ॥ ਦੋਹਰਾ ॥ [੨੩]ਕੇਲ ਕਰਤ ਇਹ ਚੰਚਲਾ ਤਹਾਂ ਪਹੂਚੀ ਆਇ ॥ [੨੪]ਸਾਹਜਹਾਂ ਬੈਠੇ ਜਹਾਂ ਨੀਕੀ ਸਭਾ ਬਨਾਇ ॥ ੭ ॥ ਚੌਪਈ ॥ [੨੫]ਮਿਸਰੀ ਕੋ ਹੀਰਾ ਕਰ ਲਿਯੋ ॥ [੨੬]ਲੈ ਹਜਰਤਿ ਕੇ ਹਾਜਰ ਕਿਯੋ ॥ [੨੭]ਸਾਹਜਹਾਂ ਤਿਹ ਕਛੂ ਨ ਚੀਨੋ ॥ [੨੮]ਤੀਸ ਹਜਾਰ ਰੁਪੈਯਾ[2] ਦੀਨੋ ॥੮॥ [੨੯]ਇਹ ਛਲ ਸੌ ਸਾਹਹਿ ਛਲਿ ਗਈ ॥ [੩੦]ਉਠੀ ਸਭਾ, ਆਵਤ ਸੋਊ ਭਈ ॥ [੩੧]ਪੰਦ੍ਰਹ ਸਹੱਸ੍ਰ ਆਪੁ ਤ੍ਰਿਯ ਲੀਨੋ ॥ [੩੨]ਪੰਦ੍ਰਹ ਸਹਸ ਮੀਤ ਕੋ ਦੀਨੋ ॥ ੯ ॥ ਦੋਹਰਾ ॥ [੩੩]ਸਾਹਜਹਾਂ ਛਲਿ ਮੀਤ ਸੌ ਕਾਮ ਕਲੋਲ ਕਮਾਇ ॥ [੩੪]ਧਾਮ ਆਨਿ ਪਹੁਚਤ ਭਈ ਸਕਯੋ ਨ ਕੋਊ ਪਾਇ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨਵਾਸੀ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੮੯॥੩੫੮੭॥ਅਫਜੂੰ॥

ਚੌਪਈ ॥ [੩੫]ਇਕ ਦਿਨ ਬਾਗ ਚੰਚਲਾ ਗਈ ॥ [੩੬]ਹਸਿ ਹਸਿ ਬਚਨ ਬਖਾਨਤ ਭਈ ॥ [੩੭]ਸ੍ਰੀ ਨਿਸਿਰਾਜ ਪ੍ਰਭਾ ਤ੍ਰਿਯ ਤਹਾਂ ॥ [੩੮]ਐਸੀ ਭਾਂਤਿ ਉਚਾਰਯੋ ਉਹਾਂ ॥ ॥੧ ॥ [੩੯]ਜੌ ਰਾਜਾ ਤੇ ਬਾਰਿ ਭਿਰਾਊਂ ॥ [੪੦]ਅਪਨੀ ਝਾਂਟੈ ਸਭੈ ਮੁੰਡਾਊਂ ॥ [੪੧]ਤਬ ਤ੍ਰਿਯ ਹੋਡ ਸਕਲ ਤੁਮ ਹਾਰਹੁ ॥ [੪੨]ਨਿਜੁ ਨੈਨਨ ਇਹ ਚਰਿੱਤ੍ਰ ਨਿਹਾਰਹੁ ॥ ੨ ॥ [੪੩]ਯੋ ਕਹਿਕੈ ਸੁਭ ਭੇਸ ਬਨਾਯੋ ॥ [੪੪]ਦੇਵ ਅਦੇਵਨ ਕੋ ਬਿਰਮਾਯੋ ॥ [੪੫]ਚਰਿਤ੍ਰ ਸਿੰਘ ਰਾਜਾ ਜਬ ਆਯੋ ॥ [੪੬]ਸੁਨਿ ਇਹ ਬਚਨ ਚੰਚਲਾ ਪਾਯੋ ॥ ੩ ॥ [੪੭]ਬੈਠ ਝਰੋਖਾ ਦਈ ਦਿਖਾਈ ॥ [੪੮]ਰਾਜਾ ਰਹੇ ਰੂਪ ਉਰਝਾਈ ॥ [੪੯]ਏਕ ਬਾਰ ਇਹ ਕੌ ਜੌ ਪਾਊਂ ॥

1. ਜਿਉਂ ਜਿਉਂ, 3. ਰੁਪੱਈਆ - ਬੋਲੋ।

卐 ਇਹ ਇਕ ਬਦਕਾਰ ਬਦਚਲ'ਨ ਇਸਤਰੀ ਦਾ ਖਾਕਾ ਹੈ ਜਿਹੜੀ ਇਸਤਰੀ ਸਾਊ- ਪੁਣਾ ਛੱਡ ਕੇ ਚਲਾਕ- ਪੁਣਾ ਗ੍ਰਹਿਣ ਕਰ ਲਏ ਉਸ ਤੋਂ ਰੱਬ ਹੀ ਬਚਾਏ।

੧ ਦੋਹਰਾ ॥ ਭੂਪਕਲਾ ਨਾਮ ਦੀ ਇਕ ਸ਼ਾਹੂਕਾਰ ਦੀ ਪੁੱਤਰੀ ਰਹਿੰਦੀ ਸੀ।

੨ ਬਹੁਤ ਧਨ ਉਸ ਦੇ ਕੋਲ ਸੀ ਦਾਸੀਆਂ ਵੀ ਅਨੇਕ ਸਨ ॥੧॥

੩ ਚੌ: ॥ ਬਨਾਉਟੀ ਹੀਰਾ ਉਸ ਨੇ ਲੈ ਲਿਆ ਜੋ ਮਿਸ਼ਰੀ ਨੂੰ ਤਰਾਸ ਕੇ ਬਣਾਇਆ ਸੀ।

੪ ਇਕ ਡੱਬੀ ਵਿਚ ਉਸ ਨੂੰ ਪਾ ਲਿਆ-ਬੰਦ ਕਰ ਲਿਆ

੫ ਜਿਥੇ ਸ਼ਾਹ ਜਹਾਨ ਬਾਦਸ਼ਾਹ ਸਭਾ ਲਾ ਕੇ ਬੈਠਾ ਸੀ।

੬ ਬੈਲ ਗੱਡੀ ਲੈ ਕੇ ਉਸ ਪਾਸੇ ਨੂੰ ਤੁਰ ਪਈ ॥੨॥

੭ ਜਦੋਂ ਬਾਜ਼ਾਰ ਦੇ ਅੱਧ ਵਿਚ ਗਈ।

੮ ਇਕ ਸੁੰਦਰ ਪੁਰਸ਼ ਦਿਖਾਈ ਦਿੱਤਾ।

੯ ਉਸ ਨੂੰ ਕੁਛ ਧਨ ਦੇ ਕੇ ਨੇੜੇ ਬੁਲਾ ਲਿਆ।

੧੦ ਆਪਣੀ ਗੱਡੀ ਦੇ ਨਾਲ ਤੋਰ ਲਿਆ ॥੩॥

੧੧ ਤੁਰਦਿਆਂ ਤੁਰਦਿਆਂ ਰਾਤ ਪੈ ਗਈ।

੧੨ ਸੂਰਜ ਛਿਪ ਗਿਆ ਚੰਦ੍ਰਮਾਂ ਦਿਖਾਈ ਦਿੱਤਾ।

੧੩ ਉਹ ਪੁਰਸ਼ ਜਿਹੜਾ ਗੱਡੀ ਨਾਲ ਲਾਇਆ ਸੀ ਬਾਂਹ ਤੋਂ ਫੜਕੇ ਗੱਡੀ ਦੇ ਉਤੇ ਚੜ੍ਹਾ ਲਿਆ।

੧੪ ਉਸ ਦੇ ਨਾਲ ਕਾਮ ਵਿਹਾਰ ਕੀਤਾ ॥੪॥

੧੫ ਜਿਉਂ ਜਿਉਂ ਗੱਡੀ ਹਲੋਰੇ ਖਾਂਦੀ।

੧੬ ਬਿਨ੍ਹਾਂ ਹੀ ਉਪਰ ਨੂੰ ਉਛਲੇ ਧੰਧਾ ਹੁੰਦਾ ਜਾਵੇ।

੧੭ ਲੋਕ ਵੇਖਦੇ ਹਨ ਕਿ ਗੱਡੀ ਹਲੋਰੇ ਮਾਰਦੀ ਹੈ।

੧੮ ਪਰ ਅੰਦਰ ਦਾ ਭੇਦ ਕਿਸੇ ਨੂੰ ਸਮਝ ਨਾ ਆਵੇ ॥੫॥

੧੯ ਮੂੰਹ ਤੋਂ ਆਖ ਕੇ ਗੱਡੀ ਭਜਾ ਲਈ।

੨੦ ਕਾਮ ਰੀਤ ਨਾਲ ਪ੍ਰੇਮ ਵਧਾ ਲਿਆ।

੨੧ ਜੀਅ ਭਰਕੇ ਉਸ ਪੁਰਸ਼ ਨੇ ਉਸ ਇਸਤਰੀ ਨਾਲ ਸੰਜੋਗ ਕੀਤਾ।

੨੨ ਬਾਜ਼ਾਰ ਦੇ ਵਿਚ ਜਾਂਦਿਆਂ ਕਿਸੇ ਨਾ ਵੇਖਿਆ ॥੬॥

੨੩ ਦੋਹਰਾ ॥ ਇਸੇ ਤਰ੍ਹਾਂ ਖੁਸ਼ੀ ਮਨਾਉਂਦੀ ਉਹ ਇਸਤਰੀ ਉਥੇ ਆ ਕੇ ਪਹੁੰਚ ਗਈ।

੨੪ ਜਿਥੇ ਹਜਰਤ ਸ਼ਾਹ ਜਹਾਨ ਸੁੰਦਰ ਸਭਾ ਬਣਾਈ ਬੈਠਾ ਸੀ ॥੭॥

੨੫ (ਬਨਾਉਟੀ) ਹੀਰਾ ਹੱਥ ਵਿਚ ਲੈ ਲਿਆ।

੨੬ ਜਾ ਕੇ ਹਜਰਤ ਦੇ ਸਾਹਮਣੇ ਪੇਸ਼ ਕਰ ਦਿੱਤਾ।

੨੭ ਸ਼ਾਹ ਜਹਾਨ ਨੇ ਉਸ ਦਾ ਕੁਛ ਨਾ ਵੇਖਿਆ।

੨੮ ਤੀਹ (30) ਹਜਾਰ ਰੁਪਿਆ ਉਸਦਾ ਮੁੱਲ ਦੇ ਦਿੱਤਾ॥੮॥

੨੯ ਇਸ ਧੋਖੇ ਨਾਲ ਸ਼ਾਹ ਜਹਾਨ ਬਾਦਸ਼ਾਹ ਨੂੰ ਠੱਗ ਲਿਆ

੩੦ ਉਧਰ ਉਨ੍ਹਾਂ ਦੀ ਸਭਾ ਉਠ ਖੜੀ, ਉਧਰ ਉਹ ਇਸਤਰੀ ਆਪਣੇ ਪਾਸੇ ਨੂੰ ਆ ਗਈ।

੩੧ ਪੰਦਰਾਂ ਹਜ਼ਾਰ ਰੁਪਿਆ ਇਸਤਰੀ ਨੇ ਆਪ ਲੈ ਲਿਆ

੩੨ ਪੰਦਰਾਂ ਹਜ਼ਾਰ ਉਸ ਆਪਣੇ ਮਿੱਤਰ ਨੂੰ ਦੇ ਦਿੱਤਾ॥੯॥

੩੩ ਦੋਹਰਾ ॥ ਸ਼ਾਹ ਜਹਾਨ ਨੂੰ ਜਾ ਠੱਗਿਆ ਮਿੱਤਰ ਨਾਲ ਕਲੋਲ ਕੀਤੇ।

੩੪ ਆਪਣੇ ਘਰ ਆ ਪਹੁੰਚੀ, ਕੋਈ ਇਸ ਕਰਮ ਕਾਂਡ ਨੂੰ ਨਾ ਜਾਣ ਸਕਿਆ ॥੧੦॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੮੯ਵੀਂ ਕਥਾ ਸਮਾਪਤ ਹੈ ॥੧੮੯॥੩੫੮੭॥ਚਲਦਾ॥

---

੩੫ ਚੌ: ॥ ਇਕ ਦਿਨ ਬਾਗ ਵਿਚ ਇਸਤਰੀਆਂ ਗਈਆਂ।

੩੬ ਆਪਸ ਵਿਚ ਹੱਸ ਹੱਸ ਕੇ ਗੱਲਾਂ ਕਰਨ ਲੱਗੀਆਂ।

੩੭ ਜਿਸ ਦਾ ਨਿਸਰਾਜ ਪ੍ਰਭਾ ਨਾਮ ਸੀ ਉਹ ਇਸਤਰੀ ਨੇ ਉਥੇ।

੩੮ ਇਸ ਤਰ੍ਹਾਂ ਗੱਲ ਕੀਤੀ ॥੧॥

੩੯ ਕਿ ਜੇ ਮੈਂ ਰਾਜੇ ਤੋਂ ਪਾਣੀ ਭਰਵਾ ਦੇਵਾਂ।

੪੦ ਆਪਣੇ ਆਸਣ (ਗੁਪਤ ਅੰਗ) ਦੇ ਵਾਲ ਮੁਨਾ ਦੇਵਾਂ।

੪੧ ਹੇ ਸਖੀਏ ਫਿਰ ਤੁਸੀਂ ਸ਼ਰਤ ਦੇਣੀ, ਹਾਰ ਮੰਨ ਲੈਣੀ।

੪੨ ਜਦੋਂ ਤੁਸੀਂ ਆਪਣੇ ਨੇਤਰਾਂ ਨਾਲ ਇਹ ਕੌਤਕ ਦੇਖ ਲਵੋ ॥੨॥

੪੩ ਇਹ ਕਹਿਕੇ ਬੜਾ ਸੁੰਦਰ ਵੇਸ ਬਣਾ ਲਿਆ।

੪੪ ਦੇਵ ਤੇ ਦੈਂਤ ਸਾਰੇ ਹੀ ਭ੍ਰਮਾ ਲਏ।

੪੫ ਉਧਰ ਜਿਸ ਵੇਲੇ ਚਰਿਤ੍ਰ ਸਿੰਘ ਰਾਜਾ ਆਇਆ।

੪੬ ਅਤੇ ਇਸ ਇਸਤਰੀ ਨੇ ਆਇਆ ਸੁਣ ਲਿਆ ॥੩॥

੪੭ ਝਰੋਖੇ ਵਿਚ ਬੈਠ ਕੇ ਉਸ ਨੂੰ ਸੂਰਤ ਦਿਖਾ ਦਿੱਤੀ।

੪੮ ਰਾਜਾ ਉਸ ਦੇ ਰੂਪ ਨੂੰ ਵੇਖ ਕੇ ਉਲਝ-ਭ੍ਰਮ ਗਿਆ।

੪੯ ਤੇ ਮਨ ਵਿਚ ਕਿਹਾ ਕਿ ਜੇ ਮੈਂ ਇਕ ਵਾਰੀ ਇਸ ਨੂੰ ਪ੍ਰਾਪਤ ਕਰ ਲਵਾਂ।

[੧]ਜਨਮ ਸਹਸ੍ਰ ਲਗੇ ਬਲਿ ਜਾਊਂ॥੪॥[੨]ਪਠੈ ਸਹਚਰੀ ਲਈ ਬੁਲਾਈ॥ [੩]ਪ੍ਰੀਤਿ ਸਹਿਤ ਰਸ ਰੀਤਿ ਉਪਜਾਈ ॥ [੪]ਅਬਲਾ ਤਬ ਮੁਰਛਿਤ ਹ੍ਵੈ ਗਈ ॥ [੫]ਪਾਨਿ ਪਾਨਿ ਉਚਰਤ ਮੁਖ ਭਈ॥੫॥ [੬]ਉਠ ਕਰਿ ਆਪੁ ਰਾਵ ਤਬ ਗਯੋ ॥ [੭]ਤਾਕਹੱ ਪਾਨਿ ਪਾਯਵਤ ਭਯੋ ॥ [੮]ਪਾਨਿ ਪੀਏਂ ਬਹੁਰੋ ਸੁਧਿ ਭਈ ॥ [੯]ਰਾਜੈ ਫਿਰਿ ਚੁੰਬਨ ਤਿਹੱ ਲਈ ॥੬॥ [੧੦]ਜਬ ਸੁਧਿ ਮੈ ਅਬਲਾ ਕਛੁ ਆਈ ॥ [੧੧]ਬਹੁਰਿ ਕਾਮ ਕੀ ਕੇਲ ਮਚਾਈ ॥ [੧੨]ਦੋਊ ਤਰੁਨ, ਨ ਕੋਊ ਹਾਰੈ ॥ [੧੩]ਯੌਂ ਰਾਜਾ ਤਿਹੱ ਸਾਥ ਬਿਹਾਰੈ ॥੭॥ [੧੪]ਬਹੁਰਿ ਬਾਲ ਇਹ ਭਾਂਤਿ ਉਚਾਰੀ ॥ [੧੫]ਸੁਨੋ ਰਾਵ ਤੁਮ ਬਾਤ ਹਮਾਰੀ ॥ [੧੬]ਤ੍ਰਿਯ ਕੀ ਝਾਂਟਿ ਨ ਮੂੰਡੀ ਜਾਈ॥ [੧੭]ਬੇਦ ਪੁਰਾਨਨ ਮੈਂ ਸੁਨਿ ਪਾਈ ॥੮॥ [੧੮]ਹਸਿ ਕਰਿ ਰਾਵ ਬਚਨ ਯੌ ਠਾਨਯੋ ॥ [੧੯]ਮੈਂ ਅਪੁਨੇ ਜਿਯ ਸਾਚ ਨ ਜਾਨਯੋ॥ [੨੦]ਤੈਂ ਤ੍ਰਿਯ ਹਮ ਸੋ ਝੂਠ ਉਚਾਰੀ ॥ [੨੧]ਹਮ ਮੂੰਡੈਂਗੇ ਝਾਂਟਿ ਤਿਹਾਰੀ ॥੯॥ [੨੨]ਤੇਜ ਅਸਤੁਰਾ ਏਕ ਮੰਗਾਯੋ ॥ [੨੩]ਨਿਜ ਕਰ ਗਹਿਕੈ ਰਾਵ ਚਲਾਯੋ ॥ [੨੪]ਤਾਂ ਕੀ ਮੂੰਡਿ ਝਾਂਟਿ ਸਭ ਡਾਰੀ ॥ [੨੫]ਦੈਕੈ ਹਸੀ ਚੰਚਲਾ ਤਾਰੀ ॥੧੦॥ ਦੋਹਰਾ ॥ [੨੬]ਪਾਨਿ ਭਰਾਯੋ ਰਾਵ ਤੇ ਨਿਜੁ ਕਰ ਝਾਂਟਿ ਮੂੰਡਾਇ ॥ [੨੭]ਹੋਡ ਜੀਤ ਲੇਤੀ ਭਈ ਤਿਨ ਅਬਲਾਨ ਦਿਖਾਇ* ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨੱਬੇ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੯੦॥੩੫੯੮॥ਅਫਜੂੰ॥

ਚੌਪਈ ॥ [੨੮]ਏਕ ਲਹੌਰ ਛਤ੍ਰਿਜਾ ਰਹੈ ॥ [੨੯]ਰਾਇ ਪ੍ਰਬੀਨ ਤਾਂਹਿ ਜਗ ਕਹੈ ॥ [੩੦]ਅੱਪ੍ਰਮਾਨ ਤਿਹ ਪ੍ਰਭਾ ਬਿਰਾਜੈ ॥ [੩੧]ਦੇਵ ਜਨਨਿ ਕੋ ਲਖਿ ਮਨੁ ਲਾਜੈ ॥੧॥ ਦੋਹਰਾ॥ [੩੨]ਏਕ ਮੁਗਲ ਤਿਹੱ ਨ੍ਹਾਤ ਕੈ ਰੀਝ੍ਯੋ ਅੰਗ ਨਿਹਾਰਿ ॥ [੩੩]ਗਿਰ੍ਯੋ ਮੂਰਛਨਾ ਹ੍ਵੈ ਧਰਨਿ ਬਿਰਹਾ ਤਨ ਗਯੋ ਮਾਰਿ ॥੨॥ ਚੌਪਈ ॥ [੩੪]ਧਾਮ ਆਨ ਇਕ ਸਖੀ ਬੁਲਾਈ ॥ [੩੫]ਬਾਤ ਸਭੈ ਤਿਹ ਤੀਰ ਜਤਾਈ ॥ [੩੬]ਜੌ ਮੋਕੌ ਤੂੰ ਤਾਹਿ ਮਿਲਾਵੈਂ ॥ [੩੭]ਅਪੁਨੇ ਮੁਖ ਮਾਂਗੈ ਸੋ ਪਾਵੈਂ ॥੩॥ [੩੮]ਤਬ ਸੋ ਸਖੀ ਧਾਮ ਤਿਹੱ ਗਈ ॥ [੩੯]ਐਸੇ ਬਚਨ ਬਖਾਨਤ ਭਈ ॥ [੪੦]ਮਾਤਾ ਤੋਰਿ ਬੁਲਾਵਤ ਤੋ ਕੌ ॥ [੪੧]ਤਾ ਤੇ ਪਠੈ ਦਯੋ ਹਯਾਂ ਮੋ ਕੌ ॥੪॥ [੪੨]ਯੌ ਜਬ ਬਚਨ ਤਾਹਿ ਤਿਹੱ ਕਹਿਯੋ ॥ [੪੩]ਮਿਲਬ ਸੁਤਾ ਮਾਤਾ ਸੋ ਚਹਿਯੋ ॥ [੪੪]ਡੋਰੀ ਬਿਖੈ ਤਾਂਹਿ ਬੈਠਾਰ੍ਯੋ ॥ [੪੫]ਦਰ ਪਰਦਨ ਦ੍ਰਿੜ ਐਂਚ ਸਵਾਰ੍ਯੋ ॥ ੫ ॥ [੪੬]ਤਾ ਕੌ ਦ੍ਰਿਸਟਿ ਕਛੂ ਨਹਿ ਆਵੈ ॥ [੪੭]ਕੁਟਨੀ ਚਹੈ ਜਹਾਂ ਲੈ ਜਾਵੈ ॥ [੪੮]ਮਾਤ ਨਾਮ ਲੈ ਤਾਹਿ ਸਿਧਾਈ ॥ [੪੯]ਲੈ ਕੈ ਧਾਮ ਮੁਗਲ ਕੇ ਆਈ ॥ ੬ ॥ [੫੦]ਪਰਦਾ ਤਹੀਂ ਉਘਾਰਾ ਜਾਈ ॥ [੫੧]ਤਾਸਬੇਗ ਜਹਂ ਸੇਜ ਸੁਹਾਈ ॥ [੫੨]ਬਹਿਯਾ

---

* ਇਕ ਇਹ ਪ੍ਰਸਿੱਧ ਵਾਰਤਾ ਹੈ ਕਿ ਜਿੱਥੇ ਚਾਰ ਚੋਰ ਇਕੱਠੇ ਹੋ ਜਾਣ ਉਹ ਆਪਣੀਆਂ ਕੀਤੀਆਂ ਚੋਰੀਆਂ ਦੀਆਂ ਡੀਂਗਾ ਮਾਰਕੇ ਆਪਣੇ ਆਪ ਨੂੰ ਫੰਨੇ ਖਾਂ ਸਾਬਤ ਕਰਦੇ ਹਨ । ਜਿਮੀਂਦਰ ਆਪਣੇ ਬੈਲਾਂ ਦੀਆਂ ਸ਼ੇਖੀਆਂ ਮਾਰਦੇ ਹਨ ਜਿਥੇ ਸੰਤ ਲੋਕ ਇਕੱਠੇ ਹੋ ਜਾਣ ਉਹ ਬ੍ਰਹਮ ਗਿਆਨ ਦੀ ਚਰਚਾ ਕਰਕੇ ਇਕ ਦੂਜੇ ਨੂੰ ਜਿੱਤਣਾ ਚਾਹੁੰਦੇ ਹਨ ਜਿਸ ਚਰਚਾ ਤੋਂ ਨੌ ਨਾਥ ਅਤੇ ੮੪ ਸਿੱਧ ਵੀ ਨਹੀਂ ਬਚ ਸਕੇ । ਅਵਤਾਰਾਂ ਵਿਚ ਵੀ ਮੁੱਠ ਭੇੜ ਹੋ ਜਾਂਦੀ ਰਹੀ ਹੈ ਦੇਵਤੇ ਵੀ ਝਗੜਦੇ ਰਹੇ ਹਨ । ਪ੍ਰਸਰਾਮ ਨੇ ਸ੍ਰੀ ਰਾਮ ਚੰਦਰ ਜੀ ਨੂੰ ਆ ਦਬਕਾਇਆ ਸੀ । ਰਾਮ ਚੰਦਰ ਨੇ ਉਸ ਨੂੰ ਨਿਕਾਕਾ ਕਰਕੇ ਵਣਾਂ ਨੂੰ ਤੋਰ ਦਿੱਤਾ ਸੀ । ਇਸੇ ਤਰ੍ਹਾਂ ਹੀ ਬੇ-ਹਯਾ ਇਸਤਰੀਆਂ ਆਪਣੇ ਕੁਕਰਮਾਂ ਦਾ ਦਿਖਾਵਾ ਕਰਦੀਆਂ ਹਨ । ਜਿਸ ਤਰ੍ਹਾਂ ਨਿਸਰਾਜ ਪ੍ਰਭਾ ਨੇ ਬੇਹਯਾਈ ਦਾ ਸਬੂਤ ਦੇ ਕੇ ਸ਼ਰਤ ਜਿੱਤ ਕੇ ਤਾੜੀ ਮਾਰੀ ਸੀ ।

੧ ਤਾਂ ਹਜ਼ਾਰ ਜਨਮਾਂ ਤੱਕ ਬਲਿਹਾਰ ਜਾਵਾਂਗਾ ॥੪॥
੨ ਗੋਲੀ ਭੇਜ ਕੇ ਬੁਲਾ ਲਈ ਉਹ ਇਸਤਰੀ।
੩ ਪ੍ਰੇਮ ਦੇ ਨਾਲ ਕਾਮ ਰਸ ਦੀ ਰੀਤ ਨਿਭਾ ਕੇ।
੪ ਉਹ ਇਸਤਰੀ (ਜਾਣਕੇ) ਬੇਹੋਸ਼ ਜਿਹੀ ਹੋ ਗਈ।
੫ ਨਾਲੇ ਮੂੰਹ ਤੋਂ 'ਪਾਣੀ ਪਾਣੀ' ਕਹਿ ਦਿੱਤਾ ॥੫॥
੬ ਰਾਜਾ ਉਠਕੇ ਆਪ ਹੀ ਉਸ ਵੇਲੇ ਗਿਆ ਤੇ।
੭ ਉਸ ਨੂੰ ਲਿਆ ਕੇ ਪਾਣੀ ਪਿਲਾਇਆ।
੮ ਪਾਣੀ ਪੀ ਕੇ ਕੁਝ ਹੋਸ਼ ਵਿਚ ਆ ਗਈ।
੯ ਰਾਜੇ ਨੇ ਫਿਰ ਮੂੰਹ ਚੁੰਮਿਆਂ ਪਯਾਰ ਨਾਲ ॥੬॥
੧੦ ਜਦੋਂ ਉਹ ਇਸਤਰੀ ਸੁਰਤ ਵਿਚ ਆ ਗਈ।
੧੧ ਫਿਰ ਉਹਨਾਂ ਕਾਮ ਕ੍ਰੀੜਾ ਕੀਤਾ।
੧੨ ਦੋਏ ਜਵਾਨ ਸਨ ਕੋਈ ਵੀ ਬੱਸ ਨਾ ਕਰੇ।
੧੩ ਇਸ ਤਰ੍ਹਾਂ ਰਾਜੇ ਨੇ ਉਸ ਨਾਲ ਵਿਹਾਰ ਕੀਤਾ ॥੭॥
੧੪ ਫਿਰ ਉਸ ਇਸਤਰੀ ਨੇ ਇਹ ਗੱਲ ਕਹੀ।
੧੫ ਕਿ ਐ ਰਾਜਾ ਮੇਰੀ ਗੱਲ ਸੁਣ!
੧੬ ਇਸਤਰੀ ਦੀ (ਯੋਨੀ) ਗੁਪਤ ਅੰਗ ਦੇ ਵਾਲ ਮੁੰਨੇ ਨਹੀਂ ਜਾਂਦੇ।
੧੭ ਮੈਂ ਇਹ ਗੱਲ ਬੇਦਾਂ ਪੁਰਾਨਾਂ ਵਿਚੋਂ ਸੁਣੀ ਹੈ ॥੮॥
੧੮ ਇਸਤਰੀ ਦੀ ਇਹ ਗੱਲ ਸੁਣਕੇ ਹੱਸ ਕੇ ਰਾਜੇ ਨੇ ਇਹ ਗੱਲ ਕਹੀ।
੧੯ ਮੈਂ ਇਸ ਗੱਲ ਨੂੰ ਆਪਣੇ ਦਿਲ ਵਿਚ ਠੀਕ ਨਹੀਂ ਮੰਨਦਾ।
੨੦ ਐ ਇਸਤਰੀ ਤੂੰ ਇਹ ਗੱਲ ਮੇਰੇ ਅੱਗੇ ਝੂਠੀ ਕਹੀ ਹੈ।
੨੧ ਮੈਂ ਤੇਰੇ ਰੋਮ ਮੁੰਨ ਦਿਆਂਗ ॥੯॥
੨੨ ਇਕ ਤੇਜ ਉਸਤਰਾ ਮੰਗਾ ਲਿਆ।
੨੩ ਰਾਜੇ ਨੇ ਆਪਣੇ ਹੱਥ ਵਿਚ ਪਕੜ ਕੇ ਚਲਾਇਆ।
੨੪ ਉਸ ਦੇ ਗੁਪਤ ਅੰਗਾਂ ਤੋਂ ਸਾਰੇ ਰੋਮ ਮੁੰਨ ਸੁੱਟੇ।
੨੫ ਤਾਂ ਉਹ ਚੰਚਲ ਇਸਤਰੀ ਤਾੜੀ ਮਾਰਕੇ ਹੱਸ ਪਈ ।੧੦।
੨੬ ਦੋਹਰਾ ॥ ਰਾਜੇ ਤੋਂ ਪਾਣੀ ਵੀ ਮੰਗਵਾ ਲਿਆ ਉਸ ਦੇ ਆਪਣੇ ਹੱਥੋਂ ਆਪਣੇ ਰੋਮ ਮੁੰਨਾ ਲਏ।
੨੭ ਸ਼ਰਤ ਜਿੱਤ ਲਈ ਆਪਣੀਆਂ ਸਖੀਆਂ ਤੋਂ ਜਾ ਕੇ (ਇਸ ਤਰ੍ਹਾਂ ਚਤਿੱਲਰ ਕਰਕੇ) ॥੧੧॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੦ਵੀਂ ਕਥਾ ਸਮਾਪਤ ਹੈ ॥੧੯੦॥੩੫੯੮॥ਚਲਦਾ॥

੨੮ ਚੌਪਈ ॥ ਇਕ ਲਹੌਰ ਇਸਤਰੀਰਹਿੰਦੀ ਸੀ।
੨੯ ਜਿਸ ਨੂੰ ਰਾਏ ਪ੍ਰਬੀਨ ਨਾਮ ਜਗ ਕਹਿੰਦਾ ਸੀ।
੩੦ ਬੇਅੰਤ ਉਸ ਦੇ ਉਪਰ ਹੁਸਨ ਬ੍ਰਿਾਜਦਾ ਸੀ ਬਹੁਤ ਸੁੰਦਰ ਸੀ।
੩੧ ਦੇਵ ਰਾਣੀਆਂ ਵੀ ਉਸ ਨੂੰ ਵੇਖ ਲੱਜਾਉਂਦੀਆਂ ਸਨ ॥੧੦॥
੩੨ ਦੋ:॥ ਉਸ ਨੂੰ ਨਹਾਉਂਦੀ ਦੇ ਅੰਗ ਵੇਖਕੇ ਇਕ ਮੁਗਲ ਉਸ ਤੇ ਲੁਭਾਇਮਾਨ ਹੋ ਗਿਆ।
੩੩ ਗਸ਼ ਖਾ ਕੇ ਧਰਤੀ ਉਤੇ ਆ ਡਿੱਗਿਆ, ਬਿਰਹਾ ਦਾ ਤੀਰ ਤਨ ਵਿਚ ਖੁੱਭ ਗਿਆ ॥੨॥
੩੪ ਘਰ ਆ ਕੇ ਇਕ ਇਸਤਰੀ ਬੁਲਾ ਲਈ।
੩੫ ਪਾਠਣ ਨੇ ਸਾਰੀ ਗੱਲ ਉਸ ਨੂੰ ਦੱਸ ਦਿੱਤੀ।
੩੬ ਕਿ ਜੇ ਤੂੰ ਮੈਨੂੰ ਉਸ ਨਾਲ ਮਿਲਾ ਦੇਵੇਂ।
੩੭ ਤਾਂ ਜੋ ਆਪਣੇ ਮੁੱਖ ਮੰਗੇਂਗੀ, ਉਹੀ ਮਿਲੇਗਾ ॥੩॥
੩੮ ਫਿਰ ਉਹ ਇਸਤਰੀ ਉਸ (ਰਾਇ ਪ੍ਰਬੀਨ) ਦੇ ਘਰ ਚਲੀ ਗਈ।
੩੯ ਇਸ ਤਰ੍ਹਾਂ ਗੱਲਾਂ ਕਰਨ ਲੱਗੀ।
੪੦ ਕਿ ਤੇਰੀ ਮਾਤਾ ਨੇ ਤੈਨੂੰ ਬੁਲਾਇਆ ਹੈ।
੪੧ ਇਸ ਲਈ ਮੈਨੂੰ ਇਥੇ ਭੇਜਿਆ ਹੈ ॥੪॥
੪੨ ਜਦੋਂ ਉਸਨੇ ਇਹ ਗੱਲ ਰਾਏ ਪ੍ਰਬੀਨ ਨੂੰ ਕਹੀ।
੪੩ ਤਾਂ ਧੀ ਨੇ ਮਾਤਾ ਨੂੰ ਮਿਲਣਾ ਚਾਹਿਆ।
੪੪ ਫਿਰ ਉਸ ਨੂੰ ਡੋਲੀ ਵਿਚ ਬਿਠਾ ਲਿਆ।
੪੫ ਦੁਆਲੇ ਪਰਦੇ ਪਾ ਕੇ ਕੱਸ ਦਿਤੇ ॥੫॥
੪੬ ਰਾਏ ਪ੍ਰਬੀਨ ਨੂੰ ਬਾਹਰ ਕੁਝ ਨਾ ਦਿਸੇ।
੪੭ ਕੁੱਟਨੀ ਜਿੱਥੇ ਚਾਹਵੇ ਲੈ ਜਾਵੇ।

(ਕੁਟਨੀ ਦਾ ਭਾਵ- ਫਫ਼ੇਕੁੱਟਣੀ, ਮੰਦੇ ਕਰਮ ਵਿਭਚਾਰ ਕਰਨ ਵਾਲੇ ਆਦਮੀ ਤੇ ਤੀਵੀਂਆਂ ਦੀ ਇਧਰ ਉਧਰ ਮੁਲਾਕਾਤ ਕਰਾਉਣ ਵਾਲੀ ਵਿਚੋਲਣ ਜਾਂ ਦਲਾਲਣ)

ਚੋਰਾਂ ਜਾਰਾਂ ਰੰਡੀਆਂ ਕੁੱਟਣੀਆਂ ਦੀ ਬਾਣ ॥ ਵਾਰ ਸੂਹੀ

੪੮ ਮਾਂ ਦਾ ਨਾਂ ਲੈਣ ਕਰਕੇ ਉਹ ਤੁਰ ਪਈ।
੪੯ ਪਰ ਉਹ, ਉਸ ਨੂੰ ਮੁਗਲ ਦੇ ਘਰ ਲੈ ਆਈ ॥੬॥
੫੦ ਪਰਦਾ ਉਥੇ ਜਾ ਕੇ ਹੀ ਚੁੱਕਿਆ।
੫੧ ਜਿਥੇ ਤਾਸਬੇਗ ਮੁਗਲ ਨੇ ਸੇਜ ਵਿਛਾਈ ਹੋਈ ਸੀ।
੫੨ ਉਸਦੀ ਬਾਂਹ.....

ਆਨਿ ਮੁਗਲ ਤਬ ਗਹੀ ॥ [੧]ਚਿਤ ਮੈ ਚਕ੍ਰਿਤ ਚੰਚਲਾ ਰਹੀ ॥੭॥ [੨]ਮੇਰੋ ਧਰਮ ਲੋਪ ਅਬ ਭਯੋ॥ [੩]ਤੁਰਕ ਅੰਗ ਸੌ ਅੰਗ ਭਿਟਯੋ॥ [੪]ਤਾਂ ਤੇ ਕਛੂ ਚਰਿੱਤ੍ਰ ਬਨਾਊਂ॥ [੫]ਜਾ ਤੇ ਛੂਟਿ ਮੁਗਲ ਤੇਂ ਜਾਊਂ ॥ ੮ ॥ [੬]ਅਬ ਅਇਸੁ ਤੁਮਰੋ ਜੌ ਪਾਊਂ ॥ [੭]ਸਭ ਸੁੰਦਰ ਸਿੰਗਾਰ ਬਨਾਊਂ ॥ [੮]ਬਹੁਰਿ ਆਇ ਤੁਮ ਸਾਥ ਬਿਹਾਰੋਂ ॥ [੯]ਤੁਮਰੇ ਚਿਤ ਕੋ ਸੋਕ ਨਿਵਾਰੋਂ ॥੯॥ ਦੋਹਰਾ ॥ [੧੦]ਹਾਰ ਸਿੰਗਾਰ ਬਨਾਇਕੈ ਕੇਲ ਕਰੌ ਤਵ ਸੰਗ॥ [੧੧]ਬਹੁਰਿ ਤਿਹਾਰੇ ਗ੍ਰਿਹ ਬਸੌ ਹ੍ਵੈ ਤੁਮ ਤ੍ਰਿਯ ਅਰਧੰਗ ॥ ੧੦ ॥ ਚੌਪਈ ॥ [੧੨]ਯੌ ਕਹਿ ਬਚਨ ਤਹਾਂ ਤੇ ਗਈ ॥ [੧੩]ਗ੍ਰਿਹ ਕੌ ਆਗਿ ਲਗਾਵਤ ਭਈ ॥ [੧੪]ਕੁਟਨੀ ਸਹਿਤ ਮੁਗਲ ਕੌ ਜਾਰਯੋ ॥ [੧੫]ਬਾਲ ਆਪਨੋ ਧਰਮ ਉਬਾਰਯੋ❀ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਇਕਯਾਨਵੇ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੯੧॥੩੬੦੯॥ਅਫਜੂੰ॥

ਦੋਹਰਾ॥ [੧੬]ਤੇਜ ਸਿੰਘ ਰਾਜਾ ਬਡੋ ਅਪ੍ਰਮਾਨ ਜਿਹ ਰੂਪ ॥ [੧੭]ਗਾਨ ਕਲਾ ਤਾ ਕੀ ਸਖੀ ਰਤਿ ਕੇ ਰਹੈ ਸਰੂਪ ॥੧॥ ਚੌਪਈ ॥ [੧੮]ਰਾਜਾ ਕੋ ਤਾ ਸੌ ਹਿਤ ਭਾਰੋ॥ [੧੯]ਦਾਸੀ ਤੇ ਰਾਨੀ ਕਰਿ ਡਾਰੋ ॥ [੨੦]ਜੈਸੇ ਕਰੈ ਰਸਾਇਨ ਕੋਈ ॥ [੨੧]ਤਾਂਬੇ ਸੌ ਸੋਨਾ ਸੋ ਹੋਈ ॥ ੨ ॥ ਅੜਿੱਲ ॥ [੨੨]ਰੈਨਿ ਦਿਨਾ ਤਿਹੱ ਧਾਮ ਰਾਵਜੂ ਆਵਈ ॥ [੨੩]ਕਾਮ ਕੇਲ ਨਿਸ ਦਿਨ ਤਿਹ ਸੰਗ ਕਮਾਵਈ ॥ [੨੪]ਦਾਸ ਏਕ ਪਰ ਸੋ ਦਾਸੀ ਅਟਕਤਿ ਭਈ ॥ [੨੫]ਹੋ ਪਤਿ ਕੀ ਪ੍ਰੀਤਿ ਬਿਸਾਰਿ ਤਬੈ ਚਿਤ ਤੇਂ ਦਈ ॥ ੩ ॥ [੨੬]ਤਿਲ ਚੁਗਨਾ ਪਰ ਗਾਨ ਕਲਾ ਅਟਕਤ ਭਈ ॥ [੨੭]ਨ੍ਰਿਪ ਕੀ ਪ੍ਰੀਤਿ ਬਿਸਾਰਿ ਤੁਰਤ ਚਿਤ ਤੇ ਦਈ ॥ [੨੮]ਜੋ ਦਾਸੀ ਸੌ ਪ੍ਰੇਮ ਪੁਰਖੁ ਕੋਊ ਠਾਨਈ॥ [੨੯]ਹੋ ਧ੍ରਿਗ ਧ੍ਰਿਗ ਤਾ ਕੌ ਸਭ ਹੀ ਲੋਗ ਬਖਾਨਈ ॥ ੪ ॥ [੩੦]ਸੰਗ ਦਾਸੀ ਕੈ ਦਾਸ ਕਹਯੋ ਮੁਸਕਾਇਕੈ ॥ [੩੧]ਸੰਗ ਹਮਾਰੇ ਚਲੋ ਪ੍ਰੀਤਿ ਉਪਜਾਇਕੈ ॥ [੩੨]ਕਾਮ ਕੇਲ ਕਰਿ ਜੀਹੈਂ ਕਛੂ ਨ ਲੀਜਿਯੈ ॥ [੩੩]ਹੋ ਗਾਨਕਲਾ ਜੂ ਬਚਨ ਹਮਾਰੋ ਕੀਜਿਯੈ ॥ ੫ ॥ [੩੪]ਉਠ ਦਾਸੀ ਸੰਗ ਚਲੀ ਪ੍ਰੀਤਿ ਉਪਜਾਇਕੈ ॥ [੩੫]ਨ੍ਰਿਪ ਕੀ ਓਰ ਨਿਹਾਰਿ ਨ ਰਹੀ ਲਜਾਇਕੈ ॥ [੩੬]ਜੋ ਦਾਸੀ ਸੌ ਪ੍ਰੇਮ ਪੁਰਖ ਉਪਜਾਵਈ ॥ [੩੭]ਹੋ ਅੰਤ ਸ੍ਵਾਨ ਕੀ ਮ੍ਰਿਤੁ ਮਰੈ ਪਛੁਤਾਵਈ ॥ ੬ ॥ [੩੮]ਚਾਰਿ ਪਹਰ ਮੈ ਚਾਰਿ ਕੋਸ ਮਾਰਗ ਚਲ੍ਯੋ[1] ॥ [੩੯]ਜੌ ਕੰਦ੍ਰਪ ਕੋ ਦ੍ਰਪ ਹੁਤੋ ਸਭ ਹੀ ਦਲ੍ਯੋ[2] ॥ [੪੦]ਚਹੂੰ ਓਰ ਭੂਮਿ ਭੂਮਿ ਤੇ ਹੀ ਪੁਰ ਆਵਹੀ ॥ [੪੧]ਹੋ ਗਾਨਕਲਾ ਤਿਲ ਚੁਗਨ ਨ ਪੈਂਡੋ ਪਾਵਹੀ ॥ ੭ ॥ [੪੨]ਅਧਿਕ ਸ੍ਰਮਿਤ ਤੇ ਭਏ ਹਾਰਿ ਗਿਰਿ ਕੈ ਪਰੈ ॥ [੪੩]ਜਨੁਕ ਘਾਵ ਬਿਨੁ ਕੀਏ ਆਪ ਹੀ ਤੇ ਮਰੈ ॥ [੪੪]ਅਧਿਕ ਛੁਧਾ ਜਬ ਲਗੀ ਦੁਹੁਨਿ

---

1. ਚੱਲਯੋ - ਅਧਕ ਲਾ ਕੇ ਬੋਲੋ । 2. ਦਲਯੋ - ਪੋਲਾ ਬੋਲੋ, ਅਧਕ ਨਹੀਂ ਲਾਉਣਾ ।

❀ ਜ਼ਰਾ ਸੋਚੋ, ਪਰਾਈ ਬੇਟੀ ਵੱਲ ਅੱਖ ਚੁੱਕ ਕੇ ਪਠਾਣਾਂ ਨੇ ਕੀ ਖੱਟੀ ਕੀਤੀ ? ਮੁਗਲਾਂ ਦਾ ਕੀ ਹਸ਼ਰ ਹੋਇਆ ਅਤੇ ਇਸ ਨਾਮੁਰਾਦ ਬੁਰਾਈ ਦੀ ਵਿਚੋਲਗੀ ਵਿਚੋਂ ਉਸ ਫੱਫਾਕੁਟਣੀ ਨੇ ਕੀ ਇਨਾਮ ਲਿਆ ? ਇਹ ਹੈ ਪਾਠਕਾਂ ਲਈ ਜਗਦੀ ਮਿਸਾਲ ਅਤੇ ਨਸੀਹਤ ਦੇ ਸੂਰਜ ਦਾ ਚਾਨਣ ਪਾਠਕਾਂ ਨੂੰ ਵਿਖਾਕੇ ਸ੍ਰੀ ਕਲਗੀਧਰ ਪਾਤਿਸ਼ਾਹ ਜੀ ਫੁਰਮਾਉਂਦੇ ਹਨ -:

ਪਰ ਇਸਤ੍ਰੀ ਸਿਉ ਨੇਹੁ ਲਗਾਵੈ ॥
ਕਹੈ ਗੋਬਿੰਦ ਸਿੰਘ ਉਹ ਸਿੱਖ ਨਹੀ ਭਾਵੈ ॥

ਭਾਈ ਗੁਰ ਦਾਸ ਜੀ ਦਾ ਕਥਨ ਹੈ ਕਿ ਗੁਰੂ ਨਾਨਕ ਜੋਤ ਨੇ ਪਰਾਏ ਧਨ ਤੇ ਪਰਾਏ ਤਨ ਨੂੰ ਮਿਟਾਕੇ ਨਾਮ ਪ੍ਰਚਾਰ ਕੀਤਾ ਹੈ ।

ਪਰ ਤਨ ਪਰ ਧਨ ਪਰ ਨਿੰਦਾ ਮੇਟ
ਨਾਮੁ ਦਾਨੁ ਇਸਨਾਨੁ ਦਿੜਾਇਆ ॥੩॥
(ਭਾਈ ਗੁਰਦਾਸ ਜੀ)

ਮਨ ਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧ ਅਹੰਕਾਰੁ ॥
ਥਾਉ ਕਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ ॥
ਦਰਗਹ ਲੇਖਾ ਮੰਗੀਐ ਓਥੈ ਹੋਹਿ ਕੂੜਿਆਰ ॥ (ਅੰਗ ੧੨੧੮)

.....ਜਾਂਦਿਆਂ ਹੀ ਮੁਗਲ ਨੇ ਫੜ੍ਹ ਲਈ ।
੧ ਆਪਣੇ ਚਿਤ ਵਿਚ ਉਹ ਇਸਤਰੀ ਹੈਰਾਨ ਹੋ ਗਈ।੭।
੨ ਕਿ ਹੁਣ ਮੇਰਾ ਧਰਮ ਜਾਂਦਾ ਰਹੇਗਾ ।
੩ ਜੇ ਮੈਂ ਤੁਰਕ ਦੇ ਅੰਗ ਨਾਲ ਆਪਣਾ ਅੰਗ ਲਾਇਆ ।
੪ ਇਸ ਕਰਕੇ ਕੋਈ ਬਹਾਨਾ ਬਣਾਵਾਂ ।
੫ ਜਿਸ ਨਾਲ ਮੁਗਲ ਤੋਂ ਬਚ ਜਾਵਾਂ ॥੮॥
੬ (ਉਸਨੇ ਮੁਗਲ ਨੂੰ ਕਿਹਾ)ਜੇ ਮੈਨੂੰ ਤੇਰੀ ਆਗਿਆ ਮਿਲ ਜਾਵੇ।
੭ ਤਾਂ ਮੈਂ ਸੁੰਦਰ ਹਾਰ ਸ਼ਿੰਗਾਰ ਕਰ ਲਵਾਂ ।
੮ ਫਿਰ ਆ ਕੇ ਮੈਂ ਤੇਰੇ ਨਾਲ ਬਿਹਾਰਾਂਗੀ ।
੯ ਤੇਰੇ ਚਿਤ ਦਾ ਦੁੱਖ ਦੂਰ ਕਰ ਦਿਆਂਗੀ ॥੯॥
੧੦ ਦੋਹਰਾ ॥ ਮੈਂ ਹਾਰ ਸ਼ਿੰਗਰ ਬਣਾ ਕੇ ਫਿਰ ਤੇਰੇ ਨਾਲ ਕੇਲ ਕਰਾਂਗੀ ।
੧੧ ਫਿਰ ਮੈਂ ਤੇਰੀ ਬਣਕੇ ਤੇਰੇ ਘਰ ਹੀ ਵੱਸ ਜਾਵਾਂਗੀ ਤੇਰੀ ਅਰਧੰਗੀ ਹੋ ਕੇ ॥੧੦॥
੧੨ ਚੌਪਈ ॥ ਇਹ ਗੱਲ ਕਰਕੇ ਉਥੋਂ ਚਲੀ ਗਈ ।
੧੩ (ਬਾਹਰ ਨਿਕਲਣ ਲੱਗੀ ਨੇ ਅੱਖ ਬਚਾਕੇ) ਉਸਦੇ ਘਰ ਨੂੰ ਅੱਗ ਲਾ ਦਿੱਤੀ ।
੧੪ ਸਮੇਤ ਉਹ ਧੋਖੇਬਾਜ਼ ਫਫਾ ਕੁਟਣੀ ਦੇ ਮੁਗਲ ਨੂੰ ਅੰਦਰੇ ਸਾੜ ਦਿੱਤਾ ।
੧੫ ਅਤੇ ਉਸ ਇਸਤਰੀ ਨੇ ਆਪਣਾ ਧਰਮ ਬਚਾ ਲਿਆ ॥੧੧॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੧ਵੀਂ ਕਥਾ ਸਮਾਪਤ ਹੈ ॥੧੯੧॥੩੬੦੯॥ਚਲਦਾ॥

---

੧੬ ਦੋ: ॥ ਇਕ ਤੇਜ ਸਿੰਘ ਤਕੜਾ ਰਾਜਾ ਬਹੁਤ ਬੇਸ਼ੁਮਾਰ ਰੂਪ ਵਾਲਾ ਸੀ ।
੧੭ ਉਸ ਦੀ ਇਸਤਰੀ ਦੀ ਗੋਲੀ ਗਾਨ ਕਲਾ, ਕਾਮਦੇਵ ਦੀ ਇਸਤਰੀ ਰੱਤੀ ਜਿਹੀ ਰੂਪਵਾਨ ਸੀ ॥੧॥
੧੮ ਚੌਪਈ ॥ ਰਾਜੇ ਨੂੰ ਉਸ ਨਾਲ ਬਹੁਤ ਪਿਆਰ ਸੀ ।
੧੯ ਇਸ ਲਈ ਇਕ ਦਾਸੀ ਤੋਂ ਉਸ ਨੂੰ ਰਾਣੀ ਬਣਾ ਲਿਆ ਸੀ ।
੨੦ ਜਿਸ ਤਰ੍ਹਾਂ ਕਿਸੇ ਰਸਾਇਣ ਬੂਟੀ ਨਾਲ ।
੨੧ ਤਾਂਬੇ ਤੋਂ ਸੋਨਾ ਬਣ ਜਾਂਦਾ ਹੈ ॥੨॥
੨੨ ਅੜਿੱਲ ॥ ਰਾਤ ਦਿਨ ਉਸ ਦਾਸੀ ਦੇ ਘਰ ਰਾਜਾ ਆਉਂਦਾ ਸੀ ।
੨੩ ਕਾਮ ਕਲੋਲ ਰਾਤ ਦਿਨ ਉਸ ਦੇ ਨਾਲ ਕਰਦਾ ਸੀ ।
੨੪ ਇਕ ਹੋਰ ਸੇਵਕ 'ਤੇ ਉਹ ਦਾਸੀ ਮੋਹਤ ਹੋ ਗਈ ।
੨੫ ਪਤੀ ਦਾ ਪਿਆਰ ਦਿਲ ਤੋਂ ਭੁਲਾ ਦਿੱਤਾ ॥੩॥
੨੬ ਰਾਜੇ ਨੂੰ ਛੱਡਕੇ ਇਕ ਤੇਲੀ ਨਾਲ ਗਾਨਕਲਾ ਨੇ ਦਿਲ ਲਾ ਲਿਆ ।
੨੭ ਰਾਜੇ ਦਾ ਪ੍ਰੇਮ ਤੁਰੰਤ ਚਿਤ ਤੋਂ ਲਾਹ ਦਿੱਤਾ ।
੨੮ (ਲੇਖਕ ਰਾਏ ਦਿੰਦਾ ਹੈ ਕਿ) ਜਿਹੜਾ ਵੀ ਸ਼ਖਸ਼ ਕਿਸੇ ਦਾਸੀ ਨਾਲ ਪ੍ਰੇਮ ਬਣਾਉਂਦਾ ਹੈ।
੨੯ ਉਸਨੂੰ ਸਾਰੇ ਲੋਕ ਧ੍ਰਿਕਾਰ ਤੇ ਲਾਹਣਤਾਂ ਪਾਉਂਦੇ ਹਨ ॥੪॥
੩੦ ਉਸ ਦਾਸੀ ਨੂੰ (ਤੇਲੀ) ਦਾਸ ਨੇ ਮੁਕਸਰਾਕੇ ਕਿਹਾ ।
੩੧ ਕਿ ਤੂੰ ਮੇਰੇ ਨਾਲ ਨਿਕਲ ਚਲ ਪ੍ਰੀਤ ਕਰਕੇ ।
੩੨ ਐਥੋਂ ਨਾਲ ਕੁਝ ਨਹੀਂ ਲਿਜਾਣਾ, ਕਾਮ ਕਲੋਲ ਕਰਕੇ ਜੀਵਾਂਗੇ।
੩੩ ਹੇ ਗਾਨ ਕਲਾ ਮੇਰੀ ਇਹ ਗੱਲ ਮੰਨ ਲੈ ॥੫॥
੩੪ ਦਾਸੀ ਉਠ ਕੇ ਨਾਲ ਤੁਰ ਪਈ ਦਿਲ ਦੇ ਵਿਚ ਪਰੇਮ ਵਸਾ ਕੇ ।
੩੫ ਰਾਜੇ ਵੱਲ ਵੇਖਕੇ ਸ਼ਰਮ ਨਹੀਂ ਖਾਧੀ (ਕਿ ਰਾਜਾ ਮੈਨੂੰ ਕੀ ਕਹੇਗਾ ਜਾਂ ਮੈਂ ਰਾਜੇ ਨੂੰ ਛੱਡਕੇ ਇਕ ਤੇਲੀ ਨਾਲ ਜਾ ਰਹੀ ਹਾਂ ।)
੩੬ (ਗੁਰਦੇਵ ਨਸੀਹਤ ਕਰਦੇ ਹਨ) ਜਿਹੜਾ ਦਾਸੀ ਨਾਲ ਨੇਹ ਲਾਉਂਦਾ ਹੈ ਕੋਈ ਪੁਰਸ਼ ।
੩੭ (ਉਸਦਾ ਹਸ਼ਰ ਇਹ ਹੁੰਦਾ ਹੈ ਕਿ) ਅੰਤ ਕੁੱਤੇ ਦੀ ਮੌਤ ਮਰਦਾ ਹੈ ਅਤੇ ਪਛਤਾਉਂਦਾ ਹੈ ॥੬॥
੩੮ ਚਾਰ ਪਹਿਰ ਦੇ ਵਿਚ ਚਾਰ ਕੋਹ 'ਤੇ ਪੁੱਜ ਗਏ ।
੩੯ ਜਿਹੜਾ ਕਾਮ ਦਾ ਦੁੱਖ ਸੀ ਉਹ ਲਾਹ ਦਿੱਤਾ ।
੪੦ ਚਾਰੇ ਪਾਸੇ ਘੁੰਮ ਘੁੰਮ ਕੇ ਪਿੰਡ ਵਿਚ ਆ ਗਏ ।
੪੧ ਗਾਨ ਕਲਾ ਤੇਲੀ ਨਾਲ ਪੈਂਡਾ ਮਾਰਦੀ ਰਹੀ ॥੭॥
੪੨ ਜਦੋਂ ਪੈਂਡਾ ਮਾਰ ਮਾਰ ਕੇ ਬਹੁਤ ਥੱਕ ਗਏ ਅੰਤ ਹਾਰ ਹਟ ਕੇ ਧਰਤੀ ਤੇ ਡਿੱਗ ਪਏ ।
੪੩ ਜਾਣੋਂ ਕਿਸੇ ਦੇ ਫੱਟ ਮਾਰੇ ਬਿਨ੍ਹਾਂ ਹੀ ਆਪੇ ਮਰ ਗਏ
੪੪ ਜਦੋਂ ਭੁੱਖ ਤੇਹ ਨੇ ਬਹੁਤ ਮਜਬੂਰ ਕਰ ਦਿੱਤੇ ਦੋਵੇਂ ।



ਕੌ ਆਇਕੈ ॥ [੧]ਹੌ ਤਬ ਦਾਸੀ ਸੌ ਦਾਸ ਕਹ੍ਯੋ ਦੁਖ ਪਾਇਕੈ ॥੮॥ [੨]ਗਾਨ ਕਲਾ ਤੁਮ ਪਰੋ ਸੁਬੁਰਿ ਅਪੁਨੀ ਕਰੋ ॥ [੩]ਖਰਿ ਕੋ ਟੂਕਰਾ ਹਾਥ ਹਮਾਰੇ ਪੈ ਧਰੋ ॥ [੪]ਦਾਸ ਜਬੈ ਖੈਬੇ ਕੌ ਕਛੂ ਨ ਪਾਇਯੋ ॥ [੫]ਹੋ ਅਧਿਕ ਕੋਪ ਤਬ ਚਿਤ ਕੇ ਬਿਖੈ ਬਢਾਇਯੋ ॥ ੯ ॥ [੬]ਮਾਰ ਕੂਟਿ ਦਾਸੀ ਕੋ ਦਯੋ ਬਹਾਇਕੈ ॥ [੭]ਆਪ ਲਗ੍ਯੋ ਫਲ ਚੁਗਨ ਮਹਾਂ ਬਨ ਜਾਇਕੈ ॥ [੮]ਬੇਰ ਭਖਤ ਤਾ ਕੌ ਹਰਿ ਜੱਛ ਨਿਹਾਰਯੋ ॥ [੯]ਹੋ ਤਿਲ ਚੁਗਨਾ ਕੋ ਪਕਰ ਭੱਛ ਕਰਿ ਡਾਰਿਯੋ ॥੧੦॥ [੧੦]ਬਹਤ ਬਹਤ ਦਾਸੀ ਸਰਿਤਾ ਮਹਿ ਤਹਿੰ ਗਈ ॥ [੧੧]ਜਹਾਂ ਆਇ ਸ੍ਵਾਰੀ ਨ੍ਰਿਪ ਕੀ ਨਿਕਸਤ ਭਈ ॥ [੧੨]ਨਿਰਖਿ ਪ੍ਰਿਯਾ ਰਾਜਾ ਤਿਹੱ ਲਿਯੋ ਨਿਕਾਰਿਕੈ ॥ [੧੩]ਹੋ ਭੇਦ ਅਭੇਦ ਨ ਮੂਰਖ ਸਕ੍ਯੋ ਬਿਚਾਰਿਕੈ ॥੧੧॥ ਚੌਪਈ ॥ [੧੪]ਦਾਸੀ ਕਾਢ ਨਦੀ ਤੇ ਲਿਯੋ ॥ [੧੫]ਬੈਠ ਤੀਰ ਐਸੇ ਬਚ ਕਿਯੋ ॥ [੧੬]ਕਿਹੱ ਨਿਮਿਤਿ ਕੈ ਹ੍ਯਾਂ ਤੈ ਆਈ ॥ [੧੭]ਸੋ ਕਹਿਯੈ ਮੁਹਿ ਪ੍ਰਗਟ ਜਤਾਈ ॥ ੧੨ ॥ [੧੮]ਜਬ ਤੁਮ ਅਖੇਟ ਕਹਿ ਸਿਧਾਏ ॥ [੧੯]ਬਹੁ ਚਿਰ ਭਯੋ ਗ੍ਰਿਹ ਕੌ ਨਹਿ ਆਇ ॥ [੨੦]ਤੁਮ ਬਿਨੁ ਮੈ ਅਤਿਹੀਂ ਅਕੁਲਾਈ ॥ [੨੧]ਤਾਂ ਤੇ ਬਨ ਗਹਿਰੇ ਮੌ ਆਈ ॥ ੧੩ ॥ [੨੨]ਜਬ ਮੈਂ ਅਧਿਕ ਤ੍ਰਿਖਾਤੁਰ ਭਈ ॥ [੨੩]ਪਾਨਿ ਪਿਵਨ ਸਰਿਤਾ ਢਿਗ ਗਈ ॥ [੨੪]ਫਿਲਸ੍ਯੋ ਪਾਵ ਨਦੀ ਮੌ ਪਰੀ ॥ [੨੫]ਅਧਿਕ ਕ੍ਰਿਪਾ ਕਰ ਤੁਮਹਿ ਨਿਕਰੀ ॥ ੧੪ ॥ ਦੋਹਰਾ ॥ [੨੬]ਨੀਚ ਸੰਗ ਕੀਜੈ ਨਹੀ ਸੁਨਹੋ ਮੀਤ ਕੁਮਾਰ ॥ [੨੭]ਭੇਡ ਪੂਛਿ ਭਾਦੌਂ ਨਦੀ ਕੋ ਗਹਿ ਉਤਰ੍ਯੋ ਪਾਰ※ ॥ ੧੫ ॥ [੨੮]ਪਾਨਿ ਉਦਰ ਤਾਂ ਕੌ ਭਰ੍ਯੋ ਦਾਸ ਨਦੀ ਗਯੋ ਡਾਰਿ ॥ [੨੯]ਬਿਨੁ ਪ੍ਰਾਨਨ ਅਬਲਾ ਭਈ ਸਕ੍ਯੋ ਨ ਨ੍ਰਿਪ ਬੀਚਾਰਿ ॥ ੧੬ ॥ [੩੦]ਫਲ ਭੱਛਤ ਜੱਛਨ ਗਹ੍ਯੋ ਨਾਸ ਦਾਸ ਕੋ ਕੀਨ ॥ [੩੧]ਦਾਸਨਿ ਕੇ ਸੰਗ ਦੋਸਤੀ ਮਤਿ ਕਰਿਯਹੁ ਮਤਿ ਹੀਨ ॥੧੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੯੨॥੩੬੨੬॥ਅਫਜੂੰ॥

ਚੌਪਈ ॥ [੩੨]ਤਿਰਦਸਿ ਕਲਾ ਏਕ ਬਰ ਨਾਰੀ ॥ [੩੩]ਚੋਰਨ ਕੀ ਅਤਿ ਹੀ ਹਿਤਕਾਰੀ ॥ [੩੪]ਜਹਾਂ ਕਿਸੂ ਕਾ ਦਰਬੁ ਤਕਾਵੈ ॥ [੩੫]ਹੀਂਗ ਲਗਾਇ ਤਹਾਂ ਉਠਿ ਆਵੈ ॥ ੧ ॥ [੩੬]ਹੀਂਗ ਬਾਸ ਤਸਕਰ ਜਹੱ ਪਾਵੈਂ ॥ [੩੭]ਤਿਸੀ ਠੌਰ ਕਹ ਸਾਂਧਿ ਲਗਾਵੈਂ ॥ [੩੮]ਤਿਹ ਠਾਂ ਰਹੈ ਸਾਹੁ ਇਕ ਭਾਰੀ ॥ [੩੯]ਤ੍ਰਿਦਸਿਕਲਾ ਤਾਹੂ ਸੋ ਬਿਹਾਰੀ ॥ ੨ ॥ [੪੦]ਹੀਂਗ ਲਗਾਇ ਤ੍ਰਿਯ ਚੋਰ ਲਗਾਏ ॥ [੪੧]ਕਰਤੇ ਕੇਲ ਸਾਹੁ ਚਿਤ ਆਏ ॥ [੪੨]ਤਾ ਸੌ ਤੁਰਤ ਖਬਰਿ ਤ੍ਰਿਯ ਕਰੀ ॥ [੪੩]ਮੀਤ ਤਿਹਾਰੀ ਮਾਤ੍ਰਾ ਹਰੀ ॥ ੩ ॥ [੪੪]ਚੋਰ ਚੋਰ ਤਬ ਸਾਹੁ ਪੁਕਾਰ੍ਯੋ ॥ [੪੫]ਅਰਧ ਆਪਨੋ ਦਰਬੁ ਉਬਾਰ੍ਯੋ ॥

---

※ ਅੱਜਕਲ ਵੀ ਮਨਮੁੱਖ ਲੋਕ ਅਕਲ ਦੀ ਥੋਥਕੀ ਦੇ ਵੱਸ ਪੈ ਕੇ ਡੇਰੇਦਾਰ, ਬੁੱਤ ਪ੍ਰਸਤ, ਨਕਲੀ, ਪਾਖੰਡੀ, ਆਚਰਨਹੀਨ, ਗਿਆਨ ਤੋਂ ਕੋਰੇ, ਪੰਥ ਵਿਰੋਧੀ, ਦੇਹਧਾਰੀ ਤੇ ਆਪੇ ਬਣੇ ਗੁਰੂਆਂ ਦੇ ਪਿਛੇ ਲੱਗ ਕੇ ਜਾਂ ਸ਼ਰਾਬੀ ਕਵਾਬੀ ਨੀਚ ਪੁਰਸ਼ਾਂ ਦੀ ਸੰਗਤ ਰਹਿਣ ਕਰਕੇ ਇਸ ਸੰਸਾਰ ਰੂਪੀ ਬਰਸਾਤੀ ਨਦੀ ਤਰਨਾ ਚਾਹੁੰਦੇ ਹਨ। ਜੋ ਭੇਡ ਦੀ ਪੂਛ ਫੜਨ ਦੇ ਤੁੱਲ ਹੈ। ਜਿਸ ਬਾਰੇ ਗੁਰਦੇਵ ਦਾ ਪਵਿੱਤਰ ਬਚਨ ਹੈ ਕਿ ਇਹ ਬਗਲੇ ਤੇ ਕਾਗ ਦੀ ਸੰਗਤ ਕਰਨ ਦੇ ਤੁੱਲ ਹੈ ਇਸ ਲਈ ਹੰਸ ਬਣਨ ਲਈ ਅਰਦਾਸ ਕਰਨ ਦਾ ਸੁਝਾਉ ਦਿੱਤਾ ਹੈ :-

ਬਗੁਲਾ ਕਾਗ ਨੀਚ ਕੀ ਸੰਗਤਿ ਜਾਇ
ਕਰੰਗ ਬਿਖੁ ਮੁਖਿ ਲਾਈਐ ॥
ਨਾਨਕ ਮੇਲਿ ਮੇਲਿ ਪ੍ਰਭ ਸੰਗਤਿ
ਮਿਲਿ ਸੰਗਤਿ ਹੰਸੁ ਕਰਾਈਐ ॥
(ਅੰਗ ੧੮੧, ੮੨)

੧ ਤਾਂ ਦਾਸੀ ਨੂੰ ਦਾਸ ਨੇ ਬੜਾ ਦੁਖੀ ਹੋ ਕੇ ਕਿਹਾ ।।੯।।
੨ ਕਿ ਐ ਗਾਨਕਲਾ ਕੋਈ ਰਸੋਈ ਦਾ ਪ੍ਰਬੰਧ ਕਰ ।
੩ ਖਾਣੇ ਵਾਸਤੇ ਕੋਈ ਟੁੱਕਰ ਦਾ ਟੋਟਾ ਮੇਰੇ ਹੱਥ ਤੇ ਰੱਖ ।
੪ ਜਦ ਦਾਸੀ ਨੇ ਖਾਣ ਲਈ ਕੁਛ ਨਾ ਪ੍ਰਬੰਧ ਕੀਤਾ ਉਸ ਤੋਂ ਕੁਛ ਨਾ ਮਿਲਿਆ ।
੫ ਤਾਂ ਤੇਲੀ ਬਹੁਤ ਚਿਤ ਵਿਚ ਕ੍ਰੋਧ ਨਾਲ ਭਰ ਗਿਆ।੯।
੬ ਤੇਲੀ ਨੇ ਗੁੱਸੇ ਵਿਚ ਆ ਕੇ ਗਾਨ ਕਲਾ ਨੂੰ ਮਾਰ ਕੁੱਟ ਕੇ ਨਦੀ ਵਿਚ ਰੋੜ੍ਹ ਦਿੱਤਾ ।
੭ ਆਪ ਸੰਘਣੇ ਵਣ ਵਿਚ ਜਾ ਕੇ ਦਰਖਤਾਂ ਤੋਂ ਡਿੱਗੇ ਹੋਏ ਫਲ ਚੁਗ ਕੇ ਖਾਣ ਜਾ ਲੱਗਾ ।
੮ ਬੇਰ ਚੁੱਕ ਕੇ ਖਾਂਦਾ ਸੀ ਜੰਗਲੀ ਸ਼ੇਰ ਨੇ ਵੇਖ ਲਿਆ ।
੯ ਤੇਲੀ ਨੂੰ ਸ਼ੇਰ ਨੇ ਫੜ ਕੇ ਖਾ ਲਿਆ ।।੧੦।।
੧੦ ਉਧਰ ਗਾਨਕਲਾ ਦਾਸੀ ਰੁੜ੍ਹਦੀ ਰੁੜ੍ਹਦੀ ਨਦੀ ਵਿਚ ਉਥੇ ਪੁੱਜ ਗਈ ।
੧੧ ਜਿਥੇ ਰਾਜੇ ਦੀ ਸਵਾਰੀ ਨਿਕਲਦੀ ਸੀ ।
੧੨ ਆਪਣੀ ਇਸਤਰੀ ਵੇਖਕੇ ਰਾਜੇ ਨੇ ਬਾਹਰ ਕਢਾ ਲਈ
੧੩ ਇਹ ਨਹੀਂ ਉਹ ਮੂਰਖ ਸਮਝਿਆ ਕਿ ਇਥੇ ਕਿਵੇਂ ਆਈ ? ।।੧੧।।
੧੪ ਚੌਪਈ ।। ਦਾਸੀ ਨੂੰ ਨਦੀ ਤੋਂ ਬਾਹਰ ਕੱਢ ਲਿਆ ।
੧੫ ਕੋਲ ਬੈਠ ਕੇ ਉਸ ਨੂੰ ਇਹ ਗੱਲ ਕਹੀ ਰਾਜੇ ਨੇ ।
੧੬ ਕਿ ਕਿਸ ਕੰਮ ਲਈ ਤੂੰ ਐਥੇ ਆਈ ਸੀ ?
੧੭ ਉਹ ਮੈਨੂੰ ਸੱਚ ਦੱਸ ਕਿ ਤੂੰ ਐਥੇ ਕਿਵੇਂ ਆ ਗਈ।੧੨।
੧੮ ਤਦ ਗਾਨਕਲਾ ਨੇ ਕਿਹਾ ਕਿ ਜਦੋਂ ਤੁਸੀਂ ਸ਼ਿਕਾਰ ਨਮਿਤ ਚਲੇ ਗਏ ਸੀ ।
੧੯ ਬਹੁਤ ਚਿਰ ਮੁੜਕੇ ਘਰ ਨੂੰ ਨਾ ਆਏ ।
੨੦ ਤੁਹਾਡੇ ਬਿਨ੍ਹਾ ਮੇਰਾ ਮਨ ਬਹੁਤ ਪ੍ਰੇਸ਼ਾਨ ਹੋ ਗਿਆ ।
੨੧ ਤੁਹਾਨੂੰ ਵੇਖਣ ਲਈ ਇਸ ਗੂੜੇ ਵਣ ਵਿਚ ਆ ਗਈ ।।੧੩।।
੨੨ ਜਦੋਂ ਫਿਰਦੀ ਨੂੰ ਮੈਨੂੰ ਬਹੁਤ ਪਿਆਸ ਲੱਗ ਗਈ ਤਾਂ ਮੈਂ
੨੩ ਪਾਣੀ ਪੀਣ ਲਈ ਨਦੀ ਤੇ ਆ ਗਈ ।
੨੪ ਪੈਰ ਤਿਲਕ ਗਿਆ ਨਦੀ ਵਿਚ ਡਿੱਗ ਪਈ ।
੨੫ ਬੜੀ ਮੇਹਰ ਕਰਕੇ ਤੁਸੀਂ ਬਾਹਰ ਕੱਢ ਲਈ ।।੧੪।।
੨੬ ਦੋਹਰਾ ।। ਲੇਖਕ ਇਹ ਸਾਖੀ ਸੁਣਾਕੇ ਸਿੱਖਿਆ ਦਿੰਦਾ ਹੈ ਕਿ ਭਾਈ ਸਿੱਖੋ ਨੀਚ ਦੀ ਸੰਗਤ ਕਦੇ ਨ ਕਰੋ ਕਿਉਂ ਕਿ
੨੭ ਭੇਡ ਦੀ ਪੂਛ ਫੜਕੇ ਭਾਦੋਂ ਦੀ ਚੜ੍ਹੀ ਹੋਈ (ਬਰਸਾਤੀ) ਨਦੀ ਕਦੇ ਕੋਈ ਪਾਰ ਉਤਰਿਆ ਹੈ ? ।।੧੫।।
੨੮ ਗਾਨ ਕਲਾ ਦੇ ਪੇਟ ਵਿਚ ਪਾਣੀ ਭਰ ਗਿਆ ਸੀ ਕਿਉਂ ਕਿ ਦਾਸ ਤੇਲੀ ਨਦੀ ਵਿਚ ਸੁੱਟ ਗਿਆ ਸੀ ।
੨੯ ਇਸ ਲਈ ਉਸ ਇਸਤਰੀ ਦੇ ਪ੍ਰਾਨ ਉਡਾਰੀ ਮਾਰ ਗਏ ਰਾਜਾ ਬਚਾ ਨਾ ਸਕਿਆ ।।੧੬।।
੩੦ ਉਧਰ ਬੇਰ ਖਾਂਦਾ ਤੇਲੀ ਸ਼ੇਰ ਨੇ ਖਾ ਲਿਆ ਉਸ ਦਾਸ ਨੇ ਗਾਨ ਕਲਾ ਦਾਸੀ ਨੂੰ ਵੀ ਲੈ ਲਿਆ (ਇਸ ਲਈ) ।
੩੧ ਨੀਚਾਂ ਦੀ ਸੰਗਤ ਕੋਈ ਮਤਿ ਕਰੋ ਜੇ ਕੋਈ ਕਰਦਾ ਹੈ ਤਾਂ ਉਹ ਬੇ-ਅਕਲ ਹੈ (ਮੂਰਖ ਹੈ) ।।੧੭।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੨ਵੀਂ ਕਥਾ ਸਮਾਪਤ ਹੈ ।।੧੯੨।।੩੬੨੬।।ਚਲਦਾ।।

---

੩੨ ਚੌਪਈ ।। ਤਿਰਦਸਿ ਕਲਾ ਇਕ ਇਸਤਰੀ ਸੀ ।
੩੩ ਜੋ ਚੋਰਾਂ ਨਾਲ ਬਹੁਤਾ ਸੰਬੰਧ ਰੱਖਦੀ ਸੀ ।
੩੪ ਜਿਥੇ ਕਿਸੇ ਕੋਲ ਧਨ ਵੇਖ ਲਵੇ ।
੩੫ ਉਥੇ ਉਹ ਹਿੰਗ ਲਾ ਕੇ ਉਥੋਂ ਚਲੀ ਆਵੇ ।।੧।।
੩੬ ਜਿਥੇ ਦਰਵਾਜੇ ਤੇ ਹਿੰਗ ਦੀ ਨਿਸ਼ਾਨੀ ਲੱਗੀ ਚੋਰ ਵੇਖਦੇ
੩੭ ਉਥੇ ਹੀ ਚੋਰ ਸੰਨ (ਪਾੜ) ਲਾ ਦਿੰਦੇ ।
੩੮ ਉਥੇ ਇਕ ਬੜਾ ਸ਼ਾਹੂਕਾਰ ਰਹਿੰਦਾ ਸੀ ।
੩੯ ਤਿਰਦਸਿ ਕਲਾ ਨੇ ਪਹਿਲਾਂ ਤਾਂ ਉਸ ਨਾਲ ਬਿਹਾਰ ਕੀਤਾ ।।੨।।
੪੦ ਫਿਰ ਉਸਦੇ ਦਰਵਾਜੇ ਅੱਗੇ ਹਿੰਗ ਦੀ ਨਿਸ਼ਾਨੀ ਲਾ ਕੇ ਚੋਰ ਉਥੇ ਭੇਜ ਦਿੱਤੇ ।
੪੧ ਫਿਰ ਆ ਕੇ ਸ਼ਾਹ ਦੀ ਸੇਜ ਤੇ ਆ ਬਿਰਾਜੀ ਤਾਂ ਚਿੱਤ ਆਇਆ ।
੪੨ ਅਤੇ ਸ਼ਾਹ ਨੂੰ ਕਿਹਾ ਦਿੱਤਾ ਕਿ ।
੪੩ ਚੋਰ ਤੇਰਾ ਧਨ ਲੈ ਜਾ ਰਹੇ ਹਨ ।।੩।।
੪੪ ਤਦ ਉਠਕੇ ਸ਼ਾਹ ਨੇ ਚੋਰ ਚੋਰ ਕਹਿਕੇ ਰੌਲਾ ਪਾ ਦਿੱਤਾ
੪੫ ਅਤੇ ਚੋਰ ਅੱਧਾ ਧਨ ਤਾਂ ਲੈ ਗਏ ਪਰ ਰੌਲਾ ਪਾ ਕੇ ਸ਼ਾਹ ਨੇ ਅੱਧਾ ਧਨ ਬਚਾ ਲਿਆ ।

[੧]ਦੁਹੂਅਨ ਤਾਹਿ ਹਿਤੂ ਕਰ ਮਾਨਯੋ ॥[੨]ਮੂਰਖ ਭੇਦ ਨ ਕਾਹੂ ਜਾਨਯੋ ॥੪॥[੩]ਅਰਧ ਬਾਂਟਿ ਚੋਰਨ ਤਿਹੱ ਦੀਨੋ ॥[੪]ਆਧੋ ਦਰਬੁ ਸਾਹੁ ਤੇ ਲੀਨੋ ॥[੫]ਦੁਹੂੰਅਨ ਤਾਂਹਿ ਲਖਯੋ ਹਿਤਕਾਰੀ ॥[੬]ਮੂਰਖ ਕਿਨੂੰ ਨ ਬਾਤ ਬਿਚਾਰੀ ॥ ੫ ॥[੭]ਚੋਰ ਲਾਇ ਪਾਹਰੂ ਜਗਾਏ॥ [੮]ਇਹ ਚਰਿਤ੍ਰ ਤੇ ਦੋਊ ਭੁਲਾਏ ॥ [੯]ਤਸਕਰ ਕਹੈਂ ਹਮਾਰੀ ਨਾਰੀ ॥ [੧੦]ਸਾਹੁ ਲਖਯੋ ਮੋਰੀ ਹਿਤਕਾਰੀ ॥ ੬ ॥ ਦੋਹਰਾ ॥ [੧੧]ਚੰਚਲਾਨ ਕੇ ਚਰਿਤ ਕੌ ਸਕਤ ਨ ਕੋਊ ਪਾਇ ॥ [੧੨]ਵਹ ਚਰਿੱਤ੍ਰ ਤਾ ਕੌ ਲਖੈ ਜਾ ਕੇ ਸਯਾਮ ਸਹਾਇ ॥੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤਿਰਾਨਵੇ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੯੩॥੩੬੩੩॥ਅਫਜੂੰ॥

ਦੋਹਰਾ ॥ [੧੩]ਦੇਵਰਾਨ ਹੰਢੂਰ ਕੋ ਰਾਜਾ ਏਕ ਰਹੈ ॥ [੧੪]ਨਾਰਾ ਕੋ ਹੋਛਾ ਘਨੋ ਸਭ ਜਗ ਤਾਂਹਿ ਕਹੈ ॥ ੧ ॥ [੧੫]ਏਕ ਦਿਸਾਰਿਨਿ ਸੌ ਰਹੈ ਤਾ ਕੀ ਪ੍ਰੀਤਿ ਅਪਾਰ ॥ [੧੬]ਤਿਨ ਨ ਬੁਲਾਯੋ ਧਾਮ ਕੋ ਆਪੁ ਗਯੋ ਬਿਸੰਭਾਰ ॥ ੨ ॥ ਅੜਿਲ ॥ [੧੭]ਜਬ ਆਯੋ ਨ੍ਰਿਪ ਧਾਮ ਦਿਸਾਰਿਨਿ ਜਾਨਿਯੋ ॥ [੧੮]ਨਿਜੁ ਪਤਿ ਸੌ ਸਭ ਹੀ ਤਿਨ ਭੇਦ ਬਖਾਨਿਯੋ ॥ [੧੯]ਖਾਤ ਬਿਖੈ ਰਾਜਾ ਕੇ ਗਹਿ ਤਿਨ ਡਾਰਿਯੋ ॥ [੨੦]ਹੋ ਪਕਰਿ ਪਾਨ੍ਹੀ ਹਾਥ ਬਹੁਤ ਬਿਧਿ ਮਾਰਿਯੋ ॥ ੩ ॥ [੨੧]ਪ੍ਰਥਮ ਕੇਲ ਕਰਿ ਨ੍ਰਿਪ ਕੌ ਧਾਮ ਬੁਲਾਇਯੋ ॥ [੨੨]ਬਨੀ ਨ ਤਾ ਸੌ, ਪਤਿ ਸੋ ਭੇਦ ਜਤਾਇਯੋ ॥ [੨੩]ਪਨ੍ਹਿਨ ਮਾਰਿ ਖਤ ਡਾਰਿ ਉਪਰ ਕਾਂਟਾ ਦਏ ॥ [੨੪]ਹੋ ਚਿਤ ਮੈ ਤ੍ਰਾਸ ਬਿਚਾਰਿ ਪੁਰਖ ਤ੍ਰਿਯ ਭਜਿ ਗਏ ॥ ੪ ॥ ਚੌਪਈ ॥ [੨੫]ਪ੍ਰਾਤ ਸਭੈ ਖੋਜਨ ਨ੍ਰਿਪ ਲਾਗੇ ॥ [੨੬]ਰਾਨਿਨ ਸਹਿਤ ਸੋਕ ਅਨੁਰਾਗੇ ॥ [੨੭]ਖਤਿਯਾ ਪਰੇ ਰਾਵਜੂ ਪਾਏ ॥ [੨੮]ਤਹੱ ਤੇ ਕਾਢਿ ਧਾਮ ਲੈ ਆਏ* ॥੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਰਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੯੪॥੩੬੩੮॥ਅਫਜੂੰ॥

ਦੋਹਰਾ ॥ [੨੯]ਨੌਕੋਟੀ ਮਰਵਾਰ卐 ਕੋ ਜਸਵੰਤ ਸਿੰਘ ਨਰੇਸ ॥ [੩੦]ਜਾ ਕੀ ਮਾਨਤ ਆਨਿ ਸਭ ਰਘੁਬੰਸੀਸੁਰ ਦੇਸ ॥ ੧ ॥ ਚੌਪਈ ॥ [੩੧]ਮਾਨਮਤੀ ਤਿਹ ਕੀ ਬਰਨਾਰੀ ॥ [੩੨]ਜਨੁਕ ਚੀਰ ਚੰਦ੍ਰਮਾ ਨਿਕਾਰੀ ॥ [੩੩]ਬਿਤਨ ਪ੍ਰਭਾ ਦੂਜੀ ਤਿਹ ਰਾਨੀ ॥ [੩੪]ਜਾ ਸਮ ਲਖੀ ਨ ਕਿਨੂੰ ਬਖਾਨੀ ॥ ੨ ॥ [੩੫]ਕਾਬਲ ਦਰੇ ਬੰਦ ਜਬ ਭਯੋ ॥ [੩੬]ਲਿਖਿ ਐਸੇ ਖਾਂ ਮੀਰ ਪਠਯੋ ॥ [੩੭]ਅਵਰੰਗ ਬੋਲਿ ਜਸਵੰਤਹਿ ਲੀਨੋ ॥ [੩੮]ਤਵਨੈ ਠੌਰ ਭੇਜਿ ਕੈ ਦੀਨੋ ॥ ੩ ॥ ਅੜਿਲ ॥ [੩੯]ਛੋਰਿ ਜਹਾਂਨਾ ਬਾਦ, ਤਹਾਂ ਜਸਵੰਤ ਗਯੋ ॥ [੪੦]ਜੋ ਕੋਊ ਯਾਕੀ ਭਯੋ ਸੰਘਾਰਤ ਤਿਹੱ ਭਯੋ ॥ [੪੧]ਆਇ ਮਿਲਯੋ

---

* ਜਿਹੜੇ ਲੋਗ ਅਨੇਕਾਂ ਤਰ੍ਹਾਂ ਦੇ ਭੋਗ ਭੋਗਣ ਵਿਚ ਸੁੱਖ ਜਾਣਦੇ ਹਨ ਤੇ ਅਨੇਕ ਪ੍ਰਕਾਰ ਦੇ ਰਸ ਰਸ ਕੇ, ਭੋਗ ਮਾਣਦੇ ਹਨ । ਉਹਨਾਂ ਦੀ ਦਸ਼ਾ ਉਨ੍ਹਾਂ ਪੰਛੀਆਂ ਵਾਲੀ ਹੀ ਹੁੰਦੀ ਹੈ ਜੋ ਚੋਗੇ ਦੇ ਲਾਲਚ ਲੱਗ ਕੇ ਸ਼ਿਕਾਰੀ ਦੇ ਜਾਲ ਵਿਚ ਫਸ ਜਾਂਦੇ ਹਨ :-

ਏਕੈ ਜਾਲਿ ਫਹਾਏ ਪੰਖੀ ॥
ਰਸਿ ਰਸਿ ਭੋਗ ਕਰਹਿ ਬਹੁ ਰੰਗੀ ॥

卐 ਮਰਵਾਰ (ਮੇਵਾੜ) ਮੇਦ ਜਾਤੀ ਦਾ ਦੇਸ ਰਿਆਸਤ ਉਦੇ ਪੁਰ ਦਾ ਪੁਰਾਣਾ ਨਾਮ (ਮਹਲੋਤ ਬੰਸੀ)।

੧ ਦੋਹਾਂ ਨੇ ਹੀ ਉਸ ਨੂੰ ਆਪਣੀ ਹਮਦਰਦ ਸਮਝ ਲਿਆ।
੨ ਕਿਸੇ ਵੀ ਮੂਰਖ ਨੇ ਭੇਤ ਨਾ ਸਮਝਿਆ ॥੪॥
੩ ਅੱਧਾ ਤਾਂ ਚੋਰਾਂ ਨੇ ਆਪਣੇ ਧਨ ਵਿਚੋਂ ਵੰਡ ਕੇ ਉਸ ਇਸਤਰੀ ਨੂੰ ਦੇ ਦਿੱਤਾ।
੪ ਜਿਹੜਾ ਬਚਿਆ ਸੀ ਉਸ ਵਿਚੋਂ ਵੰਡਕੇ ਸ਼ਾਹ ਨੇ ਉਸ ਨੂੰ ਦੇ ਦਿੱਤਾ।
੫ ਦੋਹਾਂ ਨੇ ਹੀ ਉਸ ਨੂੰ ਆਪਣੀ ਵਫਾਦਾਰ ਜਾਣ ਲਿਆ।
੬ ਦੋਹਾਂ ਪਾਸਿਆਂ ਨੂੰ ਮੂਰਖ ਬਣਾ ਗਈ ਕਿਸੇ ਨੂੰ ਵੀ ਅਸਲੀਅਤ ਦੀ ਸਮਝ ਨਾ ਆਈ ॥੫॥
੭ ਆਪ ਹੀ ਚੋਰ ਭੇਜ ਦਿੱਤੇ ਆਪ ਹੀ ਪਹਿਰੇਦਾਰ ਜਗਾ ਦਿੱਤੇ।
੮ ਇਸ ਚਲਿੱਤਰ ਦੇ ਨਾਲ ਦੋਹਾਂ ਨੂੰ ਭੁਲਾ ਦਿੱਤਾ (ਮੂਰਖ ਬਣਾ ਦਿੱਤੇ)।
੯ ਚੋਰ ਕਹਿੰਦੇ ਨੇ ਕਿ ਇਹ ਇਸਤਰੀ ਸਾਡੀ ਹੈ।
੧੦ ਸ਼ਾਹ ਨੇ ਜਾਣਿਆ ਕਿ ਮੇਰੀ ਵਫਾਦਾਰ ਹੈ ॥੬॥
੧੧ ਦੋ: ॥ ਇਹੋ ਜਿਹੀਆਂ ਚਾਲਾਕ ਇਸਤਰੀਆਂ ਦੇ ਚਰਿਤ੍ਰਾਂ ਨੂੰ ਕੋਈ ਨਹੀਂ ਜਾਣ ਸਕਦਾ।
੧੨ ਇਹਨਾਂ ਦੇ ਪਾਖੰਡਾਂ ਨੂੰ ਉਹੀ ਜਾਣ ਸਕਦਾ ਹੈ ਜਿਸ 'ਤੇ ਪ੍ਰਮਾਤਮਾਂ ਦੀ ਮੇਹਰ ਹੋਵੇ ॥੭॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੩ਵੀਂ ਕਥਾ ਸਮਾਪਤ ਹੈ ॥੧੯੩॥੩੬੩੩॥ਚਲਦਾ॥

---

੧੩ ਦੋਹਰਾ ॥ ਦੇਵਰਾਨ ਇਕ ਹੰਡੂਰ ਦਾ ਪਹਾੜੀ ਰਾਜਾ ਸੀ
੧੪ ਜਿਸ ਨੂੰ ਨਾਲੇ ਦਾ ਗੰਦਾ ਸਭ ਲੋਕ ਕਹਿੰਦੇ ਸਨ ॥੧॥
੧੫ ਇਕ (ਅਪਰ ਦਿਸ਼ਾ) ਪ੍ਰਦੇਸਣ ਦੇ ਨਾਲ ਉਸ ਦੀ ਬਹੁਤ ਪ੍ਰੀਤੀ ਸੀ।
੧੬ ਉਸ ਨੇ ਘਰ ਨਾ ਬੁਲਾਇਆ, ਉਹ ਬੇ-ਵੱਸ ਹੋ ਕੇ ਚਲਾ ਗਿਆ ॥੨॥
੧੭ ਅੜਿੱਲ ॥ ਜਦੋਂ ਰਾਜਾ ਘਰ ਆ ਗਿਆ (ਪ੍ਰਦੇਸਣ) ਇਸਤਰੀ ਨੇ ਵੇਖ ਲਿਆ।
੧੮ ਤਾਂ ਆਪਣੇ ਪਤੀ ਨੂੰ ਕਹਿ ਦਿੱਤਾ ਕਿ ਰਾਜਾ ਮੈਨੂੰ ਇਉਂ ਕਹਿੰਦਾ ਹੈ।
੧੯ ਦੋਹਾਂ ਨੇ ਮਿਲ ਕੇ ਰਾਜੇ ਨੂੰ ਇਕ ਟੋਏ ਵਿਚ ਸੁੱਟ ਦਿੱਤਾ।
੨੦ ਤੇ ਹੱਥ ਵਿਚ ਜੁੱਤੀ ਫੜ੍ਹਕੇ ਖੂਬ ਕੁੱਟਿਆ ॥੩॥
੨੧ ਪਹਿਲਾਂ ਉਸ ਦੇ ਨਾਲ ਬਿਹਾਰਦੀ ਰਹੀ ਫਿਰ ਉਸ ਨੂੰ ਆਪੇ ਘਰ ਬੁਲਾ ਲਿਆ।
੨੨ ਪਰ ਜਦ ਦਾਉ ਨਾ ਲੱਗਿਆ ਤਾਂ ਆਪ ਸੱਚੀ ਹੋਣ ਲਈ ਪਤੀ ਨੂੰ ਦੱਸ ਦਿੱਤਾ।
੨੩ ਜੁੱਤੀਆਂ ਮਾਰ ਕੇ ਟੋਏ ਵਿਚ ਸੁੱਟ ਕੇ ਉਪਰ ਛਾਪੇ (ਕੰਡਿਆਲੀਆਂ ਮੋੜ੍ਹੀਆਂ) ਰੱਖ ਦਿੱਤੇ।
੨੪ ਫਿਰ ਡਰ ਕੇ (ਕਿ ਕਿਤੇ ਸਾਨੂੰ ਫਾਹੇ ਹੀ ਨਾ ਲਾ ਦੇਵੇ) ਇਸਤਰੀ ਤੇ ਉਹ ਪੁਰਸ਼ ਦੋਵੇਂ ਦੌੜ ਗਏ ॥੪॥
੨੫ ਚੌਪਈ ॥ ਜਦੋਂ ਸਵੇਰ ਹੋਈ (ਰਾਜਾ ਗਾਇਬ ਵੇਖਿਆ) ਤਾਂ ਰਾਜੇ ਦੀ ਭਾਲ ਹੋਣ ਲੱਗੀ।
੨੬ ਰਾਣੀਆਂ ਨੂੰ ਚਿੰਤਾ ਹੋ ਗਈ ਸਾਰੇ ਪ੍ਰੇਸ਼ਾਨ ਹੋ ਗਏ।
੨੭ ਜਦੋਂ ਟੋਏ ਵਿਚ ਪਿਆ ਰਾਜਾ ਮਿਲਿਆ।
੨੮ ਤਾਂ ਉਸ ਨੂੰ ਟੋਏ ਵਿਚੋਂ ਕੱਢ ਕੇ ਘਰ ਲੈ ਗਏ ॥੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੪ਵੀਂ ਕਥਾ ਸਮਾਪਤ ਹੈ ॥੧੯੪॥੩੬੩੮॥ਚਲਦਾ॥

---

੨੯ ਦੋ: ॥ ਮਾਰਵਾੜ ਦੇ ਨੌ ਕੋਟੀ ਇਲਾਕੇ ਦਾ ਇਕ ਜਸਵੰਤ ਸਿੰਘ ਰਾਜਪੂਤ ਰਾਜਾ ਸੀ।
੩੦ ਜਿਸ ਨੂੰ ਲੋਕ ਰਘੁ ਬੰਸੀ (ਰਾਮ ਚੰਦ੍ਰ) ਦੀ ਕੁਲ ਦਾ ਰਾਜਾ ਮੰਨਦੇ ਸਨ ॥੧॥
੩੧ ਚੌਪਈ ॥ ਮਾਨਮਤੀ ਨਾਮ ਦੀ ਉਸ ਦੀ ਇਸਤਰੀ ਸੀ।
੩੨ ਇੰਨੀ ਸੁੰਦਰ ਸੀ ਜਿਵੇਂ ਚੰਦ ਨੂੰ ਚੀਰ ਕੇ ਉਸ ਵਿਚੋਂ ਕੱਢੀ ਹੋਵੇ।
੩੩ ਬਿਤਨ ਪ੍ਰਭਾ ਨਾਮ ਦੀ ਦੂਜੀ ਰਾਣੀ ਸੀ।
੩੪ ਜਿਸ ਵਰਗੀ ਨਾ ਤਾਂ ਕਿਸੇ ਨੇ ਵੇਖੀ ਨਾ ਦੱਸੀ ॥੨॥
੩੫ ਜਿਸ ਵੇਲੇ ਕਾਬਲ ਦਰਾ (ਰਸਤਾ) ਬੰਦ ਹੋ ਗਿਆ।
੩੬ ਖਾਂ ਮੀਰ=ਖਾਨ ਸਾਹਿਬ, ਬਾਦਸ਼ਾਹ ਭਾਵ ਔਰੰਗਜੇਬ ਨੇ ਇਕ ਚਿੱਠੀ ਭੇਜੀ।
੩੭ ਔਰੰਗਜੇਬ ਨੇ ਜਸਵੰਤ ਸਿੰਘ ਨੂੰ ਬੁਲਾ ਲਿਆ।
੩੮ ਤੇ ਉਸ ਨੂੰ (ਡਬੰਗ ਸਤਾਨੀ ਪਠਾਣਾਂ ਦੇ ਇਲਾਕੇ ਨੂੰ) ਫਤਹਿ ਕਰਨ ਲਈ ਭੇਜ ਦਿੱਤਾ ॥੩॥
੩੯ ਜਸਵੰਤ ਸਿੰਘ ਜਹਾਨਾਬਾਦ ਨੂੰ ਛੱਡਕੇ ਉਥੇ ਚਲਾ ਗਿਆ
੪੦ ਜਿਹੜਾ ਆਕੀ ਹੁੰਦਾ ਵੇਖਿਆ ਉਹ ਜਸਵੰਤ ਸਿੰਘ ਨੇ ਮਾਰ ਸੁੱਟਿਆ।
੪੧ ਜਿਹੜਾ ਆ ਕੇ (ਅਧੀਨ ਹੋ ਕੇ) ਮਿਲ ਪਿਆ.....

ਤਾ ਕੌ ਸੋ ਲਿਯੋ ਉਬਾਰਿਕੈ ॥ [੧]ਹੋ ਓਹੰਡ ਬੰਗਸਤਾਨ ਪਠਾਨ ਸੰਘਾਰਿਕੈ ॥ ੪ ॥
[੨]ਜੀਵ ਅਨਮਨੋ ਕਿਤਕ ਦਿਨਨ ਤਾ ਕੋ ਭਯੋ ॥ [੩]ਤਾ ਤੇ ਜਸਵੰਤ ਸਿੰਘ ਨ੍ਰਿਪਤਿ
ਸੁਰ ਪੁਰ ਗਯੋ ॥ [੪]ਦ੍ਰੁਮਤਿ ਦਹੱਨ *ਅਧ੍ਰਤਮ ਪ੍ਰਭਾ ਤਹੱ ਆਇਕੈ ॥ [੫]ਹੋ ਤਰਨਿ
ਇਤਯਾਦਿਕ ਤ੍ਰਿਯ ਸਭ ਜਰੀ ਬਨਾਇਕੈ ॥ ੫ ॥ [੬]ਡੀਕ ਅਗਨਿ ਕੀ ਉਠੀ
ਰਾਨਿਯਨ ਯੌ ਕਿਯੋ ॥ [੭]ਨਮਸਕਾਰ ਕਰਿ ਸਪਤ ਪ੍ਰਦਛਿਨ ਕੌ ਦਿਯੋ ॥ [੮]ਕੂਦਿ
ਕੂਦਿ ਕਰਿ ਪਰੀ ਨਰੇਰ ਨਚਾਇਕੈ ॥ [੯]ਹੋ ਜਨੁਕ ਗੰਗ ਕੇ ਮਾਂਝ ਅਪੱਛਰਾ ਆਇਕੈ
॥੬॥ ਦੋਹਰਾ ॥ [੧੦]ਬਿਤਨਕਲਾ ਦੁਤਿ ਮਾਨ ਮਤਿ ਚਲੀ ਜਰਨ ਕੇ ਕਾਜ ॥ [੧੧]ਦੁਰਗ
ਦਾਸ ਸੁਨਿ ਗਤਿ ਤਿਸੈ ਰਾਖ੍ਯੋ ਕੋਟਿ ਇਲਾਜ ॥ ੭ ॥ [੧੨]ਮੇੜਤੇਸ ਥਾਰੇ
ਉਦਰ ਸੁਨਿ ਰਾਨੀ ਮਮ ਬੈਨ ॥ [੧੩]ਮੈ ਨ ਮਿਲੌ ਹਜਰਤਿ ਤਨੈਂ ਜਾਸਾਂ ਅਪਨੇ
ਐਨ ॥ ੮ ॥ ਚੌਪਈ ॥ [੧੪]ਤਬ ਹਾਡੀ ਪਤਿ ਸੌ ਨਹਿ ਜਰੀ ॥ [੧੫]ਲਰਿਕਨ ਕੀ
ਆਸਾ ਜਿਯ ਧਰੀ ॥ [੧੬]ਛੋਰਿ ਪਿਸੌਰ卐 ਦਿਲੀ ਕੌ ਆਏ ॥ [੧੭]ਸਹਰ ਲਹੌਰ ਪੂਤ ਦੋ
ਜਾਏ ॥ ੯ ॥ [੧੮]ਜਬ ਰਾਨੀ ਦਿਲੀ ਮੌ ਗਈ ॥ [੧੯]ਹਜਰਤਿ ਕੌ ਐਸੀ ਸੁਧਿ ਭਈ ॥
[੨੦]ਸੋਊਅਨ ਕਹ੍ਯੋ ਇਨੈ ਮੁਹਿ ਦੀਜੈ※ ॥ [੨੧]ਤੁਮ ਮਨਸਬ ਜਸਵੰਤ ਕੋ ਲੀਜੈ ॥
੧੦ ॥ [੨੨]ਰਨਿਯਨ ਕੌ ਸਊਅਨ ਨਹਿ ਦਯੋ ॥ [੨੩]ਹਜਰਤਿ ਸੈਨ ਪਠਾਵਤ ਭਯੋ ॥
[੨੪]ਰਨ ਛੋਰੈ ਇਹ ਭਾਂਤਿ ਉਚਾਰੋ ॥ [੨੫]ਨਰ ਕੋ ਭੇਸ ਸਭੈ ਤੁਮ ਧਾਰੋ ॥ ੧੧ ॥ [੨੬]ਖਾਨ
ਪੁਲਾਦ ਜਬੈ ਚੜਿ ਆਏ ॥ [੨੭]ਤਬ ਰਨਿਯਨ ਯੌ ਬਚਨ ਸੁਨਾਏ ॥ [੨੮]ਹਮੈ
ਨਗਾਜ ਸੈਨਾ ਮੌ ਦੀਜੈ ॥ [੨੯]ਹਿੰਦੂ ਧਰਮ ਰਾਖਿ ਕਰਿ ਲੀਜੈ ॥ ੧੨ ॥ [੩੦]ਨਾਵਨ
ਕੌ ਸੁਭ ਵਾਰੋ ਦਿਯੋ ॥ [੩੧]ਬਾਲਨ ਸਹਿਤ ਦੇਸ ਮਗੁ ਲਿਯੋ ॥ [੩੨]ਰਜਪੂਤਨ
ਰੂਮਾਲ ਫਿਰਾਏ ॥ [੩੩]ਹਮ ਮਿਲਨੇ ਹਜਰਤਿ ਕੌ ਆਏ ॥ ੧੩ ॥ [੩੪]ਤਿਨ ਕੌ ਕਿਨੀ ਨ
ਚੋਟਿ ਚਲਾਈ ॥ [੩੫]ਇਹ ਰਾਨੀ ਹਜਰਤਿ ਪਹੱ ਆਈ ॥ [੩੬]ਤੁਪਕ ਤਲੇ ਤੇਂ ਜਬੈ
ਉਬਰੇ ॥ [੩੭]ਤਬ ਹੀ ਕਾਢਿ ਕ੍ਰਿਪਾਨੈ ਪਰੇ ॥ ੧੪ ॥ [੩੮]ਜੌਨੈ ਸੂਰ ਸਰੋਹੀ ਬਹੈਂ ॥
[੩੯]ਜੇਬੋ ਟਿਕੈ ਨ ਬਖਤਰ ਰਹੈਂ ॥ [੪੦]ਏਕੈ ਤੀਰ ਏਕ ਅਸਵਾਰਾ ॥ [੪੧]ਏਕੈ ਘਾਇ
ਏਕ ਗਜ ਭਾਰਾ ॥ ੧੫ ॥ [੪੨]ਜਾ ਪਰ ਪਰੈਂ ਖੜਗ ਕੀ ਧਾਰਾ ॥ [੪੩]ਜਾਨੁਕ
ਬਹੇ ਬਿਰਛ ਪਰ ਆਰਾ ॥ [੪੪]ਕਟਿ ਕਟਿ ਸੁਭਟ ਧਰਨਿ ਪਰ ਪਰਹੀਂ ॥ [੪੫]ਚਟਪਟ
ਆਨਿ ਅਪੱਛਰਾ ਬਰਹੀਂ ॥ ੧੬ ॥ ਦੋਹਰਾ ॥ [੪੬]ਰਨ ਛੋਰੈਂ ਰਘੁਨਾਥ ਸਿੰਘ
ਕੀਨੋ ਕੋਪ ਅਪਾਰ ॥ [੪੭]ਸਾਹ ਝਰੋਖਾ ਕੇ ਤਰੇ ਬਾਹਤ ਭੇ ਹਥਿਯਾਰ ॥ ੧੭ ॥
ਭੁਜੰਗ ਛੰਦ ॥ [੪੮]ਕਹੂੰ ਧੋਪ ਬਾਂਕੈ ਕਹੂੰ ਬਾਨ ਛੂਟੈਂ ॥ [੪੯]ਕਹੂੰ ਬੀਰ ਬਾਨੀਨ ਕੇ

---

*ਪਾਠਾਂਤਰ :- ਦ੍ਰੁਮਤਿ ਦਹੱਨ ਅਧ੍ਰੁਤਮ ਪ੍ਰਾਤਹੱ ਆਇਕੈ ॥

卐 ਪਿਸੌਰ ਜੋ ਭਾਰਤ ਦਾ ਪੱਛਮੀ ਉੱਤਰੀ ਹੱਦ 'ਤੇ ਪ੍ਰਸਿੱਧ ਨਗਰ ਹੈ, ਜਿਸ ਨੂੰ ਗੰਧਾਰਾ ਦੀ ਰਾਜਧਾਨੀ ਕਿਹਾ ਜਾਂਦਾ ਹੈ।

※ ਔਰੰਗਜੇਬ ਪੂਰਾ ਮੁਤੱਸਵੀ ਸੀ ਉਹ ਹਿੰਦੂਆਂ ਦੀ ਵੰਸ਼ ਖਤਮ ਕਰਨ ਤੇ ਤੁਲਿਆ ਹੋਇਆ ਸੀ। ਸ੍ਰੀ ਜਸਵੰਤ ਸਿੰਘ ਦੇ ਪੁੱਤਰਾਂ ਨੂੰ ਮੋਮਨ ਬਣਾਕੇ ਜਸਵੰਤ ਸਿੰਘ ਦਾ ਰਾਜ ਉਹਨਾਂ ਦੇ ਹੱਥ ਦੇਕੇ ਹਿੰਦੂਆਂ ਦਾ ਖਾਤਮਾ ਕਰਨਾ ਚਾਹੁੰਦਾ ਸੀ।

..... ਉਸ ਨੂੰ ਬਚਾ ਲਿਆ ।
੧ ਸ੍ਰੀ ਜਸਵੰਤ ਸਿੰਘ ਨੇ "ਓਹੰਡ" ਉੜੀਸਾ "ਬੰਗਸਤਾਨ" ਬੰਗਸ਼=ਕੋਹਾਟ ਦਾ ਇਲਾਕਾ ਕਬਜੇ ਵਿਚ ਲੈ ਲਿਆ ਪਠਾਣਾਂ ਨੂੰ ਮਾਰਕੇ ॥੪॥
੨ ਕਿਤਨਾ ਕਾਲ ਜਿਉਂਦਾ ਰਹਿਕੇ ਰਾਜ ਕਰਦਾ ਰਿਹਾ
੩ ਜਿਸ ਤੋਂ ਉਪ੍ਰੰਤ ਰਾਜਾ ਜਸਵੰਤ ਸਿੰਘ ਸੁਰਗ ਸਿਧਾਰ ਗਏ ।
੪ ਤਾਂ ਉਸ ਸਮੇਂ ਜਿਹਨਾਂ ਰਾਣੀਆਂ ਦੀ ਖੋਟੀ ਬੁੱਧੀ ਨਾਸ ਹੋਈ ਸੀ, ਭਾਵ ਸ੍ਰੇਸ਼ਟ ਮੱਤ ਵਾਲੀਆਂ ਵਿਸ਼ੇਸ਼ ਕਰਕੇ ਸੁਭਾਇਮਾਨ ਉਥੇ ਆ ਕੇ-
੫ ਜਿਹੜੀਆਂ ਜਵਾਨ ਇਸਤਰੀਆਂ ਸਨ ਉਹ ਸਭ ਸੜ ਮਰ ਗੀਆਂ ॥੫॥
੬ ਜਿਸ ਵੇਲੇ ਰਾਜੇ ਜਸਵੰਤ ਸਿੰਘ ਦੇ ਸਿਵੇ ਦੀ ਅਗਨ ਦੀ ਲਾਟ ਉਠੀ ਤਾਂ ਉਸ ਵੇਲੇ ਰਾਣੀਆਂ ਨੇ ਇਉਂ ਕੀਤਾ ।
੭ ਸਿਵੇ ਨੂੰ ਨਮਸਕਾਰ ਕਰਕੇ ਸੱਤ ਵਾਰ ਪ੍ਰਕਰਮਾ ਕਰਕੇ ।
੮ ਕੁੱਦ ਕੁੱਦ ਕੇ ਸਿਵੇ ਵਿਚ ਜਾ ਪਈਆਂ ਨਾਰੀਅਲ ਹੱਥ ਵਿਚ ਘੁੰਮਾਉਂਦੀਆਂ ਹੋਈਆਂ ।
੯ ਜਾਣੋਂ ਕਿ ਗੰਗਾ ਦੇ ਵਿਚ ਇੰਦਰ ਦੀਆਂ ਅਪੱਛਰਾਂ ਨਹਾਉਣ ਲਈ ਗੋਤੇ ਮਾਰ ਰਹੀਆਂ ਹਨ-ਛਾਲਾਂ ਮਾਰ ਦੀਆਂ ਜਾ ਰਹੀਆਂ ਹਨ ॥੬॥
੧੦ ਦੋਹਰਾ ॥ ਬਿਤਨ ਕਲਾ ਵੀ ਦੁੱਖ ਮਹਿਸੂਸ ਕਰਕੇ ਜਲ੍ਹ ਕੇ ਭਾਵ (ਸੜ ਕੇ) ਮਰਨ ਦੇ ਕੰਮ ਲਈ ਆਈ ।
੧੧ ਦੁਰਗਾ ਦਾਸ ਵਜੀਰ ਨੇ ਇਹ ਗੱਲ ਸੁਣਾ ਕੇ ਬਿਤਨ ਕਲਾ ਦੇ ਰੱਖਣ ਲਈ ਇਹ ਸੁਝਾਅ ਰੱਖਿਆ ॥੭॥
੧੨ ਵਜੀਰ ਨੇ ਕਿਹਾ ਕਿ ਐ ਰਾਣੀ ਮੇਰੀ ਗੱਲ ਸੁਣ ਤੇਰੇ ਪੇਟ ਦੇ ਵਿਚ ਮਾਰਵਾੜ ਦਾ ਰਾਜਾ ਹੈ ਜਿਸ ਨੇ ਗੱਦੀ ਲੈਣੀ ਹੈ ।
੧੩ ਮੈਂ ਹਜਰਤ (ਔਰੰਗਜੇਬ) ਦੇ ਨਾਲ ਨਹੀਂ ਮਿਲਾਂਗਾ ਆਪਨੇ ਰਾਜੇ ਜਸਵੰਤ ਸਿੰਘ ਦੇ ਰਾਹ ਤੇ ਚਲਾਂਗਾ ॥੮॥
੧੪ ਚੌਪਈ ॥ ਇਸ ਕਰਕੇ ਫਿਰ ਉਹ ਰਾਣੀ ਤਪਦੇ ਸਿਵੇ ਵਿਚ ਪੈ ਕੇ ਨਾ ਸੜੀ ।
੧੫ ਪੁੱਤਰ ਦੀ ਆਸ ਦਿਲ ਵਿਚ ਰੱਖ ਲਈ ।
੧੬ ਪਿਸ਼ੌਰ ਨੂੰ ਛੱਡ ਕੇ ਦਿੱਲੀ ਆ ਗਏ ।
੧੭ ਅਤੇ ਰਾਣੀ ਨੇ ਲਹੌਰ ਸ਼ਹਿਰ ਵਿਚ ਆ ਕੇ ਦੋ ਪੁੱਤਰ ਜੋੜਿਆਂ ਨੂੰ ਜਨਮ ਦਿੱਤਾ ॥੯॥
੧੮ ਜਿਸ ਵੇਲੇ ਰਾਣੀ ਦਿੱਲੀ ਤੋਂ ਲਾਹੌਰ ਨੂੰ ਗਈ ।
੧੯ ਤਾਂ ਹਜਰਤ (ਔਰੰਗਜੇਬ) ਨੂੰ ਇਸ ਦਾ ਪਤਾ ਲੱਗਿਆ ।
੨੦ ਸੋ ਹਜਰਤ ਔਰੰਗਜੇਬ ਨੇ ਜਸਵੰਤ ਸਿੰਘ ਦੇ ਨਿਕਟ-ਵਰਤੀਆਂ ਨੂੰ ਕਿਹਾ ਕਿ ਇਹ ਦੋਵੇਂ ਪੁੱਤਰ ਅਤੇ ਰਾਣੀਆਂ ਮੈਨੂੰ ਦੇ ਦਿਉ ।
੨੧ ਤੁਸੀਂ ਜਸਵੰਤ ਸਿੰਘ ਦੇ ਥਾਂ ਗੱਦੀ ਸੰਭਾਲ ਲਓ ॥੧੦॥
੨੨ 'ਸਾਊਆ' ਰਾਜੇ ਦੇ ਨਿਕਟਵਰਤੀਆਂ ਨੇ ਰਾਣੀਆਂ ਅਤੇ ਪੁੱਤਰ ਦੇਣੇ ਨਾ ਮੰਨੇ ਜੁਆਬ ਦੇ ਦਿੱਤਾ ਜਿਸ ਲਈ ।
੨੩ ਔਰੰਗਜੇਬ ਨੇ ਲੜਨ ਲਈ ਸੈਨਾ ਭੇਜ ਦਿੱਤੀ ।
੨੪ ਅਤੇ ਕਹਿ ਦਿੱਤਾ ਕਿ ਜਾਂ ਪੁੱਤਰ ਦੇ ਦੇਵੋ ਫਿਰ ਰਣ ਛੱਡ ਦਿੰਦਾ ਹਾਂ ਨਹੀਂ ਤਾਂ ਲੜਾਈ ਕਰੋ ।
੨੫ ਰਾਣੀ ਨੇ ਆਪਣੀਆਂ ਸਖੀਆਂ ਨੂੰ ਕਿਹਾ ਕਿ ਮਰਦਾਵਾਂ ਵੇਸ ਸਾਰੀਆਂ ਹੀ ਕਰ ਲਵੋ ॥੧੧॥
੨੬ ਜਿਸ ਵੇਲੇ ਔਰੰਗਜੇਬ ਦਾ ਭੇਜਿਆ ਹੋਇਆ ਪੁਲਾਦ ਖਾਨ ਚੜ੍ਹਾਈ ਕਰਕੇ ਆ ਗਿਆ ।
੨੭ ਉਸ ਵੇਲੇ ਰਾਣੀ ਨੇ ਇਹ ਬਚਨ ਕਹੇ ।
੨੮ ਮੈਨੂੰ ਕੁਝ ਕੁ ਵੱਖ ਸ੍ਰੇਸ਼ਟ ਸੈਨਾ ਦੇ ਦਿਉ ।
੨੯ ਤਾਂ ਕੇ ਮੈਂ ਹਿੰਦੂ ਧਰਮ ਦੀ ਰੱਖਿਆ ਕਰ ਸਕਾਂ ॥੧੨॥
੩੦ ਉਨ੍ਹਾਂ ਨੂੰ ਚੌਕਸ ਕਰਕੇ ਤੇ ਸਭ ਸੰਦੇਸ ਦੇ ਕੇ ।
੩੧ ਬੱਚਿਆਂ ਨੂੰ ਲੈ ਕੇ ਆਪ ਆਪਣੇ ਦੇਸ ਦੇ ਰਾਹ ਪੈ ਗਏ
੩੨ ਪਿਛੋਂ ਰਾਜਪੂਤਾਂ ਨੇ ਰੁਮਾਲ ਫੇਰ ਕੇ ਸੁਲ੍ਹਾ ਦੀ ਝੰਡੀ ਦੇ ਦਿੱਤੀ ।
੩੩ ਅਤੇ ਇਕੱਠੇ ਹੋ ਕੇ ਤੁਰ ਪਏ ਅਤੇ ਕਿਹਾ ਕਿ ਅਸੀਂ ਹਜਰਤ ਨਾਲ ਸੰਧੀ ਕਰਨ ਲਈ ਉਸ ਨੂੰ ਮਿਲਣ ਆਏ ਹਾਂ ॥੧੩॥
੩੪ ਇਸ ਵਾਸਤੇ ਕਿਸੇ ਫੌਜੀ ਨੇ ਉਹਨਾਂ ਨੂੰ ਕੁਝ ਨਾ ਕਿਹਾ
੩੫ ਅਤੇ ਸਮਝਿਆ ਕਿ ਰਾਣੀ ਵੀ ਹਜਰਤ ਪਾਸ ਆ ਗਈ।
੩੬ ਅਤੇ ਇਸ ਢੰਗ ਜਦੋਂ ਬੰਦੂਕਾਂ ਦੀ ਮਾਰ (Rang) ਤੋਂ ਅੱਗੇ ਲੰਘ ਗਏ ।
੩੭ ਤਾਂ ਇਕ ਦਮ ਕ੍ਰਿਪਾਨਾਂ ਕੱਢ ਕੇ ਪੈ ਗਏ ਹੱਲਾ ਬੋਲ ਦਿੱਤਾ ॥੧੪॥
੩੮ ਜਿਸ ਦੇ ਉਤੇ ਤਲਵਾਰਾਂ ਬਰਛੇ ਲੱਗਣ ।
੩੯ ਨਾ ਉਹ ਜਿਉਂਦਾ ਬਚੇ ਨਾ ਉਹਨਾਂ ਦੇ ਸੰਜੋਅ ਬਚਣ।
੪੦ ਇਕੋ ਚੀਰ ਨਾਲ ਇਕ ਅਸਵਾਰ ਨੂੰ ਖਤਮ ਕਰ ਦੇਣ
੪੧ ਇਕੋ ਵਾਰ ਨਾਲ ਭਾਰੀ ਹਾਥੀਆਂ ਜਿਹੇ ਸੂਰਮੇ ਨੂੰ ਰੋੜ ਦੇਣ ॥੧੫॥
੪੨ ਜਿਸ ਦੇ ਉਤੇ ਤਲਵਾਰ ਦੀ ਧਾਰ ਪਏ ।
੪੩ ਇਉਂ ਕੱਟ ਸੁੱਟੇ ਜਿਵੇਂ ਰੁੱਖ ਨੂੰ ਆਰਾ ਕੱਟ ਦਿੰਦਾ ਹੈ।
੪੪ ਕੱਟ ਕੱਟ ਕੇ ਸੂਰਮੇਂ ਧਰਤੀ ਪਰ ਪੈਂਦੇ ਸਨ ।
੪੫ ਜਿਹਨਾਂ ਸੂਰਮਿਆਂ ਦੀ ਮਰਦਾਨਗੀ ਨੂੰ ਵੇਖ ਅਪੱਛਰਾਂ ਉਹਨਾਂ ਨੂੰ ਵਿਆਹੁਦੀਆਂ ਸਨ ॥੧੬॥
੪੬ ਦੋਹਰਾ ॥ ਰਘੂ ਨਾਥ ਸਿੰਘ ਨੇ ਉਹਨਾਂ ਤੇ ਬੜਾ ਕ੍ਰੋਧ ਕੀਤਾ ਜੋ ਰਣ ਛੋਡਣਾ ਚਾਹੁੰਦੇ ਸਨ ।
੪੭ ਸ਼ਾਹ ਦੇ ਦਰਵਾਜੇ ਅਟਾਰੀ ਦੇ ਥੱਲੇ ਹਥਿਆਰ ਚਲਾ ਰਹੇ ਸਨ ॥੧੭॥
੪੮ ਭੁਜੰਗ ਛੰਦ ॥ ਕਿਤੇ ਬੜੀਆਂ ਬਾਂਕੀਆਂ ਬੰਦੂਕਾਂ ਅਤੇ ਤਲਵਾਰਾਂ ਚਲਦੀਆਂ ਸਨ ਕਿਧਰੇ ਤੀਰ ਨਿਕਲ ਰਹੇ ਸੀ
੪੯ ਕਿਤੇ ਸੂਰਮਿਆਂ ਦੇ......

ਬੱਕਤ੍ਰ ਟੂਟੈਂ ॥ [੧]ਕਹੂੰ ਬਾਜ ਮਾਰੇ ਗਜਾਰਾਜ ਜੂਝੇ ॥ [੨]ਕਟੇ ਕੋਟਿ ਜੋਧਾ ਨਹੀਂ ਜਾਤ ਬੂਝੇ ॥ ੧੮ ॥ ਅੜਿੱਲ ॥ [੩]ਖਾਇ ਟਾਂਕ ਆਫੂਐ ਰਾਜ ਸਭ ਰਿਸਿ ਭਰੇ ॥ [੪]ਪੋਸਤ ਭਾਂਗ ਸਰਾਬ卐 ਪਾਨ ਕਰਿ ਅਤਿ ਲਰੇ ॥ [੫]ਸਾਹ ਝਰੋਖਾ ਤਰੈ ਚਰਿੱਤ੍ਰ ਦਿਖਾਇਕੈ ॥ [੬]ਹੋ ਰਨ ਛੋਰਾ ਸੁਰ ਲੋਕ ਲਏ ਸੁਖ ਪਾਇਕੈ ॥ ੧੯ ॥ [੭]ਰਨ ਛੋਰਹਿ ਰਘੁਨਾਥ ਨਿਰਖਿ ਕਰਿ ਰਿਸਿ ਭਰਯੋ ॥ [੮]ਤਾ ਤੇ ਤੁਰੈ ਧਵਾਇ ਜਾਇ ਦਲ ਮੈ ਪਰਯੋ ॥ [੯]ਜਾਕੌ ਬਹੈ ਸਰੋਹੀ ਰਹੈ ਨ ਬਾਜ ਪਰ ॥ [੧੦]ਹੋ ਗਿਰੈ ਮੂਰਛਨਾ ਖਾਇ ਤੁਰਤ ਸੋ ਭੂਮਿ ਪਰ ॥ ੨੦ ॥ [੧੧]ਧੱਨਿ ਧੱਨਿ ਔਰੰਗ ਸਾਹ ਤਿਨੈ ਭਾਖਤ ਭਯੋ ॥ [੧੨]ਘੇਰਹੁ ਇਨਕੌ ਜਾਇ ਦਲਹਿ ਆਇਸ ਦਯੋ ॥ [੧੩]ਜੋ ਐਸੇ ਦੋ ਚਾਰ ਔਰ ਭਟ ਧਾਵਹੀ ॥ [੧੪]ਹੋ ਬੰਕ ਲੰਕ ਗੜ੍ਹ ਜੀਤਿ ਛਿਨਿਕ ਮੋ ਲਯਾਵਹੀਂ ॥ ੨੧ ॥ [੧੫]ਹਾਂਕਿ ਹਾਂਕਿ ਕਰਿ ਮਹਾਂਬੀਰ ਸੂਰਾ ਧਏ ॥ [੧੬]ਠਿਲਾ ਠਿਲੀ ਬਰਛਿਨ ਸੌ ਕਰਤ ਤਹਾਂ ਭਏ॥ [੧੭]ਕੜਾਕੜੀ ਮੈਦਾਨ ਮਚਾਯੋ ਆਇ ਕਰ॥ [੧੮]ਹੋ ਭਾਂਤਿ ਭਾਂਤਿ ਬਾਦਿੱਤ੍ਰ ਅਨੇਕ ਬਜਾਇ ਕਰ।੨੨।ਚੌਪਈ॥ [੧੯]ਤੁਮਲ ਜੁੱਧ ਮੱਚਤ ਤਹੱ ਭਯੋ॥ [੨੦]ਲੈ ਰਘੁਨਾਥ ਸੈਨ ਸਮੁਹਯੋ ॥ [੨੧]ਭਾਂਤਿ ਭਾਂਤਿ ਸੇ ਬਜੇ ਨਗਾਰੇ॥ ਖੇਤਿ ਮੰਡਿ ਸੂਰਮਾ ਹਕਾਰੇ ॥ ੨੩ ॥ [੨੨]ਗਹਿ ਗਹਿ ਸਸਤ੍ਰ ਸੂਰਮਾ ਧਾਏ ॥ [੨੩]ਦੇਵ ਅਦੇਵ ਬਿਲੋਕਨ ਆਏ ॥ [੨੪]ਜਾ ਪਰ ਦੋਇ ਕਰੰਧਰ ਧਰੈਂ ॥ [੨੫]ਏਕ ਸੁਭਟ ਤੇ ਦੋ ਦੋ ਕਰੈਂ॥੨੪॥ [੨੬]ਜਾ ਕੇ ਅੰਗ ਸਰੋਹੀ ਬਹੀ॥ [੨੭]ਤਾ ਕੀ ਗ੍ਰੀਵ ਸੰਗ ਨਹਿ ਰਹੀ॥ [੨੮] ਜਾ ਕੇ ਲਗਯੋ ਕੁਹੱਕਤੋ ਬਾਨਾ ॥ [੨੯]ਪਲਕ ਏਕ ਮੈ ਤਜੇ ਪਰਾਨਾ ॥ ੨੫ ॥ [੩੦]ਜਾ ਕੇ ਘਾਇ ਗੁਰਜ ਕੋ ਲਾਗਯੋ ॥ [੩੧]ਤਾ ਕੋ ਪ੍ਰਾਨ ਦੇਹ ਤਜਿ ਭਾਗਯੋ ॥ [੩੨]ਹਾਹਾਕਾਰ ਪਖਰਿਯਾ ਕਰਹੀ॥ [੩੩]ਰਾਠੌਰਨ ਕੇ ਪਾਲੇ ਪਰਹੀਂ ॥੨੬॥ ਸਵੈਯਾ ॥ [੩੪]ਆਨਿ ਪਰੇ ਰਿਸਿ ਠਾਨਿ ਰਠੌਰ ਚਹੂੰ ਦਿਸਿ ਤੇ ਕਰ ਆਯੁਧ ਲੀਨੇ॥ [੩੫]ਬੀਰ ਕਰੋਰਿਨ ਕੇ ਸਿਰ ਤੋਰਿ, ਸੁ ਹਾਥਨ ਕੋ ਹਲਕਾਹਨਿ ਦੀਨੇ ॥ [੩੬]ਰੁੰਡ ਪਰੇ ਕਹੂੰ ਤੁੰਡ ਨ੍ਰਿਪਾਨ ਕੇ, ਝੁੰਡ ਹਯਾਨ ਕੇ ਜਾਤ ਨ ਚੀਨੇ ॥ [੩੭]ਕੰਬਰ ਕੇ ਬਹੁ ਟੰਬਰ ਅੰਬਰ, ਅੰਬਰ ਛੀਨਿ ਦਿਗੰਬਰ ਕੀਨੇ ॥ ੨੭ ॥ ਚੌਪਈ ॥ [੩੮]ਐਸੀ ਭਾਂਤਿ ਸੁਭਟ ਬਹੁ ਮਾਰੇ॥ [੩੯]ਰਘੁਨਾਥੋ ਸੁਰ ਲੋਕ ਸਿਧਾਰੇ ॥ [੪੦]ਸ੍ਵਾਮਿ ਕਾਜ ਕੇ ਪ੍ਰਨਹਿ ਨਿਬਾਹਿਯੋ ॥ [੪੧]ਹਡਿਯਹਿ ਪੁਰੇ ਜੋਧ ਪਹੁਚਾਯੋ॥ ੨੮ ॥ ਦੋਹਰਾ ॥ [੪੩]ਅਤਿ ਬਰ ਕੈ ਭਾਟੀ ਜੁਝਯੋ ਤਨਕ ਨ ਮੋਰਯੋ ਅੰਗ ॥ [੪੪]ਸੁ ਕਬਿ ਕਾਲ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੨੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪਚਾਨਵੇਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੯੫॥੩੬੬੭॥ਅਫਜੂੰ॥

---

卐 ਸ਼ਰਾਬ, ਭੰਗ, ਪੋਸਤ ਅਤੇ ਅਫੀਮ ਜੋ ਇਥੇ ਜਿਕਰ ਆਇਆ ਹੈ ਇਸ ਨੂੰ ਇਹ ਨਹੀਂ ਸਮਝਣਾ ਕਿ ਨਸ਼ੇ ਛੱਕਣ ਲਈ ਆਗਿਆ ਦਿੱਤੀ ਹੈ। ਜਿਵੇਂ ਵਿਰੋਧੀ ਸੱਜਣ ਕਹਿੰਦੇ ਹਨ ਕਿ ਦਸਮ ਗਰੰਥ ਵਿਚ ਤਾਂ ਨਸ਼ੇ ਪ੍ਰੇਰਕ ਰਚਨਾਵਾਂ ਹਨ। ਇਥੇ ਨਸ਼ਿਆਂ ਵੱਲ ਪ੍ਰੇਰਣ ਦੀ ਕੋਈ ਗੱਲ ਨਹੀਂ ਇਹ ਤਾਂ ਨੌ ਰਸਾਂ ਵਿਚੋਂ ਕਵਿਤਾ ਦਾ ਇਕ ਰਸ ਹੈ। ਬਾਕੀ ਗੱਲ ਇਹ ਹੈ ਕਿ ਜਸਵੰਤ ਸਿੰਘ, ਰਘੁਨਾਥ ਸਿੰਘ ਆਦਿਕ ਮਾਰਵਾੜ ਦੇ ਹਿੰਦੂ ਰਾਜੇ ਰਾਜਪੂਤ ਰਠੌਰ ਆਦਿਕ ਜੋ ਵੀ ਸੂਰਬੀਰ ਸਨ ਜੋ ਉਹਨਾਂ ਦੇ ਸ਼ਰਾਬ ਭੰਗ ਆਦਿ ਨਸ਼ੇ ਛੱਕਣ ਬਾਰੇ ਲਿਖਿਆ ਹੈ। ਉਹ ਝੂਠ ਨਹੀਂ ਤੇ ਸ੍ਰੀ ਦਸਮੇਸ਼ ਜੀ ਨੇ ਤਾਂ ਸੱਚ ਨੂੰ ਸੱਚ ਹੀ ਲਿਖਣਾ ਸੀ। ਜੋ ਇਕ ਸੱਚੇ ਸੁਚੇ ਲੇਖਕ ਦਾ ਫਰਜ ਹੈ। ਪਰ ਸਾਹਿਬ ਕਲਗੀਧਰ ਪਾਤਿਸ਼ਾਹ ਜੀ ਦਾ ਸਿਧਾਂਤ ਤਾਂ ਇਹ ਹੈ:-

ਲੋਗ ਉਠਾਇ ਪਾਨ ਮਦ ਕਰਯੋ ॥
ਮਾਨੁੱਖ ਹੁਤੋ ਜੋਨਿ ਪਸੁ ਪਰਯੋ ॥ (ਚਰਿੱਤ੍ਰ ੧੦੫)

ਭਾਵ ਅਲੀ ਮਰਦ ਦੇ ਪੁੱਤਰ ਤਾਸਬੇਗ ਨੇ ਕਿਸੇ ਨੂੰ ਭੇਜ ਕੇ ਸ਼ਰਾਬ ਮੰਗਾ ਕੇ ਪੀ ਲਈ ਮਨੁੱਖ ਤੋਂ ਪਸ਼ੂ ਬਣ ਗਿਆ ਸੋ ਸਪੱਸ਼ਟ ਕਰ ਦਿੱਤਾ ਹੈ ਕਿ ਸ਼ਰਾਬੀ ਆਦਮੀ ਪਸ਼ੂਆਂ ਦੇ ਬਰਾਬਰ ਹੁੰਦਾ ਹੈ ਜੋ ਮੂੰਹ ਆਏ ਬਕਦਾ ਹੈ। ਆਪਣੇ ਬਿਗਾਨੇ ਦੀ ਪਹਿਚਾਣ ਨਹੀਂ ਰਹਿੰਦੀ। ਗੁਰੂ ਨਾਨਕ ਦੇਵ ਜੀ ਦਾ ਪਾਵਨ ਬਚਨ ਹੈ :-

.... ਮੰਜੋਆਂ ਟੁਟੀਆਂ ਪਈਆਂ ਸਨ ।
੧ ਕਿਤੇ ਘੋੜੇ ਮਾਰੇ ਗਏ ਕਿਤੇ ਹਾਥੀ ਮਾਰੇ ਗਏ ।
੨ ਕ੍ਰੋੜਾਂ ਯੋਧੇ ਕੱਟੇ ਗਏ ਜੋ ਗਿਣੇ ਨਹੀਂ ਜਾਂਦੇ ।।੧੮।।
੩ ਅੜਿੱਲ ।। ਆਪਣੇ ਸੁਆਮਿਕਜ ਧਰਮ ਨੂੰ ਬਚਾਉਣ ਲਈ ਭੰਗਾਂ ਤੇ ਅਫੀਮ ਆਦਿ ਖਾ ਕੇ ਜੋਸ਼ ਨਾਲ ਭਰ ਗਏ
੪ ਪੋਸਤ, ਭੰਗ, ਸ਼ਰਾਬ ਪੀ ਕੇ ਘੋਰ ਜੁੱਧ ਕੀਤਾ ।
੫ ਸ਼ਾਹ ਦੀ ਅਟਾਰੀ ਦੇ ਹੇਠ ਇਹ ਕੌਤਕ ਦਿਖਾ ਕੇ ।
੬ ਰਣ ਛੱਡ ਦਿੱਤਾ ਸੁਰਗ ਲੋਕ ਨੂੰ ਚਲੇ ਗਏ ਬੜੀ ਖੁਸ਼ੀ ਦੇ ਨਾਲ ।।੧੯।।
੭ ਇਹਨਾਂ ਦੇ ਸੁਰਲੋਕ ਜਾਣ ਉਪ੍ਰੰਤ ਰਘੁਨਾਥ ਵੇਖਕੇ ਜੋਸ਼ ਵਿਚ ਭਰ ਗਿਆ ।
੮ ਇਸ ਲਈ ਘੋੜਾ ਦੌੜਾ ਕੇ ਦਲ ਤੇ ਜਾ ਪਿਆ ।
੯ ਜਿਸ ਦੇ ਉਤੇ ਤੇਗ ਚਲਾਵੇ ਉਹ ਘੋੜੇ ਪਰ ਨਾ ਰਹੇ ਫੱਟੜ ਹੋ ਕੇ ਹੇਠਾਂ ਡਿੱਗ ਪਏ ।
੧੦ ਬੇਹੋਸ਼ ਹੋ ਕੇ ਧਰਤੀ ਤੇ ਜਾ ਡਿੱਗੇ ।।੨੦।।
੧੧ ਔਰੰਗਜ਼ੇਬ ਉਹਨਾਂ ਦੀ ਬਹਾਦਰੀ ਨੂੰ ਵੇਖਕੇ ਧੰਨ ਧੰਨ ਕਹਿ ਉਠਿਆ ।
੧੨ ਅਤੇ ਆਪਣੀ ਸੈਨਾਂ ਨੂੰ ਆਗਿਆ ਦਿੱਤੀ ਕਿ ਇਹਨਾਂ ਨੂੰ ਜਾ ਕੇ ਘੇਰ ਲਵੋ ।
੧੩ ਜੇ ਕਿਤੇ ਇਹੋ ਜਿਹੇ ਦੋ ਚਾਰ ਬਹਾਦਰ ਹੋਰ ਆ ਗਏ
੧੪ ਬੰਕੀ ਲੰਕਾ ਦਾ ਕਿਲ੍ਹਾ ਛਿਨ ਵਿਚ ਜਿੱਤਕੇ ਲੈ ਆਉਣ ਗੇ ।।੨੧।।
੧੫ ਘੋੜਿਆਂ ਨੂੰ ਅੱਡੀ ਮਾਰਕੇ ਸੂਰਮੇਂ ਅੱਗੇ ਹੋ ਕੇ ਵਧੇ ।
੧੬ ਬਰਛੀ ਨਾਲ ਬਰਛੀ ਉਥੇ ਖੜਕਣ ਲੱਗੀ ।
੧੭ ਕੜੱਕ ਕੜੱਕ ਕੇ ਮੈਦਾਨ ਵਿਚ ਮਾਰ ਮਚਾ ਦਿੱਤੀ ਆਕੇ
੧੮ ਤਰ੍ਹਾਂ ਤਰ੍ਹਾਂ ਦੇ ਅਨੇਕ ਵਾਜੇ ਵਜਾ ਕੇ ।।੨੨।।
੧੯ ਹੱਥੋਂ ਹੱਥੀ ਆਮੋ ਸਾਹਮਣੇ ਉਥੇ ਯੁੱਧ ਮੱਚ ਗਿਆ ।
੨੦ ਰਘੁਨਾਥ ਸੈਨਾ ਲੈ ਕੇ ਸਾਹਮਣੇ ਆ ਗਿਆ ।
੨੧ ਕਈ ਤਰ੍ਹਾਂ ਦੇ ਨਗਾਰੇ ਵੱਜੇ-ਦੁਹਰੀਆਂ ਚੋਬਾਂ ਲੱਗੀਆਂ ।
੨੨ ਮੈਦਾਨ ਦੇ ਵਿਚ ਸੂਰਮੇ ਲਲਕਾਰੇ ।।੨੩।।
੨੩ ਸੂਰਮੇ ਸ਼ਸਤਰ ਫੜ ਫੜਕੇ ਦੌੜੇ ।
੨੪ ਦੇਵ ਅਤੇ ਦੈਂਤ ਜੰਗ ਵੇਖਣ ਲਈ ਆਏ ।
੨੫ ਜਿਸ ਦੇ ਉਤੇ ਤਲਵਾਰ ਮਾਰਨ ਕ੍ਰੋਧ ਹੋਕੇ ਦੋਹੀਂ ਹੱਥੀਂ ਖਿੱਚ ਕੇ ।
੨੬ ਇਕ ਸੂਰਮੇ ਦੇ ਜਿਸਮ ਨੂੰ ਚੀਰ ਦੋ ਕਰ ਦਿੱਤੇ ।।੨੪।।
੨੭ ਜਿਸ ਦੇ ਜਿਸਮ ਤੇ ਬਰਛੀ ਪਈ ।
੨੮ ਉਸ ਦੀ ਗਰਦਨ ਨਾਲ ਨਾ ਰਹੀ, ਧੜ ਵੱਖ ਹੋ ਗਈ ।
੨੯ ਜਿਸ ਦੇ ਤੀਰ ਲੱਗਿਆ ਛੁਕਦਾ ਹੋਇਆ ।
੩੦ ਉਹ ਇਕ ਪਲ ਦੇ ਵਿਚ ਪ੍ਰਾਣ ਤਿਆਗ ਗਿਆ ।੨੫।।
੩੧ ਜਿਸ ਦੇ ਗੁਰਜ ਦੀ ਸੱਟ ਪਈ ।
੩੨ ਉਸ ਦੇ ਸਰੀਰ ਵਿਚੋਂ ਪ੍ਰਾਣ ਨਿਕਲ ਗਏ ।
੩੩ ਹਾਹਾਕਾਰ ਮੱਚ ਗਈ ਸੀ, ਘੋੜ ਸਵਾਰਾਂ ਵਿਚ ।
੩੪ ਰਠੌਰੀਆਂ ਨੂੰ ਪਾਲਾ ਪੈ ਗਿਆ ਸੀ ।।੨੬।।
੩੫ ਸਵੈਯਾ ।। ਅਖੀਰ ਰਠੌਰੀਏ ਖਿੜਕੇ ਆਪੇ ਇਕੱਠੇ ਹੋਕੇ ਸ਼ਸਤਰ ਲੈ ਕੇ ਚਾਰੇ ਪਾਸਿਆਂ ਤੋਂ ਆ ਪਏ ।
੩੬ ਕ੍ਰੋੜਾਂ ਸੂਰਮੇ ਮਾਰਕੇ ਸਿਰ ਤੋੜਕੇ ਹਾਥੀ ਹੌਲੇ ਕਰ ਦਿੱਤੇ
੩੭ ਕਿਤੇ ਰੁੰਡ ਮੁੰਡ ਰਾਜਿਆਂ ਦੇ ਸਿਰ ਪਏ ਸਨ ਘੋੜਿਆਂ ਦੇ ਸੰਖਿਆ ਗਿਣੇ ਨਹੀਂ ਸੀ ਜਾਂਦੇ ।
੩੮ ਬਹੁਤ ਸਾਰੇ ਸੂਰਮਿਆਂ ਦੇ ਬਸਤਰ ਪਾੜਕੇ ਲੀਰਾਂ ਲੀਰਾਂ ਹੋ ਕਰਕੇ ਨੰਗੇ ਪਏ ਸਨ ਜੋ ਪਛਾਣੇ ਨਹੀਂ ਸੀ ਜਾਂਦੇ ।।੨੭।।
੩੯ ਚੌਪਈ ।। ਇਸ ਤਰ੍ਹਾਂ ਸੂਰਮੇ ਬਹੁਤ ਮਾਰੇ ।
੪੦ ਰਘੁਨਾਥ ਵੀ ਸਵਰਗ ਸੁਧਾਰ ਗਿਆ ।
੪੧ ਆਪਣੇ ਮਾਲਕ ਦੇ ਕੰਮ ਨੂੰ ਅਖੀਰਲੇ ਦਮ ਤੱਕ ਨਿਭਾ ਗਿਆ, ਆਪਣਾ ਪ੍ਰਨ ਪੂਰਾ ਕਰ ਗਿਆ ।
੪੨ ਉਸ ਤੋਂ ਬਾਅਦ ਰਾਣੀ "ਹਾਡੀ" ਨੂੰ ਜੋਧਪੁਰ ਪਹੁੰਚਾ ਦਿੱਤਾ ।।੨੮।।
੪੩ ਦੋਹਰਾ ।। ਬਹੁਤ ਭਾਰੀ ਯੁੱਧ ਕਰਕੇ ਪ੍ਰਾਣ ਦੇ ਦਿੱਤੇ ਪਰ ਜ਼ਰਾ ਵੀ ਪਿਛੇ ਨਹੀਂ ਹਟਿਆ ਸੂਰਬੀਰ ।
੪੪ ਸੋ ਉਸ ਵੇਲੇ ਸਾਰੀ ਕਹਾਣੀ ਖਤਮ ਹੋ ਗਈ ।੨੯।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੫ਵੀਂ ਕਥਾ ਸਮਾਪਤ ਹੈ ।।੧੯੫।।੩੬੬੭।।ਚਲਦਾ।।

---

☛ ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ।।

ਗੁਰੂ ਨਾਨਕ ਦੇਵ ਜੀ ਪਹਿਲੇ ਸਰੂਪ ਵਿਚ ਝੂਠਾ ਮਦ ਸ਼ਰਾਬ ਪੀਣ ਵਾਲਿਆਂ ਨੂੰ ਬਿਖਲੀਪਤਿ (ਵੇਸਵਾ ਦੇ ਪਤੀ), ਆਪਣਾ ਪਰਾ-ਇਆ ਨਾ ਪਛਾਨਣ ਵਾਲਾ, ਖਸਮ ਤੋਂ ਧੱਕਿਆ ਹੋਇਆ ਆਦਿ ਬਚਨ ਕਰਦੇ ਹਨ ਅਤੇ ਦਸਮੇਂ ਸਰੂਪ ਵਿਚ ਸ਼ਰਾਬ ਪੀਣ ਵਾਲੇ ਨੂੰ ਪਸ਼ੂ ਦੀ ਤੁਲਨਾ ਦਿੰਦੇ ਹਨ ਅਤੇ ਚਰਿੱਤਰਾਂ ਵਿਚ ਹੀ (ਜਿਹੜੀ ਰਚਨਾ ਤੇ ਗੁਰਮਤਿ ਤੋਂ ਅਣਜਾਣ ਇਤਰਾਜ ਕਰਦੇ ਹਨ) ਪਾਵਨ ਬਚਨ ਕਰਦੇ ਹਨ:-

ਏਕ ਮਦੀ ਦੂਜੇ ਤਰਨ ਤੀਜੇ ਅਤਿ ਧਨ ਧਾਮ ।।
ਪਾਪ ਕਰੇ ਬਿਨ ਕਿਉ ਬਚੇ, ਬਚੇ ਬਚਾਵੇ ਰਾਮ ।।

ਚੌਪਈ ॥ [1]ਚੰਦ੍ਰ ਪੁਰੀ ਨਗਰੀ ਇਕ ਸੁਨੀ ॥ [2]ਅਪ੍ਰਤਿਮ ਕਲਾ ਰਾਨੀ ਬਹੁ ਗੁਨੀ ॥ [3]ਅੰਜਨ ਰਾਇ ਬਿਲੋਕ੍ਯੋ ਜਬਹੀ ॥ [4]ਹਰ ਅਰਿ ਸਰ ਮਾਰ੍ਯੋ ਤਿਹੱ ਤਬਹੀ ॥ ੧ ॥ [5]ਤਾ ਕੌ ਧਾਮ ਬੋਲਿ ਕਰਿ ਲਿਯੋ ॥ [6]ਕਾਮ ਕੇਲ ਤਾ ਸੌ ਦ੍ਰਿੜ ਕਿਯੋ ॥ [7]ਬਹੁਰਿ ਜਾਰ ਇਹ ਭਾਂਤਿ ਉਚਾਰੋ ॥ [8]ਜਿਨਿ ਮਿਤਿ ਲਖਿ ਪਤਿ ਹਨੈ ਤੁਮਾਰੋ ॥੨॥ ਤ੍ਰਿਯੋ ਵਾਚ ॥ [9]ਤੁਮ ਚਿਤ ਮੈਂ ਨਹਿ ਤ੍ਰਾਸ ਬਢਾਵੋ ॥ [10]ਹਮ ਸੌ ਦ੍ਰਿੜ ਕਰਿ ਕੇਲ ਕਮਾਵੋ ॥ [11]ਮੈਂ ਤੁਹਿ ਏਕ ਚਰਿਤ੍ਰ ਦਿਖੈਹੌ ॥ [12]ਤਾ ਤੇ ਤੁਮਰੋ ਸੋਕ ਮਿਟੈਹੌ ॥ ੩ ॥ ਦੋਹਰਾ ॥ [13]ਪਤਿ ਦੇਖਤ ਤੋ ਸੌ ਰਮੌ ਗ੍ਰਿਹ ਕੋ ਦਰਬੁ ਲੁਟਾਇ ॥ [14]ਨ੍ਰਿਪ ਕੋ ਸੀਸ ਝੁਕਾਇ ਹੌ ਪਗਨ ਤਿਹਾਰੇ ਲਾਇ ॥ ੪ ॥ ਚੌਪਈ ॥ [15]ਤੁਮ ਸਭ ਜੋਗ ਭੇਸ ਕੌ ਕਰੋ ॥ [16]ਮੋਰੀ ਕਹੀ ਕਾਨ ਮੈ ਧਰੋ ॥ [17]ਮੂਕ ਮੰਤ੍ਰ ਕਛੁ ਯਾਹਿ ਸਿਖਾਵਹੁ ॥ [18]ਜਾ ਤੇ ਯਾ ਕੇ ਗੁਰੂ ਕਹਾਵਹੁ ॥ ੫ ॥ [19]ਤਬ ਤਿਨ ਕਾਮ ਜਾਰ ਸੋਊ ਕਿਯੋ ॥ [20]ਮੂਕ ਮੰਤ੍ਰ ਰਾਜਾ ਕੋ ਦਿਯੋ ॥ [21]ਆਪਨ ਤਾ ਕੌ ਗੁਰੂ ਕਹਾਯੋ ॥ [22]ਭੇਦ ਅਭੇਦ ਰਾਵ ਨਹਿ ਪਾਯੋ ॥੬॥ [23]ਜਬ ਰਾਜਾ ਅੰਤਹ ਪੁਰ ਆਏ ॥ [24]ਤਬ ਰਾਨੀ ਯੌ ਬਚਨ ਸੁਨਾਏ ॥ [25]ਗੁਰ ਜੁ ਭ੍ਰਮਾਵੈ ਰਾਇ ਨ ਭ੍ਰਮਿਯੈ॥ [26]ਭਲੀ ਬੁਰੀ ਗੁਰ ਕਰੈ ਸੁ ਛਮਿਯੈ॥ ।੭॥ [27]ਜੋ ਗੁਰ ਗ੍ਰਿਹ ਕੋ ਦਰਬ ਚੁਰਾਵੈ ॥ [28]ਸੌਕ ਤ੍ਰਿਯਾ ਤਨ ਕੇਲ ਕਮਾਵੈ ॥ [29]ਜੌ ਕ੍ਰੁਪਿ ਕਰੈ ਖੜਗ ਕੋ ਵਾਰਾ ॥ [30]ਜੋ ਸਿਖ ਭ੍ਰਮਤ ਲਹੈ ਸੋ ਮਾਰਾ ॥੮॥ [31]ਜਿਨ ਨੈ ਮੰਤ੍ਰ ਕਛੂ ਜਿਹ ਦਿਯੋ ॥ [32]ਤਿਨ ਗੁਰ ਮੋਲ ਸਿੱਖ ਕੌ ਲਿਯੋ ॥ [33]ਭਗਨਿ ਮਾਤ ਜੌ ਰਮਤ ਨਿਹਰਿਯੈ ॥ [34]ਸੀਸ ਝੁਕਾਇ ਰੋਸ ਨਹਿੱ ਕਰਿਯੈ ॥ ੯ ॥ ਦੋਹਰਾ ॥ [35]ਸਭਾ ਪਰਬ ਭੀਤਰ ਸੁਨੀ ਜਮ ਕੀ ਕਥਾ ਰਸਾਲ ॥ [36]ਬ੍ਯਾਸਾਸਨਿ ਸੁਕ ਬਕੱਤ੍ਰ ਤੇ ਸੋ ਤੁਹਿ ਕਹੌ ਉਤਾਲ ॥ ੧੦ ॥ ਦੋਹਰਾ ॥ [37]ਜਮ ਰਾਜਾ ਰਿਖਿ ਏਕ ਕੇ ਘਰ ਮੈਂ ਕਿਯੋ ਪਯਾਨ ॥ [38]ਮਾਤ ਭਗਨਿ ਰਿਖਿ ਬਾਲ ਸੌ ਰਤਿ ਮਾਨੀ ਰੁਚਿ ਮਾਨ ॥ ੧੧ ॥ ਚੌਪਈ ॥ [39]ਜਬ ਰਿਖਿ ਚਲਿ ਅਪੁਨੇ ਗ੍ਰਿਹ ਆਯੋ ॥ [40]ਤ੍ਰਿਯ ਸੌ ਰਮਤ ਪੁਰਖ ਲਖਿ ਪਾਯੋ ॥ [41]ਧਰਮ ਬਿਚਾਰ, ਨ ਤਿਹੱ ਕਛੁ ਕਹਿਯੋ ॥ [42]ਤਿਹ ਪਗ ਮਾਥ ਛੁਆਵਨ ਚਹਿਯੋ ॥ ੧੨ ॥ [43]ਸਿਰ ਮੈ ਚਰਨ ਛੁਅਤ ਧਰ ਰਹਿਯੋ ॥ [44]ਧੰਨ੍ਯ ਧੰਨ੍ਯ ਤਾ ਕੌ ਜਮ ਕਹਿਯੋ ॥ [45]ਮੈ ਹੌ ਕਾਲ, ਜਗਤ ਜਿਹੱ ਘਾਯੋ ॥ [46]ਤੇਰੋ ਧਰਮ ਬਿਲੋਕਨ ਆਯੋ ॥ ੧੩ ॥ [47]ਸੁਨਤ ਹੁਤੋ, ਤੈਸੋ ਤੁਹਿ ਦੇਖ੍ਯੋ॥ [48]ਧਰਮ ਸਕਲ ਤੁਮਰੌ ਅਵਰੇਖ੍ਯੋ॥ [49]ਤੋਰੇ ਬਿਖੈ ਕਪਟ ਕਛੁ ਨਾਹੀ ॥ [50]ਯੌ ਮੈ ਲਹ੍ਯੋ ਸਾਚੁ ਮਨ ਮਾਹੀ ॥ ੧੪ ॥ ਦੋਹਰਾ ॥ [51]ਨਿਰਖਿ ਸੱਤਤਾ ਬਿਪ੍ਰ ਕੀ ਮਨ ਮੈਂ ਮੋਦ ਬਢਾਇ ॥ [52]ਜਿਯਨ ਮੁਕਤਿ ਤਾ ਕੌ ਦਿਯੋ ਕਾਲ ਦਾਨ ਬਰ ਦਾਇ ॥ ੧੫ ॥

੧ ਚੌਪਈ ॥ ਇਕ ਚੰਦ੍ਰ ਪੁਰੀ ਨਗਰੀ ਸੁਣੀਦੀ ਹੈ ।
੨ ਉਥੇ ਅਪ੍ਰਤਿਮ ਕਲਾ ਰਾਣੀ ਬੜੀ ਪ੍ਰਬੀਨ ਸੀ ।
੩ ਉਸ ਨੇ ਇਕ ਅੰਜਨ ਰਾਏ ਕੋਈ ਪੁਰਖ ਜਦੋਂ ਵੇਖਿਆ
੪ ਤਾਂ ਕਾਮ ਨੇ ਉਸੇ ਵੇਲੇ ਉਸ ਦੇ ਤਨ ਵਿਚ ਤੀਰ ਮਾਰ ਦਿੱਤਾ ਭਾਵ ਕਾਮ ਵੱਸ ਹੋ ਗਈ ॥੧॥
੫ ਅਪ੍ਰਤਿਮਕਲਾ ਨੇ ਉਸੇ ਅੰਜਨ ਰਾਏ ਨੂੰ ਘਰ ਬੁਲਾ ਲਿਆ
੬ ਤੇ ਉਸ ਦੇ ਨਾਲ ਕਾਮ ਕੇਲ ਖੂਬ ਕੀਤਾ ।
੭ ਉਪ੍ਰੰਤ ਉਸ ਦੇ ਯਾਰ ਨੇ ਇਸ ਤਰ੍ਹਾਂ ਕਹਿਆ ।
੮ ਕਿ ਕਿਤੇ ਤੇਰਾ ਪਤੀ ਮੈਨੂੰ ਵੇਖਕੇ ਮਾਰ ਹੀ ਨਾ ਦੇਵੇ।੨।
੯ ਇਸਤਰੀ ਕਹਿੰਦੀ ਹੈ-ਕਿ ਤੂੰ ਆਪਣੇ ਦਿਲ ਵਿਚ ਜ਼ਰਾ ਡਰ ਨਾ ਰੱਖ ।
੧੦ ਮੇਰੇ ਨਾਲ ਖੁੱਲ ਕੇ ਕਲੋਲਾਂ ਕਰ ।
੧੧ ਮੈ ਤੈਨੂੰ ਇਕ ਚਰਿੱਤਰ ਦਿਖਾਵਾਂਗੀ ।
੧੨ ਜਿਸ ਤੇ ਤੇਰਾ ਸਾਰਾ ਡਰ ਵਹਿਮ ਦੂਰ ਕਰ ਦਿਆਂਗੀ ॥੩॥
੧੩ ਦੋਹਰਾ ॥ ਪਤੀ ਦੇ ਸਾਹਮਣੇ ਵੇਖਦਿਆਂ ਤੇਰੇ ਨਾਲ ਮਿਲ ਕਰਾਂਗੀ ਅਤੇ ਘਰ ਤੋਂ ਧਨ ਵੀ ਦਿਆਂਗੀ ।
੧੪ ਰਾਜੇ ਨੂੰ ਸਿਰ ਨੀਵਾਂ ਕਰਕੇ ਤੇਰੇ ਪੈਰਾਂ ਵਿਚ ਸੁੱਟ ਦਿਆਂ ਗੀ ॥੪॥
੧੫ ਚੌਪਈ ॥ ਤੂੰ ਆਪਣਾ ਪੂਰਨ ਜੋਗੀ ਵਾਲਾ ਭੇਸ ਬਣਾ ਲੈ
੧੬ ਮੇਰੇ ਕਹੀ ਇਸ ਗੱਲ ਨੂੰ ਕੰਨ ਧਰਕੇ ਪੱਕੀ ਕਰਕੇ ਰੱਖ ਲੈ
੧੭ ਫਿਰ ਤੂੰ ਚੁੱਪ ਕਰਕੇ ਸਮਾਧੀ ਲਾਕੇ ਬੈਠਣ ਵਾਲਾ ਮੰਤ੍ਰ ਰਾਜੇ ਨੂੰ ਦੱਸ ਦੇਣਾ ।
੧੮ ਜਿਸ ਨੂੰ ਗੁਰ ਮੰਤਰ ਜਾਣ ਕੇ ਇਹ ਤੈਨੂੰ ਕਹੇਗਾ ਭਾਵ ਰਾਜੇ ਦਾ ਗੁਰੂ ਬਣ ਜਾਹ ॥੫॥
੧੯ ਮਿੱਤਰ ਨੇ ਐਸਾ ਹੀ ਕੀਤਾ ਜਿਸ ਤਰ੍ਹਾਂ ਰਾਣੀ ਨੇ ਦੱਸਿਆ ਸੀ ।
੨੦ ਰਾਜੇ ਨੂੰ ਗੁਰ ਮੰਤਰ ਦੇ ਕੇ ਚੁੱਪ ਕਰਕੇ ਸਮਾਧੀ ਲਉਣੀ ਦੱਸ ਦਿੱਤੀ ।
੨੧ ਤੇ ਆਪ ਉਸ ਦਾ ਗੁਰੂ ਬਣ ਗਿਆ ।
੨੨ ਰਾਜੇ ਨੇ ਇਸ ਗੱਲ ਦਾ ਕੋਈ ਭੇਦ ਅਭੇਦ ਨਾ ਜਾਣਿਆਂ ॥੬॥
੨੩ ਜਦੋਂ ਰਾਜਾ ਮਹਿਲਾਂ ਅੰਦਰ ਆਇਆ ।
੨੪ ਤਾਂ ਰਾਣੀ ਨੇ ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ।
੨੫ ਹੇ ਰਾਜਾ ਜੇ ਗੁਰੂ ਪ੍ਰੀਖਿਆ ਲਵੇ ਤਾਂ ਉਸਤੋਂ ਘਬਰਾਣਾ ਨਹੀਂ ।
੨੬ ਗੁਰੂ ਭਲੀ ਬੁਰੀ ਕੋਈ ਗੱਲ ਕਰੇ ਤਾਂ ਭ੍ਰਮ ਨਹੀਂ ਕਰਨਾ ਸਗੋਂ ਸ਼ਾਂਤ ਹੋ ਕੇ ਰਹਿਣਾ ਹੈ ॥੭॥
੨੭ ਜੇ ਗੁਰੂ ਘਰ ਦਾ ਧਨ ਆਦਿ ਚੁੱਕ ਕੇ ਲੈ ਜਾਵੇ ।
੨੮ ਜਾਂ ਸ਼ੌਕ ਨਾਲ ਇਸਤਰੀ ਨਾਲ ਕਲੋਲ ਕਰੇ ।
੨੯ ਜੇਕਰ ਗੁੱਸੇ ਨਾਲ ਤੇਗ ਦਾ ਵਾਰ ਵੀ ਕਰ ਦੇਵੇ ।
੩੦ ਜਿਹੜਾ ਸਿੱਖ ਉਸ ਤੇ ਸ਼ੰਕਾ ਕਰਦਾ ਹੈ ਉਹ ਮਾਰਿਆ ਜਾਂਦਾ ਹੈ ॥੮॥
੩੧ ਜਿਸ ਨੇ ਗੁਰ ਮੰਤਰ ਜੇ ਕਿਸੇ ਨੂੰ ਦਿੱਤਾ ਹੋਵੇ ਕੁਛ ਵੀ
੩੨ ਸਮਝੋ ਉਹ ਸਿੱਖ ਗੁਰੂ ਨੇ ਮੁੱਲ ਲੈ ਲਿਆ ਹੈ ।
੩੩ ਜੇ ਉਸਨੂੰ ਭੈਣ ਜਾਂ ਮਾਂ ਨਾਲ ਵਿਹਾਰ ਕਰਦਾ ਵੇਖ ਲਵੇ
੩੪ ਉਸਦੇ ਚਰਨਾਂ ਪਰ ਸੀਸ ਨਿਵਾਉਂਣਾ ਚਾਹੀਦਾ ਹੈ ਕ੍ਰੋਧ ਨਹੀਂ ਕਰਨਾ ॥੯॥
੩੫ ਦੋਹਰਾ ॥ ਮੈਂ ਇਹ ਗੱਲ ਸੱਤ ਸੰਗ ਦੇ ਵਿਚ ਜਮ ਰਾਜੇ ਦੀ ਕਥਾ ਦਾ ਬੜਾ ਸੁੰਦਰ ਪ੍ਰਸੰਗ ਸੁਣਿਆ ਹੈ ।
੩੬ ਬੇਦ ਬਿਆਸ ਦ ਪੁੱਤਰ ਸੁਕਦੇਵ ਨੇ ਜੋ ਆਪਣੇ ਮੁਖ ਤੇ ਕਹੀ ਸੀ ਸੋ ਮੈਂ ਤੇਰੇ ਅੱਗੇ ਉਸੇ ਤਰ੍ਹਾਂ ਕਹਿੰਦੀ ਹਾਂ।੧੦।
੩੭ ਦੋਹਰਾ ॥ ਜਮ ਰਾਜੇ ਨੇ ਇਕ ਰਿਖੀ ਦੇ ਘਰ ਪ੍ਰਵੇਸ਼ ਕਰ ਲਿਆ ਸੀ ।
੩੮ ਉਸ ਨੇ ਜਾ ਕੇ ਰਿਖੀ ਦੀ ਮਾਤਾ ਭੈਣ ਅਤੇ ਰਿਖੀ ਦੀ ਇਸਤਰੀ ਨਾਲ ਬੜੀ ਰੁਚੀ ਦੇ ਨਾਲ ਜਾ ਕੇ ਵਿਹਾਰ ਕੀਤਾ ॥੧੧॥
੩੯ ਚੌਪਈ ॥ ਜਦੋਂ ਰਿਖੀ ਚਲ ਕੇ ਆਪਣੇ ਘਰ ਆਇਆ
੪੦ ਤਾਂ ਉਸਨੇ ਆਪਣੀ ਇਸਤਰੀ ਨਾਲ ਭੋਗ ਕਰਦਾ ਇਕ ਪੁਰਸ਼ ਵੇਖਿਆ ।
੪੧ ਧਰਮ ਰਾਜ ਨੂੰ ਪਛਾਣਕੇ ਰਿਖੀ ਨੇ ਉਸਨੂੰ ਕੁਝ ਨਾ ਕਿਹਾ
੪੨ ਸਗੋਂ ਉਸਦੇ ਚਰਨਾਂ ਨਾਲ ਮਸਤਕ ਲੌਣਾ ਚਾਹਿਆ।੧੨।
੪੩ ਅਤੇ ਉਸ ਦੇ ਚਰਨਾਂ ਵਿਚ ਸਿਰ ਸੁੱਟ ਦਿੱਤਾ ।
੪੪ ਜਮਰਾਜ ਨੇ ਉਸ ਨੂੰ ਧੰਨ ਧੰਨ ਕਿਹਾ ।
੪੫ ਮੈਂ ਉਹ ਕਾਲ ਰੂਪ ਹਾਂ ਜਿਸਨੇ ਸਾਰਾ ਜਗਤ ਮਾਰਿਆ ਹੈ
੪੬ ਪਰ ਤੈਨੂੰ ਜਿਹੋ ਜਿਹਾ ਸੁਣਿਆ ਸੀ, ਤੂੰ ਉਹੋ ਜਿਹਾ ਹੀ ਵੇਖਿਆ ਹੈ ਮੈਂ ਤੇਰਾ ਧਰਮ ਵੇਖਣ ਹੀ ਆਇਆ ਸੀ।੧੩।
੪੭ ਜਿਹੋ ਜਿਹਾ ਤੈਨੂੰ ਮੈਂ ਸੁਣਿਆ ਸੀ ਉਹੋ ਜਿਹਾ ਹੀ ਵੇਖ ਲਿਆ ਹੈ ।
੪੮ ਤੇਰਾ ਧਰਮ ਸਾਰਾ ਹੀ ਮੈਂ ਪ੍ਰਖ ਲਿਆ ਹੈ ।
੪੯ ਤੇਰੇ ਦਿਲ ਵਿਚ ਕੋਈ ਵਲ ਫਰੇਬ ਨਹੀਂ ਹੈ ।
੫੦ ਇਸ ਤਰ੍ਹਾਂ ਮੈਂ ਸੱਚ ਆਪਣੇ ਮਨ ਵਿਚ ਜਾਣ ਲਿਆ ਹੈ ॥੧੪॥
੫੧ ਦੋਹਰਾ ॥ ਉਸ ਬ੍ਰਾਹਮਣ ਦਾ ਨਿਸਚਾ ਵੇਖ ਕੇ ਮਨ ਦੇ ਵਿਚ ਧਰਮ ਨੇ ਪ੍ਰਸੰਨ ਹੋ ਕੇ ।
੫੨ ਉਸ ਰਿਖੀ ਨੂੰ ਜੀਵਨ ਮੁਕਤਿ ਕਰ ਦਿੱਤਾ ਜਮ ਰਾਜੇ ਨੇ ਬਰਦਾਨ ਦੇ ਕੇ ॥੧੫॥

[1]ਨ੍ਰਿਪ ਕੌਂ ਪ੍ਰਥਮ ਪ੍ਰਬੋਧ ਕਰਿ, ਜਾਰਹਿ ਲਯੋ ਬੁਲਾਇ ॥ [2]ਪ੍ਰਗਟ ਖਾਟ ਡਸਵਾਇਕੈ ਭੋਗ ਕਿਯੋ ਸੁਖ ਪਾਇ ॥ ੧੬ ॥ ਚੌਪਈ ॥ [3]ਤਬ ਲੌ ਆਪ ਰਾਵ ਜੂ ਆਯੋ ॥ [4]ਤ੍ਰਿਯ ਸੌ ਰਮਤ ਜਾਰ ਲਖਿ ਪਾਯੋ ॥ [5]ਕਥਾ ਸੰਭਾਰਿ ਵਹੈ ਚੁਪ ਰਹਿਯੋ ॥ [6]ਤਿਨ ਕੌ ਕੋਪ ਬਚਨ ਨਹਿ ਕਹਿਯੋ ॥ ੧੭ ॥ [7]ਚਰਨ ਛੁਅਨ ਤਾ ਕੇ ਚਿਤ ਚਹਿਯੋ ॥ [8]ਵੈਸਹਿ ਜਾਰ ਭਜਤ ਤ੍ਰਿਯ ਰਹਿਯੋ ॥ [9]ਤਬ ਯੌ ਜਾਰ ਕਾਢਿ ਕਰਿ ਦਿਯੋ ॥ [10]ਮੂਰਖ, ਸੀਸ ਨਯਾਇ ਕਰਿ ਗਯੋ ॥੧੮॥ [11]ਜੜ੍ਹ ਜਾਨਯੋ, ਮੁਹਿ ਗੁਰੂ ਭ੍ਰਮਾਯੋ॥ [12]ਭੇਦ ਅਭੇਦ ਕਛੂ ਨਹਿ ਪਾਯੋ ॥ [13]ਇਹ ਚਰਿਤ੍ਰ ਅਬਲਾ ਛਲਿ ਗਈ ॥ [14]ਰਤਿ ਕਰਿ, ਮਾਥ ਟਿਕਾਵਤ ਭਈ ॥ ੧੯ ॥ ਦੋਹਰਾ ॥ [15]ਪਤਿ ਦੇਖਤ ਰਤਿ ਮਾਨਕੈ ਨ੍ਰਿਪ ਕੇ ਮਾਥ ਟਿਕਾਇ ॥ [16]ਧਨ ਦੀਨੋ ਸਭ ਪ੍ਰੀਤਮਹਿ, ਐਸੋ ਚਰਿਤ ਦਿਖਾਇ ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਛਿਆਨਵੇਂ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੯੬॥੩੬੮੭॥ਅਫਜੂੰ॥

ਚੌਪਈ ॥ [17]ਤ੍ਰਿਯ ਰਨ ਰੰਗ ਮਤੀ ਇਕ ਕਹਿਯੈ॥ [18]ਤਾ ਸਮ ਅਵਰ ਨ ਰਾਨੀ ਲਹਿਯੈ ॥ [19]ਅਪ੍ਰਮਾਨ ਤਿਹ ਪ੍ਰਭਾ ਬਿਰਾਜੈ॥ [20]ਜਾ ਕੋਂ ਨਿਰਖਿ ਚੰਦ੍ਰਮਾ ਲਾਜੈ ॥ ੧ ॥ [21]ਏਕ ਦੁਰਗ ਤਿਨ ਬਡੋ ਤਕਾਯੋ ॥ [22]ਯਹੈ ਰਾਨਿਯਹਿ ਮੰਤ੍ਰ ਉਪਜਾਯੋ ॥ [23]ਡੇਰਾ ਪਾਂਚ ਸਹੰਸ੍ਰ ਸਵਾਰੇ ॥ [24]ਤਾਂ ਮੈ ਪੁਰਖ ਪਾਂਚ ਸੈ ਡਾਰੇ ॥੨॥ [25]ਕਛੂ ਆਪ ਕੌ ਤ੍ਰਾਸ ਜਤਾਯੋ ॥ [26]ਏਕ ਦੂਤ ਦੁਰਗਿਸਹਿ ਪਠਾਯੋ ॥ [27]ਠਉਰ ਕਬੀਲਨ ਕੌ ਹਯਾਂ ਪਾਊਂ ॥ [28]ਮੈ ਤੁਰਕਨ ਸੋਂ ਖੜਗ ਬਜਾਊਂ ॥ ੩ ॥ [29]ਤੇ, ਸੁਨਿ ਬੈਨ; ਭੂਲਿ ਏ ਗਏ ॥ [30]ਗੜ੍ਹ ਮੈਂ ਪੈਠਨ ਡੇਰਾ ਦਏ ॥ [31]ਕੋਟ ਦੁਆਰ ਕੇ ਜਬੈ ਉਤਰੇ ॥ [32]ਤਬਹੀ ਕਾਢਿ ਕ੍ਰਿਪਾਨੇ ਪਰੇ ॥ ੪ ॥ [33]ਸਮੂਹ ਭਯੋ ਤਿਨਸੇ, ਸੇ ਮਾਰਯੇ ॥ [34]ਭਾਜਿ ਚਲਯੇ, ਸੋ ਖੇਦਿ ਨਿਕਾਰਯੇ ॥ [35]ਇਹੱ ਚਰਿਤ੍ਰ ਦੁਰਗਤਿ ਦ੍ਰੁਗ ਲਿਯੋ ॥ [36]ਤਿਹ ਠਾਂ ਹੁਕਮ ਸੁ ਅਪਨੇ ਕਿਯੋ ॥੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤਾਨਵੇਂ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੯੭॥੩੬੯੨॥ਅਫਜੂੰ॥

ਚੌਪਈ ॥ [37]ਸੰਖ ਕੁਅਰਿ ਸੁੰਦਰਿਕ ਭਨਿੱਜੈ ॥ [38]ਏਕ ਰਾਵ ਕੇ ਸਾਥ ਰਹਿੱਜੈ ॥ [39]ਏਕ ਬੋਲਿ ਤਬ ਸਖੀ ਪਠਾਈ ॥ [40]ਸੋਤ ਨਾਥ ਸੋ ਜਾਤ ਜਗਾਈ ॥ ੧ ॥ [41]ਤਾਹਿ ਜਗਾਤ, ਨਾਥ ਤਿਹੱ ਜਾਗਯੋ ॥ [42]ਪੂਛਨ ਤਵਨ ਦੂਤਿਯਹਿ ਲਾਗਯੋ ॥ [43]ਯਾਹਿ ਜਾਤ ਲੈ ਕਹਾਂ ਜਗਾਈ ॥ [44]ਤਬ ਤਿਨ ਯੌ ਤਿਹੱ ਸਾਥ ਜਤਾਈ ॥੨॥ [45]ਮੋਰੇ ਨਾਥ ਜਨਾਨੇ ਗਏ ॥ [46]ਚੌਕੀ ਹਿਤਹਿ ਬੁਲਾਵਤ ਭਏ ॥ [47]ਤਾ ਤੇ ਮੈ ਲੈਨੇ ਇਹੱ ਆਈ ॥

੧ ਰਾਜੇ ਨੂੰ ਪਹਿਲਾਂ ਇਹ ਸਭ ਕੁਝ ਸਮਝਾ ਦਿੱਤਾ, ਫਿਰ ਆਪਣੇ ਯਾਰ (ਜੋਗੀ) ਨੂੰ ਬੁਲਾ ਲਿਆ।
੨ ਸਾਹਮਣੇ ਪਲੰਘ ਡੁਹਾਕੇ ਬੜੀ ਖੁਸ਼ੀ ਨਾਲ ਭੋਗ ਕੀਤਾ ॥੧੬॥
੩ ਚੌਪਈ ॥ ਇਤਨੇ ਨੂੰ ਰਾਜਾ ਆਪ ਵੀ ਆ ਗਿਆ।
੪ ਆਪਣੀ ਇਸਤਰੀ ਨਾਲ ਉਸ ਦਾ ਯਾਰ ਵੇਖ ਲਿਆ ਵਿਹਾਰਦਾ।
੫ ਉਹ ਇਸਤਰੀ ਦੀ ਕਥਾ ਵਿਚਾਰ ਯਾਦ ਕਰਕੇ ਚੁੱਪ ਰਿਹਾ
੬ ਉਹਨਾਂ ਨੂੰ ਕੋਈ ਗੁਸੈਲਾ ਬਚਨ ਨਾ ਕਿਹਾ ॥੧੭॥
੭ ਸਗੋਂ ਜੋਗੀ ਨੂੰ ਗੁਰੂ ਜਾਣ ਕੇ ਉਸ ਦੇ ਪੈਰਾਂ ਨੂੰ ਹੱਥ ਲਾਉਣੇ ਚਾਹੇ ਭਾਵ ਚਰਨਾਂ ਤੇ ਮੱਥ ਟੇਕਣਾ ਚਾਹਿਆ
੮ ਉਸ ਰਾਣੀ ਦਾ ਯਾਰ ਉਸੇ ਤਰ੍ਹਾਂ ਰਾਜੇ ਦੇ ਸਾਹਮਣੇ ਉਸ ਨਾਲ ਵਿਹਾਰ ਕਰਦਾ ਰਿਹਾ।
੯ ਫਿਰ ਸਮੂਹਕ ਵਿਹਾਰ ਕਰਕੇ ਯਾਰ ਤੋਰ ਦਿੱਤਾ।
੧੦ ਪਰ ਉਹ ਮੂਰਖ ਰਾਜਾ ਮੱਥਾ ਟੇਕ ਕੇ ਤੁਰ ਗਿਆ ॥੧੮॥
੧੧ ਉਹ ਮੂਰਖ ਰਾਜਾ ਸਮਝਦਾ ਹੈ, ਕਿ ਮੇਰਾ ਗੁਰੂ ਪ੍ਰਤਾਵਾ ਲੈਂਦਾ ਹੈ।
੧੨ ਇਸ ਗੱਲ ਦੀ ਅਸਲੀਅਤ ਕੁਝ ਵੀ ਨਾ ਜਾਣੀ।
੧੩ ਇਸ ਢੰਗ ਦੇ ਨਾਲ ਉਹ ਇਸਤਰੀ ਰਾਜੇ ਨੂੰ ਧੋਖਾ ਦੇ ਗਈ।
੧੪ ਯਾਰ ਨਾਲ ਮੇਲ ਕਰਕੇ ਉਲਟਾ ਰਾਜੇ ਤੋਂ ਮੱਥਾ ਟਿਕਾ ਦਿੱਤਾ (ਯਾਰ ਨੂੰ) ॥੧੯॥
੧੫ ਦੋਹਰਾ ॥ ਪਤੀ ਦੇ ਸਾਹਮਮੇ ਸੰਜੋਗ ਕਰਕੇ ਰਾਜੇ ਤੋਂ ਮੱਥਾ ਟਿਕਾਕੇ।
੧੬ ਆਪਣੇ ਪ੍ਰੇਮੀ ਨੂੰ ਧਨ ਦੇ ਕੇ ਇਸ ਪਾਖੰਡ ਦੇ ਨਾਲ ॥੨੦॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੬ਵੀਂ ਕਥਾ ਸਮਾਪਤ ਹੈ ॥੧੯੬॥੩੬੮੭॥ਚਲਦਾ॥

---

੧੭ ਚੌ: ॥ ਇਕ ਇਸਤਰੀ ਰਨਰੰਗ ਮਤੀ ਕਹੀ ਜਾਂਦੀ ਸੀ।
੧੮ ਉਸ ਦੇ ਸਮਾਨ ਹੋਰ ਕੋਈ ਰਾਣੀ ਨਹੀਂ ਸੀ ਦਿਸਦੀ।
੧੯ ਕਥਨ ਤੋਂ ਬਹਾਰ ਉਸ ਤੇ ਪ੍ਰਭਾ ਬਿਰਾਜਦੀ ਸੀ।
੨੦ ਜਿਸ ਨੂੰ ਤੱਕ ਕੇ ਚੰਦ੍ਰਮਾਂ ਵੀ ਸ਼ਰਮਾਉਂਦਾ ਸੀ ॥੧॥
੨੧ ਉਸ ਨੇ ਇਕ ਬਹੁਤ ਵੱਡਾ ਕਿਸੇ ਦਾ ਕਿਲ੍ਹਾ ਵੇਖਿਆ।
੨੨ ਅਤੇ ਰਾਣੀ ਨੇ ਇਹ ਸਲਾਹ ਬਣਾ ਲਈ।
੨੩ ਪੰਜ ਸੌ ਡੋਲੇ ਤਿਆਰ ਕਰ ਲਏ।
੨੪ ਉਨ੍ਹਾਂ ਦੇ ਵਿਚ ਪੰਜ ਸੌ ਹੀ ਪੁਰਸ਼ ਬੈਠਾ ਦਿੱਤੇ ॥੨॥
੨੫ ਕੁਝ ਆਪਣੇ ਤੇ ਆਈ ਕਠਨਾਈ-ਡਰ ਵਾਲੀ ਗੱਲ ਕਹਿਕੇ
੨੬ ਕਿਲੇ ਦੇ ਮਾਲਕ ਪਾਸ ਇਕ ਦੂਤ ਭੇਜ ਦਿੱਤਾ।
੨੭ ਕਿ ਜੇ ਮੈਂ ਆਪਣੇ ਪ੍ਰਵਾਰ ਲਈ ਇਸ ਕਿਲੇ ਵਿਚ ਥਾਂ ਪਾ ਲਵਾਂ।
੨੮ ਤਾਂ ਜਿਹੜਾ ਤੁਰਕ ਦਲ ਸਾਡੇ ਉਪਰ ਚੜ੍ਹਕੇ ਆਇਆ ਹੈ ਤਾਂ ਉਸ ਨਾਲ ਖੰਡਾ ਖੜਕਾਵਾਂ ॥੩॥
੨੯ ਉਹ ਕਿਲੇ ਦਾ ਮਾਲਕ ਇਹ ਗੱਲ ਸੁਣਕੇ ਭੁੱਲ ਗਿਆ।
੩੦ ਉਹਨੇ ਡੋਲੇ ਕਿਲੇ ਵਿਚ ਜਾਣ ਲਈ ਆਗਿਆ ਦੇ ਦਿੱਤੀ
੩੧ ਜਦੋਂ ਕਿਲੇ ਦੇ ਦਰਵਾਜੇ ਅੰਦਰ ਜਾ ਪਹੁੰਚੇ।
੩੨ ਉਦੋਂ ਹੀ ਤਲਵਾਰਾਂ ਧੂਹ ਕੇ ਜਾ ਪਏ ਹੱਲਾ ਕਰਤਾ॥੪॥
੩੩ ਜਿਹੜਾ ਵੀ ਅੱਗੇ ਆਇਆ ਉਹ ਮਾਰ ਮੁਕਾਇਆ।
੩੪ ਜਿਹੜਾ ਭੱਜ ਚੱਲਿਆ ਉਹ ਖਦੇੜ ਕੇ ਕੱਢ ਦਿੱਤਾ।
੩੫ ਇਸ ਢੰਗ ਦੇ ਨਾਲ ਕਿਲੇ ਤੇ ਕਬਜਾ ਜਾ ਕੀਤਾ।
੩੬ ਤੇ ਆਪ ਉਥੇ ਦਾ ਹੁਕਮਰਾਨ ਬਣ ਕੇ ਬੈਠ ਗਈ ॥੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੭ਵੀਂ ਕਥਾ ਸਮਾਪਤ ਹੈ ॥੧੯੭॥੩੬੯੨॥ਚਲਦਾ॥

---

੩੭ ਚੌਪਈ ॥ ਸੰਖ ਕੁਅਰ ਇਕ ਸੁੰਦਰੀ ਕਹੀਦੀ ਸੀ।
੩੮ ਉਹ ਇਕ ਰਾਜੇ ਨਾਲ ਇਸ਼ਕ ਕਰਦੀ ਸੀ।
੩੯ ਉਸ ਰਾਜੇ ਨੇ ਇਕ ਸਖੀ ਬੁਲਾ ਕੇ ਭੇਜ ਦਿੱਤੀ।
੪੦ ਜਿਸ ਨੇ ਜਾ ਕੇ ਉਸਨੂੰ ਆਪਣੇ ਪਤੀ ਨਾਲ ਸੁਤੀ ਪਈ ਨੂੰ ਜਾ ਜਗਾਇਆ ॥੧॥
੪੧ ਉਸਨੂੰ ਜਗਾਉਣ ਦੇ ਨਾਲ ਉਸਦਾ ਪਤੀ ਵੀ ਜਾਗ ਪਿਆ
੪੨ ਤੇ ਉਸ ਦੂਤੀ ਨੂੰ ਪੁਛਣ ਲੱਗਿਆ ਕਿ ਇਸ ਨੂੰ।
੪੩ ਤੈਂ ਸੁਤੀ ਨੂੰ ਕਿਉਂ ਜਗਾਇਆ ਹੈ ਅਥਵਾ ਕਿਥੇ ਲੈ ਜਾ ਰਹੀ ਹੈ ?
੪੪ ਤਦ ਫਿਰ ਉਸ ਇਸਤਰੀ ਨੇ ਇਸ ਤਰ੍ਹਾਂ ਦੱਸਿਆ ॥੨॥
੪੫ ਕਿ ਮੇਰੇ ਪਤੀ ਰਣਵਾਸ ਵਿਚ ਗਏ ਸੀ।
੪੬ ਉਥੇ ਇਸਨੂੰ ਰਾਣੀਆਂ ਨੇ ਪਹਿਰੇ ਵਾਸਤੇ ਬੁਲਾਇਆ ਹੈ
੪੭ ਇਸ ਲਈ ਮੈਂ ਇਸ ਨੂੰ ਲੈਣ ਵਾਸਤੇ ਆਈ ਹਾਂ।

[੧]ਸੋ ਤੁਮ ਸੌ ਮੈਂ ਭਾਖਿ ਸੁਨਾਈ॥੩॥ ਦੋਹਰਾ ॥ [੨]ਸੋਤ ਜਗਾਯੋ ਨਾਥ ਤਿਹੱ ਭੁਜ ਤਾ ਕੀ ਗਹਿ ਲੀਨ ॥ [੩]ਆਨਿ ਮਿਲਾਯੋ ਨ੍ਰਿਪਤਿ ਸੌ ਸਕ੍ਯੋ ਨ ਜੜ੍ਹ ਕਛੁ ਚੀਨ ॥੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਨਵੇਂ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੧੯੮॥੩੬੯੬॥ਅਫਜੂੰ॥

ਦੋਹਹਾ ॥ [੪]ਰਤਨ ਸੈਨ ਰਾਨਾ ਰਹੈ ਗੜ੍ਹਿ ਚਿਤੌਰ ਕੇ ਮਾਂਹਿ ॥ [੫]ਰੂਪ ਸੀਲ ਸੁਚਿ ਬ੍ਰਤਨ ਮੈਂ ਜਾ ਸਮ ਕਹੱ ਜਗ ਨਾਹਿ ॥ ੧ ॥ ਚੌਪਈ ॥ [੬]ਅਧਿਕ ਸੂਆ ਤਿਨ ਏਕ ਪੜ੍ਹਾਯੋ॥ [੭]ਤਾਹਿ ਸਿੰਗਲਾ ਦੀਪ ਪਠਾਯੋ॥ [੮]ਤਹੱ ਤੇ ਏਕ ਪਦਮਿਨੀ ਆਨੀ॥ [੯]ਜਾ ਕੀ ਪ੍ਰਭਾ, ਨ ਜਾਤ ਬਖਾਨੀ ॥੨॥ [੧੦]ਜਬ ਵਹ ਸੁੰਦਰ ਪਾਨ ਚਬਾਵੈ ॥ [੧੧]ਦੇਖੀ ਪੀਕ ਕੰਠ ਮੈ ਜਾਵੈ ॥ [੧੨]ਊਪਰ ਭਵਰ ਭ੍ਰਮਹਿ ਮਤਵਾਰੇ ॥ [੧੩]ਨੈਨ ਜਾਨ ਦੋਊ ਬਨੇ ਕਟਾਰੇ ॥੩॥ [੧੪]ਤਾ ਪਰ ਰਾਵ ਅਸਕਤਿ ਅਤਿ ਭਯੋ॥ [੧੫]ਰਾਜ ਕਾਜ ਸਭਹੀ ਤਜਿ ਦਯੋ॥ [੧੬]ਤਾ ਕੀ ਨਿਰਖਿ ਪ੍ਰਭਾ ਕੌ ਜੀਵੈ ॥ [੧੭]ਬਿਨੁ ਹੇਰੇ ਤਿਹੱ, ਪਾਨ ਨ ਪੀਵੈ ॥ ੪ ॥ ਦੋਹਰਾ ॥ [੧੮]ਰਾਘੋ ਚੇਤਨਿ ਦੋ ਹੁਤੇ ਮੰਤ੍ਰੀ ਤਾਹਿ ਅਪਾਰ ॥ [੧੯]ਨਿਰਖਿ ਰਾਵ ਤਿਹ ਬਸਿ ਭਯੋ ਐਸੋ ਕਿਯੋ ਬਿਚਾਰ ॥੫॥ ਚੌਪਈ ॥ [੨੦]ਤਾ ਕੀ ਪ੍ਰਤਿਮਾ ਪ੍ਰਥਮ ਬਨਾਈ ॥ [੨੧]ਜਾ ਸਮ ਦੇਵ ਅਦੇਵ ਨ ਜਾਈ ॥ [੨੨]ਜੰਘਹੁ ਤੇ ਤਿਲ ਤਿਹ ਲਿਖਿ ਡਰ੍ਯੋ ॥ [੨੩]ਅਦਭੁਤ ਕਰਮ ਮੰਤ੍ਰਿਯਨ ਕਰ੍ਯੋ ॥ ੬ ॥ [੨੪]ਜਬ ਬਚਿੱਤ੍ਰ ਨ੍ਰਿਪ ਚਿੱਤ੍ਰ ਨਿਹਾਰੈ ॥ [੨੫]ਬੈਠਿ ਸਭਾ ਕਛੁ ਕਾਜ ਸਵਾਰੈ ॥ [੨੬]ਤਾ ਕੇ ਤਿਲਹਿ ਬਿਲੋਕ੍ਯੋ ਜਬਹੀ ॥ [੨੭]ਭਰਮ ਬਢ੍ਯੋ ਰਾਜਾ ਕੇ ਤਬਹੀ॥੭॥ [੨੮]ਤਬ ਨ੍ਰਿਪ, ਤਿਨ ਮੰਤ੍ਰਿਨ ਗਹਿ ਮਾਰ੍ਯੋ❀॥ [੨੯]ਇਨ ਰਾਨੀ ਸੌ ਕਾਜ ਬਿਗਾਰ੍ਯੋ ॥ [੩੦]ਦਿਬ੍ਯ ਦ੍ਰਿਸਟਿ ਇਨ ਕੇ ਕਤ ਹੋਈ ॥ [੩੧]ਕੇਲ ਕਰੇ ਬਿਨੁ ਲਖੈ ਨ ਕੋਈ ॥ ੮ ॥ [੩੨]ਜਬ ਮੰਤ੍ਰੀ ਦੋਊ, ਨ੍ਰਿਪ ਮਾਰ੍ਯੋ ॥ [੩੩]ਸਾਹ ਤਨੈ ਤਿਨ ਪੁਤ ਪੁਕਾਰ੍ਯੋ ॥ [੩੪]ਏਕ ਚਿੱਤ ਉਰ ਪਦੁਮਿਨਿ ਨਾਰੀ ॥ [੩੫]ਜਾ ਸਮ ਕਾਨ ਸੁਨੀ ਨ ਨਿਹਾਰੀ ॥ ੯ ॥ ਅੜਿੱਲ ॥ [੩੬]ਤਨਿਕ ਭਨਕ ਪਦੁਮਿਨਿ ਜਬ ਸਹ ਕਾਨਨ ਪਰੀ ॥ [੩੭]ਅਮਿਤ ਸੈਨ ਲੈ ਸੰਗ ਚੜ੍ਹਤ ਤਿਤ ਕੌ ਕਰੀ ॥ [੩੮]ਗੜ੍ਹਹਿ ਗਿਰਦ ਕਰਿ ਜੁੱਧ ਬਹੁਤ ਭਾਂਤਿਨ ਕਰ੍ਯੋ ॥ [੩੯]ਹੋ ਜੈਨ ਲਾਵਦੀ ਤਬੈ ਚਿੱਤ ਮੈ ਰਿਸਿ ਭਰ੍ਯੋ ॥ ੧੦॥ ਚੌਪਈ ॥ [੪੦]ਨਿਜੁ ਕਰਿ ਲਾਇ ਆਂਬ ਤਿਨ ਖਾਏ ॥ [੪੧]ਗੜ੍ਹ ਚੀਤੌਰ ਹਾਥ ਨਹਿ ਆਏ ॥ [੪੨]ਤਬ ਤਿਨ ਸਾਹ ਦਗਾ ਯੌ ਕਿਯੋ ॥ [੪੩]ਲਿਖਿਕੈ ਲਿਖੋ ਪਠੈ ਇਕ ਦਿਯੋ ॥ ੧੧ ॥ [੪੪]ਸੁਨੁ ਰਾਨਾ ਜੀ ਮੈਂ ਅਤਿ ਹਾਰੋ ॥ [੪੫]ਅਬ ਛੋਡਤ ਹੌ ਦੁਰਗ ਤਿਹਾਰੋ ॥ [੪੬]ਏਕ ਸ੍ਵਾਰ ਸੌ ਮੈਂ ਹ੍ਯਾਂ ਆਊਂ ॥ [੪੭]ਗੜ੍ਹਿਹਿ ਨਿਹਾਰਿ, ਘਰਹਿ

❀ ਬੇਸ਼ੱਕ ਰਤਨ ਸੈਨ ਰਾਜੇ ਨੇ ਰਾਘੋ ਤੇ ਚੇਤਨ ਨਾਂ ਦੇ ਦੋਨੋਂ ਵਜੀਰ ਸ਼ੱਕ ਦੇ ਅਧਾਰ ਤੇ ਮਾਰ ਦਿੱਤੇ ਜਿਹਨਾਂ ਦੀ ਘਾਟ ਸਦਕਾ ਉਸ ਨੂੰ ਇਸ ਸੰਕਟ ਦਾ ਸ਼ਿਕਾਰ ਹੋਣਾ ਪਿਆ ਤੇ ਉਸ ਪਾਪ ਦਾ ਸਦਕਾ ਇਕ ਵਾਰੀ ਆਪ ਵੀ ਸੰਕਟ ਵਿਚ ਪੈ ਕੇ ਰਾਣੀ ਦੀ ਕ੍ਰਿਪਾ ਨਾਲ ਮੌਤ ਦੇ ਮੂੰਹ ਵਿਚੋਂ ਨਿਕਲਿਆ । ਪਰ ਮਹੱਤਵ ਪੂਰਨ ਗੱਲ ਇਹ ਹੈ ਕਿ ਦਿੱਲੀ ਦੀ ਸਲਤਨਤ ਦੇ ਨਾਲ ਮੱਥਾ ਲਾ ਕੇ ਰਾਣੀ ਨੇ ਕਿਸ ਸਕੀਮ ਤੇ ਹੁਸ਼ਿਆਰੀ ਦੇ ਅਧੀਨ ਆਪਣਾ ਵੀ ਧਰਮ ਬਚਾਇਆ ਤੇ ਆਪਣੇ ਪਤੀ ਦੀ ਵੀ ਸਹਾਇਕ ਹੋ ਕੇ ਜਾਨ ਹੀ ਨਹੀਂ ਬਚਾਈ, ਆਨ ਨੂੰ ਵੀ ਖੋਰਾ ਨਹੀਂ ਲੱਗਣ ਦਿੱਤਾ । ਬੀਬੀਆਂ ਲਈ ਮਾਤਾ ਭਾਗੋ ਜਿਹੀ ਮਿਸਾਲ ਜਗਾ ਕੇ ਦੱਸ ਦੀ ਹੈ ਅਤੇ ਸਸ਼ਪੱਟ ਕਰਦੀ ਹੈ ਕਿ ਕੁਕਰਮੀ ਇਸਤਰੀਆਂ ਦੇ ਕੀ ਕਰਮ ਹੁੰਦੇ ਹਨ ਅਤੇ ਸੁਧਰਮੀ ਇਸਤਰੀਆਂ ਦੇ ਕੀ ਕੌਤਕ ਹੁੰਦੇ ਹਨ, ਜੇ ਪ੍ਰਮ ਪਿਤਾ ਨੇ ਹੁਸਨ ਦਿੱਤਾ ਹੈ ਤਾਂ ਸੂਰਤ ਤੇ ਭੁੱਲ ਨਹੀਂ ਜਾਣਾ ਚਾਹੀਦਾ ਸੂਰਤ ਦਾ ਮੁੱਲ ਸੀਰਤ ਨਾਲ ਹੀ ਪੈਂਦੀ ਹੈ ।

੧ ਜੋ ਮੈਂ ਤੈਨੂੰ ਦੱਸ ਦਿੱਤਾ ਹੈ ॥੩॥
੨ ਦੋਹਰਾ ॥ ਸੁੱਤੇ ਪਏ ਉਸਦੇ ਪਤੀ ਨੂੰ ਜਗਾ ਦਿੱਤਾ ਅਤੇ ਉਸ ਇਸਤਰੀ ਦੀ ਬਾਂਹ ਪਕੜ ਲਈ।
੩ ਰਾਜੇ ਨੂੰ ਲਿਆ ਕੇ ਮਿਲਾ ਦਿੱਤਾ ਉਸਦੇ ਪਤੀ ਨੂੰ ਕੁਝ ਭੇਤ ਨਹੀਂ ਲੱਗਣ ਦਿੱਤਾ ਕੀ ਹੋ ਰਿਹਾ ਹੈ ? ॥੪॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੮ਵੀਂ ਕਥਾ ਸਮਾਪਤ ਹੈ ॥੧੯੮॥੩੭੬੬॥ਚਲਦਾ॥

੪ ਦੋਹਰਾ ॥ ਚਿਤੌੜ ਗੜ੍ਹ ਦੇ ਕਿਲੇ ਵਿਚ ਇਕ ਰਾਣਾ ਰਹਿੰਦਾ ਸੀ, ਜਿਸ ਦਾ ਨਾਮ ਰਤਨ ਸੈਨ ਸੀ।
੫ ਜੋ ਰੂਪ ਤੇ ਸ਼ੀਲ ਸਭਾਉ ਸੱਚ ਦੇ ਵਰਤਾਉ ਵਿਚ ਉਸ ਜਿਹਾ ਜਗਤ ਵਿਚ ਕੋਈ ਨਹੀਂ ਸੀ ॥੧॥
੬ ਚੌਪਈ ॥ ਉਸ ਇਕ ਤੋਤੇ ਨੂੰ ਬਹੁਤ ਪੜ੍ਹਾਇਆ।
੭ ਉਸ ਨੂੰ ਸਿੰਗਲਾ ਦੀਪ ਭੇਜ ਦਿੱਤਾ।
੮ ਜਿਥੋਂ ਇਕ ਪਦਮਨੀ ਲੈ ਆਂਦੀ।
੯ ਜਿਸ ਦੇ ਰੂਪ ਦਾ ਪ੍ਰਭਾਵ ਦੱਸਿਆ ਨਹੀਂ ਜਾਂਦਾ ਭਾਵ ਬਹੁਤ ਹੀ ਸੁੰਦਰ ਸੀ ॥੨॥
੧੦ ਜਿਸ ਵੇਲੇ ਉਹ ਸੁੰਦਰੀ ਪਾਨ ਖਾਂਦੀ ਸੀ।
੧੧ ਤਾਂ ਉਸ ਵੇਲੇ ਉਸ ਦੇ ਥੁੱਕ ਦੀ ਲਾਲੀ ਗਲੇ ਵਿਚ ਜਾਂਦੀ ਦਿਸਦੀ ਸੀ।
੧੨ ਜਿਸ ਉਤੇ ਭੌਰੇ ਮਸਤ ਹੋ ਕੇ ਘੁੰਮਦੇ ਸਨ।
੧੩ ਨੇਤਰ ਇਉਂ ਸਨ ਜਿਵੇਂ ਕਟਾਰੇ ਬਣੇ ਹੋਏ ਹੁੰਦੇ ਹਨ॥੩॥
੧੪ ਉਸ ਦੇ ਉਤੇ ਰਾਣਾ ਆਪੇ ਤੋਂ ਬਾਹਰ ਹੋ ਕੇ ਮਸਤ ਹੋ ਗਿਆ।
੧੫ ਰਾਜ ਦੇ ਕੰਮ ਸਭ ਹੀ ਛੱਡ ਦਿੱਤੇ (ਬੱਸ ਪਦਮਨੀ ਹੀ ਅੱਖਾਂ ਮੂਹਰੇ ਦਿਸਦੀ ਸੀ।)
੧੬ ਉਸ ਪਦਮਨੀ ਦਾ ਰੂਪ ਵੇਖ ਵੇਖ ਜਿਉਂਦਾ ਸੀ।
੧੭ ਉਸ ਨੂੰ ਵੇਖੇ ਬਿਨ੍ਹਾਂ ਪਾਣੀ ਨਾ ਪੀਂਦਾ ॥੪॥
੧੮ ਦੋਹਰਾ ॥ ਇਕ ਰਾਘਵ ਤੇ ਦੂਜਾ ਚੇਤਨਿ ਨਾਮ ਦੇ ਦੋ ਉਸ ਦੇ ਬੜੇ ਸਿਆਣੇ ਵਜੀਰ ਸਨ।
੧੯ ਰਾਜੇ ਨੂੰ ਰਾਣੀ ਦੇ ਵੱਸ ਹੋਇਆ ਵੇਖਕੇ ਉਹਨਾਂ ਵਿਚਾਰ ਕੀਤੀ ॥੫॥
੨੦ ਚੌਪਈ ॥ ਉਸ ਰਾਣੀ ਦੀ ਇਕ ਮੂਰਤੀ ਬਣਾ ਲਈ।
੨੧ ਜਿਸ ਜਿਹੀ ਦੇਵਤਿਆਂ ਤੇ ਦੈਂਤਾਂ ਕੋਲ ਵੀ ਨਹੀਂ ਸੀ।
੨੨ ਜੋ ਉਸ ਸੁੰਦਰੀ ਦੀ ਮੂਰਤੀ ਬਣਾਈ ਸੀ ਉਸ ਦੇ ਪੱਟਾਂ ਉਤੇ ਇਕ ਤਿਲ ਦਾ ਨਿਸ਼ਾਨ ਵੀ ਬਣਾ ਦਿੱਤਾ।
੨੩ ਜਿਹੜਾ ਵਜ਼ੀਰਾਂ ਨੇ ਬੜਾ ਅਸਚਰਜ ਕੰਮ ਕੀਤਾ ॥੬॥
੨੪ ਜਦੋਂ ਰਾਜੇ ਨੇ ਇਹ ਅਜੀਬ ਮੂਰਤੀ ਵੇਖੀ।
੨੫ ਤਾਂ ਸਭਾ ਵਿਚ ਬੈਠ ਕੇ ਕੋਈ ਕੰਮ ਕਾਰ ਵੇਖਦਾ ਅਤੇ ਸਵਾਰਦਾ ਸੀ।
੨੬ ਜਿਸ ਵੇਲੇ ਰਾਜੇ ਦੀ ਨਿਗਾਹ ਉਸ ਤਿਲ ਪਰ ਪਈ।
੨੭ ਰਾਜੇ ਦੇ ਦਿਲ ਵਿਚ ਇਕ ਦਮ ਭਰਮ ਪੈ ਗਿਆ॥੭॥
੨੮ ਰਾਜੇ ਨੇ ਭ੍ਰਮ ਵੱਸ ਹੋਕੇ ਦੋਹਿ ਵਜ਼ੀਰ ਫੜ੍ਹਕੇ ਮਾਰ ਦਿੱਤੇ
੨੯ ਕਿ ਵਜ਼ੀਰਾਂ ਦੇ ਰਾਣੀ ਨਾਲ ਕੋਈ ਨਾਜਾਇਜ਼ ਸਬੰਧ ਹਨ।
੩੦ ਇਹਨਾਂ ਨੂੰ ਦਿੱਬ ਦ੍ਰਿਸ਼ਟੀ ਕਿਥੋਂ ਪ੍ਰਾਪਤ ਹੋ ਗਈ ?
੩੧ ਕਾਮ ਕੇਲ ਕਰੇ ਬਿਨ੍ਹਾਂ ਕੋਈ ਨਹੀਂ ਵੇਖ ਸਕਦਾ ॥੮॥
੩੨ ਜਿਸ ਵੇਲੇ ਰਾਜੇ ਨੇ ਦੋਵੇਂ ਵਜ਼ੀਰ ਮਾਰ ਦਿੱਤੇ।
੩੩ ਤਾਂ ਉਹਨਾਂ ਦੇ ਪੁੱਤਰਾਂ ਨੇ ਬਾਦਸ਼ਾਹ ਦੇ ਕੋਲ ਜਾ ਸ਼ਿਕਾਇਤ ਕੀਤੀ।
੩੪ ਅਤੇ ਉਸ ਪਦਮਨੀ ਇਸਤਰੀ ਦੀ ਗੱਲ ਕੀਤੀ ਅਤੇ ਦੱਸਿਆ।
੩੫ ਕਿ ਉਸ ਜਿਹੀ ਇਸਤਰੀ ਨਾ ਕੰਨਾਂ ਨਾਲ ਕਦੇ ਸੁਣੀ ਹੈ ਨਾ ਅੱਖਾਂ ਨਾਲ ਵੇਖੀ ਹੈ ॥੯॥
੩੬ ਅੜਿੱਲ ॥ ਜਦੋਂ ਪਦਮਨੀ ਬਾਰੇ ਦਿੱਲੀ ਦੇ ਸ਼ਾਹ ਦੇ ਦੋ ਕੰਨਾਂ ਵਿਚ ਜ਼ਰਾ ਵੀ ਭਿਣਕ ਪਈ।
੩੭ ਬਹੁਤ ਸਾਰੀ ਸੈਨਾ ਲੈ ਕੇ ਉਸ ਪਾਸੇ ਵੱਲ ਚੜ੍ਹਾਈ ਕਰ ਦਿੱਤੀ।
੩੮ ਚਤੌੜ ਗੜ੍ਹ ਦੇ ਕਿਲੇ ਦੇ ਚਾਰੇ ਪਾਸੇ ਘੇਰਾ ਪਾ ਕੇ ਕਈ ਪ੍ਰਕਾਰ ਦਾ ਯੁੱਧ ਕੀਤਾ।
੩੯ ਦਿੱਲੀ ਦਾ ਸ਼ਾਹ ਉਦੋਂ ਬੜੇ ਜੋਸ਼ ਵਿਚ ਆ ਗਿਆ॥੧੦॥
੪੦ ਚੌਪਈ ॥ ਆਪਣੇ ਹੱਥਾਂ ਨਾਲ ਲਾਏ ਅੰਬ ਹੀ ਖਾ ਲਏ (ਭਾਵ ਜਿਹੜੇ ਰਾਜੇ ਉਸ ਨੇ ਆਪ ਹੀ ਥਾਪੇ ਸਨ ਉਹ ਮਾਰ ਮੁਕਾਏ।
੪੧ ਪਰ ਇਹ ਸਭ ਕੁਝ ਕਰਨ ਦੇ ਬਾਵਜੂਦ ਚਿਤੌੜ ਗੜ੍ਹ ਦਾ ਕਿਲਾ ਉਹ ਜਿੱਤ ਨਹੀਂ ਸਕਿਆ।
੪੨ ਤਾਂ ਫਿਰ ਸ਼ਾਹ ਨੇ ਇਕ ਧੋਖੇ ਦੀ ਇਉਂ ਚਾਲ ਚੱਲੀ
੪੩ ਇਕ ਲਿਖ ਕੇ ਪੱਤਰਕਾ ਇਸ ਤਰ੍ਹਾਂ ਘੱਲ ਦਿੱਤੀ ਕਿਲੇ ਵਿਚ ॥੧੧॥
੪੪ ਐ ਰਾਣਾ ਜੀ ਮੇਰੀ ਗੱਲ ਸੁਣ ਮੈਂ ਬੁਰੀ ਤਰ੍ਹਾਂ ਹਾਰ ਗਿਆ।
੪੫ ਹੁਣ ਮੈਂ ਤੇਰੇ ਕਿਲੇ ਦਾ ਘੇਰਾ ਛੱਡ ਦਿੰਦਾ ਹਾਂ।
੪੬ ਇਕ ਸਵਾਰ ਨਾਲ ਲੈ ਕੇ ਮੈਂ ਤੇਰੇ ਕੋਲ ਆਵਾਂਗਾ।
੪੭ ਤੇਰਾ ਕਿਲ੍ਹਾ ਵੇਖ ਕੇ ਘਰ ਨੂੰ......

ਉਠਿ ਜਾਊਂ ॥ ੧੨ ॥ [੧]ਰਾਨਾ ਬਾਤ ਤਬੈ ਯਹ ਮਾਨੀ ॥ [੨]ਭੇਦ ਅਭੇਦ ਕੀ ਰੀਤਿ
ਨ ਜਾਨੀ ॥ [੩]ਏਕ ਸ੍ਵਾਰ ਸੰਗ ਲੈ ਤਹੱ ਗਯੋ॥ [੪]ਤਾ ਕੌ ਸੰਗ ਅਪਨੇ ਕਰਿ ਲਯੋ॥੧੩॥
[੫]ਜੋ ਜੋ ਦ੍ਵਾਰ ਉਤਰਤ ਗੜ੍ਹ ਆਵੈ॥ [੬]ਤਹੀ ਤਹੀ ਸਿਰਪਾਉ ਬਧਾਵੈ ॥ [੭]ਸਪਤ ਦ੍ਵਾਰ
ਉਤਰਤ ਜਬ ਭਯੋ ॥ [੮]ਤਬ ਹੀ ਪਕਰਿ ਨਰਾਧਿਪ ਲਯੋ ॥ ੧੪ ॥ [੯]ਐਸੀ ਭਾਂਤਿ
ਸਾਹਿ ਛਲ ਕੀਨੋ ॥ [੧੦]ਮੂਰਖ ਭੇਦ ਅਭੇਦ ਨ ਚੀਨੋ ॥ [੧੧]ਜਬ ਲੰਘਿ ਸਭ ਦ੍ਰੁਗ
ਦ੍ਵਾਰਨ ਆਯੋ ॥ [੧੨]ਤਬ ਹੀ ਬਾਧਿ ਤਵਨ ਕੌ ਲਯਾਯੋ ॥੧੫॥ ਦੋਹਰਾ ॥ [੧੩]ਜਬ
ਰਾਨਾ ਛਲ ਸੌ ਗਹ੍ਯੋ, ਕਹ੍ਯੋ ਹਨਤ ਹੈ ਤੋਹਿ ॥ [੧੪]ਨਾਤਰ ਅਪਨੀ ਪਦੁਮਿਨੀ
ਆਨਿ ਦੀਜਿਯੈ ਮੋਹਿ ॥ ੧੬ ॥ ਚੌਪਈ ॥ [੧੫]ਤਬ ਪਦੁਮਿਨਿ ਇਹ ਚਰਿਤ ਬਨਾਯੋ
॥ [੧੬]ਗੌਰਾ ਬਾਦਿਲ ਨਿਕਟ ਬੁਲਾਯੋ ॥ [੧੭]ਤਿਨ ਪ੍ਰਤਿ ਕਹ੍ਯੋ, ਕਹ੍ਯੋ ਮੁਰਿ ਕੀਜੈ ॥
[੧੮]ਹਜਰਤਿ ਸਾਥ ਜ੍ਵਾਬ ਯੌ ਦੀਜੈ॥੧੭॥ [੧੯]ਅਸਟ ਸਹੱਸ ਪਾਲਕੀ ਸਵਾਰੋ॥ [੨੦]ਅਸਟ
ਅਸਟ ਤਾ ਮੈ ਭਟ ਡਾਰੋ ॥ [੨੧]ਗੜ੍ਹ ਲਗਿ ਲਿਆਇ ਸਭਨ ਤਿਨ ਧਰੋ ॥ [੨੨]ਤੁਮ
ਹਜਰਤਿ ਸੌ ਐਸ ਉਚਰੋ ॥੧੮॥ [੨੩]ਏਕ ਬਸਤ੍ਰ ਹਮਰੋ ਤੁਮ ਲੀਜੈ॥ [੨੪]ਪ੍ਰਥਮ ਪਾਲਕੀ
ਮੌ ਧਰਿ ਦੀਜੈ ॥ [੨੫]ਤਾਂ ਪਰ ਭਵਰ ਗੁੰਜਾਰਤ ਜੈਹੈਂ ॥ [੨੬]ਭੇਦ ਅਭੇਦ ਲੋਕ ਨਹਿ ਪੈਹੈਂ
॥ ੧੯ ॥ [੨੭]ਤਬ ਗੋਰੈ ਬਾਦਿਲ ਸੋਈ ਕਿਯੋ ॥ [੨੮]ਜਿਹ ਬਿਧਿ ਮੰਤ੍ਰ ਪਦੁਮਿਨੀ
ਦਿਯੋ ॥ [੨੯]ਗੜ੍ਹ ਕੇ ਲਹਤ ਡੋਰਿਕਾ ਧਰੀ ॥ [੩੦]ਪਦੁਮਿਨਿ ਅੱਗ੍ਰ ਪਾਲਕੀ ਕਰੀ ॥
੨੦ ॥ ਦੋਹਰਾ ॥ [੩੧]ਪਦਮਿਨਿ ਕੇ ਪਟ ਪਰ ਘਨੇ ਭਵਰ ਕਰੈਂ ਗੁੰਜਾਰ ॥ [੩੨]ਲੋਗ
ਸਭੈ ਪਦੁਮਿਨਿ ਲਖੈ ਬਸਤ੍ਰ ਨ ਸਕੈ ਬਿਚਾਰਿ ॥੨੧॥ ਚੌਪਈ ॥ [੩੩]ਤਾ ਮੈ
ਡਾਰਿ ਲੁਹਾਰਿਕ ਲਯੋ ॥ [੩੪]ਤਾ ਕੌ ਬਸਤ੍ਰ ਤਵਨ ਪਰ ਦਯੋ ॥ [੩੫]ਛੈਨੀ ਔਰ ਹਥੌਰਾ
ਲਏ ॥ [੩੬]ਵਾ ਬਢਈ ਕੇ ਕਰ ਮੈ ਦਏ ॥ ੨੨ ॥ [੩੭]ਦੂਤ ਦਿਲੀਸਹਿ ਬਚਨ ਉਚਾਰੇ
॥ [੩੮]ਗ੍ਰਿਹ ਆਵਤ ਪਦੁਮਿਨਿ ਤਿਹਾਰੇ ॥ [੩੯]ਰਾਨਾ ਸਾਥ ਪ੍ਰਥਮ ਮਿਲਿ ਆਊਂ ॥
[੪੦]ਬਹੁਰਿ ਤਿਹਾਰੀ ਸੇਜ ਸੁਹਾਊਂ ॥ ੨੩ ॥ [੪੧]ਯੌ ਕਹਿ ਬਢੀ ਤਹਾ ਚਲਿ ਗਯੋ ॥
[੪੨]ਤਾ ਕੀ ਕਟਤ ਬੇਰਿਯੈ[1] ਭਯੋ ॥ [੪੩]ਤਿਹੱ ਪਾਲਕੀ ਪ੍ਰਥਮ ਬੈਠਾਯੋ ॥ [੪੪]ਇਹੱ ਤੇ ਓਹਿ
ਡੋਰੀ ਪਹੁਚਾਯੋ ॥ ੨੪ ॥ [੪੫]ਇਕ ਤੇ ਨਿਕਰਿ, ਅਵਰ ਮੋ ਗਯੋ ॥ [੪੬]ਅਨਤ ਤਹਾਂ ਤੇ
ਨਿਕਸਤ ਭਯੋ ॥ [੪੭]ਇਹ ਛਲ, ਤਹਾਂ ਪਹੂੰਚਯੋ ਜਾਈ ॥ [੪੮]ਤਬੈ ਦੁਰਗ ਮੈ ਬਜੀ
ਬਧਾਈ ॥ ੨੫ ॥ [੪੯]ਗੜ੍ਹ ਪਰ ਜਬੈ ਬਧਾਈ ਭਈ ॥ [੫੦]ਸਊਅਨ ਕਾਢਿ ਕ੍ਰਿਪਾਨੈ
ਲਈ ॥ [੫੧]ਜਾ ਪਰ ਪਹੁੰਚਿ ਖੜਗ ਕਹੱ ਝਾਰ੍ਯੋ ॥ [੫੨]ਏਕੈ ਘਾਇ ਮਾਰ ਹੀ
ਡਾਰ੍ਯੋ ॥ ੨੬ ॥ [੫੩]ਧੁਕਿ ਧੁਕਿ ਪਰੇ ਧਰਨਿ ਭਟ ਭਾਰੇ ॥ [੫੪]ਜਨੁਕ ਕਰਵਤਨ[2]

1. ਬੇਰੀਐ, ੨. ਕਰਵੱਤਨ – ਬੋਲੋ ।

.....ਵਾਪਸ ਮੁੜ ਜਾਵਾਂਗਾ ॥੧੨॥

੧ ਰਾਣੇ ਨੇ ਉਸ ਵੇਲੇ ਇਹ ਉਸ ਦੀ ਗੱਲ ਮੰਨ ਲਈ।

੨ ਇਸ ਦੇ ਵਿਚਲੇ ਰਾਜ ਨੂੰ ਨਾ ਸਮਝਿਆ।

੩ ਸ਼ਾਹ ਇਕ ਸਵਾਰ ਨੂੰ ਨਾਲ ਲੈ ਕੇ ਉਸ ਦੇ ਕੋਲ ਚਲਾ ਗਿਆ।

੪ ਰਾਣੇ ਨੂੰ ਆਪਣੇ ਨਾਲ ਲੈ ਲਿਆ ॥੧੩॥

੫ ਰਾਜੇ ਦੇ ਕਿਲੇ ਨੂੰ ਵੇਖ ਕੇ ਕਿਲੇ ਦੇ ਦਰਵਾਜਿਆਂ ਤੋਂ ਹੇਠਾਂ ਉਤਰਦੇ ਆਏ।

੬ ਜਿਸ ਵੀ ਦੁਆਰ ਤੇ ਜਾਵੇ, ਦਰਬਾਨਾਂ ਵੱਲੋਂ ਉਥੇ ਹੀ ਸਵਾਗਤ ਹੋਵੇ।

੭ ਜਦੋਂ ਸੱਤ ਦਰਵਾਜਿਆਂ ਤੋਂ ਅੱਗੇ ਉਤਰਨ ਲੱਗੇ (ਰਣਵਾਸ ਦੂਰ ਰਹਿ ਗਿਆ ਬਾਹਰ ਜਾਣ ਲਈ ਇਕ ਦਰਵਾਜਾ ਬਾਕੀ ਸੀ)।

੮ ਉਸ ਵੇਲੇ ਰਾਣੇ ਨੂੰ ਦੋਹਾਂ ਨੇ ਪਕੜ ਲਿਆ ॥੧੪॥

੯ ਇਸ ਢੰਗ ਨਾਲ ਸ਼ਾਹ ਨੇ ਧੋਖਾ ਕੀਤਾ।

੧੦ ਜਿਸ ਨੂੰ ਰਾਜੇ ਨੇ ਨਹੀਂ ਸਮਝਿਆ ਸੀ।

੧੧ ਜਿਸ ਵੇਲੇ ਕਿਲੇ ਦੇ ਸਾਰੇ ਦਰਵਾਜੇ ਲੰਘ ਆਏ।

੧੨ ਉਸ ਰਾਣੇ ਨੂੰ ਇਕੱਲਾ ਕਰਕੇ ਦੋਹਾਂ ਨੇ ਬੰਨ ਲਿਆ।੧੫।

੧੩ ਦੋ: ॥ ਇਸ ਧੋਖੇ ਨਾਲ ਰਾਣੇ ਨੂੰ ਬੰਨ ਲਿਆ ਤੇ ਕਿਹਾ ਕਿ ਹੁਣੇ ਤੈਨੂੰ ਮਾਰ ਦਿੰਦੇ ਹਾਂ।

੧੪ ਜੇ ਜਾਨ ਬਿਚਾਉਣੀ ਹੈ ਤਾਂ ਆਪਣੀ ਪਦਮਨੀ ਲਿਆ ਕੇ ਮੈਨੂੰ ਦੇ ਦੇਹ ॥੧੬॥

੧੫ ਚੌਪਈ ॥ ਉਸ ਵੇਲੇ ਪਦਮਨੀ ਨੇ ਇਹ ਢੰਗ ਖੇਲਿਆ

੧੬ ਇਕ ਗੋਰਾ ਬਾਦਲ ਨਾਮ ਦਾ ਮੁਨਸਬ ਕੋਲ ਸੱਦ ਲਿਆ

੧੭ ਉਸ ਨੂੰ ਕਿਹਾ ਕਿ ਜੋ ਮੈਂ ਤੈਨੂੰ ਕਹਿੰਦੀ ਹਾਂ ਉਹ ਕੰਮ ਕਰ।

੧੮ ਹਜਰਤ ਨੂੰ ਜਾ ਕੇ ਇਹ ਜੁਵਾਬ ਦੇ ਦੇਹ ॥੧੭॥

੧੯ ਕਿ ਅੱਠ ਸੌ ਪਾਲਕੀ ਤਿਆਰ ਕਰ ਲੈ।

੨੦ ਇਕ ਇਕ ਪਾਲਕੀ ਵਿਚ ਅੱਠ ਅੱਠ ਜੁਵਾਨ ਪਾ ਦਿਉ

੨੧ ਉਹਨਾ ਸਾਰਿਆਂ ਡੋਲਿਆਂ ਨੂੰ ਪਰਦੇ ਸੁੱਟ ਕੇ ਕਿਲੇ ਦੇ ਕੋਲ ਲਿਆ ਰੱਖੋ।

੨੨ ਤੂੰ ਜਾ ਕੇ ਹਜਰਤ ਨੂੰ ਇਸ ਤਰ੍ਹਾਂ ਕਹਿ॥੧੮॥

੨੩ ਇਕ ਸੂਟ ਤੁਸੀਂ ਮੇਰਾ ਲੈ ਲਉ।

੨੪ ਉਹ ਸੂਟ ਪਹਿਲੀ ਪਾਲਕੀ ਵਿਚ ਰੱਖ ਦਿਉ।

੨੫ ਉਸ ਤੇ ਕੋਈ ਐਸੀ ਸੁਗੰਧੀ ਲੱਗੀ ਹੋਈ ਸੀ ਕਿ ਉਸ ਤੇ ਭੌਰੇ ਆ ਗੂੰਜਦੇ ਸਨ ਜੋ ਉਸ ਪਦਮਨੀ ਦੀ ਹੋਂਦ ਦੀ ਨਿਸ਼ਾਨੀ ਸੀ।

੨੬ ਭੌਰਿਆਂ ਨੂੰ ਤੱਕ ਕੇ ਲੋਕ ਭੇਦ ਨਹੀਂ ਜਾਣ ਸਕਦੇ।੧੯।

੨੭ ਤਦ ਫਿਰ ਉਸ ਮਨਸਬ ਗੋਰਾ ਬਾਦਲ ਨੇ ਜੋ ਦੱਸਿਆ ਸੀ ਉਹੀ ਕੰਮ ਕਰ ਦਿੱਤਾ।

੨੮ ਜਿਸ ਤਰ੍ਹਾਂ ਉਸ ਨੂੰ ਪਦਮਨੀ ਨੇ ਸਲਾਹ ਦਿੱਤੀ ਸੀ।

੨੯ ਕਿਲੇ ਤੋਂ ਬਾਹਰ ਡੋਲੀਆਂ ਧਰ ਦਿੱਤੀਆਂ।

੩੦ ਪਦਮਨੀ ਵਾਲੀ ਪਾਲਕੀ ਅੱਗੇ ਕਰ ਲਈ ॥੨੦॥

੩੧ ਦੋ: ॥ ਪਦਮਨੀ ਦੇ ਦੁਪੱਟੇ ਤੇ ਬਹੁਤ ਹੀ ਭੌਰੇ ਗੂੰਜਣ ਲੱਗੇ

੩੨ ਜਿਸ ਲਈ ਸਾਰੇ ਲੋਕ ਪਦਮਨੀ ਸਮਝਦੇ ਹਨ, ਦੁਪਟਾ ਹੀ ਹੈ ਇਹ ਕੋਈ ਨਾ ਜਾਣ ਸਕਿਆ ਕਿ ਇਸਦੇ ਅੰਦਰ ਕੀ ਹੈ ॥੨੧॥

੩੩ ਚੌਪਈ ॥ ਉਸ ਦੇ ਵਿਚ ਇਕ ਮਿਸਤਰੀ ਬੈਠਾ ਦਿੱਤਾ

੩੪ ਉਹੀ ਬਸਤਰ ਉਸ ਨੂੰ ਵੀ ਪਹਿਨਾ ਦਿੱਤੇ।

੩੫ ਇਕ ਛੈਣੀ ਅਤੇ ਹਥੌੜਾ ਲੈ ਕੇ।

੩੬ ਉਸ ਮਿਸਤਰੀ ਦੇ ਹੱਥ ਵਿਚ ਦੇ ਦਿੱਤਾ ॥੨੨॥

੩੭ ਦੂਤ ਨੇ ਜਾ ਕੇ ਦਿੱਲੀ ਦੇ ਬਾਦਸ਼ਾਹ ਨੂੰ ਗੱਲ ਕਹੀ।

੩੮ ਪਦਮਨੀ ਤੁਹਾਡੇ ਘਰ ਜਾਣ ਲਈ ਆ ਰਹੀ ਹੈ।

੩੯ (ਪਦਮਨੀ ਨੇ ਕਿਹਾ ਹੈ ਕਿ) ਪਹਿਲਾਂ ਮੈਂ ਰਾਣੇ ਨੂੰ ਜਾਕੇ ਮਿਲ ਆਵਾਂ।

੪੦ ਫਿਰ ਤੇਰੀ ਸੇਜ ਤੇ ਸੁਭਾਇਮਾਨ ਹੋਵਾਂਗੀ ॥੨੩॥

੪੧ ਇਹ ਕਹਿਕੇ ਉਹ ਤਰਖਾਣ ਪਦਮਨੀ ਦੇ ਵੇਸ ਵਿਚ ਰਾਣੇ ਪਾਸ ਚਲਾ ਗਿਆ।

੪੨ ਉਸ ਦੀਆਂ ਬੇੜੀਆਂ ਜਾ ਕੇ ਉਸ ਨੇ ਕੱਟ ਦਿੱਤੀਆਂ।

੪੩ ਰਾਜੇ ਨੂੰ ਪਦਮਨੀ ਦੇ ਵੇਸ ਵਾਲੇ ਲੁਹਾਰ ਦੀ ਪਹਿਲੀ ਪਾਲਕੀ ਵਿਚ ਬੈਠਾ ਦਿੱਤਾ।

੪੪ ਡੋਲੀਆਂ ਵਿਚ ਲਿਜਾ ਕੇ ਹੋਰ ਦੂਜੀ ਡੋਲੀ ਵਿਚ ਕਰ ਦਿੱਤਾ ॥੨੪॥

੪੫ ਇਕ ਡੋਲੀ ਵਿਚੋਂ ਨਿਕਲਕੇ ਦੂਜੀ ਵਿਚ ਚਲਾ ਗਿਆ

੪੬ ਅਤੇ ਪਹਿਲੀ ਵਿਚੋਂ ਨਿਕਲ ਗਿਆ।

੪੭ ਇਸ ਧੋਖੇ ਦੇ ਨਾਲ ਉਥੇ ਜਾ ਪਹੁੰਚਿਆ।

੪੮ ਉਸੇ ਵੇਲੇ ਕਿਲੇ ਵਿਚ ਖੁਸ਼ੀ ਦੇ ਵਾਜੇ ਵੱਜਣ ਲੱਗੇ।੨੫।

੪੯ ਜਿਸ ਵੇਲੇ ਕਿਲੇ ਉਪਰੋਂ ਵਧਾਈ ਦੀਆਂ ਆਵਾਜਾਂ ਆਈਆਂ।

੫੦ ਡੋਲੀਆਂ ਵਿਚ ਬੈਠੇ ਫੌਜੀਆਂ ਨੇ ਕ੍ਰਿਪਾਨਾਂ ਧੂਹ ਲਈਆਂ

੫੧ (ਘਮਸਾਣ-ਜੰਗ ਸ਼ੁਰੂ ਹੋ ਗਿਆ) ਜਿਧਰ ਤਲਵਾਰ ਲੈ ਕੇ ਮਾਰਦੇ।

੫੨ ਇਕੋ ਵਾਰ ਨਾਲ ਦੁਸ਼ਮਨ ਨੂੰ ਪਾਰ ਬੁਲਾਂਦੇ ॥੨੬॥

੫੩ ਉਲਟਕੇ ਧਰਤੀ ਉਪਰ ਡਿੱਗਣ ਵੱਡੇ ਵੱਡੇ ਯੋਧੇ।

੫੪ ਜਾਣੋਂ ਆਰਿਆਂ.....

ਬਿਰਛ ਬਿਦਾਰੇ ॥ [੧]ਜੁਝਿ ਜੁਝਿ ਮਰੇ ਅਧਿਕ ਰਿਸਿ ਭਰੇ ॥ [੨]ਬਹੁਰਿ ਨ ਦਿਖਯਤ ਤਾਜਿਯਨ ਚਰੇ੍ ॥ ੨੭ ॥ ਦੋਹਰਾ ॥ [੩]ਜੈਨ੍ ਲਾਵਦੀ ਸਾਹ ਕੌ, ਤਬ ਹੀ ਦਯੋ ਭਜਾਇ ॥ [੪]ਰਤਨ ਸੈਨ ਰਾਨਾ ਗਏ ਗੜ੍, ਇਹ ਚਰਿੱਤ ਦਿਖਾਇ ॥ ੨੮ ॥ [੫]ਗੌਰਾ ਬਾਦਿਲ ਕੌ ਦਿਯੋ ਅਤਿ ਧਨ ਛੋਰਿ ਭੰਡਾਰ ॥ [੬]ਤਾ ਦਿਨ ਤੇ ਪਦੁਮਿਨਿ ਭਏ ਬਾਢੀ ਪ੍ਰੀਤਿ ਅਪਾਰ ॥ ੨੯ ॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਨਿਨਾਨਵੇਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੯੯॥੩੭੨੫॥ਅਫਜੂੰ॥

ਦੋਹਰਾ ॥ [੭]ਤ੍ਰਿਗਤਿ ਦੇਸ* ਏਸ੍ਵਰ ਬਡੋ ਦ੍ਰੁਗਤਿ ਸਿੰਘ ਇਕ ਭੂਪ ॥ [੮]ਦੇਗ ਤੇਗ ਪੂਰੋ ਪੁਰਖ ਸੁੰਦਰ ਕਾਮ ਸਰੂਪ ॥ ੧ ॥ ਤੋਟਕ ਛੰਦ ॥ [੯]ਉਡਗਿੰਦ੍ਰ ਪਭਾ ਇਕ ਤਾ ਕੀ ਤ੍ਰਿਯਾ ॥ [੧੦]ਦਿਨ ਰੈਨਿ ਭਜੈ ਮੁਖ ਜਾਸੁ ਪਿਯਾ ॥ [੧੧]ਬਿਸੁਨਾਥ ਪ੍ਰਭਾ ਤ੍ਰਿਯ ਔਰ ਰਹੈ॥ [੧੨]ਅਤਿ ਸੁੰਦਰਿ ਤਾਕਹੱ ਜਗਤ ਕਹੈ ॥੨॥ [੧੩]ਬਿਸੁਨਾਥ ਪ੍ਰਭਾ ਤਨ ਪ੍ਰੀਤਿ ਰਹੈ ॥ [੧੪]ਉਡਗਿੰਦ੍ਰ ਪ੍ਰਭਾ ਇਕ ਬੈਨ ਚਹੈ ॥ [੧੫]ਦਿਨ ਰੈਨਿ ਬਿਤੀਤ ਕਰੈ ਇਹਕੇ ॥ [੧੬]ਕਬਹੂੰ ਗ੍ਰਿਹ ਜਾਤ ਨਹੀ ਤਿਹਕੇ॥ ੩ ॥ ਚੌਪਈ ॥ [੧੭]ਤਾ ਪਰ ਸੱਤ੍ਰ ਤਵਨ ਕੋ ਧਾਯੋ ॥ [੧੮]ਦ੍ਰੁਗਤਿ ਸਿੰਘ ਦਲੁ ਲੈ ਸਮੁਹਾਯੋ ॥ [੧੯]ਮਚ੍ਯੋ ਜੁੱਧ ਅਤਿ ਬਜੇ ਨਗਾਰੇ॥ [੨੦]ਦੇਵ ਅਦੇਵ ਬਿਲੋਕਤ ਸਾਰੇ ॥ ੪ ॥ [੨੧]ਉਮਡੇ ਸੂਰ, ਸਿੰਘ ਜਿਮਿ ਗਾਜਹਿ ॥ [੨੨]ਦੋਊ ਦਿਸਨ ਜੁਝਊਆ ਬਾਜਹਿ ॥ [੨੩]ਗੋਮੁਖ ਸੰਖ ਨਿਸਾਨ ਅਪਾਰਾ ॥ [੨੪]ਢੋਲ ਮ੍ਰਿਦੰਗ ਮੁਚੰਗ ਨਗਾਰਾ ॥ ੫ ॥ [੨੫]ਤੁਰਹੀ ਨਾਦ ਨਫੀਰੀ ਬਾਜਹਿ ॥ [੨੬]ਮੰਦਲ ਤੂਰ ਉਤੰਗ ਬਿਰਾਜਹਿ ॥ [੨੭]ਮੁਰਲੀ ਝਾਂਝ ਭੇਰ ਰਨ ਭਾਰੀ ॥ [੨੮]ਸੁਨਤ ਨਾਦ ਧੁਨਿ ਹਠੇ ਹਕਾਰੀ ॥ ੬ ॥ [੨੯]ਜੁਗਨਿ ਦੈਤ ਅਧਿਕ ਹਰਖਾਨੇ ॥ [੩੦]ਗੀਧ ਸਿਵਾ ਫਿਕਰਹਿ ਅਭਿਮਾਨੇ ॥ [੩੧]ਭੂਤ ਪ੍ਰੇਤ, ਨਾਚਹਿ ਅਰੁ ਗਾਵਹਿ ॥ [੩੨]ਕਹੂੰ ਰੁਦ੍ਰ ਡਮਰੂ ਡਮਕਾਵਹਿ ॥ ੭ ॥ [੩੩]ਅਚਿ ਅਚਿ ਰੁਧਰ ਡਾਕਨੀ ਡਹਕਹਿ ॥ [੩੪]ਭਖਿ ਭਖਿ ਅਮਿਖ ਕਾਕ ਕਹੂੰ ਕਹਕਹਿ ॥ [੩੫]ਜੰਬਕ ਗੀਧ ਮਾਸੁ ਲੈ ਜਾਹੀਂ ॥ [੩੬]ਕਹੁ ਕਹੁ ਸਬਦ ਬਿਤਾਲ ਸੁਨਾਹੀਂ ॥ ੮ ॥ [੩੭]ਝਮਕੈਂ ਕਹੂੰ ਅਸਿਨ ਕੀ ਧਾਰਾ ॥ [੩੮]ਭਭਕਹਿ ਰੁੰਡ ਮੁੰਡ ਬਿਕਰਾਰਾ ॥ [੩੯]ਧੁਕਿ ਧੁਕਿ ਪਰੇ ਧਰਨਿ ਭਟ ਭਾਰੇ ॥ [੪੦]ਝੁਕਿ ਝੁਕਿ ਬਡੇ ਪਖਰਿਯਾ ਮਾਰੇ ॥੯॥ [੪੧]ਠਿਲਾ ਠਿਲੀ ਬਰਛਿਨ ਸੌ ਮਾਚੀ॥ [੪੨]ਕਢਾ ਕਢੀ ਕਰਵਾਰਿਨ ਰਾਚੀ॥ [੪੩]ਕਟਾ ਕਟੀ[1] ਕਹੂੰ ਭਈ ਕਟਾਰੀ॥ [੪੪]ਧਰਨੀ ਅਰੁਨ ਭੇਸ ਭਈ ਸਾਰੀ॥੧੦॥ [੪੫]ਕਾਢੇ ਦੈਤ ਦਾਂਤ ਕਹੂੰ ਫਿਰੈਂ ॥ [੪੬]ਬਰਿ ਬਰਿ ਕਹੂੰ ਬਰੰਗਨ ਬਰੈਂ ॥ [੪੭]ਭੀਖਨ ਭਏ ਨਾਦ

---

1. ਪੋਲਾ ਬੋਲੋ, ਅਧਕ ਲਾ ਕੇ ਕੱਟਾ ਕੱਟੀ ਨਹੀਂ ਪੜ੍ਹਨਾਂ ।

* ਤ੍ਰਿਗਤ ਦੇਸ਼ :- ਜਲੰਧਰ ਅਤੇ ਕਾਂਗੜੇ ਦੇ ਇਲਾਕੇ ਦਾ ਪੁਰਾਣਾ ਨਾਮ ਹੈ ।

.....ਨਾਲ ਰੁਖ ਕੱਟ ਕੇ ਸੁੱਟੇ ਹੋਣ।
੧ ਰੋਹ ਨਾਲ ਭਰਕੇ ਜੂਝਦੇ ਹੋਏ ਮਰ ਗਏ।
੨ ਫਿਰ ਘੋੜਿਆਂ 'ਤੇ ਚੜ੍ਹੇ ਨਹੀਂ ਦਿਸੇ ॥੨੭॥
੩ ਦੋਹਰਾ ॥ ਦਿਲੀ ਦੇ ਮਾਲਕ ਸ਼ਾਹ ਨੂੰ ਉਸੇ ਵੇਲੇ ਭਜਾ ਦਿਤਾ।
੪ ਰਾਣਾ ਰਤਨ ਸੈਨ ਇਹ ਕੌਤਕ ਦਿਖਾ ਕੇ ਕਿਲੇ ਵਿਚ ਚਲਾ ਗਿਆ ॥੨੮॥
੫ ਗੋਰਾ ਬਾਦਲ ਨੂੰ ਖਜ਼ਾਨਾ ਖੋਹਲ ਕੇ ਬੇਅੰਤ ਧਨ ਦਿਤਾ।
੬ ਉਸ ਦਿਨ ਤੋਂ ਪਦਮਣੀ ਨਾਲ ਰਾਣੇ ਦੀ ਪ੍ਰੀਤ ਹੋਰ ਜਿਆਦਾ ਵਧ ਗਈ ॥੨੯॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਇਕ ਸੌ ੯੯ਵੀਂ ਕਥਾ ਸਮਾਪਤ ਹੈ ॥੧੯੯॥੩੭੨੫॥ਚਲਦਾ॥

---

੭ ਦੋਹਰਾ ॥ 'ਤ੍ਰਿਗਤਿ ਦੇਸ਼' ਵਿਚ ਦੁਰਗਤ ਸਿੰਘ ਨਾਂ ਦਾ ਇਕ ਤਕੜਾ ਰਾਜਾ ਰਹਿੰਦਾ ਸੀ।
੮ ਜੋ ਦੇਗ ਤੇਗ ਦਾ ਪੂਰਾ ਧਨੀ ਸੀ ਅਤੇ ਕਾਮਦੇਵ ਜਿਹਾ ਸੁੰਦਰ ਸੀ ॥੧॥
੯ ਤੋਟਕ ਛੰਦ ॥ ਉਡਗਿੰਦਰ ਪ੍ਰਭਾ ਨਾਮ ਦੀ ਉਸ ਦੀ ਇਕ ਇਸਤਰੀ ਸੀ।
੧੦ ਜਿਹੜੀ ਦਿਨ ਰਾਤ ਮੁੱਖੋਂ ਪਤੀ ਦਾ ਜਸ ਗਾਉਂਦੀ ਸੀ
੧੧ ਬਿਸ ਨਾਥ ਪ੍ਰਭਾ ਇਕ ਹੋਰ ਇਸਤਰੀ ਸੀ।
੧੨ ਜਿਸ ਨੂੰ ਸਾਰਾ ਜਗਤ ਬਹੁਤ ਸੁੰਦਰੀ ਕਹਿੰਦਾ ਸੀ॥੨॥
੧੩ ਪਰ ਰਾਜੇ ਦੀ ਪ੍ਰੀਤ ਬਿਸੁਨਾਥ ਪ੍ਰਭਾ ਨਾਲ ਹੀ ਲੱਗੀ ਹੋਈ ਸੀ।
੧੪ ਉਡ ਗਿੰਦਰਾ ਪ੍ਰਭਾ ਨਾਲ ਗੱਲ ਕਰਨੀ ਵੀ ਨਹੀਂ ਸੀ ਚਾਹੁੰਦਾ ਅਥਵਾ ਉਹ ਤਾਂ ਸਿਰਫ ਇਕ ਬੋਲ ਦੀ ਹੀ ਚਾਹਵਾਨ ਸੀ।
੧੫ ਦਿਨ ਰਾਤ ਬਿਸੁਨਾਥ ਪ੍ਰਭਾ ਕੋਲ ਹੀ ਗੁਜ਼ਾਰਦਾ ਸੀ।
੧੬ ਕਦੇ ਵੀ ਉਡਗਿੰਦ੍ਰ ਪ੍ਰਭਾ ਦੇ ਘਰ ਨਹੀਂ ਸੀ ਜਾਂਦਾ॥੩॥
੧੭ ਚੌ: ॥ ਦੁਰਗਤ ਸਿੰਘ ਦਾ ਦੁਸ਼ਮਨ ਉਸ 'ਤੇ ਚੜ੍ਹਾਈ ਕਰਕੇ ਆ ਗਿਆ।
੧੮ ਦੁਰਗਤ ਸਿੰਘ ਵੀ ਸੈਨਾ ਲੈਕੇ ਟਾਕਰੇ ਤੇ ਮੈਦਾਨ ਵਿਚ ਆ ਗਿਆ।
੧੯ ਨਗਾਰੇ ਵੱਜਣ ਲੱਗੇ ਤੇ ਜੁੱਧ ਮੱਚ ਗਿਆ।
੨੦ ਭਲੇ ਬੁਰੇ ਪੁਰਸ਼ ਅਥਵਾ ਦੇਵ ਦੈਂਤ ਸਾਰੇ ਵੇਖ ਰਹੇ ਸਨ ਘਮਸਾਨ ਯੁੱਧ ਨੂੰ ॥੪॥
੨੧ ਸੂਰਮੇਂ ਉਛਲੇ ਤੇ ਸ਼ੇਰਾਂ ਵਾਂਗ ਗੱਜੇ।
੨੨ ਦੋਹਾਂ ਪਾਸਿਆ ਤੋਂ ਜੰਗੀ ਵਾਜੇ ਵੱਜ ਗਏ।
੨੩ ਕਿਧਰੇ ਗਊ ਦੇ ਮੁਖ ਜਿਹਾ ਕਿਧਰੇ ਸੰਖ ਤੇ ਨਿਸ਼ਾਨ।
੨੪ ਢੋਲ ਤੇ ਧੌਂਸੇ ਆਦਿ ਵਾਜੇ ਵੱਜ ਰਹੇ ਸਨ ॥੫॥
੨੫ ਤੁਰੀਆਂ ਦੀਆਂ ਅਵਾਜਾਂ ਤੇ ਨਫੀਰੀ ਵੱਜ ਰਹੀ ਸੀ।
੨੬ ਛੋਟੇ ਧੌਂਸੇ ਤੇ ਤੁਤੀ ਆਦਿ ਬਿਰਾਜ ਰਹੀਆਂ ਸਨ।
੨੭ ਬੰਸਰੀ ਤੇ ਝਾਂਜ ਆਦਿ ਦੀ ਰਣਖੇਤ ਵਿਚ ਭਾਰੀ ਭੀੜ ਸੀ।
੨੮ ਜਿਨ੍ਹਾਂ ਦੀ ਅਵਾਜ ਸੁਣ ਕੇ ਹੰਕਾਰੇ ਹੋਏ ਡੱਟ ਗਏ ।੬।
੨੯ ਜੋਗਣੀਆਂ ਤੇ ਮਾਸਾਹਾਰੀ ਬਹੁਤ ਖੁਸ਼ ਸਨ।
੩੦ ਗਿਰਜ਼ਾਂ ਅਤੇ ਗਿਦੜੀਆਂ ਹੌਂਸਲੇ ਨਾਲ ਫਿਰ ਰਹੀਆਂ ਸਨ ਜੰਗੇ ਮੈਦਾਨ ਅੰਦਰ ਮੁਰਦੇ ਖਾਣ ਲਈ।
੩੧ ਭੂਤ ਪ੍ਰੇਤ ਨੱਚਦੇ ਤੇ ਗੀਤ ਗਾਉਂਦੇ ਸਨ ਖੁਸ਼ੀ ਵਿਚ।
੩੨ ਕਿਤੇ ਸ਼ਿਵਜੀ ਡਮਰੂ ਖੜਕਾ ਰਿਹਾ ਸੀ ॥੭॥
੩੩ ਡਾਕਣੀਆਂ ਚੜੇਲਾਂ ਖੂਨ ਪੀ ਰਹੀਆਂ ਸਨ।
੩੪ ਕਿਤੇ ਕਾਂ ਮਾਸ ਨੋਚ ਨੋਚ ਖਾ ਰਹੇ ਸਨ ਕਾਂ ਕਾਂ ਕਰਕੇ
੩੫ ਕਿਧਰੇ ਗਿਦੜ ਤੇ ਗਿਰਜ਼ਾਂ ਮਾਸ ਚੁੱਕ ਕੇ ਲੈ ਜਾਂਦੇ ਸਨ
੩੬ ਕੁਝ ਬੇਤਾਲੀ* ਆਪਣੀਆਂ ਬੋਲੀਆਂ ਸੁਣਾ ਰਹੇ ਸਨ।੮।
੩੭ ਕਿਧਰੇ ਤਲਵਾਰਾਂ ਦੀ ਧਾਰ ਚਮਕ ਰਹੀ ਸੀ।
੩੮ ਕਿਤੇ ਸਿਰ ਕਟੇ ਹੋਏ ਤੇ ਧੜ ਬੇਹਾਲ ਪਏ ਸਨ।
੩੯ ਬੜੇ ਬੜੇ ਸੂਰਮੇਂ ਤੜਫਦੇ ਸਨ।
੪੦ ਲਪਕ ਲਪਕੇ ਬਹੁਤ ਸਾਰੇ ਘੋੜ ਸਵਾਰ ਮਾਰੇ ਗਏ ।੯।
੪੧ ਬਰਛਿਆਂ ਦੀ ਠੰਣਕਾਰ ਮਚੀ ਹੋਈ ਸੀ।
੪੨ ਤੇ ਤਲਵਾਰਾਂ ਦੀ ਧੂਹਾ ਧੂਹਾਈ ਹੋ ਰਹੀ ਸੀ।
੪੩ ਕਿਤੇ ਕਟਾਰੀ ਕੱਟ ਕੱਟ ਕੇ ਸੁੱਟ ਰਹੀ ਸੀ।
੪੪ ਧਰਤੀ ਸਾਰੀ ਲਾਲ ਰੰਗ ਦੀ ਹੋ ਗਈ ਸੀ ॥੧੦॥
੪੫ ਕਿਧਰੇ ਦੈਂਤ ਦੰਦ ਕੱਢ ਕੇ ਹੱਸਦੇ ਫਿਰਦੇ ਸਨ।
੪੬ ਜਿਹੜੇ ਸੂਰਮੇਂ ਬਹਾਦਰੀ ਨਾਲ ਲੜਕੇ ਮਰਦੇ ਉਹਨਾਂ ਨੂੰ ਹੂਰਾਂ ਵਰ ਰਹੀਆਂ ਸਨ।
੪੭ ਕਿਤੇ ਵਾਜਿਆਂ ਦੀਆਂ ਬੜੀਆਂ ਉਚੀਆਂ ਆਵਾਜ਼ਾਂ ਆ ਰਹੀਆਂ ਸਨ।

---

*ਬੇਤਾਲ = ਉਹ ਮੁਰਦਾ ਜਿਸ ਵਿਚ ਭੂਤ ਨੇ ਪ੍ਰਵੇਸ਼ ਕੀਤਾ ਹੈ। ਪੁਰਸ਼ਾਰਥ ਅਤੇ ਉਪਕਾਰ ਰਹਿਤ ਮੁਰਦਾ ਸਰੀਰਾਂ ਵਿਚ ਅਗਿਆਨ ਭੂਤ ਨੇ ਪ੍ਰਵੇਸ਼ ਕੀਤਾ ਹੈ। "ਮਨਮੁਖ ਅੰਧੇ ਫਿਰਹਿ ਬੇਤਾਲੇ ॥" (ਮਹਲਾ ੩), "ਹਰਿ ਕੇ ਨਾਮਹੀਨ ਬੇਤਾਲ" (ਮਹਲਾ ੫)

ਕਹੂੰ ਭਾਰੇ ॥ [੧]ਭੈਰਵਾਦਿ, ਛਬਿ ਲਖਨਿ ਸਿਧਾਰੇ ॥੧੧॥ ਦੋਹਰਾ ॥ [੨]ਭਕ ਭਕਾਹਿੰ ਘਾਯਲ ਕਹੂੰ, ਕਹਕੈਂ ਅਮਿਤ ਮਸਾਨ ॥ [੩]ਬਿਕਟਿ ਸੁਭਟ ਚਟਪਟ ਕਟੇ ਤਨ ਬ੍ਰਿਨ ਬਹੇ ਕ੍ਰਿਪਾਨ ॥੧੨॥ ਚੌਪਈ ॥ [੪]ਭੈਰਵ ਕਹੂੰ ਅਧਿਕ ਭਵਕਾਰੈਂ ॥ [੫]ਕਹੂੰ ਮਸਾਨ ਕਿਲਕਟੀ ਮਾਰੈਂ ॥ [੬]ਭਾਂ ਭਾਂ ਬਜੈਂ ਭੈਰ ਕਹੂੰ ਭੀਖਨ ॥ [੭]ਤਨਿ ਧਨੁ ਤਜਹਿ ਸੁਭਟ ਸਰ ਤੀਖਨ ॥ ੧੩ ॥ ਅੜਿੱਲ ॥ [੮]ਚਾਬਿ ਚਾਬਿ ਕਰਿ ਓਸਠ ਦੂਬਹਿਯਾ ਧਾਵਹੀਂ ॥ [੯]ਬੱਜ੍ਰ ਬਾਨ ਬਿਛੂਅਨ ਕੇ ਬ੍ਰਿਨਨ ਲਗਾਵਹੀਂ ॥ [੧੦]ਟੂਕ ਟੂਕ ਹ੍ਵੈ ਗਿਰੈ, ਨ ਮੋਰੈ ਨੈਕ ਮਨ ॥ [੧੧]ਹੋ ਤਨਿਕ ਤਨਿਕ ਲਗਿ ਗਏ, ਅਸਿਨ ਕੀ ਧਾਰ ¯ਤਨ ॥ ੧੪ ॥ [੧੨]ਮੋਰਿ ਬਾਗ ਬਾਜਨ ਕੀ ਨੈਕ ਨ ਭਾਜਹੀ ॥ [੧੩]ਖਰੇ ਖੇਤ ਕੇ ਮਾਂਝ, ਸਿੰਘ ਜਯੋਂ ਗਾਜਹੀ ॥ [੧੪]ਖੰਡ ਖੰਡ ਹ੍ਵੈ ਗਿਰੇ ਖੰਡਿਸਨ ਖੰਡ ਕਰਿ ॥ [੧੫]ਹੋ ਖੰਡੇ ਖੜਗ ਕੀ ਧਾਰ, ਗਏ ਭਵਸਿੰਧ ਤਰਿ ¯॥੧੫॥ ਦੋਹਰਾ ॥ [੧੬]ਭਕ ਭਕਾਹਿ ਘਾਯਲ ਕਹੂੰ ਰੁੰਡ ਮੁੰਡ ਬਿਕਰਾਰ ॥ [੧੭]ਤਰਫਰਾਹਿ ਲਾਗੇ ਕਹੂੰ ਛੱਤ੍ਰੀ ਛੱਤ੍ਰਨ ਧਾਰਿ ॥ ੧੬ ॥ ਚੌਪਈ ॥ [੧੮]ਹਾਂਕਿ ਹਾਂਕਿ ਭਟ ਤੁਰੈ ਧਵਾਵਹਿ ॥ [੧੯]ਗਹਿ ਗਹਿ ਅਸਨਿ ਅਰਿਨ ਬ੍ਰਿਣ ਲਾਵਹਿੰ ॥ [੨੦]ਚਟਪਟ ਸੁਭਟ ਬਿਕਟ ਕਟਿ ਮਰੇ ॥ [੨੧]ਚੁਨਿ ਚੁਨਿ ਐਨ ਅਪੱਛਰਾ ਬਰੇ* ॥੧੭॥ ਅੜਿੱਲ ॥ [੨੨]ਦ੍ਰੁਗਤਿ ਸਿੰਘ ਕੇ ਸੂਰ ਸਕਲ ਭਾਜਤ ਭਏ ॥ [੨੩]ਨ੍ਰਿਪ ਜੂਝੇ ਰਨ ਮਾਹਿੰ ਸੰਦੇਸਾ ¯ਅਸ ਦਏ ॥ [੨੪]ਸੁਨਿ ਬਿਸੁਨਾਥ ਪ੍ਰਭਾ ਚਿਤ ਭੀਤਰ ਚਕਿ ਗਈ ॥ [੨੫]ਹੋ ਸ੍ਰੀ ਉਡਗਿੰਦ੍ਰ ਪ੍ਰਭਾ ਜਰਬੇ ਕਹੰ ਉਦਿਤ ਭਈ ॥ ੧੮ ॥ [੨੬]ਜੋ ਧਨੁ ਤਾ ਕੇ ਹੁਤੋ ਸੁ ਦਿਯੋ ਲੁਟਾਇਕੈ ॥ [੨੭]ਚਲੀ ਜਰਨ ਕੇ ਹੇਤ ਮ੍ਰਿਦੰਗ ਬਜਾਇਕੈ ॥ [੨੮]ਪ੍ਰਾਨ ਨਾਥ ਜਿਤ ਗਏ, ਤਹੀ ਮੈ ਜਾਇ ਹੌ ॥ [੨੯]ਹੋ ਜਿਯਤ ਨ ਆਵਤ ਧਾਮ, ਮਰੇ ਤੇ ਪਾਇ ਹੌ ॥ ੧੯ ॥ [੩੦]ਸ੍ਰੀ ਬਿਸੁਨਾਥ ਪ੍ਰਭਾ ਜਰਬੇ ਤੇਂ ਡਰਿ ਗਈ ॥ [੩੧]ਮਰਯੋ ਨ੍ਰਿਪਤਿ ਸੁਨਿ ਕਾਨ ਅਧਿਕ ਪੀਟਤ ਭਈ ॥ [੩੨]ਤਬ ਲੌ ਅਰਿਨ ਬਿਦਾਰਿ ਗਯੋ ਨ੍ਰਿਪ ਆਇਕੈ ॥ [੩੩]ਹੋ ਹੇਰਿ ਸਤੀ ਕੀ ਭੀਰਿ ਰਹਯੋ ਬਿਸਮਾਇਕੈ ॥ ੨੦ ॥ [੩੪]ਜਬ ਉਡਗਿੰਦ੍ਰ ਪ੍ਰਭਾ ਕੀ ਸੁਧਿ ਕਾਨਨ ਪਰੀ ॥ [੩੫]ਬਿਰਹ ਤਿਹਾਰੇ ਬਾਲ ਅਗਨਿ ਮੋ ਜਰਿ ਮਰੀ ॥ [੩੬]ਤਬ ਪਿਯ ਤਬਹੀਂ ਤਹਾ ਪਹੂਚਯੋ ਆਇਕੈ ॥ [੩੭]ਹੋ ਤਰਲ ਤੁਰੰਗਨ ਮਾਂਝ ਤੁਰੰਗ ਧਵਾਇਕੈ ॥ ੨੧ ॥ ਦੋਹਰਾ ॥ [੩੮]ਨ੍ਰਿਪ ਆਵਤ ਲੌ ਮੂਰਖਨ ਦੀਨੀ ਚਿਤਾ ਜਰਾਇ ॥ [੩੯]ਜਿਯਤ ਮਰੇ ਪਤਿ ਕੀ ਕਛੂ ਸੁਧਿ ਨਹਿ ਲਈ ਬਨਾਇ ॥ ੨੨ ॥ ਅੜਿੱਲ ॥ [੪੦]ਤ੍ਰਿਯ ਕੋ ਲੈ ਲੈ ਨਾਮੁ ਨ੍ਰਿਪਤਿ ਪੀਟਤ ਭਯੋ ॥ [੪੧]ਮੁਹਿ ਕਾਰਨ ਇਹ ਬਾਲ ਅਗਨਿ ਮਹਿ ਜਿਯ ਦਯੋ ॥

---

* ਇਹਨਾਂ ਪ੍ਰਕਰਣਾਂ 'ਚ ਪੰਥ ਨੂੰ ਉਭਾਰ ਕੇ ਮੌਤ ਨੂੰ ਵਿਸਾਰ ਕੇ ਯੁੱਧ ਦੇ ਵਿਚ "ਨਿਸਚੇ ਅਪਨੀ ਜੀਤ ਕਰੋਂ" ਦਾ ਚਾਉ ਪੈਰਾਂ ਦੇ ਨੌਹਾਂ ਤੋਂ ਲੈ ਕੇ ਸਿਰ ਦੇ ਕੇਸਾਂ ਦੇ ਅੰਤ ਤੱਕ ਭਰਿਆ ਦਿਸਦਾ ਹੈ। ਕਿਵੇਂ ਜੋਧੇ ਲੜਕੇ ਮਰ ਰਹੇ ਹਨ, ਅਤੇ ਅਪੱਛਰਾਂ ਉਹਨਾਂ ਦਾ ਸਵਾਗਤ ਕਰਦੀਆਂ ਹਨ, ਜਿਹੜੇ ਯੁੱਧ ਵਿਚ ਲੜਕੇ ਮਰ ਤਾਂ ਗਏ ਤਨ ਦੇ ਤੂੰਬੇ ਤਾਂ ਹੋ ਗਏ ਪਰ ਯੁੱਧ ਤੋਂ ਡਰਕੇ ਮੌਤ ਦਾ ਭੈ ਕਰਕੇ ਆਪਣੇ ਧਰਮ ਯੁੱਧ ਵਿਚੋਂ ਪੈਰ ਪਿੱਛੇ ਨਹੀਂ ਹਟੇ, ਇਹੀ ਸਪ੍ਰਿਟ ਸ੍ਰੀ ਦਸਮੇਸ਼ ਪਿਤਾ ਦੇ ਸਿੱਖਾਂ ਵਿਚ ਪ੍ਰਤੱਖ ਦੇਖੀ ਜਾ ਸਕਦੀ ਹੈ। ਇਹ ਸਭ ਗੁਰਬਾਣੀ ਦੀ ਹੀ ਕ੍ਰਿਪਾ ਹੈ।

੧ "ਭੈਰਵਾਦਿ"=ਤੰਤ੍ਰਸਾਰ ਅਨੁਸਾਰ ਅੱਠ ਭੈਰਵ ਹਨ:- 1 ਅਸਿਤਾਂਗ, 2 ਰੁਰ, 3 ਚੰਡ, 4 ਕ੍ਰੋਧ, 5 ਉਨਮੱਤ, 6 ਕਪਾਲੀ, 7 ਭੀਸ਼ਣ, ਅਤੇ 8 ਸੰਹਾਰ (ਇਹ ਸਾਰੇ ਜੰਗ ਸੁਭਾਇਮਾਨ ਸੂਰਬੀਰਾਂ ਦੀ) ਸ਼ੋਭਾ ਵੇਖਣ ਵਾਸਤੇ ਆਏ ॥੧੧॥

੨ ਦੋਹਰਾ ॥ ਕਿਤੇ ਘਾਇਲ ਪਏ ਹਾਲ ਦੁਹਾਈ ਕਰਦੇ ਸਨ ਤੇ ਬਹੁਤੇ ਮਸਾਨ ਕਹੱਕੇ ਮਾਰਦੇ ਸਨ ਹੱਸਦੇ ਸਨ।

੩ ਜਿਹੜੇ ਸੂਰਮੇਂ ਕਿਸੇ ਤੋਂ ਕੱਟੇ ਨਹੀਂ ਸੀ ਗਏ ਉਹ ਵੀ ਛੇਤੀ ਹੀ ਕੱਟੇ ਗਏ ਜਿਹਨਾਂ ਦੇ ਤਨ ਵਿਚੀ ਕ੍ਰਿਪਾਨ ਲੰਘ ਗਈ ॥੧੨॥

੪ ਚੌਪਈ ॥ ਕਿਤੇ ਭੈਰੋਂ ਭੂਤ ਭਬਕਦੇ ਬਹੁਤ ਫਿਰਦੇ ਹਨ

੫ ਕਿਤੇ ਮਸਾਣ ਕਿਲਕਾਰੀਆਂ ਮਾਰਦੇ ਹਨ।

੬ ਕਿਤੇ ਭਾਂ ਭਾਂ ਆਵਾਜ ਕਰਕੇ ਭੇਰੀ ਵੱਜਦੀ ਹੈ ਡਰੌਣੀ।

੭ ਕਿਤੇ ਤਿਖੇ ਤੀਰ ਲੱਗਕੇ ਸੂਰਮੇਂ ਤਨ ਤਿਆਗ ਰਹੇ ਹਨ ॥੧੩॥

੮ ਅੜਿੱਲ ॥ ਦੋਹਾਂ ਪਾਸਿਆਂ ਤੋਂ ਹੋਠ ਚੱਬ ਚੱਬ ਕੇ ਦੌੜਦੇ ਹਨ ਸੂਰਬੀਰ।

੯ ਕਿਸੇ ਦੇ ਗਦਾ ਕਿਸੇ ਦੇ ਤੀਰ ਕਿਸੇ ਦੇ ਬਰਛੀ ਮਾਰਦੇ

੧੦ ਟੁਕੜੇ ਟੁਕੜੇ ਹੋ ਗਏ ਪਰ ਕਿਸੇ ਨੇ ਜ਼ਰਾ ਵੀ ਮਨ ਨਹੀ ਮੋੜਿਆ।

੧੧ ਭਾਵੇਂ ਟੋਟੇ ਟੋਟੇ ਹੋ ਗਏ ਤਲਵਾਰਾਂ ਨਾਲ ਸਰੀਰ॥੧੪॥

੧੨ ਘੋੜਿਆਂ ਦੀ ਬਾਗ ਮੋੜਕੇ ਕੋਈ ਨਹੀਂ ਸੀ ਭੱਜਦਾ।

੧੩ ਜੰਗੇ ਮੈਦਾਨ ਵਿਚ ਖੜੇ ਸ਼ੇਰ ਵਾਂਗ ਗੱਜਦੇ ਸਨ।

੧੪ ਖੰਡਿਆਂ ਦੇ ਖੰਡੇ ਹੋਏ ਤੂੰਬਾ ਤੂੰਬਾ ਹੋ ਗਏ।

੧੫ ਪਰ ਖੰਡੇ ਦੀ ਧਾਰ ਉਪਰ ਚੜ੍ਹ ਕੇ ਭਵ ਸਾਗਰ ਤਰ ਗਏ-ਸ਼ਹੀਦੀਆਂ ਪ੍ਰਾਪਤ ਕਰ ਗਏ ॥੧੫॥

੧੬ ਦੋਹਰਾ ॥ ਕਿਤੇ ਰੁੰਡ ਮੁੰਡ ਤੜਫਦੇ ਹਨ ਘਾਇਲ ਹੋ ਕੇ ਕਿਤੇ ਮਰਕੇ ਬੇ ਕਰਾਰ ਹੋਏ ਪਏ ਹਨ।

੧੭ ਕਿਤੇ ਕੋਈ ਤੜਫਣ ਲੱਗਿਆ ਹੋਇਆ ਹੈ ਸੂਰਮਾ ਤਲਵਾਰ ਦੀ ਧਾਰ ਤੇ ਚੜ੍ਹਿਆ ਹੋਇਆ ॥੧੬॥

੧੮ ਚੌਪਈ ॥ ਅੱਡੀਆਂ ਮਾਰਕੇ ਸੂਰਮੇਂ ਘੋੜੇ ਦੌੜਾ ਰਹੇ ਹਨ

੧੯ ਵੈਰੀਆਂ ਨੂੰ ਫੜ ਫੜਕੇ ਤੇ ਤਲਵਾਰਾਂ ਪਕੜ ਪਕੜੇ ਕੇ ਵੈਰੀਆਂ ਦੇ ਮਾਰ ਰਹੇ ਹਨ।

੨੦ ਜਿਸ ਨਾਲ ਝੱਟ ਦੁਸ਼ਮਨ ਸੂਰਮੇਂ ਕੱਟ ਕੇ ਮਰ ਜਾਂਦੇ ਹਨ

੨੧ ਜਿਨ੍ਹਾਂ ਨੂੰ ਛਾਂਟ ਛਾਂਟ ਕੇ ਅਪਛਰਾਂ ਨੇ ਵਰ ਲਿਆ॥੧੭॥

੨੨ ਅੜਿੱਲ ॥ ਰਾਜੇ ਦੁਰਗਤ ਸਿੰਘ ਦੇ ਸੂਰਮੇਂ ਸਾਰੇ ਹੀ ਭੱਜ ਗਏ।

੨੩ ਉਨ੍ਹਾਂ ਨੇ ਘਰ ਜਾ ਕੇ ਇਸ ਤਰ੍ਹਾਂ ਸਨੇਹਾ ਦੇ ਦਿੱਤਾ ਕਿ ਰਾਜਾ ਦੁਰਗਤ ਸਿੰਘ ਸ਼ਹੀਦ ਹੋ ਗਿਆ।

੨੪ ਇਹ ਗੱਲ ਸੁਣ ਕੇ ਰਾਣੀ ਬਿਸੁਨਾਥ ਪ੍ਰਭਾ ਜੋ ਰਾਜੇ ਨੂੰ ਬਹੁਤੀ ਪਿਆਰੀ ਸੀ ਸੁੰਨ ਹੋ ਕੇ ਬੈਠ ਗਈ।

੨੫ ਪਰ ਸ੍ਰੀ ਉਡਗਿੰਦਰ ਪ੍ਰਭਾ ਸੁਣਦੇ ਸਾਰ ਉਠ ਕੇ ਖੜੀ ਹੋ ਗਈ ॥੧੮॥

੨੬ ਜਿਹੜਾ ਉਸਦੇ ਕੋਲ ਧਨ ਸੀ ਉਹ ਦਾਨ ਪੁੰਨ ਕਰ ਦਿੱਤਾ

੨੭ ਢੋਲ ਵਜਾ ਕੇ ਸਤੀ ਹੋਣ ਲਈ ਤੁਰ ਪਈ ਸੜਕੇ ਮਰਨ ਲਈ।

੨੮ ਤੇ ਕਿਹਾ ਕੇ ਜਿਥੇ ਮੇਰੇ ਪ੍ਰਾਣਾ ਦੇ ਪਤੀ ਗਏ ਹਨ ਮੈਂ ਵੀ ਉਥੇ ਹੀ ਜਾਵਾਂਗੀ।

੨੯ ਜਿਊਂਦੀ ਮੁੜਕੇ ਘਰ ਨਹੀਂ ਆਵਾਂਗੀ ਅਤੇ ਪਤੀ ਦੀ ਪ੍ਰਾਪਤੀ ਕਰਕੇ ਰਹਾਂਗੀ ॥੧੯॥

੩੦ ਸ੍ਰੀ ਬਿਸੁਨਾਥ ਪ੍ਰਭਾ ਸੜਨ ਤੋਂ ਡਰ ਗਈ।

੩੧ ਰਾਜੇ ਨੂੰ ਕੰਨਾਂ ਨਾਲ ਮਰਿਆ ਸੁਣਕੇ ਪਿਟਣ ਲੱਗ ਗਈ

੩੨ ਇਤਨੇ ਨੂੰ ਵੈਰੀ ਮਾਰ ਕੇ ਰਾਜਾ ਘਰ ਆ ਗਿਆ।

੩੩ ਜਦੋਂ ਸਤੀ ਦੇ ਦਵਾਲੇ ਲੋਕਾਂ ਦਾ ਹਜੂਮ ਵੇਖਿਆ ਹੈਰਾਨ ਰਹਿ ਗਿਆ ਰਾਜਾ ਦੁਰਗਤ ਸਿੰਘ ॥੨੦॥

੩੪ ਜਦੋਂ ਉਡਗਿੰਦਰ ਪ੍ਰਭਾ ਦੀ ਖਬਰ ਕੰਨੀ ਵਿਚ ਪਈ।

੩੫ ਕਿ ਤੇਰੇ ਵਿਛੜੇ ਦੇ ਦੁੱਖ ਕਰਕੇ ਰਾਣੀ ਅੱਗ ਵਿਚ ਸੜ ਕੇ ਮਰ ਗਈ ਹੈ।

੩੬ ਤਾਂ ਉਸ ਦਾ ਪਤੀ ਉਸੇ ਵੇਲੇ ਉਥੇ ਉਸ ਦੇ ਕੋਲ ਪਹੁੰਚ ਗਿਆ ਆ ਕੇ।

੩੭ "ਤਰਲ"-ਚੰਚਲਤਾ ਨਾਲ ਛੇਤੀ ਛੇਤੀ, "ਤੁਰੰਗਨ"-ਘੋੜਿਆਂ ਦੀ ਸੈਨਾ ਦੇ ਵਿਚ ਦੀ ਲੰਘਕੇ ਆਪਣੇ ਘੋੜੇ ਨੂੰ ਭਜਾਕੇ ॥੨੧॥

੩੮ ਦੋਹਰਾ ॥ ਰਾਜੇ ਦੇ ਜਾਣ ਤੋਂ ਪਹਿਲਾਂ ਹੀ ਮੂਰਖ ਲੋਕਾਂ ਨੇ ਚਿਤਾ ਨੂੰ ਅੱਗ ਲਾ ਦਿੱਤੀ।

੩੯ ਉਸ ਦਾ ਪਤੀ ਜਿਉਂਦਾ ਹੈ ਜਾਂ ਮਰ ਗਿਆ ਹੈ ਇਹ ਕੁਝ ਵੀ ਸੰਵਾਰ ਕੇ ਪਤਾ ਨਹੀਂ ਕੀਤਾ ॥੨੨॥

੪੦ ਅੜਿੱਲ ॥ ਰਾਣੀ ਦਾ ਨਾਮ ਲੈ ਲੈ ਕੇ ਰਾਜਾ ਪਿੱਟਣ ਲੱਗ ਗਿਆ।

੪੧ ਤੇ ਦੁਖੀ ਹੋ ਕੇ ਕਹਿਣ ਲੱਗਾ ਕਿ ਮੇਰੇ ਕਾਰਨ ਇਸ ਨੇ ਅੱਗ ਵਿਚ ਸੜਕੇ ਜੀਵਨ ਖਤਮ ਕਰ ਦਿੱਤਾ।

[੧]ਬਰਤ ਬਾਲ ਕੌ ਅਬ ਹੀਂ ਐਂਚਿ ਨਿਕਾਰਿ ਹੌਂ॥ [੨]ਹੋ ਨਾਤਰ ਜਰਿ ਯਾਹੀ ਸੰਗ ਸੁਰਗ ਸਿਧਾਰਿ ਹੌਂ ॥ ੨੩ ॥ ਚੌਪਈ ॥ [੩]ਅਬ ਹੀਂ ਤੁਰੰਗ ਅਗਨਿ ਮੈ ਡਾਰੌਂ॥ [੪]ਜਰਤ ਪ੍ਰਿਯਾ ਕਹੁ ਐਂਚਿ ਨਿਕਾਰੌਂ ॥ [੫]ਕੈ ਹਮਹੂੰ ਯਾਹੀ ਚਿਤ[1] ਜਰਿ ਹੈਂ ॥ [੬]ਸੁਰਪੁਰ ਦੋਊ ਪਯਾਨੋ ਕਰਿ ਹੈਂ ॥ ੨੪ ॥ ਦੋਹਰਾ ॥ [੭]ਖੜਗ ਕਾਢ ਕਰ ਮੈਂ ਲਯੋ ਮੋਹਿ ਨ ਪਕਰਯੋ ਕੋਇ ॥ [੮]ਕੈ ਕਾਢੋ ਇਹੱ, ਕੈ ਜਰੋ; ਕਰਤਾ ਕਰੈ ਸੁ ਹੋਇ ॥ ੨੫ ॥ ਅੜਿੱਲ ॥ [੯]ਖੜਗ ਕਾਢਿ ਕਰ ਮਾਂਝ ਧਵਾਵਤ ਹੈ ਭਯੋ ॥ [੧੦]ਜਰਤ ਜਹਾਂ ਤ੍ਰਿਯ ਹੁਤੀ ਚਿਤਾ[2] ਮੈਂ ਪਤਿ ਗਯੋ॥ [੧੧]ਪਕਰਿ ਭੁਜਾ ਤੇ ਐਂਚਿ ਤਰੁਨ ਤਰੁਨੀ ਲਿਯੋ॥ [੧੨]ਹੋ ਰਾਜ ਸਿੰਘਾਸਿਨ ਪਾਵ ਬਹੁਰਿ ਅਪਨੋ ਦਿਯੋ ॥ ੨੬ ॥ ਦੋਹਰਾ ॥ [੧੩]ਨਿਰਖ ਰਾਵ ਤਨ ਕਹਿ ਉਠੇ ਧੰਨਯ ਧੰਨਯ ਸਭ ਸੂਰ ॥ [੧੪]ਮਰੇ ਸੁਰਗ ਬਾਸਾ ਤਿਨੈਂ ਜੀਵਤ ਬਾਚਾ ਪੂਰ ॥ ੨੭ ॥ ਚੌਪਈ॥ [੧੫]ਸਭ ਰਾਨਿਨ ਐਸੇ ਸੁਨਿ ਪਾਯੋ ॥ [੧੬]ਤਾਂਹਿ ਜਰਤ ਨ੍ਰਿਪ ਆਪੁ ਬਚਾਯੋ ॥ [੧੭]ਮਰਤ ਹੁਤੀ, ਜੀਵਤ ਸੋ ਭਈ॥ [੧੮]ਜੀਵਤ ਹੁਤੀ, ਮ੍ਰਿਤਕ ਹ੍ਵੈ ਗਈ॥੨੮॥ [੧੯]ਅਬ ਹਮ ਕੌ ਨ੍ਰਿਪ ਚਿਤ[3] ਨ ਲਯੈਹੈਂ॥ [੨੦]ਵਾਹੀ ਕੇ ਹ੍ਵੈਕੈ ਬਸਿ ਜੈਹੈਂ॥ [੨੧]ਅਬ ਕਛੁ ਐਸ ਉਪਾਇ ਬਨਾਊਂ ॥ [੨੨]ਯਾ ਸੌ ਪਤਿ ਕੀ ਪ੍ਰੀਤਿ ਮਿਟਾਊਂ ॥੨੯॥ [੨੩]ਦੇਖਹੁ ਇਹੱ ਰਾਵਹਿ ਕਯਾ ਕਹਿਯੈ॥ [੨੪]ਮਨ ਮੈਂ ਸਮੁਝਿ ਮੋਨਿ ਹ੍ਵੈ ਰਹਿਯੈ॥ [੨੫]ਜੋ ਲੈ ਮੂਰਤਿ ਜਾਰ ਕੀ ਜਰੀ॥ [੨੬]ਤਾ ਕੇ ਹੇਤ ਇਤੀ ਇਨ ਕਰੀ॥੩੦॥ [੨੭]ਯਹ ਲੈ ਮੂਰਤਿ ਜਾਰ ਕੀ ਜਰੀ ॥ [੨੮]ਹ੍ਵੈ ਹੈ ਅਰਧ ਜਰੀ ਹੂ ਪਰੀ॥ [੨੯]ਜੌ ਤਾ ਕੌ ਇਹ ਰਾਵ ਨਿਹਾਰੈ॥ [੩੦]ਅਬਹੀਂ ਯਾ ਕੌ ਜਿਯਤੇ ਮਾਰੈ॥੩੧॥ [੩੧]ਯੌ ਜਬ ਬੈਨ ਰਾਵ ਸੁਨਿ ਪਾਯੋ॥ [੩੨]ਹੇਰਨ ਤਵਨ ਚਿਤਾ[2] ਕਹੱ ਆਯੋ॥ [੩੩]ਅਰਧ ਜਰੀ ਪ੍ਰਤਿਮਾ ਲਹਿ ਲੀਨੀ॥ [੩੪]ਪ੍ਰੀਤਿ ਜੁ ਬਢੀ ਹੁਤੀ, ਤਜਿ ਦੀਨੀ ॥੩੨॥ [੩੫]ਤਬ ਬਾਨੀ ਨਭ ਤੇਂ, ਇਹ ਹੋਈ ॥ [੩੬]ਉਡਗ ਪ੍ਰਭਾ ਮਹਿ ਦੋਸੁ ਨ ਕੋਈ ॥ [੩੭]ਬਿਸੁਸਿ ਪ੍ਰਭਾ ਯਹਿ ਚਰਿਤ ਬਨਾਯੋ॥ [੩੮]ਤਾ ਤੇ ਚਿਤ[3] ਤੁਮਰੋ ਡਹਕਾਯੋ॥੩੩॥ [੩੯]ਜਿਹ ਤ੍ਰਿਯ ਤੁਮ ਤਨ ਜਰ ਜੇ ਨ ਗਯੋ ॥ [੪੦]ਤਵਨਿ ਬਾਲ ਅਸਿ ਚਰਿਤ ਬਨਯੋ ॥ [੪੧]ਜਿਨਿ ਨ੍ਰਿਪ ਕੀ ਯਾਸੌ ਰੁਚਿ ਬਾਢੈ ॥ [੪੨]ਜੀਯਤ ਹਮੈ ਛੋਰਿ ਕਰਿ ਛਾਡੈ ॥੩੪॥ [੪੩]ਤਬ ਰਾਜੈ ਐਸੇ ਸੁਨਿ ਪਾਈ ॥ [੪੪]ਸਾਚੀ ਹੀ ਸਾਚੀ ਠਹਰਾਈ卐॥ [੪੫]ਉਡਗਪ੍ਰਭਾ ਤਨ ਅਤਿ ਹਿਤ ਕੀਨੋ॥ [੪੬]ਵਾਸੌ ਤਯਾਗਿ ਨੇਹੱ ਸਭ ਦੀਨੋ ॥ ੩੫ ॥ ਦੋਹਰਾ ॥ [੪੭]ਸ੍ਰੀ ਉਡਗਿੰਦ੍ਰ ਪ੍ਰਭਾ ਭਏ ਰਾਜ ਕਰਯੋ ਸੁਖ ਮਾਨ ॥ [੪੮]ਬਿਸੁਸਿ ਪ੍ਰਭਾ ਸੰਗ ਦੋਸਤੀ ਦੀਨੀ ਤਯਾਗ ਨਿਦਾਨ ॥੩੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੦੦॥੩੭੬੧॥ਅਫਜੂੰ॥

1. ਚਿਤ (ਪੋਲਾ ਬੋਲ). 2. ਅਧਕ ਤੋਂ ਬਿਨਾਂ ਪੋਲਾ ਬੋਲੋ, 3. ਅਧਕ ਲਾ ਕੇ ਬੋਲੋ ।

卐 ਪਾਠਕ ਜਨੋ ਗਹੁ ਨਾਲ ਤੱਕੋ ਇਸ ਪ੍ਰਕਰਣ ਵਿਚ ਵਿਚ ਝੂਠ ਸੱਚ ਦਾ ਕਿਵੇਂ ਨਖੇੜ ਕਰਕੇ ਦੱਸਿਆ ਹੈ ਸੱਚ ਦੀ ਪ੍ਰਭਾਤ ਤੇ ਝੂਠ ਦੀ ਮਸਿਆ ਦੇ ਦੋਵੇਂ ਪੱਖ ਉਜਾਗਰ ਕੀਤੇ ਹਨ । ਇਸ ਸੰਸਾਰ ਵਿਚ ਅੱਜ ਕੱਲ੍ਹ ਝੂਠ ਦੀ ਪ੍ਰਧਾਨਗੀ ਹੈ ਜਿਵੇਂ ਜਿਵੇਂ ਪਦਾਰਥਵਾਦ ਵਧ ਰਿਹਾ ਹੈ, ਤਿਵੇਂ ਤਿਵੇਂ ਝੂਠ ਹੋਰ ਟਾਹਣੀਆਂ ਫੈਲਾ ਰਿਹਾ ਹੈ ਭਾਵੇਂ ਝੂਠ ਰੱਬ ਜੀ ਨੇ ਕਿਸੇ ਦਾ ਭਲਾ ਕਰਨ ਲਈ ਬਣਾਇਆ ਸੀ ਪਰ ਅੱਜ ਦੇ ਯੁੱਗ ਵਿਚ ਝੂਠ ਤੋਂ ਬਿਨਾਂ ਨਾ ਰਾਜਨੀਤੀ ਚੱਲ ਸਕਦੀ ਹੈ ਨਾ ਧਾਰਮਿਕ ਪੱਖ ਤੋਂ ਬਚਾਅ ਹੋ ਸਕਦਾ ਹੈ, ਨਾ ਸਮਾਜਿਕ ਤੌਰ 'ਤੇ ਕੋਈ ਬਰੀ ਹੋ ਸਕਦਾ ਹੈ । ਸੱਚ ਬੋਲਣ ਵਾਲਾ ਬਾਹਰ ਫਿਰਨ ਤੁਰਨ ਤੋਂ ਅੱਕ ਕੇ ਕਿਸੇ ਜੇਲ੍ਹ ਦੇ ਅੰਦਰ ਜਰੂਰ ਬੰਦ ਹੋ ਸਕਦਾ ਹੈ ਬੇਸ਼ੱਕ ਬੀਤੇ ਵਿਚ ਝੂਠ ਥੋੜਾ ਸੀ ਘੱਟ ਸੀ, ਕਿਤੇ ਸੀ । ਜਦੋਂ ਇਹ ਮੰਨਿਆਂ ਜਾਂਦਾ ਸੀ ਕਿ ਸੱਚ ਜਿਹਾ ਕੋਈ ਧਰਮ ਨਹੀਂ ਅਤੇ ਝੂਠ ਜਿਹਾ ਹੋਰ ਪਾਪ ਨਹੀਂ । ਪਰ ਹੁਣ ਝੂਠ ਬੋਲਣ ਵਿਚ ਉਕਾ ਕੋਈ ਸੰਤਾਪ ਨਹੀਂ । ਹੁਣ ਤਾਂ ਹਰੇਕ ਬਸਰ ਆਪਣੇ ਜੀਵਨ ਵਿਚ ਇਕ ਅੱਧੀ ਬਾਰ ਨਹੀਂ ਸਗੋਂ ਕਈ ਵਾਰ ਨਹੀਂ ਵਾਰ ਵਾਰ ਝੂਠ ਬੋਲਦਾ ਹੈ । ਕਈ ਅਖੌਤੀ ਮਹਾਂਪੁਰਸ਼ ਜੋ ਆਪ ਨੂੰ ਸੱਚਾ ਸਾਬਤ ਕਰਨ ਲਈ ਬੜਾ ਜ਼ੋਰ ਲਾ ਕੇ ਕਿੱਲਦੇ ਹਨ, ਪਰ ਝੂਠ ਮਿੰਟ ਮਿੰਟ ਤੇ ਬੋਲ ਦੇ ਹਨ। ਹਰ ਪਲ ਝੂਠ ਦਾ ਸਹਾਰਾ ਲੈਕੇ ਰੰਗ ਬਦਲਦੇ ਹਨ।

੧ ਸੜ ਰਹੀ ਇਸਤਰੀ ਨੂੰ ਹੁਣੇ ਖਿੱਚਕੇ ਬਾਹਰ ਕੱਢਾਂਗਾ।
੨ ਨਹੀਂ ਤਾਂ ਮੈਂ ਆਪ ਸੜ ਕੇ ਇਸ ਦੇ ਨਾਲ ਹੀ ਸੁਰਗ ਲੋਕ ਚਲਾ ਜਾਵਾਂਗਾ ॥੨੩।
੩ ਚੌ: ॥ ਹੁਣੇ ਘੋੜੇ ਨੂੰ ਚਿਖਾ ਵਿਚ ਪਾ ਰਿਹਾ ਹਾਂ।
੪ ਅਤੇ ਸੜ ਰਹੀ ਪਿਆਰੀ ਨੂੰ ਅੱਗ ਤੋਂ ਬਾਹਰ ਕੱਢ ਲਵਾਂਗਾ।
੫ ਨਹੀਂ ਤਾਂ ਮੈਂ ਵੀ ਇਸੇ ਚਿਤਾ ਵਿਚ ਸੜ ਜਵਾਂਗਾ।
੬ ਤਾਂ ਕਿ ਦੋਵੇਂ ਹੀ ਸੁਰਗ ਲੋਕ ਨੂੰ ਚਲੇ ਜਵਾਂਗੇ॥੨੪॥
੭ ਦੋਹਰਾ ॥ ਤਲਵਾਰ ਖਿੱਚ ਕੇ ਹੱਥ ਵਿਚ ਲੈ ਲਈ ਤੇ ਕਿਹਾ ਕਿ ਮੈਨੂੰ ਕੋਈ ਨਾ ਫੜੇ।
੮ ਜਾਂ ਤਾਂ ਮੈਂ ਇਸ ਨੂੰ ਚਿਖਾ ਵਿਚੋਂ ਕੱਢ ਲਵਾਂਗਾ ਜਾਂ ਨਾਲ ਸੜ ਜਾਵਾਂਗਾ ਜੋ ਰੱਬ ਕਰੇਗਾ ਸੋ ਹੋਵੇਗਾ ॥੨੫॥
੯ ਅੜਿੱਲ ॥ ਤਲਵਾਰ ਕੱਢਕੇ ਹੱਥ ਵਿਚ ਲੈ ਕੇ ਘੋੜੇ ਨੂੰ ਤੋਰਨ ਲੱਗਾ।
੧੦ ਜਿਥੇ ਚਿਤਾ 'ਚ ਇਸਤਰੀ ਸੜਦੀ ਸੀ ਉਥੇ ਪਤੀ ਚਲਾ ਗਿਆ।
੧੧ ਜਾ ਕੇ ਬਾਂਹ ਤੋਂ ਉਸ ਜਵਾਨ ਨੇ ਇਸਤਰੀ ਨੂੰ ਖਿੱਚ ਲਿਆ।
੧੨ ਉਸਨੂੰ ਬਾਹਰ ਕੱਢਕੇ ਬਚਾਕੇ ਤਾਂ ਫਿਰ ਆਪਣੀ ਗੱਦੀ ਉਪਰ ਪੈਰ ਰੱਖਿਆ ॥੨੬॥
੧੩ ਦੋ: ॥ ਰਾਜੇ ਨੂੰ ਇਹ ਹਮਦਰਦੀ ਕਰਦਾ ਵੇਖਕੇ ਸਾਰੇ ਸੂਰਮੇ ਉਸ ਨੂੰ ਧੰਨ ਧੰਨ ਕਹਿਣ ਲੱਗੇ।
੧੪ ਜੇ ਦੋਵੇਂ ਮਰ ਜਾਂਦੇ ਤਾਂ ਉਨਾਂ ਦਾ ਸੁਰਗ ਵਿਚ ਵਾਸਾ ਹੋ ਜਾਣਾ ਸੀ ਜੇ ਬਚ ਗਏ ਤਾਂ ਪੂਰਾ ਜਸ ਖੱਟ ਲਿਆ।
੧੫ ਚੌ: ॥ ਜਦੋਂ ਸਾਰੀਆਂ ਰਾਣੀਆਂ ਨੇ ਇਹ ਗੱਲ ਸੁਣ ਲਈ
੧੬ ਕਿ ਉਸਨੂੰ ਸੜਨ ਤੋਂ ਰਾਜੇ ਨੇ ਆਪ ਬਚਾ ਲਿਆ ਹੈ
੧੭ ਜਿਹੜੀ ਮਰੀ ਸੀ ਉਹ ਤਾਂ ਜਿਉਂਦੀ ਹੋ ਗਈ।
੧੮ ਜਿਹੜੀਆਂ ਜਿਉਂਦੀਆਂ ਸਨ ਉਹ ਨਿਮੋਸ਼ੀ ਕਰਕੇ ਮਰ ਗਈਆਂ ॥੨੮॥
੧੯ ਉਹਨਾਂ ਨੂੰ ਵਿਸ਼ਵਾਸ ਹੋ ਗਿਆ ਕਿ ਹੁਣ ਰਾਜਾ ਸਾਨੂੰ ਯਾਦ ਨਹੀਂ ਕਰੇਗਾ।
੨੦ ਤੇ ਉਸੇ ਦੇ ਵੱਸ ਹੋ ਕੇ ਰਹਿ ਜਾਵੇਗਾ।
੨੧ ਹੁਣ ਕੋਈ ਇਹੋ ਜਿਹਾ ਉਪਾਏ ਕਰਾਂ।
੨੨ ਜਿਸ ਨਾਲ ਆਪਣੇ ਪਤੀ ਦੀ ਪ੍ਰੀਤ ਉਸਦੇ ਨਾਲੋਂ ਟੁੱਟ ਜਾਵੇ ॥੨੯॥
੨੩ ਅਤੇ ਬੋਲੀ ਕਿ ਦੇਖੋ ਇਸ ਰਾਜੇ ਨੂੰ ਕੀ ਕਹੀਏ ?
੨੪ ਜਿਸ ਨੂੰ ਵੇਖਕੇ ਚੁੱਪ ਹੀ ਰਹਿਣਾ ਪੈਂਦਾ ਹੈ।
੨੫ ਜਿਹੜੀ ਯਾਰ ਦੀ ਤਸਵੀਰ ਲੈ ਕੇ ਸੜ ਰਹੀ ਸੀ।
੨੬ ਉਸ ਲਈ ਇਸ ਨੇ ਇਤਨਾ ਅਡੰਬਰ ਕੀਤਾ ਹੈ।੩੦।
੨੭ ਇਹ ਤਾਂ ਮਿੱਤਰ ਦੀ ਮੂਰਤ ਲੈ ਕੇ ਸੜਨ ਲੱਗੀ ਸੀ।
੨੮ ਜਿਹੜੀ ਹੁਣ ਵੀ ਅੱਧ ਸੜੀ ਹੀ ਪਈ ਹੋਵੇਗੀ।
੨੯ ਜੇ ਉਸ ਤਸਵੀਰ ਨੂੰ ਰਾਜਾ ਵੇਖ ਲਵੇ।
੩੦ ਤਾਂ ਇਸ ਨੂੰ ਜਿਉਂਦੀ ਨੂੰ ਹੀ ਮਾਰ ਦੇਵੇਗਾ ॥੩੧॥
੩੧ ਜਦੋਂ ਇਹ ਗੱਲ ਰਾਜੇ ਨੇ ਸੁਣ ਲਈ।
੩੨ ਤਾਂ ਉਸਨੂੰ ਵੇਖਣ ਲਈ ਚਿਤਾ ਕੋਲ ਆਇਆ।
੩੩ ਉਥੇ ਜਾ ਕੇ ਇਕ ਬਨਾਉਟੀ ਅੱਧ ਸੜੀ ਮੂਰਤੀ ਵੇਖੀ।
੩੪ ਜਿਹੜਾ ਪਿਆਰ ਉਡਗਿੰਦ੍ਰ ਪ੍ਰਭਾ ਨਾਲ ਵਧ ਗਿਆ ਸੀ ਉਹ ਦੂਰ ਕਰ ਦਿੱਤਾ ॥੩੨॥
੩੫ ਉਸੇ ਵੇਲੇ ਆਕਾਸ਼ਬਾਣੀ ਹੋਈ।
੩੬ ਕਿ ਰਾਜਾ ਭੁੱਲ ਨਾ, ਉਡਗਿੰਦ੍ਰ ਪ੍ਰਭਾ ਵਿਚ ਕੋਈ ਕਮੀ ਨਹੀਂ, ਇਹ ਸੱਚੀ ਹੈ।
੩੭ ਇਹ ਬਿਸੁਨਾਥ ਪ੍ਰਭਾ ਦੀ ਸ਼ੈਤਾਨੀ ਹੈ।
੩੮ ਜਿਸ ਨਾਲ ਉਸਨੇ ਤੇਰਾ ਚਿਤ ਭਰਮਾਅ ਦਿੱਤਾ ਹੈ।੩੩।
੩੯ ਜਿਸ ਇਸਤਰੀ ਤੋਂ ਤੇਰੇ ਤਨ ਨਾਲ ਸੜਿਆ ਨਾ ਗਿਆ
੪੦ ਉਸ ਇਸਤਰੀ ਨੇ ਇਹ ਧੋਖਾ ਕੀਤਾ ਹੈ।
੪੧ ਕਿ ਰਾਜੇ ਦੀ ਰੁਚੀ ਇਸ ਦੇ ਨਾਲ ਨਾ ਵੱਧ ਜਾਵੇ।
੪੨ ਕਿਤੇ ਸਾਨੂੰ ਜਿਉਂਦੀਆਂ ਨੂੰ ਹੀ ਛੱਡ ਨਾ ਦੇਵੇ ॥੩੪॥
੪੩ ਤਾਂ ਰਾਜੇ ਨੇ ਇਹ ਗੱਲ ਸੁਣ ਲਈ।
੪੪ ਤਾਂ ਉਸ ਨੇ ਸੱਚੀ ਨੂੰ ਹੀ ਸੱਚੀ ਮੰਨ ਲਿਆ।
੪੫ ਉਡਗ ਪ੍ਰਭਾ ਨਾਲ ਦਿਲ ਕਰਕੇ ਅਤੀ ਪ੍ਰੇਮ ਕੀਤਾ।
੪੬ ਦੂਜੀ ਨਾਲੋਂ ਆਪਣਾ ਨੇਹ ਤੋੜ ਦਿੱਤਾ ॥੩੫॥
੪੭ ਦੋਹਰਾ ॥ ਸ੍ਰੀ ਉਡਗਿੰਦ੍ਰ ਪ੍ਰਭਾ ਰਾਜੇ ਨਾਲ ਜੁੜ ਗਈ ਤੇ ਰਾਜੇ ਨੇ ਭੀ ਸੁਖ ਸਾਂਤੀ ਨਾਲ ਰਾਜ ਕੀਤਾ।
੪੮ ਸ੍ਰੀ ਬਿਸੁ ਪ੍ਰਭਾ ਨਾਲੋਂ ਪਿਆਰ ਉੱਕਾ ਹੀ ਹਟਾ ਦਿੱਤਾ ॥੩੬॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਵੀਂ ਕਥਾ ਸਮਾਪਤ ਹੈ ॥ ੨੦੦॥੩੭੬੧॥ਚਲਦਾ॥

ਅਦਾਲਤ 'ਚ ਤਾਂ ਦੋਵੇਂ ਮੁਕਲ ਧਰਮ ਦੀ ਸੌਂਹ ਖਾ ਕੇ ਝੂਠ ਬੋਲਦੇ ਹਨ ਜਦ ਕਿ ਇਕ ਫਰੀਕ ਤਾਂ ਅਸਲੋਂ ਝੂਠਾ ਹੁੰਦਾ ਹੀ ਹੈ, ਪਰ ਸਹੁੰ ਵੀ ਖਾਂਦਾ ਹੈ ਝੂਠ ਵੀ ਅਲਾਉਂਦਾ ਗੁਆਹ ਵੀ ਭੁਗਤੇਂਦਾ ਹੈ ਆਪ ਨੂੰ ਸੱਚਾ ਵੀ ਜਿਤਾਉਂਦਾ ਹੈ ਜਿਵੇਂ ਕੋਈ ਮੁਜਰਮ ਫਾਂਸੀ ਤੋਂ ਜਾਨ ਬਚਾਉਣ ਲਈ ਝੂਠ ਵੱਲ ਤਕਾਉਂਦਾ ਹੈ, ਵੈਸੇ ਪੁਰਾਤਨ ਸਮਿਆਂ ਵਿਚ ਭਾਵੇਂ ਝੂਠ ਬੋਲਿਆਂ ਜਾਂਦਾ ਸੀ ਉਦੋਂ ਝੂਠ ਬੋਲਣ ਵਾਲੇ ਨੂੰ ਦੋਸ਼ ਮੰਨਿਆ ਜਾਂਦਾ ਸੀ। ਉਂਜ ਝੂਠ ਦੇ ਤਣੇ ਬੜੀ ਦੂਰ ਤੱਕ ਲੱਭਦੇ ਹਨ। ਅਹਿਲਿਆ ਕਦੋਂ ਹੋਈ ਸਤਯੁਗ ਵਿਚ ਉਸ ਦੇ ਪਾਸ ਇੰਦ੍ਰ ਆਇਆ ਅਤੇ ਸੰਜੋਗ ਕੀਤਾ। ਰਿਸ਼ੀ ਜੀ ਦੇ ਪੁੱਛਣ ਤੇ ਅਹਿਲਿਆ ਨੇ ਬਿੱਲਾ ਦੱਸ ਕੇ ਪਤੀ ਪਾਸ ਝੂਠ ਬੋਲਿਆ ਪਰ ਯਾਦ ਰੱਖੋ ਝੂਠਦਾ ਫਲ ! ਅਹਿਲਿਆ ਨੂੰ ਬੜਾ ਮਹਿੰਗਾ ਪਿਆ ਸੀ। ਹਜਾਰਾਂ ਸਾਲ ਵਿਚਾਰੀ ਨੂੰ ਝੂਠ ਦਾ ਫਲ ਛਕਦਿਆਂ ਗੁਜਰ ਗਏ ਸਨ। ਇਹ ੨੦੦ਵਾਂ ਪ੍ਰਕਰਣ ਗੁਰਦੇਵ ਸਾਨੂੰ ਅਹਿਲਿਆ ਦੇ ਝੂਠ ਦੀ ਯਾਦ ਦਿਲਾਉਂਦਾ ਹੈ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ ਕਿ ਪ੍ਰੇਮ ਪਿਆਰ ਨੂੰ ਛੱਡ ਕੇ ਇਹ ਜੀਵ ਰੂਪੀ ਇਸਤਰੀ ਆਪਣਾ ਸੁਆਉ ਗੁਆ ਬੈਠੀਹੈ ਗੁਲਾਬ ਦੇ ਫੁੱਲ ਜਿਹਾ ਜਵਾਨੀ ਦਾ ਸਮਾਂ ਗੁਆ ਬੈਠੀ ਹੈ ਹੁਣ ਸਮੇਂ ਤੋਂ ਖੁੰਝ ਕੇ ਪਤੀ ਦੇ ਮਿਲਾਪ ਦਾ ਸਮਾਂ ਗਵਾ ਬੈਠੀ ਹੈ ਝੂਠ ਦਾ ਸਹਾਰਾ ਲੈ ਲੈਣ ਕਰਕੇ ਲੁੱਟੀ ਗਈ ਹੈ। ਪਤੀ ਵੱਲੋਂ ਛੁੱਟੜ ਹੋ ਕੇ ਪਲਾਸ਼ ਤੇ ਸਰਕੜੇ ਦੇ ਫੁੱਲਾਂ ਵਾਂਗ ਰੁਲ ਗਈ ਹੈ।

ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ ॥
ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ॥
ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥
ਅਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ ॥
(ਅੰਗ ੧੧੦੮)

ਅੰਤ ਵਿਚ ਫੈਸਲਾ ਦਿੰਦੇ ਹਨ ਕਿ ਜਿਹੜੀ ਜੀਵ ਰੂਪ ਇਸਤਰੀ (ਬ੍ਰਹਮ ਗਿਆਨ ਤੇ ਪ੍ਰਭੂ ਮਿਲਾਪ ਲਈ ਇਸਤਰੀ ਪਤੀ ਦੀ ਕਾਰਗਰ ਮਿਸਾਲ ਸਮਝੀ ਜਾਂਦੀ ਹੈ) ਜਿਹੜੀ ਇਥੋਂ ਅਉਗੁਣਾਂ ਦੀ ਪੰਡ ਬੰਨਕੇ ਚੱਲਦੀ ਹੈ ਉਸ ਨੂੰ ਅੱਗੇ ਜਾ ਕੇ ਦੁੱਖ ਮਿਲਦਾ ਹੈ ਸੁੱਖ ਉਸੇ ਨੂੰ ਹੁੰਦਾ ਹੈ ਜਿਹੜੀ ਸੱਚ ਨੂੰ ਸੰਭਾਲਦੀ ਹੈ। ਪਵਿੱਤਰ ਫੁਰਮਾਨ ਹੈ :-

ਅਵਗਣ ਬਾਧਿ ਚਲੀ ਦੁਖ ਆਗੈ ਸੁਖੁ ਤਿਸੁ ਸਾਚੁ ਸਮਾਲੇ ॥
ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭੁ ਨਾਲੇ ॥
(ਅੰਗ ੧੧੦੮)

ਦੋਹਰਾ ॥ [1]ਰੂਮ* ਸਹਰ ਕੇ ਸਾਹ ਕੀ ਸੁਤਾ, ਜਲੀਖਾਂ ਨਾਮ ॥ [2]ਕਿਧੌ ਕਾਮ ਕੀ ਕਾਮਨੀ, ਕਿਧੌ ਆਪ ਹੀ ਕਾਮ ॥ ੧ ॥ [3]ਅਤਿ ਜੋਬਨ ਤਾਂਕੇ ਦਿਪੈ ਸਭ ਅੰਗਨ ਕੇ ਸਾਥ ॥ [4]ਦਿਨ ਆਸਿਕ ਦਿਨ ਪਤਿ ਰਹੈ ਨਿਸੁ ਆਸਿਕ ਨਿਸਨਾਥ ॥ ੨ ॥ [5]ਸੱਹਸਾਨਨ ਸੋਭਾ ਭਨੈਂ ਲਿਖਤ ਸਹੱਸ ਭੁਜ ਜਾਹਿ ॥ [6]ਤਦਿਪ ਜਲੀਖਾਂ ਕੀ ਪ੍ਰਭਾ, ਬਰਨਿ ਨ ਆਵਤ ਤਾਹਿ ॥ ੩ ॥ ਚੌਪਈ ॥ [7]ਮਿਸਰ ਸਾਹ ਕੋ ਪੂਤ ਭਣਿੱਜੈ ॥ [8]ਯੂਸਫ ਖਾਂ, ਤਿਹ ਨਾਮ ਕਹਿੱਜੈ ॥ [9]ਜੋ ਅਬਲਾ ਤਿਹਂ ਨੈਕੁ ਨਿਹਾਰੈ ॥ [10]ਚਟ ਦੈ ਲਾਜ, ਬਸਤ੍ਰ ਕੌ ਫਾਰੈ ॥ ੪ ॥ ਦੋਹਰਾ ॥ [11]ਤਾਂ ਕੇ ਤਨ ਮੈ ਅਤਿ ਪ੍ਰਭਾ ਆਪਿ ਕਰੀ ਕਰਤਾਰ ॥ [12]ਪੈਗੰਬਰ ਅੰਬਰ ਤਿਸੈ ਕਹਤ ਸੁ ਬੁਧਿ ਬਿਚਾਰਿ ॥੫॥ ਚੌਪਈ ॥ [13]ਤਾਂ ਕੇ ਭ੍ਰਾਤ ਸਕਲ ਰਿਸਿ ਧਾਰੈਂ॥ [14]ਹਮ ਕਯੋਂਹੂ ਯੂਸਫ ਕੌ ਮਾਰੈਂ ॥ [15]ਹਮਰੋ ਰੂਪ ਕਰਯੋ ਘਟ ਕਰਤਾ ॥ [16]ਯਾਕੋ ਰੂਪ ਦੂਖਨ ਕੋ ਹਰਤਾ ॥੬॥ [17]ਤਾਂ ਕੋ ਲੈ ਅਖੇਟਕਹਿ ਗਏ ॥ [18]ਬਹੁ ਬਿਧਿ ਮ੍ਰਿਗਨ ਸੰਘਾਰਤ ਭਏ ॥ [19]ਅਧਿਕ ਪਯਾਸ ਜਬ ਤਾਹਿ ਸੰਤਾਯੋ ॥ [20]ਏਕ ਕੂਪ ਭ੍ਰਾਤਾਨ ਤਕਾਯੋ ॥੭॥ [21]ਤਹ ਹਮ ਜਾਇ ਪਾਨਿ ਸਭ ਪੀਯੈ ॥ [22]ਸੋਕ ਨਿਵਾਰਿ, ਸੁਖੀ ਹ੍ਵੈ ਜੀਯੈ॥ [23]ਯੂਸਫ, ਬਾਤ ਨ ਪਾਵਤ ਭਯੋ ॥[24]ਜਹ ਵਹ ਕੂਪ ਹੁਤੋ, ਤਹ ਗਯੋ ॥ ੮ ॥ [25]ਚਲਿ ਬਨ ਮੈ ਜਬ ਕੂਪ ਨਿਹਾਰਯੋ॥ [26]ਗਹਿ ਭਇਯਨ ਤਾ ਮੈ ਤਿਹੱ ਡਾਰਯੋ ॥ [27]ਘਰ ਯੌ ਆਨਿ ਸੰਦੇਸੋ ਦਯੋ ॥ [28]ਯੂਸਫ ਆਜੁ ਸਿੰਘ ਭਖਿ ਲਯੋ ॥੯॥ [29]ਖੋਜਿ ਸਕਲ ਯੂਸਫ ਕੋ ਹਾਰੇ ॥ [30]ਅਸੁਖ ਭਏ; ਸੁਖ ਸਭੈ ਬਿਸਾਰੇ ॥ [31]ਤਹਾਂ ਏਕ ਸੌਦਾਗਰ ਆਯੋ ॥ [32]ਕੂਪ ਬਿਖੈ ਤੇ ਤਾਕਹੱ ਪਾਯੋ ॥੧੦॥ [33]ਤਾਕਹੱ ਸੰਗ ਅਪੁਨੇ ਕਰਿ ਲਯੋ ॥ [34]ਬੇਚਨ ਸਾਹ ਰੂਮ ਕੇ ਗਯੋ ॥ [35]ਅਧਿਕ ਮੋਲ ਕੋਊ ਨਹਿ ਲੇਵੈ ॥ [36]ਗ੍ਰਿਹ ਕੋ ਕਾਢਿ ਸਕਲ ਧਨੁ ਦੇਵੈ ॥ ੧੧ ॥ ਦੋਹਰਾ ॥ [37]ਜਬੈ ਜਲੀਖਾਂ ਯੂਸਫਹਿ ਰੂਪ ਬਿਲੋਕਯੋ ਜਾਇ ॥ [38]ਬਸੁ ਅਸੁ ਦੈ ਤਾਕੋ ਤੁਰਤ ਲਿਯੋ ਸੁ ਮੋਲ ਬਨਾਇ ॥ ੧੨ ॥ ਚੌਪਈ ॥ [39]ਮੁਖ ਮਾਂਗਯੋ ਤਾ ਕੋ ਧਨੁ ਦਿਯੋ ॥ [40]ਯੂਸਫ ਮੋਲ ਅਮੋਲਕ ਲਿਯੋ ॥ [41]ਭਾਂਤਿ ਭਾਂਤਿ ਸੇਤੀ ਤਿਹ ਪਾਰਯੋ ॥ [42]ਬਡੋ ਭਯੋ ਇਹ ਭਾਂਤਿ ਉਚਾਰਯੋ ॥ ੧੩ ॥ [43]ਚਿੱਤ੍ਰਸਾਰ ਤਾ ਕੌ ਲੈ ਗਈ ॥ [44]ਨਾਨਾ ਚਿੱਤ੍ਰ ਦਿਖਾਵਤ ਭਈ ॥ [45]ਅਧਿਕ ਯੂਸਫਹਿ ਜਬੈ ਰਿਝਾਯੋ ॥ [46]ਤਬ ਤਾਸੋ ਯੌ ਬਚਨ ਸੁਨਾਯੋ ॥ ੧੪ ॥ [47]ਹਮ ਤੁਮ ਆਵ੍ਹ ਕਰੈ ਰਤਿ ਦੋਊ ॥ [48]ਹੈਂ ਨ ਇਹਾਂ ਠਾਢੋ ਜਨ ਕੋਊ ॥ [49]ਕਵਨ ਲਖੈ ਕਾ ਸੋ ਕੋਊ ਕਹਿਹੈਂ ॥ [50]ਹਯਾਂ ਕੋ ਆਨਿ ਰਮਤ ਹਮ ਗਹਿਹੈਂ ॥ ੧੫ ॥ ਦੋਹਰਾ ॥ [51]ਮੈ ਤਰੁਨੀ ਤੁਮ ਹੂੰ ਤਰੁਨ ਦੁਹੂੰਅਨ ਰੂਪ ਅਪਾਰ ॥

* ਰੂਮ ਦੋ ਹਿੱਸਿਆਂ ਵਿਚ ਵੰਡਿਆ ਗਿਆ। ਇਕ ਪੂਰਬੀ, ਦੂਜਾ ਪੱਛਮੀ। ਪੂਰਬੀ ਹਿੱਸਾ ਮੁਸਲਮਾਨਾਂ ਨੇ ਸੰਭਾਲ ਕੇ ਰਾਜਧਾਨੀ ਕੁਸਤੁਨਤੁਨੀਆਂ ਥਾਪੀ। ਪੱਛਮੀ ਹਿੱਸਾ ਰਾਜਧਾਨੀ ਰੋਮ ਹੈ ਜੋ ਇਟਲੀ ਦਾ ਪ੍ਰਧਾਨ ਨਗਰ ਹੈ।

੧ ਦੋਹਰਾ ॥ ਰੂਮ ਸ਼ਹਿਰ ਦੇ ਰਾਜੇ ਦੀ ਪੁੱਤਰੀ ਜਿਸ ਦਾ ਜਲੀਖਾਂ ਨਾਮ ਸੀ ।
੨ ਯਾਂ ਤਾਂ ਉਹ ਕਾਮਦੇਵ ਦੀ ਇਸਤਰੀ ਰੱਤੀ ਸੀ, ਜਾਂ ਫਿਰ ਆਪ ਹੀ ਕਾਮੇਦੇਵ ਸੀ ।.੧॥
੩ ਬਹੁਤ ਹੀ ਜੋਬਨ ਉਸ ਦੇ ਸਾਰੇ ਅੰਗਾਂ ਦੇ ਵਿਚ ਦਿਸ ਰਿਹਾ ਹੈ।
੪ ਦਿਨ ਦੇ ਵਿਚ ਸੂਰਜ ਉਸ ਤੇ ਆਸ਼ਕ ਸੀ ਅਤੇ ਰਾਤ ਸਮੇਂ ਚੰਦ੍ਰਮਾਂ ॥੨॥
੫ ਜੇ ਸ਼ੇਸਨਾਗ ਹਜਾਰ ਮੁਖ ਦੇ ਨਾਲ ਉਸ ਦੀ ਸ਼ੋਭਾ ਕਹੇ ਅਤੇ ਸਹਸ ਬਾਹੂ ਹਜਾਰ ਹੱਥਾਂ ਨਾਲ ਲਿਖੇ ।
੬ ਤਾਂ ਵੀ ਜਲੀਖਾਂ ਦੀ ਸ਼ੋਭਾ ਪੂਰੀ ਨਹੀਂ ਕਹੀ ਜਾਂਦੀ।੩।
੭ ਚੌ: ॥ ਮਿਸਰ ਦੇ ਰਾਜੇ ਦਾ ਇਕ ਪੁੱਤਰ ਸੁਣੀਦਾ ਸੀ ।
੮ ਯੂਸਫ ਖਾਂ ਉਸ ਦਾ ਨਾਮ ਕਿਹਾ ਜਾਂਦਾ ਸੀ।
੯ ਜਿਹੜੀ ਇਸਤਰੀ ਉਸ ਨੂੰ ਜ਼ਰਾ ਭੀ ਤੱਕ ਲੈਂਦੀ ।
੧੦ ਉਹ ਝਟ ਪਟ ਲਾਜ ਹਯਾ ਕੱਪੜੇ ਨੂੰ ਪਾੜ ਸੁੱਟਦੀ ।੪।
੧੧ ਦੋਹਰਾ ॥ ਯੂਸਫ ਦੇ ਸਰੀਰ ਦੀ ਵੀ ਬਹੁਤ ਸ਼ੋਭਾ ਸੀ ਜੋ ਆਪ ਹੀ ਕਰਤਾਰ ਨੇ ਬਣਾਈ ਸੀ।
੧੨ ਬੁੱਧੀਵਾਨ ਉਸ ਨੂੰ ਆਸਮਾਨੀ ਪੈਗੰਬਰ ਵਿਚਾਰ ਕੇ ਕਹਿੰਦੇ ਸਨ ॥੫॥
੧੩ ਚੌਪਈ ॥ ਉਸ ਦੇ ਭਾਈ ਸਾਰੇ ਉਸ ਤੇ ਖੁਣਸ ਖਾਂਦੇ ਸਨ ਕਿਉਂਕਿ ਉਸ ਦੇ
੧੪ ਸਾਹਮਣੇ ਉਨ੍ਹਾਂ ਦੀ ਸ਼ੋਭਾ ਘਟਦੀ ਜਿਸ ਲਈ ਉਹ ਉਸ ਨੂੰ ਮਾਰਨਾ ਚਾਹੁੰਦੇ ਸਨ ਕਿਵੇਂ ਨਾ ਕਿਵੇਂ ।
੧੫ ਉਹ ਕਹਿੰਦੇ ਸਨ ਕਿ ਕਰਤਾਰ ਨੇ ਸਾਡਾ ਰੂਪ ਘੱਟ ਕੀਤਾ
੧੬ ਇਸਦਾ ਰੂਪ ਵੇਖਕੇ ਲੋਕਾਂ ਦੇ ਦੁੱਖ ਦੂਰ ਹੋ ਜਾਂਦੇ ਨੇ।੬।
੧੭ (ਉਹ ਇਕ ਦਿਨ ਚਲਾਕੀ ਨਾਲ) ਉਸਨੂੰ ਨਾਲ ਲੈ ਕੇ ਉਸ ਦੇ ਸ਼ਿਕਾਰ ਲਈ ਚਲੇ ਗਏ ਭਾਈ ।
੧੮ ਬਹੁਤ ਤਰ੍ਹਾਂ ਹਿਰਨ ਮਾਰਦੇ ਰਹੇ ।
੧੯ ਜਦੋਂ ਬਹੁਤ ਪਿਆਸ ਨਾਲ ਦੁਖੀ ਹੋਏ ।
੨੦ ਤਾਂ ਉਨ੍ਹਾਂ ਭਰਾਵਾਂ ਨੇ ਇਕ ਖੂਹ ਵੇਖਿਆ ਤੇ ਕਿਹਾ।੭।
੨੧ ਕਿ ਚਲੋ ਚੱਲਕੇ ਇਸ ਖੂਹ ਪਰ ਪਾਣੀ ਪੀਵੀਏ ।
੨੨ ਪਿਆਸ ਦਾ ਦੁੱਖ ਮਿਟਾ ਕੇ ਸੁਖੀ ਹੋ ਜਾਈਏ ।
੨੩ ਯੂਸਫ ਉਹਨਾਂ ਦੀ ਇਸ ਗੱਲ ਨੂੰ ਨਾ ਸਮਝ ਸਕਿਆ ।
੨੪ ਜਿਥੇ ਉਹ ਖੂਹ ਸੀ ਉਥੇ ਚਲੇ ਗਏ ॥੮॥
੨੫ ਜੰਗਲ ਵਿਚ ਜਾਕੇ ਜਦੋਂ ਖੂਹ ਵੇਖਿਆ ।
੨੬ ਭਾਈਆਂ ਨੇ ਫੜਕੇ ਯੂਸਫ ਨੂੰ ਖੂਹ ਵਿਚ ਸੁੱਟ ਦਿੱਤਾ ।
੨੭ ਘਰ ਆ ਕੇ ਇਸ ਤਰ੍ਹਾਂ ਕਹਿ ਦਿੱਤਾ ।
੨੮ ਕਿ ਯੂਸਫ ਨੂੰ ਅੱਜ ਜੰਗਲ ਵਿਚ ਸ਼ੇਰ ਨੇ ਖਾ ਲਿਆ।੯।
੨੯ ਘਰ ਵਾਲੇ ਟੋਲ ਟਾਲ ਕੇ ਥੱਕ ਗਏ ਸਾਰੇ ਲੋਕ ।
੩੦ ਆਸ ਛੱਡ ਕੇ ਨਿਰਾਸ਼ ਹੋ ਕੇ ਰਹਿ ਗਏ ।
੩੧ ਉਧਰ ਖੂਹ ਵਾਲੇ ਰਾਹ ਤੇ ਇਕ ਸੌਦਾਗਰ ਆ ਗਿਆ
੩੨ ਉਸ ਨੇ ਖੂਹ ਵਿਚ ਪਏ ਯੂਸਫ ਨੂੰ ਵੇਖ ਲਿਆ ॥੧੦॥
੩੩ ਸੌਦਾਗਰ ਨੇ ਯੂਸਫ ਨੂੰ ਆਪਣੇ ਨਾਲ ਲੈ ਲਿਆ-ਬਾਹਰ ਕੱਢ ਕੇ ।
੩੪ ਰੂਮ ਦੇ ਬਾਦਸ਼ਾਹ ਕੋਲ ਵੇਚਣ ਲਈ ਚਲਾ ਗਿਆ ।
੩੫ ਸੁੰਦਰ ਹੋਣ ਕਰਕੇ ਸ਼ਾਹ ਨੇ ਆਮ ਭਾਅ ਨਾਲੋਂ ਉਸ ਦਾ ਮੁੱਲ ਬਹੁਤਾ ਰੱਖ ਦਿੱਤਾ ਜਿਸ ਕਰਕੇ ਉਸਦਾ ਮੁੱਲ ਕੋਈ ਨਾ ਭਰੇ ।
੩੬ ਜਿਹੜਾ ਘਰ ਦਾ ਸਾਰਾ ਧਨ ਕੱਢ ਕੇ ਦੇ ਦੇਵੇ ॥੧੧॥
੩੭ ਦੋ:॥ ਜਦੋਂ ਜ਼ਲੀਖਾਂ ਨੇ ਯੂਸਫ ਦਾ ਰੂਪ ਜਾਕੇ ਵੇਖਿਆ।
੩੮ ਤਾਂ ਉਸ ਨੇ ਘਟਾ ਵਧਾ ਕੇ ਮੁੱਲ ਲੈ ਲਿਆ ॥੧੨॥
੩੯ ਚੌਪਈ ॥ ਵਪਾਰੀ ਨੂੰ ਮੂੰਹ ਮੰਗਿਆ ਧਨ ਦੇ ਦਿਤਾ ।
੪੦ ਜ਼ਲੀਖਾਂ ਨੇ ਅਨਮੋਲ ਯੂਸਫ ਮੁੱਲ ਲੈ ਲਿਆ ।
੪੧ ਤਰ੍ਹਾਂ ਤਰ੍ਹਾਂ ਦੇ ਨਾਲ ਉਸ ਦੀ ਪਾਲਣਾ ਕੀਤੀ ।
੪੨ ਜਦ ਵੱਡਾ ਹੋਇਆ ਤਾਂ ਇਸ ਤਰ੍ਹਾਂ ਕਿਹਾ ।
੪੩ ਉਸ ਨੂੰ ਚਿਤਰ ਘਰ (ਅਜਾਇਬ ਘਰ) ਲੈ ਗਈ ।
੪੪ ਅਤੇ ਅਨੇਕ ਤਰਾਂ ਦੇ ਚਿਤਰ ਦਿਖਾਏ ।
੪੫ ਜਦ ਯੂਸਫ ਨੂੰ ਬਹੁਤ ਪ੍ਰਸੰਨ ਕਰ ਲਿਆ ।
੪੬ ਤਾਂ ਉਸ ਨੂੰ ਇਸ ਤਰਾਂ ਗੱਲ ਕਹੀ ॥੧੪॥
੪੭ ਆਪਾਂ ਦੋਵੇਂ ਅੱਜ ਰਤ ਕਰਦੇ ਹਾਂ ।
੪੮ ਇਥੇ ਹੋਰ ਕੋਈ ਵੀ ਆਦਮੀ ਨਹੀਂ ਹੈ ।
੪੯ ਇਥੇ ਸਾਨੂੰ ਕੌਣ ਵੇਖਦਾ ਹੈ ?
੫੦ ਜੋ ਸਾਨੂੰ ਵਿਹਾਰ ਕਰਦਿਆਂ ਨੂੰ ਪਕੜ ਲਵੇਗਾ ? ।੧੫।
੫੧ ਮੈਂ ਮੁਟਿਆਰ ਹਾਂ, ਤੂੰ ਜਵਾਨ ਹੈਂ ਅਤੇ ਦੋਹਾਂ ਦਾ ਰੂਪ ਬਹੁਤ ਹੀ ਸੁੰਦਰ ਹੈ ।

[੧]ਸੰਕ ਤ੍ਯਾਗਿ ਰਤਿ ਕੀਜਿਯੈ ਕਤ ਜਕਿ ਰਹੇ ਕੁਮਾਰ ॥੧੬॥ *[੨]ਤੈ ਜੁ ਕਹਤ ਨਹਿ ਕੋਊ ਨਿਹਾਰੈ ॥ [੩]ਆਂਧਰ ਜ੍ਯੋਂ, ਤੈਂ ਬਚਨ ਉਚਾਰੈ ॥ [੪]ਸਾਖੀ ਸਾਤ ਸੰਗ ਕੇ ਲਹਿ ਹੈਂ ॥ [੫]ਅਬ ਹੀ ਜਾਇ ਧਰਮ ਤਨ ਕਹਿ ਹੈਂ ॥ ੧੭ ॥ ਅੜਿੱਲ ॥ [੬]ਧਰਮਰਾਇ ਕੀ ਸਭਾ ਜਬੈ ਦੋਊ ਜਾਇ ਹੈਂ ॥ [੭]ਕਹਾ ਬਦਨ ਲੈ ਤਾ ਸੌ ਉਤ੍ਰ ਦਿਯਾਇ ਹੈਂ ॥ [੮]ਇਨ ਬਾਤਨ ਕੌ ਤੈਂ ਤ੍ਰਿਯ ਕਹਾ ਬਿਚਾਰਈ ॥ [੯]ਹੇ ਮਹਾਂ ਨਰਕ ਕੇ ਬੀਚ ਨ ਮੋ ਕੌ ਡਰਾਈ ॥ ੧੮ ॥ [੧੦]ਸਾਲਗ੍ਰਾਮ ਪਰਮੇਸ੍ਰ ਇਹੀ ਗਤਿ ਤੇ ਭਏ ॥ [੧੧]ਦਸ ਰਾਵਨ ਕੇ ਸੀਸ ਇਹੀ ਬਾਤਨ ਗਏ ॥ [੧੨]ਸਹੱਸ ਭਗਨ ਬਾਸਵ ਯਾਹੀ ਤੇ ਪਾਇਯੋ ॥ [੧੩]ਹੋ ਇਨ ਬਾਤਨ ਤੇਂ ਮਦਨ ਅਨੰਗ ਕਹਾਇਯੋ ॥ ੧੯ ॥ [੧੪]ਇਨ ਬਾਤਨ ਤੇ ਚੰਦ੍ਰ ਕਲੰਕਿਤ ਤਨ ਭਏ ॥ [੧੫]ਸੁੰਭ ਅਸੁੰਭ ਅਸੁਰਿੰਦ੍ਰ ਸਦਨ ਜਮ ਕੇ ਗਏ ॥ [੧੬]ਇਹੀ ਕਾਜ ਕ੍ਰੀਚਕ ਕ੍ਰੀਚਕਨ ਖਪਾਇਯੋ ॥ [੧੭]ਹੋ ਧਰਮਰਾਟ ਦਾਸੀ ਸੁਤ ਬਿਦੁਰ ਕਹਾਇਯੋ ॥ ੨੦ ॥ [੧੮]ਸੁਨਿ ਸੁੰਦਰਿ ਤਵ ਸੰਗ ਭੋਗ ਮੋ ਤੇਂ ਨਹਿ ਹੋਈ ॥ [੧੯]ਸਿਵ ਸਨਕਾਦਿਕ ਕੋਟਿ ਕਹੈਂ ਮਿਲਿਕੈ ਸਭ ਕੋਈ ॥ [੨੦]ਯੌ ਕਹਿਕੈ ਭਜਿ ਚਲ੍ਯੋ ਬਾਲ ਠਾਢੀ ਲਹ੍ਯੋ ॥ [੨੧]ਹੋ ਗਹਿਰੇ ਕਰ ਸੋਂ ਐਂਚਿ ਤਾਹਿ ਦਾਮਨ ਗਹ੍ਯੋ ॥ ੨੧ ॥ ਦੋਹਰਾ ॥ [੨੨]ਕਰ ਦਾਮਨ ਪਕਰ੍ਯੋ ਰਹ੍ਯੋ ਗਯੋ ਸੁ ਯੂਸਫ ਭਾਜਿ ॥ [੨੩]ਕਾਮਕੇਲ ਤਾ ਸੌ ਨ ਭਯੋ ਰਹੀ ਚੰਚਲਾ ਲਾਜਿ ॥ ੨੨ ॥ ਅੜਿੱਲ ॥ [੨੪]ਅਵਰ ਕਥਾ ਜੋ ਭਈ ਕਹਾ ਲੌ ਭਾਖਿਯੈ ॥ [੨੫]ਬਾਡ ਬਢਨ ਕੀ ਕਰਿ ਚਿਤ ਹੀ ਮੈ ਰਾਖਿਯੈ ॥ [੨੬]ਤਰੁਨ ਭਯੋ ਯੂਸਫ ਅਬਲਾ ਬ੍ਰਿਧਿਤ ਭਈ ॥ [੨੭]ਹੋ ਤਾਕੇ ਚਿਤ ਤੇ ਰੀਤਿ ਪ੍ਰੀਤਿ ਕੀ ਨਹਿ ਗਈ ॥੨੩॥ [੨੮]ਮਾਰਿ ਮ੍ਰਿਗਨ ਯੂਸਫ ਤਹੱ ਇਕ ਦਿਨ ਆਇਯੋ ॥ [੨੯]ਪੂਛਨ ਕੇ ਮਿਸੁ ਤਾ ਕੋ ਹਾਥ ਲਗਾਇਯੋ ॥ [੩੦]ਬਾਜ ਤਾਜ ਜੁਤ ਬਸਤ੍ਰ ਬਿਰਹ ਬਾਲਾ ਜਰਿਯੋ ॥ [੩੧]ਹੋ ਸੋ ਅੰਤਰ ਬਸਿ ਰਹ੍ਯੋ ਜੁ ਯਾਤੇ ਉਬਰਿਯੋ ॥੨੪॥ [੩੨]ਹੇਰਿ ਬਾਲ ਕੋ ਰੂਪ ਚਕ੍ਰਿਤ ਯੂਸਫ ਭਯੋ ॥ [੩੩]ਜੋ ਤਿਹੱ ਮਨੋਰਥ ਹੁਤੋ ਵਹੇ ਤਾ ਕੋ ਦਯੋ ॥ [੩੪]ਬਸਤ੍ਰ ਬਾਜ ਕੋ ਜਾਰਿ ਜਲੀਖਾਂ ਤਿਹੱ ਛਰ੍ਯੋ ॥ [੩੫]ਹੋ ਮਿੱਤ੍ਰ ਪੁੱਤ੍ਰ ਜ੍ਯੋਂ ਪਾਇ ਤਬੈ ਤਾ ਕੋ ਬਰ੍ਯੋ ॥੨੫॥

ਦੋਹਰਾ ॥ [੩੬]ਜਿਹੱ ਪਾਛੇ ਬਾਲਾ ਪਰੈ ਬਚਨ ਨ ਤਾ ਕੇ ਕੋਇ ॥ [੩੭]ਸਭ ਛਲ ਸੋਂ ਤਾ ਕੋ ਛਲੈ ਸਿਵ ਸੁਰਪਤਿ ਕੋਊ ਹੋਇ ॥੨੬॥੧॥

ਇਤਿ ਸ੍ਰੀ ਚਰਿੱਤ੍ਰ ਪਖ੍ਯਾਨੇ ਤ੍ਰਿਯਾ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੦੧॥੩੭੮੭॥ਅਫਜੂੰ॥

---

*ਇਸ ੧੭ਵੇਂ ਛੰਦ ਦੀ ਚਾਲ ਬਦਲੀ ਹੈ, ਇਹ ਚੌਪਈ ਦੀ ਚਾਲ ਹੈ ਪ੍ਰੰਤੂ ਕਿਸੇ ਵੀ ਸਰੂਪ ਵਿਚ ਇਥੇ ਕੁਝ ਵੀ ਨਹੀਂ ਲਿਖਿਆ ਮਿਲਿਆ ਇਸ ਲਈ ਇਥੇ ਵੀ ਪੁਰਾਤਨ ਸਰੂਪਾਂ ਵਾਂਗ ਹੀ ਬਗੈਰ ਕਿਸੇ ਛੰਦ ਦੇ ਰਹਿਣ ਦਿੱਤਾ ਹੈ।

੧ ਇਸ ਲਈ ਸੰਗ ਲਾਹਕੇ ਮਿਲਾਪ ਕਰ ਲਉ ਐ ਰਾਜ ਕੁਮਾਰ ਹੁਣ ਇਥੇ ਜਕਣ ਦੀ ਕਿਹੜੀ ਗੱਲ ਹੈ ?।੧੬।

੨ ਚੌਪਈ ॥ ਯੂਸਫ ਨੇ ਕਿਹਾ ਕਿ ਤੂੰ ਜੋ ਕਹਿੰਦੀ ਹੈ ਕਿ ਸਾਨੂੰ ਐਥੇ ਕੋਈ ਨਹੀਂ ਵੇਖਦਾ।

੩ ਇਹ ਤੂੰ ਅੰਨਿਆਂ ਵਾਲੀ ਗੱਲ ਕਰ ਦਿੱਤੀ ਹੈ।

੪ ਧਰਮਰਾਜ ਦੇ ਦੂਤ ਜੋ ਸਾਡੇ ਸੰਗ ਹਨ ਉਹ ਵੇਖਦੇ ਹਨ

੫ ਉਹ ਜਾ ਕੇ ਹੁਣੇ ਧਰਮਰਾਜ ਨੂੰ ਜਾ ਦੱਸਣਗੇ ।।੧੭।।

੬ ਅੜਿੱਲ ॥ ਜਿਸ ਵੇਲੇ ਚਿਤਰ ਤੇ ਗੁਪਤ ਦੋਵੇਂ ਸਾਖੀ ਧਰਮਰਾਜ ਦੀ ਸਭਾ ਵਿਚ ਜਾਣਗੇ।

੭ ਉਸ ਵੇਲੇ ਉਨ੍ਹਾਂ ਦੇ ਬਚਨ ਦਾ ਤੂੰ ਕੀ ਉਤਰ ਦੇਵੇਗੀ? ਕਿਹੜੇ ਮੂੰਹ ਨਾਲ ਉੱਤਰ ਦੇਵੇਗੀ ?

੮ ਐ ਇਸਤਰੀ ਤੈਂ ਇਨ੍ਹਾਂ ਗੱਲਾਂ ਬਾਰੇ ਕੀ ਸੋਚਿਆ ਹੈ ?

੯ ਮੈਨੂੰ ਕੁੰਭੀ ਨਰਕ ਦੇ ਵਿਚ ਨਾ ਸੁੱਟ ।।੧੮।।

੧੦ ਸ੍ਰੀ ਵਿਸ਼ਨੂੰ ਜੀ ਜਾਂ ਸ਼ਿਵਜੀ ਇਸ ਕਾਮ ਦੀ ਵਿਧਨਾਂ ਕਰਕੇ ਹੀ ਪੱਥਰ ਦੇ ਸਾਲਗ੍ਰਾਮ ਜਾਂ ਸ਼ਿਵ ਲਿੰਗ ਦਾ ਰੂਪ ਪੂਜਦੇ ਹਨ।

੧੧ ਰਾਵਣ ਦੇ ਦਸ ਸਿਰ ਇਹਨਾਂ ਗੱਲਾਂ ਕਰਕੇ ਹੀ ਗਏ।

੧੨ ਇਕ ਹਜਾਰ ਭਗ ਚਿੰਨ ਇੰਦ੍ਰ ਨੇ ਤਾਂ ਹੀ ਲਿਆ ਸੀ।

੧੩ ਇਸੇ ਕਾਰਣ ਕਕਕੇ ਕਾਮਦੇਵ ਆਪਣਾ ਤਨ ਸੜਾ ਕੇ ਅਨੰਗ (ਬਿਨਾਂ ਤਨ ਤੋਂ) ਕਿਹਾ ਜਾਂਦਾ ਹੈ ॥੧੯॥

੧੪ ਇਨ੍ਹਾਂ ਹੀ ਗੱਲਾਂ ਕਰਕੇ ਚੰਦ੍ਰਮਾਂ ਨੂੰ ਕਲੰਕ ਲੱਗਿਆ ਸੀ

੧੫ ਸੁੰਭ ਤੇ ਨਿਸੁੰਭ ਅਸੁਰਾਂ ਦੇ ਰਾਜੇ ਜਮਰਾਜ ਦੇ ਘਰ ਚਲੇ ਗਏ।

੧੬ ਇਸੇ ਕੰਮ ਕਰਕੇ ਕ੍ਰੀਚਕ ਨੇ ਆਪਣਾ ਸਾਰਾ ਪ੍ਰਾਵਰ ਖਪਾ ਲਿਆ ਸੀ।

੧੭ ਰਾਜੇ ਦਾ ਨੁਤਫ ਹੋਣ ਦੇ ਬਾਵਜੂਦ ਬਿਦਰ ਦਾਸੀ ਦਾ ਪੁੱਤਰ ਕਿਹਾ ਜਾਂਦਾ ਹੈ ।।੨੦।।

੧੮ ਐ ਸੁੰਦਰੀ ਮੇਰੀ ਗੱਲ ਸੁਣ ਤੇਰੇ ਨਾਲ ਭੋਗ ਮੈਥੋਂ ਨਹੀਂ ਕੀਤਾ ਜਾ ਸਕਦਾ।

੧੯ ਭਾਵੇਂ ਸ਼ਿਵਜੀ ਤੇ ਸੰਤ ਕੁਮਾਰ ਆਦਿ ਕ੍ਰੋੜਾਂ ਮਿਲਕੇ ਵੀ ਮੈਨੂੰ ਕਹਿਣ ਸਾਰੇ ਹੀ।

੨੦ ਇਹ ਕਹਿਕੇ ਯੂਸਫ ਦੌੜ ਗਿਆ ਸਲੀਖਾਂ ਖੜੀ ਰਹਿ ਗਈ।

੨੧ ਦੌੜਨ ਲੱਗੇ ਦਾ ਕੱਪੜਾ ਸਲੀਖਾਂ ਨੇ ਬੜੇ ਜ਼ੋਰ ਨਾਲ ਪਕੜ ਕੇ ਖਿੱਚ ਲਿਆ ।।੨੧।।

੨੨ ਦੋਹਰਾ ॥ ਕੱਪੜਾ (ਪੱਲਾ) ਹੱਥ ਵਿਚ ਫੜਿਆ ਹੀ ਰਹਿ ਗਿਆ ਯੂਸਫ ਦੌੜ ਗਿਆ।

੨੩ ਉਸ ਦੀ ਮਨਸਾ ਪੂਰੀ ਨਾ ਹੋਈ ਜਿਸ ਕਰਕੇ ਸਲੀਖਾਂ ਸ਼ਰਮਸਾਰ ਹੋ ਕੇ ਰਹਿ ਗਈ ।।੨੨।।

੨੪ ਅੜਿੱਲ ॥ ਜਿਹੜੀ ਹੋਰ ਕਹਾਣੀ ਹੋਈ ਕਵੀ ਕਹਿੰਦਾ ਹੈ ਕਿ ਉਹ ਮੈਂ ਕਿਥੋਂ ਤੱਕ ਕਹਾਂ ?

੨੫ ਕਿਉਂਕਿ ਲੇਖ ਵਧਦਾ ਵੇਖਕੇ ਉਸਨੂੰ ਮੈਂ ਆਪਣੇ ਦਿਲ ਵਿਚ ਹੀ ਰੱਖਦਾ ਹਾਂ।

੨੬ ਬਾਕੀ ਹਿਸਾ ਛੱਡ ਕੇ ਆਖਰ ਯੂਸਫ ਤਾਂ ਅਜੇ ਜਵਾਨ ਸੀ ਪਰ ਸਲੀਖਾਂ ਦੀ ਉਮਰ ਢਲ ਗਈ ਸੀ।

੨੭ ਪਰ ਸਲੀਖਾਂ ਦਾ ਯੂਸਫ ਨਾਲ ਪ੍ਰੇਮ ਉਸਦੇ ਦਿਲ ਵਿਚੋਂ ਨਹੀਂ ਸੀ ਗਿਆ ।।੨੩।।

੨੮ ਹਿਰਨ ਦਾ ਸ਼ਿਕਾਰ ਕਰਕੇ ਇਕ ਦਿਨ ਯੂਸਫ ਉਥੇ ਆ ਗਿਆ।

੨੯ ਤਾਂ ਸਲੀਖਾਂ ਨੇ ਉਸ ਦੇ ਅੰਗਾਂ ਨੂੰ ਹੱਥ ਪਾ ਲਿਆ।

੩੦ ਆਪਣੇ ਸਿਰ ਦਾ ਤਾਜ ਤੇ ਬਸਤਰ ਲਾਹਕੇ ਉਸ ਦੇ ਵਿਛੋੜੇ ਦੇ ਸਿਰ ਕਰਕੇ ਸਾੜ ਦਿੱਤੇ ਅਤੇ ਨਗਨ ਹੋ ਕੇ ਖੜ ਗਈ।

੩੧ ਅਤੇ ਕਿਹਾ ਕਿ ਮੈਂ ਸਰੀਰ ਇਸ ਲਈ ਰੱਖ ਲਿਆ ਹੈ ਕਿ ਇਸ ਦੇ ਵਿਚ ਤੇਰੀ ਸੂਰਤ ਵੱਸ ਰਹੀ ਹੈ ।।੨੪।।

੩੨ ਸਲੀਖਾਂ ਦਾ ਨਗਨ ਰੂਪ ਵੇਖ ਕੇ ਯੂਸਫ ਹੈਰਾਨ ਰਹਿ ਗਿਆ।

੩੩ ਅੰਤ ਜੋ ਉਹ ਚਾਹੁੰਦੀ ਸੀ ਉਹ ਉਸ ਦੀ ਭਾਵਨੀ ਪੂਰੀ ਕਰ ਦਿੱਤੀ।

੩੪ ਬਸਤਰ ਆਦਿ ਸਾੜ ਕੇ ਸਲੀਖਾਂ ਨੇ ਯੂਸਫ ਨੂੰ ਬਰ ਲਿਆ।

੩੫ ਪਹਿਲਾਂ ਉਸ ਨੂੰ ਪੁੱਤਰ ਵਾਂਗ ਪਾਲਿਆ ਫਿਰ ਉਸ ਨੂੰ ਬਰ ਲਿਆ ।।੨੫।।

੩੬ ਦੋਹਰਾ ॥ ਜੇ ਕੋਈ ਇਸਤਰੀ ਕਿਸੇ ਦੇ ਪਿਛੇ ਪੈ ਜਾਏ ਤਾਂ ਉਸ ਤੋਂ ਬਚਣ ਲਈ ਕੋਈ ਰਾਹ ਨਹੀਂ।

੩੭ ਭਾਵੇਂ ਕੋਈ ਵੀ ਛਲ ਕਰਨਾ ਪਵੇ ਉਸ ਨੂੰ ਅਵੱਸ਼ ਹੀ ਛਲ ਲੈਂਦੀ ਹੈ ਭਾਵੇਂ ਸ਼ਿਵ ਜਾਂ ਇੰਦ੍ਰ ਦੇਵਰਾਜ ਕੋਈ ਵੀ ਕੋਈ ਹੋਵੇ ।।੨੬।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਇਕ ਵੀਂ ਕਥਾ ਸਮਾਪਤ ਹੈ ।।੨੦੧।।੩੫੮੭।।ਚਲਦਾ।।

ਦੋਹਰਾ ॥ [੧]ਉੱਗ੍ਰ ਸਿੰਘ ਰਾਜਾ ਬਡੋ ਕਾਸਿਕਾਰ* ਕੋ ਨਾਥ ॥ [੨]ਅਮਿਤ ਦਰਬੁ ਤਾ ਕੇ ਸਦਨ ਅਧਿਕ ਚਤ੍ਰੁਤ ਦਲ ਸਾਥ ॥ ੧ ॥ [੩]ਚਪਲਕਲਾ ਤਾ ਕੀ ਸੁਤਾ ਸਭ ਸੁੰਦਰ ਤਿਹੱ ਅੰਗ ॥ [੪]ਕੈ ਅਨੰਗ ਕੀ ਆਤਮਜਾ ਕੈ ਆਪੈ ਆਨੰਗ ॥ ੨ ॥ [੫]ਸੁੰਦਰ ਐਂਠੀ ਸਿੰਘ ਲਖਿ ਤਬਹੀ ਲਯੋ ਬੁਲਾਇ ॥ [੬]ਕਾਮਕੇਲ ਚਿਰ ਲੌ ਕਿਯੋ ਹਿਦੈ ਹਰਖ ਉਪਜਾਇ ॥ ੩ ॥ ਚੌਪਈ ॥ [੭]ਨਿਤਪ੍ਰਤਿ ਤਾ ਸੋ ਕੇਲ ਕਮਾਵੈ ॥ [੮]ਛੈਲਿਹਿ ਛੈਲ ਨ ਛੋਰਯੋ ਭਾਵੈ ॥ [੯]ਏਕੇ ਸਦਨ ਮਾਂਝ ਤਿਹੱ ਰਾਖਯੋ ॥ [੧੦]ਕਾਹੂ ਸਾਥ ਭੇਦ ਨਹਿ ਭਾਖਯੋ ॥ ੪ ॥ [੧੧]ਕੇਤਿਕ ਦਿਨਨ ਬਯਾਹਿ ਤਿਹੱ ਭਯੋ ॥ [੧੨]ਤਾ ਕੋ ਨਾਥ ਲੇਨ ਤਿਹੱ ਅਯੋ ॥ [੧੩]ਕਾਮ ਕੇਲ ਤਾ ਸੋ ਉਪਜਾਯੋ ॥ [੧੪]ਸੋਇ ਰਹਯੋ ਅਤਿਹੀ ਸੁਖ ਪਾਯੋ ॥੫॥ [੧੫]ਤ੍ਰਿਯ ਕੌ ਤ੍ਰਿਪਤਿ ਨ ਤਾਂ ਤੇ ਭਈ॥ [੧੬]ਛੋਰਿ ਸੰਦੂਕ ਜਾਰ ਪੈਂ ਗਈ॥ [੧੭]ਅਧਿਕ ਮਿਤ੍ਰ ਤਬ ਤਾਹਿ ਰਿਝਾਯੋ ॥ [੧੮]ਕਾਮ ਕੇਲ ਚਿਰ ਲਗੇ ਕਮਾਯੋ ॥ ੬ ॥ ਦੋਹਰਾ ॥ [੧੯]ਕਹਾ ਭਯੋ ਬਲਵੰਤ ਭਯੋ, ਭੋਗ ਨ ਚਿਰ ਲੌ ਕੀਨ॥ [੨੦]ਆਪ ਨ ਕਛੁ ਸੁਖ ਪਾਇਯੋ ਕਛੁ ਨ ਤਰੁਨ ਸੁਖ ਦੀਨ ॥ ੭ ॥ ਚੌਪਈ ॥ [੨੧]ਸੋ ਤਰੁਨੀ ਕੋ ਪੁਰਖ ਰਿਝਾਵੈ ॥ [੨੨]ਬਹੁਤ ਚਿਰ ਲਗੇ ਭੋਗ ਕਮਾਵੈ ॥ [੨੩]ਤਾ ਕੋ ਐਂਚਿ ਆਪੁ ਸੁਖ ਲੇਵੈ ॥ [੨੪]ਅਪਨੋ ਸੁਖ ਅਬਲਾ ਕੋ ਦੇਵੈ ॥ ੮ ॥ [੨੫]ਐਸੇ ਬਲੀ ਕੈਸ ਕੋਊ ਹੋਈ ॥ [੨੬]ਤਾ ਪਰ ਤ੍ਰਿਯਾ ਨ ਰੀਝਤ ਕੋਈ ॥ [੨੭]ਜੋ ਚਿਰ ਚਿਮਟਿ ਕਲੋਲ ਕਮਾਵੈ ॥ [੨੮]ਵਹੈ ਤਰੁਨਿ ਕੋ ਚਿੱਤ ਚੁਰਾਵੈ ॥ ੯ ॥ ਦੋਹਰਾ ॥ [੨੯]ਚਿਮਟਿ ਚਿਮਟਿ ਤਿਹੱ ਮੀਤ ਸੌ ਗਰੇ ਗਈ ਲਪਟਾਇ ॥ [੩੦]ਸ੍ਰਵਨ ਚਟਾਕੋ ਨਾਥ ਸੁਨਿ ਜਾਗਯੋ ਨੀਂਦ ਗਵਾਇ ॥ ੧੦ ॥ [੩੧]ਲਪਟਿ ਲਪਟਿ ਅਤਿ ਰਤਿ ਕਰੀ ਜੈਸੀ ਕਰੈ ਨ ਕੋਇ ॥ [੩੨]ਸ੍ਰਮਿਤ ਭਏ ਤਰੁਨੀ ਤਰੁਨ, ਰਹੇ ਤਹਾ ਹੀ ਸੋਇ ॥ ੧੧ ॥ ਚੌਪਈ ॥ [੩੩]ਜਬ ਤ੍ਰਿਯ ਜਾਰ ਸਹਿਤ ਸ੍ਵੈ ਗਈ॥ [੩੪]ਪਰੇ ਪਰੇ ਤਿਹੱ ਨਾਥ ਤਕਈ॥ [੩੫]ਪਕਰੇ ਕੇਸ ਛੁਟੇ ਲਹ ਲਹੇ॥ [੩੬]ਜਾਨੁਕ ਸਰਪ ਗਾਰਰੂ ਗਹੇ ॥ ੧੨ ॥ ਦੋਹਰਾ ॥ [੩੭]ਅੰਗਰੇਜੀ ਗਹਿਕੈ ਛੁਰੀ, ਤਾ ਕੀ ਗ੍ਰੀਵ ਤਕਾਇ ॥ [੩੮]ਤਨਿਕ ਦਬਾਈ ਇਹ ਦਿਸਾ ਉਹਿ ਦਿਸਿ ਨਿਕਸੀ ਜਾਇ ॥੧੩॥ ਚੌਪਈ ॥ [੩੯]ਛੁਰਕੀ ਭਏ ਜਾਰ ਕੌ ਘਾਯੋ ॥ [੪੦]ਨਿਜ ਨਾਰੀ ਤਨ ਕਛੂ ਨ ਜਤਾਯੋ॥ [੪੧]ਤਾ ਕੋ ਤਪਤ ਰੁਧਿਰ ਜਬ ਲਾਗਯੋ ॥ [੪੨]ਤਬ ਹੀ ਕੋਪਿ ਨਾਰਿ ਕੋ ਜਾਗਯੋ ॥ ॥ ੧੪ ॥ [੪੩]ਛੁਰਕੀ ਵਹੈ ਹਾਥ ਮੈਂ ਲਈ ॥ [੪੪]ਪਤਿ ਕੇ ਪਕਰਿ ਕੰਠ ਮੋ ਦਈ ॥ [੪੫]ਅਜ ਜਯੋਂ ਤਾਹਿ ਜਬੈ ਕਰਿ ਡਾਰਯੋ ॥ [੪੬]ਬਾਰਿ ਦੁਹਨ ਇਹੱ ਭਾਂਤਿ ਪੁਕਾਰਯੋ※॥੧੫॥ ਦੋਹਰਾ ॥ [੪੭]ਮੋਰੇ ਨਾਥ ਬਿਰਕਤ ਹ੍ਵੈ ਬਨ ਕੋ ਕਿਯੋ

---

* ਕਾਸਕਾਰ ਜਾਂ ਕਾਸਗਰ ਤੁਰਕਿਸਤਾਨ ਦੇ ਪੂਰਬ ਵੱਲ ਇਕ ਸ਼ਹਿਰ ਹੈ ।

※ ੨੦੧ਵਾਂ ਪ੍ਰਕਰਣ ਇਕ ਨਿਹਾਯਤ ਹੀ ਸੁਪੁਰਸਾਂ ਵਾਲੀ ਦੇਵੀ ਮਾਰਗ ਦਾ ਪੰਧ ਸੀ ਉਸਦੇ ਉਲਟ ਇਹ ਇਕ ਨਿਹਾਯਤ ਹੀ ਘਿਰਣਤ ਦੁਰਾਚਾਰੀ ਬਿਵਰਣ ਦੱਸ ਕੇ ਦੇਵ ਦੈਤਾਂ ਦਾ ਪ੍ਰਦਰਸ਼ਨ ਕਰਵਾਇਆ ਹੈ ਅਤੇ ਦੱਸਿਆ ਹੈ ਕਿ ਜੇ ਇਸਤਰੀ ਸਿੱਧੇ ਰਾਹ ਪੈ ਜਾਵੇ ਤਾਂ ਇਹ ਦੇਵੀ ਕਹੀ ਜਾ ਸਕਦੀ ਹੈ, ਅਤੇ ਦੇਵੀ ਦੀ ਸ਼ਕਤੀ ਨੂੰ ਵੀ ਮਾਤ ਪਾ ਸਕਦੀ ਹੈ। ਪਰ ਜੇ ਪੁਠੇ ਪੈਰੀਂ ਤੁਰ ਪਏ ਤਾਂ ਭੂਤਾਂ ਦੀ ਵੀ ਸ਼ਕਤੀ ਇਸਦਾ ਟਾਕਰਾ ਨਹੀਂ ਕਰ ਸਕਦੀ। ਕੁਝ ਵੀ ਹੋਵੇ ਆਖਰ ਪਰਇਸਤਰੀ ਗਾਮਤਾ ਅਤੇ ਪਰਪੁਰਖ ਗਾਮਤਾ ਦੇ ਸਿਟੇ ਖਰੇ ਨਹੀਂ ਉਤਰਦੇ । ਜਦੋਂ ਕੋਈ ਇਸਤਰੀ ਕਿਸੀ ਪਰਪੁਰਸ਼ ਵੱਲ ਤੱਕ ਦੀ ਹੈ ਜਾਂ ਕੋਈ ਪੁਰਸ਼ ਪਰਇਸਤਰੀ ਵੱਲ ਤੱਕਦਾ ਹੈ, ਤਾਂ ਮੌਤ ਵੀ ਸਾਵਧਾਨ ਹੋ ਕੇ ਉਹਨਾਂ ਵੱਲ ਟੇਢੀ ਨਿਗਾਹ ਨਾਲ ਆ ਤੱਕਦੀ ਹੈ । ਜਦੋਂ ਮੌਤ ਆ ਕੇ ਸਿਰ ਤੇ ਸਵਾਰ ਹੋ ਜਾਂਦੀ ਹੈ ਉਸ ਵੇਲੇ ਪ੍ਰਾਨੀ ਇਸ ਉਲਟੇ ਰਾਹ ਪੈ ਕੇ ਮੌਤ ਦਾ ਲੁੱਕਮਾ ਬਣਕੇ ਰਹਿ ਜਾਂਦਾ ਹੈ । ਜੇ ਮੌਤ ਤੋਂ ਬਚ ਜਾਏ ਤਾਂ ਸੱਚ ਝੂਠ ਦਾ ਸਹਾਰਾ

੧ ਦੋਹਰਾ ॥ ਇਕ ਉਗ੍ਰ ਸਿੰਘ ਕਰਕੇ ਤਕੜਾ ਰਾਜਾ ਸੀ ਜੋ ਕਾਸਕਾਰ ਦਾ ਮਸ਼ਹੂਰ ਰਾਜਾ ਸੀ।

੨ ਉਸਦੇ ਘਰ ਵਿਚ ਬੇਅੰਤ ਧਨ ਸੀ ਤੇ ਸੈਨਾ ਵੀ ਬਹੁਤ ਸੀ ॥੧॥

੩ ਚਪਲ ਕਲਾ ਉਸ ਦੀ ਪੁੱਤਰੀ ਸੀ ਜਿਸ ਦੇ ਸਾਰੇ ਅੰਗ ਬੜੇ ਸੁੰਦਰ ਸਨ।

੪ ਜਿਵੇਂ ਉਹ ਕਾਮਦੇਵ ਦਾ ਪੁੱਤਰ ਹੋਵੇ ਜਾਂ ਆਪ ਹੀ ਕਾਮਦੇਵ ਹੋਵੇ ॥੨॥

੫ ਇਕ ਐਂਠੀ ਸਿੰਘ ਨਾਮ ਦਾ ਸੁੰਦਰ ਪੁਰਸ਼ ਵੇਖਕੇ ਉਸ ਨੇ ਆਪਣੇ ਕੋਲ ਬੁਲਾ ਲਿਆ।

੬ ਉਸ ਨਾਲ ਪ੍ਰੇਮ ਤਣਾਵਾਂ ਤਾਣ ਕੇ ਚਿਰ ਤੱਕ ਭੋਗ ਬਿਲਾਸ ਕੀਤੇ ਦਿਲ ਵਿਚ ਬੜੀ ਪ੍ਰਸੰਨ ਹੋ ਕੇ ॥੩॥

੭ ਚੌਪਈ ॥ ਹੁਣ ਸ਼ੰਕਾ ਕੋਈ ਨਾ ਰਹੀ ਹਰ ਰੋਜ ਹੀ ਉਸ ਨਾਲ ਕਲੋਲ ਕਰਦੀ।

੮ ਦੋਵੇਂ ਜਵਾਨ ਸਨ ਜੁਦਾ ਨਹੀਂ ਸੀ ਹੋਇਆ ਜਾਂਦਾ।

੯ ਇਕ ਮਕਾਨ ਦੇ ਵਿਚ ਉਸ ਨੂੰ ਰੱਖ ਲਿਆ।

੧੦ ਕਿਸੇ ਨੂੰ ਉਸ ਦਾ ਪਤਾ ਨਾ ਹੋਣ ਦਿੱਤਾ ॥੪॥

੧੧ ਕਿਤਨੇ ਦਿਨਾਂ ਪਿਛੋਂ ਉਸ ਦਾ ਵਿਆਹ ਹੋ ਗਿਆ।

੧੨ ਉਪ੍ਰੰਤ ਉਸ ਦਾ ਪਤੀ ਉਸ ਨੂੰ ਲੈਣ ਲਈ ਆ ਗਿਆ

੧੩ ਤਾਂ ਉਸ ਦੇ ਨਾਲ ਵੀ ਕਾਮ ਭੋਗ ਕੀਤਾ।

੧੪ ਉਪ੍ਰੰਤ ਆਰਾਮ ਨਾਲ ਉਹ ਸੌਂ ਗਿਆ ॥੫॥

੧੫ ਪਰ ਉਸ ਤੋਂ ਉਹ ਇਸਤਰੀ ਤ੍ਰਿਪਤ ਨਾ ਹੋਈ।

੧੬ ਦਰਵਾਜਾ ਖੋਲ੍ਹਕੇ ਆਪਣੇ ਯਾਰ ਪਾਸ ਚਲੀ ਗਈ।

੧੭ ਉਸ ਮਿੱਤਰ ਨੇ ਉਸ ਨੂੰ ਬਹੁਤ ਸੰਤੁਸ਼ਟ ਕੀਤਾ।

੧੮ ਬੜੀ ਦੇਰ ਤੱਕ ਕਾਮ ਕੇਲ ਕਰਦਾ ਰਿਹਾ ॥੬॥

੧੯ ਦੋਹਰਾ ॥ ਕਿਆ ਹੋਇਆ ਜੇ ਤਕੜਾ ਜਵਾਨ ਹੋ ਗਿਆ ਜੇ ਕਾਮੁਕ ਸ਼ਕਤੀ ਦਾ ਬੰਧੇਜ ਨਹੀਂ ਹੈ?

੨੦ ਨਾ ਆਪ ਸੁਖੀ ਹੋਇਆ ਨਾ ਇਸਤਰੀ ਨੂੰ ਤ੍ਰਿਪਤ ਕਰ ਸਕਿਆ ॥੭॥

੨੧ ਚੌਪਈ ॥ ਇਸਤਰੀ ਨੂੰ ਉਹੀ ਪੁਰਸ਼ ਰਿਝਾ ਸਕਦਾ ਹੈ।

੨੨ ਜਿਹੜਾ ਬੰਧੇਜਵਾਨ ਚਿਰ ਤੱਕ ਕਾਮ ਕੇਲ ਕਰੇ।

੨੩ ਉਸ ਨੂੰ ਫੜਕੇ ਆਪ ਤ੍ਰਿਪਤ ਹੋਵੇ।

੨੪ ਅਤੇ ਆਪ ਇਸਤਰੀ ਨੂੰ ਤ੍ਰਿਪਤ ਕਰੇ ॥੮॥

੨੫ ਇਹੋ ਜਿਹਾ ਤਕੜਾ ਤਾਂ ਕੋਈ ਹੀ ਹੁੰਦਾ ਹੈ।

੨੬ ਹਰੇਕ ਉਤੇ ਇਸਤਰੀ ਨਹੀਂ ਪ੍ਰਸੰਨ ਹੁੰਦੀ ਅਥਵਾ ਵੈਸੇ ਭਾਵੇਂ ਕੋਈ ਕਿੰਨਾ ਬਲਵਾਨ ਹੋਵੇ, ਤਾਂ ਵੀ ਇਸਤਰੀ ਉਸ 'ਤੇ ਖੁਸ਼ ਨਹੀਂ ਹੁੰਦੀ।

੨੭ ਪ੍ਰੰਤੂ ਜਿਹੜਾ ਚਿਰ ਤੱਕ ਜੁੜਕੇ ਕਲੋਲ ਕਰਦਾ ਹੈ।

੨੮ ਇਸਤਰੀ ਦੇ ਦਿਲ ਨੂੰ ਉਹੀ ਜਿੱਤਦਾ ਹੈ ॥੯॥

੨੯ ਦੋਹਰਾ। ਉਹ ਆਪਣੇ ਮਿੱਤਰ ਦੇ ਨਾਲ ਜੁੜ ਕੇ ਗਲ ਨਾਲ ਲੱਗ ਗਈ।

੩੦ ਉਸ ਖੜਕਾਟ ਨੂੰ ਸੁਣ ਕੇ ਉਸ ਦਾ ਪਤੀ ਜਾਗ ਪਿਆ ॥੧੦॥

੩੧ ਚਿੰਬੜ ਚਿੰਬੜਕੇ ਰਤ ਹੋਏ ਜੈਸੇ ਹੋਰ ਕੋਈ ਨਹੀਂ ਕਰਦਾ

੩੨ ਆਖਰ ਦੋਵੇਂ ਥੱਕ ਕੇ ਉਥੇ ਸੌਂ ਗਏ ॥੧੧॥

੩੩ ਚੌ: ॥ ਜਦੋਂ ਉਹ ਇਸਤਰੀ ਯਾਰ ਦੇ ਨਾਲ ਹੀ ਸੌਂ ਗਈ

੩੪ ਉਸ ਦੇ ਪਤੀ ਨੇ ਵੀ ਪਏ-ਪਏ ਨੇ ਵੇਖ ਲਈ।

੩੫ ਕੇਸਾਂ ਦੇ ਜੂੜੇ ਖੁੱਲ੍ਹਕੇ ਖਿੰਡ ਕੇ ਲਹਿਲਹਾ ਰਹੇ ਸਨ।

੩੬ ਜਿਵੇਂ ਕਿਸੇ ਗਾਰੜੂ ਨੇ ਕਾਲੇ ਨਾਗ ਫੜੇ ਹੋਣ ॥੧੨॥

੩੭ ਦੋਹਰਾ॥ ਅੰਗਰੇਜੀ ਬਣੀ ਹੋਈ ਛੁਰੀ ਫੜਕੇ ਮਿੱਤਰ ਦੀ ਗਰਦਨ ਵੇਖਕੇ।

੩੮ ਇਕ ਪਾਸਿਓ ਜਰਾ ਕੁ ਦੱਬੀ, ਦੂਜੇ ਪਾਸੇ ਜਾ ਨਿਕਲੀ ॥੧੩॥

੩੯ ਚੌ: ॥ ਛੁਰੀ ਮਾਰਕੇ ਉਸਦੇ ਯਾਰ ਨੂੰ ਕਤਲ ਕਰ ਦਿੱਤਾ

੪੦ ਆਪਣੀ ਇਸਤਰੀ ਨੂੰ ਕੁਝ ਨਾ ਕਿਹਾ।

੪੧ ਜਦੋਂ ਯਾਰ ਦਾ ਗਰਮ ਲਹੂ ਉਸ ਨਾਲ ਲੱਗਿਆ।

੪੨ ਤਾਂ ਉਸ ਇਸਤਰੀ ਨੂੰ ਕ੍ਰੋਧ ਆ ਗਿਆ ॥੧੪॥

੪੩ ਉਸ ਇਸਤਰੀ ਨੇ ਉਹੀ ਛੁਰੀ ਜੋ ਉਥੇ ਹੀ ਪਈ ਸੀ ਆਪਣੇ ਹੱਥ ਵਿਚ ਫੜ ਲਈ।

੪੪ ਅਤੇ ਪਤੀ ਦੇ ਗਲੇ ਪਰ ਜਾ ਧਰੀ।

੪੫ ਬੱਕਰੇ ਵਾਂਗ ਗਲ ਕੱਟ ਕੇ ਜੁਦਾ ਕਰ ਦਿੱਤਾ।

੪੬ ਦੋਹਾਂ ਨੂੰ ਚੁੱਕਵਾ ਕੇ ਨਦੀ ਵਿਚ ਰੁੜਾ ਦਿੱਤਾ ਬਾਅਦ ਵਿਚ ਰੌਲਾ ਪਾ ਦਿੱਤਾ ॥੧੫॥

੪੭ ਦੋਹਰਾ ॥ ਪਤੀ ਸੰਸਾਰ ਨੂੰ ਛੋੜਕੇ ਸਨਿਆਸ ਲੈਕੇ ਬਣ ਨੂੰ ਚਲੇ ਗਏ ਹਨ।

---

ਤੱਕਦਾ ਹੈ। ਜੇ ਪਰਦਾ ਖੁੱਲ੍ਹ ਜਾਏ ਤਾਂ ਸਮਾਜ ਵਿਚ ਆਪਣੀ ਇੱਜ਼ਤ ਗਵਾ ਕੇ ਪ੍ਰੇਸ਼ਨੀ ਦਾ ਜੀਵਨ ਜੀਣ ਤੇ ਮਜਬੂਰ ਹੋ ਜਾਂਦਾ ਹੈ ਇਸ ਲਈ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਾਨੀ ਦੇ ਬੁਰੇ ਇਰਾਦੇ ਦੇ ਕੰਮ ਤੇ ਇਨਸਾਨੀ ਫਿਤਰਤ ਦਾ ਵਿਚਾਰ ਦੱਸ ਕੇ ਇਸ ਅੰਧੇਰੇ ਮਨ ਨੂੰ ਸੁਚੇਤ ਕਰਕੇ ਫੁਰਮਾਨ ਕਰਦੇ ਹਨ :-

ਜੋ ਭਲਾਈ ਸੋ ਬੁਰਾ ਜਾਨੈ ॥<br>
ਸਾਚ ਕਹੈ ਸੋ ਬਿਖੈ ਸਮਾਨੈ ॥<br>
ਜਾਣੈ ਨਾਹੀ ਜੀਤ ਅਰੁ ਹਾਰ ॥<br>
ਇਹ ਵਲੇਵਾ ਸਾਕਤ ਸੰਸਾਰ ॥੨॥<br>
ਜੋ ਹਲਾਹਲ ਸੋ ਪੀਵੈ ਬਉਰਾ ॥<br>
ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥<br>
ਸਾਧ ਸੰਗ ਕੈ ਨਾਹੀ ਨੇਰ ॥<br>
ਲਖ ਚਉਰਾਸੀਹ ਭ੍ਰਮਤਾ ਫੇਰਿ ॥੩॥<br>
ਏਕੈ ਜਾਲਿ ਫਹਾਏ ਪੰਖੀ ॥<br>
ਰਸਿ ਰਸਿ ਭੋਗ ਕਰਹਿ ਬਹੁਰੰਗੀ ॥<br>
ਕਹੁ ਨਾਨਕ ਜਿਸੁ ਭਏ ਕ੍ਰਿਪਾਲ ॥<br>
ਗੁਰ ਪੂਰੈ ਤਾ ਕੇ ਕਾਟੇ ਜਾਲ ॥੪॥

(ਅੰਗ ੧੮੦ ਮਹਲਾ ੫)

ਪਯਾਨ ॥ [1]ਬਾਰਿ ਸਕਲ ਘਰ ਉਠਿ ਗਏ ਸੰਕਾ ਛਾਡਿ ਨਿਦਾਨ ॥ ੧੬ ॥ ਚੌਪਈ ॥ [2]ਤਾ ਤੇ ਕਛੂ ਉਪਾਇ ਬਨੈਯੈ ॥ [3]ਖੋਜਿ ਨਾਥ ਬਨ ਤੇਂ ਗ੍ਰਿਹ ਲਯੈਯੈ ॥ [4]ਤਾ ਕੋ ਹੇਰਿ ਪਾਨਿ ਮੈ ਪੀਵੌ ॥ [5]ਬਿਨੁ ਦੇਖੇ ਨੈਨਾ ਦੋਊ ਸੀਵੌ ॥ ੧੭ ॥ ਅੜਿੱਲ ॥ [6]ਖੋਜਿ ਖੋਜਿ ਬਨ ਲੋਗ ਸਭੈ ਆਵਤ ਭਏ ॥ [7]ਕਹੈ ਤ੍ਰਿਯਾ ਤਵ ਨਾਥ ਨ ਹਾਥ ਕਹੂੰ ਅਏ ॥ [8]ਆਇ ਨਿਕਟਿ ਤਾ ਕੌ ਸਭਹੀ ਸਮੁਝਾਵਹੀ ॥ [9]ਹੋ ਭੂਲੇ ਲੋਕ ਅਜਾਨ ਮਰਮ ਨਹਿ ਪਾਵਹੀ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਦੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੦੨॥੩੮੦੫॥ਅਫਜੂੰ॥

ਦੋਹਰਾ ॥ [10]ਨਰਕਾਸੁਰ ਰਾਜਾ ਬਡੋ ਗੁਆਹਟੀ ਕੇ ਰਾਇ ॥ [11]ਜੀਤਿ ਜੀਤਿ ਰਾਜਨ ਕੀ ਦੁਹਿਤਾ ਲੇਤ ਛਿਨਾਇ ॥ ੧ ॥ ਚੌਪਈ ॥ [12]ਤਿਨ ਇਕ ਬਿਵਤ ਜਗ੍ਯ ਕੋ ਕੀਨੋ ॥ [13]ਏਕ ਲੱਛ ਰਾਜਾ ਗਹਿ ਲੀਨੋ ॥ [14]ਜੌ ਇਕ ਔਰ ਬੰਦ ਨ੍ਰਿਪ ਪਰੈ ॥ [15]ਤਿਨ ਨ੍ਰਿਪ ਮੇਧ ਜੱਗ੍ਯ ਕਰ ਬਰੈ*॥੨॥ [16]ਪ੍ਰਥਮ ਕੋਟ ਲੋਹਾ ਕੋ ਰਾਜੈ॥ [17]ਦੁਤਿਯ ਤਾਂਬ੍ਰ ਕੋ ਦੁਰਗ ਬਿਰਾਜੈ ॥ [18]ਤੀਜੋ ਅਸਟਧਾਤ ਗੜ੍ਹ ਸੋਹੈ ॥ [19]ਚੌਥ ਸਿਕਾ ਕੋ ਕਿਲੋ ਕਰੋਹੈ ॥ ੩ ॥ [20]ਬਹੁਰਿ ਫਟਕ ਕੋ ਕੋਟ ਬਨਾਯੋ ॥ [21]ਜਿਹ ਲਖਿ ਰੁੱਦ੍ਰਾਚਲ ਸਿਰ ਨ੍ਯਾਯੋ ॥ [22]ਖਸਟਮ ਦੁਰਗ ਰੁਕਮ ਕੋ ਸੋਹੈ ॥ [23]ਜਾ ਕੇ ਤੀਰ ਬ੍ਰਹਮ ਪੁਰ ਕੋ ਹੈ॥੪॥ [24]ਸਪਤਮ ਗੜ੍ਹ ਸੋਨਾ ਕੋ ਰਾਜੈ॥ [25]ਜਾਕੌ ਲੰਕ ਬੰਕ ਲਖਿ ਲਾਜੈ॥ [26]ਤਾ ਕੇ ਮਧ੍ਯ ਆਪੁ ਨ੍ਰਿਪ ਰਹੈ ॥ [27]ਆਨਿ ਨ ਮਾਨੈ ਜੋ ਤਿਹ ਗਹੈ ॥ ੫ ॥ [28]ਜੌ ਨ੍ਰਿਪ ਔਰ ਹਾਥ ਤਿਹ ਆਵੈ ॥ [29]ਤਬ ਵਹੁ ਸਭ ਰਾਜਾ ਕਹੱ ਘਾਵੈ ॥ [30]ਸੋਰਹ ਸਹਸ ਰਾਨਿਯਨ ਬਰੈ ॥ [31]ਨਰਾਮੇਧ ਨ੍ਰਿਪ ਪੂਰਨ ਕਰੈ ॥ ੬ ॥ [32]ਇਕ ਰਾਨੀ ਯੌ ਬਚਨ ਉਚਾਰਾ ॥ [33]ਦ੍ਵਾਰਾਵਤਿ ਉਗ੍ਰਸੁਜਿਆਰਾ ॥ [34]ਜੌ ਤੂੰ ਤਾਹਿ ਜੀਤਿ ਕੈ ਲ੍ਯਾਵੈਂ ॥ [35]ਤਬ ਯਹ ਹੋਮ ਜੱਗ੍ਯ ਨ੍ਰਿਪ ਪਾਵੈਂ ॥ ੭ ॥ ਦੋਹਰਾ ॥ [36]ਯੌ ਕਹਿਕੈ ਰਾਜਾ ਭਏ ਪਤਿਯਾ ਲਿਖੀ ਬਨਾਇ ॥ [37]ਜਹਾਂ ਕ੍ਰਿਸ੍ਨ ਬੈਠੇ ਹੁਤੇ ਦੀਨੀ ਤਹਾ ਪਠਾਇ ॥ ੮ ॥ ਚੌਪਈ ॥ [38]ਬੈਠੇ ਕਹਾ ਕ੍ਰਿਸ੍ਨ ਬਡਭਾਗੀ ॥ [39]ਤੁਮ ਸੌ ਡੀਠਿ ਹਮਾਰੀ ਲਾਗੀ ॥ [40]ਇਹੱ ਨ੍ਰਿਪ ਘਾਇ, ਨ੍ਰਿਪਾਨ ਛੁਰੈਯੈ॥ [41]ਹਮ ਸਭਹਿਨਿ ਬਰਿ ਘਰ ਲੈ ਜੈਯੈ॥੯॥ [42]ਯੌ ਜਬ ਬੈਨ ਕ੍ਰਿਸ੍ਨ ਸੁਨਿ ਪਾਯੋ ॥ [43]ਗਰੁੜ ਚੜ੍ਹੇ ਗਰੁੜਧ੍ਵਜ ਆਯੋ ॥ [44]ਪ੍ਰਥਮ ਕੋਟ ਲੋਹਾ ਕੋ ਤੋਰ੍ਯੋ॥ [45]ਸਮੁਹਿ ਭਯੋ ਤਾ ਕੋ ਸਿਰ ਫੋਰ੍ਯੋ ॥੧੦॥ [46]ਬਹੁਰੌ ਦੁਰਗ ਤਾਂਬ੍ਰ ਕੋ ਲੀਨੋ ॥ [47]ਅਸਟਧਾਤ ਪੁਨਿ ਗੜ੍ਹ ਬਸਿ ਕੀਨੋ ॥ [48]ਬਹੁਰਿ ਸਿਕਾ ਕੇ ਕੋਟ ਛਿਨਾਯੋ ॥

* ਨਰਮੇਧ ਜਾਂ ਭੂਪਮੇਧ ਜੱਗ ਪਾਰਸ ਨਾਥ ਸ਼ਿਵਜੀ ਦੇ ਅਵਤਾਰ ਨੇ ਕਰਨ ਦੀ ਵਿਉਂਤ ਬਣਾਈ ਸੀ । ਜਿਸ ਤੋਂ ਬ੍ਰਹਮ ਦਾ ਵੀ ਆਸਣ ਡੋਲ ਗਿਆ ਸੀ ਜੋ ਬ੍ਰਹਮ ਨੂੰ ਨਾ ਪ੍ਰਵਾਨ ਹੋਣ ਕਰਕੇ ਉਸ ਵਿਚ ਵਿਘਨਕਾਰੀ ਰੋਕਥਾਮ ਕਰਕੇ ਪਾਰਸ ਨਾਥ ਹੀ ਗੱਡੀ ਚੜ੍ਹਾ ਦਿੱਤਾ ਸੀ । ਹੁਣ ਇਸ ਉਹੀ ਪ੍ਰੋਗ੍ਰਾਮ ਨਰਕਾਸੁਰ ਦੈਂਤ ਨੇ ਉਲੀਕ ਲਿਆ ਹੈ । ਠੀਕ ਹੈ ਜਦੋਂ ਕਿਸੇ ਪਾਸ ਪਾਵਰ ਬਹੁਤੀ ਆ ਜਾਏ ਤਾਂ ਉਸ ਨੂੰ ਪਾਪ ਕਰਮ ਦੀ ਸੁਝਦੀ ਹੈ । ਜੇ ਇਸ ਤੋਂ ਰਾਮ ਬਚਾਏ ਤਾਂ ਹੀ ਬਚਿਆ ਜਾਂਦਾ ਹੈ ।

੧ ਸਭ ਘਰ ਬਾਰ ਛੱਡਕੇ ਚਲੇ ਗਏ ਹਨ ਮੇਰਾ ਸੰਗ ਛੱਡਕੇ
ਬੇ-ਪ੍ਰਵਾਰ ਹੋ ਕੇ ।।੧੬।।
੨ ਚੌਪਈ ।। ਇਸ ਲਈ ਤੁਸੀਂ ਕੋਈ ਉਪਾਇ ਕਰੋ ।
੩ ਮੇਰੇ ਪਤੀ ਨੂੰ ਟੋਲ ਕੇ ਘਰ ਲਿਆਉ ਬਣ ਵਿਚੋਂ ।
੪ ਉਸ ਨੂੰ ਵੇਖ ਕੇ ਤਾਂ ਮੈਂ ਕੁਝ ਖਾਣ ਪਾਣ ਕਰਾਂਗੀ ।
੫ ਉਸਨੂੰ ਵੇਖੇ ਬਿਨਾਂ ਨੇਤਰਾਂ ਨੂੰ ਬੰਦ ਕਰ ਦੇਵਾਂਗੀ।੧੭।
੬ ਅੜਿੱਲ ।। ਲੋਕ ਗਏ ਟੋਲ ਭਾਲ ਕਰਕੇ ਜਦ ਨਾ ਮਿਲਾ
ਤਾਂ ਘਰ ਨੂੰ ਵਾਪਸ ਆ ਗਏ ।
੭ ਉਹਨਾਂ ਆਕੇ ਕਹਿ ਦਿੱਤਾ ਕਿ ਤੇਰਾ ਪਤੀ ਸਾਨੂੰ ਨਹੀਂ
ਮਿਲਿਆ ।
੮ ਉਸ ਨੂੰ ਵਰਲਾਪ ਕਰਦੀ ਨੂੰ ਵੇਖਕੇ ਕੋਲ ਹੋ ਕੇ ਲੋਕ
ਸਮਝਾਉਂਦੇ ਤੇ ਤਸੱਲੀਆਂ ਕਰਾਉਂਦੇ ਹਨ ।
੯ ਉਹ ਬੇ-ਖਬਰ ਲੋਕ ਭੁਲੇ ਹੋਏ ਸਨ ਅਸਲੀਅਤ ਨਹੀਂ
ਸੀ ਜਾਣਦੇ ।।੧੮।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ਦੋ ਸੌ ਦੋ ਵੀਂ ਕਥਾ ਸਮਾਪਤ ਹੈ ।।੨੦੨।।੩੮੦੫।।ਚਲਦਾ।।

---

੧੦ ਦੋਹਰਾ ।। ਇਕ ਨਰਕਾਸੁਰ ਦੈਂਤ ਬਹੁਤ ਵੱਡਾ ਰਾਜਾ
ਸੀ ਜੋ ਗੋਹਾਟੀ ਦਾ ਰਾਜਾ ਕਿਹਾ ਜਾਂਦਾ ਸੀ ।
੧੧ ਉਸ ਦੇ ਦੇਸ਼ ਦੇਸਾਂਤਰਾਂ ਦੇ ਰਾਜੇ ਜਿੱਤ-ਜਿੱਤਕੇ ਉਹਨਾਂ
ਦੀਆਂ ਪੁੱਤਰੀਆਂ ਖੋਹ ਲਈਆਂ ਸਨ ।੧।।
੧੨ ਚੌਪਈ।।ਉਸਨੇ ਇਕ ਜੱਗ ਕਰਨ ਦੀ ਵਿਉਂਤ ਬਣਾਈ
੧੩ ਇਕ ਲੱਖ ਰਾਜਾ ਪਕੜ ਲਿਆ ।
੧੪ ਜੇਕਰ ਇਕ ਰਾਜਾ ਹੋਰ ਪਕੜਿਆ ਜਾਵੇ ।
੧੫ ਤਾਂ ਉਹ (ਨਰਕਾਸੁਰ ਇਕ ਲੱਖ ਇਕ ਰਾਜੇ ਦਾ) ਭੂਪ
ਮੇਧ ਜੱਗ ਕਰੇ ।।੨।।
੧੬ ਪਹਿਲਾਂ ਇਕ ਲੋਹੇ ਦਾ ਕਿਲ੍ਹਾ ਬਣਾ ਲਿਆ ਸੀ।
੧੭ ਉਸਦੇ ਅੰਦਰ ਦੂਜਾ ਤਾਂਬੇ ਦਾ ਕਿਲਾ ਬਣਾ ਲਿਆ ਸੀ
੧੮ ਤੀਜਾ ਕਿਲਾ ਅਸ਼ਟ ਧਾਤ ਦਾ ਸੀ ।
੧੯ ਚੌਥਾ ਸਿੱਕੇ ਦਾ ਕਿਲਾ ਬਣਵਾਇਆ ਸੀ ।।੩।।
੨੦ ਉਸ ਤੋਂ ਅੱਗੇ ਪੱਥਰ ਦਾ ਕਿਲਾ ਬਣਵਾਇਆ ।
੨੧ ਜਿਸ ਨੂੰ ਵੇਖ ਕੇ ਰੁਦਾਰਚਲ ਪਹਾੜ ਵੀ ਆਪਣਾ ਸਿਰ
ਨਿਵਾਉਂਦਾ ਸੀ ।
੨੨ ਛੇਵਾਂ ਚਾਂਦੀ ਦਾ ਕਿਲਾ ਸੋਭਦਾ ਸੀ ।
੨੩ ਜਿਸ ਦਾ ਦਿਰਸ ਬ੍ਰਹਮਪੁਰੀ ਨੂੰ ਛੂੰਹਦਾ ਸੀ ।।੪।।
੨੪ ਅੱਗੇ ਸੱਤਵਾਂ ਸੋਨੇ ਦਾ ਕਿਲਾ ਬਿਰਾਜਦਾ ਸੀ ।
੨੫ ਜਿਸਨੂੰ ਤੱਕਕੇ ਬੰਕੀ ਲੰਕਾ ਵੀ ਲਜਿਆਵਾਨ ਹੁੰਦੀ ਸੀ
੨੬ ਉਸ ਸੱਤਵੇਂ ਕਿਲੇ ਵਿਚ ਆਪ ਰਾਜਾ ਰਹਿੰਦਾ ਸੀ ।
੨੭ ਉਥੇ ਉਹ ਕਿਸੇ ਦਾ ਭੈਅ ਨਹੀਂ ਸੀ ਰੱਖਦਾ ਜੋ ਜਾ ਕੇ
ਉਸਨੂੰ ਫੜ ਸਕੇ ।।੫।।
੨੮ ਹੋਰ ਜੋ ਵੀ ਰਾਜਾ ਉਸਦੇ ਹੱਥ ਆਉਂਦਾ ।
੨੯ ਉਹ ਹਰ ਇਕ ਰਾਜੇ ਨੂੰ ਮਾਰ ਦਿੰਦਾ ।
੩੦ ਉਸਨੇ ਸੋਚਿਆ ਕਿ ਸੋਲਾਂ ਹਜਾਰ ਰਾਣੀਆਂ ਵਰ ਲਵੇ।
੩੧ ਅਤੇ ਨਰਮੇਧ ਜੱਗ ਪੂਰਾ ਕਰੇ ।।੬।।
੩੨ ਤਾਂ ਉਸਨੂੰ ਇਕ ਰਾਣੀ ਨੇ ਸੁਝਾਅ ਦਿੰਦੇ ਹੋਏ ਕਿਹਾ ।
੩੩ ਕਿ ਦੁਆਰਕਾ ਵਿਚ ਇਕ ਰਾਜਾ ਉਗ੍ਰ ਸੈਨ ਦਾ ਪੁੱਤਰ
ਬੜਾ ਮਸ਼ਹੂਰ ਹੈ ।
੩੪ ਜੇ ਤੂੰ ਉਸ ਨੂੰ ਜਿੱਤ ਕੇ ਲੇ ਆਵੇਂ ।
੩੫ ਫਿਰ ਤੂੰ ਆਪਣਾ ਹੋਮ ਜੱਗ ਪੂਰਾ ਕਰ ਸਕੇਂਗਾ ।।੭।।
੩੬ ਦੋਹਰਾ।।ਰਾਜੇ ਨੂੰ ਇਹ ਕਹਿਕੇ ਆਪ (ਕ੍ਰਿਸ਼ਨ ਵੱਲ ਨੂੰ)
ਬਣਾ ਸੰਵਾਰਕੇ ਪੱਤਰਕਾ ਲਿਖ ਦਿੱਤੀ ।
੩੭ ਜਿਥੇ ਕ੍ਰਿਸ਼ਨ ਬੈਠਾ ਸੀ ਉਥੇ ਪਹੁੰਚਾ ਦਿੱਤੀ ।।੮।।
੩੮ ਚੌਪਈ ।। ਲਿਖਿਆ ਕਿ ਭਾਗਾਂ ਵਾਲੇ ਕ੍ਰਿਸ਼ਨ ਜੀ ਤੁਸੀਂ
ਕਿੱਥੇ ਬੈਠੇ ਹੋ ?
੩੯ ਸਾਡੀ ਨਿਗਾਹ ਤੁਹਾਡੇ ਵੱਲ ਲੱਗੀ ਹੋਈ ਹੈ ।
੪੦ (ਇਹ ਜਿਹੜਾ ਇਕ ਲੱਖ ਰਾਜਾ ਫਸਿਆ ਹੋਇਆ ਹੈ)
ਇਸ ਦੈਂਤ ਨੂੰ ਮਾਰ ਕੇ ਉਹਨਾਂ ਨੂੰ ਛੁਡਾਉ ।
੪੧ ਤੇ ਸਾਨੂੰ ਸਾਰੀਆਂ ਨੂੰ ਵਿਆਹ ਕੇ ਘਰ ਲੈ ਜਾਉ ।।੯।।
੪੨ ਜਦੋਂ ਇਹ ਬੇਨਤੀ ਪੱਤਰ ਕ੍ਰਿਸ਼ਨ ਨੇ ਸੁਣ ਲਿਆ ।
੪੩ ਤਾਂ ਗਰੁੜ ਦੇ ਮਾਲਕ ਗਰੁੜ ਉਤੇ ਚੜ੍ਹਕੇ ਆ ਗਏ ।
੪੪ ਕ੍ਰਿਸ਼ਨ ਨੇ ਜਾ ਕੇ ਪਹਿਲਾਂ ਲੋਹੇ ਦਾ ਕਿਲਾ ਤੋੜਿਆ ।
੪੫ ਜੋ ਸਾਹਮਣੇ ਆਇਆ ਉਸਦਾ ਸਿਰ ਭੰਨ ਦਿੱਤਾ ।੧੦।
੪੬ ਫਿਰ ਜਾ ਕੇ ਤਾਂਬੇ ਦੇ ਕਿਲੇ ਨੂੰ ਜਾ ਲਿਆ ।
੪੭ ਫਿਰ ਅਸ਼ਟ ਧਾਤ ਦੇ ਕਿਲੇ ਨੂੰ ਕਾਬੂ ਕਰ ਲਿਆ ।
੪੮ ਫਿਰ ਅੱਗੇ ਸਿੱਕੇ ਦੇ ਕਿਲੇ ਨੂੰ ਜਿੱਤ ਲਿਆ ।

[੧]ਬਹੁਰਿ ਫਟਕ ਕੋ ਕਿਲੋ ਗਿਰਾਯੋ ॥ ੧੧ ॥ [੨]ਜਬ ਹੀ ਰੁਕਮ ਕੋਟ ਕੋ ਲਾਗਯੋ ॥ [੩]ਤਬ ਨ੍ਰਿਪ ਸਕਲ ਸਸਤ੍ਰ ਗਹਿ ਜਾਗਯੋ ॥ [੪]ਸਕਲ ਸੈਨ ਲੀਨੇ ਸੰਗ ਆਯੋ ॥ [੫]ਮਹਾ ਕੋਪ ਕਰਿ ਨਾਦਿ ਬਜਾਯੋ ॥ ੧੨ ॥ ਅੜਿੱਲ ॥ [੬]ਕਾਢਿ ਕਾਢਿ ਕਰਿ ਖੜਗ, ਪਖਰਿਯਾ ਧਾਵਹੀ ॥ [੭]ਮਹਾਂ ਖੇਤ ਮੈਂ ਖੱਤ੍ਰੀ ਖਿੰਗ ਨਚਾਵਹੀ ॥ [੮]ਖੰਡ ਖੰਡ ਹ੍ਵੈ ਗਿਰੇ, ਖਗਿਸ ਕੇ ਸਰ ਲਗੇ ॥ [੯]ਹੋ ਚਲੇ ਖੇਤ ਕੋ ਛਾਡਿ ਕ੍ਰੋਧ ਅਤਿ ਹੀ ਜਗੇ॥ ੧੩ ॥ਭੁਜੰਗ ਛੰਦ॥ [੧੦]ਮੰਡੇ ਆਨਿ ਮਾਨੀ ਮਹਾਂ ਕੋਪ ਹ੍ਵੈ ਕੈ॥ [੧੧]ਕਿਤੇ ਬਾਢ ਵਾਰੀਨ ਕੌ ਬਾਂਧਿ ਕੈ ਕੈ॥ [੧੨]ਕਿਤੇ ਪਾਨਿ ਮਾਂਗੈ ਕਿਤੇ ਮਾਰਿ ਕੂਕੈਂ ॥ [੧੩]ਕਿਤੇ ਚਾਰਿ ਓਰਾਨ ਤੇ ਆਨ ਢੂਕੈਂ ॥੧੪॥ [੧੪]ਕਿਤੇ ਸਸਤ੍ਰ ਅਸਤ੍ਰਾਨ ਲੈ ਕੈ ਪਧਾਰੈਂ ॥ [੧੫]ਕਿਤੇ ਬਾਢਵਾਰੀ ਕਿਤੇ ਬਾਨ ਮਾਰੈਂ ॥ [੧੬]ਕਿਤੇ ਹਾਂਕ ਕੂਕੈਂ ਕਿਤੇ ਹੂਹ ਛੋਰੈਂ ॥ [੧੭]ਕਿਤੇ ਛਿਪ੍ਰ ਛੱਤ੍ਰੀਨ ਕੇ ਛੱਤ੍ਰ ਤੋਰੈਂ ॥੧੫॥ [੧੮]ਭਏ ਨਾਦ ਭਾਰੇ ਮਹਾਂ ਕੋਪ ਤੈ ਕੈ॥ [੧੯]ਕਿਤੇ ਬਾਢਵਾਰੀਨ ਕੋ ਬਾਢ ਦੈ ਕੈ ॥ [੨੦]ਹਠਯੋ ਕ੍ਰਿਸ੍ਨ ਕ੍ਰੋਧੀ ਭਟੰ ਬ੍ਰਿਣਤ ਘਾਯੋ ॥ [੨੧]ਭਜੈ ਸੂਰਮਾ ਰੁਕਮ ਕੋਟੈ ਗਿਰਾਯੋ ॥ ੧੬ ॥ ਦੋਹਰਾ ॥ [੨੨]ਰੁਕਮ ਕੋਟ ਕੌ ਜੀਤਿ ਕੈ ਤਹਾਂ ਪਹੂਚਯੋ ਜਾਇ ॥ [੨੩]ਜਹਾਂ ਦੁਰਗ ਕਲਧੌਤ ਕੌ ਰਾਖਯੋ ਦ੍ਰੁਗਤ ਬਨਾਇ ॥ ੧੭ ॥ ਭੁਜੰਗ ਛੰਦ ॥ [੨੪]ਤਹੀ ਜਾਇ ਲਾਗੋ ਮਚਯੋ ਲੋਹ ਗਾਢੋ ॥ [੨੫]ਮਹਾਂ ਛੱਤ੍ਰਧਾਰੀਨ ਕੋ ਛੋਭ ਬਾਢੋ ॥ [੨੬]ਕਿਤੇ ਫਾਂਸ ਫਾਂਸੇ ਕਿਤੇ ਮਾਰਿ ਛੋਰੇ ॥ [੨੭]ਫਿਰੈ ਮੱਤ ਦੰਤੀ ਕਹੂੰ ਛੂਛ ਘੋਰੇ ॥੧੩॥ ਚੌਪਈ ॥ [੨੮]ਜੁਝਿ ਜੁਝਿ ਸੁਭਟ ਸਾਮੁਹੇ ਮਰੈਂ ॥ [੨੯]ਚੁਨਿ ਚੁਨਿ ਕਿਤੇ ਬਰੰਗਨਨ ਬਰੈਂ ॥ [੩੦]ਬਰਤ ਬਰੰਗਨਿਨ ਜੁ ਨਰ ਨਿਹਾਰੈਂ ॥ [੩੧]ਲਰਿ ਲਰਿ ਮਰੈਂ ਨ ਸਦਨ ਸਿਧਾਰੈਂ ॥ ੧੯ ॥ ਦੋਹਰਾ ॥ [੩੨]ਕ੍ਰਿਸ੍ਨ ਜੀਤਿ ਸਭ ਸੂਰਮਾ ਰਾਜਾ ਦਏ ਛੁਰਾਇ ॥ [੩੩]ਨਰਕਾਸੁਰ ਕੌ ਘਾਇਯੋ ਅਬਲਾ ਲਈ ਛਿਨਾਇ ॥ ੨੦ ॥ [੩੪]ਇਹ ਚਰਿੱਤ੍ਰ ਤਨ ਚੰਚਲਾ ਰਾਜਾ ਦਏ ਛੁਰਾਇ ॥ [੩੫]ਕ੍ਰਿਸਨ ਨਾਥ ਸਭ ਹੂੰ ਕਰੇ ਨਰਕਾਸੁਰਹਿ ਹਨਾਇ ॥ ੨੧ ॥ ਚੌਪਈ ॥ [੩੬]ਸੋਰਹ ਸਪਤ* ਕ੍ਰਿਸਨ ਤ੍ਰਿਯ ਬਰੀ ॥ [੩੭]ਭਾਂਤਿ ਭਾਂਤਿ ਕੇ ਭੋਗਨ ਭਰੀ ॥ [੩੮]ਕੰਚਨ ਕੇ ਸਭ ਕੋਟ ਗਿਰਾਯੋ ॥ [੩੯]ਆਨਿ ਦ੍ਵਾਰਿਕਾ ਦੁਰਗ ਬਨਾਯੋ ॥ ੨੨ ॥ ਸਵੈਯਾ ॥ [੪੦]ਗ੍ਰਿਹ ਕਾਹੂ ਕੇ ਚੌਪਰਿ ਮੰਡਤ ਹੈ, ਤ੍ਰਿਯ ਕਾਹੂ ਸੋ ਫਾਗ ਮਚਾਵਤ ਹੈਂ ॥ [੪੧]ਕਹੂੰ ਗਾਵਤ ਗੀਤ ਬਜਾਵਤ ਤਾਲ, ਸੁ ਬਾਲ ਕਹੂੰ ਦੁਲਰਾਵਤ ਹੈਂ ॥ [੪੨]ਗਨਿਕਾਨ ਕੇ ਖਯਾਲ ਸੁਨੈ ਕਤਹੂੰ, ਕਹੂੰ ਬਸਤ੍ਰ ਅਨੂਪ ਬਨਾਵਤ ਹੈਂ ॥ [੪੩]ਸੁਭ ਚਿੱਤ੍ਰਨ ਚਿੱਤ ਸੁਬਿੱਤ ਹਰੇ

---

* ਪਾਠਾਂਤਰ :– ਸੋਰਹ ਸਹਸ ਕ੍ਰਿਸਨ ਤ੍ਰਿਯ ਬਰੀ ॥

ਨੋਟ– ਆਮ ਸਰੂਪਾਂ ਵਿਚ ''ਸੋਰਹ ਸਪਤ'' ਪਾਠ ਹੀ ਆਇਆ ਹੈ । ਹੋ ਸਕਦਾ ਹੈ ਕਿ ਪਹਿਲਾਂ ਤੋਂ ਹੀ ਭੁਲੇਖੇ ਨਾਲ ਛਪ ਗਿਆ ਹੋਵੇ । ਪ੍ਰੰਤੂ ''ਸੋਰਹ ਸਪਤ'' ਪਾਠ ਕਰਨ ਨਾਲ ਅਰਥ ਠੀਕ ਆਵੇਗਾ । ਇਸ ਬਾਰੇ ਮਹਾਨ ਕੋਸ਼ ਵਿਚ ਦੱਸਿਆ ਹੈ । (ਪਰੂਫ ਰੀਡਰ)

੧ ਫਿਰ ਪੱਥਰ ਦੇ ਕਿਲੇ ਨੂੰ ਸਿੱਟਿਆ ॥੧੧॥
੨ ਉਸੇ ਵੇਲੇ ਚਾਂਦੀ ਦੇ ਕੋਟ ਨੂੰ ਜਾ ਲਿਆ।
੩ ਤਾਂ ਰਾਜਾ ਨਰਕਾਸੁਰ ਆਪਣੇ ਸ਼ਸ਼ਤਰ ਫੜਕੇ ਤਿਆਰ ਬਰ ਤਿਆਰ ਹੋ ਗਿਆ।
੪ ਤੇ ਆਪਣੀ ਸਾਰੀ ਸੈਨਾ ਨੂੰ ਨਾਲ ਲੈਕੇ ਆ ਗਿਆ।
੫ ਬਹੁਤ ਕ੍ਰੋਧ ਵਿਚ ਆ ਕੇ ਬੜਕ ਮਾਰੀ ॥੧੩॥
੬ ਅੜਿੱਲ ॥ ਤਲਵਾਰਾਂ ਧੂਹ ਧੂਹ ਕੇ ਘੋੜ ਸਵਾਰਾਂ ਨੇ ਧਾਵਾ ਕਰ ਦਿੱਤਾ।
੭ ਬੜੇ ਭਾਰੀ ਰਣ ਖੇਤਰ ਦੇ ਵਿਚ ਸੂਰਮੇਂ ਤੇਗ ਨਚਾਉਣ ਲੱਗੇ।
੮ ਟੋਟੇ ਟੋਟੇ ਹੋ ਕੇ ਗਿਰ ਗਏ ਜਿਸ ਦੇ ਸਿਰ ਤੇ ਖੰਡਾ ਲੱਗਿਆਂ ਜਾਂ ਤੀਰ ਲੱਗ ਗਿਆ।
੯ ਕਈ ਖੇਤ ਛੱਡਕੇ ਚਲੇ ਗਏ ਕਈਆਂ ਦੇ ਦਿਲ ਵਿਚ ਕ੍ਰੋਧ ਜਾਗ ਪਿਆ ॥੧੩॥
੧੦ ਭੁਜੰਗ ਛੰਦ ॥ ਵੱਡੇ ਵੱਡੇ ਅਭਿਮਾਨੀ ਮਾਰ ਸੁੱਟੇ ਬਹੁਤ ਕ੍ਰੋਧ ਵਿਚ ਕੇ।
੧੧ ਜਿਵੇਂ ਵੱਢ ਦਿੱਤੇ ਹਨ ਬੰਨ ਬੰਨ ਕੇ।
੧੨ ਕਿਤੇ ਕੋਈ ਪਾਣੀ ਮੰਗ ਰਿਹਾ ਹੈ ਕਿਤੇ ਮੁਰਦੇ ਕੂਕ ਰਹੇ
੧੩ ਕਿਤੇ ਚਾਰੇ ਪਾਸਿਆਂ ਤੋਂ ਘੇਰਾ ਘੱਤਕੇ ਆ ਢੁਕਦੇ ਹਨ ॥੧੪॥
੧੪ ਕਿਤੇ ਕੋਈ ਸ਼ਸ਼ਤਰ ਅਸ਼ਤਰ ਲੈ ਕੇ ਆਉਂਦਾ ਹੈ।
੧੫ ਕਿਤੇ ਤਲਵਾਰ ਕਿਤੇ ਕੋਈ ਤੀਰ ਮਾਰਦਾ ਹੈ।
੧੬ ਕਿਤੇ ਕੋਈ ਵੈਰੀ ਨੂੰ ਹੰਕਾਰਦਾ ਹੈ ਕਿਤੇ ਕੋਈ ਬੜਕ ਛੱਡਦਾ ਹੈ।
੧੭ ਕਿਤੇ ਕੋਈ ਕਿਸੇ ਸੂਰਮੇਂ ਰਾਜੇ ਦੇ ਛੱਤ੍ਰ ਨੂੰ ਤੋੜਦਾ ਹੈ ॥੧੫॥
੧੮ ਬੜੀਆਂ ਭਾਰੀ ਅਵਾਜਾਂ ਆ ਰਹੀਆਂ ਹਨ ਬੜੀਆਂ ਕ੍ਰੋਧ ਭਰੀਆਂ।
੧੯ ਕਿਤੇ ਕੋਈ ਵੱਢਣ ਵਾਲਿਆਂ ਨੂੰ ਵੱਢ ਦਾ ਰਿਹਾ ਹੈ।
੨੦ ਹਠੀ ਕ੍ਰਿਸ਼ਨ ਨੇ ਕ੍ਰੋਧ ਵਿਚ ਆ ਕੇ ਸੂਰਮਿਆਂ ਨੂੰ ਫੱਟ ਮਾਰੇ।
੨੧ ਸੂਰਮਿਆਂ ਨੂੰ ਭਜਾ ਕੇ ਚਾਂਦੀ ਦਾ ਕੋਟ ਗਿਰਾ ਦਿੱਤਾ ॥੧੬॥
੨੨ ਦੋਹਰਾ ॥ ਕ੍ਰਿਸ਼ਨ ਚਾਂਦੀ ਦੇ ਕੋਟ ਨੂੰ ਜਿੱਤਕੇ ਉਥੇ ਜਾ ਪਹੁੰਚਿਆ।
੨੩ ਜਿਥੇ ਸੋਨੇ ਦੀ ਧਾਤ ਦਾ ਕਿਲਾ ਬਣਾ ਕੇ ਰੱਖਿਆ ਹੋਇਆ ਸੀ ॥੧੭॥
੨੪ ਭੁਜੰਗ ਛੰਦ ॥ ਉਥੇ ਜਾਕੇ ਜੋਰ ਸ਼ੋਰ ਨਾਲ ਲੋਹਾ ਖੜਕਣ ਲੱਗਾ।
੨੫ ਜਿਥੇ ਮਹਾਨ ਛੱਤਰ ਧਾਰੀਆਂ ਦਾ ਬੜਾ ਕ੍ਰੋਧ ਵਧਿਆ ਹੋਇਆ ਸੀ।
੨੬ ਕਿਤੇ ਫਾਂਸੀ ਸੁੱਟਕੇ ਫਾਂਸੀ ਵਿਚ ਫਸਾਉਂਦੇ ਹਨ ਕਿਤੇ ਮਾਰ ਕੇ ਸੁੱਟ ਦਿੰਦੇ ਹਨ।
੨੭ ਕਿਤੇ ਮਸਤ ਹਾਥੀ ਫਿਰਦੇ ਹਨ ਕਿਤੇ ਸਵਾਰ ਤੋਂ ਬਿਨ੍ਹਾਂ ਖਾਲੀ ਘੋੜੇ ॥੧੯॥
੨੮ ਚੌ: ॥ ਸਾਹਮਣੇ ਹੀ ਲੜ ਲੜ ਕੇ ਸੂਰਮੇ ਮਰ ਰਹੇ ਹਨ
੨੯ ਜਿਹੜਾ ਬਹਾਦਰੀ ਨਾਲ ਸ਼ਹੀਦ ਹੁੰਦਾ ਹੈ ਉਸ ਨੂੰ ਟੋਲ ਟੋਲ ਕੇ ਅਪਛੱਰਾਂ ਬਰ ਰਹੀਆਂ ਹਨ।
੩੦ ਜਿਹੜੇ ਪੁਰਸ਼ ਅਪੱਛਰਾਂ ਨੂੰ ਵਰਦੀਆਂ ਵੇਖਦੇ ਹਨ।
੩੧ ਉਹ ਵੀ ਚਾਉ ਨਾਲ ਲੜ ਕੇ ਮਰਦੇ ਹਨ ਮੁੜਕੇ ਘਰ ਨਹੀਂ ਜਾਂਦੇ ॥੧੯॥
੩੨ ਦੋਹਰਾ ॥ ਕ੍ਰਿਸ਼ਨ ਨੇ ਸਾਰੇ ਸੂਰਮੇਂ ਜਿੱਤਕੇ ਰਾਜੇ ਛੁਡਾ ਦਿੱਤੇ।
੩੩ ਨਰਕਾਸੁਰ ਨੂੰ ਮਾਰ ਦਿੱਤਾ ਅਤੇ ਜਿਹੜੀਆਂ ਇਸਤਰੀਆਂ ਬੰਦੀ ਬਣਾਈਆਂ ਸਨ ਉਹ ਮੰਗਵਾ ਲਈਆਂ ॥੨੦॥
੩੪ ਇਸ ਢੰਗ ਨੂੰ ਵਰਤਕੇ ਉਸ ਰਾਣੀ ਨੇ ਸਾਰੇ ਰਾਜੇ ਬੰਦੀ (ਕੈਦ) ਵਿਚੋਂ ਬਾਹਰ ਕੱਢ ਦਿੱਤੇ।
੩੫ ਸਾਰੀਆ ਨੇ ਕ੍ਰਿਸ਼ਨ ਨੂੰ ਆਪਣਾ ਪਤੀ ਬਣਾ ਲਿਆ ਨਰਕਾਸੁਰ ਦੈਂਤ ਨੂੰ ਮਰਵਾ ਕੇ ॥੨੧॥
੩੬ ਚੌ: ॥ ਸੋਲਾਂ ਹਜਾਰ ਸੱਤ ਰਾਣੀ ਕ੍ਰਿਸ਼ਨ ਨੇ ਵਿਆਹ ਲਈ
੩੭ ਜੋ ਨਰਕਾਸੁਰ ਦੀ ਕੈਦ ਦੀ ਜਿੰਦਗੀ ਤੋਂ ਬਾਹਰ ਆਕੇ ਬਹੁਤ ਹੀ ਪ੍ਰਸੰਨ ਤੇ ਭੋਗ ਦੇ ਭਾਵ ਸੁੱਖ ਨਾਲ ਭਰ ਗਈ ਸੀ।
੩੮ ਸੋਨੇ ਦਾ ਸਾਰਾ ਕੋਟ (ਕਿਲਾ) ਢਾਹ ਦਿੱਤਾ।
੩੯ ਜਿਸਨੂੰ ਲਿਆ ਕੇ ਦਵਾਰਕਾ ਵਿਚ ਕਿਲਾ ਬਣਾਇਆ ॥੨੨॥
੪੦ ਸਵੈਯਾ ॥ ਉਹ ਇਸਤਰੀਆਂ ਦੁਆਰਕਾ ਵਿਚ ਆ ਕੇ ਕੋਈ ਤਾਂ ਆਪਣੇ ਘਰ ਚੋਪੜ ਦੀ ਖੇਡ ਖੇਡਦੀ ਹੈ ਕੋਈ ਖੁਸ਼ੀ ਵਿਚ ਹੋਲੀ ਮਨਾਉਂਦੀ ਹੈ।
੪੧ ਕੋਈ ਖੁਸ਼ੀ ਵਿਚ ਆ ਕੇ ਗੀਤ ਗਾਉਂਦੀ ਹੈ ਗਿੱਧਾ ਪਾਉਂਦੀ ਹੈ ਕੋਈ ਇਸਤਰੀ ਝੂਟੇ ਲੈਂਦੀ ਹੈ।
੪੨ ਕੋਈ ਇਸਤਰੀ ਵੇਸਵਾਂ ਦੇ ਗੀਤ ਸੁਣਦੀ ਹੈ ਕੋਈ ਆਪਣੇ ਬਸਤਰ ਧੋਂਦੀ ਤੇ ਨਵੇਂ ਬਣਾ ਰਹੀ ਹੈ।
੪੩ (ਜੋ ਕਿਲਾ ਸ੍ਰੀ ਕ੍ਰਿਸ਼ਨ ਜੀ ਨੇ ਬਣਾਇਆ ਹੈ ਜਿਸ ਵਿਚ ਇਹ (ਬੰਦੀ ਮੁਕਤ) ਇਸਤਰੀਆਂ ਅਨੰਦ ਲੈ ਰਹੀਆਂ ਹਨ। ਉਸ ਕਿਲੇ ਵਿਚ) "ਸੁਭ" ਵਧੀਆ ਵਧੀਆ ਸੁੰਦਰ ਚਿਤਰ ਹਨ ਜੋ ਮਨ ਬਿਰਤੀ ਨੂੰ ਲੁਭਾਇਮਾਨ ਕਰ ਰਹੇ ਹਨ ਕੋਈ ਉਹਨਾਂ ਦੇ ਚਲਿੱਤਰਾਂ ਨੂੰ ਸਮਝ ਨਹੀਂ ਸਕਦਾ।

ਕੋਊ ਤਾ ਕੇ ਚਰਿੱਤ੍ਰ ਨ ਪਾਵਤ ਹੈਂ ॥੨੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿੰਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੦੩॥੩੮੨੮॥ਅਫਜੂੰ॥

ਦੋਹਰਾ ॥ [੧]ਇਕ ਕੈਲਾਸ ਮਤੀ ਰਹੈ ਰਾਨੀ ਰੂਪ ਅਪਾਰ ॥ [੨]ਜਾ ਤੇ ਜਗਤ ਨਰੇਸ ਬਿਧਿ ਸੀਖੀ ਜੁੱਧ ਸੁਧਾਰ* ॥੧॥ ਚੌਪਈ ॥ [੩]ਸਿੰਘ ਸੁ ਬੀਰ ਨਾਥ ਇਕ ਤਾ ਕੋ॥ [੪]ਰੂਪ ਬੇਸ ਭਾਖਤ ਜਗ ਵਾ ਕੋ॥ [੫]ਅੱਪ੍ਰਪਾਨ ਤਿਹੱ ਪ੍ਰਭਾ ਬਿਰਾਜੈ॥ [੬]ਨਿਸਿਸਿ ਦਿਨਿਸਿ ਨਿਰਖਤ ਮਨੁ ਲਾਜੈ ॥ ੨ ॥ ਚੌਪਈ ॥ [੭]ਰੈਨਿ ਦਿਵਸ ਬੈਰਿਯਨ[1] ਬਿਦਾਰੈਂ ॥ [੮]ਸਾਹ ਕੇ ਰੋਜ ਪਰਗਨੇ ਮਾਰੈਂ ॥ [੯]ਏਕ ਜਹਾਜ ਜਾਨ ਨਹਿ ਦੇਵੈ ॥ [੧੦]ਲੂਟਿ ਲੂਟਿ ਸਭਹਿਨ ਕੌ ਲੇਵੈ ॥ ੩ ॥ ਅੜਿੱਲ ॥ [੧੧]ਲੂਟਿ ਫਿਰੰਗੀ ਲਏ ਸਕਲ ਇਕਠੇ ਭਏ ॥ [੧੨]ਸਾਹਜਹਾਂ ਜੂ ਜਹਾਂ, ਤਹਾਂ ਸਭ ਹੀ ਗਏ ॥ [੧੩]ਸਭੈ ਲਗੇ ਦੀਵਾਨਿ ਪੁਕਾਰੇ ਆਇਕੈ ॥ [੧੪]ਹੋ ਹਮਰੋ ਨ੍ਯਾਇ ਕਰੋ ਇਹੱ ਹਨੌ ਰਿਸਾਇਕੈ ॥੪॥ [੧੫]ਸਾਹ ਬਾਚ ॥ ਕਹੋ ਲੂਟਿ ਕਿਨ ਲਏ ਤਿਸੀ ਕੋ ਮਾਰਿਯੈ[2] ॥ [੧੬]ਤਾਹੀ ਕੌ ਇਹ ਠੌਰ ਸੁ ਨਾਇ ਉਚਾਰਿਯੈ[3] ॥ [੧੭]ਤਾਂ ਪੈ ਅਬ ਹੀ ਅਪਨੀ ਫੌਜ ਪਠਾਇ ਹੈਂ ॥ [੧੮]ਹੋ ਤਾ ਤੇ ਤੁਮਰੋ ਸਭ ਹੀ ਮਾਲ ਦਿਲਾਇ ਹੈਂ ॥ ੫ ॥ ਫਿਰੰਗੀ ਵਾਚ ॥ ਦੋਹਰਾ ॥ [੧੯]ਜਹਾਂ ਕਮਛ੍ਯਾ卐 ਕੋ ਭਵਨ ਤਿਸੀ ਠੌਰ ਕੇ ਰਾਇ ॥ [੨੦]ਅਧਿਕ ਫਿਰੰਗੀ ਮਾਰਿਕੈ ਲੀਨੋ ਮਾਲ ਛਿਨਾਇ ॥ ੬ ॥ ਚੌਪਈ ॥ [੨੧]ਐਸੇ ਜਬ ਹਜਰਤਿ ਸੁਨਿ ਪਾਈ ॥ [੨੨]ਫੌਜੈਂ ਅਤਿ ਹੀ ਤਹਾਂ ਪਠਾਈ ॥ [੨੩]ਉਮਡਿ ਅਨੀ ਚਲਿ ਆਵੈ ਤਹਾਂ ॥ [੨੪]ਰਾਜਤ ਭਵਨ ਕਮਛ੍ਯਾ ਜਹਾਂ ॥ ੭ ॥ ਅੜਿੱਲ ॥ [੨੫]ਤਬ ਲੌ ਸਿੰਘ ਸੁ ਬੀਰ ਲੋਕ ਦਿਵ ਕੇ ਗਯੋ ॥ [੨੬]ਰਾਨੀ ਦਯੋ ਜਰਾਇ ਨ ਲੋਗਨ ਭਾਖਿਯੋ ॥ [੨੭]ਕਹ੍ਯੋ ਅਨਮਨੋ ਰਾਵ ਕਛੁਕ ਦਿਨ ਦ੍ਵੈ ਰਹ੍ਯੋ ॥ [੨੮]ਹੋ ਰਾਜ ਸਾਜ ਲੈ ਹਾਥ ਆਪੁ ਅਸਿ ਕੌ ਗਹ੍ਯੋ ॥ ੮ ॥ [੨੯]ਜਬ ਲਗਿ ਰਾਜਾ ਨਾਇ ਤਬ ਲਗੇ ਜਾਇ ਹੌ ॥ [੩੦]ਇਨ ਬੈਰਿਨ ਕੇ ਸਿਰ ਪਰ ਖੜਗ ਮਚਾਇ ਹੌ ॥ [੩੧]ਸਕਲ ਬੈਰਿਯਨ[1] ਘਾਇ ਪਲਟਿ ਘਰ ਆਇਕੈ ॥ [੩੨]ਹੋ ਕਰਿਹੌ ਜਾਇ ਪ੍ਰਨਾਮ ਪਤਿਹਿ ਮੁਸਕਾਇਕੈ ॥ ੯ ॥ [੩੩]ਸੁਨਿ ਐਸੇ ਬਚ ਸੂਰ ਸਭੈ ਹਰਖਤ ਭਏ ॥ [੩੪]ਭਾਂਤਿ ਭਾਂਤਿ ਕੇ ਸਸਤ੍ਰ ਸਭਨ ਹਾਥਨ ਲਏ॥ [੩੫]ਕਛੁ ਭਟ ਦਲਹਿ ਦਿਖਾਏ ਲ੍ਯਾਏ ਲਾਇਕੈ ॥ [੩੬]ਹੋ ਬਡੀ ਫੌਜ ਮਹਿ ਆਨਿ ਦਏ ਸਭ ਘਾਇਕੈ ॥ ੧੦ ॥ [੩੭]ਦਸ ਸਹੱਸ੍ਰ ਨਿਸਿ ਕੌ ਲਿਯੋ ਬੈਲ ਮੰਗਾਇਕੈ ॥ [੩੮]ਦ੍ਵੈ ਦ੍ਵੈ ਸੀਂਗਨ ਬਧੀ ਮਸਾਲ ਜਰਾਇਕੈ ॥ [੩੯]ਇਹੱ ਦਿਸਿ ਦਲਹਿ ਦਿਖਾਇ, ਆਇ ਓਹਿ ਦਿਸਿ ਪਰੀ ॥

1. ਬੈਰੀਅਨ, 2. ਮਾਰੀਐ, 3 ਉਚਾਰੀਐ – (ਬੋਲ਼)

*ਨੋਟ:- ਨਵੀਨ ਛਾਪੇ ਵਾਲੀਆਂ ਸੈਂਚੀਆਂ ਵਿਚ ਇਥੇ ਪਾਠ "ਮਝਾਰ" ਹੈ। ਪ੍ਰੰਤੂ ਪੁਰਾਤਨ ਸਰੂਪਾਂ ਵਿਚ ਪਾਠ "ਸੁਧਾਰ" ਹੈ। ਜੋ ਇਥੇ ਸੋਧ ਕੇ ਲਗਾ ਦਿੱਤਾ ਹੈ।

卐 ਕਮੱਛਿਆ – ਗੋਹਾਟੀ ਤੋਂ ਦੋ ਮੀਲ ਪੱਛਮ ਨੀਲਾਂਚਲ ਪੁਰ ਬ੍ਰਹਮ ਪੁੱਤਰ ਦਰਿਆ ਦੇ ਕਿਨਾਰੇ, ਇਕ ਬਹੁਤ ਸੁੰਦਰ ਠੇਤਰਾਂ ਵਾਲੀ, ਕਾਮ ਰੂਪ, ਸਤੀ ਦੇਵੀ ਦਾ ਮੰਦਰ ਹੈ।

...... ਅਥਵਾ ਪਰ ਕੋਈ ਇਹਨਾਂ ਇਸਤਰੀਆਂ ਦੇ ਚਰਿੱਤਰਾਂ ਨੂੰ ਨਹੀਂ ਸਮਝ ਸਕਦਾ ॥੨੩॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਅਤੇ ਮੰਤਰੀ ਰਾਜਾ ਵਾਰਤਾਲਾਪ, ਦੋ ਸੌ ਤੀਸਰੀ ਕਥਾ ਸਮਾਪਤ ਹੈ ॥੨੦੩॥੩੯੨੮॥ਚਲਦਾ॥

---

੧ ਦੋਹਰਾ ॥ ਇਕ ਕੈਲਾਸ਼ ਮਤੀ ਰਾਣੀ ਰਹਿੰਦੀ ਸੀ ਜਿਸ ਤੇ ਰੂਪ ਬਹੁਤ ਸੀ ।

੨ ਜਿਸਦੇ ਕੋਲੋਂ ਜਗਤ ਦੇ ਬਹੁਤ ਸਾਰੇ ਰਾਜਿਆਂ ਨੇ ਯੁੱਧ ਕਰਨ ਦੇ ਢੰਗ ਉਤਮ ਤਰੀਕੇ ਨਾਲ ਸਿੱਖੇ ਸਨ ॥੧॥

੩ ਚੌਪਈ ॥ ਸੁ ਬੀਰ ਸਿੰਘ ਉਸ ਦਾ ਪਤੀ ਸੀ ।

੪ ਉਸ ਨੂੰ ਬਹੁਤ ਰੂਪਵਾਨ ਲੋਕ ਕਹਿੰਦੇ ਸਨ ।

੫ ਉਸ ਤੇ ਬੇ-ਮਸਾਲ ਹੁਸਨ ਦਾ ਪ੍ਰਭਾਉ ਟਿਕਿਆ ਹੋਇਆ ਸੀ ।

੬ ਜਿਸ ਨੂੰ ਤੱਕ ਕੇ ਚੰਦ ਸੂਰਜ ਵੀ ਲਜਿਆਵਾਨ ਹੁੰਦੇ ਸਨ ॥੨॥

੭ ਚੌਪਈ ॥ ਉਹ ਦੋਵੇਂ ਪਤੀ ਪਤਨੀ ਰਾਤ ਦਿਨ ਦੁਸ਼ਮਨਾਂ ਨੂੰ ਮਾਰਦੇ ਸਨ ।

੮ ਸ਼ਾਹ ਜਹਾਨ ਦਾ ਰੋਜ ਕੋਈ ਪ੍ਰਗਣਾ ਦੱਬੀ ਜਾਂਦੇ ਸਨ।

੯ ਉਹ ਉਸ ਦਾ ਇਕ ਵੀ ਜਹਾਜ ਸੁੱਖ ਨਾਲ ਨਹੀਂ ਸੀ ਜਾਣ ਦਿੰਦੇ ।

੧੦ ਸਾਰੇ ਜਹਾਜਾਂ ਨੂੰ ਲੁੱਟੀ ਜਾਂਦੇ ਸਨ ॥੩॥

੧੧ ਅੜਿੱਲ ॥ ਅੰਗਰੇਜਾਂ ਦਾ ਜਹਾਜ ਮਾਲ ਲੈਕੇ ਜਾ ਰਿਹਾ ਸੀ ਉਹ ਸਾਰਾ ਲੁੱਟ ਲਿਆ, ਫਰੰਗੀ ਇਕੱਠੇ ਹੋ ਗਏ ।

੧੨ ਤੇ ਸ਼ਾਹ ਜਹਾਨ ਦੇ ਕੋਲ ਚਲੇ ਗਏ ।

੧੩ ਉਹ ਸ਼ਾਹ ਜਹਾਨ ਦੀ ਲੱਗੀ ਸਭਾ ਵਿਚ ਆ ਕੇ ਪੁਕਾਰੇ

੧੪ ਤੇ ਕਿਹਾ ਕਿ ਸਾਡਾ ਇਨਸਾਫ ਕਰੋ, ਇਹਨਾਂ ਲੁਟੇਰਿਆਂ ਨੂੰ ਖਤਮ ਕਰੋ ॥੪॥

੧੫ ਸ਼ਾਹ ਜਹਾਨ ਨੇ ਕਿਹਾ ਕਿ ਤੁਸੀਂ ਦੱਸੋ ਤੁਹਾਨੂੰ ਕਿਸ ਨੇ ਲੁੱਟਿਆ ਹੈ ਉਸ ਨੂੰ ਮਾਰ ਦਿੰਦੇ ਹਾਂ ।

੧੬ ਉਸ ਦਾ ਸਾਨੂੰ ਅਤਾ-ਪਤਾ ਦੱਸੋ ਇਥੇ ।

੧੭ ਮੈਂ ਉਸ ਦੇ ਉਤੇ ਹੁਣੇ ਫੌਜ ਭੇਜ ਦਿੰਦਾ ਹਾਂ (ਗ੍ਰਿਫਦਾਰ ਕਰਨ ਲਈ) ।

੧੮ ਤੇ ਉਸ ਕੋਲੋਂ ਤੁਹਾਡਾ ਸਾਰਾ ਮਾਲ ਦਿਵਾ ਦੇਵਾਂਗਾ।੫।

੧੯ ਦੋਹਰਾ ॥ ਫਰੰਗੀ ਨੇ ਕਿਹਾ ਕਿ ਜਿਥੇ ਕਮੱਛਿਆ ਦੇਵੀ ਦਾ ਭਵਨ ਹੈ ਉਸੇ ਥਾਂ ਦੇ ਰਾਜੇ ਨੇ ।

੨੦ ਬਹੁਤ ਸਾਰੇ ਅੰਗਰੇਜ ਮਾਰਕੇ ਸਾਡਾ ਮਾਲ ਖੋਹ ਲਿਆ ਹੈ ॥੬॥

੨੧ ਚੌ: ॥ ਜਦੋਂ ਇਸ ਤਰ੍ਹਾਂ ਸ਼ਾਹ ਜਹਾਨ ਨੇ ਸੁਣ ਲਿਆ।

੨੨ ਬਹੁਤ ਸਾਰੀ ਸੈਨਾ ਉਸ ਨੇ ਉਥੇ ਨੂੰ ਤੋਰ ਦਿੱਤੀ।

੨੩ ਫੌਜ ਦਾ ਦਲ ਚੜ੍ਹਕੇ ਉਥੇ ਗਿਆ ।

੨੪ ਜਿਥੇ ਦੇਵੀ ਦਾ ਮੰਦਰ ਬਣਿਆ ਹੋਇਆ ਸੀ ॥੭।

੨੫ ਅੜਿੱਲ ॥ ਇਤਨੇ ਨੂੰ ਸੁਬੀਰ ਸਿੰਘ ਰਾਜਾ ਪ੍ਰਲੋਕ ਨੂੰ ਚਲਾ ਗਿਆ ।

੨੬ ਰਾਣੀ ਨੇ ਉਸ ਦਾ ਸਸਕਾਰ ਕਰ ਦਿੱਤਾ ਪਰ ਲੋਕਾਂ ਨੂੰ ਨਾ ਦੱਸਿਆ ।

੨੭ ਤੇ ਕਿਹਾ ਕਿ ਇਕ ਦੋ ਦਿਨਾਂ ਤੋਂ ਰਾਜਾ ਕੁਝ ਢਿੱਲਾ ਹੈ

੨੮ ਰਾਜ ਸਾਜ ਕੰਮ ਸੰਭਾਲਕੇ ਤਲਵਾਰ ਆਪਣੇ ਹੱਥ ਵਿਚ ਲੈ ਲਈ (ਕਿਉਂ ਕਿ ਰਾਜੇ ਦਾ ਨਾ ਹੋਣਾ ਫੌਜਾਂ ਵਿਚ ਦਿਲ ਗੇਰੂ ਹੁੰਦਾ ਹੈ) ॥੮॥

੨੯ ਜਦੋਂ ਤੱਕ ਰਾਜਾ ਨਹੀਂ ਆਉਂਦਾ ਤਬ ਤੱਕ ਮੈਂ ਜਾਂਦੀ ਹਾਂ ।

੩੦ ਇਹ ਜਿਹੜਾ ਵੈਰੀ ਦਲ ਆ ਰਿਹਾ ਹੈ ਇਸ ਦੇ ਸਿਰ ਤੇ ਤੇਗ ਮੈਂ ਜਾ ਕੇ ਖੜਕਾਵਾਂਗੀ ।

੩੧ ਸਾਰੇ ਦੁਸ਼ਮਨਾਂ ਨੂੰ ਮਾਰਕੇ ਮੁੜ ਘਰ ਆਵਾਂਗੀ ।

੩੨ ਫਿਰ ਮੈਂ ਪਤੀ ਨੂੰ ਨਮਸਕਾਰ ਕਰਾਂਗੀ ਹੱਸ ਕੇ ॥੯॥

੩੩ ਉਸ ਦੇ ਸੂਰਮੇਂ ਇਹ ਗੱਲ ਸੁਣ ਕੇ ਪ੍ਰਸੰਨ ਹੋ ਗਏ ।

੩੪ ਤਰ੍ਹਾਂ ਤਰ੍ਹਾਂ ਦੇ ਹਥਿਆਰ ਸਾਰਿਆਂ ਨੇ ਹੱਥੀਂ ਫੜ ਲਏ

੩੫ ਕੁਝ ਸੂਰਮੇਂ ਦਿੱਲੀ ਪਤਿ ਦੇ ਦਲ ਨੂੰ ਦਿਖਾਕੇ ਆ ਕੇ

੩੬ ਉਹਨਾਂ ਦੇ ਦਲ ਵੇਖਕੇ ਆਪਣੀ ਫੌਜ ਵਿਚ ਆ ਗਈ ਅਤੇ ਐਸਾ ਹੱਲਾ ਬੋਲਿਆ ਕੇ ਸਾਰੇ ਮਾਰ ਸੁੱਟੇ ॥੧੦॥

੩੭ ਰਾਤ ਨੂੰ ਦਸ ਹਜਾਰ ਬੈਲ ਮੰਗਾ ਲਏ ।

੩੮ ਹਰ ਏਕ ਬੈਲ ਦੇ ਦੋਹਾਂ ਸਿਰਾਂ ਨਾਲ ਇਕ ਇਕ ਮਸਾਲ ਬੰਨ ਕੇ ਬਾਲ ਦਿੱਤੀ ।

੩੯ ਇਸ ਪਾਸੇ ਤੋਂ ਬੜਾ ਭਾਰੀ ਦਲ ਆਉਂਦਾ ਦਿਖਾ ਦਿੱਤਾ ਦੂਜੇ ਪਾਸੇ ਤੋਂ ਫ਼ੌਜ ਲੈ ਕੇ ਉਹਨਾਂ ਤੇ ਟੁੱਟ ਪਈ ਹੱਲ ਕੀਤਾ (ਸ਼ਾਹ ਜਹਾਨ ਦੀ ਫੌਜ ਇਨ੍ਹਾਂ ਬਹੁਤ ਮਸਾਲਾਂ ਨੂੰ ਵੇਖਕੇ ਡਰਦੇ ਇਸ ਪਾਸੇ ਨੂੰ ਆਏ ਹੀ ਨਾ ਦੂਜੇ ਪਾਸੇ ਤੋਂ ਵਢਾ ਕਟੀ ਕਰਕੇ) ।

[੧]ਹੋ ਬਡੇ ਬਡੇ ਨ੍ਰਿਪ ਘਾਇ ਮਾਰਿ ਕ੍ਰੀਚਕ ਕਰੀ ॥ ੧੧ ॥ [੨]ਜਬ ਹੀ ਦੂਜੋ ਦਿਵਸ ਪਹੂਚਯੋ ਆਇਕੈ ॥ [੩]ਭਰਿ ਗੌਨੈ ਪਨ੍ਯਿਨ ਕੀ ਦਈ ਚਲਾਇਕੈ ॥ [੪]ਲੋਗ ਖਜਾਨੋ ਜਾਨਿ, ਟੂਟਿ ਤਾ ਪੈ ਪਰੇ ॥ [੫]ਹੋ ਉਹਿ ਦਿਸਿ ਤੇਂ ਉਨ ਬਾਲ, ਨ੍ਰਿਪਤਿ ਧਨ ਜੁਤ ਹਰੇ ॥੧੨॥ [੬]ਦਿਨ ਦੂਜੋ ਗਯੋ, ਦਿਵਸ ਤੀਸਰੋ ਆਇਯੋ॥ [੭]ਤਬ ਰਾਨੀ ਦੁੰਦਭਿ, ਇਕ ਠੌਰ ਬਜਾਇਯੋ ॥ [੮]ਲੋਗ ਦਿਰਬੁ ਲੈ ਭਜੇ ਜੁ ਤਿਹੱ ਮਗੁ ਆਇਯੋ ॥ [੯]ਹੋ ਲੂਟਿ ਧਨੀ ਸਭ ਲੀਏ, ਨ ਜਾਨਿਕ ਪਾਇਯੋ ॥ ੧੩ ॥ [੧੦]ਦਿਵਸ ਚੱਤ੍ਰਥੇ ਦੀਨੀ ਆਗਿ ਲਗਾਇਕੈ ॥ [੧੧]ਆਪੁ ਏਕ ਠਾਂ ਥਿਰ ਭਈ; ਦਲਹਿ ਦੁਰਾਇਕੈ ॥ [੧੨]ਸਭ ਰਾਜਨ ਕੇ ਲੋਗ ਬੁਝਾਵਨ ਲਾਗਏ ॥ [੧੩]ਹੋ ਜੋ ਪਾਏ ਨ੍ਰਿਪ ਰਹੇ ਮਾਰਿ ਅਬਲਾ ਦਏ ॥੧੪॥ [੧੪]ਦਿਵਸ ਪਾਂਚਏ ਅਪਨੀ ਅਨੀ ਸੁਧਾਰਿਕੈ ॥ [੧੫]ਮੱਧਿ ਸੈਨ ਕੇ ਪਰੀ ਮਸਾਲੈ ਜਾਰਿਕੈ ॥ [੧੬]ਮਾਰਿ ਕੂਟਿ ਨ੍ਰਿਪ ਸੈਨ ਨਿਕਸਿ ਆਪੁਨ ਗਈ ॥ [੧੭]ਹੋ ਪਿਤਾ ਪੂਤ ਸਿਰ ਤੇਗ ਪੂਤ ਪਿਤੁ ਕੇ ਦਈ ॥ ੧੫ ॥ ਦੋਹਰਾ ॥ [੧੮]ਰੈਨ ਸਮੈਂ ਤਿਨਹੀ ਬਿਖੈ ਮਾਚਯੋ ਲੋਹ ਅਪਾਰ ॥ [੧੯]ਭਟ ਜੂਝੇ ਪਿਤੁ ਪੂਤ ਹਨਿ ਪੂਤ ਪਿਤਾ ਕੌ ਮਾਰ ॥ ੧੬ ॥ [੨੦]ਰੈਨਿ ਸਮੈ ਤਵਨੈ ਕਟਕ ਲੋਹ ਪਰਯੋ ਬਿਕਰਾਰ ॥ [੨੧]ਊਚ ਨੀਚ ਰਾਜਾ ਪ੍ਰਜਾ ਘਾਯਲ ਭਏ ਸੁਮਾਰ ॥ ੧੭ ॥ ਚੌਪਈ ॥ [੨੨]ਪਿਤੁ ਲੈ ਖੜਗੁ, ਪੂਤ ਕੋ ਮਾਰਯੋ॥ [੨੩]ਪੂਤ ਪਿਤਾ ਕੇ ਸਿਰ ਪਰ ਝਾਰਯੋ॥ [੨੪]ਐਸੋ ਲੋਹ ਪਰਯੋ ਬਿਕਰਾਰਾ ॥ [੨੫]ਸਭ ਘਾਯਲ ਭੇ, ਭੂਪ ਸਮਾਰਾ ॥ ੧੮ ॥ ਅੜਿੱਲ ॥ [੨੬]ਦਿਵਸ ਖਸ੍ਟਮੌ ਜਬੈ ਪਹੂਚਯੋ ਆਇਕੈ ॥ [੨੭]ਦੋ ਦੋ ਮਰਦ ਲੌ ਖਾਈ ਗਈ ਖੁਦਾਇਕੈ ॥ [੨੮]ਗਡਿ ਸੂਰੀ ਜਲ ਊਪਰ ਦਏ ਬਹਾਇਕੈ ॥ [੨੯]ਹੋ ਬਦਯੋ ਖਲਨ ਸੋ ਜੁੱਧ, ਖਿੰਗ ਖੁਨਸਾਇਕੈ ॥ ੧੯ ॥ [੩੦]ਪਰਾਬੰਧਿ ਕਰਿ ਫੌਜ ਦੋਊ ਠਾਢੀ ਭਈ ॥ [੩੧]ਤੀਰ ਤੁਪਕ ਤਰਵਾਰਿ, ਮਾਰਿ ਚਿਰ ਲੌ ਦਈ ॥ [੩੨]ਭਾਜਿ ਚਲੀ ਤ੍ਰਿਯ, ਪਾਛੇ ਕਟਕ ਲਗਾਇਕੈ ॥ [੩੩]ਹੋ ਪਿਛੇ ਪਖਰਿਯਾ ਪਰੈ ਤੁਰੰਗ ਨਚਾਇਕੈ ॥ ੨੦ ॥ ਦੋਹਰਾ ॥ [੩੪]ਏਕ ਬਾਰ ਸੋਰਹੱ ਸਹੱਸ ਸ੍ਵਾਰ ਜੁਝੇ ਬਰਬੀਰ ॥ [੩੫]ਬਹੁਰਿ ਆਨਿ ਅਬਲਾ ਪਰੀ ਹਨੇ ਤੁਪਕ ਕੈ ਤੀਰ ॥੨੧॥ ਅੜਿੱਲ॥ [੩੬]ਜਬੈ ਸਪਤਵੌਂ ਦਿਵਸ, ਪਹੂਚਯੋ ਆਇ ਕਰਿ॥ [੩੭]ਸਭ ਪਕਵਾਨਨ ਮੈ ਦਈ ਜਹਰ ਡਰਾਇ ਕਰਿ ॥ [੩੮]ਖਲਨ ਖੰਡ ਕਛੁ ਚਿਰ ਲੌ ਲੋਹ ਬਜਾਇਕੈ ॥ [੩੯]ਹੋ ਔਰ ਠੌਰ ਚਲਿ ਗਈ ਨਿਸਾਨੁ ਦਿਵਾਇਕੈ ॥ ੨੨ ॥ [੪੦]ਮਾਰਿ ਪਰਨਿ ਤੇ ਰਹੀ ਸਿਪਾਹਿਨ ਯੌ ਕਿਯੋ ॥ [੪੧]ਸਰਕਿ ਸਰਕਿ ਕਰ ਸਕਤਿ ਨਿਕਰ ਤਿਹੱ ਕੋ ਲਿਯੋ ॥ [੪੨]ਭੂਮਿ ਪਰੇ ਚਹੂੰ ਓਰ ਦੁਰਗ ਕੇ ਦੁਆਰ ਪਰ ॥ [੪੩]ਹੋ ਲਈ ਮਿਠਾਈ

੧ ਇਸ ਢੰਗ ਦੇ ਨਾਲ ਵੱਡੇ ਵੱਡੇ ਰਾਜਿਆਂ ਨੂੰ ਮਾਰਕੇ ਕੁਤਰਾ ਕਰ ਦਿੱਤਾ ॥੧੧॥
੨ ਜਦੋਂ ਦੂਜਾ ਦਿਨ ਆ ਗਿਆ ।
੩ ਤਾਂ ਜੁੱਤੀਆਂ ਦੀਆਂ ਗੋਣਾਂ (ਖੁਰਜੀਆਂ) ਭਰਕੇ ਖੋਤਿਆਂ ਤੇ ਤੋਰ ਦਿੱਤੀਆਂ ।
੪ ਲੋਕਾਂ ਨੇ ਅਰਥਾਤ ਸ਼ਾਹੀ ਫੌਜਾਂ ਖਜਾਨਾ ਸਮਝ ਕੇ ਲੁੱਟਣ ਲਈ ਟੁੱਟ ਕੇ ਪੈ ਗਏ ।
੫ ਜਦੋਂ ਉਹਨਾਂ ਦਾ ਧਿਆਨ ਲੁੱਟਣ ਵੱਲ ਹੋਇਆ ਤਾਂ ਦੂਜੇ ਪਾਸਿਓਂ ਇਸਤਰੀ ਨੇ ਰਾਜਿਆਂ ਨੂੰ ਸਮੇਤ ਧਨ ਲੁੱਟ ਲਿਆ ।੧੨।
੬ ਦੂਜਾ ਦਿਨ ਲੰਘ ਗਿਆ ਤੇ ਤੀਜਾ ਦਿਨ ਆਗਿਆ ।
੭ ਤਾਂ ਰਾਣੀ ਨੇ ਜੰਗੀ ਬਿਗਲ ਇਕ ਥਾਂ ਤੇ ਜਾ ਵਜਾਇਆ
੮ ਸ਼ਾਹ ਦੇ ਆਦਮੀ ਧਨ ਲੈ ਕੇ ਉਸ ਰਸਤੇ ਆ ਰਹੇ ਸੀ
੯ ਸਾਰੇ ਧਨ ਦੇ ਖਜਾਨੇ ਲੁੱਟ ਲਏ ਕੋਈ ਵੀ ਜਾਣ ਨਾ ਦਿੱਤਾ ॥੧੩॥
੧੦ ਚੌਥੇ ਦਿਨ ਸ਼ਾਹੀ ਫੌਜ ਵਿਚ ਅੱਗ ਲਾ ਦਿੱਤੀ ।
੧੧ ਆਪ ਇਕ ਪਾਸੇ ਖੜੀ ਹੋ ਗਈ ਆਪਣੀ ਸੈਨਾਂ ਨੂੰ ਲੈਕੇ
੧੨ ਰਾਜੇ ਦੇ ਸ਼ਾਹੀ ਲਕ ਸਾਰੇ ਅੱਗ ਬੁਝਾਉਣ ਵਿਚ ਰੁਝ ਗਏ ।
੧੩ ਫੌਜ ਅੱਗ ਬੁਝਾਉਣ ਲੱਗ ਗਈ ਰਾਜੇ ਆਪ ਇਕੇਲੇ ਰਹਿ ਗਏ ਢੁਕਵਾਂ ਸਮਾਂ ਤੱਕਕੇ ਸਾਰੇ ਰਾਜੇ ਸਮੇਟ ਦਿੱਤੇ -ਮਾਰ ਦਿੱਤੇ ॥੧੪॥
੧੪ ਪੰਜਵੇਂ ਦਿਨ ਆਪਣੀ ਸੈਨਾਂ ਨੂੰ ਸਿਖਾ ਦਿੱਤਾ ।
੧੫ ਅਤੇ ਮਿਸਾਲਾਂ ਬਾਲ ਕੇ ਉਹਨਾਂ ਦੀ ਸੈਨਾ ਵਿਚ ਰਾਤ ਨੂੰ ਜਾ ਪਈ ।
੧੬ ਕੁਝ ਰਾਜਿਆਂ ਨੂੰ ਮਾਰ ਕੁੱਟ ਕੇ ਆਪ ਨਿਕਲ ਗਈ ।
੧੭ ਪਿਤਾ ਨੇ ਪੁੱਤਰ, ਪੁੱਤਰ ਨੇ ਪਿਤਾ, ਮਾਰ ਸੁੱਟੇ ॥੧੫॥
੧੮ ਦੋਹਰਾ ॥ ਰਾਤ ਦੇ ਸਮੇਂ ਉਹਨਾਂ ਦੇ ਵਿਚ ਬਹੁਤ ਹੀ ਲੋਹਾ ਖੜਕਿਆ ।
੧੯ ਸੂਰਮੇਂ ਲੜ ਕੇ ਮਰ ਗਏ ਪਿਤਾ ਪੁੱਤਰ, ਪੁੱਤਰ ਪਿਤਾ ਨੂੰ ਮਾਰ ਗਿਆ ॥੧੬॥
੨੦ ਰਾਤ ਦੇ ਸਮੇਂ ਸਵੇਰੇ ਤੱਕ ਬੇ-ਵੱਸ ਹੋ ਕੇ ਲੋਹਾ ਵਰਸਦਾ ਰਿਹਾ ।
੨੧ ਭਾਵੇਂ ਕੋਈ ਵੱਡਾ ਹੈ ਭਾਵੇਂ ਛੋਟਾ ਭਾਵੇਂ ਰਾਜਾ ਭਾਵੇਂ ਪਰਜਾ ਬੇਸ਼ੁਮਾਰ ਦਿਨ ਚੜ੍ਹਦੇ ਨੂੰ ਜਖਮੀ ਹੋ ਗਏ।੧੭।
੨੨ ਚੌ: ॥ ਪਿਤਾ ਨੇ ਤਲਵਾਰ ਲੈਕੇ ਪੁੱਤਰ ਦੇ ਮਾਰ ਦਿੱਤੀ
੨੩ ਪੁੱਤਰ ਨੇ ਪਿਤਾ ਦੇ ਸਿਰ ਵਿਚ ਮਾਰ ਦਿੱਤੀ ।
੨੪ ਇਸ ਤਰ੍ਹਾਂ ਲੋਹਾ ਵਰਸਿਆ ਬੇ-ਵੱਸ ਹੋ ਕੇ ।
੨੫ ਬੇਸ਼ੁਮਾਰ ਰਾਜੇ ਜਖਮੀ ਹੋ ਗਏ ॥੧੮॥
੨੬ ਅੜਿੱਲ ॥ ਜਦੋਂ ਛੇਵਾਂ ਦਿਨ ਆ ਕੇ ਪੁੱਜਿਆ ।
੨੭ ਦੋ ਦੋ ਆਦਮੀ ਭਾਵ 10-11 ਫੁੱਟ ਡੂੰਘੀਆਂ ਖਾਈਆਂ ਪੁੱਟਵਾ ਦਿੱਤੀਆਂ ।
੨੮ ਸਾਰੇ ਟੋਏ ਪਾਣੀ ਨਾਲ ਭਰਵਾ ਦਿੱਤੇ ।
੨੯ ਰਾਤ ਦੇ ਸਮੇਂ ਯੁੱਧ ਲਈ ਮੂਰਖਾਂ ਨੂੰ ਵੰਗਾਰਕੇ ਲੜਾਈ ਆਰੰਭ ਕਰ ਦਿੱਤੀ ਕੁੱਦ ਵਿਚ ਆ ਕੇ ਹਥਿਆਰ ਫੜਕੇ ॥੧੯॥
੩੦ ਟੋਲੇ ਬੰਨ ਦੋਵੇਂ ਪਾਸੇ ਦੀਆਂ ਆਹਮੋਂ-ਸਾਹਮਣੇ ਖਲੋ ਗਈਆਂ ।
੩੧ ਤੀਰ ਤੇ ਬੰਦੂਕਾਂ ਤਲਵਾਰ ਚਿਰ ਤੱਕ ਚਲਦੀ ਰਹੀ ।
੩੨ ਜਿਸ ਵੇਲੇ ਦੁਸ਼ਮਨ ਪਿੱਛਾ ਕਰਕੇ ਕਟਿਕ ਪਿੱਛੇ ਲੱਗ ਤੁਰਿਆ ਤਾਂ ਆਪ ਪਿੱਛੇ ਨੂੰ ਭੱਜ ਗਈ ।
੩੩ ਘੋੜ ਸਵਾਰ ਘੋੜੇ ਦੌੜਾ ਕੇ ਪਿੱਛੇ ਭੱਜੇ ॥੨੦॥
੩੪ ਦੋ: ॥ ਇਕ ਦਮ ਸੋਲਾਂ ਹਜਾਰ ਸੂਰਮੇਂ ਟੋਇਆਂ ਵਿਚ ਡਿੱਗ ਡਿੱਗ ਕੇ ਮਰ ਗਏ ।
੩੫ ਜਿਹੜੇ ਬਚਦੇ ਦਿਸੇ ਉਹਨਾਂ ਤੇ ਆਪ ਆ ਕੇ ਤੀਰ ਤੇ ਬੰਦੂਕਾਂ ਨਾਲ ਹਮਲਾ ਕਰਕੇ ਮਾਰ ਸੁੱਟੇ ॥੨੧॥
੩੬ ਅੜਿੱਲ ॥ ਜਿਸ ਵੇਲੇ ਸੱਤਵਾਂ ਦਿਨ ਆ ਗਿਆ ।
੩੭ ਤਾਂ ਬਹੁਤ ਸਾਰੇ ਪਕਵਾਨਾਂ ਵਿਚ ਜ਼ਹਿਰ ਪਾ ਕੇ ਪਕਵਾ ਲਏ ।
੩੮ ਉਹਨਾਂ ਮੂਰਖਾਂ ਦੇ ਨਾਲ ਕੁਝ ਦੇਰ ਤੱਕ ਲੋਹਾ ਵਜਾ ਕੇ -ਜੰਗ ਕਰਕੇ ।
੩੯ ਹੋਰ ਪਾਸੇ ਨਿਕਲ ਗਈ ਫੌਜ ਨੂੰ ਨਿਸ਼ਾਨ ਵਿਖਾਕੇ।੨੨।
੪੦ ਲੜਾਈ ਬੰਦ ਹੋ ਗਈ ਦੁਸ਼ਮਨ ਦੇ ਸਿਪਾਹੀ ਵਿਹਲੇ ਹੋ ਗਏ ਇਧਰ ਉਧਰ ਫਿਰਨ ਲੱਗੇ ।
੪੧ ਖੁਸ਼ੀ ਵਿਚ ਆ ਗਏ ਕਿ ਅਸੀਂ ਦੁਸ਼ਮਨ ਦੂੜਾ ਦਿੱਤਾ ਹੈ ਹੌਲੀ ਹੌਲੀ ਮੰਦਰ ਵੱਲ ਚਲੇ ਗਏ ।
੪੨ ਦੇਵੀ ਦੇ ਦਰਵਾਜੇ ਉਪਰ ਜਾ ਕੇ ਇਕੱਠੇ ਹੋ ਗਏ ।
੪੩ ਤੇ ਜਦੋਂ ਵੇਖੀਆਂ ਕਿ ਭਾਂਤ ਭਾਂਤ ਦੀਆਂ ਮਿਠਆਈਆਂ ਦੇਵੀ ਦੇ ਦਰ ਅੱਗੇ ਪਈਆਂ ਹਨ ।

ਛੀਨਿ ਗਠਰਿਯੈਂ ਬਾਂਧਿ ਕਰਿ ॥ ੨੩ ॥ ਦੋਹਰਾ ॥ [੧]ਬੈਠਿ ਬੈਠਿ ਸੌ ਸੌ ਪੁਰਖ ਜੋ ਜੋ ਮਿਠਾਈ ਖਾਂਹਿਂ[੨]॥ ਮਦ ਬਿਖੁ ਕੇ ਤਿਨ ਤਨ ਚਰੇ ਤੁਰਤੁ ਤਰਫਿ ਮਰਿ ਜਾਂਹਿ ॥੨੪॥ [੩]ਚਾਰਿ ਪਾਂਚ ਘਟਿਕਾ ਬਿਤੇ ਬਾਲ ਪਰੀ ਅਸਿ ਧਾਰ ॥ [੪]ਜੋ ਬਿਖੁ ਤੇ ਘੂਮਤ ਹੁਤੇ ਸਭਹੀ ਦਏ ਸੰਘਾਰਿ ॥ ੨੫ ॥ ਅੜਿਲ ॥ [੫]ਬਹੁਰਿ ਮਿਲਨ ਤ੍ਰਿਯ ਬਦਯੋ ਸੁ ਦੂਤ ਪਠਾਇਕੈ ॥ [੬]ਚਲੀ ਆਪਨੀ ਆਛੀ ਅਨੀ ਬਨਾਇਕੈ ॥ [੭]ਤੁਪਕ ਚੋਟ ਕੌ ਜਬੈ ਸੈਨ ਲਾਂਘਤ ਭਈ ॥ [੮]ਹੋ ਪਰੀ ਤੁਰੰਗ ਧਵਾਇ ਕ੍ਰਿਪਾਨੈ ਕਢਿ ਲਈ ॥ ੨੬ ॥ ਦੋਹਰਾ ॥ [੯]ਸਭ ਰਾਜਨ ਕੌ ਮਾਰਿਕੈ ਸੈਨਾ ਦਈ ਖਪਾਇ ॥ [੧੦]ਜੀਤਿ ਜੁੱਧ ਗ੍ਰਿਹ ਕੋ ਗਈ ਜੈ ਦੂੰਦਭੀ ਬਜਾਇ ॥ ੨੭ ॥ [੧੧]ਤਾਹੀ ਤੇ ਜਗਤੇਸ ਨ੍ਰਿਪ ਸੀਖੇ ਚਰਿਤ ਅਨੇਕ ॥ [੧੨]ਸਾਹਿਜਹਾਂ ਕੇ ਬੀਰ ਸਭ ਚੁਨਿ ਚੁਨਿ ਮਾਰੇ ਏਕ ॥੨੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਚਾਰ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੦੪॥੩੯੫੬॥ਅਫਜੂੰ॥

ਚੌਪਈ ॥ [੧੩]ਭੂਪ ਬਡੀ ਗੁਜਾਰਤ ਬਖਨਿਯਤ ॥ [੧੪]ਬਿਜੈ ਕੁਅਰਿ ਤਾ ਕੀ ਤ੍ਰਿਯ ਜਨਿਯਤ ॥ [੧੫]ਛਤ੍ਰੀ ਏਕ ਤਹਾਂ ਬਡਭਾਗੀ ॥ [੧੬]ਤਾਂ ਤਨ ਦ੍ਰਿਸਟਿ ਕੁਅਰਿ ਕੀ ਲਾਗੀ ॥੧॥ਅੜਿੱਲ॥ [੧੭]ਰੈਨਿ ਪਰੀ ਤਾ ਕੋ ਤ੍ਰਿਯ ਲਯੋ ਬੁਲਾਇਕੈ॥ [੧੮]ਰਤਿ ਮਾਨੀ ਚਿਰ ਲੌ ਅਤਿ ਰੁਚਿ ਉਪਜਾਇਕੈ ॥ [੧੯]ਲਪਟਿ ਲਪਟਿ ਉਰ ਜਾਇ ਨ ਛੋਰਯੋ ਭਾਵਈ ॥ [੨੦]ਹੋ ਭਾਂਤਿ ਭਾਂਤਿ ਕੇ ਆਸਨ ਕਰਤ ਸੁਹਾਵਈ ॥ ੨ ॥ ਦੋਹਰਾ ॥ [੨੧]ਰਾਨੀ ਮੀਤਹਿ ਸੰਗ ਲੈ ਬਾਗਹਿ ਗਈ ਲਵਾਇ ॥ [੨੨]ਕਾਮ ਭੋਗ ਤਾ ਸੌ ਕਰਯੋ ਹਿਰਦੈ ਹਰਖ ਉਪਜਾਇ ॥ ੩ ॥ [੨੩]ਜਹਾਂ ਬਾਗ ਮੋ ਜਾਰ ਸੌ ਰਾਨੀ ਰਮਤ ਬਨਾਇ ॥ [੨੪]ਤਾ ਕੋ ਨ੍ਰਿਪ ਕੌਤਕ ਨਮਿਤਿ ਤਹ ਹੀ ਨਿਕਸਯੋ ਆਇ ॥ ੪ ॥ ਚੌਪਈ ॥ [੨੫]ਲਖਿ ਰਾਜਾ ਰਾਨੀ ਡਰਪਾਨੀ ॥ [੨੬]ਮਿਤ੍ਰ ਭਏ ਇਹ ਭਾਂਤਿ ਬਖਾਨੀ ॥ [੨੭]ਮੇਰੀ ਕਹੀ ਚਿੱਤ ਮੈ ਧਰਿਯਹੁ ॥ [੨੮]ਮੂੜ੍ਹ ਰਾਵ ਤੇ ਨੈਕੁ ਨ ਡਰਿਯਹੁ ॥ ੫ ॥ ਅੜਿੱਲ ॥ [੨੯]ਇਕ ਗਡਹਾ ਮੈ ਦਯੋ ਜਾਰ ਕੋ ਡਾਰਿਕੈ ॥ [੩੦]ਤਖਤਾ ਪਰ ਬਾਘੰਬਰ ਡਾਰਿ ਸੁਧਾਰਿਕੈ ॥ [੩੧]ਆਪੁ ਜੋਗ ਕੋ ਭੇਸ ਬਹਿਠੀ ਤਹਾਂ ਧਰ ॥ [੩੨]ਹੋ ਰਾਵ ਚਲਯੋ ਦਿਯ ਜਾਨ ਨ ਆਨਯੋ ਦ੍ਰਿਸਟਿ ਤਰ ॥ ੬ ॥ [੩੩]ਰਾਇ ਨਿਰਖਿ ਤਿਹ ਰੂਪ ਚਕਿਤ ਚਿਤ ਮੈਂ ਭਯੋ ॥ [੩੪]ਕਵਨ ਦੇਸ ਕੋ ਏਸ ਭਯੋ ਜੋਗੀ ਕਹ੍ਯੋ ॥ [੩੫]ਯਾਕੇ ਦੋਨੋ ਪਾਇਨ ਪਰਿਯੈ ਜਾਇਕੈ ॥ [੩੬]ਹੋ ਆਇਸੁ ਕੌ ਲੀਜਿਯੈ ਚਿਤ ਬਿਰਮਾਇਕੈ ॥ ੭ ॥ ਚੌਪਈ ॥ [੩੭]ਜਬ ਰਾਜਾ ਤਾਂਕੇ ਢਿਗ ਆਯੋ ॥ [੩੮]ਜੋਗੀ ਉਠਯੋ ਨ ਬੈਨ ਸੁਨਾਇਯੋ ॥ [੩੯]ਇਹ ਦਿਸਿ ਤੇ ਉਹਿ

.....ਚੁੱਕ ਚੁੱਕ ਕੇ ਗਠੜੀਆਂ ਬੰਨ ਲਈਆਂ ॥੨੩॥

੧ ਦੋਹਰਾ ॥ ਸੌ-ਸੌ ਪੁਰਸ਼ਾਂ ਦੇ ਟੋਲੇ ਇਕੱਠੇ ਹੋ-ਹੋ ਕੇ ਬੈਠ ਗਏ, ਜਿਹੜਾ ਮਠਿਆਈ ਖਾਵੇ ।

੨ ਜ਼ਹਿਰ ਦਾ ਅਸਰ ਉਸ ਤੇ ਹੋਵੇ ਤੜਫ ਤੜਫ ਕੇ ਮਰ ਜਾਵੇ ॥੨੪॥

੩ ਚਾਰ-ਪੰਜ ਘੰਟੇ ਬਆਦ ਉਸ ਇਸਤਰੀ ਨੇ ਤੇਗ ਦੀ ਧਾਰ ਦੀ ਆ ਕੇ ਵਾਰਸ਼ ਕਰ ਦਿੱਤੀ ।

੪ ਜਿਹੜਾ ਜ਼ਹਿਰ ਨਾਲ ਅਜੇ ਜਿਊਂਦਾ ਤੜਫਦਾ ਦਿਸਿਆ ਉਹ ਸਾਰੇ ਕਤਲ ਕਰ ਸੁੱਟੇ ਤਾਂ ਕੇ ਕੋਈ ਬਚ ਨਾ ਰਹੇ ॥੨੫॥

੫ ਅੜਿੱਲ ॥ ਫਿਰ ਇਕ ਦੂਤ ਭੇਜ ਦਿੱਤਾ ਕਿ ਮੈਂ ਤੁਹਡੇ ਨਾਲ ਸਲਾਹ ਕਰਨੀ ਚਾਹੁੰਦੀ ਹਾਂ ।

੬ ਤੁਰ ਪਈ ਆਪਣੀ ਚੰਗੀ ਸੈਨਾ ਇਕੱਤਰ ਕਰਕੇ ।

੭ ਜਦੋਂ ਸੈਨਾ ਗੋਲੀ ਦੇ ਨਿਸ਼ਾਨੇ ਤੋਂ ਅੱਗੇ ਲੰਘ ਗਈ ।

੮ ਕ੍ਰਿਪਾਨਾਂ ਧੂਹ ਲਈਆਂ ਤੇ ਘੋੜੇ ਦੌੜਾ ਕੇ ਉਹਨਾਂ ਤੇ ਜਾ ਪਈ ॥੨੬॥

੯ ਦੋਹਰਾ ॥ ਸੈਨਾਂ ਤਾਂ ਮਰ ਹੀ ਗਈ ਸੀ ਰਾਜੇ ਜਿਹੜੇ ਪਿਛੇ ਕੈਂਪ ਵਿਚ ਬਚ ਗਏ ਸਨ ਉਹ ਵੀ ਮਾਰਕੇ ਖਪਾ ਦਿੱਤੇ ।

੧੦ ਇਸ ਤਰ੍ਹਾਂ ਯੁੱਧ ਨੂੰ ਜਿੱਤ ਕੇ ਘਰ ਨੂੰ ਚਲੀ ਗਈ ਜੋ ਦੇ ਵਾਜੇ ਵਜਾਉਂਦੀ ਹੋਈ ॥੨੭॥

੧੧ ਉਸ ਦੇ ਕੋਲੋਂ ਜਗ ਦੇ ਅਨੇਕਾਂ ਰਾਜੇ ਯੁੱਧ ਕਰਨ ਦੇ ਅਨੇਕਾਂ ਢੰਗ ਸਿੱਖੇ ਸਨ ।

੧੨ ਜਿਸਨੇ ਸ਼ਾਹ ਜਹਾਨ ਦਿੱਲੀਪਤਿ ਦੇ ਟੋਲ ਟੋਲਕੇ ਇਕ ਇਕ ਜੁਆਨ ਨੂੰ ਮਾਰ ਮੁਕਾਇਆ ਸੀ ॥੨੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਅਤੇ ਮੰਤਰੀ ਰਾਜਾ ਵਰਤਾਲਾਪ, ੨੦੪ਵੀਂ ਕਥਾ ਸਮਾਪਤ ਹੈ॥੨੦੪॥ ॥੩੮੫੬॥ਚਲਦਾ॥

---

੧੩ ਚੌ: ॥ ਇਕ ਰਾਜਾ ਵੱਡੀ ਗੁਜਰਾਤ ਦਾ ਕਿਹਾ ਜਾਂਦਾ ਸੀ

੧੪ ਬਿਜੈ ਕੁਅਰਿ ਉਸ ਦੀ ਇਸਤਰੀ ਜਾਣ ਲਵੋ ।

੧੫ ਉਥੇ ਇਕ ਛਤ੍ਰੀ (ਜਵਾਨ) ਭਾਗਵਿਸਾਲੀ ਸੀ ।

੧੬ ਉਸਦੇ ਵੱਲ ਉਸ ਇਸਤਰੀ ਦੀ ਨਿਗਾਹ ਲੱਗ ਗਈ।੧।

੧੭ ਅੜਿੱਲ ॥ ਜਦੋਂ ਰਾਤ ਪਈ ਉਸ ਇਸਤਰੀ ਨੇ ਉਸਨੂੰ ਬੁਲਾ ਲਿਆ ।

੧੮ ਦੇਰ ਤੱਕ ਉਸ ਨਾਲ ਰਤ ਮਾਣੀ ਦਿਲ ਖੋਲ ਕੇ।

੧੯ ਉਸ ਨਾਲ ਐਸੀ ਜੁੜੀ ਕਿ ਛੱਡਣਾ ਹੀ ਨਾ ਚਾਹੇ ।

੨੦ ਤਰ੍ਹਾਂ ਤਰ੍ਹਾਂ ਦੇ ਆਸਣ ਕਰਦੀ ਸ਼ੋਭਦੀ ਰਹੀ ॥੨॥

੨੧ ਦੋਹਰਾ ॥ ਫਿਰ ਉਸ ਮਿੱਤਰ ਨੂੰ ਰਾਣੀ ਨਾਲ ਲੈ ਕੇ ਬਾਗ ਵਿਚ ਚਲੀ ਗਈ ।

੨੨ ਉਥੇ ਜਾ ਕੇ ਉਸ ਨਾਲ ਕਲੋਲ ਕੀਤੇ ਬੜੀ ਪ੍ਰਸੰਨਤਾ ਨਾਲ ॥੩॥

੨੩ ਜਿਥੇ ਬਾਗ ਵਿਚ ਰਾਣੀ ਯਾਰ ਰਮ ਰਹੀ ਸੀ ।

੨੪ ਰਾਜਾ ਪਿੱਛਾ ਕਰਕੇ ਵੇਖਣ ਲਈ ਉਥੇ ਹੀ ਆ ਗਿਆ ॥੪॥

੨੫ ਚੌਪਈ ॥ ਰਾਜੇ ਨੂੰ ਵੇਖਕੇ ਰਾਣੀ ਨੇ ਡਰ ਮੰਨਿਆ ।

੨੬ ਅਤੇ ਮਿੱਤਰ ਨੂੰ ਇਸ ਤਰ੍ਹਾਂ ਗੱਲ ਕਹੀ ।

੨੭ ਜੋ ਮੈਂ ਕਹਿੰਦੀ ਹਾਂ ਉਸ ਨੂੰ ਦਿਲ ਵਿਚ ਰੱਖੀਂ ।

੨੮ ਇਸ ਮੂਰਖ ਰਾਜੇ ਤੋਂ ਜਰਾ ਵੀ ਨਾ ਡਰੀਂ ॥੫॥

੨੯ ਅੜਿੱਲ ॥ ਇਕ ਟੋਏ ਵਿਚ ਯਾਰ ਨੂੰ ਪਾ ਦਿੱਤਾ ।

੩੦ ਟੋਏ ਉਪਰ ਇਕ ਤਖਤਾ ਰੱਖ ਕੇ ਉਪਰ ਸ਼ੇਰ ਦੀ ਖਲ ਐਨ ਸਵਾਰ ਕੇ ਵਿਛਾ ਲਈ ।

੩੧ ਆਪ ਜੋਗੀ ਦਾ ਵੇਸ ਕਰਕੇ ਉਪਰ ਸਮਾਧੀ ਲਾ ਕੇ ਬੈਠ ਗਈ ।

੩੨ ਰਾਜਾ ਕੋਲ ਦੀ ਲੰਘ ਰਿਹਾ ਸੀ, ਜੋਗੀ ਦੇ ਭੇਸ ਵਿਚ ਰਾਣੀ ਨੇ ਧਿਆਨ ਹੀ ਨਾ ਦਿੱਤਾ, ਜਿਵੇਂ ਰਾਜੇ ਨੂੰ ਵੇਖਿਆ ਹੀ ਨਹੀਂ ਹੁੰਦਾ ॥੬॥

੩੩ ਰਾਜਾ ਉਸ ਜੋਗੀ ਦਾ ਰੂਪ ਵੇਖਕੇ ਹੈਰਾਨ ਪ੍ਰੇਸ਼ਾਨ ਹੋ ਕੇ ਰਹਿ ਗਿਆ ਆਪਣੇ ਚਿੱਤ ਦੇ ਵਿਚ ।

੩੪ ਇਹ ਕਿਹੜੇ ਦੇਸ਼ ਦਾ ਰਾਜਾ ਜੋਗੀ ਹੋ ਕੇ ਆਇਆ ਹੈ?

੩੫ (ਰਾਜੇ ਨੇ ਆਪਣੇ ਮਨ ਵਿਚ ਕਿਹਾ) ਇਸ ਦੇ ਦੋਹਾਂ ਪੈਰਾਂ ਵਿਚ ਮੱਥਾ ਟੇਕੀਏ ਜਾ ਕੇ ।

੩੬ ਇਸ ਦੀ ਆਓ ਭਗਤ ਕਰੀਏ ਇਸ ਦਾ ਚਿੱਤ ਪ੍ਰਸੰਨ ਕਰਕੇ ॥੭॥

੩੭ ਚੌਪਈ ॥ ਜਦੋਂ ਰਾਜਾ ਉਸ ਦੇ ਨੇੜੇ ਆਇਆ ।

੩੮ ਨਾ ਜੋਗੀ ਉਸ ਨੂੰ ਵੇਖਕੇ ਉਠਕੇ ਖੜਾ ਹੋਇਆ ਨਾ ਹੀ ਕੋਈ ਗੱਲ ਕਰੀ (ਸਮਾਧੀ ਵਿਚ ਅਡੋਲ ਰਿਹਾ) ।

੩੯ ਇਸ ਪਾਸੇ ਤੋਂ ਉਸ......

ਦਿਸਿ ਪ੍ਰਭ ਗਯੋ ॥ [1]ਤਬ ਰਾਜੈ ਸੁ ਜੋਰ ਕਰ ਲਯੋ ॥ ੮ ॥ [2]ਨਮਸਕਾਰ ਜਬ ਤਿਹ ਨ੍ਰਿਪ ਕਿਯੋ ॥ [3]ਤਬ ਜੋਗੀ ਮੁਖ ਫੇਰਿ ਸੁ ਲਿਯੋ ॥ [4]ਜਿਹੱ ਜਿਹੱ ਦਿਸਿ ਰਾਜਾ ਚਲਿ ਆਵੈ ॥ [5]ਤਹੱ ਤਹੱ ਤੇ ਤ੍ਰਿਯ ਆਂਖਿ ਚੁਰਾਵੈ ॥ ੯ ॥ [6]ਯਹ ਗਤਿ ਦੇਖਿ ਨ੍ਰਿਪਤਿ ਚਕਿ ਰਹ੍ਯੋ ॥ [7]ਧੰਨਿ ਧੰਨਿ ਮਨ ਮੈ ਤਿਹੱ ਕਹ੍ਯੋ ॥ [8]ਯਹ ਮੋਰੀ ਪਰਵਾਹਿ ਨ ਰਾਖੈ ॥ [9]ਤਾ ਤੇ ਮੋਹਿ ਨ ਮੁਖ ਤੇ ਭਾਖੈ ॥ ੧੦ ॥ [10]ਅਨਿਕ ਜਤਨ ਰਾਜਾ ਕਰਿ ਹਾਰ੍ਯੋ ॥ [11]ਕ੍ਯੋਹੂ ਨਹਿ ਰਾਨੀਯਹਿ ਨਿਹਾਰ੍ਯੋ ॥ [12]ਕਰਤ ਕਰਤ ਇਕ ਬਚਨ ਬਖਾਨੋ ॥ [13]ਮੂਰਖ ਰਾਵ ਨ ਬੋਲਿ ਪਛਾਨੋ ॥ ੧੧ ॥ [14]ਬਾਤੈਂ ਸੋ ਨ੍ਰਿਪ ਸੌ ਕੋਊ ਕਰੈ॥ [15]ਜੋ ਇੱਛਾ ਧਨ ਕੀ ਮਨ ਧਰੈ॥ [16]ਰਾਵ ਰੰਕ ਹਮ ਕਛੂ ਨ ਜਾਨੈ॥ [17]ਏਕੈ ਹਰਿ ਕੋ ਨਾਮ ਪਛਾਨੈ ॥੧੨॥ [18]ਬਾਤੈਂ ਕਰਤ ਨਿਸਾ ਪਰਿ ਗਈ॥ [19]ਨ੍ਰਿਪ ਸਭ ਸਨ ਬਿਦਾ ਕਰ ਦਈ ॥ [20]ਹ੍ਵੈ ਏਕਲ ਰਹ੍ਯੋ ਤਹ ਸੋਈ ॥ [21]ਚਿੰਤਾ ਕਰਤ ਅਰਧ ਨਿਸਿ ਖੋਈ ॥ ੧੩ ॥ ਅੜਿੱਲ ॥ [22]ਸੋਇ ਨ੍ਰਿਪਤਿ ਲਹਿ ਗਯੋ ਤ੍ਰਿਯ ਮੀਤਹਿ ਉਚਰ੍ਯੋ॥ [23]ਕਰ ਭੇ ਟੂੰਬਿ ਜਗਾਇ ਭੋਗ ਬਹੁ ਬਿਧਿ ਕਰ੍ਯੋ॥ [24]ਜਾਤ ਤਹਾਂ ਤੇ ਭਏ ਯਹੈ ਲਿਖਿ ਖਾਤ ਪਰ ॥ [25]ਹੋ ਸੂਰਗ ਦੇਖਿ ਭੂਅ ਦੇਖਿ ਸੁ ਗਏ ਪਤਾਰ ਤਰ ॥ ੧੪ ॥ ਚੌਪਈ ॥ [26]ਭਈ ਪ੍ਰਾਤ [27]ਰਾਜਾ ਸੁਧਿ ਲਯੋ ॥ [27]ਤਿਨੈ ਨ ਤਹਾਂ ਬਿਲੋਕਤ ਭਯੋ ॥ [28]ਗਡਹਾ ਪਰ ਕੋ ਲਿਖ੍ਯੋ ਨਿਹਾਰ੍ਯੋ ॥ [29]ਮੰਤ੍ਰਿਨ ਜੁਤਿ ਇਹ ਭਾਂਤਿ ਬਿਚਾਰ੍ਯੋ ॥੧੫॥ ਦੋਹਰਾ ॥ [30]ਯਾ ਜੋਗੀਸੂਰ ਲੋਕ ਲਖਿ ਬਹੁਰਿ ਲਖ੍ਯੋ ਯਹ ਲੋਕ ॥ [31]ਅਬ ਪਤਾਰ ਦੇਖਨ ਗਯੋ ਹ੍ਵੈਕੈ ਹ੍ਰਿਦੈ ਨਿਸੋਕ ॥ ੧੬ ॥ ਚੌਪਈ ॥ [32]ਸਿੱਧ੍ਯ ਸਿੱਧ੍ਯ ਸਭ ਤਾਹਿ ਉਚਾਰੈਂ ॥ [33]ਭੇਦ ਅਭੇਦ ਨ ਮੂੜ ਬਿਚਾਰੈਂ ॥ [34]ਇਹ ਚਰਿੱਤ੍ਰ ਤ੍ਰਿਯ, ਜਾਰ ਬਚਾਯੋ ॥ [35]ਰਾਜਾ ਤੇਂ ਗਡਹਾ ਪੂਜਾਯੋ ॥ ੧੭ ॥ [36]ਗਡਹਾ ਕੀ ਪੂਜਾ ਨ੍ਰਿਪ ਕਰੈ ॥ [37]ਤਾ ਕੀ ਬਾਤ ਨ ਚਿੱਤ ਮੈਂ ਧਰੈ ॥ [38]ਸੂਰਗ ਛੋਰਿ ਜੋ ਪਯਾਰ ਸਿਧਾਰੋ ॥ [39]ਨਮਸਕਾਰ ਹੈ ਤਾਹਿ ਹਮਾਰੋ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਪਾਂਚ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੦੫॥੩੮੭੪॥ਅਫਜੂੰ॥

ਚੌਪਈ ॥ [40]ਸੁਘਰਾਵਤੀ ਨਗਰ ਇਕ ਸੁਨਾ ॥ [41]ਸਿੰਘ ਬਿਸ੍ਵੇਸੂਰ ਰਾਵ ਬਹੁ ਗੁਨਾ ॥ [42]ਇਸਕ ਮਤੀ ਤਾ ਕੀ ਬਰ ਨਾਰੀ ॥ [43]ਖੋਜਿ ਲੋਕ ਚੌਦਹੂੰ ਨਿਕਾਰੀ ॥ ੧ ॥ ਦੋਹਰਾ ॥ [44]ਅਪ੍ਰਮਾਨ ਤਾ ਕੀ ਪ੍ਰਭਾ ਜਲ ਥਲ ਰਹੀ ਸਮਾਇ ॥ [45]ਸੁਰੀ ਆਸੁਰੀ ਕਿੰਨ੍ਰਨੀ ਹੇਰਿ ਰਹਤ ਸਿਰ ਨ੍ਯਾਇ ॥੨॥ ਅੜਿੱਲ ॥ [46]ਨੌ ਜੋਬਨ

.....ਪਾਸੇ ਵੱਲ ਰਾਜਾ ਗਿਆ ।

੧ (ਪਰ ਜਦ ਜੋਗੀ ਟੱਸ ਤੋਂ ਮੱਸ ਨਾ ਹੋਇਆ) ਤਾਂ ਰਾਜੇ ਨੇ ਆਪਣੇ ਦੋਏ ਹੱਥ ਜੋੜ ਲਏ ।।੮।।

੨ ਜਦੋਂ ਰਾਜੇ ਨੇ ਨਮਸਕਾਰ ਕੀਤੀ ।

੩ ਤਾਂ ਜੋਗੀ ਨੇ ਮੂੰਹ ਫੇਰ ਕੇ ਦੂਜੇ ਪਾਸੇ ਨੂੰ ਕਰ ਲਿਆ ।

੪ ਜਿਧਰ ਵੀ ਰਾਜਾ ਜਾਵੇ ।

੫ ਜੋਗੀ ਉਸ ਤੋਂ ਨੇਤਰ ਦੂਜੇ ਪਾਸੇ ਹੀ ਰੱਖੇ ।।੯।।

੬ ਇਸ ਤਰ੍ਹਾਂ ਵੇਖਕੇ ਰਾਜਾ ਜਕਦਾ ਤੇ ਰੁਕਦਾ ।

੭ ਪਰ ਮਨ ਵਿਚ ਹੈਰਾਨ ਹੋ ਕੇ ਉਸਨੂੰ ਧੰਨ ਧੰਨ ਕਹਿੰਦਾ

੮ ਇਹ ਜੋਗੀ ਮੇਰੀ ਪ੍ਰਵਾਹ ਨਹੀਂ ਮੰਨਦਾ ।

੯ ਇਸ ਲਈ ਕੋਈ ਮੂੰਹ ਵਿਚੋਂ ਗੱਲ ਵੀ ਨਹੀਂ ਕਰਦਾ ।।੧੦।।

੧੦ ਰਾਜੇ ਨੇ ਅਨੇਕ ਜਤਨ ਕੀਤੇ ਅੰਤ ਹਾਰ ਗਿਆ ।

੧੧ ਉਸ ਰਾਣੀ ਨੇ ਕਿਵੇਂ ਵੀ ਰਾਜੇ ਵੱਲ ਨਾਂ ਵੇਖਿਆ ।

੧੨ ਅਖੀਰ ਉਸ ਨੇ ਇਕ ਗੱਲ ਕਹੀ ।

੧੩ ਪਰ ਉਸ ਮੂਰਖ ਰਾਜੇ ਨੇ ਆਪਣੀ ਰਾਣੀ ਦਾ ਬੋਲ ਵੀ ਨਾ ਪਛਾਣਿਆਂ ।।੧੧।।

੧੪ ਤੇ ਜੋਗੀ ਨੇ ਕਿਹਾ ਕਿ ਰਾਜੇ ਨਾਲ ਗੱਲਾਂ ਤਾਂ ਉਹ ਕਰੇ

੧੫ ਜਿਸਦੇ ਮਨ ਵਿਚ ਕੋਈ ਧਨ ਦੀ ਇਛਾ ਹੁੰਦੀ ਹੈ (ਭਾਵ ਮੈਂ ਇਹੋ ਜਿਹਾ ਧਨ ਦਾ ਮੰਗਤਾ ਜੋਗੀ ਨਹੀਂ) ।

੧੬ ਕੋਈ ਰਾਜਾ ਹੋਏ ਭਾਵੇਂ ਗਰੀਬ ਅਸੀਂ ਕਿਸੇ ਨੂੰ ਨਹੀਂ ਜਾਣਦੇ ।

੧੭ ਸਾਨੂੰ ਤਾਂ ਇਕ ਹਰੀ ਦੇ ਨਾਮ ਦੀ ਹੀ ਪਛਾਣ ਹੈ।੧੨।

੧੮ ਇਸ ਤਰ੍ਹਾਂ ਗੱਲਾਂ ਕਰਦਿਆਂ ਰਾਤ ਹੋ ਗਈ ।

੧੯ ਰਾਜੇ ਨੇ ਆਪਣੀ ਸੈਨਾ ਆਦਿ ਨੂੰ ਛੁੱਟੀ ਦੇ ਦਿੱਤੀ ।

੨੦ ਆਪ ਇਕੱਲਾ ਹੀ ਉਥੇ ਰਹਿ ਗਿਆ ।

੨੧ ਇਨ੍ਹਾਂ ਹੀ ਚਿਤਵਨੀਆਂ ਕਰਦੇ ਅੱਧੀ ਰਾਤ ਹੋ ਗਈ।੧੩।

੨੨ ਅੜਿੱਲ ।। ਜਿਸ ਵੇਲੇ ਰਾਜਾ ਸੌਂ ਗਿਆ ਉਸ ਵੇਲੇ ਇਸਤਰੀ ਨੇ ਆਪਣੇ ਮਿੱਤਰ ਨੂੰ ਕਿਹਾ ।

੨੩ ਤੇ ਟੁੰਬਕੇ ਉਸ ਨੂੰ ਜਗਾ ਕੇ ਉਸ ਨਾਲ ਹਰ ਤਰ੍ਹਾਂ ਭੋਗ ਵਿਲਾਸ ਕੀਤੇ ।

੨੪ ਅਤੇ ਫਿਰ ਉਥੋਂ ਚਲੇ ਗਏ ਅਤੇ ਟੋਏ ਪਰ ਪਏ ਫੱਟੇ (ਤਖਤੇ) ਉਪਰ ਲਿਖਾ ਦਿੱਤਾ ।

੨੫ ਕਿ ਪਹਿਲਾਂ ਮੈਂ ਸਵਰਗ ਲੋਕ ਵੇਖਿਆ ਸੀ, ਫਿਰ ਮਾਤ ਲੋਕ ਆ ਵੇਖਿਆ ਅਤੇ ਮਾਤ ਲੋਕ ਨੂੰ ਵੇਖ ਕੇ ਹੁਣ ਪਤਾਲ ਲੋਕ ਨੂੰ ਜਾ ਰਿਹਾ ਹਾਂ ।।੧੪।।

੨੬ ਚੌਪਈ ।। ਸਵੇਰ ਹੋਈ ਰਾਜੇ ਨੇ ਆ ਕੇ ਵੇਖਿਆ ।

੨੭ ਤਾਂ ਉਥੇ ਜੋਗੀ ਕਿਤੇ ਨਾ ਦਿਸਿਆ ।

੨੮ ਟੋਏ ਪਰ ਪਏ ਫੱਟੇ ਤੇ ਲਿਖਿਆ ਵੇਖਿਆ ।

੨੯ ਅਤੇ ਉਸ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਸ਼ਮਝਿਆਂ ।।੧੫।।

੩੦ ਦੋਹਰਾ ।। ਕਿ ਇਸ ਜੋਗੀ ਨੇ ਪਹਿਲਾਂ ਪ੍ਰਲੋਕ ਵੇਖਕੇ ਫਿਰ ਆਹ ਲੋਕ ਵੇਖਿਆ ।

੩੧ ਹੁਣ ਪਤਾਲ ਵੇਖਣ ਲਈ ਚਲਾ ਗਿਆ ਹੈ ਦਿਲ ਵਿਚ ਬੇਫਿਕਰ ਹੋ ਕੇ ।।੧੬।।

੩੨ ਚੌਪਈ ।। ਬਹੁਤ ਬੜਾ ਸਿੱਧ ਲੋਕ ਸੀ ਇਹ ਗੱਲ ਸਾਰੇ ਕਹਿੰਦੇ ਸਨ ।

੩੩ ਇਸ ਦੇ ਅੰਦਰ ਦੇ ਭੇਤ ਨੂੰ ਕੋਈ ਮੂਰਖ ਨਾ ਸਮਝੇ ।

੩੪ ਇਸ ਢੰਗ ਨਾਲ ਉਸ ਇਸਤਰੀ ਨੇ ਯਾਰ ਦਾ ਬਚਾਉ ਕੀਤਾ ।

੩੫ ਤੇ ਰਾਜੇ ਨੂੰ ਉਸ ਟੋਏ ਦੀ ਪੂਜਾ ਕਰਨ ਲਾ ਦਿੱਤਾ ਕਿ ਇਹ ਸਿੱਧ ਲੋਕ ਦੀ ਜਗ੍ਹਾ ਹੈ ।।੧੭।।

੩੬ ਰਾਜਾ ਟੋਏ ਦੀ ਪੂਜਾ ਕਰਨ ਲੱਗ ਗਿਆ ।

੩੭ ਉਸ ਦੀ ਅਸਲ ਗੱਲ ਦਿਲ ਵਿਚ ਹੀ ਨਾ ਲਿਆਵੇ ।

੩੮ ਜਿਹੜਾ ਸ਼ਵਰਗ ਲੋਕ ਛੱਡ ਕੇ ਪਤਾਲ ਲੋਕ ਨੂੰ ਚਲਾ ਗਿਆ ਹੈ ।

੩੯ ਉਸ ਨੂੰ ਮੇਰੀ ਨਮਸਕਾਰ ਹੋਵੇ ।।੧੮।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਅਤੇ ਮੰਤਰੀ ਰਾਜਾ ਵਰਤਾਲਾਪ, ੨੦੫ਵੀਂ ਕਥਾ ਸਮਾਪਤ ਹੈ।੨੦੫। ।।੩੮੭੪।।ਚਲਦਾ।।

---

੪੦ ਚੌਪਈ ।। ਇਕ ਸੁਘਰਾਵਤੀ ਨਗਰ ਸੁਣਿਆ ਹੈ ।

੪੧ ਬਿਸ੍ਰੇਸਵਰ ਸਿੰਘ ਰਾਜਾ ਉਥੇ ਬੜਾ ਗੁਣਵਾਨ ਸੀ ।

੪੨ "ਇਸਕਮਤੀ" ਉਸ ਦੀ ਇਸਤਰੀ ਦਾ ਨਾਮ ਸ਼ੀ ।

੪੩ ਜਿਹੜੀ ਚੌਦਾਂ ਲੋਕਾਂ ਵਿਚੋਂ ਛਾਂਟ ਕੇ ਕੱਢੀ ਸੀ ।।੧।।

੪੪ ਦੋਹਰਾ ।। ਗਿਣਤੀ ਮਿਣਤੀ ਤੋਂ ਬਾਹਰ ਉਸਦਾ ਪ੍ਰਭਾਉ ਸੀ, ਧਰਤੀ ਤੇ ਅਕਾਸ਼ ਵਿਚ ਪਸਰ ਰਹੀ ਸੀ ।

੪੫ ਦੇਵਤਿਆਂ, ਦੈਤਾਂ ਦੀਆਂ ਇਸਤਰੀਆਂ ਅਤੇ ਅਪੱਛਰਾਂ ਵੇਖ ਕੇ ਸਿਰ ਨੀਵਾਂ ਕਰ ਲੈਂਦੀਆਂ ਸ਼ਨ ।।੨।।

੪੬ ਅੜਿੱਲ ।। ਨਵਾਂ ਜਵਾਨੀ ਦਾ ਜੋਬਨ......

ਰਾਇਕ ਸੁਤ ਸਾਹੁ ਨਿਹਾਰਯੋ ॥ [1]ਰਮੋਂ ਤਵਨ ਕੇ ਸੰਗ ਇਹ ਭਾਂਤਿ ਬਿਚਾਰਯੋ ॥ [2]ਪਠੈ ਅਲੀ ਇਕ, ਲੀਨੋ ਭਵਨ ਬੁਲਾਇਕੈ ॥ [3]ਹੋ ਰੀਤਿ ਪ੍ਰੀਤਿ ਕੀ ਕਰੀ, ਹਰਖ ਉਪਜਾਇਕੈ ॥ ੩ ॥ [4]ਭਾਂਤਿ ਭਾਂਤਿ ਮਿਤਵਾ ਕੋ ਗਰੇ ਲਗਾਇਯੋ ॥ [5]ਲਪਟਿ ਲਪਟਿ ਕਰਿ ਕਾਮ ਕੇਲ ਉਪਜਾਇਯੋ ॥ [6]ਆਸਨ ਚੁੰਬਨ ਬਹੁ ਬਿਧਿ ਕਰੇ ਬਨਾਇਕੈ ॥ [7]ਹੋ ਨਿਜੁ ਪ੍ਰੀਤਮ ਕੇ ਚਿਤ ਕੋ ਲਯੋ ਲੁਭਾਇਕੈ ॥ ੪ ॥ [8]ਹਾਵ ਭਾਵ ਬਹੁ ਭਾਂਤਿ ਦਿਖਾਏ ਮੀਤ ਕੋ ॥ [9]ਛਿਨ ਭੀਤਰਿ ਬਸਿ ਕਿਯੋ ਤਵਨ ਕੇ ਚੀਤ ਕੋ ॥ [10]ਲਪਟਿ ਲਪਟਿ ਲਲਤਾ ਉਰ ਗਈ ਬਨਾਇਕੈ ॥ [11]ਹੋ ਸ੍ਰੀ ਨਵ ਜੋਬਨ ਰਾਇ ਲਯੋ ਲਲਚਾਇਕੈ ॥ ੫ ॥ ਦੋਹਰਾ ॥ [12]ਰਾਵਤ ਜੋਬਨ ਰੈਨਿ ਦਿਨ ਇਸਕ ਮਤੀ ਕੇ ਸੰਗ ॥ [13]ਰਤਿ ਮਾਨਤ ਰੁਚਿ ਮਾਨਿਕੈ ਹ੍ਵੈ ਪ੍ਰਮੁਦਿਤ ਸਰਬੰਗ ॥ ੬ ॥ ਸਵੈਯਾ ॥ [14]ਪੌਢਿ ਤ੍ਰਿਯਾ ਕੇ ਪ੍ਰਜੰਕ ਲਲਾ ਕੋ ਲੈ ਸੁੰਦਰਿ ਗੀਤਿ ਸੁਹਾਵਤ ਗਾਵੈ ॥ [15]ਚੁੰਬਨ ਔਰ ਅਲਿੰਗਨ ਆਸਨ ਭਾਂਤਿ ਅਨੇਕ ਰਮੈ ਲਪਟਾਵੈਂ ॥ [16]ਜੋ ਤ੍ਰਿਯ ਜੋਬਨਵੰਤ ਜੁਬਾ ਦੋਊ ਕਾਮ ਕੀ ਰੀਤਿ ਸੋ ਪ੍ਰੀਤਿ ਉਪਜਾਵੈਂ ॥ [17]ਛਾਡਿਕੈ ਸੋਕ ਤ੍ਰਿਲੋਕੀ ਕੇ ਲੋਕ ਬਿਲੋਕਿ ਪ੍ਰਭਾ ਸਭਹੀ ਬਲਿ ਜਾਵੈਂ ॥ ੭ ॥ [18]ਕੋਕ ਕੀ ਰੀਤਿ ਸੋ ਪ੍ਰੀਤਿ ਕਰੈ ਸੁਭ ਕਾਮ ਕਲੋਲ ਅਮੋਲ ਕਮਾਵੈਂ ॥ [19]ਬਾਰਹਿ ਬਾਰ ਰਮੈਂ ਰੁਚਿ ਸੋ ਦੋਊ, ਹੇਰਿ ਪ੍ਰਭਾ ਤਨ ਕੀ ਬਲਿ ਜਾਵੈਂ ॥ [20]ਬੀਰੀ ਚਬਾਇ ਸਿੰਗਾਰ ਬਨਾਇ ਸੁ ਨੈਨ ਨਚਾਇ ਮਿਲੈਂ ਮੁਸਕਾਵੈਂ ॥ [21]ਮਾਨਹੁ ਬੀਰ ਜੁਟੇ ਰਨ ਮੈ ਸਿਤ ਤਾਨਿ ਕਮਾਨਨ ਬਾਨ ਚਲਾਵੈਂ ॥ ੮ ॥ਚੌਪਈ॥ [22]ਐਸੀ ਪ੍ਰੀਤਿ ਦੁਹੂਨ ਮੈਂ ਭਈ ॥ [23]ਬਿਸਰਿ ਲੋਕ ਕੀ ਲੱਜਾ ਗਈ ॥ [24]ਨੋਖੋ ਨੇਹੱ ਨਿਗੋਡੋ ਲਾਗੋ ॥ [25]ਜਾ ਤੇ ਨੀਂਦ ਬੂਖਿ ਦੋਊ ਭਾਗੋ ॥੯॥ [26]ਏਕ ਦਿਵਸ ਤ੍ਰਿਯ ਮੀਤ ਬੁਲਾਯੋ ॥ [27]ਸੇਤ ਸੰਗਿ ਸਵਤਨਿਨ ਤਕਾਯੋ ॥ [28]ਭੇਵ ਰੱਛ ਪਾਲਕ ਕੋ ਦੀਨੋ ॥ [29]ਤਿਨਕੋ ਕੋਪ ਆਤਮਾ ਕੀਨੋ ॥ ੧੦ ॥ [30]ਰੱਛਪਾਲ ਕ੍ਰੁੱਧਿਤ ਅਤਿ ਭਏ ॥ [31]ਰਾਨੀ ਹੁਤੀ ਤਹੀ ਤੇ ਗਏ ॥ [32]ਜਾਰ ਸਹਿਤ ਤਾ ਕੋ ਗਹਿ ਲੀਨੋ ॥ [33]ਬਿਵਤ ਹਨਨ ਦੁਹੂੰਅਨ ਕੌ ਕੀਨੋ ॥ ੧੧ ॥ [34]ਤਬ ਰਾਨੀ ਇਹ ਭਾਂਤਿ ਉਚਾਰੀ ॥ [35]ਸੁਨੋ ਰੱਛਕੋ ਬਾਤ ਹਮਾਰੀ ॥ [36]ਮੀਤ ਮਰੇ ਨ੍ਰਿਪ ਤ੍ਰਿਯ ਮਰਿ ਜੈਹੈ ॥ [37]ਤ੍ਰਿਯਾ ਮਰੇ ਰਾਜਾ ਕੋ ਛੈਹੈ *॥੧੨॥ [38]ਦੋ ਕੁੱਕਟ ਕੁੱਕਟੀ ਮੰਗਵਾਈ ॥ [39]ਸਖਿਯਹਿ ਬੋਲ ਤਿਨੈ ਬਿਖੁ ਖ੍ਵਾਈ ॥ [40]ਨਿਕਟ ਆਪਨੈ ਦੁਹੂਅਨ ਆਨੋ ॥ [41]ਮੂੜ੍ਹ ਰੱਛਕਨ ਚਰਿਤ ਨ ਜਾਨੋ ॥ ੧੩ ॥ [42]ਪ੍ਰਥਮ ਮਾਰਿ ਕੁਕਟ ਕੋ ਦਯੋ॥ [43]ਕੁਕਟੀ ਕੋ ਬਿਨੁ ਬਧ, ਬਧ ਭਯੋ ॥ [44]ਬਹੁਰਿ ਨਾਸ ਕੁਕਟੀ ਕੋ ਭਯੋ ॥ [45]ਪਲਕ ਬਿਖੈ ਕੁਕਟੋ ਮਰਿ ਗਯੋ ॥ ੧੪ ॥

* ਵਿਚਾਰ ਗੋਚਰੀ ਗੱਲ ਇਹ ਹੈ ਕਿ ਇਸ ਇਸ਼ਕ ਵਿਚੋਂ ਨਫਾ ਕਿਸ ਕਿਸ ਨੇ ਖੱਟਿਆ ਹੈ ਜੇ ਇਨਸਾਨ ਰੱਬ ਦਾ ਇਸ਼ਕ ਕਮਾ ਲਏ ਤਾਂ ਆਹ ਲੋਕ ਸੁਖੀ ਪ੍ਰਲੋਕ ਸੁਹੇਲਾ ਕਰ ਲੈਂਦਾ ਹੈ। ਲੋਕ ਉਸ ਦੇ ਪੈਰਾਂ ਦੀ ਮਿੱਟੀ ਨੂੰ ਵੀ ਚਹੁੰਦੇ ਹਨ, ਚਰਨਾਂ ਉਤੇ ਸੀਸ ਨਿਵਾਉਂਦੇ ਹਨ ਆਪ ਭੁੰਜੇ ਪੈ ਕੇ ਉਸ ਨੂੰ ਪਲੰਘ ਵਿਛਾਉਂਦੇ ਹਨ। ਪਰ ਇਹ ਪਾਪੀ ਇਸ਼ਕ ਮਿਜਾਜ਼ੀ ਦੇ ਕਾਰੇ ਮਿੱਟੀ ਵਿਚ ਰੁਲਾਉਂਦੇ ਹਨ। ਕਿੱਥੇ ਸੁਘਰਾਵਤੀ ਇਕ ਰਾਜੇ ਦੀ ਇਕੋ ਇਕ ਰਾਣੀ ਕਿੱਥੇ ਉਹ ਆਪਣੇ ਚੌਕੀਦਾਰਾਂ ਅੱਗੇ ਜੀਵਨ ਦੀ ਭੀਖ ਮੰਗ ਕੇ ਜੀਵਨ ਦਾਨ ਪੈਸੇ ਦੇਕੇ ਮੁੱਲ ਲੈ ਰਹੀ ਹੈ। ਜੇਕਰ ਇਹ ਭੇਤ ਸਮਾਜ ਵਿਚ ਖੁੱਲਦਾ ਹੈ ਤਾਂ ਉਸ ਦਾ ਕੀ ਹਸਰ ਹੋ ਸਕਦਾ ਹੈ।

.... ਰਾਇਕ ਸ਼ਾਹ ਦਾ ਪੁੱਤਰ ਉਸ ਨੇ ਵੇਖਿਆ ।
੧ ਇਸ ਦੇ ਨਾਲ ਮਿਲਾਪ ਕਰਕੇ ਇਸ਼ਕ ਮਤੀ ਨੇ ਇਹ ਵਿਚਾਰ ਲਿਆ ।
੨ ਇਕ ਗੋਲੀ ਭੇਜ ਕੇ ਉਸ ਨੂੰ ਘਰ ਬੁਲਾ ਲਿਆ ।
੩ ਪ੍ਰੀਤ ਦੀ ਰੀਤ ਉਸ ਨਾਲ ਕੀਤੀ ਪ੍ਰਸੰਨ ਹੋ ਕੇ ॥੩॥
੪ ਤਰ੍ਹਾਂ ਤਰ੍ਹਾਂ ਮਿੱਤਰ ਨੂੰ ਗਲੇ ਲਾਇਆ ।
੫ ਉਸ ਨਾਲ ਚਿਮਟ ਕੇ ਕਾਮ ਕਲੋਲ ਕੀਤੇ ।
੬ ਆਸਨ ਚੁੰਬਨ ਆਦਿ ਬਹੁਤ ਤਰ੍ਹਾਂ ਕੀਤੇ ਸੰਵਾਰਕੇ ।
੭ ਜਿਸ ਨਾਲ ਆਪਣੇ ਪ੍ਰੇਮੀ ਦਾ ਦਿਲ ਲੁਭਾ ਲਿਆ॥੪॥
੮ ਇਸਤਰੀਆਂ ਵਾਲੇ ਕਈ ਹਾਵ ਭਾਵ ਕਟਾਖ ਕਈ ਤਰ੍ਹਾਂ ਦੇ ਦਿਖਾਏ ਆਪਣੇ ਮਿੱਤਰ ਨੂੰ ।
੯ ਇਕ ਛਿਨ ਦੇ ਵਿਚ ਉਸ ਦੇ ਚਿੱਤ ਨੂੰ ਵੱਸ ਵਿਚ ਕਰ ਲਿਆ ।
੧੦ ਉਸ ਦੇ ਨਾਲ ਲਿਪਟ ਲਿਪਟ ਕੇ ਗਲੇ ਨਾਲ ਲੱਗੀ ਸੰਵਾਰਕੇ ।
੧੧ ਸ੍ਰੀ ਨਵਜੋਬਨ ਰਾਏ ਨੂੰ ਚਾਹਤ ਨਾਲ ਲਿਆ ॥੫॥
੧੨ ਦੋਹਰਾ ॥ ਹੁਣ ਨਵਜੋਬਨ ਰਾਏ ਰਾਤ ਦਿਨ ਇਸ਼ਕ ਮਤੀ ਦੇ ਨਾਲ ਰਮਦਾ ।
੧੩ ਖੁਸ਼ੀ ਮਾਣਦਾ ਦਿਲੋਂ ਚਾਹ ਕੇ ਸਮੂਹਕ ਪ੍ਰੇਮ ਦੇ ਨਾਲ ॥੬॥
੧੪ ਸਵੈਯਾ ॥ ਮੰਜੇ ਉਪਰ ਉਸ ਇਸਤਰੀ ਦੇ ਪੈ ਕੇ ਪਿਆਰੇ ਨਾਲ ਖੁਸ਼ੀ ਦੇ ਗੀਤ ਗਉਂਦੇ ਹਨ ।
੧੫ ਮਸਤੀ ਵਿਚ ਆਕੇ ਚੁੰਮਣ ਤੇ ਅਲਿੰਗਨ, ਆਸਨ ਅਨੇਕ ਭਰਦੇ ਹਨ ਤੇ ਲਪਟਾਉਂਦੇ ਹਨ ।
੧੬ ਜਦੋਂ ਇਕ ਇਸਤਰੀ ਤੇ ਜਵਾਨ ਜੋਬਨ ਵੰਡਣ ਦੋਨੋਂ ਹੀ ਉਹ ਕੁਦਰਤੀ ਕਾਮ ਦੇ ਵੇਗ ਦੀ ਪ੍ਰੀਤ ਉਪਜਾਉਂਦੇ ਹਨ ।
੧੭ ਤਿੰਨਾਂ ਲੋਕਾਂ ਦੇ ਦੁੱਖ ਭੁੱਲਕੇ ਸਾਰੇ ਲੋਕ ਵੇਖਕੇ ਬਲਿਹਾਰ ਜਾਂਦੇ ਹਨ ॥੭॥
੧੮ ਕੋਕੋ ਸ਼ਸਤਰ ਦੇ ਦੱਸੇ ਅਨੁਸਾਰ ਪ੍ਰੇਮ ਕਰਦੇ ਹਨ ਸਾਰੇ ਕਾਮ ਕਲੋਲ ਬੇ ਮੁੱਲੇ ਕਰਦੇ ਹਨ ।
੧੯ ਵਾਰ ਵਾਰ ਰਮਦੇ ਹਨ ਬੜੀ ਦਿਲ ਲੱਗੀ ਦੇ ਨਾਲ ਇਕ ਦੂਜੇ ਬਦਨ ਦਾ ਪ੍ਰਭਾਵ ਵੇਖਕੇ ਬਲਿਹਾਰ ਜਾਂਦੇ ਹਨ ।
੨੦ ਤੰਬੋਲ ਚਬਦੇ ਹਨ ਤੇ ਸ਼ਿੰਗਾਰ ਕਰਕੇ ਨੇਤਰ ਲੜਾ ਕੇ ਮੁਸਕਾਉਂਦੇ ਤੇ ਮਿਲਦੇ ਹਨ ।
੨੧ ਜਿਵੇਂ ਰਣ ਖੇਤ ਦੇ ਵਿਚ ਦੋ ਸੂਰਮੇ ਇਕ ਦੂਜੇ ਨੂੰ ਜਿੱਤਣ ਲਈ ਜੁਟ ਜਾਂਦੇ ਨੇ ਤੇ ਕਮਾਨ ਤਾਣ ਕੇ ਤੀਰ ਚਲਾਉਂਦੇ ਹਨ ॥੮॥
੨੨ ਚੌਪਈ ॥ ਦੋਹਾਂ ਵਿਚ ਐਸੀ ਪ੍ਰੀਤ ਹੋ ਗਈ ।
੨੩ ਕਿ ਲੋਕ ਲਾਜ ਸਾਰੀ ਹੀ ਭੁੱਲ ਗਈ ।
੨੪ ਨਵਾਂ ਨੇਹ ਐਸਾ ਲੱਗਿਆ ।
੨੫ ਜਿਸ ਕਰਕੇ ਨੀਂਦ ਭੁੱਖ ਦੋਵੇਂ ਚਲੇ ਗਏ ॥੯॥
੨੬ ਇਕ ਦਿਨ ਉਸ ਇਸਤਰੀ ਨੇ ਆਪਣਾ ਮਿੱਤਰ ਬੁਲਾ ਲਿਆ ।
੨੭ ਉਸ ਨਾਲ ਸੁਤਾ ਪਿਆ ਸੇਵਕਾਂ ਨੇ ਤੱਕ ਲਿਆ ।
੨੮ ਸੇਵਕਾਂ ਨੇ ਇਹ ਭੇਤ ਰੱਖਿਅਕ ਨੂੰ ਜਾ ਦਿੱਤਾ ।
੨੯ ਰੱਖਿਅਕ ਦੀ ਆਤਮਾ ਦੁਖੀ ਕਰ ਦਿੱਤੀ ॥੧੦॥
੩੦ ਰੱਖਿਅਕ ਬਹੁਤ ਹੀ ਕ੍ਰੋਧ ਵਿਚ ਆ ਗਏ ।
੩੧ ਜਿਥੇ ਰਾਣੀ ਸੀ ਉਥੇ ਚਲੇ ਗਏ ।
੩੨ ਉਸਨੂੰ ਯਾਰ ਸਮੇਤ ਆ ਪਕੜਿਆ ।
੩੩ ਉਨ੍ਹਾਂ ਨੇ ਦੋਵਾਂ ਨੂੰ ਮਾਰ ਦੇਣ ਦੀ ਵਿਉਂਤ ਕੀਤੀ।੧੧।
੩੪ ਤਾਂ ਰਾਣੀ ਨੇ ਉਹਨਾਂ ਨੂੰ ਇਸ ਤਰ੍ਹਾਂ ਕਿਹਾ ।
੩੫ ਕਿ ਐ ਰੱਖਿਅਕ ਮੇਰੀ ਗੱਲ ਸੁਣੋ ।
੩੬ ਜੇ ਤੁਸੀਂ ਮਿੱਤਰ ਮਾਰ ਦਿੱਤਾ ਤਾਂ ਰਾਜੇ ਦੀ ਇਸਤਰੀ ਵੀ ਉਹ ਦੇ ਨਾਲ ਮਰ ਜਾਵੇਗੀ ।
੩੭ ਜੇ ਰਾਜੇ ਦੀ ਇਸਤਰੀ ਮਰ ਗਈ ਤਾਂ ਰਾਜਾ ਵੀ ਮਰ ਜਾਵੇਗਾ ॥੧੨॥
੩੮ ਦੋ ਕੁੱਕੜ ਤੇ ਦੋ ਕੁੱਕੜੀਆਂ ਮੰਗਵਾ ਲਈਆਂ ।
੩੯ ਗੋਲੀ ਨੂੰ ਕਹਿਕੇ ਉਹਨਾਂ ਨੂੰ ਜ਼ਹਿਰ ਖੁਆ ਦਿੱਤੀ ।
੪੦ ਦੋਹਾਂ ਨੂੰ ਆਪਣੇ ਕੋਲ ਮੰਗਵਾ ਲਿਆ ।
੪੧ ਪਰ ਮੂਰਖ ਰੱਖਿਅਕ ਇਹ ਨਾ ਸਮਝ ਸਕੇ ॥੧੩॥
੪੨ ਪਹਿਲਾਂ ਕੁੱਕੜ ਨੂੰ ਆਪ ਮਾਰ ਦਿੱਤਾ ।
੪੩ ਜ਼ਹਿਰ ਦੇ ਅਸਰ ਨਾਲ ਕੁੱਕੜੀ ਵੀ ਮਰ ਗਈ ।
੪੪ ਫਿਰ ਕੁੱਕੜੀ ਮਾਰ ਦਿੱਤੀ ।
੪੫ ਪਲ ਕੁ ਪਿਛੋਂ ਕੁੱਕੜ ਮਰ ਗਿਆ॥੧੪॥

[1]ਰਾਨੀ ਬਾਚ ॥ ਸੁਨਹੁ ਲੋਗ ਮੈ ਤੁਮੈਂ ਸੁਨਾਊਂ ॥ [2]ਮਿਤ੍ਰ ਮਰੇ ਮੈ ਪ੍ਰਾਨ ਗਵਾਊਂ ॥ [3]ਮੋਹਿ ਮਰੇ ਰਾਜਾ ਮਰਿ ਜੈਹੈ ॥ [4]ਤੁਮਰੇ ਕਹੋ ਹਾਥ ਕਾ ਐਹੈ ॥੧੫॥ [5]ਹੋ ਰਾਜਾ ਜੌ ਜਿਯਤ ਬਰਿ ਹੈਂ ॥ [6]ਤੁਮਰੀ ਸਦਾ ਪਾਲਨਾ ਕਰਿ ਹੈਂ ॥ [7]ਜੌ ਨ੍ਰਿਪ ਤ੍ਰਿਯ ਸੁਤ ਸ੍ਵਰਗ ਸਿਧੈ ਹੈਂ ॥ [8]ਤੁਮ ਧਨ ਤੇ ਵੈ ਜਿਯਤੇ ਜੈਹੈਂ ॥੧੬॥ [9]ਤਾਂ ਤੇ ਕਮੋਂ ਨ ਦਰਬੁ ਅਤਿ ਲੀਜੈ ॥ [10]ਤਿਹੂੰ ਜਿਯਨ ਕੀ ਰੱਛਾ ਕੀਜੈ ॥ [11]ਜੜ੍ਹਨ ਕੁਕਟ ਕੋ ਚਰਿਤ ਨਿਹਾਰਯੋ ॥ [12]ਜਾਰ ਸਹਿਤ ਰਾਨੀਯਹ ਨ ਮਾਰਯੋ ॥ ੧੭ ॥ ਦੋਹਰਾ ॥ [13]ਇਸਕ ਮਤੀ ਇਹੱ ਛਲ ਭਏਂ ਕੁਕਟ ਕੁਕਟਿਯਹਿ ਘਾਇ ॥ [14]ਪ੍ਰਾਨ ਉਬਾਰਯੋ ਪ੍ਰਿਯ ਸਹਿਤ ਨ੍ਰਿਪ ਡਰ ਜੜ੍ਹਨ ਦਿਖਾਇ ॥ ੧੮ ॥ ਚੌਪਈ ॥ [15]ਤਿਨ ਇਹੱ ਭਾਂਤਿ ਬਿਚਾਰ ਬਿਚਾਰੇ ॥ [16]ਰਾਨੀ ਮਰਤ ਮੀਤ ਕੇ ਮਾਰੇ ॥ [17]ਰਾਨੀ ਮਰੈ ਰਾਜਾ ਮਰਿ ਜੈਹੈ ॥ [18]ਹਮਰੇ ਕਹਾ ਹਾਥ ਧਨੁ ਐਹੈ ॥ ੧੯ ॥ [19]ਅਤਿ ਹੀ ਲੋਭ ਰੱਛਕਨ ਕਿਯੋ ॥ [20]ਰਾਜਾ ਸੰਗ ਭੇਦ ਨਹਿ ਦਿਯੋ ॥ [21]ਸਹਿਤ ਜਾਰ ਰਾਨਿਯਹਿ ਨ ਮਾਰਯੋ ॥ [22]ਧਨ ਕੇ ਲੋਭ ਬਾਤ ਕੋ ਟਾਰਯੋ ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਠਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੦੬॥੩੮੯੪॥ਅਫਜੂੰ॥

ਦੋਹਰਾ ॥ [23]ਰਾਜਾ ਕੌਚ ਬਿਹਾਰ ਕੋ ਬੀਰ ਦੱਤ ਤਿਹੱ ਨਾਮ ॥ [24]ਅਮਿਤ ਦਰਬੁ ਤਾ ਕੇ ਰਹੈ ਬਸਤੁ ਇੰਦ੍ਰ ਪੁਰ ਗ੍ਰਾਮ ॥ ੧ ॥ ਚੌਪਈ ॥ [25]ਮੁਸਕਮਤੀ ਤਾ ਕੀ ਬਰ ਨਾਰੀ ॥ [26]ਜਨੁ ਰਤਿ ਪਤਿ ਤੇ ਭਈ ਕੁਮਾਰੀ ॥ [27]ਕਾਮ ਕਲਾ ਦੁਹਿਤਾ ਤਿਹੱ ਸੋਹੈ ॥[28]ਦੇਵ ਅਦੇਵਨ ਕੇ ਮਨ ਮੋਹੈ॥੨॥ [29]ਜੋ ਪੁਰ ਚਹੈ ਤਿਸੀ ਕੌ ਮਾਰੈ ॥ [30]ਅਕਬਰ ਕੀ ਕਛੁ ਕਾਨਿ ਨ ਧਾਰੈ ॥ [31]ਦੇਹਤਲੱਟੀ ਬਸਨ ਨਹਿੰ ਦੇਵਹਿੰ ॥ [32]ਲੂਟਿ ਕੂਟਿ ਸੌਦਾਗ੍ਰਨ ਲੇਵਹਿੰ ॥੩॥ [33]ਅਕਬਰ ਸਾਹਿ ਕੋਪ ਅਤਿ ਆਯੋ ॥ [34]ਤਿਨ ਪੈ ਬੈਰਿਨ ਓਘ ਪਠਾਯੋ ॥ [35]ਜੋਰਿ ਸੈਨਿ ਸੂਰਾ ਸਭ ਧਾਏ ॥ [36]ਪਹਿਰਿ ਕੌਚ ਦੁੰਦਭੀ ਬਜਾਏ ॥੪॥ ਦੋਹਰਾ ॥ [37]ਜਬ ਹੀ ਕੌਚ ਬਿਹਾਰ ਕੇ ਨਿਕਟ ਪਹੂੰਚੇ ਆਇ ॥ [38]ਲਿਖਿ ਪਤਿਯਾ ਐਸੇ ਪਠੀ ਰਣ ਦੁੰਦਭੀ ਬਜਾਇ ॥ ੫ ॥ [39]ਕੈ ਹਮ ਕੌ ਮਿਲੁ ਆਇਕੈ ਪਤੀਆ ਲਿਖੀ ਸੁਧਾਰਿ ॥ [40]ਕੈ ਪਗੁ ਪਰੁ ਕੈ ਅਨਤ ਟਰੁ ਕੈ ਲਰੁ ਸਸਤ੍ਰ ਸੰਭਾਰਿ ॥ ੬ ॥ ਚੌਪਈ ॥ [41]ਜਬ ਨ੍ਰਿਪ ਕੇ ਸ੍ਰਵਨਨ ਯੌ ਪਰਿਯੋ ॥ [42]ਭਾਜਿ ਚਲਤ ਭਯੋ ਧੀਰ ਨ ਧਰਿਯੋ ॥ [43]ਮੁਸਕਮਤੀ ਜਬ ਹੀ ਸੁਨਿ ਪਾਈ ॥ [44]ਬਾਂਧਿ ਨ੍ਰਿਪਹਿ ਦੁੰਦਭੀ ਬਜਾਈ ॥ ੭ ॥ [45]ਭਾਂਤਿ ਭਾਂਤਿ ਤੇ ਸੈਨਿ ਸੰਘਾਰੀ ॥[46] ਮਾਰੇ

੧ ਰਾਣੀ ਕਹਿੰਦੀ. ਐ ਲੋਕੋ ਸੁਣੋ ਮੈਂ ਤੁਹਾਨੂੰ ਸੁਣਾਵਾਂ।
੨ ਜੇ ਮੇਰਾ ਮਿੱਤਰ ਮਰ ਗਿਆ ਤਾਂ ਮੈਂ ਮਰ ਜਾਵਾਂਗੀ।
੩ ਜੇ ਮੈਂ ਮਰ ਗਈ ਤਾਂ ਰਾਜੇ ਨੇ ਮਰ ਜਾਣਾ ਹੈ।
੪ ਤੁਸੀਂ ਦੱਸੋ ਤੁਹਾਡੇ ਹੱਥ ਕੀ ਆਏਗਾ ? ॥੧੫॥
੫ ਜੇ ਰਾਜਾ ਜਿਊਂਦਾ ਰਹੇਗਾ।
੬ ਤਾਂ ਤੁਹਡੀ ਹਮੇਸ਼ਾਂ ਪਾਲਣਾਂ ਕਰੇਗਾ।
੭ ਜੇ ਰਾਜਾ ਤੇ ਰਾਣੀ ਦੋਵੇਂ ਸਵਰਗਵਾਸ ਹੋ ਗਏ।
੮ ਤਾਂ ਤੁਸੀਂ ਵੀ ਆਪਣੀ ਤਨਖਾਹ ਤੋਂ ਜਾਂਦੇ ਰਹੋਗੇ (ਤੁਸੀਂ ਧਨ ਤੋਂ ਜਾਉਗੇ, ਉਹ ਜੀਅ ਤੋਂ ਜਾਵੇਗਾ) ॥੧੬॥
੯ ਫਿਰ ਇਸ ਨਾਲੋਂ ਚੰਗਾ ਨਹੀਂ ਕਿ ਤੁਸੀਂ ਮੇਰੇ ਕੋਲੋਂ ਬਹੁਤ ਸਾਰਾ ਧਨ ਲੈ ਲਵੋ।
੧੦ ਤੇ ਤਿੰਨਾਂ ਨੂੰ ਜਿਊਂਦੇ ਰਹਿਣ ਦਿਉ।
੧੧ ਉਹਨਾਂ ਮੂਰਖਾਂ ਨੇ ਉਹ ਕੁੱਕੜਾਂ ਦਾ ਪਖੰਡ ਵੇਖ ਲਿਆ
੧੨ ਯਾਰ ਸਮੇਤ ਰਾਣੀ ਨੂੰ ਛੱਡ ਦਿੱਤਾ ॥੧੭॥
੧੩ ਦੋ: ॥ ਇਸ਼ਕ ਮਤੀ ਰਾਣੀ ਨੇ ਇਹ ਛਲ ਕੀਤਾ ਕੁੱਕੜ ਤੇ ਕੁੱਕੜੀ ਨੂੰ ਮਾਰ ਕੇ।
੧੪ ਮੂਰਖਾਂ ਨੂੰ ਰਾਜੇ ਦਾ ਡਰ ਵਿਖਾਕੇ ਆਪ ਵੀ ਬਚ ਗਈ ਆਪਣੇ ਮਿੱਤਰ ਨੂੰ ਵੀ ਬਚਾ ਲਿਆ ॥੧੮॥
੧੫ ਚੌਪਈ ॥ ਉਹਨਾਂ ਨੇ ਇਹੀ ਵਿਚਾਰ ਲਿਆ।
੧੬ ਕਿ ਮਿੱਤਰ ਦੇ ਮਾਰੇ ਰਾਣੀ ਮਰ ਜਾਏਗੀ।
੧੭ ਰਾਣੀ ਮਰੀ ਤਾਂ ਰਾਜਾ ਮਰ ਜਾਏਗਾ।
੧੮ ਹੁਣ ਸਾਨੂੰ (ਤਨਖਾਹ) ਧਨ ਮਿਲਦਾ ਹੈ ਫਿਰ ਸਾਡੇ ਹੱਥ ਕੀ ਆਏਗਾ ? ॥੧੯॥
੧੯ ਰੱਖਿਅਕਾਂ ਨੇ ਇਹ ਲਾਲਚ ਕਰ ਲਿਆ।
੨੦ ਰਾਜੇ ਨੂੰ ਇਸ਼ ਗੱਲ ਦਾ ਭੇਤ ਨਾ ਦਿੱਤਾ।
੨੧ ਯਾਰ ਸਹਿਤ ਰਾਣੀ ਨੂੰ ਨਾ ਮਾਰਿਆ।
੨੨ ਧਨ ਦੇ ਲੋਭ ਕਰਕੇ ਬਾਤ ਟਾਲ-ਮਟੋਲ (ਆਈ-ਗਈ) ਕਰ ਦਿੱਤੀ ॥੨੦॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੦੬ਵੀਂ ਕਥਾ ਸਮਾਪਤ ਹੈ।੨੦੬। ॥੩੯੯੪॥ਚਲਦਾ॥

---

੨੩ ਦੋਹਰਾ ॥ ਕੌਚ ਬਿਹਾਰ ਵਿਚ ਬੀਰ ਦੱਤ ਨਾਮ ਦਾ ਰਾਜਾ ਸੀ।
੨੪ ਜਿਸ ਦੇ ਕੋਲ ਧਨ ਬੇਅੰਤ ਸੀ ਅਤੇ ਇੰਦ੍ਰ ਪੁਰ ਨਗਰ ਵਿਚ ਰਹਿੰਦਾ ਸੀ ॥੧॥
੨੫ ਚੌਪਈ ॥ ਮੁਸ਼ਕਮਤੀ ਉਸ ਦੀ ਇਸਤਰੀ ਸੀ।
੨੬ ਜਿਸ ਦੀ ਜਵਾਨੀ ਇਉਂ ਜਾਪਦੀ ਸੀ ਜਿਵੇਂ ਅਜੇ ਪਤੀ ਸੁਮੇਲ ਤੋਂ ਰਹਿਤ (ਕੁਆਰੀ) ਹੀ ਹੈ।
੨੭ ਕਾਮਕਲਾ ਉਸ ਦੀ ਪੁੱਤਰੀ ਸੁਭਾਇਮਾਨ ਸੀ।
੨੮ ਜੋ ਦੇਵ ਤੇ ਦੈਂਤ ਸਭ ਦਾ ਮਨ ਖਿੱਚਦੀ ਸੀ ॥੨॥
੨੯ ਜੋ ਕੋਈ ਉਸ ਦੇਸ਼ ਵੱਲ ਲਲਚਾਊਂਦਾ ਉਸੇ ਨੂੰ ਮਾਰ ਸੁੱਟਦੀ।
੩੦ ਅਕਬਰ ਬਾਦਸ਼ਾਹ ਦੀ ਕੋਈ ਪ੍ਰਵਾਹ ਨਹੀਂ ਸੀ ਕਰਦੀ
੩੧ ਜਿਹੜੇ ਗੁਆਂਢੀ ਦੇਸ਼ ਸਨ ਕਿਸੇ ਨੂੰ ਟਿਕਣ ਨਾ ਦੇਵੇ।
੩੨ ਮੁਸ਼ਕਮਤੀ ਉਨ੍ਹਾਂ ਦੇ ਸੌਦਾਗਰਾਂ ਨੂੰ ਲੁੱਟ-ਕੁੱਟ ਲੈਂਦੀ ॥੩॥
੩੩ ਜਦੋਂ ਇਹ ਸ਼ਿਕਾਇਤਾਂ ਅਕਬਰ ਪਾਸ ਗਈਆਂ ਤਾਂ ਅਕਬਰ ਕ੍ਰੋਧ ਵਿਚ ਆ ਗਿਆ।
੩੪ ਅਕਬਰ ਨੇ ਵੈਰੀਆਂ ਦਾ ਦਲ ਬਣਾ ਕੇ ਭੇਜ ਦਿੱਤਾ।
੩੫ ਕਈ ਰਾਜੇ ਆਪਣੇ ਸੂਰਮੇਂ ਲੈ ਕੇ ਆ ਗਏ।
੩੬ ਸੰਜੋਆਂ ਪਾ ਕੇ ਜੰਗੀ ਵਾਜੇ ਵਜਾਉਂਦੇ ਹੋਏ॥੪॥
੩੭ ਦੋ:॥ ਜਦੋਂ ਕੌਚ ਬਿਹਾਰ ਸ਼ਹਿਰ ਦੇ ਨੇੜੇ ਆ ਗਏ।
੩੮ ਇਊਂ ਪੱਤ੍ਰਕਾ ਲਿਖ ਦਿੱਤੀ ਜੰਗੀ ਵਾਜੇ ਵਜਾਕੇ ॥੫॥
੩੯ ਪੱਤ੍ਰਕਾ ਸੰਵਾਰਕੇ ਲਿਖ ਦਿੱਤੀ ਕਿ ਜਾਂ ਤਾਂ ਸਾਨੂੰ ਆ ਕੇ ਮਿਲ ਪਵੋ।
੪੦ ਅਤੇ ਸਾਡੀ ਸ਼ਰਨ ਲੈਕੇ ਮੁੜ ਜਾਉ ਨਹੀਂ ਫਿਰ ਸ਼ਸ਼ਤਰ ਸੰਭਾਲ ਲਵੋ ॥੬॥
੪੧ ਚੌਪਈ ॥ ਜਦੋਂ ਰਾਜੇ ਬੀਰਦੱਤ ਦੇ ਇਹ ਗੱਲ ਕੰਨੀਂ ਪਈ।
੪੨ ਤਾਂ ਉਹ ਧੀਰਜ ਨਾ ਧਰਦਾ ਹੋਇਆ ਭੱਜ ਜਾਣ ਲਈ ਜਾਨ ਬਚਾਉਣ ਲਈ ਤਿਆਰ ਹੋ ਗਿਆ।
੪੩ ਜਦੋਂ ਇਹ ਗੱਲ ਮੁਸ਼ਕਮਤੀ ਨੇ ਸੁਣ ਲਈ।
੪੪ ਤਾਂ ਉਸ ਨੇ ਰਾਜੇ ਨੂੰ ਬੰਨ ਦਿੱਤਾ ਕਿ ਦੌੜ ਨਾ ਜਾਏ ਅਤੇ ਰਾਜੇ ਨੂੰ ਬੰਨਕੇ ਜੰਗੀ ਵਾਜਾ ਵਜਾ ਦਿੱਤਾ ॥੭॥
੪੫ ਤਰ੍ਹਾਂ ਤਰ੍ਹਾਂ ਨਾਲ ਸੈਨਾ ਮਾਰ ਦਿੱਤੀ।
੪੬ ਮਾਰ ਸੁੱਟੇ.....

ਸੂਰਬੀਰ ਹੰਕਾਰੀ ॥ [੧]ਰਾਜਾ ਕਿਤੇ ਬਾਂਧਿ ਕਰਿ ਲੀਨੇ卐 ॥ [੨]ਜਾਇ ਭਵਾਨੀ ਕੇ ਬਲਿ ਦੀਨੇ ॥੮॥ ਦੋਹਰਾ ॥ [੩]ਦਲ ਦਲ ਏਕ ਤਕਾਇਕੈ ਦਯੋ ਦਮਾਮੋ ਜਾਇ ॥ [੪]ਸੁਨਤ ਨਾਦ ਸੂਰਾ ਸਭੈ ਤਹੀਂ ਪਰੇ ਅਰਰਾਇ ॥ ੯ ॥ ਚੌਪਈ ॥ [੫]ਜੋ ਧਾਏ, ਫਸਿ ਫਸਿ ਤੇ ਗਏ ॥ [੬]ਗਹਿ ਗਹਿ ਤਰੁਨਿ ਤੁਰਤ ਤੇ ਲਏ ॥ [੭]ਸਕਲ, ਕਾਲਿਕਾ ਕੀ ਬਲਿ ਦੀਨੇ ॥ [੮]ਬਾਜ ਤਾਜ ਸਭਹਿੱਨ ਕੇ ਛੀਨੇ ॥ ੧੦ ॥ ਅੜਿਲ ॥ [੯]ਏਕ ਭ੍ਰਿਤ ਤਿਹੱ ਭੀਤਰ ਪਠਯੋ ਬਨਾਇਕੈ ॥ [੧੦]ਤਾਸੌਂ ਚਿਤ ਕੀ ਬਾਤ ਕਹੀ ਸਮੁਝਾਇਕੈ॥ [੧੧]ਮਹਾਂ ਗਹਿਰ ਬਨ ਭੀਤਰ ਤਿਨ ਤੁਮ ਲ੍ਯਾਇਯੋ ॥ [੧੨]ਹੋ ਧਸੇਂ ਨਿਰਖਿ ਪਰਬਤ ਮੋ ਮੋਹਿ ਜਤਾਇਯੋ ॥ ੧੧ ॥ [੧੩]ਸੁਨਤ ਮਨੁਖ ਇਹ ਬਾਤ ਤਹਾਂ ਤੇ ਤਹੱ ਗਯੋ ॥ [੧੪]ਤੁਮੈ ਬਤਾਵਤ ਰਾਹ, ਭਾਖਿ ਲ੍ਯਾਵਤ ਭਯੋ॥ [੧੫]ਸਕਲ ਸੂਰ ਚਿਤ ਮਾਂਝ ਅਧਿਕ ਹਰਖਤ ਭਏ ॥ [੧੬]ਹੋ ਭੇਦ ਅਭੇਦ ਨ ਲਹਯੋ ਸਕਲ ਬਨ ਮੈ ਗਏ ॥ ੧੨ ॥ [੧੭]ਧਸਯੋ ਕਠਕ ਬਨ ਮਾਂਝ ਦੂਤ ਲਖਿ ਪਾਇਕੈ ॥ [੧੮]ਭੇਤ ਦਯੋ ਰਾਨੀ ਕਹੱ ਤਬ ਤਿਨ ਆਇਕੈ ॥ [੧੯]ਬੰਦ ਦ੍ਵਾਰ ਪਰਬਤ ਕੇ ਕਰਿ ਦੋਊ ਲੀਏ ॥ [੨੦]ਹੋ ਕਾਟਿ ਕਾਟਿ ਕੈ ਨਾਕ ਜਾਨ ਗ੍ਰਿਹ ਕੌ ਦੀਏ ॥੧੩॥ [੨੧]ਬਿਮਨ ਭਏ ਬਹੁ ਬੀਰ ਭਾਜਿ ਰਨ ਤੇਂ ਚਲੇ ॥ [੨੨]ਸੈਯਦ ਮੁਗਲ ਪਠਾਨ ਸੇਖ ਸੂਰਾ ਭਲੇ ॥ [੨੩]ਡਾਰਿ ਡਾਰਿ ਹਥਿਯਾਰ ਭੇਖ ਤ੍ਰਿਯ ਧਾਰਹੀਂ॥ [੨੪]ਹੋ ਲੀਜੈ ਪ੍ਰਾਨ ਉਬਾਰਿ, ਇਹ ਭਾਂਤਿ ਉਚਾਰਹੀਂ ॥੧੪॥ [੨੫]ਭਜੇ ਬੀਰ ਤਹੱ ਤੇ, ਇਕ ਠਾਂ ਉਤਰਤ ਭਏ ॥ [੨੬]ਮੁਸਕਮਤੀ ਰਾਨਿਯਹਿ ਨਿਰਖਿ ਸਭ ਹੀ ਲਏ॥ [੨੭]ਕਾਟਿ ਨਦੀ, ਤਿਹ ਊਪਰ ਦਈ ਚਲਾਇਕੈ॥ [੨੮]ਹੋ ਬਾਜ ਤਾਜ ਰਾਜਨ ਜੁਤ ਦਏ ਬਹਾਇਕੈ ॥ ੧੫ ॥ [੨੯]ਮਾਰਿ ਫੌਜ ਇਕ ਦੀਨੋ ਦੂਤ ਪਠਾਇਕੈ ॥ [੩੦]ਜੈਨ ਖਾਨ ਜੂ ਬਰੋ ਸੁਤਾ ਕੋ ਆਇਕੈ ॥ [੩੧]ਹਮ ਹਜਰਤਿ ਕੇ ਸੰਗ ਨ ਰਨ ਕੀਨੋ ਬਨੈ ॥ [੩੨]ਹੋ ਸਭ ਮੰਤ੍ਰਿਨ ਅਰ ਮੋਰ ਰੁਚਿਤ ਯੌ ਹੀ ਮਨੈ ॥ ੧੬ ॥ [੩੩]ਜੈਨ ਖਾਨ ਮੂਰਖ ਸੁਨਿ ਏ ਬਚ ਫੂਲ ਗਯੋ ॥ [੩੪]ਸੂਰਬੀਰ ਲੈ ਸੰਗ ਭਲੇ ਤਿਤ ਜਾਤ ਭਯੋ ॥ [੩੫]ਤਾ ਕੀ ਦੁਹਿਤਾ ਬ੍ਯਾਹਿ ਅਬੈ ਘਰ ਆਇਹੌ ॥ [੩੬]ਹੋ ਇਨੈ ਬਾਂਹ ਅਪਨੀ ਹਜਰਤਹਿ ਮਿਲਾਇ ਹੌ ॥੧੭॥ ਚੌਪਈ ॥ [੩੭]ਤਬ ਰਾਨੀ ਦਾਰੂ ਬਹੁ ਲਿਯੋ ॥ [੩੮]ਤਰੈਂ ਬਿਛਾਇ ਭੂਮਿ ਕੇ ਦਿਯੋ ॥ [੩੯]ਊਪਰ ਤਨਿਕ ਬਾਰੂਅਹਿ ਡਾਰਯੋ ॥ [੪੦]ਸੋ ਜਰਿ ਜਾਤ ਨ ਨੈਕੁ ਨਿਹਾਰਯੋ ॥ ੧੮ ॥ [੪੧]ਏਕ ਲੌਂਡਿਯਾ ਬੋਲਿ ਪਠਾਈ ॥ [੪੨]ਖਾਰਨ ਪਰ ਕਹਿ ਸੁਤਾ ਬਿਠਾਈ ॥ [੪੩]ਪਠਯੋ ਮਨੁਖ; ਖਾਨ ਅਬ ਆਵੈ ॥ [੪੪]ਯਾਹਿ ਬਯਾਹਿ ਧਾਮ ਲੈ ਜਾਵੈ ॥੧੯॥ [੪੫]ਸੈਨ ਸਹਿਤ ਮੂਰਖ ਤਹੱ ਗਯੋ॥ [੪੬]ਭੇਦ ਅਭੇਦ ਨ ਪਾਵਤ ਭਯੋ ॥

---

卐 ਬੀਰ ਦੱਤ ਰਾਜਾ ਜਿਸਨੇ ਆਪਣੇ ਨਾਮ ਨੂੰ ਹੀ ਲਾਜ ਲਾ ਦਿੱਤੀ। ਜਿਸਨੇ ਸਿਰਫ ਆਪਣੀ ਜਾਨ ਤਾਂ ਦੌੜ ਕੇ ਬਚਾ ਲਈ ਪਰ ਉਸਨੇ ਬਾਕੀ ਪ੍ਰਵਾਰ ਤੇ ਦੇਸ ਮੁਲਕ ਵੱਲ ਕੀ ਵੇਖਿਆ ਇਹੋ ਜਿਹੇ ਪਾਜੀ ਨੂੰ ਬੰਨ ਕੇ ਕਮਰ ਕੱਸੇ ਕਰ ਲੈਣੇ ਇਕ ਇਸਤਰੀ ਲਈ ਕਿਤਨਾ ਬਹਾਦਰੀ ਦਾ ਸਬੂਤ ਹੈ। ਜਦੋਂ ਕਿ ਸ੍ਰੀ ਦਸਮੇਸ਼ ਦਾ ਇਕ ਇਕ ਸਿੱਖ ਦੁਸ਼ਮਨ ਤੇ ਭਾਰੂ ਹੋਕੇ ਕੱਟਕੇ ਤਾਂ ਮਰ ਗਿਆ ਪਰ ਪਿੱਠ ਨਹੀਂ ਵਿਖਾਈ। ਸੂਰਮੇਂ ਵਾਸਤੇ ਮਰਨ ਜਿਊਣ ਵਿਚ ਕੋਈ ਭੇਦ ਨਹੀਂ। ਜਿਉਂਦਾ ਨਾਮ ਜਪ ਕੇ ਤੇ ਲੋਕ ਸੇਵਾ ਕਰਕੇ ਗੁਰੂ ਦੇ ਚਰਨ ਪੂਜ-ਦਾ ਹੈ। ਧਰਮ ਜਪ ਵਿਚ ਬਹਾਦਰੀ ਦੇ ਜੌਹਰ ਵਿਖਾ ਕੇ ਸ਼ਹੀਦ ਹੋ ਕੇ ਗੁਰੂ ਦੇ ਚਰਨਾਂ ਵਿਚ ਜਾ ਸਮਾਉਂਦਾ ਹੈ। ਪਰ ਰਣ ਖੇਤਰ ਤੋਂ ਜਾਨ ਬਚਾ ਕੇ ਭੱਜਣ ਵਾਲਾ ਗਿੱਦੜ ਦੀ ਮੌਤ ਹੀ ਮਰਦਾ ਹੈ।

.....ਸੂਰਬੀਰ ਅਤੇ ਹੰਕਾਰੀ ਯੋਧੇ ।
੧ ਕਈ ਰਾਜੇ ਬੰਨ੍ਹ ਕੇ ਕਾਬੂ ਕਰ ਲਏ ।
੨ ਉਹ ਜਾ ਕੇ ਦੇਵੀ ਦੀ ਬਲੀਦਾਨ ਕਰ ਦਿੱਤੇ ।।੮।।
੩ ਦੋਹਰਾ ।। ਇਕ ਦਲ-ਦਲ ਵੇਖੀ ਤੇ ਜੰਗ ਦਾ ਸੱਦਾ ਦੇ ਦਿੱਤਾ ।
੪ ਜਿਸ ਵੇਲੇ ਜੰਗ ਦਾ ਮਾਰੂ ਵੱਜਿਆ ਤਾਂ ਸਾਰੇ ਸੂਰਮੇਂ ਗੱਜ ਕੇ ਆ ਪਏ ।।੯।।
੫ ਚੌਪਈ।। ਜਿਹੜੇ ਦੌੜ ਕੇ ਛੇਤੀ ਨਾਲ ਆਏ ਉਹ ਉਸ ਦਲ-ਦਲ ਵਿਚ ਫਸ ਗਏ ।
੬ ਜੋ ਫਸ ਗਏ, ਉਹ ਉਸ ਜਵਾਨ ਇਸਤਰੀ ਨੇ ਪਕੜ ਲਏ ।
੭ ਜਿਹੜੇ ਫਸ ਗਏ ਉਸ ਸਾਰੇ ਕਾਲਕਾ ਦੇਵੀ ਦੀ ਬਲੀ ਚੜ੍ਹਾ ਦਿੱਤੇ ।
੮ ਅਤੇ ਸਾਰਿਆਂ ਦੇ ਘੋੜੇ ਤੇ ਤਾਜ ਖੋਹ ਲਏ ।।੧੦।।
੯ ਅੜਿੱਲ।। ਉਸ ਸੈਨਾ ਨੂੰ ਖਤਮ ਕਰਕੇ ਇਕ ਅਹੱਦੀਆ ਬਣਾ ਕੇ ਭੇਜ ਦਿੱਤਾ ।
੧੦ ਉਸ ਨੂੰ ਆਪਣੀ ਸਾਰੀ ਸਕੀਮ ਸਮਝਾ ਕੇ ਕਹਿ ਦਿੱਤਾ
੧੧ ਕਿ ਇਸ ਢੰਗ ਨਾਲ ਉਹਨਾਂ ਨੂੰ ਬਹੁਤ ਸੰਘਣੇ ਵਣ ਦੇ ਰਸਤੇ ਧੋਖਾ ਦੇ ਕੇ ਲੈ ਆ, ਜਿਹੜਾ ਦੋ ਪਹਾੜਾਂ ਦੇ ਵਿਚਦੀ ਰਾਹ ਸੀ ।
੧੨ ਜਦੋਂ ਉਹ ਉਸ ਪਹਾੜ ਦੇ ਸੰਘਣੇ ਵਣ ਵਿਚ ਆ ਜਾਣ ਉਸ ਵੇਲੇ ਮੈਨੂੰ ਆ ਕੇ ਦੱਸਣਾ ।।੧੧।।
੧੩ ਉਹ ਮਨੁੱਖ ਇਹ ਗੱਲ ਸੁਣ ਕੇ ਉਥੋਂ ਚਲਾ ਗਿਆ।
੧੪ ਤੇ ਦੁਸ਼ਮਨ ਨੂੰ ਕਿਹਾ ਕਿ ਤੁਸੀਂ ਅੱਗੇ ਧੋਖੇ ਨਾਲ ਮਾਰੇ ਗਏ, ਮੈਂ ਤੁਹਾਨੂੰ ਚੰਗਾ ਰਾਹ ਦੱਸਦਾ ਹਾਂ । ਉਹਨਾਂ ਨੂੰ ਨਾਲ ਲੈ ਕੇ ਤੁਰ ਪਿਆ ।
੧੫ ਸਾਰੇ ਸੂਰਮੇਂ ਖੁਸ਼ ਹੋ ਗਏ ਕਿ ਸਾਨੂੰ ਸੌਖਾ ਰਾਹ ਦੱਸੇਗਾ
੧੬ ਉਹ ਇਸ ਚਾਲ ਨੂੰ ਨਾ ਸਮਝ ਸਕੇ ਸਾਰੇ ਉਸਦੇ ਨਾਲ ਵਣ ਵਿਚ ਚਲੇ ਗਏ ।।੧੨।।
੧੭ ਜਿਸ ਵੇਲੇ ਵੇਖਿਆ ਕਿ ਉਹ ਉਸ ਵਣ ਵਿਚ ਜਾ ਰਹੇ ਸਨ ।
੧੮ ਇਕ ਦਮ ਉਸ ਨੇ ਆ ਕੇ ਰਾਣੀ ਨੂੰ ਦੱਸ ਦਿੱਤਾ ।
੧੯ ਪਹਾੜ ਦੇ ਵਿਚ ਲੰਘਣ ਵਾਲੇ ਜਿਹੜੇ ਦੋਵੇਂ ਰਾਹ ਸੀ ਉਹ ਦੋਵੇਂ ਰੋਕ ਲਏ ।
੨੦ ਉਨ੍ਹਾਂ ਦੇ ਸਾਰਿਆਂ ਦੇ ਨੱਕ ਕੱਟ ਕੇ ਘਰ ਨੂੰ ਤੋਰ ਦਿੱਤੇ ।।੧੩।।
੨੧ ਬਹੁਤ ਸੂਰਮੇਂ ਦਿਲ ਛੱਡ ਗਏ ਤੇ ਜੰਗ 'ਚੋਂ ਭੱਜ ਗਏ ।
੨੨ ਸੈਯਦ, ਮੁਗਲ, ਪਠਾਣ, ਸੇਖ ਸਾਰੇ ਬਹਾਦੁਰ ਸੂਰਮੇਂ ।
੨੩ ਹਥਿਆਰ ਸੁੱਟ-ਸੁੱਟ ਕੇ ਇਸਤਰੀ ਰੂਪ ਬਣਾਕੇ ।
੨੪ ਕਹਿਣ ਲੱਗੇ ਕਿ (ਸਾਡੇ) ਪ੍ਰਾਨ ਬਚਾਉ ।।੧੪।।
੨੫ ਉਹ ਸੂਰਮੇਂ ਉਥੋਂ ਭੱਜ ਕੇ ਇਕ ਥਾਂ ਜਾ ਕੇ ਇਕੱਠੇ ਹੋ ਗਏ ।
੨੬ ਮੁਸ਼ਕਮਤੀ ਰਾਣੀ ਨੇ ਸਾਰੇ (ਇਕੱਠੇ ਹੋਏ) ਵੇਖ ਲਏ ।
੨੭ ਨਦੀ ਤੋੜ ਕੇ ਉਹਨਾਂ ਉਪਰ ਪਾਣੀ ਛੱਡ ਦਿੱਤਾ ।
੨੮ ਘੋੜਿਆਂ ਅਤੇ ਤਾਜਾਂ ਸਮੇਤ ਰਾਜੇ ਰੋੜ੍ਹ ਦਿੱਤੇ ।।੧੫।।
੨੯ ਇਸ ਫੌਜ ਨੂੰ ਮਾਰਕੇ ਫਿਰ ਇਕ ਦੂਤ ਭੇਜ ਦਿੱਤਾ ।
੩੦ ਜੈਨ ਖਾਂ ਨੂੰ ਚਿੱਠੀ ਲਿਖ ਦਿੱਤੀ ਕਿ ਤੋ ਮੇਰੀ ਪੁੱਤਰੀ ਕਾਮ ਕਲਾ ਨੂੰ ਵਿਆਹ ਕੇ ਲੈ ਜਾਹ ।
੩੧ ਸਾਨੂੰ ਹਜਰਤ ਦੇ ਨਾਲ ਜੰਗ ਕਰਨਾ ਨਹੀਂ ਸ਼ੋਭਦਾ ।
੩੨ ਮੇਰੀ ਅਤੇ ਸਾਰੇ ਵਜੀਰਾਂ ਦੀ ਰੁਚੀ ਇਹੀ ਹੈ ।।੧੬।।
੩੩ ਮੂਰਖ ਜੈਨ ਖਾਂ ਇਹ ਗੱਲ ਸੁਣ ਕੇ ਫੁੱਲ ਗਿਆ ।
੩੪ ਆਪਣੇ ਸੂਰਬੀਰ ਨਾਲ ਲੈ ਕੇ ਉਥੇ ਨੂੰ ਤੁਰ ਪਿਆ ।
੩੫ (ਅਤੇ ਦਿਲ ਵਿਚ ਕਹਿੰਦਾ ਹੈ ਕਿ) ਉਸਦੀ ਪੁੱਤਰੀ ਨੂੰ ਵਿਆਹ ਕੇ ਘਰ ਆ ਜਾਵਾਂਗੇ ।
੩੬ ਅਤੇ ਇਹਨਾਂ ਦਾ ਮੇਲ-ਮਿਲਾਪ ਹਜਰਤ ਨਾਲ ਕਰਵਾ ਦੇਵਾਂਗਾ ।।੧੭।।
੩੭ ਚੌ: ।। ਉਧਰ ਰਾਣੀ ਨੇ ਬਹੁਤ ਸਾਰਾ ਬਰੂਦ ਮੰਗਾ ਲਿਆ
੩੮ ਅਤੇ ਧਰਤੀ ਤੇ ਉਹ ਬਰੂਦ ਵਿਛਾ ਦਿੱਤਾ ।
੩੯ ਉਸ ਦੇ ਉਪਰ ਕੁਛ ਘਾਹ-ਫੂਸ ਸੁੱਟ ਦਿੱਤਾ ।
੪੦ ਜਿਸ ਨਾਲ ਜ਼ਰਾ ਵੀ ਦਿਸਦਾ ਨਹੀਂ ਸੀ ।।੧੮।।
੪੧ ਇਕ ਗੋਲੀ ਬੁਲਾ ਲਈ ।
੪੨ ਅਤੇ ਆਪਣੀ ਪੁੱਤਰੀ ਕਹਿਕੇ ਕੱਪੜੇ ਉਤੇ ਬਿਠਾ ਦਿੱਤੀ ।
੪੩ ਇਕ ਪੁਰਸ਼ ਭੇਜ ਦਿੱਤਾ ਕਿ ਹੁਣ ਖਾਨ ਆ ਜਾਵੇ ।
੪੪ ਇਸ (ਮੇਰੀ ਪੁੱਤਰੀ) ਨੂੰ ਵਿਆਹ ਕੇ ਘਰ ਨੂੰ ਲੈ ਜਾਵੇ ।।੧੯।।
੪੫ ਉਹ ਮੂਰਖ ਸੈਨਾ ਸਮੇਤ ਉਥੇ ਚਲਾ ਗਿਆ ।
੪੬ ਅਤੇ ਕੋਈ ਭੇਤ ਨਾ ਸਮਝ ਸਕਿਆ ।

[੧]ਜਬ ਰਾਨੀ ਜਾਨਯੋ ਜੜ੍ਹ ਆਯੋ ॥ [੨]ਦਾਰੂਅਹਿ ਤੁਰਤੁ ਪਲੀਤਾ ਦਯਾਯੋ ॥੨੦॥ ਦੋਹਰਾ ॥ [੩]ਲਗੇ ਪਲੀਤਾ ਸੂਰ ਸਭ ਭੂਮੇ ਗਗਨ ਕੇ ਮਾਂਹਿ ॥ [੪]ਉਡਿ ਉਡਿ ਪਰੇ ਸਮੁੰਦ੍ਰ ਮੈਂ ਬਚਯੋ ਏਕਊ ਨਾਹਿ ॥੨੧॥ [੫]ਇਹੱ ਚਰਿਤ੍ਰ ਇਨ ਚੰਚਲਾ ਲੀਨੋ ਦੇਸ ਬਚਾਇ ॥ [੬]ਜੈਨ ਖਾਨ ਸੂਰਨ ਸਹਿਤ ਇਹ ਬਿਧਿ ਦਯੋ ਉਡਾਇ ॥੨੨॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਸਾਤ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੨੦੭॥੩੯੧੬॥ਅਫਜੂੰ॥

ਦੋਹਰਾ ॥ [੭]ਏਕ ਰਾਵ ਕੀ ਪੁੱਤ੍ਰਿਕਾ ਅਟਪਲ ਦੇਵੀ ਨਾਮ ॥ [੮]ਬਯਾਹੀ ਏਕ ਨਰੇਸ ਕੌ ਜਾ ਕੇ ਪੂਤ ਨ ਧਾਮ ॥੧॥ ਚੌਪਈ ॥ [੯]ਰਾਜਾ ਜਤਨ ਕਰਤ ਬਹੁ ਭਯੋ ॥ [੧੦]ਪੂਤ ਨ ਧਾਮ ਬਿਧਾਤੈ ਦਯੋ ॥ [੧੧]ਤਰੁਨ ਅਵਸਥਹਿ ਸਕਲ ਬਿਤਾਯੋ ॥ [੧੨]ਬਿਰਧਾਪਨੋ ਅੰਤ ਗਤਿ ਆਯੋ॥੨॥ [੧੩]ਤਬ ਤਰੁਨੀ ਰਾਨੀ ਸੋ ਭਈ॥ [੧੪]ਜਬ ਜ੍ਵਾਨੀ ਰਾਜਾ ਕੀ ਗਈ ॥ [੧੫]ਤਾਸੌ ਭੋਗ ਰਾਵ ਨਹਿ ਕਰਈ ॥ [੧੬]ਯਾਤੇ ਅਤਿ ਅਬਲਾ ਜਿਯ ਜਰਈ ॥੩॥ਦੋਹਰਾ॥ [੧੭]ਏਕ ਪੁਰਖ ਸੌ ਦੋਸਤੀ ਰਾਨੀ ਕਰੀ ਬਨਾਇ ॥ [੧੮]ਕਾਮ ਭੋਗ ਤਾ ਸੌ ਕਰੈ ਨਿਤਿ ਪ੍ਰਤਿ ਧਾਮ ਬੁਲਾਇ ॥ ੪ ॥ ਚੌਪਈ ॥ [੧੯]ਤਾ ਕੌ ਧਰਮ ਭ੍ਰਾਤ ਠਹਰਾਯੋ॥ [੨੦]ਸਭ ਜਗ ਮਹਿ ਇਹੱ ਭਾਂਤਿ ਉਡਾਯੋ॥ [੨੧]ਭਾਇ ਭਾਇ ਕਹਿ ਰੋਜ ਬੁਲਾਵੈ ॥ [੨੨]ਕਾਮ ਕੇਲ ਰੁਚਿ ਮਾਨ ਕਮਾਵੈ॥੫॥ [੨੩]ਜੋ ਯਾ ਤੇ ਮੋ ਕੌ ਸੁਤ ਹੋਈ॥ [੨੪]ਨ੍ਰਿਪ ਕੋ ਪੂਤ ਲਖੈ ਸਭ ਕੋਈ ॥ [੨੫]ਦੇਸ ਬਸੈ ਸਭ ਲੋਗ ਰਹੈਂ ਸੁਖ ॥ [੨੬]ਹਮਰੋ ਮਿਟੈ ਚਿੱਤ ਕੋ ਸਭ ਦੁਖ ॥੬॥ ਅੜਿਲ ॥ [੨੭]ਭਾਂਤਿ ਭਾਂਤਿ ਕੇ ਭੋਗ ਕਰਤ ਤਾ ਸੌ ਭਈ॥ [੨੮]ਨ੍ਰਿਪ ਕੀ ਬਾਤ ਬਿਸਾਰਿ ਸਭੈ ਚਿੱਤ ਤੇਂ ਦਈ ॥ [੨੯]ਲਪਟਿ ਲਪਟਿ ਗਈ ਨੈਨਨ ਨੈਨ ਮਿਲਾਇਕੈ ॥ [੩੦]ਹੋ ਫਸਤ ਹਿਰਨ ਜਯੋਂ ਹਿਰਿਨ ਬਿਲੋਕਿ ਬਨਾਇਕੈ ॥ ੭ ॥ [੩੧]ਕਿਤਕ ਦਿਨਨ ਰਾਜਾ ਜੂ ਦਿਵ ਕੇ ਲੋਕ ਗੇ ॥ [੩੨]ਨਸਟ ਰਾਜ ਲਖਿ ਲੋਗ ਅਤਿ ਆਕੁਲ ਹੋਤ ਭੇ॥ [੩੩]ਤਬ ਰਾਨੀ ਮਿਤਵਾ ਕੌ ਲਯੋ ਬੁਲਾਇਕੈ॥ [੩੪]ਹੋ ਦਯੋ ਰਾਜ ਕੋ ਸਾਜ ਸੁ ਛੱਤ੍ਰ ਫਿਰਾਇਕੈ ॥ ੮ ॥ ਚੌਪਈ ॥ [੩੫]ਪੂਤ ਨ ਧਾਮ ਹਮਾਰੇ ਭਏ ॥ [੩੬]ਰਾਜਾ ਦੇਵ ਲੋਕ ਕੋ ਗਏ॥ [੩੭]ਰਾਜ ਇਹ ਭ੍ਰਾਤ ਹਮਾਰੋ ਕਰੋ ॥ [੩੮]ਯਾ ਕੇ ਸੀਸ ਛੱਤ੍ਰ ਸੁਭ ਢਰੋ ॥ ੯ ॥ [੩੯]ਮੇਰੋ ਭ੍ਰਾਤ ਰਾਜ ਇਹ ਕਰੋ ॥ [੪੦]ਅੱਤ੍ਰ ਪੱਤ੍ਰ ਯਾ ਕੇ ਸਿਰ ਢਰੋ ॥ [੪੧]ਸੂਰਬੀਰ ਆਗਯਾ ਸਭ ਕੈਹੈ ॥ [੪੨]ਜਹਾਂ ਪਠੈਯੈ ਤਹੱ ਤੇ ਜੈਹੈ ॥ ੧੦ ॥ ਦੋਹਰਾ ॥ [੪੩]ਰਾਨੀ ਐਸੋ ਬਚਨ ਕਹਿ ਦਯੋ ਜਾਰ ਕੌ ਰਾਜ ॥ [੪੪]ਮਿਤਵਾ ਕੌ ਰਾਜਾ ਕਿਯਾ ਫੇਰਿ ਛੱਤ੍ਰ ਦੈ ਸਾਜ ॥ ੧੧ ॥ ਚੌਪਈ ॥ [੪੫]ਸੂਰਬੀਰ ਸਭ ਪਾਂਇ ਲਗਾਏ ॥

੧ ਜਦੋਂ ਰਾਣੀ ਨੇ ਜਾਣ ਲਿਆ ਕਿ ਮੂਰਖ ਆ ਗਿਆ ਹੈ
੨ ਝੱਟ ਪੱਟ ਬਰੂਦ ਨੂੰ ਪਲੀਤਾ ਲਗਾ ਦਿੱਤਾ ॥੨੦॥
੩ ਦੋਹਰਾ ॥ ਪਲੀਤਾ ਲੱਗਣ ਦੀ ਦੇਰ ਸੀ ਸੂਰਮੇ ਉਡਕੇ ਅਸਮਾਨ ਵਿਚ ਘੁੰਮਣ ਜਾ ਲੱਗੇ ।
੪ ਉੱਡ ਕੇ ਸਮੁੰਦਰ ਵਿਚ ਜਾ ਡਿੱਗੇ ਇਕ ਵੀ ਜਿਉਂਦਾ ਨਾ ਬਚਿਆ ॥੨੧॥
੫ ਇਸ ਢੰਗ ਦੇ ਨਾਲ ਉਸ ਹੁਸ਼ਿਆਰ ਇਸਤਰੀ ਨੇ ਦੇਸ਼ ਬਚਾ ਲਿਆ ।
੬ ਜੈਨ ਖਾਨ ਨੂੰ ਸੂਰਮਿਆਂ ਸਮੇਤ ਇਸ ਤਰ੍ਹਾਂ ਉਡਾ ਦਿੱਤਾ (ਖਤਮ ਕਰ ਦਿਤਾ) ॥੨੨॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੦੭ਵੀਂ ਕਥਾ ਸਮਾਪਤ ਹੈ॥੨੦੭॥ ॥੩੯੧੬॥ਚਲਦਾ।

---

੭ ਦੋਹਰਾ ॥ ਇਕ ਰਾਜੇ ਦੀ ਪੁੱਤਰੀ ਸੀ ਜਿਸਦਾ ਅਟਪਲ ਦੇਵੀ ਨਾਮ ਸੀ ।
੮ ਕਿਸੇ ਇਕ ਰਾਜੇ ਨੂੰ ਵਿਆਹ ਦਿੱਤੀ ਜਿਸਦੇ ਘਰ ਕੋਈ ਪੁੱਤਰ ਨਹੀਂ ਸੀ ॥੧॥
੯ ਚੌਪਈ ॥ ਉਸ ਰਾਜੇ ਨੇ ਬਹੁਤ ਹੀ ਯਤਨ ਕੀਤੇ ।
੧੦ ਪਰ ਬਿਧਾਤਾ ਨੇ ਉਸ ਦੇ ਘਰ ਵਿਚ ਕੋਈ ਪੁੱਤਰ ਨਾ ਦਿੱਤਾ ।
੧੧ ਜਵਾਨੀ ਦੀ ਉਮਰ ਸਾਰੀ ਬੀਤ ਗਈ ।
੧੨ ਰਾਜਾ ਬਿਰਧ ਹੋ ਗਿਆ ਤੇ ਅੰਤ ਸਮਾਂ ਨੇੜੇ ਆ ਗਿਆ ॥੨॥
੧੩ ਹੁਣ ਅਟਪਲ ਦੇਵੀ ਜਵਾਨ ਹੋ ਗਈ ।
੧੪ ਜਦੋਂ ਰਾਜੇ ਦੀ ਜਵਾਨੀ ਚਲੀ ਗਈ ਤਾਂ ।
੧੫ ਰਾਜਾ ਉਸ ਨੂੰ ਸੇਜ-ਸੁੱਖ ਨਾ ਦੇ ਸਕਿਆ ।
੧੬ ਜਿਸ ਕਰਕੇ ਉਹ ਇਸਤਰੀ ਦਿਲ ਦੇ ਵਿਚ ਬਹੁਤ ਹੀ ਸੁਲਘਦੀ (ਸੜਦੀ) ॥੩॥
੧੭ ਦੋਹਰਾ ॥ ਅੰਤ ਦੁਖੀ ਹੋ ਕੇ ਉਸ ਨੇ ਇਕ ਪੁਰਸ਼ ਨਾਲ ਦੋਸਤੀ ਪਾ ਲਈ ।
੧੮ ਉਸ ਨੂੰ ਹਰ ਰੋਜ ਘਰ ਬੁਲਾ ਕੇ ਉਸ ਨਾਲ ਸੇਜ-ਸੁੱਖ ਮਾਣਦੀ ॥੪॥
੧੯ ਚੌ: ॥ ਲੋਕਾਂ ਦੇ ਸਾਹਮਣੇ ਉਸ ਨੂੰ ਧਰਮ ਭਾਈ ਕਰਕੇ ਮਸ਼ਹੂਰ ਕਰ ਦਿੱਤਾ ।
੨੦ ਸਾਰੇ ਜਗ ਵਿਚ ਧਰਮ ਭਾਈ ਕਰਕੇ ਪ੍ਰਸਿੱਧ ਕਰ ਦਿੱਤਾ (ਕਿ ਇਹ ਮੇਰਾ ਧਰਮ ਦਾ ਭਰਾ ਹੈ) ।
੨੧ ਭਾਈ ਭਾਈ ਕਹਿਕੇ ਰੋਜ ਉਸ ਨੂੰ ਬੁਲਾ ਲਵੇ ।
੨੨ ਅਤੇ ਮਨ ਭਾਉਂਦੇ ਕਾਮ ਕੇਲ ਉਸ ਨਾਲ ਕਮਾਉਂਦੀ ਰਹੇ ॥੫॥
੨੩ ਦਿਲ ਵਿਚ ਇਹ ਗੱਲ ਰੱਖੀ ਹੋਈ ਸੀ ਕਿ ਜੇ ਇਸ ਦੇ ਨੁਤਫੇ ਤੋਂ ਮੇਰੇ ਪੁੱਤਰ ਹੋ ਗਿਆ ।
੨੪ ਕਿਸੇ ਨੂੰ ਇਸ ਗੱਲ ਦਾ ਕੀ ਪਤਾ ਹੈ ਸਾਰੇ ਲੋਕ ਰਾਜੇ ਦਾ ਹੀ ਪੁੱਤਰ ਕਹਿਣਗੇ ।
੨੫ ਦੇਸ਼ ਵੱਸਦਾ ਰਹਿ ਜਾਏਗਾ ਤੇ ਸਾਰੇ ਲੋਕ ਸੁਖੀ ਹੋਣਗੇ
੨੬ ਸਾਡਾ ਪੁੱਤਰ ਦੀ ਲੋਚਾ ਦਾ ਸਾਰਾ ਦੁੱਖ ਮਿਟ ਜਾਏਗਾ ॥੬॥
੨੭ ਅੜਿੱਲ ॥ ਉਸਦੇ ਨਾਲ ਤਰ੍ਹਾਂ ਤਰ੍ਹਾਂ ਦੇ ਭੋਗ ਕਰਦੀ ਰਹਿੰਦੀ ।
੨੮ ਜਿਹੜਾ ਰਾਜੇ ਦੇ ਬਿਰਧ ਹੋਣ ਦਾ ਦੁੱਖ ਸੀ ਉਹ ਸਾਰਾ ਦਿਲ ਤੋਂ ਦੂਰ ਕਰ ਦਿੱਤਾ ।
੨੯ ਨੇਤਰਾਂ ਨਾਲ ਨੇਤਰ ਮਿਲਾਕੇ ਉਸ ਨਾਲ ਜੁੜ ਗਈ ।
੩੦ ਜਿਵੇਂ ਹਿਰਨੀ ਨਾਲ ਹਿਰਨ ਫਸਦੇ ਦੇਖੇ ਜਾਂਦੇ ਹਨ॥੭॥
੩੧ ਕੁਝ ਕੁ ਦਿਨਾਂ ਬਾਅਦ ਰਾਜਾ ਦੇਵ ਲੋਕ ਨੂੰ ਚਲਾ ਗਿਆ
੩੨ ਰਾਜੇ ਦਾ ਵਾਰਸ ਨਾ ਦੇਖਕੇ ਪਰਜਾ ਤੇ ਅਮੀਰ ਵਜੀਰ ਸਾਰੇ ਚਿੰਤਤ ਹੋ ਗਏ ।
੩੩ ਤਦ ਰਾਣੀ ਨੇ ਆਪਣੇ ਮਿੱਤਰ ਨੂੰ ਬੁਲਾ ਲਿਆ ।
੩੪ ਤੇ ਰਾਜ ਦਾ ਸਾਜ ਤੇ ਛਤਰ ਉਸ ਤੇ ਫਿਰਾ ਦਿੱਤਾ॥੮॥
੩੫ ਚੌਪਈ ॥ ਤੇ ਕਿਹਾ ਕਿ ਪੁੱਤਰ ਤਾਂ ਸਾਡੇ ਘਰ ਵਿਚ ਕੋਈ ਹੈ ਨਹੀਂ ।
੩੬ ਤੇ ਰਾਜਾ ਦੇਵ ਲੋਕ ਨੂੰ ਚਲਾ ਗਿਆ ਹੈ ।
੩੭ ਇਸ ਲਈ ਇਹ ਰਾਜ ਹੁਣ ਮੇਰਾ ਭਰਾ ਕਰੇਗਾ ।
੩੮ ਇਸ ਲਈ ਇਸ ਦੇ ਸਿਰ ਤੇ ਸਾਰੇ ਰਲਕੇ ਛੱਤਰ ਦੇ ਦਿਉ ॥੯॥
੩੯ ਮੇਰਾ ਭਰਾ ਇਹ ਰਾਜ ਕਰੇਗਾ ।
੪੦ ਚੌਰ ਅਤੇ ਛੱਤਰ ਇਸ ਦੇ ਸਿਰ ਉਤੇ ਝੁਲਾ ਦਿਉ ।
੪੧ ਸਾਰੇ ਸੂਰਬੀਰ ਇਸ ਦੀ ਆਗਿਆ ਦਾ ਪਾਲਣ ਕਰਨ ਲਾ ਦਿੱਤੇ ।
੪੨ ਜਿੱਥੇ ਇਹ ਭੇਜੇਗਾ ਉਥੇ ਹੀ ਜਾਣਗੇ ॥੧੦॥
੪੩ ਦੋਹਰਾ ॥ ਰਾਣੀ ਨੇ ਇਸ ਤਰ੍ਹਾਂ ਕਹਿਕੇ ਯਾਰ ਨੂੰ ਰਾਜ ਦੇ ਦਿੱਤਾ ।
੪੪ ਆਪਣੇ ਮਿੱਤਰ ਨੂੰ ਰਾਜਾ ਕਰ ਦਿੱਤਾ ਸਿਰ ਤੇ ਛੱਤਰ ਫਿਰਾ ਕੇ ॥੧੧॥
੪੫ ਚੌਪਈ ॥ ਸਾਰੇ ਸੂਰਬੀਰ ਫੌਜੀ ਅਹਿਲਕਾਰ ਉਸ ਦੇ ਚਰਨੀ ਲਾ ਦਿੱਤੇ ।

[1]ਗਾਂਉ ਗਾਂਉ ਚੌਧਰੀ ਬੁਲਾਏ॥ [2]ਦੈ ਸਿਰਪਾਉ ਬਿਦਾ ਕਰਿ ਦੀਨੇ॥ [3]ਆਪਨ
ਭੋਗ ਜਾਰ ਸੌ ਕੀਨੇ ॥੧੨॥ [4]ਮੇਰੋ ਰਾਜ ਸੁਫਲ ਸਭ ਭਯੋ॥ [5]ਸਭ ਧਨ ਰਾਜ
ਮਿਤ੍ਰ ਕੌ ਦਯੋ॥ [6]ਮਿੱਤ੍ਰ ਅਰੁ ਮੈ ਮੈਂ ਭੇਦ ਨ ਹੋਈ॥ [7]ਬਾਲ ਬ੍ਰਿਧ ਜਾਨਤ ਸਭ ਕੋਈ॥
੧੩॥ [8]ਸਕਲ ਪ੍ਰਜਾ ਇਹ ਭਾਂਤਿ ਉਚਾਰੈਂ॥ [9]ਬੈਠਿ ਸਦਨ ਮੈਂ ਮੰਤ੍ਰ ਬਿਚਾਰੈਂ॥
[10]ਨਸਟ ਰਾਜ, ਰਾਨੀ ਲਖਿ ਲਯੋ॥ [11]ਤਾ ਤੇ ਰਾਜ ਭ੍ਰਾਤ ਕੋ ਦਯੋ॥੧੪॥ ਦੋਹਰਾ॥
[12]ਕੇਲ ਕਰਤ ਰੀਝੀ ਅਧਿਕ ਹੇਰਿ ਤਰਨਿ ਤਰੁਨੰਗ॥ [13]ਰਾਜ ਸਾਜ ਤਾਂ ਤੇ ਦਯੋ
ਇਹ ਚਰਿਤ੍ਰ ਕੇ ਸੰਗ॥੧੫॥ [14]ਨਸਟ ਹੇਤ ਤ੍ਰਿਯ ਰਾਜ ਲਖਿ ਕਿਯੋ ਭ੍ਰਾਤ ਕੌ
ਦਾਨ॥ [15]ਲੋਗ ਮੂੜ੍ਹ ਐਸੇ ਕਹੈਂ ਸਕੈਂ ਨ ਭੇਦ ਪਛਾਨ॥੧੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਆਠ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ॥੨੦੮॥੩੯੩੨॥ਅਫਜੂੰ॥

ਦੋਹਰਾ॥ [16]ਧਾਰਾ ਨਗਰੀ ਕੋ ਰਹੈ ਭਰਥਰਿ ਰਾਵ ਸੁਜਾਨ॥ [17]ਦੋ ਦ੍ਵਾਦਸ ਬਿਦਿਆ
ਨਿਪੁਨ, ਸੂਰਬੀਰ ਬਲਵਾਨ॥੧॥ ਚੌਪਈ॥ [18]ਭਾਨਮਤੀ ਤਾ ਕੇ ਬਰਨਾਰੀ॥
[19]ਪਿੰਗੁਲ ਦੇਇ ਪ੍ਰਾਨਨ ਤੇ ਪ੍ਯਾਰੀ॥ [20]ਅਪ੍ਰਮਾਨ ਭਾ ਰਾਨੀ ਸੋਹੈ॥ [21]ਦੇਵ ਅਦੇਵ
ਸੁਤਾ ਢਿਗ ਕੋ ਹੈ॥੨॥ ਦੋਹਰਾ॥ [22]ਭਾਨਮਤੀ ਕੀ ਅਧਿਕ ਛਬਿ ਜਲ ਥਲ
ਰਹੀ ਸਮਾਇ॥ [23]ਦੇਵ ਦਿਵਾਨੇ ਲਖਿ ਭਏ ਦਾਨਵ ਗਏ ਬਿਕਾਇ॥੩॥
[24]ਔਰ ਪਿੰਗੁਲਾਮਤੀ ਕੀ ਸੋਭਾ ਲਖੀ ਅਪਾਰ॥ [25]ਗੜ੍ਹਿ ਚਤੁਰਾਨਨ ਤਵਨ ਸਮ
ਔਰ ਨ ਸਕਯੋ ਸੁਧਾਰ॥੪॥ ਚੌਪਈ॥ [26]ਏਕ ਦਿਵਸ ਨ੍ਰਿਪ ਗਯੋ ਸਿਕਾਰਾ॥
[27]ਚਿਤ ਭੀਤਰ ਇਹ ਭਾਂਤਿ ਬਿਚਾਰਾ॥ [28]ਬਸਤ੍ਰ ਬੋਰਿ ਸ੍ਰੋਨਤਹਿ ਪਠਾਏ॥
[29]ਕਹਿਯਹੁ ਸਿੰਘ ਭਰਥ੍ਰ ਹਰਿ ਘਾਏ॥੫॥ [30]ਬਸਤ੍ਰ ਭ੍ਰਿਤ ਲੈ ਸਦਨ ਸਿਧਾਰਯੋ
॥ [31]ਉਚਰਯੋ ਆਜ ਸਿੰਘ ਨ੍ਰਿਪ ਮਾਰਯੋ॥ [32]ਰਾਨੀ ਉਦਿਤ ਜਰਨ ਕੌ ਭਈ॥
[33]ਹਾਇ ਉਚਰਿ, ਪਿੰਗੁਲ ਮਰ ਗਈ॥੬॥ ਦੋਹਰਾ॥ [34]ਤ੍ਰਿਯਾ ਨ ਤਵਨ
ਸਰਾਹੀਯਹਿ ਕਰਤ ਅਗਨਿ ਮੈਂ ਪ੍ਯਾਨ॥ [35]ਧੰਨਯ ਧੰਨਯ ਅਬਲਾ ਤੇਈ
ਬਧਤ ਬਿਰਹ ਕੇ ਬਾਨ॥੭॥ ਅੜਿੱਲ॥ [36]ਖੇਲ ਅਖੇਟਕ ਜਬ
ਭਰਥਰਿ ਘਰਿ ਆਇਯੋ॥ [37]ਹਾਇ ਕਰਤ ਪਿੰਗੁਲਾ ਮਰੀ, ਸੁਨਿ ਪਾਇਯੋ॥
[38]ਡਾਰਿ ਡਾਰਿ ਸਿਰ ਧੂਰਿ ਹਾਇ ਰਾਜਾ ਕਹੈ॥ [39]ਹੋ ਪਠੈ ਬਸਤ੍ਰ ਜਿਹ ਸਮੈ, ਸਮੋ
ਸੋ ਨਾ ਲਹੈ॥੮॥ ਚੌਪਈ॥ [40]ਕੈ ਮੈਂ ਆਜੁ ਕਟਾਰੀ ਮਾਰੌ॥ [41]ਹ੍ਵੈ ਜੋਗੀ
ਸਭ ਹੀ ਘਰ ਜਾਰੌ॥ [42]ਧ੍ਰਿਗ ਮੇਰੋ ਜਿਯਬੋ ਜਗ ਮਾਹੀ॥ [43]ਜਾ ਕੇ ਨਾਰਿ

੧ ਇਲਾਕੇ ਦੇ ਪਿੰਡ ਪਿੰਡ ਦੇ ਸਾਰੇ ਚੌਧਰੀ ਨੰਬਰਦਾਰ ਬੁਲਾ ਲਏ ।

੨ ਸਾਰਿਆਂ ਨੂੰ ਸਿਰੋਪਾਉ ਦੇ ਕੇ ਖੁਸ਼ ਕਰਕੇ ਘਰ ਨੂੰ ਤੋਰ ਦਿੱਤਾ ।

੩ ਆਪ ਯਾਰ ਨਾਲ ਸੁੱਖ ਦੇ ਭੋਗ ਕਰਨ ਲੱਗ ਗਈ।੧੨।

੪ ਮੇਰਾ ਸਾਰਾ ਰਾਜ ਸਫਲ ਹੋ ਗਿਆ ਹੈ ।

੫ ਸਾਰਾ ਧਨ ਤੇ ਰਾਜ ਮਿੱਤਰ ਨੂੰ ਦੇ ਦਿੱਤਾ ।

੬ ਅਤੇ ਮਨ ਵਿਚ ਕਿਹਾ ਕਿ ਮਿੱਤਰ ਵਿਚ ਤੇ ਮੇਰੇ ਵਿਚ ਕੋਈ ਫਰਕ ਨਹੀਂ ਹੈ ।

੭ ਇਹ ਗੱਲ ਤਾਂ ਬੁੱਢੇ ਤੇ ਬੱਚੇ ਸਾਰੇ ਹੀ ਜਾਣਦੇ ਹਨ।੧੩।

੮ ਸਾਰੀ ਪ੍ਰਜਾ ਇਹ ਗੱਲ ਕਹਿੰਦੀ ਸੀ ।

੯ ਜੋ ਘਰਾਂ ਵਿਚ ਬੈਠਕੇ ਗੱਲਾਂ ਕਰਦੇ ਸਨ ।

੧੦ ਕਿ ਰਾਣੀ ਨੇ ਰਾਜ ਘਰ ਤੋਂ ਜਾਂਦਾ ਵੇਖ ਲਿਆ ।

੧੧ ਇਸ ਲਈ ਰਾਜ ਉਸ ਨੇ ਆਪਣੇ ਭਰਾ ਨੂੰ ਦੇ ਦਿੱਤਾ ॥੧੪॥

੧੨ ਦੋਹਰਾ॥ ਉਸਦੇ ਨਾਲ ਕੇਲ ਕਰਕੇ ਬਹੁਤ ਖੁਸ਼ ਹੋ ਗਈ। ਆਪਣੀ ਜਵਾਨੀ ਨੂੰ ਤੇ ਉਸ ਦੀ ਜਵਾਨੀ ਨੂੰ ਵੇਖਕੇ ।

੧੩ ਉਸਨੂੰ ਇਹ ਪਖੰਡ ਬਣਾਕੇ ਰਾਜ ਸਾਜ ਦੇ ਦਿੱਤਾ।੧੫।

੧੪ ਰਾਜ ਜਾਂਦਾ ਵੇਖ ਕੇ ਰਾਣੀ ਨੇ ਆਪਣੇ ਭਾਈ ਨੂੰ ਦਾਨ ਕਰ ਦਿੱਤਾ ।

੧੫ ਲੋਕ ਮੂਰਖ ਬਣਾਏ ਹੋਏ ਇਸ ਤਰ੍ਹਾਂ ਕਹਿੰਦੇ ਹਨ ਭੇਤ ਨਾ ਸਮਝ ਸਕੇ ॥੧੬॥੧॥

ਚਲਿੱਤਰਾਂ, ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੦੮ਵੀਂ ਕਥਾ ਸਮਾਪਤ ਹੈ।੨੦੮। ॥੩੯੩੨॥ਚਲਦਾ॥

---

੧੬ ਦੋਹਰਾ ॥ ਧਾਰਾ ਨਗਰ ਵਿਚ ਇਕ ਭਰਥਰੀ ਰਾਜਾ ਬੜਾ ਸੁਜਾਨ ਸੀ ।

੧੭ ਚੌਦਾਂ ਵਿਦਿਆ ਪੜਿਆ ਹੋਇਆ, ਸੂਰਬੀਰ ਤੇ ਬਲਵਾਨ ਸੀ ॥੧॥

੧੮ ਚੌਪਈ ॥ ਭਾਨ ਮਤੀ ਉਸਦੀ ਸਿਆਣੀ ਇਸਤਰੀ ਸੀ ।

੧੯ ਦੂਜੀ ਪਿੰਗਲ ਦੇ ਉਸ ਨੂੰ ਪ੍ਰਾਣਾਂ ਤੋਂ ਵੀ ਪਿਆਰੀ ਸੀ

੨੦ ਜਿਸਦੀ ਸੁੰਦਰਤਾ ਬੇਅੰਤ ਸੋਹੰਦੀ ਸੀ ।

੨੧ ਦੇਵ ਤੇ ਅਦੇਵਾਂ ਦੀਆਂ ਪੁੱਤਰੀਆਂ ਨੂੰ ਮਾਤ ਕਰਦੀ ਸੀ ॥੨॥

੨੨ ਦੋ: ॥ ਭਾਨ ਮਤੀ ਦੀ ਛਬ ਜਲ ਤੇ ਥਲ ਵਿਚ ਪਸਰੀ ਹੋਈ ਸੀ ।

੨੩ ਜਿਸ ਨੂੰ ਤੱਕ ਕੇ ਦੇਵਤੇ ਸੁਦਾਈ ਹੋ ਗਏ ਅਤੇ ਦੈਂਤ ਵਿਕ ਗਏ ॥੩॥

੨੪ ਹੋਰ ਪਿੰਗਲਾ ਮਤੀ ਦੀ ਸ਼ੋਭਾ ਵੀ ਬਹੁਤ ਸੀ ।

੨੫ ਉਸ ਨੂੰ ਘੜਕੇ ਬ੍ਰਹਮਾ ਵੀ ਉਹੋ ਜਿਹੀ ਹੋਰ ਨਾ ਬਣਾ ਸਕਿਆ ॥੪॥

੨੬ ਚੌ: ॥ ਇਕ ਦਿਨ ਰਾਜਾ ਸ਼ਿਕਾਰ ਲਈ ਚਲਾ ਗਿਆ।

੨੭ ਉਸ ਨੇ ਆਪਣੇ ਚਿਤ ਵਿਚ ਇਹ ਵਿਚਾਰਿਆ ਕਿ ।

੨੮ ਆਪਣੇ ਬਸਤਰ ਖੂਨ ਵਿਚ ਲਬੇੜ ਕੇ ਭੇਜ ਦਿੱਤੇ ।

੨੯ ਤੇ ਬਸਤਰ ਲੈ ਜਾਣ ਵਾਲੇ ਨੂੰ ਕਿਹਾ ਕਿ ਜਾ ਕੇ ਕਹਿ ਦੇਵੀਂ ਕਿ ਰਾਜਾ ਭਰਥਰੀ ਸ਼ੇਰ ਨੇ ਖਾ ਲਿਆ ਹੈ ॥੫॥

੩੦ ਬਸਤਰ ਲੈ ਕੇ ਨੌਕਰ ਘਰ ਨੂੰ ਚਲਾ ਗਿਆ ।

੩੧ ਤੇ ਜਾ ਕੇ ਕਹਿ ਦਿੱਤਾ ਕਿ ਅੱਜ ਰਾਜੇ ਨੂੰ ਸ਼ੇਰ ਨੇ ਮਾਰ ਦਿੱਤਾ ਹੈ ।

੩੨ ਰਾਣੀ ਭਾਨ ਮਤੀ ਨੇ ਤਾਂ ਜਲਕੇ ਸਤੀ ਹੋਣ ਦਾ ਨਿਸਚੇ ਕਰ ਲਿਆ ।

੩੩ ਪਰ ਪਿੰਗਲਾ ਦੇਵੀ ਨੇ ਇਕ ਵਾਰ ਹਾਏ ਕਿਹਾ ਤੇ ਮਰ ਗਈ ॥੬॥

੩੪ ਦੋਹਰਾ ॥ ਉਸ ਇਸਤਰੀ ਦੀ ਉਪਮਾਂ ਨਾ ਕਰੋ ਜਿਹੜੀ ਅਗਨੀ ਵਿਚ ਪੈ ਕੇ ਸੜਦੀ ਹੈ ।

੩੫ ਧੰਨਤਾ ਯੋਗ ਤਾਂ ਉਹ ਇਸਤਰੀ ਹੈ ਜਿਹੜੀ ਵਿਛੋੜੇ ਦੇ ਤੀਰ ਨਾਲ ਮਰਦੀ ਹੈ ॥੭॥

੩੬ ਅੜਿੱਲ ॥ ਜਦੋਂ ਸ਼ਿਕਾਰ ਖੇਡਕੇ ਰਾਜਾ ਭਰਥਰੀ ਘਰ ਆਇਆ ।

੩੭ ਹਾਏ ਕਹਿਕੇ ਪਿੰਗਲ ਮਰ ਗਈ, ਜਦ ਇਹ ਸੁਣਿਆ ।

੩੮ ਰਾਜਾ ਹਾਏ ਹਾਏ ਕਹਿ ਕੇ ਸਿਰ ਵਿਚ ਮਿੱਟੀ ਪਾਉਣ ਲੱਗਾ ।

੩੯ ਜਿਸ ਸਮੇਂ ਉਹ ਬਸਤਰ ਭੇਜ ਬੈਠਾ ਸੀ ਹੁਣ ਉਹ ਸਮਾਂ ਹੱਥ ਨਹੀਂ ਸੀ ਅਉਂਦਾ ॥੮॥

੪੦ ਚੌਪਈ ॥ ਜਾਂ ਤਾਂ ਮੈਂ ਆਪਣੇ ਕਟਾਰੀ ਮਾਰ ਲਵਾਂ ।

੪੧ ਜਾਂ ਸਾਰਾ ਹੀ ਘਰ ਬਾਰ ਸਾੜ ਕੇ ਜੋਗੀ ਹੋ ਜਾਵਾਂ।

੪੨ ਹੁਣ ਮੇਰਾ ਜਗ ਵਿਚ ਜਿਉਂਣਾ ਧ੍ਰਿਕਾਰ ਹੈ ।

੪੩ ਜਿਸਦੇ ਘਰ ਇਸਤਰੀ.....

ਪਿੰਗੁਲਾ ਨਾਹੀ ॥੯॥ ਦੋਹਰਾ ॥ [1]ਜੋ ਭੂਖਨ ਬਹੁ ਮੋਲ ਕੇ ਅੰਗਨ ਅਧਿਕ ਸੁਹਾਂਹਿ [2]॥ ਤੇ ਅਬ ਨਾਗਿਨ ਸੇ ਭਏ ਕਾਟਿ ਕਾਟਿ ਤਨ ਖਾਂਹਿ ॥੧੦॥ ਸਵੈਯਾ ॥ [3]ਬਾਂਕ ਸੀ ਬੀਨ ਸਿੰਗਾਰ ਅੰਗਾਰ ਸੇ ਤਾਲ ਮ੍ਰਿਦੰਗ ਕ੍ਰਿਪਾਨ ਕਟਾਰੇ॥ [4]ਜ੍ਵਾਲ ਸੀ ਜੌਨਿ ਜੁਡਾਈ ਸੀ ਜੇਬ ਸਖੀ ਘਨਸਾਰ ਕਿਸਾਰ ਕਿਆਰੇ ॥ [5]ਰੋਗ ਸੇ ਰਾਗ ਬਿਰਾਗ ਸੇ ਬੋਲ ਬਬਾਰਿਦ ਬੁੰਦਨ ਬਾਨ ਬਿਸਾਰੇ ॥ [6]ਬਾਨ ਸੇ ਬੈਨ ਭਲਾ[1] ਜੈਸੇ ਭੂਖਨ ਹਾਰਨ ਹੋਹਿ ਭੁਜੰਗਮ ਕਾਰੇ ॥੧੧॥ [7]ਬਾਂਕ ਸੇ ਬੈਨ ਬਿਲਾਪ ਸੇ ਬਾਰਨ ਬਆਧ ਸੀ ਬਾਸ ਬਯਾਰ ਬਹੀਰੀ ॥ [8]ਕਾਕ ਸੀ ਕੋਕਿਲ ਕੂਕ ਕਰਾਲ ਮ੍ਰਿਨਾਲ ਕਿ ਬਯਾਲ ਘਰੀ ਕਿਛੁ ਰੀਰੀ ॥ [9]ਭਾਰ ਸੀ ਭੌਨ ਭਯਾਨਕ ਭੂਖਨ ਜੌਨ ਕੀ ਜ੍ਵਾਲ ਸੋਂ ਜਾਤ ਜਰੀ ਰੀ ॥ [10]ਬਾਨ ਸੀ ਬੀਨ ਬਿਨਾ ਉਹਿ ਬਾਲ ਬਸੰਤ ਕੇ ਅੰਤ ਕਿ ਅੰਤ ਸਖੀ ਰੀ ॥੧੨॥ [11]ਬੈਰੀ ਸੀ ਬਯਾਰ ਬ੍ਰਿਲਾਪ ਸੋਂ ਬੋਲ ਬਬਾਨ ਸੀ ਬੀਨ ਬਜੰਤ੍ਰ ਬਿਥਾਰੇ ॥ [12]ਜੰਗ ਸੇ ਜੰਗ ਮੁਚੰਗ ਦੁਖੰਗ ਅਨੰਗ ਕਿ ਅੰਕਸੁ ਆਂਕ ਕਿਆਰੇ ॥ [13]ਚਾਂਦਨੀ ਚੰਦ ਚਿਤਾ ਚਹੂੰ ਓਰ ਸੁ ਕੋਕਿਲ ਕੂਕ ਕਿ ਹੂਕ ਸੀ ਮਾਰੇ ॥ [14]ਭਾਰ ਸੇ ਭੌਨ ਭਯਾਨਕ ਭੂਖਨ ਫੂਲੇ ਨ ਫੂਲ ਫਨੀ ਫਨਿਯਾਰੇ ॥੧੩॥ ਚੌਪਈ ॥ [15]ਹੌ ਹਠਿ ਹਾਥ ਸਿੰਧੌਰਾ ਧਰਿਹੌ॥ [16]ਪਿੰਗੁਲ ਹੇਤ ਅਗਨਿ ਮਹਿ ਜਰਿਹੌ॥ [17]ਜੌ ਇਹ ਆਜੁ ਚੰਚਲਾ ਜੀਯੈ ॥ [18]ਤਬ ਭਰਥਰੀ ਪਾਨਿ ਕੌ ਪੀਯੈ ॥੧੪॥ ਅੜਿਲ ॥ [19]ਤਬ ਤਹਾਂ ਗੋਰਖ ਨਾਥ ਪਹੂੰਚਯੋ ਆਇਕੈ ॥ [20]ਨ੍ਰਿਪ ਪ੍ਰਤਿ ਕਹਯੋ ਅਦੇਸੁ ਸੁ ਨਾਦ ਬਜਾਇਕੈ ॥ [21]ਰਾਨੀ ਦਈ ਜਿਵਾਇ ਸਰੂਪ ਅਨੇਕ ਧਰਿ ॥ [22]ਹੋ ਸੁਨਹੋ ਭਰਥਰਿ ਰਾਵ ਲੇਹੁ ਗਹਿ ਏਕ ਕਰ ॥੧੫॥ [23]ਭਰਥਰਿ ਬਾਚ ॥ ਦੋਹਰਾ ॥ ਕਾਂਹ ਗਹੌ ਕੋਨੈ ਤਜੌ ਚਿਤ ਮੈਂ ਕਰੈ ਬਿਬੇਕ ॥ [24]ਸਭੈ ਪਿੰਗੁਲਾ ਕੀ ਪ੍ਰਭਾ ਰਾਨੀ ਭਈ ਅਨੇਕ ॥੧੬॥ ਅੜਿਲ ॥ [25]ਯੌ ਕਹਿ ਗੋਰਖ ਨਾਥ ਤਹਾਂ ਤੇ ਜਾਤ ਭਯੋ ॥ [26]ਭਾਨਮਤੀ ਕੋ ਚਿਤ ਚੰਡਾਰ ਇਕ ਹਰ ਲਿਯੋ ॥ [27]ਤਾ ਦਿਨ ਤੇਂ ਰਾਜਾ ਕੌ ਦਿਯੋ ਭੁਲਾਇਕੈ ॥ [28]ਹੋ ਰਾਨੀ ਨੀਚ ਕੇ ਰੂਪ ਰਹੀ ਉਰਝਾਇਕੈ ॥੧੭॥ ਦੋਹਰਾ ॥ [29]ਦੂਤਮਤੀ ਦਾਸੀ ਹੁਤੀ ਤਬ ਹੀ ਲਈ ਬੁਲਾਇ ॥ [30]ਪਠੈ ਦੇਤ ਭੀ ਨੀਚ ਸੌ ਪਰਮ ਪ੍ਰੀਤਿ ਉਪਜਾਇ ॥੧੮॥ ਚੌਪਈ ॥ [31]ਜਬ ਦੂਤੀ ਤਹਾਂ ਤੇ ਫਿਰਿ ਆਈ ॥ [32]ਯੌ ਪੂਛੋ ਰਾਨੀ ਤਿਹ ਜਾਈ ॥ [33]ਕਹੁ ਅਲਿ ਮੀਤ ਕਬੈ ਹਯਾਂ ਐਹੈ ॥ [34]ਹਮਰੇ ਚਿਤ ਕੋ ਤਾਪ ਮਿਟੈਹੈ ॥੧੯॥ ਅੜਿਲ ॥ [35]ਕਹੁ ਨ ਸਹਚਰੀ ਸਾਚੁ ਸਜਨੁ ਕਬ ਆਇਹੈ ॥ [36]ਜੋਰਿ ਨੈਨ ਸੌ ਨੈਨ ਕਬੈ ਮੁਸਕਾਇ ਹੈ ॥

1. ਅਧਕ ਲਾ ਕੇ 'ਭੱਲਾ' ਬੋਲੋ ।

.....ਪਿੰਗਲ ਦੇਵੀ ਨਹੀਂ ਹੈ ॥੯॥
੧ ਦੋਹਰਾ ॥ ਜਿਹੜੇ ਜੇਵਰ ਬੜੇ ਕੀਮਤੀ ਤਨ ਤੇ ਪਹਿਨੇ ਹੋਏ ਬਹੁਤ ਹੀ ਸ਼ੋਭਦੇ ਸਨ ।
੨ ਉਹ ਹੁਣ ਸੱਪਾਂ ਵਰਗੇ ਲੱਗਦੇ ਹਨ ਜੋ ਤਨ ਨੂੰ ਕੱਟ ਕੱਟ ਕੇ ਖਾਂਦੇ ਹਨ ॥੧੦॥
੩ ਸਵੈਯਾ। ਬੀਨ ਵਾਜੇ ਬਾਂਕ ਵਾਂਗ ਤੇ ਸ਼ਿੰਗਾਰ ਅੰਗਿਆਰਾਂ ਵਾਂਗ ਸਾੜਦੇ ਹਨ ਢੋਲਕੀ ਨਗਾਰੇ, ਕ੍ਰਿਪਾਨ ਤੇ ਕਟਾਰ ਵਾਂਗ ਜਾਪਦੇ ਹਨ ।
੪ ਚਾਨਣੀ ਆਦਿ ਪੰਡਾਲ ਅੱਗ ਦੀਆਂ ਲਾਟਾਂ ਅਤੇ ਹਾਰ ਸਿੰਗਾਰ ਡਾਇਣ ਅਤੇ ਐ ਸਖੀ, ਬਦਲਾਂ ਦਾ ਬਰਸਣਾ ਤਲਵਾਰ ਦੀ ਧਾਰ ਜਾਪਦੇ ਹਨ।
੫ ਰਾਗ, ਰੰਗ ਅਤੇ ਕਿਸੇ ਦਾ ਬੋਲ, ਬੈਰਾਗ ਉਪਜਾਂਦਾ ਹੈ ਬਾਰਸ ਦੀਆਂ ਬੂੰਦਾਂ ਨੇ ਤੀਰ ਭੁਲਾ ਦਿੱਤੇ ਨੇ ।
੬ ਕਿਸੇ ਦਾ ਬੋਲ ਤੀਰ ਵਾਂਗ ਤੇ ਜੇਵਰ ਬਰਛਾ ਅਤੇ ਹੋਰ ਹਾਰ ਸਿੰਗਾਰ ਕਾਲੇ ਸਰਪ ਵਿਖਾਈ ਦਿੰਦੇ ਨੇ ॥੧੧॥
੭ ਕਿਸੇ ਦਾ ਬੋਲਿਆ ਛੁਰੀ ਵਾਂਗ ਪਾਣੀ ਰੋਦਨ, ਖੁਸ਼ਬੂ ਗੰਦਗੀ ਅਤੇ ਵਾਯੂ ਬੁਰੀ ਜਾਪਦੀ ਹੈ ।
੮ ਕੋਇਲ ਦਾ ਬੋਲਿਆ ਕਾਉਂ ਵਰਗਾ ਕੌੜੀ ਕੂਕ ਅਤੇ ਭੰਡਾਰ ਸਰਾਲ ਜਿਹੇ ਭਾਵ ਸਰਪ ਵਾਂਗ ਦਿਸਦੇ ਨੇ ।
੯ ਘਰ, ਭਾਰ ਜਾਪਦੇ ਨੇ ਗਹਿਣਿਆ ਤੋਂ ਭੈ ਆਉਂਦਾ ਹੈ ਜਿਸ ਦੀ ਅਗਨ ਨਾਲ ਸੜੇ ਜਾ ਰਹੇ ਹਾਂ ।
੧੦ ਬੀਨ-ਵਾਜੇ ਬਾਣ ਵਾਂਗ ਲੱਗਦੇ ਨੇ ਉਸ ਇਸਤਰੀ ਤੋਂ ਬਿਨਾਂ ਐ ਸਖੀ ਮੇਰੀ ਖੁਸ਼ੀ ਦਾ ਅੰਤ ਹੋ ਗਿਆ ਹੈ।੧੨।
੧੧ ਹਵਾ ਦੁਸ਼ਮਨ ਜੇਹੀ, ਕਿਸੇ ਦਾ ਬੋਲਣਾ ਰੋਣ ਦੇ ਤੁਲ ਅਤੇ ਰੌਣਕਾਂ ਉਜਾੜ ਦੇ ਤੁਲ ਦਿਸਦੀਆਂ ਹਨ ।
੧੨ ਨਵਾਰੀ ਪਲੰਘ ਅਤੇ ਅਡੰਬਰ ਦੁੱਖਦਾਈ ਦਿਸਦੇ ਹਨ, ਅਤੇ ਕਾਮ ਹਾਥੀ ਦੇ ਸੂਏ ਸਮਾਨ ਹੋਕੇ ਚੁਭਦਾ ਹੈ ।
੧੩ ਚੰਦ ਦੀ ਚਾਨਣੀ ਇਉਂ ਜਾਪਦੀ ਹੈ ਜਿਵੇਂ ਚਿਤਾ ਜਲਦੀ ਹੈ, ਚਾਰੇ ਪਾਸੇ ਕੋਇਲ ਦੀ ਕੂਕ ਸਗੋਂ ਹੂਕ ਮਾਰਦੀ ਹੈ ।
੧੪ ਆਹ ਘਰ-ਬਾਰ, ਭਾਰ ਜਾਪਦਾ ਹੈ ਅਤੇ ਜੇਵਰਾਂ ਨੂੰ ਤੱਕ ਕੇ ਡਰ ਆਉਂਦਾ ਹੈ, ਫੁੱਲ ਖਿੜੇ ਨਹੀਂ ਸਗੋਂ ਫਨੀਅਰ ਸੱਪ ਦਿਸਦੇ ਹਨ ॥੧੩॥
੧੫ ਚੌਪਈ ॥ ਮੈਂ ਹੁਣ ਹੱਠ ਕਰਕੇ ਹੱਥ ਵਿਚ ਸਤੀ ਹੋਣ ਵਾਲਾ ਸੰਧੌਰਾ ਲੈ ਲਵਾਂਗਾ ।
੧੬ ਪਿੰਗਲ ਦੇਈ ਦੀ ਖਾਤਰ ਅੱਗ ਵਿਚ ਸੜ ਜਾਵਾਂਗਾ ।
੧੭ ਜੇ ਇਹ ਇਸਤਰੀ ਅੱਜ ਜਿਉਂਦੀ ਹੋ ਜਾਵੇ ।
੧੮ ਭਰਥਰੀ ਤਾਂ ਹੀ ਪਾਣੀ ਪੀਵੇਗਾ ॥੧੪॥
੧੯ ਅੜਿੱਲ ॥ ਤਦ ਉਥੇ ਗੋਰਖ ਨਾਥ ਆ ਕੇ ਪੁੱਜ ਗਿਆ
੨੦ ਤੇ ਰਾਜੇ ਨੂੰ ਉਸ ਨੇ ਨਮਸਕਾਰ ਕੀਤਾ ਨਾਦ ਵਜਾ ਕੇ ਅਥਵਾ ਗੋਰਖ ਨਾਥ ਨੇ ਸੰਖ ਪੂਰ ਕੇ ਫਿਰ ਰਾਜੇ ਨੂੰ ਉਪਦੇਸ਼ ਦਿੱਤਾ ।
੨੧ ਅਤੇ ਰਾਣੀ ਜਿਵਾ ਦਿੱਤੀ ਜਿਸਦੇ ਕਈ ਸਰੂਪ ਹੋ ਗਏ
੨੨ ਤੇ ਗੋਰਖ ਨਾਥ ਨੇ ਭਰਥਰੀ ਨੂੰ ਕਿਹਾ ਕਿ ਇਨ੍ਹਾਂ ਵਿਚੋਂ ਇਕ ਦੀ ਬਾਂਹ ਫੜ ਲੈ ॥੧੫॥
੨੩ ਦੋਹਰਾ ॥ ਭਰਥਰੀ ਕਹਿੰਦਾ ਹੈ-ਕਿਸ ਨੂੰ ਫੜਾਂ ਤੇ ਕਿਸ ਨੂੰ ਛੱਡਾਂ, ਇਹ ਚਿਤ ਵਿਚ ਸੋਚਣ ਲੱਗਾ ।
੨੪ ਸਾਰੀਆਂ ਹੀ ਪਿੰਗਲਾ ਜਿਹੀਆਂ ਜਾਪਦੀਆਂ ਹਠ ਰਾਣੀਆਂ ਅਨੇਕ ਹੋ ਗਈਆਂ ਹਨ ॥੧੬॥
੨੫ ਅੜਿੱਲ ॥ ਇਹ ਕਹਿਕੇ ਗੋਰਖ ਨਾਥ ਤਾਂ ਉਥੋਂ ਚਾਲਾ ਮਾਰ ਗਿਆ ।
੨੬ ਰਾਣੀ ਭਾਨਮਤੀ ਦਾ ਚਿਤ ਇਕ ਚੰਡਾਲ ਨੇ ਚੁਰਾ ਲਿਆ
੨੭ ਉਸ ਦਿਨ ਤੋਂ ਰਾਜੇ ਨੂੰ ਭੁਲਾ ਦਿੱਤਾ ।
੨੮ ਰਾਣੀ ਇਕ ਨੀਚ ਦੇ ਰੂਪ ਤੇ ਉਲਝਕੇ ਰਹਿ ਗਈ।੧੭।
੨੯ ਦੋ: ॥ ਦੂਤ ਮਤੀ ਇਕ ਦਾਸੀ ਸੀ ਉਸਨੂੰ ਬੁਲਾ ਲਿਆ
੩੦ ਅਤੇ ਉਸ ਨੀਚ ਪਾਸ ਭੇਜ ਦਿੱਤੀ ਦਿਲ ਵਿਚ ਬਹੁਤ ਪ੍ਰੀਤ ਕਰਕੇ ॥੧੮॥
੩੧ ਚੌਪਈ ॥ ਜਦੋਂ ਗੋਲੀ ਉਥੋਂ ਮੁੜਕੇ ਆ ਗਈ ।
੩੨ ਤਾਂ ਉਸ ਨੇ ਆ ਕੇ ਕਿਹਾ ਕਿ ਰਾਣੀ ਉਹ ਪੁੱਛਦਾ ਹੈ ਕਿ ਰਾਣੀ ਨੂੰ ਜਾ ਕੇ ਪੁੱਛ ਕਿ ਕੀ ਕੰਮ ਹੈ ?
੩੩ ਤਾਂ ਰਾਣੀ ਨੇ ਗੋਲੀ ਨੂੰ ਕਿਹਾ ਕਿ ਜਾ ਕੇ ਉਸ ਨੂੰ ਕਹਿ ਕੇ ਮਿੱਤਰ ਤੂੰ ਕਦ ਇਥੇ ਆਵੇਂਗਾ ?
੩੪ ਅਤੇ ਮੇਰੇ ਚਿਤ ਦਾ ਦੁੱਖ ਦੂਰ ਕਰੇਂਗਾ ॥੧੯॥
੩੫ ਅੜਿੱਲ ॥ ਐ ਗੋਲੀ ਸੱਚ ਦੱਸ ਸੱਜਨ ਕਦੋਂ ਆਵੇਗਾ?
੩੬ ਮੇਰੇ ਨੇਤਰਾਂ ਨਾਲ ਨੇਤਰ ਮਿਲਾਕੇ ਕਦੋਂ ਮੁਸਕਰਾਏਗਾ?

[1]ਲਪਟਿ ਲਪਟਿ ਕਰਿ ਜਾਉ ਲਲਾ ਸੌ ਤੌਨ ਛਿਨ॥ [2]ਹੋ ਕਹੋ ਸਖੀ ਮੁਹਿ ਮੀਤ ਕਬੈਹੈਂ ਕਵਨ ਦਿਨ ॥ ੨੦ ॥ [3]ਬਾਰ ਬਾਰ ਗਜ ਮੁਤਿਜਨ ਗੁਹੌ ਬਨਾਇਕੈ ॥ [4]ਅਪਨੇ ਲਲਾ ਕੋ ਛਿਨਮੈਂ ਲੇਉ ਰਿਝਾਇਕੈ ॥ [5]ਟੂਕ ਟੂਕ ਤਨ ਹੋਇ ਨ ਮੋਰੋ ਨੈਕ ਮਨ ॥ [6]ਹੋ ਕਾਸੀ ਹੂੰ ਕਰਵੱਤ ਲਿਯੋ ਪ੍ਰਿਯ ਕੀ ਪ੍ਰੀਤ ਤਨ ॥ ੨੧ ॥ [7]ਬਿਹਸਿ ਬਿਹਸਿ ਕਬ ਗਰੇ ਹਮਾਰੇ ਲਾਗਿ ਹੈਂ ॥ [8]ਤਬ ਹੀ ਸਭ ਹੀ ਸੋਕ ਹਮਾਰੇ ਭਾਗਿ ਹੈਂ ॥ [9]ਚਟਕ ਚਟਕ ਦੈ ਬਾਤੈਂ ਮਟਕਿ ਬਤਾਇ ਹੈ॥ [10]ਹੋ ਤਾ ਦਿਨ ਸਖੀ ਸਹਿਤ ਹਮ ਬਲਿ ਬਲਿ ਜਾਇ ਹੈ॥ ੨੨॥ [11]ਜੌ ਐਸੇ ਝਰ ਮਿਲੈ ਸਜਨ ਸਖਿ ਆਇਕੈ ॥ [12]ਮੋ ਮਨ ਕੌ ਲੈ ਤਬ ਹੀ ਜਾਇ ਚੁਰਾਇਕੈ॥ [13]ਭਾਂਤਿ ਭਾਂਤਿ ਰਤਿ ਕਰੌ, ਨ ਛੋਰੋ ਏਕ ਛਿਨ॥ [14]ਹੋ ਬੀਤੈ ਮਾਸ ਪਚਾਸਨ ਜਾਨੌ ਏਕ ਦਿਨ ॥ ੨੩ ॥ [15]ਮਚਕਿ ਮਚਕਿ ਕਬ ਕਹਿ ਹੈਂ ਬਚਨ ਬਨਾਇਕੈ ॥ [16]ਲਚਕਿ ਲਚਕਿ ਉਰ ਸਾਥ ਚਿਮਟਿ ਹੈ ਆਇਕੈ ॥ [17]ਲਪਟਿ ਲਪਟਿ ਮੈਂ ਜਾਉ ਪ੍ਰਿਯਾ ਕੇ ਅੰਗ ਤਨ ॥ [18]ਹੋ ਮੇਲ ਮੇਲ ਕਰਿ ਰਾਖੌ ਭੀਤਰ ਤਾਹਿ ਮਨ ॥ ੨੪ ॥ ਸਵੈਯਾ ॥ [19]ਖੰਜਨ ਹੂੰ ਨ ਬਦਯੋ ਕਛੁ ਕੈ ਕਰਿ ਕੰਜੁ ਕੁਰੰਗ ਕਹਾਂ ਕਰਿ ਡਾਰੇ ॥ [20]ਚਾਰੁ ਚਕੋਰ ਨ ਆਨੇ ਹ੍ਰਿਦੈ ਪਰ ਝੁੰਡ ਝੱਖੀਨਹੁ ਕੇ ਝਝਕਾਰੇ॥ [21]ਮੈਨ ਰਹਯੋ ਮੁਰਛਾਇ ਪ੍ਰਭਾ ਲਖਿ ਸਾਰਸ* ਭੇ ਸਭ ਦਾਸ ਬਿਚਾਰੇ ॥ [22]ਅੰਤਕ ਸੋਚਨ ਧੀਰਜ ਮੋਚਨ ਲਾਲਚੀ ਲੋਚਨ ਲਾਲ ਤਿਹਾਰੇ ॥੨੫॥ ਅੜਿਲ ॥ [23]ਸੁਨਤ ਸਹਚਰੀ ਬਚਨ ਤਹਾਂ ਤੇ ਤਹੱ ਗਈ ॥ [24]ਚਾਤੁਰਤਾ ਬਹੁ ਭਾਂਤਿ ਸਿਖਾਵਤ ਤਿਹੱ ਭਈ ॥ [25]ਬਸਤ੍ਰ ਮਲੀਨ ਉਤਾਰਿ ਭਲੇ ਪਹਿਰਾਇਕੈ ॥ [26]ਹੋ ਤਹੱ ਲਯਾਵਤ ਤਿਹੱ ਭਈ ਸੁ ਭੇਸ ਬਨਾਇਕੈ ॥ ੨੬ ॥ [27]ਮਨ ਭਾਵਤ ਜਬ ਮੀਤ ਤਰੁਨਿ ਤਿਨ ਪਾਇਯੋ ॥ [28]ਭਾਂਤਿ ਭਾਂਤਿ ਤਾ ਕੌ ਗਹਿ ਗਰੇ ਲਗਾਇਯੋ ॥ [29]ਆਸਨ ਚੁੰਬਨ ਕਰੇ ਹਰਖ ਉਪਜਾਇਕੈ ॥ [30]ਹੋ ਤਵਨ ਸਖੀ ਕੋਦਾਰਿਦ ਸਕਲ ਮਿਟਾਇਕੈ ॥੨੭॥ [32]ਦਿਜਿਕ, ਦੂਗਾ ਕੀ ਪੂਜਾ ਕਰੀ, ਰਿਝਾਇਯੋ ॥ [33]ਤਾ ਕੇ ਕਰ ਤੇ ਏਕ ਅਮਰ ਫਲ ਪਾਇਯੋ ॥ [34]ਤਿਨਿ ਲੈ ਕੈ ਭਰਥਰਿ ਰਾਜਾ ਜੂ ਕੋ ਦਿਯੋ ॥ [35]ਹੋ ਜਬ ਲੌ ਪ੍ਰਿਥੀ ਅਕਾਸ ਨ੍ਰਿਪਤ ਤਬ ਲੌ ਜਿਯੋ ॥ ੨੮ ॥ [36]ਦੁਰਗ ਦੱਤ ਫਲ ਅਮਰ ਜਬੈ ਨ੍ਰਿਪ ਕਰ ਪਰਯੋ ॥ [37]ਭਾਨ ਮਤੀ ਕੋ ਦੇਉ ਇਹੈ ਚਿੱਤ ਮੈ ਕਰਯੋ ॥ [38]ਤ੍ਰਿਯ ਕਿਯ ਮਨਹਿ ਬਿਚਾਰ ਕਿ ਮਿੱਤ੍ਰਹਿ ਦੀਜੀਯੈ ॥ [39]ਹੋ ਸਦਾ ਤਰੁਨ ਸੋ ਰਹੈ ਕੇਲ ਅਤਿ ਕੀਜੀਯੈ ॥ ੨੯ ॥ [40]ਮਨ ਭਾਵੰਤਾ ਮੀਤ ਜਦਿਨ ਸਖਿ ਪਾਇਯੈ ॥ [41]ਤਨ ਮਨ ਧਨ ਸਭ ਵਾਰਿ ਬਹੁਰੁ ਬਲਿ ਜਾਇਯੈ ॥ [42]ਮੋ ਮਨ ਲਯੋ ਚੁਰਾਇ ਪ੍ਰੀਤਮਹਿ ਆਜੁ ਸਭ ॥ [43]ਹੋ ਰਹੈ ਤਰੁਨ ਚਿਰੁ ਜਿਯੈ

* ਸਾਰਸ ਇਕ ਪੰਛੀਆਂ ਦਾ ਜੋੜਾ ਹੁੰਦਾ ਹੈ, ਜੋ ਕਦੇ ਜੁਦਾ ਨਹੀਂ ਹੁੰਦੇ । ਜੇ ਹੋ ਜਾਣ ਤਾਂ ਜਿੰਦਾ ਨਹੀਂ ਰਹਿੰਦੇ ।

੧ ਕਿ ਰਾਣੀ ਪੁੱਛਦੀ ਹੈ ਕਿ ਐ ਪਿਆਰੇ ਮੈਂ ਜਿਸ ਵੇਲੇ ਤੇਰੇ ਨਾਲ ਲਿਪਟ-ਲਿਪਟ ਕੇ ਜੁੜਾਂਗੀ।

੨ ਹੇ ਸਖੀ ਦੱਸ ਮੇਰਾ ਮਿੱਤਰ ਕਿਸ ਵੇਲੇ ਆਏਗਾ ।੨੦।

੩ ਮੈਂ ਵਾਰ ਵਾਰ ਮੋਤੀਆਂ ਦੀ ਮਾਲਾ ਬਣ ਰਹੀ ਹਾਂ । ਬਾਹਾਂ ਵਿਚ ਲੈ ਕੇ ਗਲ ਨਾਲ ਲਾ ਕੇ ।

੪ ਆਪਣੇ ਪ੍ਰੇਮੀ ਨੂੰ ਛਿਨ ਵਿਚ ਖੁਸ਼ ਕਰ ਦੇਵਾਂਗੀ ।

੫ ਭਾਂਵੇਂ ਮੇਰਾ ਤਨ ਟੁਕੜੇ ਟੁਕੜੇ ਕਿਉਂ ਨਾ ਹੋ ਜਾਵੇ ਪਰ ਮੈਂ ਜ਼ਰਾ ਵੀ ਮਨ ਨਾ ਮੋੜਾਂਗੀ ।

੬ ਭਾਵੇ ਪਿਆਰੇ ਦੀ ਪ੍ਰੀਤ ਲਈ ਕਾਂਸ਼ੀ ਵਿਚ ਆਰੇ ਨਾਲ ਚੀਰੀ ਜਾਵਾਂ ਪਰ ਉਸ ਦੀ ਪ੍ਰੀਤ ਨਹੀਂ ਟੁੱਟੇਗੀ ।੨੧।

੭ ਹੱਸ ਹੱਸ ਕੇ ਕਦ ਆ ਕੇ ਮੇਰੇ ਗਲੇ ਲੱਗੇਗਾ ?

੮ ਗਲੇ ਲੱਗਣ ਨਾਲ ਮੇਰੇ ਸਾਰੇ ਦੁੱਖ ਦੂਰ ਹੋ ਜਾਣਗੇ ।

੯ ਜਿਸ ਦਿਨ ਚਟਕ ਚਟਕੇ ਚੋਕੇ ਮਟਕ ਮਟਕ ਗੱਲਾਂ ਮੇਰੇ ਨਾਲ ਕਰੇਗਾ ।

੧੦ ਉਸ ਦਿਨ ਸਖੀ ਤੇਰੇ ਸਹਿਤ ਮੈਂ ਬਲਿਹਾਰ ਬਲਿਹਾਰ ਜਾਵਾਂਗੀ ।।੨੨।

੧੧ ਜੇ ਇਸ ਵੇਲੇ ਮਿਲ ਪਵੇ ਸਖੀ ਮੇਰਾ ਸੱਜਣ ਆ ਕੇ ।

੧੨ ਉਸ ਵੇਲੇ ਮੇਰੇ ਮਨ ਨੂੰ ਚੁਰਾ ਕੇ ਲੈ ਜਾਵੇਗਾ ।

੧੩ ਤਰ੍ਹਾਂ ਤਰ੍ਹਾਂ ਉਸ ਨਾਲ ਰਤ ਮਾਣਾਂ ਇਕ ਪਲ ਨਾ ਛੱਡਾਂ

੧੪ ਭਾਵੇਂ ਪੰਜਾਹ ਮਹਿਨੇ ਬੀਤ ਜਾਣ ਮੈਂ ਇਕ ਦਿਨ ਬਰਾ-ਬਰ ਕਰਕੇ ਗਿਣਾਂਗੀ ।।੨੩।।

੧੫ ਉਹ ਵੇਲਾ ਕਦ ਆਵੇਗਾ ਜਿਸ ਵੇਲੇ ਮਲਕ ਮਲਕ ਮੇਰੇ ਨਾਲ ਆ ਕੇ ਗੱਲਾਂ ਕਰੇਗਾ ।

੧੬ ਤੇ ਲਚਕ ਲਚਕ ਕੇ ਮੇਰੇ ਹਿਰਦੇ ਨਾਲ ਲੱਗੇਗਾ ਆ ਕੇ

੧੭ ਮੈਂ ਲਿਪਟ ਲਿਪਟ ਕੇ ਪ੍ਰੇਮੀ ਦੇ ਤਨ ਦੇ ਅੰਗਾਂ ਨਾਲ ਲੱਗਾਂਗੀ ।

੧੮ ਉਸ ਦੇ ਨਾਲ ਮਨ ਮੇਲ ਕੇ ਰੱਖਾਂਗੀ ਉਸਦੇ ਵਿਚ।੨੪।

੧੯ ਸਵੈਯਾ ।। ਮੈਂ ਉਸ ਦੇ ਸਾਹਮਣੇ ਮਮੋਲੇ ਨੂੰ ਕੁਝ ਨਹੀਂ ਗਿਣਦੀ ਫੁੱਲ ਤੇ ਹਰਨ ਦੀ ਤਾਂ ਕੀ ਗੱਲ ਹੈ ।

੨੦ ਚਕੋਰ ਆਦਿ ਤਾਂ ਮੇਰੇ ਦਿਲ ਪਰ ਹੀ ਨਹੀਂ ਆਉਂਦੇ ਮੱਛੀਆਂ ਦੇ ਝੁੰਡਾਂ ਦੀ ਤਾਂ ਕਿਹੜੀ ਗੱਲ ਹੈ।

੨੧ ਕਾਮਦੇਵ ਵੀ ਬੇਹੋਸ਼ ਹੋ ਗਿਆ ਹੈ ਤੇਰੀ ਛਬ ਨੂੰ ਤੱਕਕੇ ਇਹ ਸਾਰੇ ਤੇਰੇ ਦਾਸ ਦਿਖਾਈ ਦਿੰਦੇ ਹਨ ।

੨੨ ਸੋਚਾਂ ਲਈ ਜਮ ਰੂਪ ਅਤੇ ਧੀਰਜ ਨੂੰ ਵੀ ਹਨ ਖਤਮ ਕਰਨ ਵਾਲੇ ਹਨ ਹੇ ਪਿਆਰੇ ਤੇਰੇ ਨੇਤਰ ।।੨੫।।

੨੩ ਅੜਿੱਲ ।। ਇਹ ਗੱਲਾਂ ਸੁਣ ਕੇ ਗੋਲੀ ਇਥੋਂ ਤੁਰ ਕੇ ਉਥੇ ਨੂੰ ਚਲੀ ਗਈ ।

੨੪ ਆਪਣੀ ਚਤੁਰਾਈ ਦੇ ਨਾਲ ਬਹੁਤ ਤਰ੍ਹਾਂ ਉਸਨੂੰ ਜਾ ਕੇ ਸਿਖਾਉਣ ਲੱਗੀ ।

੨੫ ਮੈਲੇ ਕੱਪੜੇ ਲਾਹ ਕੇ ਸੁੰਦਰ ਪਹਿਨਾ ਕੇ ।

੨੬ ਉਥੇ ਲੈ ਕੇ ਆ ਗਈ ਸੋਹਣਾ ਭੇਸ ਬਣਾਕੇ ।।੨੬।।

੨੭ ਜਦੋਂ ਮਨ ਮਰਜੀ ਦਾ ਮਿੱਤਰ ਰਾਣੀ ਨੂੰ ਮਿਲ ਗਿਆ ।

੨੮ ਉਸ ਨੂੰ ਫੜਕੇ ਤਰ੍ਹਾਂ ਤਰ੍ਹਾਂ ਗਲ ਨਾਲ ਲਾਇਆ ।

੨੯ ਆਸਣ ਤੇ ਚੁੰਬਣ ਕਰੇ ਬੜੀ ਪ੍ਰਸੰਨਤਾ ਨਾਲ ।

੩੦ ਤੇ ਉਸ ਗੋਲੀ ਨੂੰ ਧਨ ਦੇ ਕੇ ਉਸ ਦਾ ਦਲਿਦਰ ਦੂਰ ਦਿੱਤਾ ।।੨੭।।

੩੨ ਇਕ ਬ੍ਰਾਹਮਣ ਨੇ ਦੇਵੀ ਦੀ ਪੂਜਾ ਕੀਤੀ ਤੇ ਦੇਵੀ ਨੂੰ ਪ੍ਰਸੰਨ ਕਰ ਲਿਆ ।

੩੩ ਦੇਵੀ ਕੋਲੋਂ ਉਸ ਨੂੰ ਇਕ ਅਮਰ ਫਲ ਮਿਲ ਗਿਆ ।

੩੪ ਉਹ ਫਲ ਉਸ ਭਰਥਰੀ ਰਾਜੇ ਨੂੰ ਦੇ ਦਿੱਤਾ ।

੩੫ ਤਾਂ ਕੇ ਜਦ ਤੱਕ ਧਰਤੀ ਅਤੇ ਅਕਾਸ਼ ਹੈ ਅਮਰ ਹੋ ਕੇ ਰਾਜਾ ਉਸ ਵੇਲੇ ਤੱਕ ਜਿਉਂਦਾ ਰਹੇ ਰਾਜ ਕਰੇ ।੨੮।

੩੬ ਦੁਰਗ ਦੱਤ ਬ੍ਰਾਹਮਣ ਨੇ ਜਦੋਂ ਅਮਰ ਫਲ ਰਾਜੇ ਨੂੰ ਲਿਆ ਕੇ ਹੱਥ ਵਿਚ ਦੇ ਦਿੱਤਾ ।

੩੭ ਰਾਜੇ ਨੇ ਸੋਚਿਆ ਇਹ ਫਲ ਭਾਨ ਮਤੀ ਰਾਣੀ ਨੂੰ ਦੇ ਦਿੱਤਾ ਜਾਵੇ ।

੩੮ ਰਾਣੀ ਦੇ ਦਿਲ ਵਿਚ ਆਈ ਕਿ ਮੈਂ ਆਪਣੀ ਮਿੱਤਰ ਉਸ ਨੀਚ ਨੂੰ ਦੇ ਦੇਵਾਂ ਤਾਂ ਜੋ ਮੇਰੇ ਨਾਲ ਖੁਸ਼ ਹੋ ਕੇ ਕਾਮ ਭੋਗ ਕਰਦਾ ਰਹੇਗਾ ।

੩੯ ਤਾਂ ਕੇ ਉਹ ਸਦਾ ਜਵਾਨ ਰਹੇ ਅਤੇ ਬਹੁਤਾ ਕੇਲ ਕਰੇ ।।੨੯।।

੩੦ ਕਿਉਂਕਿ ਜੇ ਮਨ ਭਾਉਂਦਾ ਮਿੱਤਰ ਸਖੀ ਮਿਲ ਜਾਵੇ

੪੧ ਤਾਂ ਉਸ ਤੋਂ ਤਨ, ਮਨ ਅਤੇ ਧਨ ਵਾਰ ਕੇ ਬਲਿਹਾਲ ਜਾਈਦਾ ਹੈ ।

੪੨ ਅੱਜ ਮੇਰਾ ਮਨ ਪ੍ਰੀਤਮ ਨੇ ਚੁਰਾ ਲਿਆ ਹੈ ।

੪੩ ਇਹ ਜਵਾਨ ਰਹੇ ਅਤੇ ਚਿਰ ਤੱਕ ਜਿਉਂਦਾ ਰਹੇ.....

ਦਿਯੋ ਫਲ ਤਾਂਹਿ ਲਭ ॥ ੩੦ ॥ ਚੌਪਈ ॥ [੧]ਨ੍ਰਿਪ ਕੋ ਚਿਤ ਰਾਨੀ ਹਰ ਲਯੋ ॥ [੨]ਅਬਲਾ ਮਨੁ ਤਾ ਕੇ ਕਰ ਦਯੋ ॥ [੩]ਵਹੁ ਅਟਕਤ ਬੇਸ੍ਵਾ ਪਰਭਯੋ ॥ [੪]ਫਲ ਲੈ ਕੈ ਤਾ ਕੇ ਕਰ ਦਯੋ ॥ ੩੧ ॥ ਅੜਿਲ ॥ [੫]ਰਹੀ ਤਰੁਨਿ ਸੋ ਰੀਝਿ ਅੰਗ ਨ੍ਰਿਪ ਕੇ ਨਿਰਖਿ ॥ [੬]ਚਾਰੁ ਕੀਏ ਚਖ ਰਹੈਂ ਸਰੂਪ ਅਮੋਲ ਲਖਿ ॥ [੭]ਫਲ ਸੋਈ ਲੈ ਹਾਥ ਰੁਚਿਤ ਰੁਚਿ ਸੌ ਦਿਯੋ ॥ [੮]ਹੋ ਜਬ ਲੌ ਪ੍ਰਿਥੀ ਅਕਾਸ ਨ੍ਰਿਪਿਤ ਤਬ ਲੌ ਜਿਯੋ ॥੩੨॥ [੯]ਲੇ ਬੇਸ੍ਵਾ ਫਲ ਦਿਯੋ ਨ੍ਰਿਪਤਿ ਕੌ ਆਨਿਕੈ ॥ [੧੦]ਰੂਪ ਹੇਰਿ ਬਸਿ ਭਈ ਪ੍ਰੀਤਿ ਅਤਿ ਠਾਨਿਕੈ ॥ [੧੧]ਲੈ ਰਾਜੈ ਤਿਹ ਹਾਥ ਚਿੰਤ ਚਿਤ ਮੈ ਕਿਯੋ॥ [੧੨]ਹੋ ਯਹ ਸੋਈ ਦ੍ਰੁਮ ਜਾਹਿ ਜੁ ਮੈ ਤ੍ਰਿਯ ਕੌ ਦਿਯੋ॥੩੩॥ ਅੜਿਲ ॥ [੧੩]ਭਾਂਤਿ ਭਾਂਤਿ ਤਿਹੱ ਲੀਨੋ ਸੋਧ ਬਨਾਇਕੈ॥ [੧੪]ਤਿਹ ਬੇਸ੍ਵਾ ਕੋ ਪੂਛਯੋ ਨਿਕਟਿ ਬੁਲਾਇਕੈ ॥ [੧੫]ਸਾਚ ਕਹੋ ਮੁਹਿ ਯਹ ਫਲ ਤੈਂ ਕਹ ਤੇਂ ਲਹਯੋ ॥ [੧੬]ਹੋ ਹਾਥ ਜੋਰਿ ਤਿਨ ਬਚਨ ਨ੍ਰਿਪਤਿ ਸੋਂ ਯੌ ਕਹਯੋ ॥ ੩੪ ॥ [੧੭]ਤੁਮ ਅਪਨੋ ਚਿਤ ਜਿਹ ਰਾਨੀ ਕੇ ਕਰ ਦਿਯੋ ॥ [੧੮]ਤਾ ਕੌਂ ਏਕ ਚੰਡਾਰ ਮੋਹਿ ਕਰਿ ਮਨੁ ਲਿਯੋ ॥ [੧੯]ਤਵਨ ਨੀਚ ਮੁਹਿ ਊਪਰ ਰਹਯੋ ਬਿਕਾਇਕੈ ॥ [੨੦]ਤਵ ਤ੍ਰਿਯ ਤਿਹ ਦਿਯ ਤਿਨ ਮੁਹਿ ਦਯੋ ਬਨਾਇਕੈ ॥ ੩੫ ॥ [੨੧]ਮੈ ਲਖਿ ਤੁਮਰੋ ਰੂਪ ਰਹੀ ਉਰਝਾਇਕੈ ॥ [੨੨]ਹਰ ਅਰਿ ਸਰਤਨ ਬਧੀ ਸੁ ਗਈ ਬਿਕਾਇਕੈ ॥ [੨੩]ਸਦਾ ਤਰੁਨਿ ਤਾ ਕੇ ਫਲ ਹਮ ਤੇਂ ਲੀਜਿਯੈ॥ [੨੪]ਹੋ ਕਾਮ ਕੇਲ ਮੁਹਿ ਸਾਥ ਹਰਖ ਸੌ ਕੀਜਿਯੈ ॥ ੩੬ ॥ [੨੫]ਤੁਮ ਤਿਹੱ ਤ੍ਰਿਯ ਜੁ ਦਯੋ ਫਲ ਅਤਿ ਰੁਚਿ ਮਾਨਿਕੈ ॥ [੨੬]ਤਿਨ ਲੈ ਦਿਯੋ ਚੰਡਾਰਹਿ, ਅਤਿ ਹਿਤੁ ਠਾਨਿਕੈ॥ [੨੭]ਉਨ ਮੁਹਿ, ਮੈਂ ਤੁਹਿ ਦਿਯੋ; ਸੁ ਬਿਰਹਾ ਕੀ ਦਹੀ ॥ [੨੮]ਹੋ ਨਿਰਖਿ ਤਿਹਾਰੀ ਪ੍ਰਭਾ ਦਿਵਾਨੀ ਹ੍ਵੈ ਰਹੀ ॥ ੩੭ ॥ [੨੯]ਹੋ ਤਵ ਪ੍ਰਭਾ ਬਿਲੋਕਿ ਰਹੀ ਉਰਝਾਇਕੈ ॥ [੩੦]ਗ੍ਰਿਹ ਸਿਗਰੇ ਕੀ ਸੰਗਯਾ ਦਈ ਭੁਲਾਇਕੈ॥ [੩੧]ਅਮਰ ਅਜਰ ਫਲ ਤੁਮ ਕੌ ਦੀਨੋ ਆਨਿ ਕਰਿ ॥ [੩੨]ਹੋ ਤਾ ਤੇ ਮਦਨ ਸੰਤਾਪ ਨ੍ਰਿਪਤਿ ਹਮਰੋ ਪ੍ਰਹਰਿ ॥੩੮॥ [੩੩]ਧੰਨਯ ਧੰਨਯ ਤਾ ਕੌ ਤਬ ਨ੍ਰਿਪਤਿ ਉਚਾਰਿਯੋ ॥ [੩੪]ਭਾਂਤਿ ਭਾਂਤਿ ਸੋ ਤਾ ਕੇ ਸੰਗ ਬਿਹਾਰਿਯੋ ॥ [੩੫]ਲਪਟਿ ਲਪਟਿ ਬੇਸ੍ਵਾ ਹੂੰ ਗਈ ਬਨਾਇਕੈ ॥ [੩੬]ਹੋ ਅੱਪ੍ਰਮਾਨ ਦੁਤਿ ਹੇਰਿ ਰਹੀ ਉਰਝਾਇਕੈ ॥ ੩੯ ॥ [੩੭]ਮਨ ਭਾਵੰਤੇ ਮੀਤ ਜਵਨ ਦਿਨ ਪਾਇਯੈ ॥ [੩੮]ਤਵਨ ਘਰੀ ਕੇ ਪਲ ਪਲ, ਬਲਿ ਬਲਿ ਜਾਇਯੈ ॥ [੩੯]ਲਪਟਿ ਲਪਟਿ ਕਰਿ ਤਾ ਸੋਂ ਅਧਿਕ ਬਿਹਾਰਿਯੈ ॥ [੪੦]ਹੋ ਤਤਛਿਨ ਦ੍ਰੂਪ ਕੰਦ੍ਰਪ ਕੋ ਸਕਲ ਨਿਵਾਰਿਯੈ ॥ ੪੦ ॥ ਸਵੈਯਾ ॥ [੪੧]ਬਾਲ ਕੋ ਰੂਪ ਬਿਲੋਕ ਕੈ ਲਾਲ, ਕਛੂ ਹਸਿਕੈ ਅਸ ਬੈਨ ਉਚਾਰੇ ॥ [੪੨]ਤੈਂ ਅਟਕੀ ਸੁਨਿ ਸੁੰਦਰਿ ਮੋ ਪਰ, ਐਸੇ ਨ ਸੁੰਦਰ ਅੰਗ ਹਮਾਰੇ

.....ਫਲ ਲੱਭ ਕੇ ਉਸ ਨੂੰ ਦੇ ਦਿੱਤਾ ।।੩੦।।
੧ ਚੌ: ।। ਰਾਜੇ ਦਾ ਚਿਤ ਉਸ ਰਾਣੀ ਨੇ ਮੋਹ ਲਿਆ ।
੨ ਰਾਣੀ ਨੇ ਆਪਣਾ ਮਨ ਉਸ ਹੱਥਵਾਨ ਨੂੰ ਦੇ ਦਿੱਤਾ ਹੋਇਆ ਸੀ ਇਸ ਲਈ ਇਹ ਅਮਰ ਫਲ ਰਾਣੀ ਨੇ ਉਸ ਹੱਥਵਾਨ ਨੂੰ ਦੇ ਦਿੱਤਾ ।
੩ ਉਹ ਹੱਥਵਾਨ ਅੱਗੇ ਇਕ ਵੇਸਵਾ ਤੇ ਜੁੜਿਆ ਹੋਇਆ ਸੀ ।
੪ ਜਿਸ ਲਈ ਹਥਵਾਨ ਨੇ ਅਮਰ ਫਲ ਉਸ ਵੇਸਵਾ ਦੇ ਹੱਥ ਦੇ ਦਿੱਤਾ ।।੩੧।।
੫ ਅੜਿੱਲ ।। ਉਹ ਵੇਸਵਾ ਰਾਜੇ ਦੇ ਅੰਗ ਵੇਖਕੇ ਉਸ ਤੇ ਮਸਤ ਹੋ ਗਈ ਸੀ ।
੬ ਜਿਸਦੇ ਨਾਲ ਮੇਲ ਕੇ ਚਾਰ ਨੇਤਰ ਜੁੜ ਗਏ ਸਨ ਰਾਜੇ ਦਾ ਬੇ-ਕੀਮਤੀ ਸਰੂਪ ਵੇਖਕੇ ਵੇਸਵਾ ਨੇ ।
੭ ਉਹੋ ਫਲ ਹੱਥ ਵਿਚ ਲੈ ਕੇ ਬੜੀ ਰੁਚੀ ਦੇ ਨਾਲ ਰਾਜੇ ਨੂੰ ਦੇ ਦਿੱਤਾ, ਤਾਂ ਕਿ ।
੮ ਜਦ ਤੱਕ ਧਰਤੀ ਅਤੇ ਅਕਾਸ਼ ਹੈ ਰਾਜਾ ਉਦੋਂ ਤੱਕ ਜਿਉਂਦਾ ਰਹੇ ।।੩੨।।
੯ ਇਹ ਸੋਚ ਕੇ ਵੇਸਵਾ ਨੇ ਉਹ ਫਲ ਰਾਜੇ ਨੂੰ ਲਿਆ ਕੇ ਦੇ ਦਿੱਤਾ ।
੧੦ ਉਹ ਵੇਸਵਾ ਰਾਜੇ ਦਾ ਰੂਪ ਵੇਖਕੇ ਉਸਤੇ ਕੁਰਬਾਨ ਹੋ ਗਈ ਸੀ ਜਿਸ ਲਈ ਆਪਣੀ ਪ੍ਰੀਤ ਉਸ ਨਾਲ ਪੱਕੀ ਸਮਝਕੇ ।
੧੧ ਉਹ ਫਲ ਰਾਜੇ ਨੇ ਹੱਥ ਵਿਚ ਲੈਕੇ ਆਪਣੇ ਚਿੱਤ ਵਿਚ ਚਿੰਤਾ ਕੀਤੀ ਤੇ ਕਿਹਾ ਕਿ-
੧੨ ਇਹ ਤਾਂ ਉਹੀ ਫਲ ਹੈ ਜੋ ਮੈਂ ਰਾਣੀ ਨੂੰ ਦਿੱਤਾ ਸੀ।੩੩।
੧੩ ਅੜਿੱਲ ।। ਕਈ ਤਰ੍ਹਾਂ ਉਸ ਦੀ ਜਾਣਕਾਰੀ ਲਈ, ਪੁੱਛ ਪੜਤਾਲ ਕਰਕੇ ।
੧੪ ਅਤੇ ਉਸ ਵੇਸਵਾ ਨੂੰ ਪੁੱਛਿਆ ਕੋਲ ਬੁਲਾਕੇ ਕਿਹਾ ਕਿ
੧੫ ਸੱਚ ਦੱਸ ਤੂੰ ਇਹ ਫਲ ਕਿਥੋਂ ਲਿਆ ?
੧੬ ਵੇਸਵਾ ਨੇ ਦੋਨੋਂ ਹੱਥ ਜੋੜਕੇ ਰਾਜੇ ਨੂੰ ਇਹ ਗੱਲ ਇਸ ਤਰ੍ਹਾਂ ਕਹੀ ।।੩੪।।
੧੭ ਤੂੰ ਆਪਣਾ ਚਿਤ ਜਿਸ ਰਾਣੀ ਦੇ ਹੱਥ ਵਿਚ ਦਿੱਤਾ ਹੈ
੧੮ ਉਸੇ ਰਾਣੀ ਦਾ ਮਨ ਇਕ ਚੰਡਾਲ ਨੇ ਮੋਹ ਲਿਆ ਹੈ।
੧੯ ਉਹ ਨੀਚ (ਚੰਡਾਲ) ਮੇਰੇ ਉਪਰ ਵਿਕਿਆ ਹੋਇਆ ਹੈ
੨੦ ਤੇਰੀ ਇਸਤਰੀ ਨੇ ਇਹ (ਫਲ) ਉਸਨੂੰ ਦਿੱਤਾ ਸੀ ਉਸ ਨੇ ਮੈਨੂੰ ਦੇ ਦਿੱਤਾ ।।੩੫।।
੨੧ ਮੈਂ ਤੇਰਾ ਰੂਪ ਵੇਖਕੇ ਤੇਰੇ ਤੇ ਉਲਝ ਗਈ ।
੨੨ ਕਾਮ ਦੇ ਤੀਰ ਨਾਲ ਵਿੰਨੀ ਹੋਈ ਤੇਰੇ ਤੇ ਵਿਕਕੇ ਰਹਿ ਗਈ ।
੨੩ ਤਾਂ ਕੇ ਸਦਾ ਜਵਾਨ ਰਹਿਣ ਵਾਲਾ ਇਹ ਫਲ ਮੇਰੇ ਕੋਲੋਂ ਲੈ ਲਵੇਂ ।
੨੪ ਤਾਂ ਕਿ ਮੇਰੇ ਨਾਲ ਕਾਮ ਭੋਗ ਖੁਸ਼ੀ ਖੁਸ਼ੀ ਨਾਲ ਕਰਦੇ ਰਹੋ ।।੩੬।।
੨੫ ਤੁਸੀਂ ਉਸ ਇਸਤਰੀ ਨੂੰ ਜੋ ਫਲ ਦਿੱਤਾ ਸੀ ਬਹੁਤ ਰੁਚੀ ਮੰਨਕੇ (ਬਹੁਤ ਸਨੇਹ ਦੇ ਨਾਲ) ।
੨੬ ਉਸਨੇ ਉਸ ਚੰਡਾਲ ਨੂੰ ਦੇ ਦਿੱਤਾ ਆਪਣਾ ਹਿਤੂ ਮੰਨਕੇ
੨੭ ਉਸ ਨੇ ਮੈਨੂੰ ਦੇ ਦਿੱਤਾ ਅਤੇ ਮੈਂ ਆਪ ਨੂੰ ਦੇ ਦਿੱਤਾ ਬਿਰਹਾ ਦੀ ਮਾਰੀ ਨੇ ।
੨੮ ਮੈਂ ਆਪ ਦੀ ਪ੍ਰਭਾ ਨੂੰ ਵੇਖਕੇ ਸੁਦੈਣ ਹੋ ਗਈ ਹਾਂ।੩੭।
੨੯ ਤੇਰੇ ਪ੍ਰਭਾਵ ਨੂੰ ਵੇਖਕੇ ਉਸ ਵਿਚ ਫਸ ਹੀ ਗਈ ਹਾਂ।
੩੦ ਸਾਰੇ ਘਰਾਂ ਦੀ ਗਿਣਤੀ ਮਨ ਤੋਂ ਭੁਲਾ ਹੀ ਦਿੱਤੀ ਹੈ।
੩੧ ਇਸ ਲਈ ਅਮਰ ਤੇ ਬੁਢਾਪੇ ਤੋਂ ਰਹਿਤ ਕਰਨ ਵਾਲਾ ਫਲ ਤੁਹਾਨੂੰ ਆ ਕੇ ਦਿੱਤਾ ਹੈ ।
੩੨ ਇਸ ਲਈ ਕਾਮ ਦਾ ਦੁੱਖ ਰਾਜਨ ਮੇਰਾ ਦੂਰ ਕਰ ਦਿਉ ।।੩੮।।
੩੩ ਇਹ ਸੁਣ ਕੇ ਤਦ ਰਾਜੇ ਨੇ ਉਸਨੂੰ ਧੰਨ ਧੰਨ ਕਿਹਾ ।
੩੪ ਅਤੇ ਤਰ੍ਹਾਂ ਤਰ੍ਹਾਂ ਉਸ ਦੇ ਨਾਲ ਵਿਹਾਰ ਕੀਤਾ ।
੩੫ ਵੇਸਵਾ ਵੀ ਚਿੰਬੜ ਚਿੰਬੜ ਕੇ ਵਿਹਾਰੀ ।
੩੬ ਬੇਅੰਤ ਰਾਜੇ ਦਾ ਪ੍ਰਭਾਵ ਵੇਖਕੇ ਉਲਝ ਕੇ ਰਹਿ ਗਈ ।।੩੯।।
੩੭ ਕਵੀ ਕਹਿੰਦਾ ਹੈ ਕਿ ਜਿਸ ਵੇਲੇ ਮਨ ਭਾਉਂਦਾ ਮਿੱਤਰ ਕਿਸੇ ਨੂੰ ਮਿਲ ਜਾਂਦਾ ਹੈ ਤਾਂ ।
੩੮ ਉਹ ਉਸ ਘੜੀ ਤੇ ਬਲਿਹਾਰ ਬਲਿਹਾਰ ਜਾਂਦਾ ਹੈ ।
੩੯ ਚਿਮਟ ਚਿਮਟ ਕੇ ਉਸ ਦੇ ਨਾਲ ਬਹੁਤ ਵਿਹਾਰ ਕੀਤਾ ਜਾਂਦਾ ਹੈ ।
੪੦ ਉਸੇ ਵੇਲੇ ਕਾਮ ਦਾ ਰੋਗ ਨਿਵਾਰਨ ਕਰੀਦਾ ਹੈ।।੪੦।।
੪੧ ਸਵੈਯਾ ।। ਉਸ ਇਸਤਰੀ ਦਾ ਰੂਪ ਵੇਖਕੇ ਰਾਜੇ ਮਿੱਤਰ ਨੇ ਕੁਛ ਇਸ ਤਰ੍ਹਾਂ ਦੀਆਂ ਗੱਲਾਂ ਕਹੀਆਂ ।
੪੨ ਕਿ ਤੂੰ ਤਾਂ ਐ ਸੁੰਦਰੀ ਮੇਰੇ ਪਰ ਮਸਤ ਹੋ ਗਈ ਹੈ ਪਰ ਮੇਰੇ ਅੰਗ ਇੰਨੇ ਸੁੰਦਰ ਨਹੀਂ ਹਨ ।

॥ [1]ਜੀਬੋ ਘਨੋ ਸਿਗਰੋ ਜਗ ਚਾਹਤ ਸੋ ਨ ਰੁਚਯੋ ਚਿਤ ਮਾਂਝਿ ਤਿਹਾਰੇ ॥ [2]ਆਨਿ ਜਰਾਰਿ ਦਯੋ ਹਮ ਕੌ ਫਲੁ, ਦਾਸ ਭਏ ਹਮ ਆਜੁ ਤਿਹਾਰੇ ॥੪੧॥ ਬੇਸ੍ਵਾ ਬਾਚ ॥ [3]ਨੈਨ ਲਗੇ ਜਬ ਤੇ ਤੁਮ ਸੌ ਤਬ ਤੇ ਤਵ ਹੇਰਿ ਪ੍ਰਭਾ ਬਲਿ ਜਾਊਂ ॥ [4]ਭੌਨ ਭੰਡਾਰ ਸੁਹਾਤ ਨ ਮੋਕਹੱ ਸੋਵਤ ਹੂੰ ਬਿਝ ਕੌ ਬਰਰਾਊਂ ॥ [5]ਜੇਤਿਕ ਆਪਨੀ ਆਰਬਲਾ ਸਭ ਮੀਤ ਕੇ ਊਪਰ ਵਾਰਿ ਬਹਾਊਂ ॥ [6]ਕੇਤਿਕ ਬਾਤ ਜਰਾਰਿ ਸੁਨੋ ਫਲ ਪ੍ਰਾਨ ਦੈ ਮੋਲ ਪਿਯਾ ਕਹੱ ਲਯਾਊਂ ॥ ੪੨ ॥ [7]ਤੈ ਜੁ ਦਿਯੋ ਤ੍ਰਿਯ ਕੋ ਫਲ ਥੋ, ਦਿਜ ਤੇਂ ਕਰਿ ਕੋਟਿ ਉਪਾਇ ਲੀਯੋ ॥ [8]ਸੋਊ ਲੈਕਰ ਜਾਰ ਕੌ ਦੇਤ ਭਈ, ਤਿਨ ਰੀਝਿ ਕੈ ਮੋ ਪਰ ਮੋਹਿ ਦੀਯੋ ॥ [9]ਨ੍ਰਿਪ ਹੌ, ਅਟਕੀ ਤਵ ਹੇਰਿ ਪ੍ਰਭਾ; ਤਨ ਕੋ ਤਨਿਕੈ ਨਹਿ ਤਾਪ ਕੀਯੋ ॥ [10]ਤਿਹੱ ਖਾਹੁ ਹਮੇਂ ਸੁਖ ਦੇਹ ਦਿਯੋ ਨ੍ਰਿਪ ਰਾਜ ਕਰੋ ਜੁਗ ਚਾਰ ਜੀਯੋ ॥ ੪੩ ॥ ਭਰਥਰਿ ਬਾਚ ॥ ਅੜਿੱਲ ॥ [11]ਧ੍ਰਿਗ ਮੁਹਿ ਕੌ ਮੈ ਜੁ ਫਲੁ ਤ੍ਰਿਯਹਿ ਦੈ ਡਾਰਿਯੋ ॥ [12]ਧ੍ਰਿਗ ਤਿਹੱ ਦਿਯੋ ਚੰਡਾਰ ਜੁ ਧ੍ਰਮ ਨ ਬਿਚਾਰਿਯੋ ॥ [13]ਧ੍ਰਿਗ ਤਾ ਕੌ ਤਿਨ ਤ੍ਰਿਯ ਰਾਨੀ ਸੀ ਪਾਇਕੈ ॥ [14]ਹੋ ਦਯੋ ਬੇਸ੍ਵਹਿ ਪਰਮ ਪ੍ਰੀਤਿ ਉਪਜਾਇਕੈ ॥ ੪੪ ॥ ਸਵੈਯਾ ॥ [15]ਆਧਿਕ ਆਪੁ ਭਖਯੋ ਨ੍ਰਿਪ ਲੈ ਫਲ ਆਧਿਕ ਰੂਪਮਤੀ ਕਹੱ ਦੀਨੋ ॥ [16]ਜਾਰਕੈ ਟੂਕ ਹਜਾਰ ਕਰੇ ਗਹਿ ਨਾਰਿ ਭਿਟਯਾਰ ਤਿਨੈ ਬਧਿ ਕੀਨੋ ॥ [17]ਭੌਨ ਭੰਡਾਰ ਬਿਸਾਰਿ ਸਭੈ ਕਛੁ, ਰਾਮ ਕੋ ਨਾਮੁ ਹਿਦੈ ਦ੍ਰਿੜ ਚੀਨੋ ॥ [18]ਜਾਇ ਬਸਯੋ ਤਬ ਹੀ ਬਨ ਮੈ, ਨ੍ਰਿਪ ਭੇਸ ਕੋ ਤਯਾਗ ਜੁਗੇਸ ਕੋ ਲੀਨੋ ॥ ੪੫ ॥ ਦੋਹਰਾ ॥ [19]ਬਨ ਭੀਤਰ ਭੇਟਾ ਭਈ ਗੋਰਖ ਸੰਗ ਸੁਧਾਰ ॥ [20]ਰਾਜ ਤਯਾਗ ਅੰਮ੍ਰਿਤ ਲਯੋ ਭਰਥਰਿ ਰਾਜ ਕੁਮਾਰ ॥੪੬॥ ਸਵੈਯਾ ॥ [21]ਰੋਵਤ ਹੈ ਸੁ ਕਹੂੰ ਪੁਰ ਕੇ ਜਨ, ਬੌਰੇ ਸੇ ਡੋਲਤ ਜਯੋਂ ਮਤਵਾਰੇ ॥ [22]ਫਾਰਤ ਚੀਰ ਸੁ ਬੀਰ ਗਿਰੇ ਕਹੂੰ, ਜੂਝੇ ਹੈਂ ਖੇਤ ਮਨੋ ਜੁਝਿਯਾਰੇ ॥ [23]ਰੋਵਤ ਨਾਰ ਅਪਾਰ ਕਹੂੰ ਬਿਸੰਭਾਰਿ ਭਈ ਕਰਿ ਨੈਨਨ ਤਾਰੇ ॥ [24]ਤਯਾਗ ਕੈ ਰਾਜ ਸਮਾਜ ਸਭੈ ਮਹਾਰਾਜ ਸਖੀ ਬਿਨ ਆਜੁ ਪਧਾਰੇ ॥ ੪੭ ॥ [25]ਨਿਜੁ ਨਾਰਿ ਨਿਹਾਰਿ ਕੈ ਭਰਥ ਕੁਮਾਰਿ ਬਿਸਾਰਿ ਸੰਭਾਰਿ ਛਕੀ ਮਨ ਮੈਂ॥ [26]ਕਹੂੰ ਹਾਰ ਗਿਰੈ ਕਹੂੰ ਬਾਰ ਲਸੈ ਕਛੁ ਨੈਕੁ ਪ੍ਰਭਾ ਨ ਰਹੀ ਤਨ ਮੈਂ ॥ [27]ਝਖ ਕੇਤਕ ਬਾਨਨ ਪੀੜਤ ਭੀ, ਮਨੁ ਜਾਇ ਰਹਯੋ ਮਨਮੋਹਨ ਮੈ ॥ [28]ਮਨੋ ਦੀਪਕ ਭੇਦ ਸੁਨੋ ਸੁਰ ਨਾਦ ਮ੍ਰਿਗੀ ਗਨ ਜਾਨੁ ਬਿਧੀ ਮਨ ਮੈ ॥ ੪੮ ॥ ਦੋਹਰਾ ॥ [29]ਅਨਿਕ ਜਤਨ ਕਰਿ ਕਰਿ ਤ੍ਰਿਯਾ ਹਾਰਤ ਭਈ ਅਨੇਕ ॥ [30]ਬਨ ਹੀ ਕੌ ਨ੍ਰਿਪ ਜਾਤ ਭਯੋ ਮਾਨਯੋ ਬਚਨ ਨ ਏਕ ॥ ੪੯ ॥ [31]ਜਬ ਰਾਜਾ ਬਨ ਮੈ ਗਏ ਗੋਰਖ ਗੁਰੂ ਬੁਲਾਇ ॥

੧ ਬਹੁਤਾ ਜਿਊਣਾ ਤਾਂ ਸਾਰਾ ਜੱਗ ਚਾਹੁੰਦਾ ਹੈ ਪਰ ਇਹ ਰੁਚੀ ਮੇਰੇ ਚਿੱਤ ਵਿਚ ਨਹੀਂ।

੨ ਤੈਂ ਜੋ ਇਹ ਜਰਾ+ਅਰ=ਬੁਢੇਪੇ ਦਾ ਵੈਰੀ ਅਮਰ ਫਲ ਮੈਨੂੰ ਲਿਆਕੇ ਦਿੱਤਾ ਹੈ ਇਸ ਕਰਕੇ ਮੈਂ ਅੱਜ ਤੋਂ ਤੇਰਾ ਸੇਵਕ ਹੋ ਗਿਆ ਹਾਂ ॥੪੧॥

੩ ਵੇਸਵਾ ਕਹਿੰਦੀ ਹੈ-ਜਦ ਤੋਂ ਮੇਰੇ ਨੈਤਰ ਤੁਹਾਡੇ ਤੇ ਲੱਗੇ ਹਨ ਉਦੋਂ ਤੋਂ ਆਪਦੀ ਪ੍ਰਭਾ ਵੇਖਕੇ ਬਲਿਹਾਰ ਜਾਂਦੀ ਹਾਂ।

੪ ਘਰ ਬਾਰ ਆਪਣਾ ਮੈਨੂੰ ਚੰਗਾ ਨਹੀਂ ਲੱਗਦਾ ਸੁੱਤੀ ਪਈ ਵੀ ਰਾਤੀਂ ਆਪਨੂੰ ਯਾਦ ਕਰਕੇ ਬਰੜਾਉਂਦੀ ਹਾਂ

੫ ਮੇਰਾ ਤਾਂ ਇਹ ਨਿਸਚਾ ਹੈ ਕਿ ਜਿਹੜੀ ਬਾਕੀ ਮੇਰੀ ਉਮਰ ਹੈ ਉਹ ਭੀ ਸਾਰੀ ਮੈਂ ਆਪਦੇ ਉਪਰ ਵਾਰ ਦਿਆਂ।

੬ ਇਸ ਅਮਰ ਫਲ ਦੀ ਤਾਂ ਕੀ ਗੱਲ ਹੈ ਮੈਂ ਚਾਹੁੰਦੀ ਹਾਂ ਕਿ ਆਪਣੇ ਸਵਾਸ ਦੇ ਕੇ ਆਪ ਜਿਹੇ ਪਿਆਰੇ ਨੂੰ ਮੁੱਲ ਲੈ ਆਵਾਂ ॥੪੨॥

੭ ਜੋ ਇਹ ਫਲ ਆਪਣੀ ਇਸਤਰੀ ਨੂੰ ਦਿੱਤਾ ਸੀ ਬ੍ਰਾਹਮਣ ਨੇ ਕ੍ਰੋੜਾਂ ਉਪਾਏ ਕਰਕੇ ਹਾਸਲ ਕੀਤਾ ਸੀ।

੮ ਉਹੀ ਲੈ ਕੇ ਤੇਰੀ ਰਾਣੀ ਆਪਣੇ ਯਾਰ ਨੂੰ ਦਿੱਤਾ ਉਸ ਦੇ ਯਾਰ ਨੇ ਮੇਰੇ ਉਪਰ ਪ੍ਰਸੰਨ ਹੋਕੇ ਉਹ ਮੈਨੂੰ ਦੇ ਦਿੱਤਾ

੯ ਪਰ ਐ ਰਾਜਨ! ਮੈਂ ਤਾਂ ਤੇਰੇ ਪ੍ਰਭਾਉ ਤੇ ਕੁਰਬਾਨ ਹੋ ਗਈ ਹਾਂ ਇਸ ਲਈ ਮੈਂ ਆਪਣੇ ਤਨ ਦਾ ਡਰ ਨਹੀਂ ਮੰਨਿਆ।

੧੦ ਇਸ ਲਈ ਤੁਸੀਂ ਖਾਉਗੇ ਤਾਂ ਸਾਨੂੰ ਸੁੱਖ ਦਿਉਗੇ ਤੁਸੀਂ ਚਾਰ ਯੁੱਗ ਰਾਜ ਕਰੋ ਤੇ ਚਾਰ ਯੁੱਗ ਜਿਉਂਦੇ ਰਹੋ॥੪੩॥

੧੧ ਅੜਿੱਲ ॥ ਰਾਜਾ ਭਰਥਰੀ ਕਹਿੰਦਾ ਹੈ-ਧਿਰਕਾਰ ਹੈ ਮੈਨੂੰ ਜੋ ਮੈਂ ਉਹ ਅਮਰ ਫਲ ਆਪਣੀ ਇਸਤਰੀ ਨੂੰ ਦੇ ਦਿੱਤਾ।

੧੨ ਧ੍ਰਿਕਾਰ ਹੈ ਉਸ ਇਸਤਰੀ ਨੂੰ ਜਿਸਨੇ ਉਹ ਫਲ ਚੰਡਾਲ ਨੂੰ ਦੇ ਦਿੱਤਾ ਆਪਣੇ ਧਰਮ ਦੀ ਵਿਚਾਰ ਨਾ ਕੀਤੀ।

੧੩ ਧ੍ਰਿਕਾਰ ਹੈ ਉਸ ਚੰਡਾਲ ਨੂੰ ਜਿਸ ਨੇ ਇਕ ਰਾਣੀ ਨੂੰ ਹਾਸਲ ਕਰਕੇ -

੧੪ ਫਿਰ ਵੇਸਵਾ ਨੂੰ ਜਾਕੇ ਦੇ ਦਿੱਤਾ ਰਾਣੀ ਨਾਲੋਂ ਵੇਸਵਾ ਦੀ ਪ੍ਰੀਤ ਨੂੰ ਤਰਜੀਹ ਦਿੱਤੀ ॥੪੪॥

੧੫ ਸਵੈਯਾ ॥ ਅੱਧਾ ਤਾਂ ਉਹ ਅੰਮ੍ਰਿਤ ਫਲ ਰਾਜੇ ਨੇ ਆਪ ਖਾਧਾ, ਅੱਧਾ ਰੁਪਮਤੀ ਵੇਸਵਾ ਨੂੰ ਦੇ ਦਿੱਤਾ।

੧੬ ਰਾਣੀ ਦੇ ਯਾਰ ਨੂੰ ਫੜ ਕੇ ਇਕ ਹਜਾਰ ਟੁਕੜੇ ਕਰ ਦਿੱਤੇ ਤੇ ਫਿਰ ਬਿਭਚਾਰਨ ਇਸਤਰੀ ਰਾਣੀ ਨੂੰ ਕਤਲ ਕਰ ਦਿੱਤਾ।

੧੭ ਮਹਿਲ ਮਾੜੀਆਂ ਕਿਲੇ ਸਭ ਕੁਝ ਤਿਆਗ ਕੇ ਰਾਮ ਦੇ ਨਾਮ ਨੂੰ ਪੱਕੀ ਸ਼ਰਧ ਨਾਲ ਦਿਲ ਵਿਚ ਵਸਾ ਲਿਆ।

੧੮ ਜਦੋਂ ਜਾ ਕੇ ਜੰਗਲ ਵਿਚ ਵਾਸਾ ਕਰ ਲਿਆ ਰਾਜੇ ਵਾਲਾ ਭੇਸ ਤਿਆਗ ਕੇ ਜੋਗੀਆਂ ਵਾਲਾ ਭੇਸ ਧਾਰਨ ਕਰ ਲਿਆ ॥੪੫॥

੧੯ ਦੋਹਰਾ ॥ ਵਣ ਵਿਚ ਜਾ ਕੇ ਗੋਰਖ ਨਾਥ ਨਾਲ ਮੇਲ ਹੋ ਗਿਆ।

੨੦ ਰਾਜ-ਭਾਗ ਨੂੰ ਛੱਡ ਕੇ ਗੁਰੂ ਦਾ ਚਰਨਾ ਮ੍ਰਿਤ ਅਥਵਾ ਨਾਮ ਰੂਪੀ ਅੰਮ੍ਰਿਤ ਲਿਆ ਭਰਥਰੀ ਰਾਜ ਕੁਮਾਰ ਨੇ ॥੪੬॥

੨੧ ਸਵੈਯਾ ॥ ਉਸ ਦੇ ਸ਼ਹਿਰ ਦੇ ਲੋਕ ਕਿਤੇ ਰੋਂਦੇ ਹਨ। ਝੱਲੇ ਹੋਏ ਫਿਰਦੇ ਹਨ ਜਿਵੇਂ ਸੁਦਾਈ ਫਿਰਦੇ ਹੁੰਦੇ ਹਨ

੨੨ ਉਸ ਦੇ ਸੂਰਮੇ-ਜਵਾਨ ਕੱਪੜੇ ਪਾੜਕੇ ਡਿੱਗੇ ਪਏ ਹਨ ਜਿਵੇਂ ਕੋਈ ਰਣ-ਖੇਤ ਦੇ ਵਿਚ ਲੜਕੇ ਮਰੇ ਪਏ ਹੁੰਦੇ ਹਨ।

੨੩ ਕਿਤੇ ਬੇਸ਼ੁਮਾਰ ਇਸਤਰੀਆਂ ਰੋ ਰਹੀਆਂ ਹਨ ਬੇਹੋਸ਼ ਹੋ ਕੇ ਡਿੱਗੀਆਂ ਪਈਆਂ ਹਨ ਨੇਤਰਾਂ ਨੂੰ ਉਸ ਤਾਰੇ ਵੱਲ ਲਾ ਕੇ ਵ ਅੱਖਾਂ ਤਾੜੇ ਲੱਗ ਗਈ ਆਨੇ ਪੁੱਠੇ ਹੋ ਗਏ

੨੪ ਸਾਰੇ ਰਾਜ ਤੇ ਸਮਾਜ ਨੂੰ ਤਿਆਗ ਕੇ ਮਹਾਰਾਜ ਸਖੀਆਂ ਤੋਂ ਬਿਨਾਂ ਅੱਜ ਤੁਰ ਗਏ ॥੪੭॥

੨੫ ਉਸ ਦੀਆਂ ਰਾਣੀਆਂ ਭਰਥ ਕੁਮਾਰ ਨੂੰ ਜਾਂਦਾ ਵੇਖਕੇ ਬੇ ਸੰਭਾਲ ਹੋ ਕੇ ਉਦਾਸ ਹੋ ਗਈਆਂ ਮਨ ਵਿਚ।

੨੬ ਕਿਤੇ ਹਾਰ ਗਿਰ ਗਏ ਨੇ, ਕਿਤੇ ਨੇਤਰਾਂ ਚੋਂ ਪਾਣੀ ਗਿਰ ਰਿਹਾ ਹੈ ਕਿਸੇ ਦੇ ਤਨ ਵਿਚ ਜਰਾ ਵੀ ਖੇੜਾ ਨਾ ਰਿਹਾ।

੨੭ ਕੋਈ ਕਾਮ ਦੇ ਤੀਰਾਂ ਨਾਲ ਦੁਖੀ ਸੀ ਉਹਨਾਂ ਦਾ ਮਨ ਉਹਨਾਂ ਦੇ ਮਨ ਨੂੰ ਮੋਹਨ ਵਾਲੇ ਵਿਚ ਜਾ ਰਿਹਾ ਸੀ।

੨੮ ਜਾਣੋਂ ਦੀਪਕ ਰਾਗ ਨੂੰ ਸੁਣ ਕੇ ਉਸਦੇ ਨਾਦ ਦੇ ਸੁਰ ਨੂੰ ਸੁਣ ਕੇ ਜਿਵੇਂ ਹਿਰਨ ਜੰਗਲ ਵਿਚ ਬੰਨਿਆਂ ਜਾਂਦਾ ਹੈ ॥੪੮॥

੨੯ ਦੋਹਰਾ ॥ ਅਨੇਕ ਜਤਨ ਕਰ ਕਰਕੇ ਉਹ ਇਸਤਰੀਆਂ ਹਾਰ ਗਈਆਂ।

੩੦ ਪਰ ਰਾਜਾ ਵਣ ਨੂੰ ਚਲਾ ਹੀ ਗਿਆ ਕਿਸੇ ਦੀ ਕੋਈ ਗੱਲ ਨਾ ਮੰਨੀ ॥੪੯॥

੩੧ ਜਦੋਂ ਰਾਜਾ ਵਣ ਵਿਚ ਗਿਆ ਗੁਰੂ ਗੋਰਖ ਨੇ ਬੁਲਾ ਲਿਆ।

[੧]ਬਹੁਤ ਭਾਤਿ ਸਿਛ੍ਯਾ ਦਈ ਤਾਹਿ ਸਿਖ੍ਯ ਠਹਰਾਇ ॥ ੫੦ ॥ [੨]ਭਰਥਰਿ ਬਾਚ ॥
ਕਵਨ ਮਰੈ, ਮਾਰੈ ਕਵਨ; ਕਹਤ ਸੁਨਤ ਕਹ ਕੋਇ ॥ [੩]ਕੋ ਰੋਵੈ, ਕਵਨੈ ਹਸੈ; ਕਵਨ
ਜਰਾ ਜਿਤ ਹੋਇ ॥ ੫੧ ॥ ਚੌਪਈ ॥ [੪]ਹਸਿ ਗੋਰਖ ਇਮਿ ਬਚਨ ਉਚਾਰੇ ॥
[੫]ਸੁਨਹੁ ਭਰਥ ਹਰਿ ਰਾਜ ਹਮਾਰੇ ॥ [੬]ਸੱਤਿ ਝੂਠ ਮੂਓ ਹੰਕਾਰਾ ॥ [੭]ਕਬਹੂ ਮਰਤ ਨ
ਬੋਲਨਹਾਰਾ ॥ ੫੨ ॥ ਦੋਹਰਾ ॥ [੮]ਕਾਲ ਮਰੈ, ਕਾਯਾਂ ਮਰੈ; ਕਾਲੈ ਕਰਤ
ਉਚਾਰ ॥ [੯]ਜੀਭੈ ਗੁਨ ਬਖ੍ਯਾਨਹੀਂ ਸ੍ਰਵਨਨ ਸੁਨਤ ਸੁਧਾਰ ॥ ੫੩ ॥ ਚੌਪਈ ॥
[੧੦]ਕਾਲਨੈਨ ਹ੍ਵੈ ਸਭਨ ਨਿਹਰਈ ॥ [੧੧]ਕਾਲ ਬਕੱਤ੍ਰ ਹ੍ਵੈ ਬਾਕ ਉਚਰਈ ॥ [੧੨]ਕਾਲੈ
ਮਰਤ ਕਾਲ ਹੀ ਮਾਰੈ ॥ [੧੩]ਭੂਲਾ ਲੋਗ ਭਰਮ ਬੀਚਾਰੈ ॥੫੪॥ ਦੋਹਰਾ ॥ [੧੪]ਕਾਲ
ਹਸਤ ਕਾਲੈ ਰੋਵਤ ਕਰਤ ਜਰਾ ਜਿਤ ਹੋਇ ॥ [੧੫]ਕਾਲ ਪਾਇ ਉਪਜਤ ਸਭੈ
ਕਾਲ ਪਾਇ ਬਧ ਹੋਇ ॥ ੫੫ ॥ ਚੌਪਈ ॥ [੧੬]ਕਾਲੈ ਮਰਤ ਕਾਲ ਹੀ ਮਾਰੈ
॥ [੧੭]ਭੂਮਿ ਭੂਮਿ ਪਿੰਡ ਅਵਾਰਾ ਪਾਰੈ ॥ [੧੮]ਕਾਮ ਕ੍ਰੋਧ ਮੂਓ ਹੰਕਾਰਾ ॥ [੧੯]ਏਕ ਨ
ਮਰ੍ਯੋ, ਸੁ ਬੋਲਨਹਾਰਾ ॥ ੫੬ ॥ [੨੦]ਆਸਾ ਕਰਤ ਸਕਲ ਜਗ ਮਰਈ ॥ [੨੧]ਕੌਨ
ਪੁਰਖੁ ਆਸਾ ਪਰਹਰਈ ॥ [੨੨]ਜੋ ਨਰ ਕੋਊ ਆਸ ਕੌ ਤ੍ਯਾਗੈ ॥ [੨੩]ਸੋ ਹਰਿ ਕੇ
ਪਾਇਨ ਸੌ ਲਾਗੈ ॥ ੫੭ ॥ ਦੋਹਰਾ ॥ [੨੪]ਆਸਾ ਕੀ ਆਸਾ ਪੁਰਖੁ ਜੋ ਕੋਊ ਤਜਤ
ਬਨਾਇ ॥ [੨੫]ਪਾਪ ਪੁੰਨ੍ਯ ਸਰ ਤਰਿ ਤੁਰਤੁ ਪਰਮ ਪੁਰੀ ਕਹ ਜਾਇ ॥ ੫੮ ॥
[੨੬]ਜ੍ਯੋਂ ਸਮੁੰਦਹਿ ਗੰਗਾ ਮਿਲਤ ਸਹੰਸ ਧਾਰ ਕੈ ਸਾਜ ॥ [੨੭]ਤ੍ਯੋਂ ਗੋਰਖ ਰਿਖਿਰਾਜ
ਸ੍ਯੋਂ, ਆਜੁ ਮਿਲ੍ਯੋ ਨ੍ਰਿਪਰਾਜ ॥ ੫੯ ॥ ਚੌਪਈ ॥ [੨੮]ਯਾਤੇ ਮੈਂ ਬਿਸਥਾਰ ਨ ਕਰੌ ॥
[੨੯]ਗ੍ਰੰਥ ਬਢਨ ਤੇ ਅਤਿ ਚਿਤ ਡਰੌ ॥ [੩੦]ਤਾ ਤੇ ਕਥਾ ਨ ਅਧਿਕ ਬਢਾਈ ॥ [੩੧]ਭੂਲ ਪਰੀ
ਤਹੱ ਲੇਹੁ ਬਨਾਈ ॥੬੦॥ [੩੨]ਗੋਰਖ ਸੋ ਗੋਸਟਿ ਜਬ ਭਈ ॥ [੩੩]ਰਾਜਾ ਕੀ ਦੁਰਮਤਿ
ਸਭ ਗਈ ॥ [੩੪]ਸੀਖਤ ਗ੍ਯਾਨ ਭਲੀ ਬਿਧਿ ਭਯੋ ॥ [੩੫]ਜਲ ਹ੍ਵੈ ਜ੍ਯੋਂ ਜਲ ਮੈ ਮਿਲਿ
ਗਯੋ ॥੬੧॥ ਅੜਿਲ ॥ [੩੬]ਏਕ ਮੂੰਡ ਭਰਥਰਿ ਘ੍ਰਿਤ ਚੁਅਤ ਨਿਹਾਰਯੋ ॥ [੩੭]ਹਸਿ
ਹਸਿ ਤਾ ਸੋ ਬਚਨ ਇਹ ਭਾਂਤਿ ਉਚਾਰਯੋ ॥ [੩੮]ਜਿਨਕੋ ਲਗੇ ਕਟਾਛ ਰਾਜ ਤੇ
ਖੋਵਹੀ ॥ [੩੯]ਹੋ ਤੁਹਿ ਕਰ ਲਾਗੇ ਤੈ ਕ੍ਯੋਂ ਮੂਢ ਨ ਰੋਵਹੀ ॥ ੬੨ ॥ ਚੌਪਈ ॥
[੪੦]ਬੀਤਤ ਬਰਖ ਬਹੁਤ ਜਬ ਭਏ ॥ [੪੧]ਭਰਥਰਿ ਦੇਸ ਆਪਨੇ ਗਏ ॥ [੪੨]ਚੀਨਤ
ਏਕ ਚੰਚਲਾ ਭਈ ॥ [੪੩]ਨਿਕਟ ਰਾਨਿਯਨ ਕੇ ਚਲਿ ਗਈ ॥ ੬੩ ॥ ਦੋਹਰਾ ॥
[੪੪]ਸੁਨਿ ਰਨਿਯਨ ਐਸੋ ਬਚਨ ਰਾਜਾ ਲਿਯੋ ਬੁਲਾਇ ॥ [੪੫]ਭਾਂਤਿ ਭਾਂਤਿ ਰੋਦਨ
ਕਰਤ ਰਹੀ ਚਰਨ ਲਪਟਾਇ ॥ ੬੪ ॥ ਸੋਰਠਾ ॥ [੪੬]ਮਾਸਾ ਰਹ੍ਯੋ ਨ ਮਾਸ

੧ ਗੁਰੂ ਗੋਰਖ ਨਾਥ ਨੇ ਬਹੁਤ ਤਰ੍ਹਾਂ ਦੀ ਸਿਖਿਆ ਦਿੱਤੀ ਉਸ ਨੂੰ ਆਪਣਾ ਸਿੱਖ ਬਣਾਕੇ ।।੫੦।।

੨ ਭਰਥਰੀ ਕਹਿੰਦਾ ਹੈ-ਕਿ ਹੇ ਗੁਰਦੇਵ, ਕੌਣ ਮਰਦਾ ਹੈ, ਮਾਰਦਾ ਕੌਣ ਹੈ, ਕਹਿੰਦਾ ਕੌਣ ਹੈ, ਸੁਣਦਾ ਕੌਣ ਹੈ ਕਿਸੇ ਨੂੰ ਕੋਈ ?

੩ ਰੋਂਦਾ ਕੌਣ ਹੈ, ਹੱਸਣ ਵਾਲਾ ਕੌਣ ਹੈ, ਬੁਢਾਪੇ ਨੂੰ ਕੌਣ ਜਿੱਤਦਾ ਹੈ ? ।।੫੧।।

੪ ਚੌਪਈ।। ਹੱਸਕੇ ਗੋਰਖ ਨਾਥ ਨੇ ਇਸ ਤਰ੍ਹਾਂ ਬਚਨ ਕਹੇ

੫ ਕਿ ਸੁਣ, ਐ ਭਰਥਰੀ ਹਰੀਰਾਜ ਮੇਰੇ ਬਚਨ ।

੬ ਸੱਚ ਝੂਠ ਹੰਕਾਰ ਇਹ ਮਰਦੇ ਹਨ ।

੭ ਪਰ ਇਹ ਆਤਮ ਦੇਵ ਜੋ ਬੋਲਦਾ ਹੈ ਇਹ ਕਦੇ ਨਹੀਂ ਮਰਦਾ ।।੫੨।।

੮ ਦੋਹਰਾ ।। ਸਮਾ ਮਰਦਾ ਹੈ ਇਹ ਸਰੀਰ ਰੂਪ (ਕਾਯਾ) ਮਰਦੀ ਹੈ ਅਤੇ ਕਾਲ ਹੀ ਗੱਲਾਂ ਉਚਾਰਨ ਕਰਦਾ ਹੈ ।

੯ ਜੀਭ ਹੀ ਗੁਣਾਂ ਦਾ ਵਰਨਣ ਕਰਦੀ ਹੈ ਤੇ ਕੰਨ ਹੀ ਸੁਣ ਕੇ ਦੱਸਦੇ ਹਨ ।।੫੩।।

੧੦ ਚੌ: ।। ਕਾਲ ਹੀ ਨੇਤਰ ਬਣਕੇ ਸਾਰਿਆਂ ਨੂੰ ਵੇਖਦਾ ਹੈ

੧੧ ਕਾਲ ਹੀ ਮੂੰਹ ਬਣਕੇ ਬੋਲ ਬੋਲਦਾ ਹੈ ।

੧੨ ਕਾਲ ਹੀ ਮਰਦਾ ਹੈ ਅਤੇ ਕਾਲ ਹੀ ਮਾਰਨੇ ਵਾਲਾ ਹੈ।

੧੩ ਭੁਲੇ ਹੋਏ ਲੋਗ ਭਰਮ ਕਰਦੇ ਹਨ ।।੫੪।।

੧੪ ਚੌ: ।। ਕਾਲ ਹੀ ਹੱਸਦਾ ਹੈ ਕਾਲ ਹੀ ਰੋਂਦਾ ਹੈ ਕਾਲ ਹੀ ਬੁਢਾਪਾ ਹੋ ਕੇ ਇਸ ਨੂੰ ਪਰਾਜਿਤ ਕਰਦਾ ਹੈ ।

੧੫ ਕਾਲ ਪਾ ਕੇ ਹੀ ਸਭ ਪੈਦਾ ਹੁੰਦੇ ਨੇ ਤੇ ਕਾਲ ਪਾਕੇ ਸਭ ਮਰਦੇ ਹਨ ।।੫੫।।

੧੬ ਚੌ: ।। ਕਾਲ ਹੀ ਮਰਦਾ ਹੈ ਕਾਲ ਹੀ ਮਾਰਨ ਵਾਲਾ ਹੈ

੧੭ ਜੀਵ ਭਰਮ ਭਰਮ ਕੇ ਅਵਰਾ ਨੂੰ ਦੋਸ਼ ਦਿੰਦਾ ਹੈ ।

੧੮ ਸਾਰਾ ਸੰਸਾਰ ਕਾਮ ਕਰੋਧ ਵਿਚ ਮਰਿਆ ਪਿਆ ਹੈ ਹੰਕਾਰ ਨਾਲ ।

੧੯ ਜੇ ਨਹੀਂ ਮਰਿਆ ਤਾਂ ਉਹ ਇਕ ਹੈ (ਆਤਮਾ ਸਰੂਪ) ਜੋ ਬੋਲ ਰਿਹਾ ਹੈ ।।੫੬।।

੨੦ ਆਸਾ ਕਰਦਾ ਸਾਰਾ ਜਗ ਮਰ ਰਿਹਾ ਹੈ।

੨੧ ਕਿਹੜਾ ਪੁਰਸ਼ ਹੈ ਜਿਸਨੇ ਆਸਾ ਤਿਆਗ ਦਿੱਤੀ ਹੈ ?

੨੨ ਜੇ ਕੋਈ ਪੁਰਸ਼ ਆਸਾ ਦਾ ਤਿਆਗ ਕਰ ਦੇਵੇ ।

੨੩ ਉਹ ਹਰੀ ਦੇ ਚਰਨਾਂ ਨਾਲ ਜੁੜ ਜਾਂਦਾ ਹੈ ।।੫੭।।

੨੪ ਦੋਹਰਾ ।। ਆਸਾ ਦੀ ਆਸ ਜੋ ਕੋਈ ਪੁਰਸ਼ ਸੰਵਾਰ ਕੇ ਤਜ ਦੇਵੇ ।

੨੫ ਤਾਂ ਉਹ ਨਰ ਪਾਪ ਪੁੰਨ ਦਾ ਸਮੁੰਦਰ ਤਰ ਕੇ ਫੌਰਨ ਪ੍ਰੇਮ ਪੁਰੀ ਦੀ ਪ੍ਰਾਪਤੀ ਕਰ ਲੈਂਦਾ ਹੈ ।।੫੮।।

੨੬ ਜਿਸ ਤਰ੍ਹਾਂ ਗੰਗਾ ਨਦੀ ਸਮੁੰਦਰ ਵਿਚ ਜਾ ਮਿਲਦੀ ਹੈ ਅਨੇਕਾਂ ਧਾਰਾਂ ਬਣ ਕੇ ।

੨੭ ਉਸੇ ਤਰ੍ਹਾਂ ਗੋਰਖ ਰਿਖੀਆਂ ਦੇ ਰਾਜੇ ਨੂੰ ਅੱਜ ਆ ਕੇ ਰਾਜਿਆਂ ਦਾ ਰਾਜਾ ਭਰਥਰੀ ਮਿਲ ਗਿਆ ਹੈ ।।੫੯।।

੨੮ ਚੌ: ।। (ਸ੍ਰੀ ਦਸਮੇਸ਼ ਗੁਰੂ ਜੀ ਕਹਿੰਦੇ ਹਨ) ਕਿ ਇਸ਼ ਲਈ ਮੈਂ ਵਿਸਥਾਰ ਵਿਚ ਨਹੀਂ ਜਾਂਦਾ ।

੨੯ ਆਪਣੇ ਚਿਤ ਵਿਚ ਗ੍ਰੰਥ ਦੇ ਵੱਧਣ ਤੋਂ ਬਹੁਤ ਡਰ ਹੈ

੩੦ ਇਸ ਲਈ ਕਥਾ ਬਹੁਤੀ ਵਧਾ ਕੇ ਨਹੀਂ ਕੀਤੀ ।

੩੧ ਜੇ ਕੋਈ ਮੈਥੋਂ ਭੁੱਲ ਹੋ ਗਈ ਤਾਂ ਤੁਸੀਂ ਸੁਧਾਰ ਲੈਣੀ ।।੬੦।।

੩੨ ਜਦੋਂ ਗੋਰਖ ਨਾਥ ਨਾਲ ਗੋਸ਼ਟਿ ਹੋਈ ।

੩੩ ਤਾਂ ਰਾਜੇ ਦੀ ਕਬੁੱਧੀ ਦਾ ਨਾਸ ਹੋ ਗਿਆ ।

੩੪ ਗਿਆਨ ਚੰਗੀ ਤਰ੍ਹਾਂ ਸਿੱਖ ਲਿਆ ।

੩੫ ਜਿਸ ਤਰ੍ਹਾਂ ਜਲ ਜਲ ਵਿਚ ਜਾਕੇ ਮਿਲ ਜਾਂਦਾ ਹੈ।੬੧।

੩੬ ਅੜਿੱਲ।। ਇਕ ਸਖਸ ਦੇ ਸਿਰ ਵਿਚ ਸੱਟ ਲੱਗਕੇ ਘਿਓ ਦੀ ਧਾਰ ਵਾਂਗ ਖੂਨ ਵਹਿੰਦਾ ਵੇਖਿਆ ।

੩੭ ਉਸ ਨੂੰ ਹੱਸਕੇ ਗੱਲ ਇਸ ਤਰ੍ਹਾਂ ਕਹੀ ।

੩੮ ਕਿ ਜਿਸ ਨੂੰ ਸੱਟ ਲੱਗ ਜਾਵੇ ਰਾਜ ਤੇ ਖੋ ਦਿੰਦੀ ਹੈ ।

੩੯ ਆਪਣੇ ਮਨ ਨੂੰ ਸੰਬੋਧਨ ਕਰਕੇ ਕਹਿੰਦਾ ਹੈ ਕਿ ਐ ਮੂਰਖ ਜੇ ਤੈਨੂੰ ਸੱਟ ਲੱਗੀ ਹੈ ਤਾਂ ਕੀ ਤੂੰ ਨਹੀਂ ਰੋਂਦਾ? ।।੬੨।।

੪੦ ਚੌਪਈ ।। ਜਦੋਂ ਬਹੁਤ ਸਾਰੇ ਬਰਸ ਬਤੀਤ ਹੋ ਗਏ ।

੪੧ ਫਿਰ ਭਰਥਰੀ ਜੀ ਆਪਣੇ ਦੇਸ ਗਏ ।

੪੨ ਇਕ ਇਸਤਰੀ ਨੇ ਉਸ ਨੂੰ ਵੇਖ ਲਿਆ ।

੪੩ ਉਹ ਰਾਣੀਆਂ ਕੋਲ ਚਲੀ ਗਈ ।।੬੩।।

੪੪ ਦੋ: ।। ਜਿਸ ਵੇਲੇ ਰਾਣੀਆਂ ਨੇ ਭਰਥ੍ਰੀ ਜੀ ਦੇ ਆਉਣ ਦੀ ਗੱਲ ਸੁਣੀ ਤਾਂ ਰਾਜੇ ਨੂੰ ਬੁਲਾ ਲਿਆ ।

੪੫ ਰਾਣੀਆਂ ਨੇ ਪੈਰ ਫੜ ਲਏ ਤੇ ਤਰ੍ਹਾਂ ਤਰ੍ਹਾਂ ਰੋਣ ਲੱਗ ਗਈਆਂ ।।੬੪।।

੪੬ ਸਰੋਠਾ ।। ਤਨ ਉਤੇ ਮਾਸ ਦਾ ਮਾਸਾ ਨਾ ਰਿਹਾ.....

ਰਕਤ ਰੰਚ ਤਨ ਨਾ ਰਹ੍ਯੋ ॥ [1]ਸ੍ਵਾਸਨ ਉਡ੍ਯੋ ਉਸਾਸ ਆਸ ਤਿਹਾਰੈ ਮਿਲਨ ਕੀ ॥ ੬੫ ॥ ਚੌਪਈ ॥ [2]ਜੋਗ ਕਿਯੋ ਪੂਰਨ ਭਯੋ ਨ੍ਰਿਪਬਰ ॥ [3]ਅਬ ਤੁਮ ਰਾਜ ਕਰੋ ਸੁਖ ਸੌ ਘਰ ॥ [4]ਜੌ ਸਭਹਿਨ ਹਮ ਪ੍ਰਥਮ ਸੰਘਾਰੋ ॥ [5]ਤਾ ਪਾਛੇ ਬਨ ਓਰ ਸਿਧਾਰੋ ॥੬੬॥

ਭਰਥਰਿ ਬਾਚ ॥ ਦੋਹਰਾ ॥ [6]ਜੇ ਰਾਨੀ ਜੋਬਨ ਭਰੀ ਅਧਿਕ ਤਬੈ ਗਰਬਾਂਹਿ ॥ [7]ਤੇ ਅਬ ਰੂਪ ਰਹਿਤ ਭਈ ਰਹ੍ਯੋ ਗਰਬ ਕਛੁ ਨਾਂਹਿ ॥ ੬੭ ॥ ਚੌਪਈ ॥ [8]ਅਬਲਾ ਹੁਤੀ, ਤਰੁਨਿ ਤੇ ਭਈ ॥ [9]ਤਰੁਨਿ ਜੁ ਹੁਤੀ, ਬ੍ਰਿਧ ਹ੍ਵੈ ਗਈ ॥ [10]ਬਿਰਧਨਿ ਤੇ ਕੋਊ ਲਹੀ ਨ ਜਾਵੈ ॥ [11]ਚਿਤ ਕੌ ਇਹੈ ਅਸਚਰਜ ਆਵੈ ॥੬੮॥ [12]ਜੇ ਰਾਨੀ ਜੋਬਨ ਕੀ ਭਰੀ ॥ [13]ਤੇ ਅਬ ਭਈ ਜਰਾ ਕੀ ਧਰੀ ॥ [14]ਜੇ ਅਬਲਾ ਸੁੰਦਰਿ ਗਰਬਾਂਹੀ ॥ [15]ਤਿਨ ਕੇ ਰਹ੍ਯੋ ਗਰਬ ਕਛੁ ਨਾਂਹੀ ॥ ੬੯ ॥ ਦੋਹਰਾ ॥ [16]ਜੇ ਮਨ ਮੈਂ ਗਰਬਤ ਤਬੈ ਅਧਿਕ ਚੰਚਲਾ ਨਾਰਿ ॥ [17]ਤੇ ਅਬ ਜੀਤਿ ਜਰਾ ਲਈ, ਸਕਤ ਨ ਦੇਹ ਸੰਭਾਰਿ ॥ ੭੦ ॥ ਚੌਪਈ ॥ [18]ਜੇ ਜੇ ਤ੍ਰਿਯਾ ਤਬੈ ਗਰਬਾਂਹੀ ॥ [19]ਤਿਨ ਕੇ ਰਹ੍ਯੋ ਗਰਬ ਕਛੁ ਨਾਹੀ ॥ [20]ਤਰੁਨੀ ਹੁਤੀ ਬਿਰਧ ਤੇ ਭਈ ॥ [21]ਠੌਰੈ ਠੌਰ ਔਰ ਹ੍ਵੈ ਗਈ ॥ ੭੧ ॥ [22]ਕੇਸਨ ਪ੍ਰਭਾ ਜਾਤ ਨਹਿ ਕਹੀ ॥ [23]ਜਾਨੁਕ ਜਟਨ ਜਾਨ੍ਹਵੀ ਬਹੀ ॥ [24]ਕੈਧੋ ਸਕਲ ਦੁਘਦ ਸੌ ਧੋਏ ॥ [25]ਤਾ ਤੇ ਸੇਤ ਬਰਨ ਕਚ ਹੋਏ ॥ ੭੨ ॥ ਦੋਹਰਾ ॥ [26]ਮੁਕਤਨ ਹੀਰਨ ਕੇ ਬਹੁਤ ਇਨ ਪਰ ਕੀਏ ਸਿੰਗਾਰ ॥ [27]ਤਾਂਤੇ ਤਿਨ ਕੀ ਛਬਿ ਭਏ ਤਰੁਨਿ ਤਿਹਾਰੇ ਬਾਰ ॥ ੭੩ ॥ [28]ਜੋ ਤਬ ਅਤਿ ਸੋਭਿਤ ਹੁਤੇ ਤਰੁਨਿ ਤਿਹਾਰੇ ਕੇਸ ॥ [29]ਨੀਲ ਮਨੀ ਕੀ ਛਬਿ ਹੁਤੇ ਭਏ ਰੁਕਮ ਕੇ ਭੇਸ ॥ ੭੪ ॥ ਚੌਪਈ ॥ [30]ਕੈਧੌ ਸਕਲ ਪੁਹਪ ਗੁਹਿ ਡਾਰੇ ॥ [31]ਤਾ ਤੇ ਕਚ ਸਿਤ ਭਏ ਤਿਹਾਰੇ ॥ [32]ਸਸਿ ਕੀ ਜੌਨਿ ਅਧਿਕਧੌ ਪਰੀ ॥ [33]ਤਾਤੇ ਸਕਲ ਸ੍ਯਾਮਤਾ ਹਰੀ ॥੭੫॥

ਅੜਿਲ ॥ [34]ਇਕ ਰਾਨੀ ਤਬ ਕਹ੍ਯੋ ਨ੍ਰਿਪਹਿ ਸਮਝਾਇਕੈ ॥ [35]ਮੁਹਿ ਗੋਰਖ ਕਹਿ ਗਏ ਸੁਪਨ ਮੈਂ ਆਇਕੈ ॥ [36]ਜਬ ਲੌ ਤ੍ਰਿਯ ਏ ਜਿਯਤ ਰਾਜ ਤਬ ਲੌ ਕਰੌ ॥ [37]ਹੋ ਜਬ ਏ ਸਭ ਮਰਿ ਜੈਹੈ ਤਬ ਪਗ ਮਗ ਧਰੋ ॥ ੭੬ ॥ [38]ਸੁਨਿ ਰਨਿਯਨ ਕੇ ਬਚਨ ਨ੍ਰਿਪਹਿ ਕਰੁਣਾ ਭਈ॥ [39]ਤਿਨ ਕੇ ਭੀਤਰ ਬੁੱਧ ਕਛੁਕ ਅਪੁਨੀ ਦਈ ॥ [40]ਜੋ ਕਛੁ ਪਿੰਗੁਲ ਕਹ੍ਯੋ ਮਾਨ ਸੋਈ ਲਿਯੋ* ॥ [41]ਹੋ ਰਾਜ ਜੋਗ ਘਰ ਬੈਠ ਦੋਊ ਅਪਨੇ ਕਿਯੋ ॥੭੭॥ ਦੋਹਰਾ ॥ [42]ਮਾਨਿ ਰਾਨਿਯਨ ਕੋ ਬਚਨ ਰਾਜ ਕਰ੍ਯੋ ਸੁਖ ਮਾਨਿ ॥

---

* ਇਹ ਹੈ ਇਸ ਸੰਸਾਰ ਦੀ ਭੁੱਲ ਜਿਸ ਅਟਪਟੀ ਭੁੱਲ ਦੇ ਅਧੀਨ ਮਨੁਸ਼ਾ ਜੀਵਨ ਜਿਹਾ ਮਿਲਿਆ ਅਮਰ ਫਲ ਮੋਹ ਤੇ ਨਾ ਪਾਏਦਾਰ ਅਲਪ ਸੁੱਖਾਂ 'ਤੇ ਭੁੱਲ ਕੇ ਲੁਟਾਈ ਜਾ ਰਿਹਾ ਹੈ। ਜਿਹਨਾਂ ਨੇ ਅੰਤ ਸਮੇਂ ਇਸ ਦੇ ਕਿਸੇ ਕੰਮ ਨਹੀਂ ਅਉਣਾ ਸਗੋਂ ਕਿਸੇ ਵੇਲੇ ਵੀ ਉਹਨਾਂ ਨਾਲ ਵੈਰ ਵਿਰੋਧ ਹੋ ਸਕਦਾ ਹੈ। ਸੰਸਾਰ ਤਾਂ ਮਤਲਬ ਦਾ ਹੈ ਪਿੰਗਲ ਦੇਏ ਜਿਹੀ ਪ੍ਰੀਤ ਤਾਂ ਕਿਸੇ ਇਕ ਹਜ਼ਾਰ ਵਿਚੋਂ ਇਕ ਦੀ ਮਿਸਾਲ ਦੇਣ ਲਈ ਨਹੀਂ ਮਿਲਦੀ। ਸਾਰਾ ਸੰਸਾਰ ਅੱਜ ਭਾਨ ਮਤੀ ਵਾਂਗ ਧੋਖੇ ਦੇ ਦਰਿਆ ਵਿਚ ਰੁੜ੍ਹਿਆ ਜਾ ਰਿਹਾ ਹੈ ਜਿਸ ਨੂੰ ਠੱਲ ਪਾਉਣ ਲਈ ਜਾਂ ਇਸ ਹੜ ਤੋਂ ਬਚਾਉਣ ਲਈ ਕੋਈ ਬੇੜੀ ਜਾਂ ਗੁਰਬਾਣੀ ਰੂਪ ਮਲਾਹ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਦਿਸ ਦਾ। ਹਰ ਕੋਈ ਇਨਸਾਨ ਵਿਆਹ ਕਰਾਉਂਦਾ ਹੈ ਕਿ ਇਸਤਰੀ ਸੁੱਖ ਦੇਵੇਗੀ ਜਿਸ ਤੇ ਬੜੀ ਸੁੱਖ ਦੀ ਆਸ ਕੀਤੀ ਜਾਂਦੀ ਹੈ। ਪਰ ਪਾਠਕ ਪੜ੍ਹ ਹੀ ਰਹੇ ਨੇ ਕਿ ਕਿੰਨੀਆਂ ਇਸਤਰੀਆਂ ਇਸ ਕਾਫਲੇ ਵਿਚ ਵੇਖਿਆਂ ਗਈਆਂ ਜਿਨ੍ਹਾਂ ਪਤੀ ਦੀ ਬਫਾਦਾਰ ਲਈ ਜਾਨ ਵਾਰੀ ਹੈ।

.....ਤੇ ਲਹੂ ਜ਼ਰਾ ਵੀ ਨਾ ਰਿਹਾ ਸਰੀਰ ਵਿਚ।

੧ ਸੁਆਸ ਇਸ ਲਈ ਨਹੀਂ ਗਏ ਕਿ ਤੇਰੇ ਮਿਲਣ ਦੀ ਇੱਛਾ ਆਸ ਕਰਕੇ ।।੬੫।।

੨ ਚੌਪਈ ।। ਐ ਰਾਜਨ, ਜੋਗ ਕਰਨ ਵਿਚ ਤੁਸੀਂ ਪੂਰਨਤਾ ਪ੍ਰਾਪਤ ਕਰ ਲਈ ਹੈ ।

੩ ਹੁਣ ਤੁਸੀਂ ਸੁੱਖ-ਸ਼ਾਂਤੀ ਨਾਲ ਘਰ ਰਹਿਕੇ ਰਾਜ ਕਰੋ ।

੪ ਜਾਂ ਫਿਰ ਪਹਿਲਾਂ ਸਾਨੂੰ ਸਾਰੀਆਂ ਨੂੰ ਹੀ ਮਾਰ ਦਿਉ ।

੫ ਫਿਰ ਬੇਸ਼ੱਕ ਸਾਨੂੰ ਮਾਰਨ ਪਿਛੋਂ ਵਣ ਜੰਗਲ ਨੂੰ ਚਲੇ ਜਾਣਾ ।।੬੬।।

੬ ਦੋ: ।। ਭਰਥਰੀ ਨੇ ਕਿਹਾ ਜੋ ਰਾਣੀਆਂ ਜੁਵਾਨੀ ਵੇਲੇ ਸੁੰਦਰਤਾ ਨਾਲ ਭਰਪੂਰ ਸਨ, ਉਦੋਂ ਉਹ ਬਹੁਤ ਗੁਮਾਨ ਵਿਚ ਸਨ ।

੭ ਉਹ ਹੁਣ ਰੂਪ ਨੂੰ ਗਵਾ ਬੈਠੀਆਂ ਨੇ ਹੁਣ ਉਹਨਾਂ ਨੂੰ ਉਸ ਜੋਬਨ ਦਾ ਕੋਈ ਗਰੂਰ ਨਹੀਂ ਰਿਹਾ ।।੬੭।।

੮ ਚੌਪਈ।। ਜਿਹੜੀ ਬਾਲੜੀ ਸੀ ਉਹ ਜਵਾਨ ਹੋ ਗਈ ਹੈ

੯ ਜਿਹੜੀ ਜਾਵਨ ਸੀ ਉਹ ਬਿਰਧ ਹੋ ਗਈ ਹੈ ।

੧੦ ਬਿਰਧਾਂ ਤੋਂ ਹੁਣ ਆਪਣੀ ਦੇਹ ਵੀ ਸੰਭਾਲੀ ਨਹੀਂ ਜਾਂਦਾ

੧੧ ਮੇਰੇ ਚਿਤ ਵਿਚ ਇਹ ਵੇਖਕੇ ਬੜੀ ਹੈਰਾਨੀ ਹੁੰਦੀ ਹੈ ।।੬੮।।

੧੨ ਜਿਹੜੀ ਰਾਣੀ ਜੋਬਨ ਨਾਲ ਭਰੀ ਹੋਈ ਸੀ ।

੧੩ ਉਹ ਹੁਣ ਬੁਢਾਪੇ ਦੇ ਵੱਸ ਹੋਈ ਦਿਸਦੀ ਹੈ ।

੧੪ ਜਿਹੜੀ ਇਸਤਰੀ ਸੁੰਦਰਤਾ ਦਾ ਹੰਕਾਰ ਕਰਦੀ ਸੀ ।

੧੫ ਉਨ੍ਹਾਂ ਨੂੰ ਹੁਣ ਉਹ ਮਾਣ ਜਰਾ ਵੀ ਨਹੀਂ ਰਿਹਾ।੬੯।

੧੬ ਦੋਹਰਾ ।। ਜਿਹੜੀ ਚਾਲਾਕ ਇਸਤਰੀ ਆਪਣੇ ਮਨ ਵਿਚ ਜੋਬਨ ਦਾ ਬਹੁਤ ਹੰਕਾਰ ਕਰਦੀ ਸੀ ।

੧੭ ਉਹ ਹੁਣ ਬੁਢਾਪੇ ਨੇ ਜਿੱਤ ਲਈ ਹੈ ਤੇ ਹੁਣ ਆਪਣੀ ਦੇਹ ਸਰੀਰ ਵੀ ਸੰਭਾਲ ਨਹੀਂ ਸਕਦੀ ।।੭੦।।

੧੮ ਚੌਪਈ ।। ਜਿਹੜੀ 2 ਇਸਤਰੀ ਉਦੋਂ ਮਾਣ ਕਰਦੀ ਸੀ

੧੯ ਹੁਣ ਉਸ ਨੂੰ ਕੋਈ ਹੰਕਾਰ ਮਾਣ ਨਹੀਂ ਰਿਹਾ ।

੨੦ ਜਵਾਨ ਹੁੰਦੀ ਸੀ ਹੁਣ ਬੁੱਢੀ ਹੋ ਗਈ ਹੈ ।

੨੧ ਉਸ ਦਾ ਅੰਗ ਅੰਗ ਹੋਰ ਦਾ ਹੋਰ ਹੋ ਗਿਆ ਹੈ ।੭੧।

੨੨ ਜਿਨ੍ਹਾਂ ਦੇ ਕੇਸਾਂ ਦਾ ਪ੍ਰਭਾਉ ਕਿਹਾ ਨਹੀਂ ਸੀ ਜਾਂਦਾ।

੨੩ ਹੁਣ ਇਉਂ ਲੱਗਦਾ ਹੈ ਜਿਵੇਂ ਉਹਨਾਂ ਦੇ ਕੇਸ ਗੰਗਾ ਧੋਤੇ ਗਏ ਹਨ ।

੨੪ ਜਾਂ ਸਾਰੇ ਹੀ ਦੁੱਧ ਨਾਲ ਧੋ ਦਿੱਤੇ ਹਨ ।

੨੫ ਜਿਸ ਲਈ ਚਿੱਟੇ ਸਫੈਦ ਕੇਸ ਹੋ ਗਏ ਹਨ ।।੭੨।।

੨੬ ਦੋਹਰਾ ।। ਜਿਹਨਾਂ ਕੇਸਾਂ ਦੇ ਉਪਰ ਹੀਰੇ ਮਣੀਆਂ ਦਾ ਬਹੁਤ ਤਰ੍ਹਾਂ ਦਾ ਸ਼ਿੰਗਾਰ ਕੀਤਾ ਜਾਂਦਾ ਸੀ ।

੨੭ ਐ ਇਸਤਰੀਓ, ਹੁਣ ਉਹਨਾਂ ਹੀਰਿਆਂ ਜਿਹੇ ਤੁਹਾਡੇ ਵਾਲ ਹੋ ਗਏ ਹਨ ।।੭੩।।

੨੮ ਐ ਇਸਤਰੀਓ, ਜਿਹੜੇ ਉਦੋਂ ਬਹੁਤ ਹੀ ਸੁਹਾਵਣੇ ਲੱਗ ਦੇ ਸੀ ਤੁਹਾਡੇ ਕੇਸ ।

੨੯ ਨੀਲ ਮਣੀ ਦੀ ਸ਼ੋਭਾ ਦਿੰਦੇ ਸੀ ਹੁਣ ਉਹ ਚਾਂਦੀ ਦੇ ਵੇਸ ਵਿਚ ਭਾਵ ਚਿੱਟੇ ਹੋ ਗਏ ਹਨ ।।੭੪।।

੩੦ ਚੌ: ।। ਕਿ ਜਾਂ ਤਾਂ ਸਾਰੇ ਫੁੱਲਾਂ ਨਾਲ ਮਲਕੇ ਧੋ ਸੁਟੇ ਹਨ

੩੧ ਜਿਸ ਕਰਕੇ ਸਾਰੇ ਕੇਸ ਚਿੱਟੇ ਹੋ ਗਏ ਹਨ ।

੩੨ ਜਾਂ ਫਿਰ ਚੰਦ ਦੀ ਚਾਨਣੀ ਬਹੁਤੀ ਪੈ ਗਈ ।

੩੩ ਜਿਸ ਨਾਲ ਸਾਰੀ ਕਾਲਖ ਉੱਡ ਗਈ। ।੭੫।।

੩੪ ਅੜਿੱਲ ।। ਇਕ ਰਾਣੀ ਨੇ ਫਿਰ ਕਿਹਾ ਰਾਜੇ ਨੂੰ ਸਮਝਾ ਕੇ ।

੩੫ ਮੈਨੂੰ ਗੋਰਖ ਨਾਥ ਸੁਪਨੇ ਵਿਚ ਆ ਕੇ ਕਹਿ ਗਏ ਹਨ।

੩੬ ਕਿ ਜਦੋਂ ਤੱਕ ਇਹ ਇਸਤਰੀਆਂ ਜਿਉਂਦੀਆਂ ਹਨ ਉਦੋਂ ਤੱਕ ਤੁਸੀਂ ਰਾਜ ਕਰੋ ।

੩੭ ਜਦੋਂ ਇਹ ਮਰ ਜਾਣ ਫਿਰ ਆਪਣੇ ਰਸਤੇ ਤੁਰ ਜਾਣਾ ।।੭੬।।

੩੮ ਰਾਣੀਆਂ ਦੀਆਂ ਇਹ ਕਰੁਣਾਮਈ ਗੱਲਾਂ ਸੁਣਕੇ ਦਿਲ ਵਿਚ ਤਰਸ ਜਿਹਾ ਆ ਗਿਆ (ਭਰਥਰੀ ਦੇ) ।

੩੯ ਉਨ੍ਹਾਂ ਦੇ ਵਿਚ ਆਪਣੇ ਮਨ ਨੂੰ ਜੋੜਿਆ-ਭਰਥਰੀ ਜੀ ਨੇ

੪੦ ਜੋ ਕੁਝ ਪਿੰਗਲਾ ਰਾਣੀ ਨੇ ਕਿਹਾ ਉਹ ਮੰਨ ਲਿਆ ।

੪੧ ਤਖਤ ਪਰ ਬੈਠਕੇ ਰਾਜ ਤੇ ਜੋਗ ਦੋਵੇਂ ਅਪਨਾ ਲਏ ।।੭੭।।

੪੨ ਦੋ: ।। ਰਾਣੀਆਂ ਦੀ ਗੱਲ ਮੰਨ ਕੇ ਰਾਜ ਕਰਨ ਲੱਗਾ ਸੁੱਖ ਮੰਨ ਕੇ ।

[1]ਬਹੁਰਿ ਪਿੰਗੁਲਾ ਕੇ ਮਰੇ ਬਨ ਕੌ ਕਿਯੋ ਪਯਾਨ ॥੭੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਨੌ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੨੦੯॥੪੦੧੦॥ਅਫਜੂੰ॥

ਦੋਹਰਾ ॥ [2]ਮਗਧ ਦੇਸ* ਕੋ ਰਾਵ ਇਕ ਸਰਸ ਸਿੰਘ ਬਡਭਾਗ ॥ [3]ਜਾ ਕੇ ਤ੍ਰਾਸੈ ਸੂਰ ਸਭ ਰਹੈਂ ਚਰਨ ਸੌ ਲਾਗਿ ॥੧॥ ਚੌਪਈ ॥ [4]ਚੰਚਲ ਕੁਅਰਿ, ਭਵਨ ਕੀ ਨਾਰੀ ॥ [5]ਆਪੁ ਹਾਥ ਜਗਦੀਸ ਸਵਾਰੀ ॥ [6]ਅੱਪ੍ਰਮਾਨ ਤਿਹ ਪ੍ਰਭਾ ਬਿਰਾਜੈ ॥ [7]ਜਨੁ ਰਤਿ ਪਤਿ ਕੀ ਪ੍ਰਿਯਾ ਸੁਰਾਜੈ ॥੨॥ ਅੜਿੱਲ ॥ [8]ਏਕ ਰਾਵ ਕੋ ਭ੍ਰਿੱਤ ਅਧਿਕ ਸੁੰਦਰ ਹੁਤੋ ॥ [9]ਇਕ ਦਿਨ ਤਾਂਹਿ ਬਿਲੋਕ ਗਈ ਰਾਨੀ ਸੁ ਤੋ ॥ [10]ਤਾ ਦਿਨ ਤੇ ਸੁ ਕੁਮਾਰਿ ਰਹੀ ਉਰਝਾਇਕੈ ॥ [11]ਹੋ ਕ੍ਰੋਰਿ ਜਤਨ ਕਰਿ ਤਾ ਕੌ ਲਿਯੋ ਬੁਲਾਇਕੈ ॥ ੩ ॥ [12]ਜਬੈ ਕੁਅਰਿ ਤਿਨ ਲਖ੍ਯੋ ਸਜਨ ਘਰ ਆਇਯੋ ॥ [13]ਚੰਚਲ ਕੁਅਰਿ ਬਚਨ ਇਹ ਭਾਂਤਿ ਸੁਨਾਇਯੋ ॥ [14]ਕਾਮ ਭੋਗ ਮੁਹਿ ਸਾਥ ਕਰੋ ਤੁਮ ਆਇ ਕਰਿ ॥ [15]ਹੋ ਚਿਤ ਕੋ ਸਭ ਹੀ ਦੀਜੈ ਸੋਕ ਮਿਟਾਇ ਕਰਿ ॥ ੪ ॥ ਚੌਪਈ ॥ [16]ਤਵਨ ਪੁਰਖ ਇਹ ਭਾਂਤਿ ਬਿਚਾਰੀ ॥ [17]ਰਮਯੋ ਚਹਤ ਮੋ ਸੌ ਨ੍ਰਿਪ ਨਾਰੀ॥ [18]ਕਾਮ ਭੋਗ ਯਾਸੌਂ ਮੈਂ ਕਰਿਹੌ ॥ [19]ਕੁੰਭੀ ਨਰਕ ਬੀਚ ਤਬ ਪਰਿਹੌ ॥ ੫ ॥ [20]ਨਾਹਿ ਨਾਹਿ ਤਿਨ ਪੁਰਖ ਬਖਾਨੀ ॥ [21]ਤੋ ਸੌ ਰਮਤ ਮੈਂ ਨਹੀਂ ਰਾਨੀ ॥ [22]ਐਸੇ ਖ੍ਯਾਲ ਬਾਲ ਨਹਿ ਪਰਿਯੈ ॥ [23]ਬੇਗਿ ਬਿਦਾ ਹ੍ਯਾਂ ਤੇ ਮੁਹਿ ਕਰਿਯੈ ॥ ੬ ॥ [24]ਨਹੀਂ ਨਹੀਂ ਪਿਯਰਵਾ ਜ੍ਯੋਂ ਕਰੈ॥ [25]ਤ੍ਯੋਂ ਤ੍ਯੋਂ ਚਰਨ ਚੰਚਲਾ ਪਰੈ॥ [26]ਮੈਂ ਤੁਮਰੀ ਲਖਿ ਪ੍ਰਭਾ ਬਿਕਾਨੀ ॥ [27]ਮਦਨ ਤਾਪ ਤੇ ਭਈ ਦਿਵਾਨੀ ॥੭॥ਦੋਹਰਾ॥ [28]ਮੈ ਰਾਨੀ ਤੁਹਿ ਰੰਕ ਕੇ ਚਰਨ ਰਹੀ ਲਪਟਾਇ ॥ [29]ਕਾਮ ਕੇਲ ਮੋ ਸੌ ਤਰੁਨ ਕ੍ਯੋਂ ਨਹਿ ਕਰਤ ਬਨਾਇ ॥੮॥ ਅੜਿੱਲ ॥ [30]ਅਧਿਕ ਮੋਲ ਕੋ ਰਤਨੁ ਜੁ ਕ੍ਯੋਂ ਹੂੰ ਪਾਇਯੈ ॥ [31]ਅਨਿਕ ਜਤਨ ਭੇ ਰਾਖਿ ਨ ਬ੍ਰਿਥਾ ਗਵਾਇਯੈ ॥ [32]ਤਾਂਹਿ ਗਰੇ ਸੋ ਲਾਇ ਭਲੀ ਬਿਧਿ ਲੀਜਿਯੈ ॥ [33]ਹੋ ਗ੍ਰਿਹ ਆਵਤ ਨਿਧ ਨਵੌ, ਕਿਵਾਰ ਨ ਦੀਜਿਯੈ ॥੯॥ [34]ਤੁਮਰੀ ਪ੍ਰਭਾ ਬਿਲੋਕ ਦਿਵਾਨੀ ਮੈ ਭਈ ॥ [35]ਤਬ ਤੇ ਸਕਲ ਬਿਸਾਰਿ ਸਦਨ ਕੀ ਸੁਧਿ ਦਈ ॥ [36]ਜੋਰਿ ਹਾਥ ਸਿਰ ਨ੍ਯਾਇ ਰਹੀ ਤਵ ਪਾਇ ਪਰ ॥ [37]ਹੋ ਕਾਮ ਕੇਲ ਮੁਹਿ ਸਾਥ ਕਰੋ ਲਪਟਾਇ ਕਰਿ ॥ ੧੦ ॥ ਚੌਪਈ ॥ [38]ਮੂਰਖ ਕਛੂ ਬਾਤ ਨਹਿ ਜਾਨੀ ॥ [39]ਪਾਇਨ ਸੌ ਰਾਨੀ ਲਪਟਾਨੀ ॥ [40]ਮਾਨ ਹੇਤ ਬਚ ਮਾਨਿ ਨ ਲਯੋ ॥ [41]ਅਧਿਕ ਕੋਪ ਅਬਲਾ ਕੇ ਭਯੋ ॥੧੧॥ ਅੜਿਲ ॥ [42]ਸੁਨ ਮੂਰਖ ਮੈਂ ਤੋ ਕੋ ਪ੍ਰਥਮ ਸੰਘਾਰਿਹੌ ॥

*ਮਗਧ ਦੇਸ਼ - ਦੱਖਣੀ ਬਿਹਾਰ ਵਿਚ ਪਟਨਾ ਅਤੇ ਗਯਾ ਦਾ ਇਲਾਕਾ ।

੧ ਜਦੋਂ ਰਾਣੀ ਪਿੰਗਲਾ ਮਰ ਗਈ ਫਿਰ ਵਣ ਨੂੰ ਤੁਰ ਗਿਆ ॥੭੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੦੯ਵੀਂ ਕਥਾ ਸਮਾਪਤ ਹੈ।੨੦੯। ॥੪੦੧੦॥ ਚਲਦਾ॥

---

੨ ਦੋਹਰਾ॥ ਮਗਧ ਦੇਸ਼ ਦਾ ਰਾਜਾ ਸੀ ਇਕ ਸਰਸ ਸਿੰਘ ਵੱਡਾ ਭਾਗਵਿਸ਼ਾਲੀ।

੩ ਜਿਸ ਦੇ ਡਰ ਤੇ ਸੂਰਮੇਂ ਉਸ ਦੀ ਚਰਨੀ ਲੱਗੇ ਰਹਿੰਦੇ ਸਨ ॥੧॥

੪ ਚੌਂ: ॥ ਚੰਚਲ ਕੁਅਰਿ ਉਸ ਸਰਸ ਸਿੰਘ ਦੀ ਇਸਤਰੀ ਸੀ।

੫ ਜਿਸਨੂੰ ਜਗਤ ਦੇ ਮਾਲਕ ਜਗਤ ਦੇ ਈਸ਼ਵਰ ਨੇ ਆਪ ਸਵਾਰਿਆ ਸੀ।

੬ ਉਸ ਤੇ ਬਹੁਤ ਹੀ ਸੰਦਰਤਾ ਸੀ।

੭ ਜਾਣੋਂ ਰੱਤੀ ਦੇ ਪਤੀ (ਕਾਮਦੇਵ) ਦੀ ਇਸਤਰੀ ਹੈ।੨।

੮ ਅੜਿੱਲ॥ ਇਕ ਰਾਜੇ ਦਾ ਨੌਕਰ ਬਹੁਤ ਹੀ ਸੋਹਣਾ ਸੀ

੯ ਇਕ ਦਿਨ ਰਾਣੀ (ਚੰਚਲ ਕੁਅਰਿ) ਨੇ ਉਸ ਨੂੰ ਵੇਖ ਲਿਆ।

੧੦ ਉਸੇ ਦਿਨ ਤੋਂ ਉਹ ਕੁਮਾਰੀ ਉਸ ਤੇ ਮੋਹਤ ਹੋ ਕੇ ਰਹਿ ਗਈ।

੧੧ ਅਨੇਕਾਂ ਜਤਨ ਕਰਕੇ ਉਸ ਨੂੰ ਬੁਲਾ ਲਿਆ ॥੩॥

੧੨ ਜਿਸ ਵੇਲੇ ਰਾਣੀ ਨੇ ਵੇਖਿਆ ਕਿ ਮੇਰਾ ਸੱਜਣ ਘਰ ਆ ਗਿਆ ਹੈ।

੧੩ ਉਸ ਵੇਲੇ ਚੰਚਲ ਕੁਅਰਿ ਰਾਣੀ ਨੇ ਉਸ ਨੂੰ ਇਸ ਤਰ੍ਹਾਂ ਕਿਹਾ।

੧੪ ਕਿ ਤੂੰ ਆ ਕੇ ਮੇਰੇ ਨਾਲ ਕਾਮ ਭੋਗ ਕਰ।

੧੫ ਚਿੱਤ ਦੇ ਵਿਚ ਕੋਈ ਚਿੰਤਾ ਨਾ ਕਰ ॥੪॥

੧੬ ਚੌਪਈ॥ ਤਾਂ ਉਸ ਪੁਰਸ਼ ਨੇ ਇਹ ਵਿਚਾਰਿਆ ਕਿ।

੧੭ ਮੇਰੇ ਨਾਲ ਇਹ ਰਾਜੇ ਦੀ ਇਸਤਰੀ ਮਿਲਣਾ ਚਾਹੁੰਦੀ ਹੈ

੧੮ ਜੇ ਮੈਂ ਇਸ ਦੇ ਨਾਲ ਕਾਮ ਭੋਗ ਕਰਾਂਗਾ।

੧੯ ਤਾਂ ਮੈਂ ਤਾਂ ਕੁੰਭੀ ਨਰਕ ਵਿਚ ਜਾ ਪਵਾਂਗਾ ॥੫॥

੨੦ ਉਸ ਪੁਰਸ਼ ਨੇ ਇਹ ਸੋਚ ਕੇ ਨਾਂਹ ਕਰ ਦਿੱਤੀ।

੨੧ ਤੇ ਕਿਹਾ ਕਿ ਹੇ ਰਾਣੀ ਮੈਂ ਤੇਰੇ ਨਾਲ ਨਹੀਂ ਮਿਲਦਾ

੨੨ ਇਸ ਖਿਆਲ ਨਾਲ ਮੇਰੇ ਪਿਛੇ ਨਾ ਪੈ।

੨੩ ਮੈਨੂੰ ਛੇਤੀ ਹੀ ਇਥੋਂ ਜਾਣ ਦੀ ਆਗਿਆ ਦੇ ਦੇਹ।੬।

੨੪ ਜਿਉਂ ਜਿਉਂ ਉਹ ਪਿਆਰਾ ਨਾਂਹ ਨਾਂਹ ਕਰਦਾ।

੨੫ ਤਿਉਂ ਤਿਉਂ ਉਹ ਇਸਤਰੀ ਉਸ ਦੇ ਪੈਰੀਂ ਪਵੇ।

੨੬ ਤੇ ਕਹੇ ਕਿ ਮੈਂ ਤੇਰਾ ਰੂਪ ਵੇਖਕੇ ਵਿਕ ਗਈ ਹਾਂ।

੨੭ ਕਾਮ ਦੇ ਦੁੱਖ ਕਰਕੇ ਪਾਗਲ ਹੋ ਗਈ ਹਾਂ ॥੭॥

੨੮ ਦੋਹਰਾ ॥ ਕਿ ਮੈਂ ਇਕ ਰਾਣੀ ਤੇਰੇ ਗਰੀਬ ਦੇ ਪੈਰਾਂ ਨਾਲ ਲੱਗ ਰਹੀ ਹਾਂ।

੨੯ ਐ ਜਵਾਨ, ਫਿਰ ਤੂੰ ਮੇਰੇ ਨਾਲ ਕਲੋਲ ਕਿਉਂ ਨਹੀਂ ਕਰਦਾ ॥੮॥

੩੦ ਅੜਿੱਲ ॥ ਜੇ ਕਿਸੇ ਨੂੰ ਬਹੁਮੁੱਲਾ ਰਤਨ ਮਿਲ ਜਾਵੇ

੩੧ ਉਸਨੂੰ ਅਨੇਕ ਜਤਨ ਕਰਕੇ ਸੰਭਾਲ ਲੈਣਾ ਚਾਹੀਦਾ ਹੈ ਵਿਅਰਥ ਗੁਆ ਦੇਣਾ ਨਹੀਂ ਚਾਹੀਦਾ।

੩੨ ਉਸਨੂੰ ਤਾਂ ਸਵਾਰਕੇ ਗਲ ਨਾਲ ਲਾ ਲੈਣਾ ਚਾਹੀਦਾ ਹੈ

੩੩ ਜੇ ਘਰ ਨੌਂ ਨਿਧਾਂ ਅਉਂਦੀਆਂ ਹੋਣ ਤਾਂ ਰੋੜ੍ਹ ਨਹੀਂ ਦੇਣੀਆਂ ਚਾਹੀਦੀਆਂ ॥੯॥

੩੪ ਤੇਰੀ ਸੁੰਦਰਤਾ ਨੂੰ ਵੇਖਕੇ ਮੈਂ ਪਾਗਲ ਹੋ ਗਈ ਹਾਂ।

੩੫ ਜਿਸ ਕਰਕੇ ਉਦੋਂ ਤੋਂ ਹੀ ਮੈਂ ਆਪਣੇ ਘਰ ਦੀ ਸਾਰੀ ਸੁਰਤ ਵਿਸਾਰ ਦਿੱਤੀ ਹੈ।

੩੬ ਮੈਂ ਹੱਥ ਜੋੜਕੇ ਸਿਰ ਨਿਵਾ ਕੇ ਤੇਰੇ ਪੈਰੀਂ ਪੈ ਰਹੀ ਹਾਂ

੩੭ ਇਸ ਲਈ ਮੇਰੇ ਨਾਲ ਜੁੜਕੇ ਪ੍ਰੇਮ ਕਰ ॥੧੦॥

੩੮ ਚੌਪਈ ॥ ਪਰ ਉਹ ਮੂਰਖ ਨੇ ਕੋਈ ਗੱਲ ਨਾ ਜਾਣੀ।

੩੯ ਕਿ ਮੇਰੇ ਪੈਰਾਂ ਨਾਲ ਇਕ ਰਾਣੀ ਲਿਪਟੀ ਹੋਈ ਹੈ।

੪੦ ਆਪਣੇ ਸਨਮਾਨ ਦੇ ਹਿਤ ਵਿਚ ਕੀਤਾ ਬਚਨ ਨਾ ਮੰਨੇ

੪੧ ਤਾਂ ਉਸ ਰਾਣੀ ਨੂੰ ਬਹੁਤ ਕ੍ਰੋਧ ਆ ਗਿਆ ॥੧੧॥

੪੨ ਅੜਿੱਲ ॥ ਐ ਮੂਰਖ ਸੁਣ, ਮੈਂ ਪਹਿਲਾਂ ਤੈਨੂੰ ਮਾਰਾਂਗੀ।

[੧]ਤਾ ਪਾਛੇ ਨਿਜ ਪੇਟ ਕਟਾਰੀ ਮਾਰਿ ਹੌ॥[੨]ਯਹੈ ਕੂਪ ਤਵ ਕਾਲ ਜਾਨਿ ਜਿਯ ਲੀਜਿਯੈ ॥[੩]ਹੋ ਨਾਤਰ ਹਮ ਸੌ ਆਨਿ ਅਬੈ ਰਤਿ ਕੀਜਿਯੈ ॥੧੨॥ ਚੌਪਈ ॥ [੪]ਤਾ ਕੀ ਕਹੀ ਨ ਮੂਰਖ ਮਾਨੀ ॥ [੫]ਤਬ ਰਾਨੀ ਅਤਿ ਹ੍ਰਿਦੈ ਰਿਸਾਨੀ ॥ [੬]ਫਾਂਸ ਡਾਰਿ ਤਾ ਕੌ ਬਧ ਕਿਯੋ ॥ [੭]ਬਹੁਰੋ ਡਾਰਿ ਕੂਪ ਮਹਿ ਦਿਯੋ ॥ ੧੩ ॥ [੮]ਹਾਇ ਹਾਇ ਕਰਿ ਰਾਵ ਬੁਲਾਯੋ ॥ [੯]ਪਰਜੋ ਕੂਪ ਤਿਹੱ ਤਾਂਹਿ ਦਿਖਾਯੋ ॥ [੧੦]ਤਬੈ ਨ੍ਰਿਪਤਿ ਅਸ ਬਚਨ ਉਚਾਰੇ॥ [੧੧]ਸੋ ਮੈਂ ਕਹਤ ਹੌ ਸੁਨਹੁ ਪਯਾਰੇ ॥ ੧੪ ॥ ਦੋਹਰਾ ॥ [੧੨]ਯਾਕੀ ਇਤਨੀ ਆਰਬਲਾ ਬਿਧਨਾ ਲਿਖੀ ਬਨਾਇ ॥ [੧੩]ਤਾ ਤੇ ਪਰਿ ਕੂਏ ਮਰਯੋ ਕਯਾ ਕੋਊ ਕਰੈ ਉਪਾਇ ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਦਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੧੦॥੪੦੨੫॥ਅਫਜੂੰ॥

ਦੋਹਰਾ ॥ [੧੪]ਨੈਪਾਲੀ* ਕੇ ਦੇਸ ਮੈ ਰੁਦ੍ਰ ਸਿੰਘ ਨ੍ਰਿਪ ਰਾਜ ॥ [੧੫]ਸੂਰਬੀਰ ਜਾ ਕੇ ਘਨੇ ਸਦਨ ਭਰੇ ਸਭ ਸਾਜ ॥ ੧ ॥ ਚੌਪਈ ॥ [੧੬]ਤਿਹੱ ਅਧਿਕੁਤੁਮ ਪ੍ਰਭਾ ਤ੍ਰਿਯ ਰਹੈ ॥ [੧੭]ਅਤਿ ਸੁੰਦਰਿ ਤਾ ਕੌ ਜਗ ਕਹੈ॥ [੧੮]ਸ੍ਰੀ ਤੜਿਤਾ ਕ੍ਰਿਤ ਪ੍ਰਭ ਦੁਹਿਤਾ ਤਿਹ ॥ [੧੯]ਜੀਤਿ ਲਈ ਸਸਿ ਅੰਸ ਸਕਲ ਜਿਹ ॥ ੨ ॥ [੨੦]ਲਰਿਕਾਪਨ ਤਾ ਕੋ ਜਬ ਗਯੋ ॥ [੨੧]ਅੰਗ ਅੰਗ ਜੋਬਨ ਝਮਕਯੋ ॥ [੨੨]ਆਨਿ ਮੈਂਨ ਤਿਹੱ ਜਬੈ ਸੰਤਾਵੈ ॥ [੨੩]ਮੀਤ ਮਿਲਨ ਕੋ ਸਮੋ ਨ ਪਾਵੈ ॥ ੩॥ ਅੜਿਲ ॥ [੨੪]ਕੰਜਮਤੀ ਇਕ ਸਹਚਰਿ ਲਈ ਬੁਲਾਇਕੈ ॥ [੨੫]ਤਾ ਸੌ ਚਿਤ ਕੀ ਬਾਤ ਕਹੀ ਸਮੁਝਾਇਕੈ ॥ [੨੬]ਛੈਲ ਕੁਅਰਿ ਕੌ ਤੈ ਮੁਹਿ ਆਨ ਮਿਲਾਇਦੈ॥ [੨੭] ਹੋ ਜਵਨ ਬਾਤ ਤੁਹਿ ਰੁਚੈ ਸੁ ਮੋ ਸੌ ਆਇਲੈ ॥ ੪ ॥ ਦੋਹਰਾ ॥ [੨੮]ਕੰਜਮਤੀ ਤਿਹੱ ਕੁਅਰਿ ਕੇ ਅਤਿ ਆਤੁਰ ਸੁਨਿ ਬੈਨ ॥ [੨੯]ਛੈਲ ਕੁਅਰ ਕੇ ਗ੍ਰਿਹ ਗਈ ਤਯਾਗ ਤੁਰਤੁ ਨਿਜ ਐਨ ॥ ੫ ॥ ਅੜਿੱਲ ॥ [੩੦]ਛੈਲ ਕੁਅਰ ਕੌ ਦਿਯੋ ਤੁਰਤੁ ਤਿਹ ਆਨਿਕੈ ॥ [੩੧]ਰਮੀ ਕੁਅਰਿ ਤਿਹੱ ਸਾਥ ਅਧਿਕ ਰੁਚਿ ਮਾਨਿਕੈ ॥ [੩੨]ਛੈਲ ਛੈਲਨੀ ਛਕੇ ਨ ਛੋਰਹਿ ਏਕ ਛਿਨ ॥ [੩੩]ਹੋ ਜਨੁਕ ਨਵੌ ਨਿਧਿ ਰਾਂਕ ਸੁ ਪਾਈ ਆਜੁ ਇਨ ॥ ੬ ॥ [੩੪]ਗਹਿ ਗਹਿ ਤਾ ਕੇ ਗਰੇ ਲਗੀ ਲਪਟਾਇਕੈ ॥ [੩੫]ਆਸਨ ਚੁੰਬਨ ਬਹੁ ਬਿਧਿ ਕੀਏ ਬਨਾਇਕੈ॥ [੩੬]ਟੂਟਿ ਖਾਟ ਬਹੁ ਗਈ ਨ ਛੋਰਯੋ ਮੀਤ ਕੌ ॥ [੩੭]ਹੋ ਤਿਹ ਕਰ ਦਿਯੋ ਉਠਾਇ ਸੁ ਅਪਨੇ ਚੀਤ ਕੌ ॥ ੭ ॥ ਚੌਪਈ ॥ [੩੮]ਕੇਲ ਕਰਤ ਤਰੁਨੀ ਅਤਿ ਰਸੀ ॥ [੩੯]ਜਨੁ ਕਰਿ ਪ੍ਰੇਮ ਫਾਂਸ ਜਯੋਂ ਫਸੀ ॥ [੪੦]ਮਨ ਮੈਂ ਕਹਯੋ ਇਸੀ ਕੌ ਬਰਿਹੌ ॥ [੪੧]ਨਾਤਰ ਮਾਰਿ ਕਟਾਰੀ ਮਰਿਹੌ ॥ ੮ ॥ ਅੜਿਲ ॥ [੪੨]ਅਧਿਕ ਭੋਗ ਪ੍ਰੀਤਮ ਕਰ ਦਿਯੋ ਉਠਾਇਕੈ ॥

* ਨਿਪਾਲੀ (ਨੇਪਾਲ) ਭਾਰਤ ਦੇ ਉਤਰ ਵਿਚ ਇਕ ਸੁਤੰਤਰ ਪਹਾੜੀ ਰਿਆਸਤ ਹੈ ਜਿਸਦੇ ਉਤਰ 'ਚ ਤਿੱਬਤ ਪੂਰਬ 'ਚ ਸਿੱਕਮ ਅਤੇ ਦਾਰਜੀਲਿੰਗ, ਦੱਖਣ ਵਿਚ ਬੰਗਾਲ, ਪੱਛਮ ਵਿਚ ਕਮਾਊਂ ਤੇ ਕਾਲੀ ਨਦੀ ਹੈ । ਇਹ ਗੋਰਖਿਆਂ ਦੀ ਮਾਤ ਭੂਮੀ ਹੈ ਇਸ ਰਾਜਧਾਨੀ ਕਾਠਮੰਡੂ ਹੈ ।

੧ ਫਿਰ ਤੇਰੇ ਪਿਛੋਂ ਆਪਣੇ ਪੇਟ ਵਿਚ ਕਟਾਰੀ ਮਾਰ ਲਵਾਂਗੀ ।
੨ ਤੂੰ ਇਹ ਸਮਝ ਲੈ ਕਿ ਇਹ ਖੂਹ ਹੀ ਤੇਰਾ ਕਾਲ ਹੈ ਇਹ ਚੰਗੀ ਤਰ੍ਹਾਂ ਸਮਝ ਲੈ ਸੱਚ ਲੈ ।
੩ ਨਹੀਂ ਤਾਂ ਹੁਣੇ ਮੇਰੇ ਨਾਲ ਆ ਕੇ ਪ੍ਰੇਮ ਕਰ ਲੈ ।੧੨।
੪ ਚੌਪਈ।। ਪਰ ਉਸ ਮੂਰਖ ਨੇ ਉਸ ਦੀ ਕਹੀ ਕੋਈ ਗੱਲ ਨਾ ਮੰਨੀ ।
੫ ਤਦ ਫਿਰ ਰਾਣੀ ਹਿਰਦੇ ਵਿਚ ਕ੍ਰੋਧਵਾਨ ਹੋ ਗਈ ।
੬ ਗੱਲ ਘੁੱਟ ਕੇ ਉਸ ਨੂੰ ਮਾਰ ਸੁਟਿਆ ।
੭ ਮੁੜਕੇ ਖੂਹ ਦੇ ਵਿਚ ਚੁੱਕ ਕੇ ਸੁੱਟ ਦਿੱਤਾ ।।੧੩।।
੮ ਹਾਏ ਹਾਏ ਕਹਿ ਕੇ ਰਾਜੇ ਨੂੰ ਬੁਲਾ ਲਿਆ ਚੰਚਲ ਕੁਅਰਿ ਨੇ।
੯ ਖੂਹ ਵਿਚ ਡਿੱਗਿਆ ਪਿਆ ਉਸ ਨੂੰ ਵਿਖਾਲ ਦਿੱਤਾ ।
੧੦ ਤਾਂ ਰਾਜੇ ਨੇ ਆਹ ਗੱਲ ਕਹੀ ਜੋ ਮੈਂ ਕਹਿੰਦਾ ਹਾਂ ।
੧੧ ਪਾਠਕ ਜਨੋਂ ਪਿਆਰਿਓ ਉਹ ਤੁਸੀਂ ਸੁਣੋਂ ।।੧੪।।
੧੨ ਦੋ: ।। ਕਿ ਇਸ ਦੀ ਇਤਨੀ ਹੀ ਆਯੂ ਸੀ ਜੋ ਬਿਧਨਾਂ ਨੇ ਲਿਖੀ ਸੀ ।
੧੩ ਇਸ ਲਈ ਖੂਹ ਵਿਚ ਡਿੱਗ ਕੇ ਮਰ ਗਿਆ ਹੈ ਜਿਸਦਾ ਕੋਈ ਕੀ ਉਪਾਅ ਕਰ ਸਕਦਾ ਹੈ ? ।।੧੫।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੧੦ਵੀਂ ਕਥਾ ਸਮਾਪਤ ਹੈ।੨੧੦। ।੪੦੨੫।।ਚਲਦਾ।।

---

੧੪ ਦੋ:।। ਨੇਪਾਲ ਦੇ ਦੇਸ਼ ਵਿਚ ਰੁੱਦ੍ਰ ਸਿੰਘ ਇਕ ਰਾਜਾ ਸੀ
੧੫ ਉਸ ਕੋਲ ਬਹੁਤ ਹੀ ਸੂਰਬੀਰ ਸਨ ਅਤੇ ਘਰ ਦੇ ਖਜ਼ਾਨੇ ਧਨ-ਮਾਲ ਨਾਲ ਭਰਪੂਰ ਸਨ ।।੧।।
੧੬ ਚੌ:।। ਅਰਕੂਤਮ ਪ੍ਰਭਾ ਉਸਦੀ ਇਸਤਰੀ ਦਾ ਨਾਮ ਸੀ
੧੭ ਤੇ ਜੱਗ ਦੇ ਲੋਕ ਬਹੁਤ ਹੀ ਸੁੰਦਰ ਉਸਨੂੰ ਕਹਿੰਦੇ ਸਨ
੧੮ ਸ੍ਰੀ ਤੜਤਾ ਕ੍ਰਿਤ ਪ੍ਰਭਾ ਉਸ ਦੀ ਪੁੱਤਰੀ ਸੀ ।
੧੯ ਜਿਸਨੇ ਚੰਦ੍ਰਵਾਂ ਦੀਆਂ ਸਾਰੀਆਂ ਕਿਰਨਾਂ ਖਿੱਚ ਲਈਆਂ ਸਨ ।।੨।।
੨੦ ਬਚਪਨ ਜਦੋਂ ਉਸ ਦਾ ਚਲਾ ਗਿਆ ।
੨੧ ਤਾਂ ਉਸਦਾ ਇਕ ਇਕ ਅੰਗ ਵਿਚ ਹੁਸਨ ਖਿੜ ਗਿਆ
੨੨ ਆ ਕੇ ਕਾਮ ਉਸ ਨੂੰ ਦੁਖੀ ਕਰਨ ਲੱਗਾ ।
੨੩ ਪਰ ਕਿਸੇ ਮਿੱਤਰ ਨੂੰ ਮਿਲਨ ਲਈ ਸਮਾਂ ਨਾ ਲੱਗੇ ।੩।
੨੪ ਅੜਿੱਲ ।। ਇਕ ਕੰਜ ਮਤੀ ਸਹੇਲੀ ਬੁਲਾ ਲਈ।
੨੫ ਉਸਨੂੰ ਆਪਣੇ ਚਿਤ ਦੀ ਗੱਲ ਸਮਝਾ ਕੇ ਕਹੀ ।
੨੬ ਕਿਸੇ ਸੁੰਦਰ ਛੈਲ ਛਬੀਲੇ ਮਿੱਤਰ ਨੂੰ ਮੈਨੂੰ ਲਿਆ ਕੇ ਮਿਲਾ ਦੇਹ ।
੨੭ ਤੈਨੂੰ ਜਿਸ ਚੀਜ਼ ਦੀ ਲੋੜ ਹੋਵੇ ਉਹ ਤੂੰ ਆ ਕੇ ਮੈਥੋਂ ਲੈ ਲਵੀਂ ।।੪।।
੨੮ ਦੋਹਰਾ ।। ਕੰਜ ਮਤੀ ਉਸ ਬਲੀ ਦੀ ਦੁਖੀ ਜਿਹੀ ਗੱਲ ਸੁਣ ਕੇ ।
੨੯ ਇਕ ਛੈਲ ਕੁਅਰਿ ਜਵਾਨ ਦੇ ਘਰ ਚਲੀ ਗਈ ਉਸੇ ਵੇਲੇ ਆਪਣਾ ਘਰ ਛੱਡ ਕੇ ।।੫।।
੩੦ ਅੜਿੱਲ।। ਛੈਲ ਕੁਅਰਿ ਨੂੰ ਝੱਟ ਹੀ ਉਸ ਨੇ ਲਿਆ ਕੇ ਦੇ ਦਿੱਤਾ ।
੩੧ ਬੜੀ ਪ੍ਰਸੰਨਤਾ ਦੇ ਨਾਲ ਉਸਨੇ ਉਸ ਨਾਲ ਮੇਲ ਕੀਤਾ
੩੨ ਦੋਵੇਂ ਜਵਾਨ ਤੇ ਮੁਟਿਆਰ ਇਕੱਠੇ ਹੋ ਗਏ ਇਕ ਪਲ ਵੀ ਇਕ ਦੂਸਰੇ ਤੋਂ ਜੁਦਾ ਨਾ ਹੋਣਾ ਚਾਹੁੰਣ।
੩੩ ਜਾਣੋਂ ਕਿਸੇ ਕੰਗਾਲ ਨੂੰ ਨੌਂ ਹੀ ਨਿਧਾਂ ਮਿਲ ਗਈਆਂ ਹਨ ।।੬।।
੩੪ ਫੜ ਫੜਕੇ ਉਹ ਗਲ ਨਾਲ ਲੱਗੀ ਚਿੰਬੜ ਕੇ ।
੩੫ ਆਸਣ ਤੇ ਚੁੰਬਣ ਬਹੁਤ ਤਰ੍ਹਾਂ ਕੀਤੇ ਬਣਾ ਕੇ ।
੩੬ ਮੰਜੀ ਟੁੱਟ ਗਈ ਪਰ ਮਿੱਤਰ ਨੂੰ ਨਹੀਂ ਛੱਡਿਆ
੩੭ ਆਪਣੇ ਚਿੱਤ ਨੂੰ ਚੁੱਕ ਕੇ ਉਸਦੇ ਹੱਥ ਵਿਚ ਦੇ ਦਿੱਤਾ ।।੭।।
੩੮ ਚੌਪਈ ।। ਕੇਲ ਕਰਕੇ ਉਹ ਜਵਾਨ ਇਸਤਰੀ ਨੇ ਬੜਾ ਰਸ ਮਾਣਿਆ ।
੩੯ ਜਾਣੋਂ ਉਸ ਦੇ ਪ੍ਰੇਮ ਫਾਸੀ ਵਿਚ ਫਸ ਗਈ ।
੪੦ ਤੇ ਮਨ ਵਿਚ ਕਿਹਾ ਕਿ ਹੁਣ ਮੈਂ ਇਸੇ ਨਾਲ ਵਿਆਹ ਕਰਾਂਗੀ।
੪੧ ਨਹੀਂ ਤਾਂ ਕਟਾਰੀ ਮਾਰਕੇ ਮਰ ਜਾਵਾਂਗੀ ।।੮।।
੪੨ ਅੜਿੱਲ ।। ਸਮੂਹਕ ਭੋਗ ਕਰਕੇ ਆਪਣੇ ਪ੍ਰੇਮੀ ਨੂੰ ਉਠਾ ਦਿੱਤਾ।

॥ [੧]ਆਪੁ ਸੋਇ ਆਂਗਨ ਰਹੀ ਖਾਟ ਡਸਾਇਕੈ ॥ [੨]ਚਮਕਿ ਠਾਢਿ ਉਠ ਭੀ ਪਿਤੁ ਆਯੋ ਜਾਨਿ ਕਰਿ ॥ [੩]ਹੋ ਅਧਿਕ ਰੋਇ ਗਿਰਿ ਪਰੀ ਤੌਨ ਹੀ ਖਾਟ ਤਰਿ ॥ ੯ ॥ [੪]ਰਾਜਾ ਬਾਚ ॥ ਚੌਪਈ ॥ [੫]ਤਾਹਿ ਤਬੈ ਪੂਛਯੋ ਨ੍ਰਿਪ ਆਈ ॥ [੬]ਕਯੋਂ ਰੋਵਤ ਦੁਹਿਤਾ ਸੁਖਦਾਈ ॥ [੭]ਜੋ ਆਗਯਾ ਮੁਹਿ ਦੇਹੁ ਸੁ ਕਰਿਹੋ ॥ [੮]ਤੈ ਕੋਪੀ ਜਿਹੱ ਪਰ, ਤਿਹੱ ਹਰਿਹੋ ॥ ੧੦ ॥ [੯]ਸੁਤਾ ਬਾਰ ॥ [੧੦]ਸੋਵਤ ਹੁਤੀ ਸੁਪਨ ਮੁਹਿ ਭਯੋ ॥ [੧੧]ਜਾਨਕ ਰਾਵ ਰਾਂਕ ਕੌ ਦਯੋ॥ [੧੨]ਹੌ ਨਹਿ ਜੋਗਯ ਹੁਤੀ ਪਿਤੁ ਤਾ ਕੇ ॥ [੧੩]ਤੈਂ ਗਿਹ ਦਯੋ ਸੁਪਨ ਮੈ ਜਾ ਕੇ ॥ ੧੧ ॥ [੧੪]ਦੋਹਰਾ ॥ ਜਾਨੁਕ ਆਗਿ ਜਰਾਇਕੈ ਲਈਂ ਭਾਂਵਰੈਂ ਸਾਤ ॥ [੧੫]ਬਾਂਹ ਪਕਰਿ ਪਿਤੁ ਤਿਹੁ ਦਈ ਸੁਤਾ ਦਾਨ ਕਰਿ ਮਾਤ ॥ ੧੨ ॥ ਸੋਰਠਾ ॥ [੧੬]ਮੈਂ ਤਿਹੱ ਹੁਤੀ ਨ ਜੋਗ ਜਾ ਕੌ ਮੁਹਿ ਰਾਜੈ ਦਿਯੋ ॥ [੧੭]ਤਾਂ ਤੇ ਭਈ ਸੁਸੋਗ ਰੋਵਤ ਹੌ ਭਰਿ ਜਲ ਚਖਨ ॥ ੧੩ ॥ [੧੮]ਚੌਪਈ ॥ ਅਬ ਮੋਰੇ ਪਰਮੇਸਰ ਓਊ ॥ [੧੯]ਭਲਾ ਬੁਰਾ ਭਾਖੌ ਜਨ ਕੋਊ ॥ [੨੦]ਪ੍ਰਾਨਨ ਲਗਤ ਤਵਨ ਕੌ ਬਰਿਹੌ ॥ [੨੧]ਨਾਤਰਿ ਮਾਰਿ ਕਟਾਰੀ ਮਰਿਹੌ ॥੧੪॥ [੨੨]ਦੋਹਰਾ ॥ ਸੁਪਨ ਬਿਖੈ ਮਾਤਾ ਪਿਤਾ ਜਿਹ ਮੁਹਿ ਦਿਯੋ ਸੁਧਾਰਿ ॥ [੨੩]ਮਨ ਬਚ ਕ੍ਰਮ ਕਰਕੈ ਭਈ ਮੈ ਤਾਹੀ ਕੀ ਨਾਰਿ ॥ ੧੫ ॥ [੨੪]ਅੜਿਲ ॥ ਕੈ ਮਰਿਹੌ ਬਿਖ ਖਾਇ ਕਿ ਵਾਹੀ ਕੌ ਬਰੌ ॥ [੨੫]ਬਿਨੁ ਦੇਖੇ ਮੁਖ ਨਾਥ ਕਟਾਰੀ ਹਨਿ ਮਰੌ ॥ [੨੬]ਕੈ ਮੋਕਉ ਵਹ ਦੀਜੈ ਅਬੈ ਬੁਲਾਇਕੈ ॥ [੨੭]ਹੋ ਨਾਤਰ ਹਮਰੀ ਆਸਾ ਤਜਹੁ ਬਨਾਇਕੈ ॥ ੧੬ ॥ [੨੮]ਕਹਿ ਕਹਿ ਐਸੇ ਬਚਨ ਮੂਰਛਨਾ ਹ੍ਵੈ ਗਿਰੀ॥ [੨੯]ਜਨੁ ਪ੍ਰਹਾਰ ਜਮਧਰ ਕੇ ਕੀਏ ਬਿਨਾ ਮਰੀ॥ [੩੦]ਆਨਿ ਪਿਤਾ ਤਿਹ ਲਿਯੋ ਗਰੇ ਸੌ ਲਾਇਕੈ ॥ [੩੧]ਹੋ ਕੁਅਰਿ ਕੁਅਰਿ ਕਹਿ, ਧਾਇ ਪਈ ਦੁਖ ਪਾਇਕੈ ॥੧੭॥ [੩੨]ਜੋ ਸੁਪਨੇ ਤੈਂ ਬਰਯੋ ਸੁ ਹਮੈ ਬਤਾਇਯੈ ॥ [੩੩]ਕਰਿਯੈ ਵਹੈ ਉਪਾਇ ਮਨੈ ਸੁਖੁ ਪਾਇਯੈ ॥ [੩੪]ਬਹੁ ਚਿਰ ਦ੍ਰਿਗਨ ਪਸਾਰਿ ਪਿਤਾ ਕੀ ਓਰ ਚਹਿ ॥ [੩੫]ਕਛੁ ਕਹਬੇ ਕੌ ਭਈ ਗਈ ਨ ਤਾਹਿ ਕਹਿ ॥ ੧੮ ॥ [੩੬]ਕਰਤ ਕਰਤ ਬਹੁ ਚਿਰੁ ਲੌ ਬਚਨ ਸੁਨਾਇਯੋ ॥ [੩੭]ਛੈਲੁ ਕੁਅਰਿ ਕੋ ਸਭਹਿਨ ਨਾਮ ਸੁਨਾਇਯੋ ॥ [੩੮]ਸੁਪਨ ਬਿਖੈ ਪਿਤੁ ਮਾਤ ਸੁ ਮੁਹਿ ਜਾ ਕੌ ਦਿਯੋ ॥ [੩੯]ਹੋ ਵਹੈ ਆਪਨੋ ਨਾਥ ਮਾਨਿਕੈ ਮੈਂ ਲਿਯੋ ॥ ੧੯ ॥ [੪੦]ਚੌਪਈ ॥ ਧੰਨਯ ਧੰਨਯ ਤਬ ਰਾਵ ਉਚਾਰਯੋ ॥ [੪੧]ਇਹ ਪਤਿਬ੍ਰਤਾ ਸੁਤਾ ਬੀਚਾਰਯੋ ॥ [੪੨]ਜੋ ਇਹ ਚਹੈ, ਵਹੈ ਇਹ ਦੀਜੈ॥ [੪੩]ਤਿਹੱ ਕਰਿ ਰਾਵ ਰਾਂਕ ਤੇ ਲੀਜੈ॥ ੨੦॥ [੪੪]ਨ੍ਰਿਪ ਬਰ ਬੋਲਿ ਤਵਨ ਕਹ ਲਿਯੋ ॥ [੪੫]ਛੋਰਿ ਭੰਡਾਰ ਅਮਿਤ ਧਨ ਦਿਯੋ ॥ [੪੬]ਰੰਕ ਹੁਤੋ, ਰਾਜਾ ਹ੍ਵੈ ਗਯੋ ॥[੪੭]ਲੇਤ ਸੁਤਾ ਰਾਜਾ ਕੀ ਭਯੋ ॥੨੧॥[੪੮]ਅੜਿਲ॥ ਛੈਲ

੧ ਆਪ ਵਿਹੜੇ ਵਿਚ ਮੰਜੀ ਡਾਹਕੇ ਸੌਂ ਗਈ ਰਾਤ ਨੂੰ।

੨ ਚੌਂਕ ਕੇ ਤ੍ਰਬ ਕੇ ਉਠਕੇ ਖੜੀ ਹੋ ਗਈ ਜਦੋਂ ਉਸ ਨੇ ਪਿਤਾ ਆਇਆ ਵੇਖਿਆ।

੩ ਉੱਚੀ ਦੇ ਕੇ ਕੂਕ ਮਾਰਕੇ ਰੋਕੇ ਮੰਜੀ ਤੇ ਡਿੱਗ ਪਈ।੯।

੪ ਰਾਜਾ ਕਹਿੰਦਾ ਹੈ -

੫ ਚੌਪਈ ॥ ਰਾਜੇ ਨੇ ਆ ਕੇ ਉਸ ਨੂੰ ਪੁੱਛਿਆ।

੬ ਕਿ ਪੁੱਤਰੀ ਤੂੰ ਕਿਉਂ ਰੋਂਦੀਂ, ਹੈ ਖੈਰ ਸੁੱਖ ਤਾਂ ਹੈ ?

੭ ਜੋ ਤੂੰ ਮੈਨੂੰ ਕਹੇਂ ਮੈਂ ਉਹੀ ਕੁਛ ਕਰ ਦਿੰਦਾ ਹਾਂ।

੮ ਜਿਸ ਨਾਲ ਤੇਰਾ ਕ੍ਰੋਧ ਹੈ ਮੈਂ ਉਸ ਨੂੰ ਮਾਰ ਦਿੰਦਾ ਹਾਂ ॥੧੦॥

੯ ਪੁੱਤਰੀ ਕਹਿੰਦੀ ਹੈ -

੧੦ ਮੈਂ ਸੁੱਤੀ ਪਈ ਸੀ ਮੈਨੂੰ ਸੁਪਨਾ ਆਇਆ।

੧੧ ਜਾਣੋਂ ਮੈਂ ਰਾਜੇ ਦੀ ਪੁੱਤਰੀ ਕਿਸੇ ਗਰੀਬ ਨੂੰ ਦੇ ਦਿੱਤੀ ਹਾਂ (ਸੁਪਨੇ ਵਿਚ)।

੧੨ ਐ ਪਿਤਾ ਜੀ ਮੈਂ ਉਸ ਦੇ ਯੋਗ ਨਹੀਂ ਹਾਂ।

੧੩ ਤੈਂ ਮੈਨੂੰ ਸੁਪਨੇ ਵਿਚ ਜਿਸ ਨੂੰ ਦੇ ਦਿੱਤਾ ਹੈ ॥੧੧॥

੧੪ ਦੋਹਰਾ ॥ ਜਾਣੋਂ ਮੈਂ ਵੇਖਿਆ ਕਿ ਅੱਗ ਬਾਲ ਕੇ ਸੱਤ ਫੇਰੇ ਲਏ (ਭਵਾਟਣੀਆਂ)।

੧੫ ਜਾਣੋਂ ਮੈਨੂੰ ਬਾਂਹ ਤੋਂ ਫੜਕੇ ਐ ਪਿਤਾ ਤੂੰ ਮੈਨੂੰ ਦੇ ਦਿੱਤਾ ਨਾਲ ਹੀ ਮਾਤਾ ਨੇ ਆਪਣੀ ਪੁੱਤਰੀ ਨੂੰ ਦਾਨ ਕਰ ਦਿੱਤਾ ਕਿਸੇ ਗਰੀਬ ਨੂੰ ॥੧੨॥

੧੬ ਸੋਰਠਾ ॥ ਮੈਂ ਉਸਦੇ ਜੋਗ ਨਹੀਂ ਸੀ ਜਿਸ ਨੂੰ ਰਾਜੇ ਨੇ ਮੈਨੂੰ ਦੇ ਦਿੱਤਾ।

੧੭ ਇਸ ਕਰਕੇ ਮੈਂ ਦੁੱਖ ਨਾਲ ਅੱਖਾਂ ਵਿਚ ਪਾਣੀ ਭਰਕੇ ਰੋਂਦੀਂ ਹਾਂ ॥੧੩॥

੧੮ ਚੌਪਈ ॥ ਪਰ ਹੁਣ ਤਾਂ ਮੇਰਾ ਉਹੀ ਪ੍ਰਮੇਸ਼ਰ ਹੈ (ਜਿਸ ਨਾਲ ਮੇਰੀਆਂ ਲਾਵਾਂ ਹੋ ਗਈਆਂ ਹਨ।)

੧੯ ਭਾਵੇਂ ਕੋਈ ਭਲਾ ਕਹੇ ਜਾਂ ਬੁਰਾ ਕਹੇ ਸਭ ਕੁਝ ਸਹਾਰ ਲਵਾਂਗੀ।

੨੦ ਮਰਦੇ ਦਮ ਤੱਕ ਉਸੇ ਨਾਲ ਵਿਆਹ ਕਰਾਂਗੀ।

੨੧ ਜੇ ਨਾ ਹੋਇਆ ਤਾਂ ਕਟਾਰੀ ਮਾਰਕੇ ਮਰ ਜਾਵਾਂਗੀ।੧੪।

੨੨ ਦੋਹਰਾ ॥ ਸੁਪਨੇ ਦੇ ਵਿਚ ਮਾਤਾ ਪਿਤਾ ਨੇ ਸੋਚਕੇ ਜਿਸ ਨੂੰ ਦੇ ਦਿੱਤਾ ਹੈ ਮੈਨੂੰ।

੨੩ ਮਨ ਬਚਨ ਕਰਕੇ ਮੈਂ ਹੁਣ ਉਸੇ ਦੀ ਇਸਤਰੀ ਹੋ ਗਈ ਹਾਂ ॥੧੫॥

੨੪ ਅੜਿੱਲ ॥ ਜਾਂ ਤਾਂ ਜ਼ਹਿਰ ਖਾ ਕੇ ਮਰ ਜਾਵਾਂਗੀ ਜਾਂ ਫਿਰ ਉਸੇ ਨੂੰ ਵਿਆਹ ਲਵਾਂਗੀ।

੨੫ ਪਤੀ ਦੇ ਮੁੱਖ ਦੇਖੇ ਤੋਂ ਬਿਨਾਂ ਮੈਂ ਕਟਾਰ ਮਾਰਕੇ ਮਰ ਜਾਵਾਂਗੀ।

੨੬ ਜਾਂ ਤਾਂ ਮੈਨੂੰ ਉਹੀ ਪੁਰਸ਼ (ਜਿਸ ਨਾਲ ਰਾਤੀ ਸੁਪਨੇ ਵਿਚ ਫੇਰੇ ਲਏ ਹਨ) ਬੁਲਾ ਕੇ ਮਿਲਾ ਦਿਉ।

੨੭ ਨਹੀਂ ਤਾਂ ਮੇਰੀ ਆਸ ਛੱਡ ਦਿਉ ਇਹ ਸੱਚ ਹੈ (ਮੈਂ ਬਚਾਂਗੀ ਨਹੀਂ, ਮਰ ਜਾਵਾਂਗੀ) ॥੧੬॥

੨੮ ਇਸ ਤਰ੍ਹਾਂ ਦੀਆਂ ਗੱਲਾਂ ਕਰਦੀ ਕਰਦੀ ਬੇਹੋਸ਼ ਹੋ ਗਈ

੨੯ ਜਾਣੋਂ ਕਟਾਰ ਦੇ ਮਾਰੇ ਤੋਂ ਬਿਨਾਂ ਹੀ ਮਰ ਗਈ ਹੈ।

੩੦ ਇਹ ਕੌਤਕ ਦੇਖਕੇ ਪਿਤਾ ਨੇ ਛਾਤੀ ਨਾਲ ਆ ਕੇ ਗਲੇ ਨਾਲ ਲਾ ਲਈ ਪੁੱਤਰੀ।

੩੧ ਬੱਚੀ ਬੱਚੀ ਕਹਿਕੇ ਧਾਹ ਮਾਰੀ ਦੁਖੀ ਹੋ ਕੇ ॥੧੭॥

੩੨ ਤੇ ਕਿਹਾ ਕਿ ਜਿਸਨੂੰ ਤੂੰ ਸੁਪਨੇ ਵਿਚ ਵਰਿਆ ਹੈ ਉਹ ਸਾਨੂੰ ਦੱਸ ਦੇਹ।

੩੩ ਅਸੀਂ ਉਹੀ ਉਪਾਏ ਖੁਸ਼ੀ ਨਾਲ ਕਰਦੇ ਹਾਂ।

੩੪ ਪਹਿਲਾਂ ਬਹੁਤ ਚਿਰ ਅੱਖਾਂ ਟੱਡਕੇ ਪਿਤਾ ਵੱਲ ਦੇਖਦੀ ਰਹੀ।

੩੫ ਕੁਛ ਕਹਿਣ ਲੱਗੀ ਪਰ ਕਿਹਾ ਨਾ ਗਿਆ ॥੧੮॥

੩੬ ਖਾਸਾ ਚਿਰ ਕਹਿਣ ਨੂੰ ਚਿਤ ਕਰਦੀ ਰਹੀ ਫਿਰ ਬੋਲ ਕੇ ਕਿਹਾ।

੩੭ ਛੈਲ ਕੁਆਰ ਉਸ ਲੜਕੇ ਦਾ ਨਾਮ ਦੱਸ ਦਿੱਤਾ ਸਭ ਨੂੰ

੩੮ ਸੁਪਨੇ ਵਿਚ ਮਾਤਾ ਪਿਤਾ ਨੇ ਮੈਨੂੰ ਜਿਸ ਨਾਲ ਫੇਰੇ ਦੇ ਕੇ ਸੌਂਪਿਆਸੀ।

੩੯ ਬੱਸ, ਉਸੇ ਨੂੰ ਮੈਂ ਆਪਣਾ ਪਤੀ ਮੰਨ ਲਿਆ ਹੈ॥੧੯॥

੪੦ ਚੌਪਈ॥ ਰਾਜੇ ਨੇ ਕਿਹਾ ਕਿ ਪੁੱਤਰੀ ਤੂੰ ਧੰਨ ਹੈਂ ਜਿਸ ਦੇ ਇਤਨੇ ਪਵਿੱਤਰ ਵਿਚਾਰ ਹਨ।

੪੧ ਤੇ ਕਿਹਾ ਕਿ ਮੇਰੀ ਪੁੱਤਰੀ ਸੱਚੀ ਪਤੀਬ੍ਰਤਾ ਹੈ।

੪੨ ਜੋ ਕੁਝ ਇਹ ਕਹਿੰਦੀ ਹੈ ਉਹੀ ਇਸ ਨੂੰ ਦਿੱਤਾ ਜਾਵੇ।

੪੩ ਉਸ ਨੂੰ ਗਰੀਬ ਤੋਂ ਰਾਜਾ ਕਰ ਦਿੱਤਾ ਜਾਏ ॥੨੦॥

੪੪ ਰਾਜੇ ਨੇ ਉਸ ਨੂੰ ਬੁਲਾ ਲਿਆ।

੪੫ ਖਜ਼ਾਨਾ ਖੋਲ ਕੇ ਬੇਸ਼ੁਮਾਰ ਧਨ ਦੇ ਦਿੱਤਾ।

੪੬ ਕੰਗਾਲ ਸੀ, ਰਾਜਾ ਬਣ ਗਿਆ।

੪੭ ਤੇ ਰਾਜੇ ਦੀ ਪੁੱਤਰੀ ਲੈ ਲਈ ॥੨੧॥

੪੮ ਅੜਿੱਲ ॥ ਛੈਲ.....

ਕੁਅਰਿ ਕੌ ਨ੍ਰਿਪਬਰ ਲਿਯੋ ਬੁਲਾਇਕੈ ॥ [1]ਬੇਦ ਬਿਦਨ ਸੌ ਦੁਹਿਤਾ ਦਈ ਬਨਾਇ ਕੈ ॥ [2]ਛੈਲ ਛੈਲਨੀ ਇਹ ਛਲ ਛਲ੍ਯੋ ਸੁਧਾਰਿ ਕਰਿ ॥ [3]ਹੋ ਭੇਦ ਨ ਕਿਨਹੂੰ ਮੂਰਖ ਸਮਝਯੋ ਚਿੱਤ ਧਰਿ ॥ ੨੨ ॥ [4]ਦੋਹਰਾ ॥ ਇਹ ਛਲ ਸੌ ਤਿਹ ਛੈਲਨੀ, ਛੈਲ ਬਰਯੋ ਸੁਖ ਪਾਇ ॥ [5]ਮੁਖ ਬਾਂਏ ਸਭ ਕੋ ਰਹ੍ਯੋ ਲਹ੍ਯੋ ਨ ਭੇਦ ਬਨਾਇ ॥੨੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਗਿਆਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੧੧॥੪੦੪੮॥ਅਫਜੂੰ॥

[6]ਦੋਹਰਾ ॥ ਸਹਰ ਬੁਖਾਰਾ* ਮੈਂ ਰਹੈ ਏਕ ਰਾਵ ਮੁਚਕੰਦ ॥ [7]ਸੂਰਤ ਕੇ ਭੀਤਰ ਗੜ੍ਯੋ ਜਨੁ ਦੂਜੋ ਬਿਧਿ ਚੰਦ ॥ ੧ ॥ [8]ਹੁਸਨ ਜਹਾਂ ਤਾ ਕੀ ਤ੍ਰਿਯਾ ਜਾ ਕੇ ਰੂਪ ਅਪਾਰ ॥ [9]ਸ੍ਰੀ ਸੁ ਕੁਮਾਰਮਤੀ ਰਹੈ ਦੁਹਿਤਾ ਤਿਹ ਸੁਭ ਕਾਰ ॥ ੨ ॥ [10]ਏਕ ਪੂਤ ਤਾ ਤੇ ਭਯੋ ਸ੍ਰੀ ਸੁਭਕਰਨ ਸੁਜਾਨੁ ॥ [11]ਸੂਰਬੀਰ ਸੁੰਦਰ ਸਰਸ ਜਾਨਤ ਸਕਲ ਜਹਾਨ ॥ ੩ ॥ [12]ਚਲਨ ਚਾਤੁਰੀ ਕੇ ਬਿਖੈ ਚੰਚਲ ਚਾਰ ਪ੍ਰਬੀਨ ॥ [13]ਜਾਨੁਕ ਚਿੱਤ੍ਰ ਕੀ ਪੁਤ੍ਰਕਾ ਗੜ੍ਹਿ ਬਿਧਿ ਔਰ ਨ ਕੀਨ ॥ ੪ ॥ [14]ਚੌਪਈ ॥ ਤਰੁਨ ਭ੍ਰਾਤ ਭਗਨੀ ਭੇ ਦੋਊ ॥ [15]ਰਾਜ ਕਰਤ ਨ੍ਰਿਪ ਮਰਿ ਗਯੋ ਸੋਊ ॥ [16]ਹੁਸਨਜਹਾਂ ਬਿਧਵਾ ਰਹਿ ਗਈ ॥ [17]ਪਤਿ ਬਿਨੁ ਅਧਿਕ ਦੁਖਾਤੁਰ ਭਈ ॥ ੫ ॥ [18]ਮਿਲਿ ਸਾਊਅਨ ਇਹ ਭਾਂਤਿ ਉਚਾਰੋ ॥ [19]ਰਾਜ ਕਰੋ ਸੁਤ ਤਰੁਨ ਤਿਹਾਰੋ ॥ [20]ਮਨ ਕੇ ਸੋਕ ਨਿਵਾਰਨ ਕੀਜੈ ॥ [21]ਹੇਰਿ ਹੇਰਿ ਸੁਤ ਕੀ ਛਬਿ ਜੀਜੈ ॥ ੬ ॥ [22]ਕੇਤਿਕ ਦਿਵਸ ਬੀਤਿ ਜਬ ਗਏ॥ [23]ਰਾਜ ਕਰਤ ਸੁਖ ਸੌ, ਤੇ ਭਏ॥ [24]ਸੁਤ ਸੁੰਦਰ, ਮਾਤਾ ਲਖਿ ਪਾਯੋ॥ [25]ਰਾਜਾ ਕੋ ਚਿਤ ਤੇ ਬਿਸਰਾਯੋ ॥ ੭ ॥ [26]ਦੋਹਰਾ ॥ ਨਰੀ ਗੰਧ੍ਰਬੀ ਨਾਗਨੀ ਪ੍ਰਭਾ ਬਿਲੋਕਤ ਆਇ ॥ [27]ਸੁਰੀ ਆਸੁਰੀ ਕਿੰਨ੍ਰਨੀ ਹੇਰਿ ਰਹਤ ਉਰਝਾਇ ॥ ੮ ॥ [28]ਹੇਰਿ ਕੁਅਰ ਕੀ ਛਬਿ ਸਭੈ ਧੰਨਿ ਧੰਨਿ ਕਹੈ ਪੁਕਾਰਿ ॥ [29]ਮਨਿ ਮੋਤੀ ਕੁੰਡਲ ਕਨਕ ਦੇਤ ਤਵਨ ਪਰ ਵਾਰਿ ॥ ੯ ॥ [30]ਅੜਿਲ ॥ ਐਸੇ ਕੁਅਰ ਏਕ ਦਿਨ ਜੌ ਸਖਿ ਪਾਇਯੈ ॥ [31]ਜਨਮ ਜਨਮ ਇਹ ਊਪਰ ਬਲਿ ਬਲਿ ਜਾਇਯੈ ॥ [32]ਉਰ ਭਏ ਲੋਹ ਲਗਾਇ ਨ ਨ੍ਯਾਰੋ ਕੀਜਿਯੈ ॥ [33]ਹੋ ਨਿਰਖਿ ਨਿਰਖਿ ਛਬਿ ਅਮਿਤ ਸਜਨ ਕੀ ਜੀਜਿਯੈ ॥ ੧੦ ॥ [34]ਜਿ ਕੋ ਤਰੁਨਿ ਪੁਰਿ ਨਾਰਿ ਕੁਅਰਿ ਕੀ ਛਬਿ ਲਹੈ ॥ [35]ਉਡ ਲਪਟੋਂ ਇਹ ਸੰਗ ਯਹੈ ਚਿੱਤ ਮੈਂ ਕਹੈ ॥ [36]ਏਕ ਬਾਰ ਇਹ ਛੈਲ ਚਿਕਨਿਯਹਿ ਪਾਇਯੈ ॥ [37]ਹੋ ਜਨਮ ਜਨਮ ਜੁਗ ਕ੍ਰੋਰਿ ਸੁ ਬਲਿ ਬਲਿ ਜਾਇਯੈ ॥ ੧੧ ॥

[38]ਅਧਿਕ ਕੁਅਰ ਕੀ ਪ੍ਰਭਾ ਬਿਲੋਕਹਿ ਆਇਕੈ ॥ [39]ਜੋਰਿ ਜੋਰਿ ਦ੍ਰਿਗ ਰਹੈਂ ਕਛੂ

* ਇਹ ਬੁਖਾਰਾ ਸ਼ਹਿਰ ਕੇਂਦਰੀ ਏਸ਼ੀਆ ਦੀ ਰਿਆਸਤ ਹੈ ਅਤੇ ਉਸ ਦਾ ਪ੍ਰਧਾਨ ਨਗਰ (ਸ਼ਹਿਰ) ਹੈ, ਜੋ ਦਰਿਆ ਜਰਫਸ਼ਾਨ ਦੇ ਖੱਬੇ ਕੰਢੇ ਹੈ । ਬੁਖਾਰਾ ਵੱਡੇ ਵੱਡੇ ਵਿਦਵਾਨਾਂ ਦਾ ਨਿਵਾਸ ਸਥਾਨ ਰਿਹਾ ਹੈ ।

.....ਨਾਮ ਦੇ ਪੁਰਸ਼ ਨੂੰ ਰਾਜੇ ਨੇ ਬੁਲਾ ਲਿਆ।

੧ ਬੇਦ ਦੀ ਬਿਧੀ ਅਨੁਸਾਰ ਪੁੱਤਰੀ ਵਿਆਹ ਕੇ ਦੇ ਦਿੱਤੀ

੨ ਉਸ ਛੈਲ ਨੂੰ ਪਾਉਣ ਲਈ ਇਸ ਛੈਲਨੀ ਨੇ ਪਾਖੰਡ ਰਚਿਆ ਬਣਾ ਕੇ।

੩ ਕਿਸੇ ਨੇ ਚਿੱਤ ਵਿਚ ਇਸ ਭੇਦ ਨੂੰ ਨਾ ਸਮਝਿਆ ਸਾਰਿਆ ਨੂੰ ਮੂਰਖ ਬਣਾ ਦਿੱਤਾ ॥੨੨॥

੪ ਦੋ: ॥ ਇਸ ਢੰਗ ਦੇ ਨਾਲ ਉਸ ਇਸਤਰੀ ਨੇ ਆਪਣੀ ਮਨ ਮਰਜ਼ੀ ਦਾ ਜਵਾਨ ਬਰ ਲਿਆ ਪ੍ਰਸੰਨਤਾ ਦੇ ਨਾਲ

੫ ਸਾਰਿਆਂ ਦਾ ਹੀ ਮੂੰਹ ਹੋ ਕੇ ਰਹਿ ਗਿਆ (ਭਾਵ ਸਭ ਨੇ ਨੀਵੀਂਆਂ ਪਾ ਲਈਆਂ) ਕੋਈ ਇਸ ਭੇਤ ਨੂੰ ਸਮਝਿਆ ਨਹੀਂ ॥੨੩॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੧੧ਵੀਂ ਕਥਾ ਸਮਪਾਤ ਹੈ।੨੧੧। ॥੪੦੪੮॥ਚਲਦਾ॥

---

੬ ਦੋਹਰਾ॥ ਬਖਾਰਾ ਸ਼ਹਿਰ ਦੇ ਵਿਚ ਇਕ ਰਾਜਾ ਮੁਚਕੰਦ ਨਾਮਕ ਰਹਿੰਦਾ ਸੀ ਜਿਸ ਤੇ ਸੁੰਦਰਤਾ ਐਸੀ ਸੀ ਜਾਣੋ

੭ ਬਿਧਨਾ ਨੇ ਦੂਜਾ ਚੰਦ੍ਰਮਾਂ ਘੜਿਆ ਹੈ ॥੧॥

੮ ਹੁਸਨ ਜਹਾਂ ਉਸ ਦੀ ਇਸਤਰੀ ਤੇ ਵੀ ਰੂਪ ਬੇਅੰਤ ਸੀ

੯ ਸ੍ਰੀ ਕੁਮਰ ਮਤੀ ਉਹਨਾਂ ਦੀ ਪੁੱਤਰੀ ਸ਼ੋਭਦੀ ਸੀ ॥੨॥

੧੦ ਇਕ ਉਸਦੇ ਪੁੱਤਰ ਹੋਇਆ ਜਿਸ ਦਾ ਨਾਮ ਸੁਭਕਰਨ ਕੁਮਾਰ ਸੀ ਜੋ ਬੜਾ।

੧੧ ਸੂਰਬੀਰ ਤੇ ਸੁੰਦਰ ਸੀ ਜਿਸਨੂੰ ਸਾਰੇ ਲੋਕ ਜਾਣਦੇ ਸਨ ॥੩॥

੧੨ ਕੁਮਾਰ ਮਤੀ ਚਤਰ ਚਾਲਾਕੀ ਵਿਚ ਬੜੀ ਸਿਆਣੀ ਸੀ

੧੩ ਜਾਣੋਂ ਬ੍ਰਹਮਾ ਚਿਤਰਕਾਰ ਨੇ ਇਹੋ ਜਿਹੀ ਹੋਰ ਕੋਈ ਨਹੀਂ ਘੜੀ॥੪।

੧੪ ਚੌਪਈ॥ ਦੋਵੇਂ ਭੈਣ ਭਾਈ ਜਵਾਨ ਹੋ ਗਏ।

੧੫ ਇਨ੍ਹਾਂ ਦਾ ਪਿਤਾ ਮੁਚਕੰਦ ਜਿਹੜਾ ਰਾਜਾ ਰਾਜ ਕਰਦਾ ਸੀ ਉਹ ਮਰ ਗਿਆ।

੧੬ ਰਾਣੀ ਹੁਸਨ ਜਹਾਂ ਵਿਧਵਾ ਹੋ ਕੇ ਰਹਿ ਗਈ।

੧੭ ਜੋ ਪਤੀ ਤੋਂ ਬਿਨਾਂ ਬੜੀ ਦੁਖੀ ਹੋ ਗਈ॥੫॥

੧੮ ਅਮੀਰਾਂ ਵਜੀਰਾਂ ਨੇ ਰਲ ਕੇ ਇਸ ਤਰ੍ਹਾਂ ਕਿਹਾ।

੧੯ ਐ ਰਾਣੀ ਤੇਰਾ ਪੁੱਤਰ ਰਾਜ ਕਰੇ।

੨੦ ਹੁਣ ਤੂੰ ਆਪਣੇ ਮਨ ਤੋਂ ਸੋਗ ਦੂਰ ਕਰ ਦੇਹ।

੨੧ ਪੁੱਤਰ ਦਾ ਮੁੱਖ ਵੇਖ ਵੇਖਕੇ ਜੀਵਨ ਬਿਤਾਉਣਾ ਕਰਾਂਗੇ।

੨੨ ਇਸ ਤਰ੍ਹਾਂ ਜਦੋਂ ਕਿਤਨੇ ਦਿਨ ਬਤੀਤ ਹੋ ਗਏ।

੨੩ ਤਾਂ ਪੁੱਤਰ ਰਾਜ ਕਰਨ ਲੱਗ ਗਿਆ ਸੁੱਖ ਦੇ ਨਾਲ।

੨੪ ਮਾਤਾ ਨੇ ਵੇਖਿਆ ਕਿ ਪੁੱਤਰ ਬੜਾ ਸੁੰਦਰ ਹੈ।

੨੫ ਰਾਜੇ ਦੀ ਮੌਤ ਦਾ ਦੁੱਖ ਦਿਲ ਤੋਂ ਭੁਲਾ ਦਿੱਤਾ ॥੭॥

੨੬ ਦੋਹਰਾ ॥ ਉਸ ਦੇ ਪੁੱਤਰ ਦੀ ਸੁੰਦਰ ਛਬਿ ਨੂੰ ਮਾਤ ਲੋਕ ਦੀ ਇਸਤਰੀ ਤੇ ਸਵਰਗ ਲੋਕ ਦੀ ਅੱਪਛਰਾਂ ਨਾਗਣੀ ਆਦਿ ਜੋ ਵੀ ਵੇਖਦੀ।

੨੭ ਉਹ ਦੇਵ ਰਾਣੀ ਜਾਂ ਦੈਂਤ ਨਾਰੀ ਅਥਵਾ ਗਾਉਣ ਵਾਲੀ ਜੋ ਵੀ ਵੇਖਦੀ ਉਹ ਉਸ ਤੇ ਮੋਹਤ ਹੋ ਕੇ ਰਹਿ ਜਾਂਦੀ ॥੮॥

੨੮ ਉਸ ਦੀ ਸੁੰਦਰਤਾ ਨੂੰ ਵੇਖਕੇ ਸਭ ਹੀ ਧੰਨ ਧੰਨ ਕਹਿ ਉਠਦੇ।

੨੯ ਮਨ ਰੂਪੀ ਮੋਤੀ ਤੇ ਸੋਨੇ ਦੇ ਕਰਨ ਫੂਲ (ਕੁੰਡਲ) ਉਸ ਤੇ ਵਾਰ ਦਿੰਦੇ ॥੯॥

੩੦ ਅੜਿੱਲ ॥ (ਇਸਤਰੀਆਂ ਉਸ ਨੂੰ ਵੇਖਕੇ ਆਪਸ ਵਿਚ ਇਕ ਦੂਜੀ ਨੂੰ ਕਹਿੰਦੀਆਂ) ਐਸਾ ਰਾਜਕੁਮਾਰ ਜੇ ਇਕ ਦਿਨ ਕਿਤੇ ਮਿਲ ਜਾਵੇ ਤਾਂ।

੩੧ ਤਾਂ ਇਸਦੇ ਉਪਰ ਜਨਮਾਂ ਜਨਮਾਂ ਤੱਕ ਬਲਿਹਾਰ ਬਲਿਹਾਰ ਜਾਈਏ।

੩੨ ਛਾਤੀ ਨਾਲ ਲਾ ਕੇ ਕਦੇ ਦੂਰ ਨਾ ਹੋਣ ਦੇਈਏ।

੩੩ ਇਹੋ ਜਿਹੇ ਪਿਆਰੇ ਦੀ ਸੋਭਾ ਵੇਖ ਵੇਖਕੇ ਜੀਵੀਏ ॥੧੦॥

੩੪ ਜੇ ਕੋਈ ਸ਼ਹਿਰ ਦੀ ਇਸਤਰੀ ਸ਼ਹਿਜ਼ਾਦੇ ਦੀ ਸੁੰਦਰਤਾ ਵੇਖਦੀ।

੩੫ (ਤਾਂ ਉਹ ਚਿੱਤ ਵਿਚ ਚਾਹੁੰਦੀ ਕਿ) ਉਡਕੇ ਇਸ ਦੇ ਨਾਲ ਜਾ ਕੇ ਚਿਮਟ ਜਾਵਾਂ।

੩੬ ਇਕ ਵਾਰ ਜੇ ਇਸ ਜਵਾਨ ਨੂੰ ਬਾਹਾਂ ਵਿਚ ਲੈ ਲਈਏ ਤਾਂ।

੩੭ ਜਨਮ ਜਨਮ ਭਾਵ ਕ੍ਰੋੜ ਜਨਮ ਤੱਕ ਇਸ ਤੇ ਬਲਿਹਾਰ ਬਲਿਹਾਰ ਹੋ ਜਾਵਾਂ ॥੧੧॥

੩੮ ਬਹੁਤ ਉਸ ਕੁਮਾਰ ਦੇ ਪ੍ਰਭਾਵ ਨੂੰ ਆ ਕੇ ਵੇਖਦੀਆਂ ਹਨ।

੩੯ ਨੇਤਰ ਜੋੜ ਜੋੜ ਕੇ.....

ਮੁਸਕਾਇਕੈ ॥ [੧]ਪਰਮ ਪ੍ਰੀਤਿ ਤਨ ਬਿਧੀ ਦਿਵਾਨੀ ਤੇ ਭਈ ॥ [੨]ਹੋ ਲੋਕ ਲਾਜ ਕੀ ਬਾਤ ਬਿਸਰਿ ਚਿਤ ਤੇਂ ਗਈ ॥੧੨॥ [੩]ਨਰੀ ਸੁਰੀ ਕਿਨ ਮਾਂਹਿ ਆਸੁਰੀ ਗੰਧ੍ਰਬੀ ॥ [੪]ਕਹਾਂ ਕਿੰਨ੍ਰਨੀ ਕੂਰ ਜੱਛਨੀ ਨਾਗਨੀ ॥ [੫]ਲਛਮਿ ਆਦਿ ਦੁਤਿ ਹੇਰਿ ਰਹੈ ਉਰਝਾਇਕੈ॥ [੬]ਹੋ ਬਿਨੁ ਦਾਮਨ ਕੇ ਦੀਏ ਸੁ ਜਾਤ ਬਿਕਾਇਕੈ ॥੧੩॥ [੭]ਰਹੀ ਚੰਚਲਾ ਰੀਝਜਤਿ ਪ੍ਰਭਾ ਨਿਹਾਰਿਕੈ ॥ [੮]ਪ੍ਰਾਨਨ ਲੌ ਧਨ ਧਾਮ ਦੇਤ ਸਭ ਵਾਰਿਕੈ ॥ [੯]ਹਸਿ ਹਸਿ ਕਹੈਂ ਕੁਅਰ ਜੌ ਇਕ ਦਿਨ ਪਾਇਯੈ ॥ [੧੦]ਹੋ ਬਹੁਰ ਨ ਨਜਾਰੋ ਕਰਿਯੈ ਹਿਯੇ ਲਗਾਇਯੈ ॥ ੧੪ ॥ ਦੋਹਰਾ ॥ [੧੧]ਸ੍ਰੀ ਸੁ ਕੁਮਾਰਮਤੀ ਬਹਨਿ ਤਾ ਕੀ ਰਾਜ ਕੁਮਾਰਿ ॥ [੧੨]ਅੱਪ੍ਰਮਾਨ ਛਬਿ ਭ੍ਰਾਤ ਕੀ ਰੀਝਤ ਭਈ ਨਿਹਾਰਿ ॥ ੧੫ ॥ ਚੌਪਈ ॥ [੧੩]ਨਿਸੁ ਦਿਨ ਯੌ ਮਨ ਮਾਹਿ ਬਿਚਾਰੈ॥ [੧੪]ਕਿਹੱ ਬਿਧਿ ਮੌਸੋ ਕੁਅਰ ਬਿਹਾਰੈ॥ [੧੫]ਭ੍ਰਾਤ ਲਾਜ ਮਨ ਮਹਿ ਜਬ ਧਰੈ ॥ [੧੬]ਲੋਕ ਲਾਜ ਕੀ ਚਿੰਤਾ ਕਰੈ ॥੧੬॥ [੧੭]ਲਾਜ ਕਰੈ ਅਰੁ ਚਿਤ ਚਲਾਵੈ ॥ [੧੮]ਕਜੋਹੂੰ ਕੁਅਰ ਹਾਥ ਨਹਿ ਆਵੈ ॥ [੧੯]ਇਕ ਚਰਿੱਤ੍ਰ ਤਬ ਚਿੱਤ ਬਿਚਾਰਜੋ॥ [੨੦]ਜਾ ਤੇ ਧਰਮ ਕੁਅਰ ਕੋ ਟਾਰਜੋ॥੧੭॥ [੨੧]ਬੇਸ੍ਵਾ ਰੂਪ ਆਪਨੋ ਕਰਿਯੋ॥ [੨੨]ਬਾਰ ਬਾਰ ਗਜ ਮੋਤਿਨ ਜਰਿਯੋ॥ [੨੩]ਹਾਰ ਸਿੰਗਾਰ ਚਾਰੁ ਤਨ ਧਾਰੇ॥ [੨੪]ਜਨ ਸਸਿ ਤੀਰ ਬਿਰਾਜਤ ਤਾਰੇ ॥ ੧੮ ॥ [੨੫]ਪਾਨ ਚਬਾਤ ਸਭਾ ਮੈ ਆਈ॥ [੨੬]ਸਭ ਲੋਗਨ ਕੌ ਲਖੋ ਲੁਭਾਈ ॥ [੨੭]ਨ੍ਰਿਪ ਕਹੱ ਅਧਿਕ ਕਟਾਛ ਦਿਖਾਏ॥ [੨੮]ਜਾਨੁਕ ਬਿਨਾ ਸਾਇਕਨ ਘਾਏ ॥ ੧੯ ॥ [੨੯]ਹੇਰਤ ਨ੍ਰਿਪਤ ਰੀਝਿ ਛਬਿ ਗਯੋ ॥ [੩੦]ਘਾਇਲ, ਬਿਨਾ ਸਾਇਕਨ ਭਯੋ ॥ [੩੧]ਆਜੁ ਨਿਸਾ ਇਹੱ ਬੋਲ ਪਠੈਹੌਂ ॥ [੩੨]ਕਾਮ ਭੋਗ ਰੁਚਿ ਮਾਨਿ ਕਮੈਹੌਂ ॥ ੨੦ ॥ [੩੩]ਬੀਤਜੋ ਦਿਵਸ, ਨਿਸਾ ਜਬ ਭਈ ॥ [੩੪]ਨਿਕਟਿ ਬੁਲਾਇ ਕੁਅਰ ਵਹੁ ਲਈ ॥ [੩੫]ਕਾਮ ਭੋਗ ਤਿਹੱ ਸਾਥ ਕਮਾਯੋ ॥ [੩੬]ਭੇਦ ਅਭੇਦ ਕਛੂ ਨਹਿ ਪਾਯੋ ॥ ੨੧ ॥ [੩੭]ਦੋਹਰਾ ॥ ਲਪਟਿ ਲਪਟਿ ਤਾ ਸੋ ਕੁਅਰਿ ਰਤਿ ਮਾਨੀ ਰੁਚਿ ਮਾਨਿ ॥ [੩੮]ਭ੍ਰਾਤ ਭਗਨਿ ਕੇ ਭੇਦ ਕੌ ਸਕਤ ਨ ਭਯੋ ਪਛਾਨ ॥ ੨੨ ॥ [੩੯]ਸੋਰਠਾ ॥ ਰਮਤ ਭਯੋ ਰੁਚਿ ਮਾਨਿ, ਭੇਦ ਅਭੇਦ ਪਾਯੋ ਨ ਕਛੁ ॥ [੪੦]ਛੈਲੀ ਛਲਜੋ ਨਿਦਾਨ, ਛੈਲ ਚਿਕਨਿਯਾ ਰਾਵ ਕੋ ॥ ੨੩ ॥ [੪੧]ਚੌਪਈ ॥ ਬੇਸ੍ਵਾ ਕੇ ਭੂਖਨ ਜਬ ਧਰੈ ॥ [੪੨]ਨਿਸੁ ਦਿਨ ਕੁਅਰ ਕਲੋਲੈਂ ਕਰੈ ॥ [੪੩]ਜਬ ਭਗਨੀ ਕੇ ਭੂਖਨ ਧਰਈ ॥ [੪੪]ਲਹੈ ਨ ਕੌ ਰਾਜਾ ਕੌ ਕਰਈ* ॥੨੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੧੨॥੪੦੭੨॥ਅਫਜੂੰ॥

*ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਭਾਈ ਗੁਰਦਾਸ ਜੀ ਅਤੇ ਸਿੱਖ ਰਹਿਤਨਾਮਿਆਂ ਵਿਚ ਪਵਿੱਤਰ ਮਾਰਗ ਦੱਸਿਆ ਗਿਆ ਹੈ ਅਤੇ ਜ਼ੋਰ ਦੇ ਕੇ ਕਿਹਾ ਹੈ ਕਿ ਵੇਸਵਾ ਦੇ ਦੁਆਰ ਜਾਣ ਵਾਲੇ ਦੇ ਗਲ ਜਮ ਦੀ ਫਾਂਸੀ ਪਵੇਗੀ। ਉਹ ਸਿੱਖ ਗੁਰੂ ਨੂੰ ਨਹੀਂ ਭਾਵੇਗਾ। ਵੇਸਵਾ ਆਪ ਡੁੱਬਦੀ ਹੈ ਅਤੇ ਹੋਰਨਾਂ ਨੂੰ ਵੀ ਡਬਦੀ ਹੈ ਪਰ ਸ੍ਰੀ ਦਸਮੇਸ਼ ਬਾਣੀ ਦਾ ੨੧੨ਵਾਂ ਚਰਿੱਤ੍ਰ ਪੜ੍ਹ ਕੇ ਇਹ ਪਤਾ ਲੱਗ ਜਾਂਦਾ ਹੈ ਕਿ ਵੇਸਵਾ ਦਾ ਕੀ ਕਿਰਦਾਰ ਹੁੰਦਾ ਹੈ।

.....ਮੁਸਕਰਾ ਕੇ।
੧ ਅਤੇ ਉਸਦੇ ਪ੍ਰੇਮ ਵਿਚ ਵਿੰਨੀ ਹੋਈ ਸੁਦੈਣ ਹੀ ਜਾਂਦੀਆਂ ਹਨ।
੨ ਤੇ ਲੋਕ ਲਾਜ ਵਾਲੀ ਗੱਲ ਚਿੱਤ ਤੋਂ ਵਿੱਸਰ ਹੀ ਗਈ ॥੧੨॥
੩ ਮਾਤ ਲੋਕ ਦੀ ਇਸਤਰੀ ਜਾਂ ਦੇਵ ਲੋਕ ਦੀ ਅੱਪਛਰਾਂ ਜਾਂ ਦੇਵਤਿਆਂ ਦੇ ਗਾਉਣ ਵਾਲੀਆਂ ਦੀ ਇਸਤਰੀ।
੪ ਜਾਂ ਜੱਛਨੀ ਨਾਗਨੀ ਤਾਂ ਕੀ।
੫ ਲੱਛਮੀ ਤੱਕ ਉਸਦੀ ਛਬਿ ਵੇਖਕੇ ਉਲਝਕੇ ਰਹਿ ਜਾਂਦੀ
੬ ਬਿਨਾਂ ਹੀ ਪੈਸੇ ਦਿੱਤੇ ਵਿਕ ਰਹਿ ਜਾਂਦੀਆਂ ॥੧੩॥
੭ ਹਰ ਇਸਤਰੀ ਲੁਭਾਇਮਾਨ ਹੋ ਕੇ ਰਹਿ ਜਾਂਦੀ ਇਕ ਵਾਰ ਵੇਖਕੇ।
੮ ਪ੍ਰਾਣਾਂ ਤੱਕ ਘਰ ਘਾਟ ਤੇ ਧਨ ਸਭ ਵਾਰ ਦਿੰਦੀਆਂ।
੯ ਅਤੇ ਹੱਸ ਹੱਸ ਕੇ ਕਹਿਣ ਕਿ ਜੇ ਇਸ ਕੰਵਰ ਨੂੰ ਇਕ ਦਿਨ ਦੇ ਲਈ ਕਿਤੇ ਪਾ ਲਈਏ।
੧੦ ਮੁੜ ਕੇ ਇਹ ਨੂੰ ਹਿਰਦੇ ਨਾਲ ਲਾ ਕੇ ਜੁਦਾ ਹੀ ਨਾ ਕਰੀਏ ॥੧੪॥
੧੧ ਦੋਹਰਾ॥ ਕੁਮਾਰ ਮਤੀ ਉਸ ਰਾਜ ਕੁਮਾਰ ਦੀ ਭੈਣ।
੧੨ ਉਹ ਆਪਣੇ ਭਾਈ ਦੀ ਬੇਸ਼ੁਮਾਰ ਛਬਿ ਵੇਖਕੇ ਉਸ ਤੇ ਮੋਹਤ ਹੋ ਗਈ ॥੧੫॥
੧੩ ਚੌਪਈ॥ ਹੁਣ ਰਾਤ ਦਿਨ ਮਨ ਵਿਚ ਸੋਚਦੀ ਹੈ।
੧੪ ਇਹ ਰਾਜ ਕੁਮਾਰ ਮੇਰੇ ਨਾਲ ਕਿਵੇਂ ਵਿਹਾਰ ਕਰੇ।
੧੫ ਜਦੋਂ ਭਾਈ ਹੋਣ ਦੀ ਦਿਲ ਵਿਚ ਲਜਿਆ ਕਰਦੀ ਹੈ।
੧੬ ਤਾਂ ਲੋਕ ਲਾਜ ਤੋਂ ਵੀ ਡਰਦੀ ਹੈ ॥੧੬॥
੧੭ ਲਾਜ ਵੀ ਕਰਦੀ ਹੈ ਤੇ ਚਿੱਤ ਵੀ ਚਲਾਇਮਾਨ ਹੁੰਦਾ ਹੈ
੧੮ ਕਿਸੇ ਤਰ੍ਹਾਂ ਰਾਜ ਕੁਮਾਰ ਹੱਥ ਨਹੀਂ ਆਉਂਦਾ।
੧੯ ਇਕ ਉਸ ਨੇ ਢੰਗ ਅਜੀਬ ਜਿਹਾ ਹੀ ਸੋਚ ਲਿਆ।
੨੦ ਜਿਸ ਢੰਗ ਦੇ ਨਾਲ ਉਸਦੇ ਧਰਮ ਨੂੰ ਨਸ਼ਟ ਕੀਤਾ ਜਾ ਸਕਦਾ ਹੈ ॥੧੭॥
੨੧ ਉਸ ਨੇ ਆਪਣਾ ਵੇਸਵਾ ਦਾ ਸਵਾਂਗ ਬਣਾ ਲਿਆ।
੨੨ ਵਾਲ ਵਾਲ ਵਿਚ ਮੋਤੀ ਪਰੋ ਲਏ।
੨੩ ਉਸ ਆਪਣੇ ਤਨ ਨੂੰ ਹਾਰ ਸਿੰਗਾਰ ਕਰਕੇ ਚਾਰ ਚੰਦ ਲਾ ਲਏ ਅਥਵਾ ਬਹੁਤ ਸਿੰਗਾਰ ਲਿਆ।
੨੪ ਇਉਂ ਸ਼ੋਭਦੀ ਸੀ ਜਿਵੇਂ ਤਾਰਿਆਂ ਵਿਚ ਚੰਦ੍ਰਮਾਂ ॥੧੮॥
੨੫ ਮੂੰਹ ਵਿਚ ਪਾਨ ਖਾਂਦੀ ਹੋਈ ਰਾਜੇ ਦੀ ਲੱਗੀ ਸਭਾ ਵਿਚ ਆ ਗਈ।
੨੬ ਸਭਾ ਵਿਚ ਬੈਠੇ ਸਾਰੇ ਲੋਕਾਂ ਨੂੰ ਮੋਹਤ ਕਰ ਲਿਆ।
੨੭ ਰਾਜੇ ਨੂੰ ਬਹੁਤ ਨਖਰੇ ਵਿਖਾਏ।
੨੮ ਇਹ ਜਾਣੋਂ ਕਿ ਬਿਨਾਂ ਹੀ ਤੀਰ ਤੋਂ ਵਿੰਨ ਦਿੱਤਾ ॥੧੯॥
੨੯ ਰਾਜ ਕੁਮਾਰ ਜੋ ਹੁਣ ਰਾਜਾ ਹੀ ਸੀ ਉਹ ਉਸ ਨੂੰ ਵੇਖ ਕੇ ਉਸ ਤੇ ਮੋਹਤ ਹੋ ਗਿਆ (ਆਪਣੀ ਭੈਣ ਤੇ ਜੋ ਵੇਸਵਾ ਰੂਪ ਵਿਚ ਹੈ)।
੩੦ ਬਿਨਾਂ ਹੀ ਤੀਰ ਤੋਂ ਜ਼ਖਮੀ ਹੋ ਗਿਆ।
੩੧ ਤੇ ਮਨ ਵਿਚ ਕਿਹਾ ਕਿ ਅੱਜ ਰਾਤ ਨੂੰ ਇਸ ਨੂੰ ਬੁਲਾ ਲਵਾਂਗਾ।
੩੨ ਅਤੇ ਦਿਲ ਕਰਕੇ ਇਸ ਨਾਲ ਕਾਮ ਭੋਗ ਕਰਾਂਗਾ ॥੨੦॥
੩੩ ਦਿਨ ਲੰਘ ਗਿਆ ਜਦੋਂ ਰਾਤ ਆ ਗਈ।
੩੪ ਤਾਂ ਰਾਜ ਕੁਮਾਰ ਨੇ ਕੋਲ ਬੁਲਾ ਲਈ ਉਹ।
੩੫ ਅਤੇ ਉਸ ਨਾਲ ਸਾਰਾ ਵਿਹਾਰ ਕੀਤਾ।
੩੬ ਉਸ ਨੂੰ ਅਸਲੀਅਤ ਦਾ ਕੋਈ ਪਤਾ ਨਹੀਂ ਲੱਗਿਆ (ਕਿ ਇਹ ਮੇਰੀ ਭੈਣ ਹੀ ਹੈ) ॥੨੧॥
੩੭ ਦੋਹਰਾ॥ ਕੁਮਾਰ ਨੇ ਬੜੇ ਪ੍ਰੇਮ ਨਾਲ ਕਲਾਵੇ ਭਰ ਭਰ ਕੇ ਵਿਹਾਰ ਕੀਤਾ ਦਿਲ ਦੀ ਪ੍ਰਸੰਨਤਾ ਨਾਲ।
੩੮ ਭੈਣ ਭਈ ਵਾਲੀ ਗੱਲ ਨਾ ਪਛਾਣ ਸਕਿਆ ॥੨੨॥
੩੯ ਸੋਰਠਾ॥ ਵਿਹਾਰ ਕਰਦਾ ਰਿਹਾ ਦਿਲ ਦੇ ਪਿਆਰ ਨਾਲ ਅੰਦਰਲੀ ਗੱਲ ਸਮਝਿਆ ਨਹੀਂ।
੪੦ ਉਸ ਛਲੀਆ ਇਸਤਰੀ ਨੇ ਛਲ ਕਰਕੇ ਉਸ ਬੇ ਸਮਝ ਨੂੰ ਧੋਖਾ ਦੇ ਦਿੱਤਾ ਚੱਕਵਾ ਦੇ ਕੇ ਰਾਜੇ ਨੂੰ ॥੨੩॥
੪੧ ਚੌਪਈ॥ ਜਿਸ ਵੇਲੇ ਵੇਸਵਾ ਵਾਲੇ ਗਹਿਣੇ ਪਾ ਲਵੇ।
੪੨ ਤਾਂ ਉਹ ਪਛਾਣੀ ਨਾ ਜਾਵੇ ਰਾਤ ਦਿਨ ਕੁਮਾਰ ਉਸ ਨਾਲ ਕਲੋਲਾਂ ਕਰਦਾ।
੪੩ ਜਿਸ ਵੇਲੇ ਭੈਣ ਵਾਲੇ ਬਸਤਰ ਗਹਿਣੇ ਪਾ ਲਵੇ।
੪੪ ਤਾਂ ਪਛਾਣੀ ਨਾ ਜਾਵੇ ਰਾਜਾ ਕੀ ਕਰਦਾ ॥੨੪॥੧॥
ਚਲਿੱਤਰਾਂ ਦਾ ਪ੍ਰਸੰਗ. ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੧੨ਵੀਂ ਕਥਾ ਸਮਾਪਤ ਹੈ।੨੧੨। ॥੪੦੭੨॥ਚਲਦਾ॥

[੧]ਦੋਹਰਾ ॥ ਰਾਜਾ ਖੰਡ ਬੁਦੇਲ ਕੌ ਰੁੱਦ੍ਰਕੇਤ ਤਿਹੱ ਨਾਮ ॥ [੨]ਸੇਵ ਰੁੱਦ੍ਰ ਕੀ ਰੈਨਿ ਦਿਨ ਕਰਤ ਆਠਹੂ ਜਾਮ ॥ ੧ ॥ [੩]ਚੌਪਈ ॥ ਸ੍ਰੀ ਕ੍ਰਿਤੁ ਕ੍ਰਿਤਮਤੀ ਤ੍ਰਿਯ ਤਾ ਕੀ ॥ [੪]ਔਰ ਨ ਬਾਲ ਰੂਪ ਸਮ ਵਾ ਕੀ ॥ [੫]ਤਾ ਸੋ ਨੇਹ ਨ੍ਰਿਪਤਿ ਕੌ ਭਾਰੋ ॥ [੬]ਨਿਜੁ ਮਨ ਕਰ ਤਾ ਕੇ ਦੈ ਡਾਰੋ ॥ ੨ ॥ [੭]ਦੋਹਰਾ ॥ ਸ੍ਰੀ ਮ੍ਰਿਗ ਨੇਤ੍ਰ ਸਰੂਪ ਅਤਿ ਦੂਹਿਤਾ ਤਾ ਕੀ ਏਕ ॥ [੮]ਲਹਿ ਨ ਗਈ ਰਾਜਾ ਬਡੇ ਚਹਿ ਚਹਿ ਰਹੇ ਅਨੇਕ ॥ ੩ ॥ [੯]ਇੰਦ੍ਰਕੇਤੁ ਛੱਤ੍ਰੀ ਹੁਤੇ ਚੱਛੁਮਤੀ ਲਹਿ ਲੀਨ ॥ [੧੦]ਅਪਨੋ ਤੁਰਤ ਨਿਕਾਰਿ ਮਨੁ ਬੇਚਿ ਤਵਨ ਕਰ ਦੀਨ ॥ ੪ ॥ [੧੧]ਚੌਪਈ ॥ ਰੈਨਿ ਦਿਵਸ ਤਿਹੱ ਰੂਪ ਨਿਹਾਰੈ ॥ [੧੨]ਚਿਤ ਮੈਂ ਇਹੈ ਬਿਚਾਰੁ ਬਿਚਾਰੈ ॥ [੧੩]ਐਸੋ ਛੈਲ ਕੈਸਹੂੰ ਪੈਯੈ ॥ [੧੪]ਕਾਮ ਭੋਗ ਕਰਿ ਗਰੇ ਲਗੈਯੈ ॥ ੫ ॥ [੧੫]ਏਕ ਸਖੀ ਕਹੱ ਨਿਕਟ ਬੁਲਾਯੋ ॥ [੧੬]ਮਨ ਭਾਵਨ ਕੇ ਸਦਨ ਪਠਾਯੋ ॥ [੧੭]ਸਹਿਚਰਿ ਤਾਹਿ ਤੁਰਤੁ ਲੈ ਆਈ ॥ [੧੮]ਆਨਿ ਕੁਅਰ ਕਹੱ ਦਯੋ ਮਿਲਾਈ ॥ ੬ ॥ [੧੯]ਅੜਿੱਲ ॥ ਮਨ ਭਾਵੰਤਾ ਮੀਤ ਕੁਅਰ ਜਬ ਪਾਇਯੋ ॥ [੨੦]ਦ੍ਰਿੜ੍ਹ ਗਹਿ ਗਹਿ ਕਰਿ ਤਾਕੌ ਗਰੇ ਲਗਾਇਯੋ ॥ [੨੧]ਅਧਰਨ ਕੋ ਕਰਿ ਪਾਨ ਸੁ ਆਸਨ ਬਹੁ ਕੀਏ॥ [੨੨]ਹੋ ਜਨਮ ਜਨਮ ਕੇ ਸੋਕ ਬਿਸਾਰਿ ਸਭੈ ਦੀਏ ॥ ੭ ॥ [੨੩]ਸਿਵ ਮੰਦਰਿ ਮੈਂ ਜਾਇ ਭੋਗ ਤਾ ਸੌ ਕਰੈ ॥ [੨੪]ਮਹਾਂ ਰੁੱਦ੍ਰ ਕੀ ਕਾਨਿ, ਨ ਕਛੁ ਚਿਤ ਮੈਂ ਧਰੈ॥ [੨੫]ਜਜੋਂ ਜਜੋਂ ਜੁਰਿਕੈ ਖਾਟ ਸੁ ਘੰਟ ਬਜਾਵਹੀਂ॥ [੨੬]ਹੋ ਪੂਰਿ ਤਵਨ ਧੁਨਿ ਰਹੈ, ਨ ਜੜ੍ਹ ਕਛੁ ਪਾਵਹੀਂ ॥੮॥ [੨੭]ਏਕ ਦਿਵਸ ਪੂਜਤ ਸਿਵ ਨ੍ਰਿਪ ਗਯੋ ਆਇਕੈ॥ [੨੮]ਸੁਤਾ ਸਹਚਰੀ ਪਿਤੁ ਪ੍ਰਤਿ ਦਈ ਉਠਾਇਕੈ॥ [੨੯]ਜਾਇ ਰਾਵ ਕੇ ਤੀਰ ਸਖੀ ਤੁਮ ਯੌ ਕਹੌ॥ [੩੦]ਹੋ ਹਮ ਪੂਜਾ ਹਅਾਂ ਕਰਤ, ਘਰੀ ਦ੍ਵੈ ਤੁਮ ਰਹੌ ॥੯॥ [੩੧]ਦੋਹਰਾ॥ ਸ੍ਰੀ ਸਿਵ ਕੀ ਪੂਜਾ ਕਰਤ ਹਮਰੀ ਸੁਤਾ ਬਨਾਇ ॥ [੩੨]ਘਰੀ ਦ੍ਵੈਕੁ, ਹਮ ਬੈਠਿ ਹਅਾਂ; ਬਹੁਰਿ ਪੂਜ ਹੈ ਜਾਇ ॥ ੧੦ ॥ [੩੩]ਚੌਪਈ ॥ ਉਤੈ ਮੀਤ ਤਿਨ ਲਿਯੋ ਬੁਲਾਈ ॥ [੬੪]ਕਾਮ ਰੀਤਿ ਕਰਿ ਪ੍ਰੀਤੁਪਜਾਈ ॥ [੩੫]ਕਰਿ ਕਰਿ ਕੁਵਤਿ ਸੇਜ ਚਰਕਾਵੈ ॥ [੩੬]ਏਕ ਹਾਥ ਤਨ ਘੰਟ ਬਜਾਵੈ ॥ ੧੧ ॥ [੩੭]ਭਾਂਤਿ ਭਾਂਤਿ ਤਾ ਸੌ ਰਤਿ ਕੀਨੀ ॥ [੩੮]ਨ੍ਰਿਪ ਜੜ੍ਹ, ਧੁਨਿ ਘੰਟਾ ਕੀ ਚੀਨੀ ॥ [੩੯]ਭੇਦ ਅਭੇਦ ਕਛੂ ਨਹਿ ਪਾਯੋ ॥ [੪੦]ਇਹ ਦੁਹਿਤਾ ਕਸ ਕਰਮ ਕਮਾਯੋ ॥੧੨ ॥ [੪੧]ਤਾ ਸੌ ਭੋਗ ਬਹੁਤ ਬਿਧਿ ਕੀਨੋ॥ [੪੨]ਲਪਟਿ ਲਪਟਿ ਆਸਨ ਕਹੱ ਦੀਨੋ ॥ [੪੩]ਚੁੰਬਨ ਆਲਿੰਗਨ ਕੀਨੇ ਤਿਨ ॥ [੪੪]ਭੇਦ ਨ ਲਹਯੋ ਮੂੜ੍ਹ ਰਾਜੈ ਇਨ ॥ ੧੩ ॥ [੪੫]ਕਾਮ ਕੇਲ ਤਾ ਸੌ ਬਹੁ ਕਿਯੋ ॥ [੪੬]ਬਹੁਰੋ ਛੋਰ ਦ੍ਵਾਰ ਕਹੱ ਦਿਯੋ ॥ [੪੭]ਪਠੈ ਸਹਚਰੀ ਪਿਤਾ ਬੁਲਾਇਯੋ ॥ [੪੮]ਮਨ ਮੈਂ ਅਧਿਕ ਜਾਰ ਦੁਖ ਪਾਯੋ ॥ ੧੪ ॥

੧ ਦੋਹਰਾ ॥ ਬੰਦੇਲ ਖੰਡ ਦਾ ਇਕ ਰੁਦ੍ਰਕੇਤ ਨਾਮ ਦਾ ਰਾਜਾ ਸੀ ।
੨ ਸ਼ਿਵਜੀ ਦੀ ਸੇਵਾ (ਪੂਜਾ) ਰਾਤ ਦਿਨ, ਅੱਠੇ ਪਹਿਰ ਕਰਦਾ ਸੀ ॥੧॥
੩ ਚੌਪਈ ॥ ਉਸ ਦੀ ਸ੍ਰੀ ਕਿਰਤ ਕ੍ਰਿਤਮਤੀ ਰਾਣੀ ਸੀ ।
੪ ਹੋਰ ਕੋਈ ਇਸਤਰੀ ਉਸ ਦੇ ਵਾਂਗ ਰੂਪਵਾਨ ਨਹੀਂ ਸੀ
੫ ਰਾਜੇ ਨੂੰ ਉਸ ਨਾਲ ਬੜਾ ਪਿਆਰ ਸੀ ।
੬ ਆਪਣਾ ਮਨ ਰਾਜੇ ਨੇ ਉਸ ਦੇ ਹੱਥ ਦੇ ਦਿੱਤਾ ਸੀ ।੨।
੭ ਦੋਹਰਾ ॥ ਮਿਰਗੀ ਜਿਹੇ ਨੇਤਰ ਅਤੇ ਬਹੁਤ ਸੁੰਦਰਤਾ ਵਾਲੀ ਉਸ ਦੀ ਇਕ ਪੁੱਤਰੀ ਸੀ ।
੮ ਵੱਡੇ ਵੱਡੇ ਰਾਜੇ ਉਸਨੂੰ ਚਾਹ ਚਾਹ ਕੇ ਚਲੇ ਗਏ ਪਰ ਉਸ ਨੇ ਕਿਸੇ ਨੂੰ ਪਸੰਦ ਨਾ ਕੀਤਾ ॥੩॥
੯ ਇਕ ਇੰਦ੍ਰ ਕੇਤ ਛੱਤਰੀ ਸੀ ਉਹ ਉਸ ਰਾਜੇ ਦੀ ਪੁੱਤਰੀ ਚੱਛਮਤੀ ਨੇ ਵੇਖ ਲਿਆ ਤੇ ਉਸੇ ਵੇਲੇ ਚੱਛਮਤੀ ਨੇ ।
੧੦ ਆਪਣਾ ਮਨ ਕੱਢ ਕੇ ਉਸ ਦੇ ਹੱਥ ਵੇਚ ਦਿੱਤਾ ॥੪॥
੧੧ ਚੌਪਈ ॥ ਰਾਤ ਦਿਨ ਉਸ ਦਾ ਰੂਪ ਵੇਖਦੀ ਰਹੇ ।
੧੨ ਅਤੇ ਚਿਤ ਵਿਚ ਇਹੋ ਸੋਚਦੀ ਰਹੇ ਕਿ -
੧੩ ਇਹੋ ਜਿਹਾ ਛੈਲ ਛਬੀਲਾ ਪਤੀ ਕਿਵੇਂ ਹਾਸਲ ਕਰਾਂ ?
੧੪ ਤਾਂ ਕਿ ਮੈਂ ਮੇਲ ਕਰਕੇ ਇਸ ਨੂੰ ਗਲ ਨਾਲ ਲਾਵਾਂ।੫।
੧੫ ਇਕ ਇਸਤਰੀ ਨੂੰ ਕੋਲ ਬੁਲਾਇਆ ।
੧੬ ਆਪਣੇ ਮਨ ਪਸੰਦ ਦੇ ਘਰ ਭੇਜ ਦਿੱਤਾ ।
੧੭ ਗੋਲੀ ਉਸੇ ਵੇਲੇ ਉਸ ਨੂੰ ਲੈ ਕੇ ਆ ਗਈ ।
੧੮ ਆ ਕੇ ਉਸ ਰਾਜਕੁਮਾਰੀ ਨੂੰ ਮਿਲਾ ਦਿੱਤਾ ॥੬॥
੧੯ ਅੜਿੱਲ ॥ ਜਿਸ ਵੇਲੇ ਮਨ ਮਰਜ਼ੀ ਦਾ ਮਿੱਤਰ ਕੁਮਾਰੀ ਨੇ ਪਾ ਲਿਆ ।
੨੦ ਘੁੱਟ ਘੁੱਟ ਕੇ ਉਸ ਨੂੰ ਗਲ ਨਾਲ ਲਾਇਆ ।
੨੧ ਬੁੱਲਾਂ ਨਾਲ ਬੁੱਲ ਮੇਲ ਮੇਲ ਕੇ ਬਹੁਤ ਆਸਣ ਕਰੇ ।
੨੨ ਜਨਮ ਜਨਮਾਤਰਾਂ ਦਾ ਕਾਮ ਰੋਗ ਵਿਸਾਰ ਦਿੱਤਾ ।੭।
੨੩ ਸ਼ਿਵਜੀ ਦਾ ਮੰਦਰ ਇਕਾਂਤ ਵੇਖ ਕੇ ਉਸ ਵਿਚ ਜਾ ਕੇ ਵਿਹਾਰ ਕਰਦੇ ।
੨੪ ਚਿੱਤ ਵਿਚ ਮਹਾਂ ਸ਼ਿਵਜੀ ਦਾ ਜ਼ਰਾ ਵੀ ਭੈਅ ਨਹੀਂ ਕਰਦੇ ।
੨੫ ਜਿਵੇਂ ਜਿਵੇਂ ਮੰਜਾ ਜਰਕਦਾ (ਚੀਕਦਾ) ਤਿਉਂ ਤਿਉਂ ਜ਼ੋਰ ਨਾਲ ਮੰਦਰ 'ਚ ਲੱਗਾ ਟੱਲ ਖੜਕਾਉਂਦੇ।
੨੬ (ਬਾਹਰੋਂ ਜੇ ਕੋਈ ਆਉਂਦਾ ਉਹ ਸਮਝਦਾ ਕਿ) ਅੰਦਰ ਕੋਈ ਪੂਜਾ ਕਰ ਰਿਹਾ ਹੈ ਪਰ ਕੋਈ ਵੀ ਮੂਰਖ ਇਸਨੂੰ ਨਾ ਸਮਝਦਾ ॥੮॥
੨੭ ਇਕ ਦਿਨ ਉਹ ਅੰਦਰ ਆਪਣੀ ਪੂਜਾ ਕਰ ਰਹੇ ਸੀ ਰਾਜਾ ਆ ਗਿਆ ।
੨੮ ਉਸ ਦੀ ਪੁੱਤਰੀ ਨੇ ਗੋਲੀ ਬਾਹਰ ਖੜੀ ਕੀਤੀ ਹੋਈ ਸੀ ਉਸਨੂੰ ਜਲਦੀ ਹੀ ਪਿਤਾ ਵੱਲ ਭੇਜ ਦਿੱਤਾ ।
੨੯ ਐ ਸਖੀ ਤੂੰ ਰਾਜੇ ਕੋਲ ਜਾ ਕੇ ਇਉਂ ਕਹਿ ਦੇਵੀਂ ।
੩੦ ਕਿ ਤੇਰੀ ਪੁੱਤਰੀ ਅੰਦਰ ਸ਼ਿਵ ਜੀ ਦੀ ਪੂਜਾ ਕਰਦੀ ਹੈ ਇਸ ਲਈ ਤੁਸੀਂ ਹਾਲੇ ਦੋ ਘੜੀ ਬਾਹਰ ਹੀ ਬੈਠ ਜਾਉ ॥੯॥
੩੧ ਦੋਹਰਾ। ਰਾਜੇ ਨੇ ਸਮਝਿਆ ਕਿ ਮੇਰੀ ਪੁੱਤਰੀ ਸ੍ਰੀ ਸ਼ਿਵ ਦੀ ਪੂਜਾ ਕਰ ਰਹੀ ਹੈ ।
੩੨ ਇਸ ਲਈ ਮੈਂ ਦੋ ਕੁ ਘੜੀ ਇਥੇ ਬੈਠ ਜਾਂਦਾ ਹਾਂ ਫਿਰ ਪੂਜਾ ਕਰ ਲਵਾਂਗਾ ॥੧੦॥
੩੩ ਚੌਪਈ । ਉਧਰ ਮਿੱਤਰ ਨੂੰ ਕੋਲ ਬੁਲਾ ਲਿਆ ।
੩੪ ਤੇ ਕਾਮ ਕਲੋਲ ਦੀ ਪ੍ਰੀਤ ਬਣਾ ਲਈ ।
੩੫ ਜਦੋਂ ਜੋਰ ਲਾਉਣ ਤੇ ਮੰਜਾ ਆਵਾਜ ਦੇਵੇ ਤਾਂ ।
੩੬ ਉਹ ਇਕ ਹੱਥ ਨਾਲ ਟੱਲ ਖੜਕਾਈ ਜਾਵੇ ॥੧੧॥
੩੭ ਤਰ੍ਹਾਂ ਤਰ੍ਹਾਂ ਦੋਹਾਂ ਨੇ ਰਸ ਮਾਣਿਆ ।
੩੮ ਮੂਰਖ ਰਾਜਾ ਘੰਟੀ (ਟੱਲ) ਦੀ ਹੀ ਆਵਾਜ ਸਮਝਦਾ।
੩੯ ਰਾਜੇ ਨੇ ਠੀਕ ਜਾਂ ਅਠੀਕ ਕੰਮ ਦਾ ਕੋਈ ਭੇਤ ਨਾ ਪਾਇਆ ।
੪੦ ਕਿ ਮੇਰੀ ਪੁੱਤਰੀ ਅੰਦਰ ਕੀ ਕਰਮ ਕਰ ਰਹੀ ਹੈ॥੧੨॥
੪੧ ਉਹਨਾਂ ਨੇ ਬਹੁਤ ਤਰ੍ਹਾਂ ਭੋਗ ਕੀਤਾ ।
੪੨ ਉਸੀ ਅੰਕ ਨਾਲ ਜੁੜਕੇ ਆਸਣ ਕੀਤੇ ।
੪੩ ਚੁੰਬਨ ਤੇ ਅਲਿੰਗਨ ਕਰੇ ਉਹਨਾਂ ਨੇ ।
੪੪ ਪਰ ਮੂਰਖ ਰਾਜੇ ਨੇ ਇਹਨਾਂ ਦੀ ਇਹ ਕੋਈ ਗੱਲ ਨਾ ਜਾਣੀ ॥੧੩॥
੪੫ ਜਦੋਂ ਬਹੁਤ ਸਾਰਾ ਕਾਮ ਕੇਲ ਕਰਕੇ ਹਟੇ ।
੪੬ ਫਿਰ ਮੰਦਰ ਦਾ ਦਰਵਾਜਾ ਖੋਲ ਦਿੱਤਾ ਅਤੇ
੪੭ ਗੋਲੀ ਨੂੰ ਭੇਜ ਕੇ ਪਿਤਾ ਨੂੰ ਬੁਲਾ ਲਿਆ ।
੪੮ ਰਾਜੇ ਦੇ ਆਉਣ ਨੂੰ ਵੇਖਕੇ ਯਾਰ ਬਹੁਤ ਡਰਿਆ।੧੪।

¹ਯਾ ਕੋ ਪਿਤਾ ਮੋਹਿ ਗਹਿ ਲੈਹੈ॥ ²ਬਹੁਰਿ ਹਮੈ ਜਮ ਪੁਰੀ ਪਠੈਹੈ॥ ³ਚਿੰਤਾਤੁਰ ਥਰਹਰਿ ਕੰਪਾਵੈ ॥ ⁴ਜਸੋਂ ਕਦਲੀ ਕਹੱ ਬਾਤ ਡੁਲਾਵੈ ॥ ੧੫ ॥ ⁵ਚੌਪਈ ॥ ਜਾਰ ਬਾਚ ॥ ⁶ਮੋਰੇ ਪ੍ਰਾਨ ਰਾਖਿ ਅਬ ਲੀਜੈ ॥ ⁷ਨਾਹਕ ਮੁਹਿ ਨ ਅਜਾਏਂ ਕੀਜੈ ॥ ⁸ਮੋਰੋ ਮੂੰਡਿ ਕਾਟ ਨ੍ਰਿਪ ਦੈਹੈ ॥ ⁹ਕਾਪਰਦੀ ਕੇ ਕੰਠ ਚੜੈਹੈ ॥੧੬॥ ¹⁰ਸੁਤਾ ਬਾਚ ॥ ¹¹ਚੌਪਈ ॥ ਤਿਨ ਕਹਯੋ ਤਰੁਨ ਨ ਚਿੰਤਾ ਕਰੋ ॥ ¹²ਧੀਰਜ ਚਿੱਤ ਆਪਨੇ ਧਰੋ ॥ ¹³ਤੇਰੇ ਅਬ ਮੈਂ ਪ੍ਰਾਨ ਉਬਰਿ ਹੌਂ॥ ¹⁴ਪਿਤ ਹੇਰਤ ਤੋਕੌਂ ਪਤਿ ਕਰਿਹੌਂ॥੧੭॥ ¹⁵ਆਪੁ ਪਿਤਾ ਤਨ ਜਾਇ ਉਚਰੀ ॥ ¹⁶ਮੋ ਪਰ ਕ੍ਰਿਪਾ ਅਧਿਕ ਸਿਵ ਕਰੀ ॥ ¹⁷ਨਿਜ ਕਰ ਪਕਰਿ ਮੋਹਿ ਪਤਿ ਦੀਨੋ ॥ ¹⁸ਹਮ ਪਰ ਅਧਿਕ ਅਨੁਗ੍ਰਹ ਕੀਨੋ ॥੧੮॥ ¹⁹ਚਲਹੁ ਪਿਤਾ ਤਹੱ ਤਾਂਹਿ ਦਿਖਾਊਂ॥ ²⁰ਤਾ ਸੌ ਬਹੁਰਿ ਸੁ ਬਯਾਹ ਕਰਾਊਂ॥ ²¹ਬਾਂਹਿ ਪਕਰਿ ਰਾਜਾ ਕੌ ਲਯਾਈ॥ ²²ਆਨਿ ਜਾਰ ਸੌ ਦਿਯੋ ਦਿਖਾਈ॥ ੧੯॥ ²³ਧੰਨਯ ਧੰਨਯ ਤਾਕੌ ਪਿਤੁ ਕਹਯੋ॥ ²⁴ਕਰ ਸੌ ਕਰ ਦੁਹਿਤਾ ਕੋ ਗਹਯੋ॥ ²⁵ਕ੍ਰਿਪਾ ਕਟਾਛ ਅਧਿਕ ਸਿਵ ਕੀਨੋ ॥²⁶ਤਾ ਤੇ ਬਰ ਉਤਮ ਤੁਹਿ ਦੀਨੋ॥੨੦॥ ²⁷ਤੁਮ ਪਰ ਕ੍ਰਿਪਾ ਜੁ ਸਿਵਜੂ ਕੀਨੀ॥ ²⁸ਹਮਹੂੰ ਆਜੁ ਤਾਹਿ ਤੁਹਿ ਦੀਨੀ॥ ²⁹ਬੋਲਿ ਦਿਜਨ ਕਹੱ ਬਯਾਹ ਕਰਾਯੋ ॥ ³⁰ਭੇਦ ਅਭੇਦ ਮੂੜ੍ਹ ਨਹਿ ਪਾਯੋ ॥ ੨੧ ॥ ³¹ਦੋਹਰਾ ॥ ਇਹ ਚਰਿੱਤ੍ਰ ਤਹੱ ਚੰਚਲਾ ਬਯਾਹ ਜਾਰ ਸੌ ਕੀਨ ॥ ³²ਪਿਤੁ ਹੂੰ ਲੈ ਤਾਕੌ ਦਈ ਸਕਯੋ ਨ ਛਲ ਜੜ ਚੀਨ ॥ ੨੨ ॥ ੧ ॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੧੩॥੪੦੯੪॥ਅਫਜੂੰ॥

³³ਚੌਪਈ ॥ ਚਾਂਦਾ ਸਹਰ ਬਸਤ ਜਹੱ ਭਾਰੋ ॥ ³⁴ਧਰਨੀ ਤਲ ਮਹਿ ਅਤਿ ਉਜਿਯਾਰੋ ॥ ³⁵ਬਿਸੁਨ ਕੇਤ ਰਾਜਾ ਤਹੱ ਰਹਈ ॥ ³⁶ਕਰਮ ਧਰਮ ਸੁਚਿ ਬ੍ਰਤ ਜਗ ਕਹਈ ॥੧॥ ³⁷ਸ੍ਰੀ ਬੁੰਦੇਲ ਮਤੀ ਤਾ ਕੀ ਤ੍ਰਿਯ ॥ ³⁸ਜਾ ਮਹਿ ਬਸਤ ਸਦਾ ਨ੍ਰਿਪ ਕੋ ਜਿਯ ॥ ³⁹ਸ੍ਰੀ ਗੁਲਜਾਰ ਮਤੀ ਦੁਹਿਤਾ ਤਿਹੱ ॥ ⁴⁰ਕਹੂੰ ਨ ਤਰੁਨਿ ਜਗਤ ਮੈਂ ਸਮ ਜਿਹੱ ॥ ੨ ॥ ⁴¹ਦੋਹਰਾ ॥ ਤਿਨ ਇਕ ਤਰੁਨ ਬਿਲੋਕਯੋ ਅਮਿਤ ਰੂਪ ਕੀ ਖਾਨਿ ॥ ⁴²ਲੀਨੋ ਸਦਨ ਬੁਲਾਇਕੈ ਰਮਤ ਭਈ ਰੁਚਿ ਮਾਨਿ ॥ ੩ ॥ ⁴³ਚੌਪਈ ॥ ਤਾ ਸੌ ਲਪਟਿ ਕਰਤ ਰਸ ਭਈ॥ ⁴⁴ਗ੍ਰਿਹ ਕੀ ਸੁਧਿ ਸਭਹੂੰ ਤਜਿ ਦਈ॥ ⁴⁵ਨਿਸ ਦਿਨ ਤਾਸੌ ਭੋਗ ਕਮਾਵੈ ॥ ⁴⁶ਲਪਟਿ ਲਪਟਿ ਤਾਕੇ ਉਰ ਜਾਵੈ ॥ ੪ ॥ ⁴⁷ਦੋਹਰਾ ॥ ਤਰੁਨ ਪੁਰਖ ਤਰੁਨੀ ਤਰੁਨਿ ਬਾਢੀ ਪ੍ਰੀਤਿ ਅਪਾਰ ॥ ⁴⁸ਲਪਟਿ ਲਪਟਿ ਆਸਨ ਕਰੈ ਹੇਰਿ ਹੇਰਿ ਮੁਖ ਯਾਰ ॥ ੫ ॥ ⁴⁹ਚੌਪਈ ॥ ਰੈਨਿ ਦਿਵਸ ਤਾ ਸੌ ਰਤਿ ਕਰੈ

੧ ਕਿ ਇਸ ਦਾ ਪਿਤਾ ਮੈਨੂੰ ਪਕੜ ਲਵੇਗਾ ।
੨ ਤੇ ਫਿਰ ਮੈਨੂੰ ਮਾਰ ਕੇ ਜਮ ਲੋਕ ਭੇਜ ਦੇਵੇਗਾ ।
੩ ਚਿੰਤਾਤੁਰ ਹੋ ਕੇ ਥਰ ਥਰ ਕੰਬਣ ਲੱਗਾ ।
੪ ਜਿਵੇਂ ਕੇਲੇ ਦੇ ਪੱਤੇ ਹਵਾ ਨਾਲ ਕੰਬਦੇ ਹਨ ॥੧੫॥
੫ ਚੌਪਈ ॥ ਯਾਰ ਕਹਿੰਦਾ ਹੈ –
੬ ਮੇਰੇ ਪ੍ਰਾਣ ਬਚਾ ਲੈ ।
੭ ਮੈਨੂੰ ਨਹੱਕਾ ਅਜਾਈਂ ਨਾ ਮਰਵਾ ਦੇਵੀਂ ।
੮ ਰਾਜਾ ਮੇਰਾ ਸਿਰ ਕੱਟ ਦੇਵੇਗਾ ।
੯ ਤੇ ਸ਼ਿਵਜੀ ਦੇ ਗਲ ਵਿਚ ਮੇਰਾ ਸਿਰ ਪਾ ਦੇਵੇਗਾ।੧੬।
੧੦ ਪੁੱਤਰੀ ਕਹਿੰਦੀ ਹੈ –
੧੧ ਚੌ: ॥ਉਸ ਨੇ ਕਿਹਾ ਕਿ ਜਵਾਨ ਕੋਈ ਫਿਕਰ ਨਾ ਕਰ
੧੨ ਆਪਣੇ ਦਿਲ ਵਿਚ ਧੀਰਜ ਰੱਖ ।
੧੩ ਤੇ ਮੈਂ ਹੁਣੇ ਪ੍ਰਾਣ ਬਚਾਵਾਂਗੀ ।
੧੪ ਪਿਤਾ ਦੇ ਸਾਹਮਣੇ ਤੈਨੂੰ ਮੈਂ ਆਪਣਾ ਪਤੀ ਬਣਾਵਾਂਗੀ ॥੧੭॥
੧੫ ਆਪ ਜਾ ਕੇ ਪਿਤਾ ਕੋਲ ਕਿਹਾ ।
੧੬ ਮੇਰੇ ਉਪਰ ਸ਼ਿਵਜੀ ਨੇ ਬੜੀ ਮੇਹਰਬਾਨੀ ਕੀਤੀ ਹੈ ।
੧੭ ਮੈਨੂੰ ਸ਼ਿਵਜੀ ਨੇ ਆਪਣੇ ਹੱਥ ਨਾਲ ਫੜਕੇ ਪਤੀ ਦੇ ਦਿੱਤਾ ਹੈ ।
੧੮ ਮੇਰੇ ਉਪਰ ਬਹੁਤ ਹੀ ਸ਼ਿਵਜੀ ਨੇ ਕ੍ਰਿਪਾ ਕੀਤੀ ਹੈ।੧੮।
੧੯ ਚਲੋ ਪਿਤਾ ਜੀ ਮੈਂ ਉਹ ਵਰ ਤੁਹਾਨੂੰ ਦਿਖਾਵਾਂ ।
੨੦ ਫਿਰ ਮੈਂ ਉਸ ਨਾਲ ਵਿਆਹ ਕਰਾਵਾਂਗੀ ।
੨੧ ਰਾਜੇ ਨੂੰ ਬਾਂਹ ਤੋਂ ਪਕੜਕੇ ਅੰਦਰ ਲੈ ਗਈ ।
੨੨ ਆ ਕੇ ਯਾਰ ਵਿਖਾ ਦਿੱਤਾ ॥੧੯॥
੨੩ ਰਾਜੇ ਨੇ ਆਪਣੀ ਪੁੱਤਰੀ ਨੂੰ ਧੰਨ ਧੰਨ ਕਿਹਾ ।
੨੪ ਹੱਥ ਨਾਲ ਪੁੱਤਰੀ ਦਾ ਹੱਥ ਫੜ ਲਿਆ ।
੨੫ ਕਿ ਸ਼ਿਵਜੀ ਨੇ ਸਾਡੇ ਤੇ ਬੜੀ ਕ੍ਰਿਪਾ ਦੀ ਨਜ਼ਰ ਕੀਤੀ ਹੈ ।
੨੬ ਇਸ ਲਈ ਤੈਨੂੰ ਵਧੀਆ ਵਰ ਟੋਲ ਕੇ ਦਿੱਤਾ ਹੈ।੨੦।
੧੭ ਜਿਹੜੀ ਕ੍ਰਿਪਾ ਤੇਰੇ ਉਪਰ ਸ਼ਿਵਜੀ ਮਹਾਰਾਜ ਨੇ ਕੀਤੀ ਹੈ ।
੨੮ ਅੱਜ ਉਹ ਕ੍ਰਿਪਾ ਤੂੰ ਸਾਨੂੰ ਦੇ ਦਿੱਤੀ ਹੈ ।
੨੯ ਬ੍ਰਾਹਮਣ ਨੂੰ ਬੁਲਾਕੇ ਉਸਨੂੰ ਕਹਿਕੇ ਵਿਆਹ ਕਰ ਦਿੱਤਾ
੩੦ ਪਰ ਉਸ ਮੂਰਖ ਨੇ ਸੱਚ ਝੂਠ ਦਾ ਕੋਈ ਭੇਤ ਨਾ ਪਾਇਆ ॥੨੧॥
੩੧ ਦੋਹਰਾ ਇਸ ਢੰਗ ਦੇ ਨਾਲ ਉਸ ਚਾਲਾਕ ਇਸਤਰੀ ਨੇ ਆਪਣੇ ਯਾਰ ਨਾਲ ਵਿਆਹ ਕਰਵਾ ਲਿਆ ।
੩੨ ਪਿਤਾ ਨੇ ਹੀ ਫੜ ਕੇ ਉਸ ਨੂੰ ਦੇ ਦਿੱਤਾ, ਉਸ ਮੂਰਖ ਨੇ ਧੋਖਾ ਨਾ ਸਮਝਿਆ ॥੨੨॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੧੩ਵੀਂ ਕਥਾ ਸਮਾਪਤ ਹੈ।੨੧੩। ॥੪੦੯੪॥ਚਲਦਾ॥

੩੩ ਚੌਪਈ ॥ ਇਕ ਚਾਂਦਾ ਨਾਮ ਦਾ ਵੱਡਾ ਭਾਰੀ ਸ਼ਹਿਰ ਵੱਸਦਾ ਸੀ ।
੩੪ ਧਰਤੀ ਦੇ ਤਲ ਤੇ ਬੜਾ ਰੋਸ਼ਨ ਸੀ ।
੩੫ ਬਿਸ਼ਨ ਕੇਤ ਰਾਜਾ ਉਥੇ ਰਹਿੰਦਾ ਸੀ ।
੩੬ ਉਸ ਨੂੰ ਸਾਰਾ ਜਗ ਕਰਮ ਧਰਮ ਵਿਚ ਬੜਾ ਸੁੱਚਾ ਕਹਿੰਦਾ ਸੀ ॥੧॥
੩੭ ਸ੍ਰੀ ਬੁੰਦੇਲ ਮਤੀ ਉਸ ਦੀ ਇਸਤਰੀ ਸੀ ।
੩੩ ਜਿਸ ਦੇ ਵਿਚ ਰਾਜੇ ਦਾ ਦਿਲ ਸਦਾ ਵੱਸਦਾ ਸੀ ।
੩੯ ਸ੍ਰੀ ਗੁਲਜਾਰ ਮਤੀ ਉਹਨਾਂ ਦੀ ਪੁੱਤਰੀ ਸੀ ।
੪੦ ਜਿਸਦੇ ਬਰਾਬਰ ਦੀ ਮੁਟਿਆਰ ਜਗਤ ਵਿਚ ਕੋਈ ਹੋਰ ਨਹੀਂ ਸੀ ॥੨॥
੪੧ ਦੋਹਰਾ ॥ ਉਸ ਨੇ ਇਕ ਜਵਾਨ ਦੇਖਿਆ ਜੋ ਬਹੁਤ ਹੀ ਰੂਪ ਦਾ ਖਜਾਨਾ ਸੀ ।
੪੨ ਉਸ ਨੂੰ ਘਰ ਬੁਲਾ ਕੇ ਖੁਸ਼ੀ ਨਾਲ ਰਮ ਗਈ ॥੩॥
੪੩ ਚੌ: ॥ ਉਸਦੇ ਨਾਲ ਲਿਪਟ ਕੇ ਉਸਨੇ ਰਸ ਮਾਣਿਆ ।
੪੪ ਘਰ ਦੀ ਸਾਰੀ ਸੋਝੀ ਹੀ ਵਿਸਾਰ ਦਿੱਤੀ ।
੪੫ ਰਾਤ ਦਿਨ ਉਸ ਨਾਲ ਕਾਮ ਕੇਲ ਕਰੇ ।
੪੬ ਲਿਪਟ ਲਿਪਟ ਕੇ ਉਸਦੇ ਗਲੇ ਨਾਲ ਲੱਗੇ ॥੪॥
੪੭ ਦੋਹਰਾ ॥ ਜਵਾਨ ਪੁਰਖ ਸੀ ਤੇ ਜਵਾਨ ਹੀ ਇਸਤਰੀ ਉਹਨਾਂ ਦਾ ਪ੍ਰੇਮ ਬਹੁਤ ਵੱਧ ਗਿਆ ।
੪੮ ਚਿੰਬੜ ਚਿੰਬੜ ਕੇ ਆਸਣ ਦੇਵੇ ਯਾਰ ਦਾ ਮੁਖ ਵੇਖ ਵੇਖਕੇ ॥੫॥
੪੯ ਚੌਪਈ ॥ ਰਾਤ ਦਿਨ ਉਸ ਨਾਲ ਮਿਲਾਪ ਕਰੇ ।

॥ [੧]ਮਾਤ ਪਿਤਾ ਤੇਂ ਚਿਤ ਮੈਂ ਡਰੈ॥ [੨]ਪਿਯ ਮੁਹਿ ਕਹ੍ਯੋ ਸੰਗਿ ਕਰ ਲੀਜੈ ॥ [੩]ਅਵਰੈ
ਦੇਸ ਪਯਾਨੋ ਕੀਜੈ ॥੬॥ [੪]ਦ੍ਵੈ ਬਾਜਨ ਆਰੂੜ੍ਹਿਤ ਹ੍ਵੈਹੈਂ ॥ [੫]ਪਿਤੁ ਕੇ ਸਕਲ ਖਜਾਨੋ
ਲੈ ਹੈਂ॥ [੬]ਮਨ ਭਾਵਤ ਤੋ ਸੌ ਰਤਿ ਕਰਿਹੌ ॥ [੭]ਸਕਲ ਦੂਪ ਕੰਦ੍ਰਪ ਕੋ ਹਰਿਹੌ॥੭॥
[੮]ਭਲੀ ਭਲੀ ਤਬ ਤਾਂਹਿ ਬਖਾਨ੍ਯੋ॥ [੯]ਤਾ ਕੌ ਬਚਨ ਸੱਤ੍ਯ ਕਰਿ ਮਾਨ੍ਯੋ॥ [੧੦]ਪਿਤੁ ਕੋ
ਲੇਤ ਖਜਾਨਾ ਭਈ ॥ [੧੧]ਚਾਂਦਾ ਛੋਰਿ, ਦੱਛਿਨਹਿ ਗਈ॥੮॥ [੧੨]ਲੇਖਤ ਇਹੈ ਭਵਨ
ਮੈਂ ਭਈ॥ [੧੩]ਹੌ ਤੀਰਥ ਨ੍ਹੈਬੇ ਕੋ ਗਈ॥ [੧੪]ਮਿਲਿਹੋ ਤੁਮੈ ਜਿਯਤ ਜੌ ਆਈ॥ [੧੫]ਜੌ ਮਰਿ
ਗਈ ਤ ਰਾਮ ਸਹਾਈ॥ ੯॥ [੧੬]ਗ੍ਰਿਹ ਕੋ ਸਕਲ ਦਰਬੁ ਸੰਗ ਲੈਕੈ॥ [੧੭]ਉਧਰਿ ਚਲੀ
ਤਾ ਸੌ ਹਿਤ ਕੈ ਕੈ॥ [੧੮]ਲਪਟਿ ਲਪਟਿ ਤਾ ਸੌ ਰਤਿ ਕਰੈ॥ [੨੦]ਦੂਪ ਕੰਦ੍ਰਪ ਕੋ ਸਭ ਹੀ ਹਰੈ
॥੧੦॥ [੨੧]ਬੀਤਤ ਬਰਖ ਬਹੁਤ ਜਬ ਭਏ॥ [੨੨]ਸਭ ਹੀ ਖਾਇ ਖਜਾਨੋ ਗਏ॥ [੨੩]ਭੂਖੀ
ਮਰਨ ਤਰੁਨਿ ਜਬ ਲਾਗੀ ॥ [੨੪]ਤਬ ਹੀ ਛੋਰਿ ਪ੍ਰੀਤਮਹਿ ਭਾਗੀ ॥ ੧੧ ॥
[੨੫]ਅੜਿਲ ॥ ਬਹੁਰਿ ਸਹਰ ਚਾਂਦਾ ਮੈ ਪਹੁਚੀ ਆਇਕ ॥ [੨੬]ਮਾਤ ਪਿਤਾ ਕੇ ਪਗਨ
ਰਹੀ ਲਪਟਾਇਕੈ ॥ [੨੭]ਮੈਂ ਜੁ ਤੀਰਥਨ ਧਰਮ ਕਰ੍ਯੋ ਸੋ ਲੀਜਿਯੈ ॥ [੨੮]ਹੋ ਅਰਧ
ਪੁੰਨ੍ਯ ਦੈ ਮੋਹਿ ਅਸੀਸਾ ਦੀਜਿਯੈ ॥ ੧੨ ॥ [੨੯]ਸੁਨਿ ਸੁਨਿ ਐਸੇ ਬਚਨ ਰੀਝਿ
ਰਾਜਾ ਰਹ੍ਯੋ ॥ [੩੦]ਧੰਨ੍ਯ ਧੰਨ੍ਯ ਦੁਹਿਤਾ ਕੋ ਨਾਰਿ ਸਹਿਤ ਕਹ੍ਯੋ॥ [੩੧]ਤੀਰਥ ਸਕਲ
ਅਨ੍ਹਾਇ ਮਿਲੀ ਮੁਹਿ ਆਇਕੈ ॥ [੩੨]ਹੋ ਜਨਮ ਜਨਮ ਕੇ ਪਾਪਨ ਦਯੋ
ਮਿਟਾਇਕੈ ॥੧੩॥ [੩੩]ਦੋਹਰਾ ॥ ਭੋਗ ਪ੍ਰਥਮ ਕਰਿ ਜਾਰ ਤਜਿ ਤਹੀ ਪਹੂਚੀ
ਆਇ ॥ [੩੪]ਭੇਦ ਮੂੜ੍ਹ ਨ੍ਰਿਪ ਨਾ ਲਹ੍ਯੋ, ਲਈ ਗਰੇ ਸੌ ਲਾਇ※ ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਦਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੧੪॥੪੧੦੯॥ਅਫਜੂੰ॥

[੩੫]ਦੋਹਰਾ ॥ ਦੱਛਿਨ ਕੋ ਰਾਜਾ ਬਡੋ ਸੰਭਾ ਨਾਮ ਸੁ ਬੀਰ ॥ [੩੬]ਔਰੰਗਸਾਹ ਜਾਸੌ
ਸਦਾ ਲਰਤ ਰਹਤ ਰਨਧੀਰ ॥੧॥ [੩੭]ਚੌਪਈ ॥ ਸੰਭਾ ਪੁਰ ਸੁ ਨਗਰ ਇਕ ਤਹਾਂ॥
ਰਾਜ ਕਰਤ ਸੰਭਾ ਜੂ ਜਹਾਂ ॥ [੩੮]ਇਕ ਕਵਿ ਕਲਸ ਰਹਤ ਗ੍ਰਿਹ ਵਾ ਕੈ ॥ [੩੯]ਪਰੀ
ਸਮਾਨ ਸੁਤਾ ਗ੍ਰਿਹ ਤਾ ਕੇ ॥੨॥ [੪੦]ਜਬ ਸੰਭਾ ਤਿਹ ਰੂਪ ਨਿਹਾਰ੍ਯੋ॥ [੪੧]ਇਹੈ ਆਪਨੇ
ਚਿੱਤ ਬਿਚਾਰ੍ਯੋ॥ [੪੨]ਯਾ ਕੌ ਭਲੀ ਭਾਂਤਿ ਗਹਿ ਤੋਰੋ॥ [੪੩]ਬ੍ਰਾਹਮਨੀ ਹਮ ਨਾ ਕਛੁ ਛੋਰੋ
॥ ੩ ॥ [੪੪]ਏਕ ਸਹਚਰੀ ਤਹਾਂ ਪਠਾਈ ॥ [੪੫]ਤਰੁਨਿ ਕੁਅਰਿ ਤਨ ਬਾਤ ਜਤਾਈ ॥
[੪੬]ਆਜੁ ਨ੍ਰਿਪਤਿ ਕੇ ਸਦਨ ਸਿਧਾਰੋ ॥ [੪੭]ਲਪਟਿ ਲਪਟਿ ਤਿਹੱ ਸੰਗ ਬਿਹਾਰੋ ॥
੪ ॥ [੪੮]ਤਰੁਨਿ ਕੁਅਰਿ ਮਨ ਮੈਂ ਯੌ ਕਹੀ ॥ [੪੯]ਹਮਰੀ ਬਾਤ ਧਰਮ ਕੀ ਰਹੀ ॥

※ ਇਹ ਉਮਰ ਦੂਰ ਅੰਦੇਸ਼ੀ ਤੋਂ ਰਹਿਤ ਤੇ ਕੱਚੀ ਉਮਰ ਹੁੰਦੀ ਹੈ। ਜਿਵੇਂ ਮਨਮੁਖ ਲੋਕ ਇਸ ਲੋਕ ਦੇ ਸੁੱਖਾਂ ਨਾਲ ਹੀ ਪ੍ਰੀਤ ਰੱਖਦੇ ਹਨ ਤੇ ਪ੍ਰਲੋਕ ਦੇ ਸੁੱਖਾਂ ਦਾ ਉਹਨਾਂ ਨੂੰ ਉਕਾ ਹੀ ਗਿਆਨ ਨਹੀਂ ਹੁੰਦਾ। ਸਿਆਣੀਆਂ ਪੁੱਤਰੀਆਂ ਆਪਣਾ ਲੋਕ ਪ੍ਰਲੋਕ ਪੇਕੇ ਤੇ ਸੌਹਰੇ ਦੀ ਜਿੰਮੇਵਾਰੀ ਮਾਪਿਆਂ ਤੇ ਹੀ ਰੱਖਦੀਆਂ ਹਨ। ਮਾਪੇ ਕਈ ਤਰਾਂ ਦੀ ਸੋਚ ਵਿਚਾਰ ਕਰਕੇ ਕੁਝ ਗਰੰਟੀ ਲੈ ਕੇ ਭੂਤ-ਭਵਿੱਖ ਨੂੰ ਵਿਚਾਰਕੇ ਪੁਤਰੀ ਨੂੰ ਕਿਸੇ ਦੇ ਪੱਲੇ ਪਾਉਂਦੇ ਹਨ। ਪਰ ਆਪ ਹੁਦਰੀ ਕਰਨ ਵਾਲੀ ਪੁਤਰੀ ਸ੍ਰੀ ਗੁਲਜ਼ਾਰ ਮਤੀ ਵਾਂਗ ਖੁਆਰ ਹੁੰਦੀ ਹੈ।

੧ ਮਾਤਾ ਪਿਤਾ ਤੋਂ ਦਿਲ ਵਿਚ ਡਰਦੀ ਹੈ।
੨ ਤੇ ਪਤੀ ਨੂੰ ਕਿਹਾ ਕਿ ਮੈਨੂੰ ਆਪਣੇ ਨਾਲ ਕਿਧਰੇ ਲੈ ਚੱਲ।
੩ ਕਿਸੇ ਹੋਰ ਦੇਸ ਨੂੰ ਚਲੇ ਚਲਦੇ ਹਾਂ ॥੬॥
੪ ਦੋ ਘੋੜਿਆਂ ਤੇ ਸਵਾਰ ਹੋ ਜਾਵਾਂਗੇ।
੫ ਪਿਤਾ ਦੇ ਖਜ਼ਾਨੇ ਵਿਚੋਂ ਧਨ ਲੈ ਲਵਾਂਗੇ।
੬ ਤੇਰੇ ਨਾਲ ਮਨ ਮਰਜੀ ਦੀਆਂ ਮੌਜਾ ਕਰਾਂਗੇ।
੭ ਕਾਮ ਵੇਗ ਦਾ ਸਾਰਾ ਦੁੱਖ ਦੂਰ ਕਰ ਦਿਆਂਗੇ॥੭॥
੮ ਉਸ ਨੇ ਕਿਹਾ ਬਹੁਤ ਠੀਕ-ਬਹੁਤ ਠੀਕ।
੯ ਉਸ ਦੀ ਗੱਲ ਠੀਕ ਕਰਕੇ ਮੰਨ ਲਈ।
੧੦ ਪਿਤਾ ਦੇ ਖਜ਼ਾਨੇ ਵਿਚੋਂ ਧਨ ਲੈ ਲਿਆ।
੧੧ ਚਾਂਦਾ ਸ਼ਹਿਰ ਛੱਡ ਕੇ ਦੱਖਣ ਵੱਲ ਚਲੀ ਗਈ ॥੮॥
੧੨ ਪੱਤਰਕਾ ਲਿਖ ਕੇ ਘਰ ਵਿਚ ਰੱਖ ਦਿੱਤੀ ਕਿ ਮੈਂ।
੧੩ ਤੀਰਥ ਯਾਤਰਾ ਕਰਨ ਜਾਂ ਰਹੀ ਹਾਂ।
੧੪ ਜੇ ਜਿਊਂਦੀ ਆ ਗਈ ਤਾਂ ਆ ਕੇ ਤੁਹਨੂੰ ਮਿਲ ਪਾਵਾਂਗੀ
੧੫ ਜੇ ਮਰ ਗਈ ਤਾਂ ਰਾਮ ਦੇ ਹਵਾਲੇ ਜਾਣ ਲੈਣਾ ॥੯॥
੧੬ ਘਰ ਵਿਚੋਂ ਸਾਰਾ ਧਨ ਨਾਲ ਲੈ ਲਿਆ।
੧੭ ਉਸ ਨੂੰ ਨਾਲ ਲੈ ਕੇ ਉਧਲ ਗਈ।
੧੮ ਚਾਂਦੇ ਨਾਲ ਜੁੜ ਜੁੜ ਕੇ ਉਸ ਨਾਲ ਖੁਸ਼ੀ ਮਾਣੇ।
੧੯ ਕਾਮ ਦਾ ਦੁੱਖ ਸਾਰਾ ਹੀ ਲਾਹ ਸੁੱਟੇ ॥੧੦॥
੨੦ ਜਦੋਂ ਕਈ ਬਰਸ ਬੀਤ ਗਏ।
੨੧ ਜਿਹੜਾ ਧਨ ਕੋਲ ਸੀ ਸਾਰਾ ਖਾ ਗਏ।
੨੨ ਜਦੋਂ ਫਿਰ ਉਹ ਇਸਤਰੀ ਭੁੱਖੀ ਮਰਨ ਲੱਗੀ।
੨੩ ਤਾਂ ਉਸ ਆਪਣੇ ਪਿਆਰੇ ਨੂੰ ਛੱਡ ਕੇ ਦੌੜੀ ॥੧੧॥
੨੪ ਅੜਿੱਲ ॥ ਮੁੜ ਕੇ ਚਾਂਦਾ ਸ਼ਹਿਰ ਵਿਚ ਪਹੁੰਚ ਗਈ ਆ ਕੇ।
੨੫ ਮਾਤਾ ਪਿਤਾ ਦੇ ਪੈਰਾਂ ਨਾਲ ਆ ਲੱਗੀ।
੨੬ ਮੈਂ ਜਿਹੜਾ ਤੀਰਥ ਯਾਤਰਾ ਕਰਨ ਦਾ ਧਰਮ ਫਲ ਲਿਆ ਹੈ।
੨੭ ਉਸ ਵਿਚੋਂ ਅੱਧਾ ਤੁਸੀਂ ਲੈ ਕੇ ਮੈਨੂੰ ਅਸੀਸ ਦਿਉ॥੧੨॥
੨੮ ਉਸ ਦੀਆਂ ਗੱਲਾਂ ਸੁਣ ਸੁਣਕੇ ਰਾਜਾ ਸੱਚ ਮੰਨਕੇ ਉਸ ਤੇ ਬੜਾ ਮੁਤਾਸਰ ਹੋਇਆ।
੨੯ ਅਤੇ ਰਾਣੀ ਸਮੇਤ ਦੋਹਾਂ ਨੇ ਉਸ ਨੂੰ ਧੰਨ ਕਿਹਾ ਕਿ ਬੜਾ ਚੰਗਾ ਕੰਮ ਕਰਕੇ ਆਈ ਹੈਂ।
੩੦ ਜੋ ਸਾਰੇ ਤੀਰਥਾਂ ਦੀ ਯਾਤਰਾ ਕਰਕੇ ਸਾਨੂੰ ਆ ਕੇ ਮਿਲੀ ਹੈਂ।
੩੧ ਜਨਮਾਂ ਜਨਮਾਤਰਾਂ ਦੇ ਪਾਪ ਖੋ ਦਿੱਤੇ ਹਨ ॥੧੩॥
੩੨ ਦੋਹਰਾ ॥ ਪਹਿਲਾਂ ਯਾਰ ਨਾਲ ਭੋਗ ਕਰਦੀ ਰਹੀ ਫਿਰ ਉਸੇ ਨੂੰ ਛੱਡ ਕੇ ਆ ਪਹੁੰਚੀ ਉਥੇ ਹੀ ਆ ਗਈ।
੩੩ ਰਾਜੇ ਨੇ ਉਸ ਦੀ ਕਰਤੂਤ ਨਾ ਸਮਝੀ ਗਲ ਨਾਲ ਲਾ ਲਈ ॥੧੪॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੧੪ਵੀਂ ਕਥਾ ਸਮਾਪਤ ਹੈ।੨੧੪। ॥੪੧੦੮॥ਚਲਦਾ॥

---

੩੪ ਦੋ:॥ ਦੱਖਣ ਦੇਸ਼ ਵਿਚ ਸੰਭਾ ਨਾਮ ਦਾ ਬੜਾ ਸੂਰਬੀਰ ਰਾਜਾ ਸੀ।
੩੫ ਔਰੰਗਜ਼ੇਬ ਬਾਦਸ਼ਾਹ ਜਿਸ ਨਾਲ ਲੜਦਾ ਰਹਿੰਦਾ ਸੀ ਜੋ ਯੁੱਧ ਲੜਨ ਵਿਚ ਬੜਾ ਧੀਰ ਜਵਾਨ ਸੀ ॥੧॥
੩੬ ਚੌਪਈ ॥ ਇਕ ਉਥੇ ਸੰਭਾ ਪੁਰ ਨਗਰ ਸੀ।
੩੭ ਜਿਥੇ ਸੰਭਾ ਜੀ ਰਾਜ ਕਰਦਾ ਸੀ।
੩੮ ਇਕ ਉਥੇ ਕਵੀਆਂ ਦਾ ਸ਼੍ਰੋਮਣੀ ਕਵੀ ਰਹਿੰਦਾ ਸੀ।
੩੯ ਉਸਦੀ ਪੁੱਤਰੀ ਪਰੀ ਵਰਗੀ ਉਸਦੇ ਘਰ ਵਿਚ ਸੀ।੨।
੪੦ ਜਦੋਂ ਰਾਜੇ ਸੰਭ ਨੇ ਉਸ ਦਾ ਰੂਪ ਵੇਖਿਆ।
੪੧ ਤਾਂ ਉਸ ਨੇ ਇਹ ਆਪਣੇ ਚਿੱਤ ਵਿਚ ਵਿਚਾਰ ਕੀਤੀ।
੪੨ ਕਿ ਇਸ ਨੂੰ ਚੰਗੀ ਤਰ੍ਹਾਂ ਕਿਧਰੇ ਭੇਜ ਦਿਓ।
੪੩ ਫਿਰ ਬ੍ਰਾਹਮਣੀ ਹੋਣ ਤੇ ਇਸ ਨੇ ਨਹੀਂ ਛੱਡਾਂਗੇ।੩।
੪੪ ਇਕ ਗੋਲੀ ਉਸ ਦੇ ਘਰ ਭੇਜ ਦਿੱਤੀ।
੪੫ ਜਿਸ ਨੇ ਜਾ ਕੇ ਕਵੀ ਦੀ ਪੁੱਤਰੀ ਤਰੁਨਿ ਕੁਅਰਿ ਨੂੰ ਗੱਲ ਕਹੀ।
੪੬ ਕਿ ਤੂੰ ਅੱਜ ਰਾਜੇ ਦੇ ਘਰ ਜਾਹ।
੪੭ ਖੂਬ ਚਿਮਟ ਚਿਮਟ ਕੇ ਉਸ ਨਾਲ ਵਿਹਾਰ ਕਰ ॥੪॥
੪੮ ਤਾਂ ਤਰਨਿ ਕੁਅਰਿ ਨੇ ਮਨ ਵਿਚ ਇਹ ਕਿਹਾ।
੪੯ ਕਿ ਹੁਣ ਮੇਰੀ ਧਰਮ ਵਾਲੀ ਗਲ ਤਾਂ ਗਈ ਆਈ।

[੧]ਹਾਂ ਭਾਖੌ ਤੌ ਧਰਮ ਗਵਾਊਂ ॥ [੨]ਨਾਹਿ ਕਰੇ ਬਾਂਧੀ ਘਰ ਜਾਊਂ ॥ ੫ ॥ [੩]ਤਾਂ ਤੇ ਜਤਨ ਐਸ ਕਛੁ ਕਰਿਯੈ[1]॥ [੪]ਧਰਮ ਰਾਖਿ ਮੂਰਖ ਕਹੱ ਮਰਿਯੈ[2]॥ [੫]ਨਾਹਿ ਨਾਮੁ ਪਾਪੀ ਸੁਨਿ ਲੈਹੈ ॥ [੬]ਖਾਟਿ ਉਠਾਇ ਮੰਗਾਇ ਪਠੈਹੈ ॥ ੬ ॥ [੭]ਤਬ ਤਿਨ ਕਹਿਯੋ ਬਚਨ ਸਹਚਰਿ ਸੁਨਿ ॥ [੮]ਪੂਜਨ ਕਾਲਿ ਜਾਂਊਗੀ ਮੈ ਮੁਨਿ ॥ [੯]ਤਹੱ ਹੀ ਆਪ ਨ੍ਰਿਪਤਿ ਤੁਮ ਐਯਹੁ॥ [੧੦]ਕਾਮ ਭੋਗ ਮੁਹਿ ਸਾਥ ਕਮੈਯਹੁ ॥ ੭ ॥ [੧੧]ਭੋਰ ਭਯੋ ਪੂਜਨ ਸਿਵ ਗਈ॥ [੧੨]ਨ੍ਰਿਪਹੂੰ ਤਹਾਂ ਬੁਲਾਵਤ ਭਈ ॥ [੧੩]ਉਤੈ ਦੁਸਮਨਨ ਦੂਤ ਪਠਾਯੋ ॥ [੧੪]ਸੰਭਹਿ ਮ੍ਰਿਤੁ ਸ੍ਵਾਨ ਕੀ ਘਾਯੋ ॥੮॥ [੧੫]ਜਬ ਹੀ ਫੌਜ ਸੱਤ੍ਰ ਕੀ ਧਈ ॥ [੧੬]ਅਬਲਾ ਸਹਿਤ ਨ੍ਰਿਪਤਿ ਗਹਿ ਲਈ॥ [੧੭]ਨਿਰਖਿ ਰੂਪ ਤਾ ਕੋ ਲਲਚਾਯੋ॥ [੧੮] ਭੋਗ ਕਰਨ ਤਾ ਸੌ ਚਿਤ ਭਾਯੋ॥ ੯ ॥ [੧੯]ਦੋਹਰਾ ॥ ਤਰੁਨ ਕਲਾ ਤਰੁਨੀ ਤਬੈ ਅਧਿਕ ਕਟਾਛ ਦਿਖਾਇ ॥ [੨੦]ਮੂੜ੍ਹ ਮੁਗਲ ਕੋ ਆਤਮਾ ਛਿਨ ਮੈਂ ਲਯੋ ਚੁਰਾਇ ॥ ੧੦॥ [੨੧]ਚੌਪਈ ॥ ਅਧਿਕ ਕੈਫ ਤਬ ਤਾਹਿ ਪਿਵਾਈ ॥ [੨੨]ਬਹੁ ਬਿਧਿ ਤਾਂਹਿ ਗਰੇ ਲਪਟਾਈ ॥ [੨੩]ਦੋਊ, ਏਕ ਖਾਟ ਪਰ ਸੋਏ ॥ [੨੪]ਮਨ ਕੇ ਮੁਗਲ ਸਕਲ ਦੁਖ ਖੋਏ ॥ ੧੧ ॥ [੨੫]ਦੋਹਰਾ ॥ ਨਿਰਖਿ ਮੁਗਲ ਸੋਯੋ ਪਰਯੋ ਕਾਢਿ ਲਈ ਕਰਵਾਰਿ ॥ [੨੬]ਕਾਟਿ ਕੰਠ ਤਾਕੋ ਗਈ ਅਪਨੋ ਧਰਮ ਉਬਾਰਿ ॥ ੧੨ ॥ [੨੭]ਚੰਚਲਾਨ ਕੇ ਚਰਿਤ ਕੋ ਚੀਨਿ ਸਕਤ ਨਹਿ ਕੋਇ ॥ [੨੮]ਬ੍ਰਹਮ ਬਿਸਨ ਰੁਦ੍ਰਾਦਿ ਸਭ ਸੁਰ ਸੁਰਪਤਿ ਕੋਊ ਹੋਇ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੰਦਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੧੫॥੪੧੨੧॥ਅਫਜੂੰ॥

[੨੯]ਚੌਪਈ ॥ ਜੋਗੀ ਇਕ, ਗਹਬਰ ਬਨ ਰਹਈ ॥ [੩੦]ਚੇਟਕ ਨਾਥ, ਤਾਹਿ ਜਗ ਕਹਈ॥ [੩੧]ਏਕ ਪੁਰਖ, ਪੁਰ ਤੇ ਨਿਤਿ ਖਾਵੈ॥ [੩੨]ਤਾਂ ਤੇ ਤ੍ਰਾਸ ਸਭਨ ਚਿਤ ਆਵੈ॥੧॥ [੩੩]ਤਹਾਂ ਕਟਾਛਿ ਕੁਅਰਿ ਇਕ ਰਾਨੀ॥ [੩੪]ਜਾ ਕੀ ਪ੍ਰਭਾ ਨ ਜਾਤ ਬਖਾਨੀ॥ [੩੫]ਸੁੰਦਰਿ ਸਕਲ ਜਗਤ ਤੇ ਰਹਈ॥ [੩੬]ਬੇਦ ਸਾਸਤ੍ਰ ਸਿੰਮ੍ਰਿਤ ਸਭ ਕਹਈ॥ ੨ ॥ [੩੭]ਤਾਕੋ ਨਾਥ ਅਧਿਕ ਡਰੁ ਪਾਵੈ॥ [੩੮]ਏਕ ਪੁਰਖ ਤਿਹ ਨਿਤ ਖਵਾਵੈ ॥ [੩੯]ਚਿੱਤ ਕੇ ਬਿਖੈਂ ਤ੍ਰਾਸ ਅਤਿ ਧਰੈ ॥ [੪੦]ਮੇਰੋ ਭੱਛ ਜੁਗਿਸ ਮਤਿ ਕਰੈ ॥ ੩ ॥ [੪੧]ਤਬ ਰਾਨੀ ਹਸਿ ਬਚਨ ਉਚਾਰੇ ॥ [੪੨]ਸੁਨੁ ਰਾਜਾ ਪ੍ਰਾਨਨ ਤੇ ਪਯਾਰੇ ॥ [੪੩]ਐਸੋ ਜਤਨ ਕਯੋਂ[3] ਨਹੀ ਕਰਿਯੈ[1] ॥ [੪੪]ਪ੍ਰਜਾ ਉਬਾਰਿ ਜੋਗਿਯਹਿ ਮਰਿਯੈ[2] ॥ ੪ ॥ [੪੫]ਰਾਜਾ ਤਨ ਇਹ ਭਾਂਤਿ ਉਚਾਰਯੋ ॥ [੪੬]ਅਭਰਨ ਸਕਲ ਅੰਗ ਮੈਂ ਧਾਰਯੋ ॥ [੪੭]ਬਲਿ ਕੀ ਬਹੁਤ ਸਮੱਗ੍ਰੀ ਲਈ ॥ [੪੮]ਅਰਧ ਰਾਤ੍ਰਿ ਜੋਗੀ ਪਹਿ ਗਈ ॥ ੫ ॥ [੪੯]ਭੱਛ ਭੋਜ ਤਿਹੱ ਪ੍ਰਥਮ ਖਵਾਯੋ ॥

---

1. ਕਰੀਐ, 2. ਮਰੀਐ; 3. ਕਿਉ – ਬੋਲ ।

※ਇਸ ਤੋਂ ਪਹਿਲਾਂ ਦੋ ਤਿਨ, ਇਕ ਪੱਖੀ ਇਸਤਰੀਆਂ ਜੋ ਕੇਵਲ ਕਾਮ ਦੇ ਅਧੀਨ ਹੋ ਕੇ ਧਰਮ ਕਰਮ ਅਤੇ ਸਮਾਜਿਕ ਗਿਆਨ ਪੱਖੋਂ ਅਵੇਸਲੀਆਂ ਹੋ ਕੇ ਚੱਲਦੀਆਂ ਸਨ, ਦਾ ਸੀਨ ਵਿਖਾਕੇ ਹੁਣ ਗੁਰ-ਦੇਵ ਉਹ ਪੱਖ ਪੇਸ਼ ਕਰਦੇ ਹਨ, ਜਿਸ ਨਾਲ ਉਹ ਜਿੱਥੇ ਆਪਣਾ ਸਤ ਧਰਮ ਤੇ ਸ਼ਰਮ ਦੇ ਨਾਲ ਕੁਲ ਕਲੰਕ ਤੋਂ ਬਚਾ ਕੇ ਉਲਟਾ ਮਾੜੇ ਅਨਜਰ ਨਾਲ ਪ੍ਰੀਤ ਕਰਨ ਦੀ ਬਜਾਇ ਉਨ੍ਹਾਂ ਨੂੰ ਪੂਰਾ ਪੂਰਾ ਦੰਡ ਦੇ ਕੇ ਅੱਗੇ ਤੋਂ ਸਮਾਜ ਲਈ ਇਕ ਉਦਾਹਰਣ ਹੋ ਕੇ ਨਿਬੜ ਦੀਆਂ ਹਨ। ਜਿਸ ਨੂੰ ਗੁਰੂ ਜੀ ਮੂਰਖ ਸ਼ਬਦ ਦੀ ਥਾਂ ਬ੍ਰਹਮਾ ਬਿਸ਼ਨ ਤੋਂ ਵੀ ਸਿਆਣੀ ਤੇ ਚਤੁਰ ਲਿਖਦੇ ਹਨ ।

੧ ਜੇ ਮੈਂ ਹਾਂ ਕਰਦੀ ਹਾਂ ਤਾਂ ਮੇਰਾ ਧਰਮ ਜਾਂਦਾ ਰਹੇਗਾ ।
੨ ਜੇ ਨਾਂਹ ਕਰਦੀ ਹਾਂ ਤਾਂ ਮੈਨੂੰ ਬੰਨਕੇ ਲੈ ਜਾਣਗੇ (ਰਾਜੇ ਨਾਲ ਕੀ ਜ਼ੋਰ ਹੈ) ? ।।੫।।
੩ ਇਸ ਲਈ ਕੋਈ ਇਹੋ ਜਿਹਾ ਜਤਨ ਕੀਤਾ ਜਾਵੇ ।
੪ ਆਪਣਾ ਧਰਮ ਬਚਾਉਣ ਲਈ ਇਸ ਮੂਰਖ ਰਾਜੇ ਨੂੰ ਹੀ ਮਾਰ ਦਿੱਤਾ ਜਾਵੇ ।
੫ ਜਿਸ ਵੇਲੇ ਇਸ ਪਾਪੀ ਨੇ ਨਾਂਹ ਦਾ ਨਾਮ ਸੁਣ ਲਿਆ
੬ ਤਾਂ ਮੈਨੂੰ ਮੰਜੇ ਸਮੇਤ ਚੁਕਾ ਕੇ ਮੰਗਾ ਲਵੇਗਾ ।।੬।।
੭ ਉਸ ਨੇ ਕਿਹਾ ਕਿ ਐ ਗੋਲੀ, ਮੇਰੀ ਗੱਲ ਸੁਣ !
੮ ਮੈਂ ਕੱਲ ਨੂੰ ਸ਼ਿਵ ਦੀ ਪੂਜਾ ਕਰਨ ਜਾਉਂਗੀ ।
੯ ਤੂੰ ਰਾਜੇ ਨੂੰ ਨਾਲ ਲੈ ਕੇ ਉਥੇ ਆ ਜਾਵੀਂ ।
੧੦ ਉਥੇ ਹੀ ਮੇਰੇ ਨਾਲ ਕਾਮ ਭੋਗ ਕਰ ਲਵੇ ।।੭।।
੧੧ ਜਦੋਂ ਸਵੇਰ ਹੋਈ ਸ਼ਿਵਜੀ ਦੀ ਪੂਜਾ ਕਰਨ ਲਈ ਚਲੀ ਗਈ ।
੧੨ ਰਾਜੇ ਨੂੰ ਉਥੇ ਬੁਲਾ ਲਿਆ (ਸ਼ਿਵ ਮੰਦਰ ਵਿਚ) ।
੧੩ ਉਧਰ ਉਸ ਦੇ ਦੁਸ਼ਮਨ ਪਾਸ ਆਦਮੀ ਭੇਜ ਦਿੱਤਾ ।
੧੪ ਜਿਸਨੇ ਆ ਕੇ ਰਾਜੇ ਸੰਭ ਨੂੰ ਇਕੱਲਾ ਪਾ ਕੇ ਕੁੱਤੇ ਦੀ ਮੌਤ ਮਾਰ ਦਿੱਤਾ ।।੮।।
੧੫ ਦੁਸ਼ਮਣ ਦੀ ਫੌਜ ਉਸੇ ਵੇਲੇ ਚੜ੍ਹਕੇ ਆਈ ਤੇ ਉਸ ਨੇ
੧੬ ਤਰਨਿ ਕੁਆਰਿ ਸਮੇਤ ਰਾਜੇ ਸੰਭ ਨੂੰ ਪਕੜ ਲਿਆ ।
੧੭ (ਰਾਜੇ ਨੂੰ ਤਾਂ ਮਾਰ ਮੁਕਾਇਆ ਦੁਸ਼ਮਣ ਸੀ) ਪਰ ਉਸ ਇਸਤਰੀ ਦੀ ਸੁੰਦਰਤਾ ਨੂੰ ਵੇਖ ਕੇ ਉਹ ਮੁਗਲ ਦਾ ਮਨ ਵੀ ਲਲਚਾ ਗਿਆ ।
੧੮ ਉਸਦੇ ਚਿੱਤ ਨੇ ਉਸ ਨਾਲ ਭੋਗ ਕਰਨਾ ਚਾਹਿਆ।੯।
੧੯ ਦੋਹਰਾ ।। ਤਰਨਿ ਕੁਆਰਿ ਇਸਤਰੀ ਨੇ ਉਸ ਨੂੰ ਬਹੁਤ ਸਾਰੇ ਹੁਸਨ ਦੇ ਡੋਰੇ ਦਿਖਾਏ ।
੨੦ ਉਸ ਮੂਰਖ ਮੁਗਲ ਦਾ ਮਨ ਇਕ ਪਲ ਵਿਚ ਖਿੱਚ ਲਿਆ ।।੧੦।।
੨੧ ਚੌਪਈ।। (ਉਸਨੂੰ ਗੱਲੀਂ ਬਾਤੀਂ ਅਪਨਾ ਲਿਆ) ਫਿਰ ਉਸ ਨੂੰ ਰੱਜ ਕੇ ਸ਼ਰਾਬ ਪਿਆ ਦਿੱਤੀ ।
੨੨ ਤੇ ਉਸ ਦੇ ਕਈ ਤਰ੍ਹਾਂ ਗਲ ਨਾਲ ਵੀ ਲੱਗ ਗਈ ।
੨੩ ਦੋਵੇਂ ਜਣੇ ਇਕ ਮੰਜੇ ਤੇ ਪੈ ਕੇ ਸੌਂ ਗਏ ।
੨੪ ਮੁਗਲ ਮਨ ਕਰਕੇ ਸੰਤੁਸ਼ਟ ਹੋ ਕੇ ਖੁਸ਼ੀ ਨਾਲ ਸੌਂ ਗਿਆ ।।੧੧।।
੨੫ ਦੋ: ।। ਜਦੋਂ ਦੇਖਿਆ ਕਿ ਮੁਗਲ ਸ਼ਰਾਬ ਨਾਲ ਨਸ਼ੱਈ ਹੋ ਕੇ ਸੌਂ ਗਿਆ ਹੈ ਤਾਂ ਤੇਗ ਕੱਢ ਕੇ ।
੨੬ ਉਸ ਦਾ ਗਲ ਵੱਢਕੇ ਤੁਰਦੀ ਹੋਈ ਤੇ ਆਪਣਾ ਧਰਮ ਬਚਾ ਲਿਆ ।।੧੨।।
੨੭ ਲਿਖਾਰੀ ਕਹਿੰਦਾ ਹੈ ਕਿ ਇਸਤਰੀ ਦੇ ਦਿਮਾਗ ਦੀ ਗੱਲ ਨੂੰ ਕੋਈ ਨਹੀਂ ਜਾਣ ਸਕਦਾ ।
੨੮ ਬ੍ਰਹਮਾ, ਬਿਸਨ, ਜਾ ਸ਼ਿਵਜੀ ਸਾਰੇ ਦੇਵਤੇ ਤੇ ਉਹਨਾ ਦਾ ਰਾਜਾ ਇੰਦ੍ਰ ਭਾਵੇਂ ਕੋਈ ਵੀ ਹੋਵੇ ।।੧੩।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੧੫ਵੀਂ ਕਥਾ ਸਮਾਪਤ ਹੈ।੨੧੫। ।।੪੧੨੧।।ਚਲਦਾ।।

---

੨੯ ਚੌ: ।। ਇਕ ਜੋਗੀ ਬੜੇ ਸੰਘਣੇ ਵਣ ਵਿਚ ਰਹਿੰਦਾ ਸੀ
੩੦ ਉਸ ਨੂੰ ਲੋਕ "ਚੇਟਕ ਨਾਥ" ਕਹਿੰਦੇ ਸਨ ।
੩੧ ਉਹ ਸ਼ਹਿਰ ਵਿਚੋਂ ਇਕ ਬੰਦਾ ਮੰਗਾ ਕੇ ਰੋਜ ਖਾਂਦਾ ਸੀ
੩੨ ਜਿਸ ਤੋਂ ਸਭ ਦੇ ਦਿਲ ਡਰਦੇ ਕੰਬਦੇ ਸਨ ।।੧।।
੩੩ ਉਥੇ ਦੀ ਇਕ "ਕਟਾਛ ਕੁਆਰਿ" ਰਾਣੀ ਸੀ ।
੩੪ ਜਿਸ ਦੀ ਸਜ-ਧਜ ਕੁਛ ਕਹੀ ਨਹੀਂ ਜਾਂਦੀ ਸੀ ।
੩੫ ਸਾਰੇ ਜਗਤ ਤੋਂ ਉਹ ਸੁੰਦਰ ਸੀ ।
੩੬ ਬੇਦ ਸ਼ਾਸਤਰ ਤੇ ਸਿਮ੍ਰਿਤੀਆਂ "ਸਭ ਕਹਈ" ਭਾਵ ਕਹਿੰਦੀ ਸੀ, ਇਨ੍ਹਾਂ ਗ੍ਰੰਥਾਂ ਦੀ ਬਕਤਾ ਸੀ ।।੨।।
੩੭ ਉਸ ਦਾ ਪਤੀ ਉਸ ਜੋਗੀ ਕੋਲੋਂ ਬਹੁਤ ਡਰਦਾ ਸੀ ।
੩੮ ਇਕ ਪੁਰਸ਼ ਰੋਜ ਉਸ ਨੂੰ ਖਵਾਉਂਦਾ ਸੀ ।
੩੯ ਦਿਲ ਵਿਚ ਉਸ ਤੋਂ ਬਹੁਤ ਡਰ ਮੰਨਦਾ ਸੀ ।
੪੦ ਕਿ ਕਿਤੇ ਇਹ ਜੋਗੀ ਮੈਨੂੰ ਨਾ ਖਾ ਜਾਵੇ ।।੩।।
੪੧ ਤਦ ਫਿਰ ਰਾਣੀ ਨੇ ਹੱਸ ਕੇ ਗੱਲ ਕੀਤੀ ।
੪੨ ਐ ਰਾਜਾ ਮੇਰੇ ਪ੍ਰਾਣਾਂ ਤੋਂ ਪਿਆਰੇ ।
੪੩ ਇਹੋ ਜਿਹਾ ਕੋਈ ਯਤਨ ਕਿਉਂ ਨਾ ਕਰੀਏ ।
੪੪ ਪ੍ਰਜਾ ਨੂੰ ਬਚਾਉਣ ਲਈ ਇਸ ਜੋਗੀ ਨੂੰ ਹੀ ਮਾਰ ਦੇਈਏ ।।੪।।
੪੫ ਰਾਜੇ ਨੂੰ ਇਸ ਤਰ੍ਹਾਂ ਕਹਿ ਦਿੱਤਾ ।
੪੬ ਆਪ ਬਸਤਰ ਭੂਸ਼ਣ ਸਾਰੇ ਅੰਗਾਂ ਵਿਚ ਪਾ ਲਏ ।
੪੭ ਜੋਗੀ ਨੂੰ ਖੁਸ਼ ਕਰਨ ਲਈ ਉਸ ਦੀ ਭੇਟਾ ਦੀ ਸਾਰੀ ਸਮੱਗਰੀ ਲੈ ਲਈ ਬਲੀ ਦੇਣ ਲਈ ।
੪੮ ਅੱਧੀ ਰਾਤ ਜੋਗੀ ਪਾਸ ਚਲੀ ਗਈ ।।੫।।
੪੯ ਪਹਿਲਾਂ ਉਸ ਨੂੰ ਪਕਵਾਨ ਭੋਜੇ ਖਵਾਇਆ ।

[1]ਅਧਿਕ ਮੱਦਅ ਲੈ ਬਹੁਰਿ ਪਿਵਾਯੋ ॥ [2]ਬਹੁਰਿ ਆਪੁ ਹਸਿ ਬਚਨ ਉਚਾਰੇ ॥ [3]ਹੌ ਆਈ ਹਿਤ ਭਜਨ ਤਿਹਾਰੇ ॥ ੬ ॥ [4]ਦੋਹਰਾ ॥ ਜਿਹ ਬਿਧਿ ਤੁਮ ਭੱਛਤ ਪੁਰਖ, ਸੋ ਮੁਹਿ ਪ੍ਰਥਮ ਬਤਾਇ ॥ [5]ਬਹੁਰਿ ਅਧਿਕ ਰੁਚ ਮਾਨਿ ਕਰਿ ਭੋਗ ਕਰੋ ਲਪਟਾਇ ॥ ੭ ॥ [6]ਜਬ ਜੋਗੀ ਐਸੇ ਸੁਨਯੋ ਫੂਲ ਗਯੋ ਮਨ ਮਾਹਿ ॥ [7]ਆਜ ਬਰਾਬਰ ਸੁਖ ਕਹੂੰ ਪ੍ਰਿਥਵੀ ਤਲ ਮੈ ਨਾਹਿ ॥ ੮ ॥ [8]ਚੌਪਈ ॥ ਭਰ ਭਰਾਇ ਠਾਢਾ ਉਠ ਭਯੋ ॥ [9]ਰਾਨਿਯਹਿ ਸੰਗ ਆਪੁਨੇ ਲਯੋ॥ [10]ਗਹਿ ਬਹਿਯਾਂ ਮਨ ਮੈ ਹਰਖਾਯੋ॥ [11]ਭੇਦ ਅਭੇਦ ਕਛੂ ਨਹਿ ਪਾਯੋ ॥੯॥ [12]ਬਡੋ ਕਰਾਹ ਬਿਲੋਕਤ ਭਯੋ ॥ [13]ਸਾਤ ਭਾਂਵਰਿਨ ਤਾਂ ਪਰ ਲਯੋ ॥ [14]ਰਾਨੀ ਪਕਿਰ ਤਾਂਹਿ ਤਹ ਡਾਰਯੋ॥ [15]ਜੀਵਤ ਹੁਤੋ, ਭੂੰਜਿ ਕਰਿ ਮਾਰਯੋ॥ ੧੦ ॥ [16]ਦੋਹਰਾ ॥ ਅਪਨੋ ਆਪੁ ਬਚਾਇਕੈ ਭੂੰਨਿ ਜੋਗਿਯਹਿ ਦੀਨ ॥ [17]ਲੀਨੀ ਪ੍ਰਜਾ ਉਬਾਰਿਕੈ ਚਰਿਤ ਚੰਚਲਾ ਕੀਨ ॥੧੧॥੧॥

ਇਤਿ ਸ੍ਰੀ ਚਰਿੱਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸੋਲਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੧੧॥੪੧੩੨॥ਅਫਜੂੰ॥

[18]ਦੋਹਰਾ ॥ ਫੈਲਕੂਸ ਪਤਿਸਾਹ ਕੇ ਸੂਰ ਸਿਕੰਦਰ ਪੂਤ ॥ [19]ਸੰਬਰਾਰਿ ਲਾਜਤ ਨਿਰਖਿ ਸੀਰਤ ਸੂਰਤਿ ਸਪੂਤ ॥ ੧ ॥ [20]ਚੌਪਈ ॥ ਰਾਜ ਸਾਜ ਜਬ ਹੀ ਤਿਨ ਧਰਿਯੋ ॥ [21]ਪ੍ਰਥਮ ਜੰਗ ਜੰਗਿਰ ਸੌ ਕਰਿਯੋ ॥ [22]ਤਾ ਕੋ ਦੇਸ ਛੀਨਿ ਕਰਿ ਲੀਨੋ ॥ [23]ਨਾਮੁ ਸਿਕੰਦਰ ਸਾਹ ਕੋ ਕੀਨੋ* ॥ ੨ ॥ [24]ਬਹੁਰਿ ਸਾਹ ਦਾਰਾ ਕੌ ਮਾਰਯੋ ॥ [25]ਹਿੰਦੁਸਤਾਂ ਕੌ ਬਹੁਰਿ ਪਧਾਰਯੋ ॥ [26]ਕਨਕਬਜਾ ਏਸੂਰ ਕੌ ਜਿਨਿਯੋ॥ [27]ਸਾਮੁਹਿ ਭਯੋ ਤਾਂਹਿ ਤਿਹੱ ਝਿਨਿਯੋ ॥ ੩ ॥ [28]ਦੋਹਰਾ ॥ ਪ੍ਰਥਮ ਸੁਤਾ ਰੂਮੀਨ ਕੀ ਕੀਯੋ ਬਯਾਹ ਬਨਾਇ ॥ [29]ਬਹੁਰਿ ਕਨੌਜਿਸ ਕੀ ਸੁਤਾ ਬਰੀ ਮ੍ਰਿਦੰਗ ਬਜਾਇ ॥ ੪ ॥ [30]ਅੜਿੱਲ ॥ ਬਹੁਰਿ ਦੇਸ ਨੈਪਾਲ ਪਯਾਨੋ ਤਿਨ ਕਿਯੋ ॥ [31]ਕਸਤੂਰੀ ਕੇ ਮ੍ਰਿਗਨ ਬਹੁਤ ਬਿਧਿ ਗਹਿ ਲਿਯੋ ॥ [32]ਬਹੁਰਿ ਬੰਗਾਲਾ ਕੀ ਦਿਸਿ ਆਪੁ ਪਧਾਰਯੋ ॥ [33]ਹੋ ਆਨਿ ਮਿਲਯੋ ਸੋ ਬਚਯੋ, ਅਰਯੋ ਤਿਹੱ ਮਾਰਯੋ ॥ ੫ ॥ [34]ਜੀਤ ਬੰਗਾਲਾ, ਛਾਜ ਕਰਨ ਪਰ ਧਾਇਯੋ ॥ [35]ਤਿਨੈ ਜੀਤਿ, ਨਾਗਰ ਪਰ ਅਧਿਕ ਰਿਸਾਇਯੋ ॥ [36]ਏਕ ਪਾਦ ਬਹੁ ਹਨੇ ਸੂਰ ਸਾਵਤ ਬਨੇ ॥ [37]ਹੋ ਜੀਤਿ ਪੂਰਬਹਿ, ਕਿਯੋ ਪਯਾਨੋ ਦੱਛਿਨੇ ॥ ੬ ॥ [38]ਛਪੈ ਛੰਦੁ ॥ ਝਾਰ ਖੰਡਿਯਨ ਝਾਰਿ, ਚਮਕਿ ਚਾਂਦਿਯਨ ਸੰਘਾਰਯੋ ॥ [39]ਬਿਦ੍ਰਭ ਦੇਸਿਯਨ ਬਾਰਿ, ਖੰਡਿ ਬੁੰਦੇਲ ਬਿਦਾਰਯੋ ॥ [40]ਖੜਗ ਪਾਨ ਗਹਿ ਖੇਤ ਪੂਨਿਸਖੰਡਿਸਨ ਬਿਹੰਡਯੋ ॥ [41]ਪੁਨਿ ਮਾਰ੍ਹਸਟ੍ਰ ਤਿਲੰਗ ਦ੍ਰੋੜ ਤਿਲ ਤਿਲ

* ਪਹਿਲਾਂ ਇਸ ਨੂੰ ਲੋਕ ਸਿਕਦਰ ਕਹਿ ਕੇ ਹੀ ਬੁਲਾਉਂਦੇ ਸਨ ਕਿਉਂ ਕਿ ਇਹ ਇਕ ਗੁਲਾਮ ਦਾ ਹੀ ਪੁੱਤਰ ਸੀ। ਜੋ ਫੌਜ ਵਿਚ ਭਰਤੀ ਹੋ ਗਿਆ ਸੀ। ਪਰ ਜਦੋਂ ਤਖਤ ਉਤੇ ਬੈਠਾ ਕੇ ਮੱਲਾਂ ਮਾਰਨ ਲੱਗਾ ਫਿਰ ਨਾਦਰ ਸ਼ਾਹ ਅਖਵਾਉਣ ਲੱਗਾ। ਜਿਵੇਂ ਇਕ ਕਹਾਵਤ ਮਸ਼ਹੂਰ ਹੈ। ਮਾਇਆ ਤੇਰੇ ਤੀਨ ਨਾਮ, ਪ੍ਰਸੂ ਪ੍ਰਸਾ ਪ੍ਰਸ ਰਾਮ।

੧ ਫਿਰ ਬਹੁਤ ਸਾਰੀ ਸ਼ਰਾਬ ਪਿਆ ਕੇ ਰਜਾ ਦਿੱਤਾ।
੨ ਜਦੋਂ ਨਸ਼ੇ ਦੇ ਸਰੂਰ ਵਿਚ ਵੇਖਿਆ ਤਾਂ ਹੱਸਕੇ ਕਿਹਾ
੩ ਕਿ ਮੈਂ ਤੇਰੇ ਨਾਲ ਵਿਹਾਰ ਕਰਨ ਆਈ ਹਾਂ ॥੬॥
੪ ਦੋਹਰਾ ॥ ਪਰ ਪਹਿਲਾਂ ਮੈਨੂੰ ਉਹ ਦੱਸ ਕਿਸ ਤਰ੍ਹਾਂ ਤੂੰ ਪੁਰਸ਼ ਨੂੰ ਖਾਂਦਾ ਹੈਂ।
੫ ਫਿਰ ਮੇਰੇ ਨਾਲ ਖੁਸ਼ ਹੋ ਕੇ ਭੋਗ ਵਿਲਾਸ ਕਰ ਲੈਣਾ ਨਾਲ ਜੁੜਕੇ ॥੭॥
੬ ਜਿਸ ਵੇਲੇ ਜੋਗੀ ਨੇ ਇਹ ਗੱਲ ਸੁਣੀ ਉਹ ਮਨ ਵਿਚ ਫੁੱਲ ਗਿਆ।
੭ ਕਿ ਇਸ ਅੱਜ ਦੇ ਸੁੱਖ ਵਰਗਾ ਸੁੱਖ ਤਾਂ ਹੋਰ ਸਾਰੀ ਧਰਤੀ ਪਰ ਨਹੀਂ ਹੈ ॥੮॥
੮ ਚੌਪਈ ॥ ਉਭੜਿਆ ਤੇ ਉਠ ਕੇ ਖੜਾ ਹੋ ਗਿਆ।
੯ ਅਤੇ ਰਾਣੀ ਨੂੰ ਆਪਣੇ ਨਾਲ ਲੈ ਲਿਆ।
੧੦ ਅਤੇ ਉਸ ਦੀਆਂ ਬਾਂਹਾਂ ਫੜਕੇ ਬੜਾ ਖੁਸ਼ ਹੋਇਆ।
੧੧ ਪਰ ਰਾਣੀ ਦੇ ਦਿਲ ਦੀ ਗੱਲ ਨਾ ਜਾਣੀ ॥੯॥
੧੨ ਜਾ ਕੇ ਅੰਦਰ ਇਕ ਬੜਾ ਸਾਰਾ ਕੜਾਹਾ ਦੇਖਿਆ।
੧੩ ਉਸਦੇ ਦੁਆਲੇ ਸੱਤ ਫੇਰੇ ਲਏ। (ਆਪਣੇ ਵੱਲੋਂ ਰਾਣੀ ਨਾਲ ਵਿਆਹ ਕਰਾ ਰਿਹਾ ਹੈ)।
੧੪ (ਸ਼ਰਾਬ ਪੀਤੀ ਵਿਚ ਆਦਮੀ ਆਪਣਾ ਬਲ ਗੁਆ ਬਹਿੰਦਾ ਹੈ) ਰਾਣੀ ਨੇ ਫੜਕੇ ਕੜਾਹੇ ਦੇ ਵਿਚ ਸੁੱਟ ਦਿੱਤਾ।
੧੫ ਜਿਉਂਦਾ ਸੀ, ਪਰ ਕੜਾਹੇ ਵਿਚ ਡਿੱਗ ਕੇ ਭੁਜ ਗਿਆ ਤੇ ਮਾਰਿਆ ਗਿਆ ॥੧੦॥
੧੬ ਦੋਹਰਾ॥ ਆਪਣਾ ਆਪ ਬਚਾ ਲਿਆ ਜੋਗੀ ਨੂੰ ਕੜਾਹੇ ਵਿਚ ਸੁੱਟਕੇ ਭੁੰਨ ਦਿੱਤਾ।
੧੭ ਆਪਣੀ ਪ੍ਰਜਾ ਬਚਾ ਲਈ ਇਸਤਰੀ ਨੇ ਇਸ ਢੰਗ ਦੇ ਨਾਲ ॥੧੧॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੧੬ਵੀਂ ਕਥਾ ਸਮਾਪਤ ਹੈ।੨੧੬। ॥੪੧੩੨॥ਚਲਦਾ॥

---

੧੮ ਦੋਹਰਾ ॥ ਫੈਲਕੂਸ ਬਾਦਸ਼ਾਹ ਦਾ "ਸਿਕੰਦਰ" ਸੂਰਮਾ ਪੁੱਤਰ ਸੀ।
੧੯ ਜਿਸ ਨੂੰ ਵੇਖਕੇ ਕਾਮਦੇਵ ਲੱਜਿਆਵਾਨ ਹੁੰਦਾ ਸੀ ਸੂਰਤ ਤੇ ਸੀਰਤ ਦੋਹਾਂ ਵਿਚ ਹੀ ਪ੍ਰਭਾਵਸ਼ਾਲੀ ਸੀ ।੧।
੨੦ ਚੌਪਈ ॥ ਜਦੋਂ ਸਿਕੰਦਰ ਨੇ ਤਾਜ ਪਹਿਨ ਕੇ ਰਾਜ ਸੰਭਾਲਿਆ।
੨੧ ਪਹਿਲਾਂ ਜੰਗ ਉਸ ਨੇ ਜੰਗਰ ਰਾਜੇ ਨਾਲ ਕੀਤਾ।
੨੨ ਉਸ ਦਾ ਰਾਜ ਜਿੱਤ ਕੇ ਲੈ ਲਿਆ।
੨੩ ਉਹ ਰਾਜ ਲੈ ਕੇ ਆਪਣਾ ਨਾਮ 'ਸਿਕੰਦਰ' ਤੋਂ 'ਸਿਕੰਦਰ ਸ਼ਾਹ' ਕਰ ਲਿਆ ॥੨॥
੨੪ ਫਿਰ ਦਾਰਾ ਸ਼ਾਹ ਨੂੰ ਜਾ ਮਾਰਿਆ।
੨੫ ਉਪ੍ਰੰਤ ਹਿੰਦੁਸਤਾਨ ਵੱਲ ਧਾਈ ਕੀਤੀ।
੨੬ ਕਨਕ ਬਜਾ ਕਨੌਜ ਦੇ ਰਾਜੇ ਨੂੰ ਜਿੱਤਿਆ।
੨੭ ਜਿਹੜਾ ਸ਼ਰਨ ਵਿਚ ਆ ਗਿਆ ਉਸਨੂੰ ਛੱਡ ਦਿੱਤਾ॥੩॥
੨੮ ਦੋਹਰਾ ॥ ਪਹਿਲਾਂ ਰੂਮ ਦੇ ਬਾਦਸ਼ਾਹ ਦੀ ਪੁੱਤਰੀ ਨੂੰ ਵਿਆਹਿਆ।
੨੯ ਫਿਰ ਕਨੌਜੀ ਰਾਜੇ ਦੀ ਪੁੱਤਰੀ ਵਿਆਹੀ ਢੋਲ ਵਜਾਕੇ ॥੪॥
੩੦ ਅੜਿੱਲ ॥ ਫਿਰ ਨੈਪਾਲ ਦੇਸ਼ ਵੱਲ ਨੂੰ ਤੁਰ ਗਿਆ।
੩੧ ਉਥੇ ਜਾ ਕੇ ਕਸਤੂਰੀ ਵਾਲੇ ਹਿਰਨ ਪਕੜੇ ਬਹੁਤ ਸਾਰੇ
੩੨ ਫਿਰ ਬੰਗਾਲ ਦੇਸ਼ ਵੱਲ ਆਪ ਚਲਾ ਗਿਆ।
੩੩ ਜਿਹੜਾ ਭੇਟਾ ਲੈ ਕੇ ਆ ਗਿਆ ਉਹ ਤਾਂ ਬਚ ਗਿਆ ਜਿਹੜਾ ਅੜਿਆ ਸੋ ਮਾਰਿਆ ਗਿਆ ॥੫॥
੩੪ ਬੰਗਾਲ ਨੂੰ ਜਿੱਤ ਕੇ ਰਾਜੇ ਛਾਜ ਕਰਨ ਉਤੇ ਧਾਵਾ ਕਰ ਦਿੱਤਾ।
੩੫ ਉਸਨੂੰ ਜਿੱਤਕੇ ਨਾਗਰ ਰਾਏ ਪਰ ਬਹੁਤ ਕ੍ਰੋਧ ਜਾ ਕੀਤਾ
੩੬ ਇਕੋ ਹੱਲੇ ਵਿਚ ਬਹੁਤ ਸਾਰੇ ਮਾਰ ਦਿੱਤੇ ਕੁਝ ਦਾਸ ਬਣ ਗਏ।
੩੭ ਪੂਰਬ ਵੱਲੋਂ ਸਭ ਨੂੰ ਜਿੱਤ ਕੇ ਪੂਰਨ ਤੌਰ 'ਤੇ ਦੱਖਣ ਵੱਲ ਤੁਰ ਪਿਆ ॥੬॥
੩੮ ਛਪੈ ਛੰਦ ॥ ਝਾਰ ਖੰਡੀਆਂ ਨੂੰ ਝਾੜਕੇ ਜੋਸ਼ ਵਿਚ ਆ ਚਾਂਦ ਨਗਰ ਦਾ ਰਾਜਾ ਜਾ ਮਾਰਿਆ।
੩੯ ਬਿੰਦ੍ਰਭ ਦੇਸ਼ ਦਾ ਰਾਜਾ ਬਾਰਿ ਖੰਡਿ ਬੁੰਦੇਲ ਮਾਰ ਦਿੱਤਾ
੪੦ ਖੇਤ ਵਿਚ ਤਲਵਾਰ ਹੱਥ ਲੈ ਕੇ ਪੂਰਨ ਇਲਾਕੇ ਮਾਰ ਲਏ।
੪੧ ਫਿਰ ਮਹਾਂਰਾਸ਼ਟਰ ਤਿਲੰਗੁ ਦ੍ਰਾਵੜ ਤਿਲ ਤਿਲ.....

ਕਰਿ ਖੰਡਯੋ ॥ [੧]ਨ੍ਰਿਪ ਸੂਰਬੀਰ ਸੁੰਦਰ ਸਰਸ ਮਹੀ ਦਈ ਮਹਿ ਇਸਨ ਗਹਿ ॥ [੨]ਦੱਛਨਹਿ ਜੀਤਿ ਪੱਟਨ ਉਪਟਿ ਸੁ ਕਿਯ ਪਯਾਨ ਪੁਨਿ ਪਸਚਿਮਹਿ ॥ ੭ ॥ [੩]ਅੜਿੱਲ ॥ ਬਰਬਰੀਨ ਕੌ ਜੀਤਿ ਬਾਹੁ ਸਾਲੀਨ ਬਿਹੰਡਯੋ ॥ [੪]ਗਰਬ ਅਰਬ ਕੋ ਦਾਹਿ ਸਰਬ ਦਰਬਿਨ ਕੋ ਦੰਡਯੋ॥ [੫]ਅਰਬ ਖਰਬ ਰਿਪੁ ਚਰਬਿ ਜਰਬਿ ਛਿਨ ਇਕ ਮੈਂ ਮਾਰੇ ॥ [੬]ਹੋ ਹਿੰਗੁਲਾਜ ਹਬਸੀ ਹਰੇਵ ਹਲਬੀ ਹਨਿ ਡਾਰੇ ॥ ੮ ॥ [੭]ਮਗਰਬੀਨ ਕੋ ਜੀਤਿ ਸਰਬ ਗਰਬਿਨ ਕੋ ਮਾਰਯੋ ॥ [੮]ਸਰਬ ਚਰਬਿਯਨ ਚਰਬਿ ਗਰਬਿ ਗਜਨੀ ਕੋ ਗਾਰਯੋ ॥ [੯]ਮਾਲਨੇਰ ਮੁਲਤਾਨ ਮਾਲਵਾ ਬਸਿ ਕਿਯੋ ॥ [੧੦]ਹੋ ਦੁੰਦਭਿ ਜੀਤਿ ਪ੍ਰਤੀਚੀ ਦਿਸਿ ਜੈ ਕੋ ਦਿਯੋ ॥ ੯ ॥ [੧੧]ਦੋਹਰਾ ॥ ਤੀਨਿ ਦਿਸਾ ਕੋ ਜੀਤਿ ਕੈ ਉੱਤਰ ਕਿਯੋ ਪਯਾਨ ॥ [੧੨]ਸਭ ਦੇਸੀ ਰਾਜਾਨ ਲੈ ਦੈਕੈ ਜੀਤ ਨਿਸਾਨ ॥ ੧੦ ॥ [੧੩]ਦੇਸ ਦੇਸ ਕੇ ਏਸ ਸਭ ਅਪਨੀ ਅਪਨੀ ਸੈਨ ॥ [੧੪]ਜੋਰਿ ਸਿਕੰਦਰਿ ਸੇ ਚੜ੍ਹੇ ਸੂਰ ਸਰਸ ਸਭ ਐਨ ॥ ੧੧ ॥ [੧੫]ਭੁਜੰਗ ਛੰਦ ॥ ਚੜੇ ਉੱਤਰਾ ਪੰਥ ਕੇ ਬੀਰ ਭਾਰੇ ॥ [੧੬]ਬਜੇ ਘੋਰ ਬਾਦਿਤ੍ਰ ਭੇਰੀ ਨਿਗਾਰੇ ॥ [੧੭]ਪ੍ਰਿਥੀ ਚਾਲ ਕੀਨੇ ਦਸੌ ਨਾਗ ਭਾਗੇ ॥ [੧੮]ਭਯੋ ਸੋਰ ਭਾਰੋ ਮਹਾਂ ਰੁੱਦ੍ਰ ਜਾਗੇ ॥ ੧੨ ॥ [੧੯]ਚੌਪਈ ॥ ਪ੍ਰਥਮਹਿ ਜਾਇ, ਬਲਖ ਕੌ ਮਾਰਯੋ ॥ [੨੦]ਸਹਰ ਬੁਖਾਰਾ, ਬਹੁਰਿ ਉਜਾਰਯੋ ॥ [੨੧]ਤਿਬਿਤ ਜਾਇ ਤਬਲ ਕੌ ਦੀਨੋ ॥ [੨੨]ਜੀਤਿ ਦੇਸ ਅਪਨੇ ਬਸਿ ਕੀਨੋ ॥ ੧੩ ॥ [੨੩]ਅੜਿੱਲ ॥ ਕਾਸਮੀਰ ਕਸਿ ਕਾਰ ਕਬੁਜ ਕਾਬਲ ਕੌ ਕੀਨੋ ॥ [੨੪]ਕਸਟਵਾਰ ਕੂਲੂ卐 ਕਲੂਰ ਕੈਠਲ ਕਹੱ ਲੀਨੋ॥ [੨੫]ਕਾਂਬੋਜ※ ਕਿਲਮਾਕ ਕਠਿਨ ਪਲ ਮੈਂ ਕਟਿ ਡਾਰੇ॥ [੨੬]ਹੋ ਕੋਟਿ ਚੀਨ ਕੇ ਕਟਕ ਹਨੇ ਕਰਿ ਕੋਪ ਕਰਾਰੇ॥੧੪॥ [੨੭]ਦੋਹਰਾ॥ ਬਹੁਰਿ ਚੀਨ ਮਾਚੀਨ ਕੀ ਦਿਸਿ ਕੌ ਕਿਯੋ ਪਯਾਨ ॥ [੨੮]ਲੈ ਲੌਂਡੀ ਰਾਜਾ ਮਿਲਯੋ ਸਾਹ ਸਿਕੰਦਰਹਿ ਆਨਿ ॥ ੧੫ ॥ [੨੯]ਜੀਤਿ ਚੀਨ ਮਾਚੀਨ ਕੌ ਬਸਿ ਕੀਨੀ ਦਿਸਿ ਚਾਰਿ ॥ [੩੦]ਬਹੁਰਿ ਸਮੁੰਦ ਮਾਪਨ ਨਿਮਿਤ ਮਨ ਮੈਂ ਕੀਯੋ ਬਿਚਾਰਿ ॥ ੧੬ ॥ [੩੧]ਅੜਿੱਲ ॥ ਵੁਲੰਦੇਜਿਯਨ ਜੀਤਿ ਅੰਗਰੇਜਿਯਨ ਕੌ ਮਾਰਯੋ ॥ [੩੨]ਮਛਲੀ ਬੰਦਰ ਮਾਰਿ ਬਹੁਰਿ ਹੁਗਲਿਯਹਿ ਉਜਾਰਯੋ ॥ [੩੩]ਕੌਕ ਬੰਦਰ ਕੌ ਜੀਤਿ ਗੂਆ ਬੰਦਰ ਹੂ ਲੀਨੋ ॥ [੩੪]ਹੋ ਹਿਜਲੀ ਬੰਦਰ ਜਾਇ ਬਿਜੈ ਦੁੰਦਭਿ ਕਹੱ ਦੀਨੋ ॥ ੧੭ ॥ [੩੫]ਸਾਤ ਸਮੁੰਦ੍ਰਨ ਮਾਪਿ ਪ੍ਰਿਥੀ ਤਲ ਕੌ ਗਯੋ॥ [੩੬]ਜੀਤਿ ਰਸਾਤਲ❀ ਸਾਤ ਸ੍ਵਰਗ ਕੋ ਮਗ ਲਿਯੋ॥ [੩੭]ਇੰਦ੍ਰ ਸਾਥ ਹੂੰ ਲਰਯੋ ਅਧਿਕ ਰਿਸਿ ਠਾਨਿਕੈ ॥ [੩੮]ਹੋ ਬਹੁਰਿ ਪ੍ਰਿਥੀ ਤਲ ਮਾਝ ਪ੍ਰਗਟਯੋ ਆਨਿ ਕੈ ॥ ੧੮ ॥ [੩੯]ਦੋਹਰਾ ॥ ਲੋਕ ਚੌਦਹੂੰ ਬਸਿ ਕੀਏ ਜੀਤਿ ਪ੍ਰਿਥੀ ਸਭ ਲੀਨ ॥

---

※ ਕੰਬੋਜ - ਅਫਗਾਨਿਸਤਾਨ ਵਿਚ ਹਿੰਦੂ ਕੁਸ਼ ਪਹਾੜ ਦੀ ਧਾਰਾ ਦੇ ਆਸ ਪਾਸ ਦਾ ਦੇਸ਼ । ਇਥੋਂ ਦੇ ਘੋੜੇ ਬਹੁਤ ਵਧੀਆ ਹੁੰਦੇ ਹਨ ।

卐 ਕੁਲੂ - ਦਰਿਆ ਬਿਆਸ ਦੇ ਕਿਨਾਰੇ ਜਿਲੇ ਕਾਂਗੜੇ ਦਾ ਨਗਰ ਹੈ, ਕਸਟਵਾਰ, ਕੁਲੂ, ਕੈਂਠਲ ਆਦਿ ।

❀ ਸਤ ਤਾਲ - ਜੋ ਪੁਰਾਣਾਂ ਦੇ ਅਨੁਸਾਰ ਧਰਤੀ ਹੇਠਲੇ ਦੇਸ਼ ਮੰਨੇ ਜਾਂਦੇ ਹਨ - ਅਤਲ, ਸੁਤਲ, ਤਲਾਤਲ, ਪਾਤਾਲ, ਮਹਾਤਲ, ਰਸਾਤਲ, ਵਿਤਲ ।

.....ਕਰਕੇ ਕੱਟ ਸੁਟੇ ।

੧ ਰਾਜੇ ਸੂਰਬੀਰ (ਯੁੱਧੇ) ਸੋਹਣੇ ਸੰਦਿਆਂ ਜਿਹੇ ਧਰਤੀ ਦੇ ਮਾਲਕ ਉਹਨਾਂ ਨੂੰ ਪਕੜ ਕੇ ਲਤਾੜਕੇ ।

੨ ਦੱਖਣ ਦਾ ਇਲਾਕਾ ਜਿੱਤ ਕੇ ਪਟਨੇ ਤੋਂ ਉਲਟਕੇ ਫਿਰ ਪੱਛਮ ਵੱਲ ਚਲਾ ਗਿਆ ।।੭।।

੩ ਅੜਿੱਲ ।। ਬਰ ਬਰੀਨ ਦਾ ਇਲਾਕਾ ਜਿੱਤ ਕੇ ਬਹੁਤ ਸੂਰਮੇ ਮਾਰ ਸੁੱਟੇ।

੪ ਅਰਬ ਪਤੀ ਦਾ ਹੰਕਾਰ ਸਾੜ ਕੇ ਸਾਰੇ ਹੰਕਾਰੀਆਂ ਤੇ ਧਨੀਆਂ ਨੂੰ ਡੰਡ ਦਿੱਤਾ।

੫ ਅਰਬਾਂ ਖਰਬਾਂ ਹੋਰਨਾਂ ਨੂੰ ਚੱਬਣ ਵਾਲਿਆਂ ਰਾਜਿਆਂ ਨੂੰ ਚੱਬ ਕੇ ਇਕ ਛਿਨ ਵਿਚ ਮਾਰ ਸੁੱਟੇ ।

੬ ਇਲਾਕਾ ਹਿੰਗਲਾਜ ਦਾ ਤੇ ਹਬਸੀ ਲੋਕ ਹਰੇਵ ਦੇ ਰਹਿਣ ਵਾਲੇ ਹਲਬੀ ਇਲਾਕੇ ਦੇ ਵਾਸੀ ਮਾਰ ਸੁੱਟੇ ।੮।

੭ ਮਗਰਬੀਆਂ ਨੂੰ ਜਿੱਤ ਕੇ ਸਾਰੇ ਹੰਕਾਰੀ ਮਾਰ ਸੁੱਟੇ ।

੮ ਸਾਰੇ ਚੱਬਣ ਵਾਲਿਆਂ ਨੂੰ ਚੱਬਕੇ ਗਜਨੀ ਦਾ ਹੰਕਾਰ ਤੋੜਿਆਂ ।

੯ ਮਾਲਨੇਰ ਤੇ ਮੁਲਤਾਨ ਮਾਲਵਾ* ਕਾਬੂ ਕਰ ਲਿਆ ।

੧੦ ਇਹ ਸਾਰੇ ਇਲਾਕੇ ਜਿੱਤ ਕੇ ਜੈ ਦੇ ਵਾਜੇ ਵਜਾਏ ।।੯।।

੧੧ ਦੋਹਰਾ ।। ਇਹ ਤਿੰਨੇ ਪਾਸੇ ਜਿੱਤ ਕੇ ਫਿਰ ਉਤਰ ਵੱਲ ਨੂੰ ਤੁਰ ਪਿਆ ।

੧੨ ਸਾਰੇ ਦੇਸ ਦੇ ਰਾਜਿਆਂ ਨੂੰ ਜਿੱਤ ਕੇ ਜਿੱਤ ਦੇ ਨਿਸ਼ਾਨ ਝੁਲਾ ਦਿੱਤੇ ।।੧੦।।

੧੩ ਦੇਸ਼ ਦੇਸ਼ ਦੇ ਰਾਜੇ ਸਭ ਆਪੋ ਆਪਣੀ ਸੈਨਾ ਲੈ ਕੇ ।

੧੪ ਸਾਰੇ ਇਕੱਠੇ ਹੋ ਕੇ ਸਿਕੰਦਰ ਦੇ ਨਾਲ ਉਸ ਦੀ ਫੌਜ ਬਣ ਕੇ ਸਿਕੰਦਰ ਦੀ ਸਹਾਇਤਾ ਤੇ ਆ ਗਏ ।।੧੧।।

੧੫ ਭੁਜੰਗ ਛੰਦ ।। ਉਤਰ ਵਾਲੇ ਪਾਸੇ ਬੜੇ ਭਾਰੀ ਸੂਰਮੇਂ ਚੜ੍ਹ ਪਏ ।

੧੬ ਘੋਰ ਜੰਗੀ ਵਾਜੇ ਵੱਜੇ ਭੇਰੀਆਂ ਤੇ ਨਗਾਰੇ ।

੧੭ ਧਰਤੀ ਤੇ ਤੁਰ ਪਏ ਦਸੇ ਪਾਸੇ ਦੇ ਵੈਰੀ ਭੱਜ ਗਏ ।

੧੮ ਬੜਾ ਭਾਰੀ ਸ਼ੋਰ ਸ਼ਰਾਬਾ ਪੈ ਗਿਆ ਸ਼ਿਵਜੀ ਜਾਗ ਪਏ ।।੧੨।।

੧੯ ਚੌਪਈ ।। ਪਹਿਲਾਂ ਜਾ ਕੇ ਬਲਖ ਨੂੰ ਜਿਤਿਆ ।

੨੦ ਫਿਰ ਸ਼ਹਿਰ ਬੁਖਾਰਾ ਜਾ ਉਜਾੜਿਆ ।

੨੧ ਫਿਰ ਤਿਬਤ ਵਿਚ ਜਾਕੇ ਤਬਲਾ (ਧੌਂਸਾ) ਵਜਾ ਦਿੱਤਾ

੨੨ ਸ਼ਹਿਰ ਨੂੰ ਜਿੱਤ ਕੇ ਆਪਣੇ ਅਧੀਨ ਕਰ ਲਿਆ ।੧੩।

੨੩ ਅੜਿੱਲ ।। ਕਸ਼ਮੀਰ ਨੂੰ ਕੱਸ ਕੇ ਕਾਬੂ ਕਰਕੇ ਕਾਬਲ ਤੇ ਕਬਜਾ ਜਾ ਕੇ ਕਰ ਲਿਆ ।

੨੪ ਕਸ਼ਟਵਾਰ, ਕੁਲੂ, ਕਲੂਰ, ਕੈਂਠਲ ਜਾ ਲਿਆ ।

੨੫ ਵੱਡੇ ਵੱਡੇ ਸੂਰਮੇਂ ਵੱਡੇ ਵੱਡੇ ਕਰੜੇ ਯੋਧੇ ਪਲ ਵਿਚ ਕੱਟ ਸੁੱਟੇ ।

੨੬ ਕੂੜਾਂ ਗੀਨ ਦੀ ਸੈਨਾਂ ਦੇ ਕਟਕ ਕ੍ਰੋਧ ਕਰਕੇ ਮਾਰ ਸੁੱਟੇ ।।੧੪।।

੨੭ ਦੋਹਰਾ ।। ਫਿਰ ਚੀਨ-ਮਾਚੀਨ ਵੱਲ ਨੂੰ ਤੁਰ ਪਏ ।

੨੮ ਉਥੇ ਦਾ ਰਾਜਾ ਇਕ ਇਸਤਰੀ ਲੈ ਕੇ ਅੱਗੋਂ ਆ ਕੇ ਮਿਲ ਪਿਆ ਸਿਕੰਦਰ ਸਾਹ ਨੂੰ ।।੧੫।।

੨੯ ਚੀਨ-ਮਾਚੀਨ ਨੂੰ ਜਿੱਤ ਕੇ ਚਾਰੇ ਪਾਸੇ ਕਾਬੂ ਕਰ ਲਏ

੩੦ ਫਿਰ ਸਮੁੰਦਰ ਨੂੰ ਨਾਪਣ ਵਾਸਤੇ ਮਨ ਵਿਚ ਸੋਚਿਆ ।।੧੬।।

੩੧ ਅੜਿੱਲ ।। ਵੂਲੰ ਦੇਸ਼ ਦੇ ਰਾਜੇ ਨੂੰ ਜਿੱਤ ਕੇ ਅੰਗਰੇਜਾਂ ਨੂੰ ਜਾ ਮਾਰਿਆ।

੩੨ ਮਛਲੀ ਬੰਦਰ ਮਾਰ ਕੇ ਫਿਰ ਹਗਲੀਆਂ ਨੂੰ ਉਜਾੜ ਦਿੱਤਾ।

੩੩ ਅੱਗੇ ਕੈਂਕ ਬੰਦਰਗਾਹ ਨੂੰ ਜਿੱਤ ਕੇ ਅੱਗੇ ਹੁਗਲੀ ਬੰਦਰ

੩੪ ਹੁਗਲੀ ਬੰਦਰ ਜਾ ਕੇ ਬਿਜੈ (ਜਿੱਤ) ਦੇ ਵਾਜੇ ਵਜਾ ਦਿੱਤੇ ।।੧੭।।

੩੫ ਸੱਤੇ ਸਮੁੰਦਰ ਮਿਣ ਕੇ ਧਰਤੀ ਦੇ ਹੇਠ ਪਤਾਲ ਲੋਕ ਨੂੰ ਚਲਾ ਗਿਆ।

੩੬ ਰਸਾਤਲ ਪਤਾਲ ਲੋਕ ਦੇ ਸੱਤੇ ਪੜਾਉ ਜਿੱਤ ਕੇ ਫਿਰ ਦੇਵ ਲੋਕ ਦਾ ਰਾਹ ਫੜ ਲਿਆ ।

੩੭ ਦੇਵ ਰਾਜ ਇੰਦ੍ਰ ਦੇ ਨਾਲ ਬੜੇ ਕ੍ਰੋਧ ਨਾਲ ਲੜਿਆ ।

੩੮ ਮੁੜਕੇ ਇਸ ਮਾਤ ਲੋਕ ਵਿਚ ਪਹੁੰਚ ਗਿਆ ਆ ਕੇ ।।੧੮।।

੩੯ ਦੋਹਰਾ ।। ਚੌਦਾਂ ਹੀ ਲੋਕ ਜਿੱਤ ਕੇ ਆਪਣੇ ਅਧੀਨ ਕਰ ਲਏ ਅਤੇ ਸਾਰੀ ਪ੍ਰਿਥਵੀ ਜਿੱਤ ਲਈ ।

---

*ਫਿਰੋਜਪੁਰ, ਲੁਧਿਆਣਾ ਅਤੇ ਪਟਿਆਲਾ, ਨਾਭਾ, ਜੀਂਦ, ਫਰੀਦਕੋਟ ਦਾ ਮਾਰੂ ਇਲਾਕਾ, ਜਿਸਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਵਰਦਾਨ ਨਾਲ ਸਰ—ਸਬਜ਼ ਕੀਤਾ ਅਤੇ ਜੰਗਲ ਤੋਂ ਮਾਲਵਾ ਨਾਮ ਰੱਖਿਆ । (ਮਹਾਨ ਕੋਸ਼)

[੧]ਬਹੁਰਿ ਰੂਸ卐 ਕੇ ਦੇਸ ਕੀ ਓਰ ਪਯਾਨੋ ਕੀਨ ॥ ੧੯ ॥ [੨]ਚੌਪਈ ॥ ਬੀਰਜ ਸੈਨ ਰੂਸ ਕੋ ਰਾਜਾ ॥ [੩]ਜਾ ਤੇ ਮਹਾਂ ਰੁਦ੍ਰ ਸੋ ਭਾਜਾ ॥ [੪]ਜਬ ਤਿਨ ਸੁਨਯੋ ਸਿਕੰਦਰ ਆਯੋ ॥ [੫]ਆਨਿ ਅਗਮਨੈ ਜੁੱਧ ਮਚਾਯੋ ॥ ੨੦ ॥ [੬]ਤਹਾਂ ਜੁੱਧ ਗਾੜੋ ਅਤਿ ਮਾਚਯੋ ॥ [੭]ਬਿਨੁ ਬ੍ਰਿਣ, ਏਕ ਸੁਭਟ ਨਹਿ ਬਾਚਯੋ ॥ [੮]ਹਾਰਿ ਪਰੇ, ਇਕ ਜਤਨ ਬਨਾਯੋ ॥ [੯]ਦੈਤ ਹੁਤੋ ਇਕ, ਤਾਂਹਿ ਬੁਲਾਯੋ ॥ ੨੧ ॥ [੧੦]ਦੋਹਰਾ ॥ ਕੁਹੰਨ ਪੋਸਤੀ ਤਨ ਧਰੇ ਆਵਤ ਭਯੋ ਬਜੰਗ ॥ [੧੧]ਜਨੁਕ ਲਹਰਿ ਦਰਿਯਾਵ ਤੇ ਨਿਕਸਯੋ ਬਡੋ ਨਿਹੰਗ※ ॥ ੨੨ ॥ [੧੨]ਚੌਪਈ ॥ ਜੋ ਕਬਹੂੰ ਕਰ ਕੋ ਬਲ ਕਰੈ ॥ [੧੩]ਹਾਥ ਭਏ ਹੀਰਾ ਮਲਿ ਡਰੈ ॥ [੧੪]ਜਹਾਂ ਕੂਦਿ ਕਰਿ ਕੋਪ ਦਿਖਾਵੈ ॥ [੧੫]ਤੌਨੈ ਠੌਰ, ਕੂਪ ਪਰਿ ਜਾਵੈ ॥ ੨੩ ॥ [੧੬]ਦੋਹਰਾ ॥ ਏਕ ਗਦਾ ਕਰ ਮੈ ਧਰੈ ਔਰਨ ਫਾਂਸੀ ਪ੍ਰਾਸ ॥ [੧੭]ਪਾਂਚ ਸਹੱਸ੍ਰ ਸ੍ਵਾਰ ਤੇ ਮਾਰਤ ਤਾ ਕੌ ਤ੍ਰਾਸੁ॥੨੪॥ [੧੮]ਚੌਪਈ॥ ਜਾ ਕੌ ਐਂਚ ਗਦਾ ਕੀ ਮਾਰੈ॥ [੧੯]ਤਾ ਕੋ ਮੂੰਡ ਫੋਰ ਹੀ ਡਾਰੈ ॥ [੨੦]ਰਿਸ ਭਰਿ ਪਵਨ ਬੇਗਿ ਜਯੋਂ[1] ਧਾਵੈ ॥ [੨੧]ਪੱਤ੍ਰਨ ਜਯੋਂ[1] ਛੱਤ੍ਰਿਯਨ[2] ਭਜਾਵੈ॥੨੫॥ [੨੨]ਭਾਂਤਿ ਭਾਂਤਿ ਤਿਨ ਬੀਰ ਖਪਾਏ ॥ [੨੩]ਮੋ ਪਹਿ ਤੇ ਨਹਿ ਜਾਤ ਗਨਾਏ॥ [੨੪]ਜੌ ਤਿਨਕੇ ਨਾਮਨ ਹਯਾਂ ਧਰਿਯੈ॥ [੨੫]ਏਕ ਗ੍ਰੰਥ ਇਨਹੀ ਕੋ ਭਰਿਯੈ ॥੨੬॥ [੨੬]ਮੱਤ ਕਰੀ ਤਾ ਕੇ ਪਰ ਡਾਰਯੋ॥ [੨੭]ਸੋ ਤਿਨ ਐਂਚਿ ਗਦਾ ਸੋ ਮਾਰਯੋ॥ [੨੮]ਜੋ ਕੋਊ ਸੁਭਟ ਤਵਨ ਪਰ ਧਾਵੈ॥ [੨੯]ਏਕ ਚੋਟ, ਜਮ ਲੋਕ ਪਠਾਵੈ॥੨੭॥ [੩੦]ਰਨ ਤੇ, ਏਕ ਪੈਗ ਨਹਿ ਭਾਜੈ॥ [੩੧]ਠਾਢੋ ਬੀਰ ਖੇਤ ਮੈਂ ਗਾਜੈ॥ [੩੨]ਅਧਿਕ ਰਾਵ ਰਾਜਨ ਕੌ ਮਾਰਯੋ ॥ [੩੩]ਕਾਂਪਿ ਸਿਕੰਦਰ ਮੰਤ੍ਰ ਬਿਚਾਰਯੋ ॥ ੨੮ ॥ [੩੪]ਦੋਹਰਾ ॥ ਸ੍ਰੀ ਦਿਨ ਨਾਥ ਮਤੀ ਤਰੁਨਿ ਸਾਹ ਚੀਨ ਕੇ ਦੀਨ ॥ [੩੫]ਸੋ ਤਾ ਪਰ ਧਾਵਤ ਭਈ ਭੇਸ ਪੁਰਖ ਕੋ ਕੀਨ ॥ ੨੯ ॥ [੩੬]ਚੌਪਈ ॥ ਪਹਿਲੇ ਤੀਰ ਤਵਨ ਕੌ ਮਾਰੈ ॥ [੩੭]ਬਰਛਾ ਬਹੁਰਿ ਕੋਪ ਤਨ ਝਾਰੈ ॥ [੩੮]ਤਮਕਿ ਤੇਗ ਕੋ ਘਾਇ ਪ੍ਰਹਾਰਯੋ ॥ [੩੯]ਗਿਰਯੋ ਭੂਮਿ ਜਾਨੁ ਹਨਿ ਡਾਰਯੋ ॥ ੩੦ ॥ [੪੦]ਭੂ ਪਰ ਗਿਰਯੋ ਠਾਢਿ ਉਠਿ ਭਯੋ ॥ [੪੧]ਤਾ ਕੌ ਪਕਰਿ ਕੰਠ ਤੇ ਲਯੋ ॥ [੪੨]ਸੁੰਦਰ ਬਦਨ ਅਧਿਕ ਤਿਹ ਚੀਨੋ॥ [੪੩]ਮਾਰਿ ਨ ਦਈ ਰਾਖਿ ਤਿਹੱ ਲੀਨੋ ॥ ੩੧ ॥ [੪੪]ਤਾਕਹੱ ਪਕਰਿ ਰੂਸਿਯਨ[3] ਦਯੋ ॥ [੪੫]ਆਪੁ ਉਦਿਤ ਰਨ ਕੋ ਪੁਨਿ ਭਯੋ ॥ [੪੬]ਭਾਂਤਿ ਭਾਂਤਿ ਅਰਿ ਅਮਿਤ ਸੰਘਾਰੇ ॥ [੪੭]ਜਨੁ ਦ੍ਰੂਮ ਪਵਨ ਪ੍ਰਚੰਡ ਉਖਾਰੇ ॥ ੩੨ ॥ [੪੮]ਸਵੈਯਾ ॥ ਕਾਤੀ ਕ੍ਰਿਪਾਨ ਕਸੇ ਕਟਿ ਮੈਂ ਭਟ, ਭਾਰੀ ਭੁਜਾਨ ਕੇ ਭਾਰ ਭਰੇ ਹੈ ॥ [੪੯]ਭੂਤ ਭਵਿੱਖਯ ਭਵਾਨ ਸਦਾ, ਕਬਹੂੰ ਰਨ ਮੰਡਲ ਤੇ ਨ ਟਰੇ ਹੈ ॥ [੫੦]ਭੀਰ ਪਰੇ ਨਹਿ ਭੀਰ ਭੇ ਭੂਪਤਿ, ਲੈ ਲੈ ਭਲਾ[4] ਭਲੀ ਭਾਂਤਿ ਅਰੇ ਹੈਂ॥ [੫੧]ਤੇ ਇਨ

1. ਜਿਉਂ, 2. ਛੱਤਰੀਅਨ, 3 ਰੂਸੀਅਨ, 4. ਭੱਲਾ – ਬੱਲੇ ।

卐ਰੂਸ-ਇਹ ਯੂਰਪ ਅਤੇ ਏਸ਼ੀਆ ਮਹਾਂ ਦੀਪ ਦੇ ਉੱਤ੍ਰ ਵਿਚ ਇਕ ਬਹੁਤ ਵੱਡਾ ਮੁਲਕ ਹੈ ਸੰਨ ੧੯੧੭ ਤੋਂ ਰੂਸ ਦੇ ਸ਼ਹਿਨਸ਼ਾਹ ਦਾ ਸਰਬੰਸ ਨਾਸ ਕਰਕੇ ਰੂਸੀਆਂ ਨੇ ਲੋਕਰਾਜ ਸਥਾਪਤ ਕਰ ਲਿਆ ਹੈ ਜਿੱਥੇ ਜਾ ਕੇ ਸਿਕੰਦਰ ਵੀ ਦਿਲ ਛਡ ਬੈਠਾ ਸੀ ।

※ਨਿਹੰਗ-ਇਹ ਜਾਨਵਰ ਸਮੁੰਦ੍ਰਾਂ ਤੇ ਝੀਲਾਂ ਵਿਚ ਰਹਿੰਦਾ ਹੈ ਉਮਰ ਅਤੇ ਇਲਾਕੇ ਅਨੁਸਾਰ ਇਸ ਦੀ ਲੰਬਾਈ ਪੰਜ ਤੋਂ ਤੀਹ ਫੁਟ ਤਕ ਹੁੰਦੀ ਹੈ ਆਮ ਤੌਰ ਪਰ ਲੋਕ ਇਸਨੂੰ ਸੁੰਡੀਆ, ਘੜਿਆਲ ਅਤੇ ਨਾਕੂ ਕਹਿੰਦੇ ਹਨ ਜੋ ਬੜਾ ਭਯਾਨਕ ਜਾਨਵਰ ਹੁੰਦਾ ਹੈ ਤੇ ਬਹੁਤ ਹੀ ਬੇ-ਡਰ ਹੁੰਦਾ ਹੈ । ਇਸ ਲਈ ਗੁਰਦੇਵ ਨੇ ਆਪਣੇ ਸਿੰਘਾਂ ਨੂੰ ਨਿਹੰਗ ਸਿਘ ਦੀ ਪਦਵੀ ਦੇ ਕੇ ਕਿਹਾ ਸੀ ਕਿ ਨਿਹੰਗ ਹੋ ਕੇ ਕਿਸੇ ਤੋਂ ਭੈ ਨਹੀ ਖਾਣੀ, ਜੋ ਬਹਾਦਰੀ ਦਾ ਚਿੰਨ੍ਹ ਹੈ ।

੧ ਫਿਰ ਰੂਸ ਦੇ ਦੇਸ਼ ਵੱਲ ਨੂੰ ਚਲਾ ਗਿਆ ॥੧੯॥
੨ ਚੌਪਈ॥ (ਉਸ ਵੇਲੇ) ਬੀਰਜ ਸੈਨ ਰੂਸ ਦਾ ਰਾਜਾ ਸੀ।
੩ ਜਿਸ ਦੇ ਅੱਗੇ ਸ਼ਿਵਜੀ ਵੀ ਪਿਠ ਦੇਕੇ ਭੱਜ ਗਿਆ ਸੀ।
੪ ਜਦੋਂ ਉਸ ਨੇ ਸੁਣਿਆ ਕਿ ਸਿਕੰਦਰ ਆਇਆ ਹੈ ।
੫ ਉਸ ਨੇ ਅੱਗੇ ਹੋ ਕੇ ਯੁੱਧ ਕਰਨਾ ਆਰੰਭ ਦਿੱਤਾ ।੨੦।
੬ ਉਥੇ ਬਹੁਤ ਘੋਰ ਯੁੱਧ ਹੋਇਆ।
੭ ਕੋਈ ਸੂਰਮਾਂ ਵੀ ਜ਼ਖਮੀ ਹੋਣ ਤੋਂ ਨਾ ਬਚਿਆ ।
੮ ਜਦੋਂ ਯੁੱਧ ਕਰਕੇ ਥੱਕ ਗਏ ਤਾਂ ਇਕ ਜਤਨ ਕੀਤਾ।
੯ ਇਕ ਦੈਂਤ ਰਹਿੰਦਾ ਸੀ ਉਸ ਨੂੰ ਬੁਲਾ ਲਿਆ ।੨੧।
੧੦ ਦੋ: ॥ ਪਹਾੜ ਜਿਹਾ ਕੱਦ ਪੋਸਤ ਆਦਿ ਅਮਲ ਨਾਲ ਰੱਜਿਆ ਹੋਇਆ ਗੱਜਦਾ ਵੱਜਦਾ ਆ ਗਿਆ ਦੈਂਤ।
੧੧ ਜਾਣੋਂ ਕਿਸੇ ਦਰਿਆ ਵਿਚੋਂ ਕੋਈ ਬੜਾ ਸੂਰਮਾ ਨਿਕਲ ਕੇ ਆਇਆ ਹੈ ॥੨੨॥
੧੨ ਚੌਪਈ ॥ ਜੇ ਕਿਤੇ ਉਹ ਹੱਥ ਦਾ ਬਲ ਦਿਖਾ ਦੇਵੇ ਤਾਂ
੧੩ ਹੱਏ ਨਾਲ ਹੀਰੇ ਨੂੰ ਮਲ ਕੇ ਪੀਹ ਦਿੰਦਾ ।
੧੪ ਜਿਥੇ ਉਹ ਛਾਲ ਮਾਰ ਕੇ ਕ੍ਰੋਧ ਵਿਖਾਉਂਦਾ ਸੀ ।
੧੫ ਉਥੇ ਖੂਹ ਭਾਵ ਬੜਾ ਡੂੰਘਾ ਟੋਆ ਪੈ ਜਾਂਦਾ ਸੀ ।੨੩।
੧੬ ਦੋਹਰਾ ॥ ਇਕ ਹੱਥ ਵਿਚ ਉਹ ਗਦਾ ਰੱਖਦਾ ਸੀ ਦੂਜੇ ਫਾਂਸੀ ।
੧੭ ਪੰਜ ਹਜਾਰ ਘੋੜ ਸਵਾਰ ਵੀ ਉਸ ਤੋਂ ਡਰਦੇ ਸਨ।੨੪।
੧੮ ਚੌਪਈ ॥ ਜਿਸ ਨੂੰ ਖਿੱਚ ਕੇ ਗਦਾ ਦੀ ਸੱਟ ਮਾਰਦਾ ।
੧੯ ਉਸਦਾ ਸਿਰ ਭੰਨ ਕੇ ਸੁੱਟ ਦੇਵੇ।
੨੦ ਜਦੋਂ ਖਿਝਕੇ ਪਵਨ ਹਵਾ ਵਾਂਗ ਦੌੜ ਕੇ ਪੈਂਦਾ।
੨੧ ਹਵਾ ਦੇ ਨਾਲ ਉਡੇ ਜਾਂਦੇ ਪਤਿਆਂ ਵਾਂਗ ਉਡਾ ਦਿੰਦਾ ਸੂਰਮਿਆਂ ਨੂੰ ਭਜਾ ਦਿੰਦਾ ॥੨੫॥
੨੨ ਤਰ੍ਹਾਂ ਤਰ੍ਹਾਂ ਉਸ ਨੇ ਸੂਰਮੇਂ ਮਾਰ ਕੇ ਖਤਮ ਕਰ ਦਿੱਤੇ (ਲੇਖਕ ਕਹਿੰਦਾ ਹੈ।)
੨੩ ਜੋ ਮੈਥੋਂ ਉਹ ਗਿਣਕੇ ਨਹੀਂ ਦੱਸੇ ਜਾਂਦੇ ।
੨੪ ਜੇ ਕਿਤੇ ਉਹਨਾਂ ਦੇ ਨਾਮ ਐਥੇ ਲਿਖੀਏ।
੨੫ ਤਾਂ ਇਕ ਗ੍ਰੰਥ ਉਨ੍ਹਾਂ ਦੇ ਨਾਮਾਂ ਦਾ ਹੀ ਬਣ ਜਾਏ।੨੬।
੨੬ ਮਸਤ ਕਰਕੇ ਹਾਥੀ ਉਸ ਪਰ ਭੇਜਿਆ ।
੨੭ ਸੋ ਉਸ ਨੇ ਖਿੱਚ ਕੇ ਗਦਾ ਮਾਰਕੇ ਮਾਰ ਦਿੱਤਾ ।
੨੮ ਜੇ ਕੋਈ ਸੂਰਮਾ ਉਸ ਵੱਲ ਧਾਵਾ ਕਰਦਾ ।
੨੯ ਤਾਂ ਉਹ ਇਕੋ ਸੱਟ ਮਾਰਕੇ ਮੌਤ ਦੇ ਘਰ ਭੇਜ ਦਿੰਦਾ ॥੨੭॥
੩੦ ਜੰਗੇ ਮੈਦਾਨ ਵਿਚੋਂ ਇਕ ਪੈਰ ਵੀ ਪਿਛੇ ਨਹੀਂ ਸੀ ਹਟਦਾ।
੩੧ ਅੜਕੇ ਖੜਾ ਸੂਰਮਾ ਯੁੱਧ ਵਿਚ ਗੱਜਦਾ ਸੀ।
੩੨ ਬਹੁਤ ਸਾਰੇ ਰਾਜੇ ਮਹਾਰਾਜੇ ਮਾਰ ਦਿੱਤੇ ।
੩੩ ਅੰਤ ਸਿਕੰਦਰ ਨੇ ਡਰ ਨਾਲ ਕੰਬ ਕੇ ਸਲਾਹ ਕੀਤੀ ॥੨੮॥
੩੪ ਦੋਹਰਾ॥ ਇਕ ਸ੍ਰੀ ਦਿਨਨਾਥ ਮਤੀ ਇਸਤਰੀ ਜੋ ਚੀਨ ਦੇ ਰਾਜੇ ਨੇ ਦਿੱਤੀ ਸੀ ਸਿਕੰਦਰ ਨੂੰ ।
੩੫ ਉਹ ਪੁਰਸ਼ ਦਾ ਭੇਸ ਕਰਕੇ ਦੈਂਤ 'ਤੇ ਕੁੱਦ ਕੇ ਜਾ ਪਈ ॥੨੯॥
੩੬ ਚੌਪਈ ॥ ਪਹਿਲਾਂ ਉਹ ਉਸ ਦੇ ਤੀਰ ਮਾਰਦੀ ।
੩੭ ਫਿਰ ਕ੍ਰੋਧ ਕਰਕੇ ਬਰਛਾ ਮਾਰਦੀ ਉਸਦੇ ਸਰੀਰ ਵਿਚ
੩੮ ਫਿਰ ਝੱਟ ਹੀ ਤਲਵਾਰ ਮਾਰ ਦਿੰਦੀ ।
੩੯ ਧਰਤੀ ਤੇ ਗਿਰ ਗਿਆ ਤੇ ਜਾਣਿਆ ਕਿ ਮਾਰ ਦਿੱਤਾ ਹੈ ॥੩੦॥
੪੦ ਧਰਤੀ ਤੇ ਗਿਰਿਆ ਪਰ ਫਿਰ ਉਠਕੇ ਖੜਾ ਹੋ ਗਿਆ
੪੧ ਅਤੇ ਉਸ ਇਸਤਰੀ ਨੂੰ ਗਲ ਤੋਂ ਜਾ ਫੜਿਆ ।
੪੨ ਉਸ ਦਾ ਚੇਹਰਾ ਬਹੁਤ ਸੁੰਦਰ ਵੇਖਿਆ ।
੪੩ ਇਸ ਲਈ ਜਾਨ ਤੋਂ ਨਾ ਮਾਰੀ ਬਚਾ ਲਈ ॥੩੧॥
੪੪ ਉਸ ਨੂੰ ਪਕੜ ਕੇ ਰੂਸੀਆਂ ਨੂੰ ਦੇ ਦਿੱਤਾ ।
੪੫ ਆਪ ਫਿਰ ਯੁੱਧ ਵਿਚ ਜਾ ਸ਼ਾਮਲ ਹੋਇਆ ।
੪੬ ਤਰ੍ਹਾਂ ਤਰ੍ਹਾਂ ਦੁਸ਼ਮਨ ਦੇ ਬੇਅੰਤ ਜਵਾਨ ਮਾਰ ਦਿੱਤੇ ।
੪੭ ਜਾਣੋਂ ਹਨੇਰੀ ਨੇ ਜ਼ੋਰ ਵਿਚ ਆ ਕੇ ਰੁੱਖ ਉਖਾੜ ਸੁੱਟੇ ਹਨ ॥੩੨॥
੪੮ ਸਵੈਯਾ॥ਤਲਵਾਰਾਂ ਤੇ ਬਰਛੀਆਂ ਲੱਕ ਨਾਲ ਬੰਨੇ ਹੋਇ ਸੂਰਮੇਂ ਬਲੀ ਬਾਹਾਂ ਵਾਲਿਆਂ ਦੇ ਭੇੜੇ ਹੋਇ ਸਨ।
੪੯ ਜੋ ਤਿੰਨੇ ਕਾਲ ਕਦੇ ਯੁੱਧ ਦੇ ਮੈਦਾਨ ਵਿਚ ਪਿਛੇ ਨਹੀਂ ਸੀ ਹਟੇ ।
੫੦ ਭਾਂਵੇ ਕਿਤਨੀ ਭੀੜ ਬਣੇ ਪਰ ਉਹ ਨਹੀਂ ਸੀ ਪਿਛਾਂਹਾਂ ਹੱਟਦੇ ਬਰਛੇ ਲੈ ਕੇ ਚੰਗੀ ਤਰ੍ਹਾਂ ਅੜਦੇ ਸਨ।
੫੧ ਅਤੇ ਉਹਨਾਂ.....

ਬੀਰ, ਮਹਾਂ ਰਨ ਧੀਰ ਸੁ ਹਾਂਕਿ ਹਜਾਰ ਅਨੇਕ ਹਰੇ ਹੈਂ ॥ ੩੩ ॥ [੧]ਚੌਪਈ ॥ ਤਬ ਹੀ ਸਾਹ ਸਿਕੰਦਰ ਡਰਿਯੋ ॥ [੨]ਬੋਲਿ ਅਰਸਤੂ* ਮੰਤ੍ਰ ਬਿਚਰਿਯੋ ॥ [੩]ਬਲੀ ਨਾਸ ਕੋ ਬੋਲਿ ਪਠਾਯੋ ॥ [੪]ਚਿਤ ਮੈਂ ਅਧਿਕ ਤ੍ਰਾਸ ਉਪਜਾਯੋ ॥ ੩੪ ॥ [੫]ਅੜਿਲ ॥ ਜੋ ਤੁਮ ਹਮ ਕੌ ਕਹੋ ਤੋ ਹਆਂ ਤੇ ਭਾਜਿਯੈ ॥ [੬]ਰੂਸ ਸਹਰ ਕੇ ਭੀਤਰ ਜਾਇ ਬਿਰਾਜਿਯੈ ॥ [੭]ਗੋਲਬਅਾਬਾਨੀ ਸਭ ਹੀ ਕੌ ਮਾਰਿ ਹੈਂ ॥ [੮]ਹੋ ਕਾਟਿ ਕਾਟਿ ਮੂੰਡਨ ਕੇ ਕੋਟ ਉਸਾਰਿ ਹੈਂ ॥ ੩੫ ॥ [੧੦]ਦੋਹਰਾ ॥ ਬਲੀਨਾਸ ਜੋਤਕ ਬਿਖੈ ਅਧਿਕ ਹੁਤੋ ਪਰਬੀਨ ॥ [੧੧]ਧੀਰਜ ਦੀਯਾ ਸਕੰਦਰਹਿ ਬਿਜੈ ਆਪਨੀ ਚੀਨ ॥ ੩੬ ॥ [੧੨]ਚੌਪਈ ॥ ਬਲੀਨਾਸ ਹਜਰਤਿਹਿ ਉਚਾਰੋ ॥ [੧੩]ਤੁਮਹੂ ਆਪੁ ਕਮੰਦਹਿ ਡਾਰੋ ॥ [੧੪]ਤੁਮਰੇ ਬਿਨਾ ਜੀਤਿ ਨਹਿ ਹੋਈ ॥ [੧੫]ਅਮਿਤਿ ਸੁਭਟ ਧਾਵਹਿੰ ਮਿਲਿ ਕੋਈ ॥ ੩੭ ॥ [੧੬]ਦੋਹਰਾ ॥ ਸੁਨਤ ਸਿਕੰਦਰ ਏ ਬਚਨ ਕਰਯੋ ਤੈਸੋਈ ਕਾਮ ॥ [੧੭]ਕਮੰਦ ਡਾਰਿ ਤਾ ਕੇ ਗਰੇ ਬਾਂਧ ਲਯਾਯੋ ਧਾਮ ॥ ੩੮ ॥ [੧੮]ਅੜਿਲ ॥ ਭੋਜਨ ਸਾਹਿ ਭਲੀ ਬਿਧਿ ਤਾਹਿ ਖਵਾਇਯੋ ॥ [੧੯]ਬੰਧਨ ਤਾ ਕੇ ਕਾਟਿ ਭਲੇ ਬੈਠਾਇਯੋ ॥ [੨੦]ਛੂਟਤ ਬੰਧਨ ਭਜਯੋ[1] ਤਹਾਂ ਹੀ ਕੋ ਗਯੋ ॥ [੨੧]ਹੋ ਆਨਿ ਲੌਂਡਿਯਹਿ ਬਹੁਰਿ ਸਿਕੰਦਰ ਕੌ ਦਯੋ ॥ ੩੯ ॥ [੨੨]ਦੋਹਰਾ ॥ ਤਾ ਕੋ ਰੂਪ ਬਿਲੋਕਿ ਕੈ ਹਜਰਤਿ ਰਹਯੋ ਲੁਭਾਇ ॥ [੨੩]ਲੈ ਅਪੁਨੀ ਇਸਤ੍ਰੀ ਕਰੀ ਢੋਲ ਮ੍ਰਿਦੰਗ ਬਜਾਇ※ ॥ ੪੦ ॥ [੨੪]ਬਹੁਰਿ ਜਹਾਂ ਅੰਮ੍ਰਿਤ ਸੁਨਯੋ ਗਯੋ ਤਵਨ ਕੀ ਓਰ ॥ [੨੫]ਕਰਿ ਇਸਤ੍ਰੀ ਚੇਰੀ ਲਈ ਔਰ ਬੇਗਮਨ ਛੋਰਿ ॥ ੪੧ ॥ [੨੬]ਚੌਪਈ ॥ ਜੁ ਤ੍ਰਿਯ ਰੈਨਿ ਕੌ ਸੇਜ ਸੁਹਾਵੈ ॥ [੨੭]ਦਿਵਸ ਬੈਰਿਯਨ[2] ਖੜਗ ਬਜਾਵੈ ॥ [੨੮]ਐਸੀ ਤਰੁਨਿ ਕਰਨ ਜੋ ਪਰਈ ॥ [੨੯]ਤਿਹੱ ਤਜਿ ਔਰ ਕਵਨ ਚਿੱਤ ਕਰਈ ॥੪੨॥ [੩੦]ਭਾਂਤਿ ਭਾਂਤਿ ਤਾ ਸੌ ਰਤਿ ਠਾਨੀ ॥ [੩੧]ਚੇਰੀ ਤੇ ਬੇਗਮ ਕਰਿ ਜਾਨੀ ॥ [੩੨]ਤਾ ਕੌ ਸੰਗ ਆਪੁਨੇ ਲਯੋ ॥ [੩੩]ਆਬਹਯਾਤ ਸੁਨਯੋ, ਤਹੱ ਗਯੋ ॥ ੪੩ ॥ [੩੪]ਦੋਹਰਾ ॥ ਜਹੱ ਤਾ ਕੌ ਚਸਮਾ ਹੁਤੋ ਤਹੀ ਪਹੂਚੋ ਜਾਇ ॥ [੩੫]ਮਕਰ ਕੰਟ ਜਹੱ ਡਾਰਿਯੈ ਮਛਲੀ ਹੋਇ ਬਨਾਇ ॥ ੪੪ ॥ [੩੬]ਚੌਪਈ ॥ ਇੰਦ੍ਰ ਦੇਵ ਤਬ ਮੰਤ੍ਰ ਬਤਾਯੋ ॥ [੩੭]ਅੰਮ੍ਰਿਤ ਸਾਹ ਸਿਕੰਦਰ ਪਾਯੋ ॥ [੩੮]ਅਜਰ ਅਮਰ ਮਨੁੱਖਯ ਜੋ ਹ੍ਵੈਹੈ ॥ [੩੯]ਜੀਤਿ ਸੁ ਲੋਕ ਚੌਦਹੂ ਲੈਹੈ ॥ ੪੫ ॥ [੪੦]ਦੋਹਰਾ ॥ ਤਾਂ ਤੇ ਯਾਕੋ ਕੀਜਿਯੈ ਕਛੁ ਉਪਚਾਰ ਬਨਾਇ ॥ [੪੧]ਜਿਤਯੋ ਜਰਾ ਤਨ ਜੜ੍ਹ ਰਹੈ ਅੰਮ੍ਰਿਤ ਪਿਯੋ ਨ ਜਾਇ ॥ ੪੬ ॥ [੪੨]ਅੜਿੱਲ ॥ ਰੰਭਾ ਨਾਮ ਅਪੱਸਰਾ ਦਈ ਪਠਾਇਕੈ ॥ [੪੩]ਬਿਰਧ ਰੂਪ ਖਗ ਕੋ ਧਰਿ ਬੈਠੀ ਆਇਕੈ ॥ [੪੪]ਏਕ ਪੰਖ ਤਨ ਰਹਯੋ

---

1. ਭੱਜਿਓ 2. ਬੈਰੀਅਨ – ਬੱਲੋ ।

* ਅਰਸਤੂ ਪ੍ਰਾਚੀਨ ਸਮੇਂ ਦਾ ਇਕ ਉੱਘਾ ਵਿਦਵਾਨ ਹੋਇਆ ਹੈ ਜੋ ਯੂਨਾਨ ਦੀ ਸ੍ਰਾਜੀਰਾ ਬਸਤੀ ਵਿਚ ਜਨਮਿਆਂ ਤੇ ਅਫਲਾਤੂਨ ਦਾ ਚੇਲਾ ਹੋਇਆ ਤੇ ੬੨ ਬਰਸ ਦੀ ਉਮਰ ਭੋਗਕੇ ਤੁਰ ਗਿਆ (ਸਿਕੰਦਰ ਦਾ ਅਤਾਲੀਕ) । ਏਸੇ ਨੇ ੧੦੦੦ ਪੁਸਤਕ ਲਿਖੀ, ਯੂਰਪ ਦੇ ਲੋਗ ਇਸ ਨੂੰ ਵਿਦ੍ਵਾਨੇਸ੍ਰਰ ਕਹਿਕੇ ਸੰਬੋਧਨ ਕਰਦੇ ਸਨ ।

※ ਜਦੋਂ ਤਕ ਕਿਸੇ ਨੂੰ ਉਭਾਰਨਾ ਹੈ ਉਦੋਂ ਤਕ ਉਸਦੀ ਰਾਖੀ ਆਪ ਕਰਦਾ ਹੈ ਇਸ ਲਈ ਉਸ ਦੀ ਰਖਯਾ ਦੇ ਪ੍ਰਬੰਧ ਲਈ ਕਾਰਣ ਰਚ ਕੇ ਆਪ ਫੇਰ ਪਿੱਛੇ ਦੂਰ ਬੈਠ ਕੇ ਤਮਾਸ਼ਾ ਵੇਖਦਾ ਹੈ ਪਰ ਮੂਰਖ ਇਨਸਾਨ ਆਪ ਨੂੰ ਕਰਤਾ ਜਾਣ ਕੇ ਹੰਕਾਰ ਕਰਦਾ ਹੈ ਇਹ ਨਹੀਂ ਜਾਣਦਾ :-

ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ॥ ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥ ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥ (ਅੰਗ ੫੦੬-੭)

..... ਬੀਰਾਂ ਨੂੰ ਸ਼ਾਹ ਦੇ ਵੱਡੇ ਰਣ ਦੇ ਧੀਰਜਵਾਨ ਜੋਧਿਆਂ ਨੂੰ ਲਲਕਾਰ ਕੇ ਅਨੇਕਾਂ ਨੂੰ ਮਾਰ ਸੁਟਿਆ।੩੩।

੧ ਚੌਪਈ ॥ ਇਹ ਤੱਕ ਕੇ ਸਿਕੰਦਰ ਘਾਬਰਿਆ ਡਰਿਆ ਅਤੇ

੨ ਉਸਨੇ ਆਪਣੇ ਅਰਸਤੂ ਨਾਮੀ ਵਜ਼ੀਰ ਨੂੰ ਬੁਲਾਕੇ ਕਿਹਾ

੩ ਕਿ ਬਲੀ ਨਾਸ ਨੂੰ ਬੁਲਾ ਲਿਆ ਜਾਵੇ ।

੪ ਦਿਲ ਵਿਚ ਬਹੁਤ ਡਰਿਆ ਤੇ ਘਬਰਾਇਆ ॥੩੪॥

੫ ਅੜਿੱਲ ॥ ਕਿਹਾ ਕਿ ਜੇ ਤੁਸੀਂ ਕਹੋ ਤਾਂ ਇਥੋਂ ਭੱਜ ਚਲੀਏ ।

੬ ਰੂਸ ਸ਼ਹਿਰ ਦੇ ਵਿਚ ਜਾ ਰਹੀਏ ।

੭ ਇਹ ਤਾਂ ਜੰਗਲੀ ਭੂਤ ਸਾਰਿਆਂ ਨੂੰ ਮਾਰ ਦੇਵੇਗਾ ।

੮ ਸਿਰ ਵੱਢ ਵੱਢ ਕੇ ਕਿਲ੍ਹਾ ਬਣਾ ਦੇਵੇਗਾ ॥੩੫॥

੧੦ ਦੋਹਰਾ ॥ ਬਲੀ ਨਾਸ ਜੋਤਿਸ਼ ਵਿੱਦਿਆ ਵਿਚ ਬੜਾ ਸਿਆਣਾ ਸੀ ।

੧੧ ਉਸ ਨੇ ਸਿਕੰਦਰ ਨੂੰ ਤਸੱਲੀ ਦਿੱਤੀ ਤੇ ਕਿਹਾ ਕਿ ਐਂ ਸਿਕੰਦਰ ਤੂੰ ਆਪਣੀ ਜਿੱਤ ਸਮਝ ॥੩੬॥

੧੨ ਚੌਪਈ ॥ ਬਲੀਨਾਸ ਨੇ ਹਜਰਤ ਸਿਕੰਦਰ ਨੂੰ ਕਿਹਾ ।

੧੩ ਕਿ ਤੂੰ ਆਪ ਉਸ ਦੇ ਗਲੇ ਵਿਚ ਫਾਂਸੀ ਪਾ ਦੇਹ ।

੧੪ ਤੈਥੋਂ ਬਿਨਾਂ ਜਿੱਤ ਨਹੀਂ ਹੋਣੀ ।

੧੫ ਭਾਵੇਂ ਕਿਤਨੇ ਹੀ ਸੂਰਮੇਂ ਕਿਉਂ ਨਾ ਕੋਈ ਜਾਣ ।੩੭।

੧੬ ਦੋ: ॥ ਸਿਕੰਦਰ ਨੇ ਇਹ ਗੱਲ ਸੁਣਕੇ ਇਹੋ ਕੰਮ ਕੀਤਾ

੧੭ ਉਸਦੇ ਗਲੇ ਵਿਚ ਫਾਂਸੀ ਪਾ ਕੇ ਬੰਨ ਕੇ ਆਪਣੇ ਕੈਂਪ ਵਿਚ ਲੈ ਆਇਆ ॥੩੮॥

੧੮ ਅੜਿੱਲ ॥ ਸ਼ਾਹ ਸਿਕੰਦਰ ਨੇ ਪਹਿਲਾਂ ਉਸ ਨੂੰ ਚੰਗੀ ਤਰ੍ਹਾਂ ਖਾਣਾ ਖੁਆਇਆ ।

੧੯ ਫਿਰ ਗੱਲ ਵਿਚੋਂ ਫਾਂਸੀ ਤੇ ਉਸਦੇ ਬੰਧਨ ਖੋਲਕੇ ਠੀਕ ਤਰ੍ਹਾਂ ਬੈਠਾ ਲਿਆ ।

੨੦ ਬੰਧਨ ਛੁਟਦੇ ਸਾਰ ਭੱਜ ਕੇ ਉਥੇ ਨੂੰ ਚਲਾ ਗਿਆ ।

੨੧ ਉਹ ਇਸਤਰੀ ਜਿਹੜੀ ਕਾਬੂ ਕਰਕੇ ਰੂਸ ਨੂੰ ਦਿੱਤੀ ਸੀ ਲਿਆ ਕੇ ਸਿਕੰਦਰ ਦੇ ਹਵਾਲੇ ਕਰ ਦਿੱਤੀ ॥੩੯॥

੨੨ ਦੋਹਰਾ ॥ ਉਸ ਦਾ ਰੂਪ ਵੇਖਕੇ ਸਿਕੰਦਰ ਲੁਭਾਇਮਾਨ ਹੋ ਗਿਆ ।

੨੩ ਸਿਕੰਦਰ ਨੇ ਉਸ ਨੂੰ ਆਪਣੀ ਇਸਤਰੀ ਬਣਾ ਲਿਆ ਵਾਜੇ ਵਜਾਕੇ ॥੪੦॥

੨੪ ਫਿਰ ਅੰਮ੍ਰਿਤ ਨੂੰ ਪੀਣ ਲਈ ਉਸ ਦੀ ਢੂੰਡ ਵਿਚ ਚਲਾ ਗਿਆ ਜਿਥੇ ਅੰਮ੍ਰਿਤ ਦੀ ਆਸ ਸੀ ।

੨੫ ਉਹ ਇਸਤਰੀ ਚੇਰੀ ਸੀ ਜਿਹੜੀ ਉਹ ਆਪਣੀ ਇਸਤ੍ਰੀ ਬਣਾ ਲਈ ਹੋਰ ਬੇਗਮਾਂ ਨੂੰ ਛੱਡਕੇ ॥੪੧॥

੨੬ ਚੌ: ॥ ਜਿਹੜੀ ਇਸਤਰੀ ਰਾਤ ਨੂੰ ਸੇਜ ਦੀ ਸੋਭਾ ਦੇਵੇ

੨੭ ਅਤੇ ਦਿਨ ਵਿਚ ਦੁਸ਼ਮਨ ਨਾਲ ਲੋਹਾ ਲਵੇ ।

੨੮ ਜੇ ਇਹੋ ਜਿਹੀ ਇਸਤਰੀ ਕਿਸੇ ਦੇ ਹੱਥ ਆ ਜਾਵੇ ।

੨੯ ਉਸ ਨੂੰ ਛੱਡਕੇ ਹੋਰ ਕਿਹੜੀ ਚੰਗੀ ਲੱਗਦੀ ਹੈ ?।੪੨।

੩੦ ਤਰ੍ਹਾ ਤਰ੍ਹਾਂ ਉਸ ਨਾਲ ਮੌਜ ਮੇਲਾ ਕੀਤਾ ।

੩੧ ਨੌਕਰਾਣੀ ਸੀ ਪਰ ਹੁਣ ਰਾਣੀ ਕਰਕੇ ਜਾਣ ਲਈ ।

੩੨ ਉਸ ਨੂੰ ਆਪਣੇ ਨਾਲ ਲੈ ਲਿਆ ।

੩੩ ਜਿਥੇ ਅੰਮ੍ਰਿਤ ਦਾ ਕੁੰਡ ਸੁਣਿਆ ਸੀ ਉਥੇ ਚਲਾ ਗਿਆ ॥੪੩॥

੩੪ ਦੋ: ॥ ਜਿਥੇ ਅੰਮ੍ਰਿਤ ਦਾ ਚਸਮਾ ਸੀ ਉਥੇ ਜਾ ਪੁਜਿਆ

੩੫ (ਇਸ ਪੰਗਤੀ ਵਿਚ ਅੰਮ੍ਰਿਤ ਕੁੰਡ 'ਜੋ ਸਵਰਗ ਵਿਚ ਹੈ' ਦੀ ਮਹੱਤਤਾ ਦੱਸੀ ਹੈ ਕਿ) ਜੇ ਉਸ ਵਿਤ ਮੱਛਰ ਸੁੱਟ ਦੇਈਏ ਤਾਂ ਮੱਛੀ ਜਾਂ ਮਗਰਮੱਛ ਬਣ ਜਾਂਦਾ ਹੈ ॥੪੪॥

੩੬ ਚੌ: ॥ (ਦੇਵਤਿਆਂ ਨੇ ਇੰਦ੍ਰ ਨੂੰ ਦੱਸਿਆ ਕਿ ਸ਼ਿਕੰਦਰ ਅੰਮ੍ਰਿਤ ਕੁੰਡ ਤੇ ਪਹੁੰਚ ਗਿਆ ਹੈ) ਤਦ ਇੰਦਰ ਦੇਵਤੇ ਨੇ ਸਲਾਹ ਦਿੱਤੀ ।

੩੭ ਸਿਕੰਦਰ ਸ਼ਾਹ ਅੰਮ੍ਰਿਤ ਦੇ ਕੁੰਡ ਉਪਰ ਪੁੱਜ ਗਿਆ ਹੈ

੩੮ ਜੇ ਇਹੋ ਜਿਹਾ ਮਨੁੱਖ ਨਾ ਬੁੱਢਾ ਹੋਵੇ ਨਾ ਮਰੇ ਭਾਵ ਅੰਮ੍ਰਿਤ ਪੀ ਕੇ ਅਮਰ ਹੋ ਜਾਵੇ ।

੩੯ ਉਹ ਤਾਂ ਫਿਰ ਮਰਦਾ, ਹੀ ਨਹੀਂ ਫਿਰ ਤਾਂ ਉਹ ਚੌਦਾਂ ਹੀ ਲੋਕਾਂ ਨੂੰ ਜਿੱਤ ਲਵੇਗਾ ॥੪੫॥

੪੦ ਦੋ: ॥ ਇਸ ਵਾਸਤੇ ਇਸ ਦਾ ਕੋਈ ਉਪਰਾਲਾ ਕਰੀਏ।

੪੧ ਇਸ ਮੂਰਖ ਦਾ ਤਨ ਜਿਸਤੇ ਬੁਢਾਪੇ ਦੇ ਵਸ ਰਹੇ ਅਤੇ ਇਹ ਅੰਮ੍ਰਿਤ ਪੀ ਨਾ ਸਕੇ ॥੪੬॥

੪੨ ਅੜਿੱਲ ॥ ਰੰਭਾ ਨਾਮ ਦੀ ਅਪੱਛਰਾਂ ਭੇਜ ਦਿੱਤੀ ।

੪੩ ਇਕ ਬੁੱਢੇ ਪੰਛੀ ਦਾ ਰੂਪ ਬਣਾ ਕੇ ਉਥੇ ਆ ਬੈਠੀ ।

੪੪ ਇਕ ਵੀ ਖੰਭ ਉਸ ਦੇ ਸਰੀਰ ਨਾਲ ਰਿਹਾ.....

ਨ ਤਾ ਕੌ ਜਾਨਿਯੈ ॥ [1]ਹੋ ਜਾ ਤਨ ਲਹਯੋ ਨ ਜਾਇ ਘ੍ਰਿਣਾ ਜਿਯ ਠਾਨਿਯੈ ॥ ੪੭ ॥
[2]ਦੋਹਰਾ ॥ ਜਬੈ ਸਿਕੰਦਰ ਅੰਮ੍ਰਿਤ ਕੋ ਪੀਵਨ ਲਗਯੋ ਬਨਾਇ ॥ [3]ਗਲਤ ਅੰਗ
ਪੰਛੀ ਤਬੈ ਨਿਰਖਿ ਉਠਯੋ ਮੁਸਕਾਇ ॥ ੪੮ ॥ [4]ਚੌਪਈ ॥ ਪੂਛਯੋ ਤਾਹਿ
ਪੰਛਿਯਹਿ ਜਾਈ ॥ [5]ਕਯੋਂ ਤੈ ਹੱਸਯੋ, ਹੇਰਿ ਮੁਹਿ ਭਾਈ ॥ [6]ਸਕਲ ਬ੍ਰਿਥਾ ਵਹੁ
ਮੋਹਿ ਬਤੈਯੈ॥ [7]ਹਮਰੇ ਚਿਤ ਕੋ ਤਾਪ ਮਿਟੈਯੈ ॥੪੯॥ [8]ਪੰਛੀ ਬਾਚ ॥ [9]ਦੋਹਰਾ ॥ਪੱਛ
ਏਕ ਤਨ ਨਾ ਰਹਯੋ, ਰਕਤ ਨ ਰਹਯੋ ਸਰੀਰ ॥ [10]ਤਰਨ ਛੁਟਤ ਦੁਖ ਸੌ ਜਿਯਤ
ਜਬ ਤੇ ਪਿਯੋ ਕੁਨੀਰ॥੫੦॥ [11]ਚੌਪਈ॥ ਭਲਾ ਭਯੋ, ਅੰਮ੍ਰਿਤ ਯਹ ਪੀ ਹੈਂ॥ [12]ਹਮਰੀ
ਭਾਂਤਿ ਬਹੁਤਿ ਦਿਨ ਜੀ ਹੈਂ ॥ [13]ਸੁਨਿ ਏ ਬਚਨ, ਸਿਕੰਦਰ ਡਰਿਯੋ॥ [14]ਪਿਯਤ ਹੁਤੋ
ਮਧੁ ਪਾਨ ਨ ਕਰਿਯੋ卐 ॥ ੫੧ ॥ [15]ਦੋਹਰਾ ॥ ਅਛਲ ਛੈਲ, ਛੈਲੀ ਛਲਯੋ; ਇਹ
ਚਰਿਤ੍ਰ ਕੇ ਸੰਗ ॥ [16]ਸੁ ਕਬਿ ਕਾਲ ਤਬ ਹੀਂ ਭਯੋ ਪੂਰਨ ਕਥਾ ਪ੍ਰਸੰਗ ॥੫੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਸੱਤਰਹ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੧੭॥੪੧੯੪॥ਅਫਜੂੰ॥

[17]ਦੋਹਰਾ ॥ ਮਸਹਦ ਕੋ ਰਾਜਾ ਬਡੋ ਚੰਦ੍ਰਕੇਤ ਰਣ ਧੀਰ ॥ [18]ਦ੍ਵਾਰ ਪਰੇ ਜਾ ਕੇ
ਰਹੈਂ, ਦੇਸ ਦੇਸ ਕੇ ਬੀਰ ॥ ੧ ॥ [19]ਅੜਿਲ ॥ ਸਸਿ ਧੁਜ ਅਰੁ ਰਵਿਕੇਤੁ ਪੂਤ
ਤਾ ਕੇ ਭਏ ॥ [20]ਜਿਨ ਸਮ ਸੁੰਦਰ ਸੂਰ, ਨ ਲੋਕ ਤਿਹੂੰ ਠਏ ॥ [21]ਰਹੀ ਪ੍ਰਭਾ ਤਿਨ
ਅਧਿਕ, ਜਗਤ ਮੈ ਛਾਇਕੈ ॥ [22]ਹੋ ਹ੍ਵੈ ਤਾ ਕੇ ਸਸਿ ਸੂਰ ਰਹੇ ਮਿਡਰਾਇਕੈ ॥ ੨ ॥
[23]ਦੋਹਰਾ ॥ ਸ੍ਰੀ ਦਿਨਕੇਤੁ ਮਤੀ ਰਹੈ ਨ੍ਰਿਪ ਕੀ ਬਾਲ ਅਪਾਰ ॥ [24]ਅਧਿਕ
ਤੇਜ ਤਾ ਕੇ ਰਹੈ ਕੋਊ ਨ ਸਕਤਿ ਨਿਹਾਰਿ ॥ ੩ ॥ [25]ਸ੍ਰੀ ਰਸਰੰਗ ਮਤੀ ਹੁਤੀ
ਤਾ ਕੀ ਔਰ ਕੁਮਾਰਿ ॥ [26]ਬਸਿ ਰਾਜਾ ਤਾ ਕੇ ਭਯੋ ਨਿਜੁ ਤ੍ਰਿਯ ਦਈ ਬਿਸਾਰਿ ॥
੪ ॥ [27]ਚੌਪਈ ॥ ਅਧਿਕ ਰੋਖ ਰਾਨੀ ਤਬ ਭਈ ॥ [28]ਜਰਿ ਬਰਿ ਆਠ ਟੂਕ ਹ੍ਵੈ
ਗਈ ॥ [29]ਇਹ ਨ੍ਰਿਪ ਕੋ ਛਲ ਸੋ ਗਹਿ ਲੀਜੈ॥ [30]ਰਾਜਯ ਪੂਤ ਅਪੁਨੇ ਕੋ ਦੀਜੈ॥੫॥
[31]ਸੋਵਤ ਨਿਰਖਿ ਰਾਵ ਗਹਿ ਲਯੋ ॥ [32]ਗਹਿ ਕਰਿ ਏਕ ਧਾਮ ਮੈ ਦਯੋ ॥ [33]ਸ੍ਰੀ
ਰਸਰੰਗ ਮਤੀ ਜਿਯ ਮਾਰੀ॥ [34]ਸਭਹਿਨ ਲਹਤ ਰਾਵ ਕਹਿ ਜਾਰੀ ॥੬॥ [35]ਭਯੋ ਸੂਰ
ਰਾਜਾ ਜੂ ਮਰਿਯੋ॥ [36]ਹਮ ਕੋ ਨਾਥ, ਨਾਥ ਬਿਨੁ ਕਰਿਯੋ॥ [37]ਯਾ ਕੋ ਪ੍ਰਥਮ ਦਾਹ ਦੈ ਲੀਜੈ॥
[38]ਚੰਦ੍ਰਕੇਤ ਕੋ ਰਾਜਾ ਕੀਜੈ॥੭॥ [39]ਰਾਜਾ ਮਰਯੋ ਪ੍ਰਜਾ ਸਭ ਜਾਨਯੋ॥ਭੇਦ ਅਭੇਦ ਕਿਨੂੰ
ਨ ਪਛਾਨਯੋ ॥ [41]ਭਲੋ ਬੁਰੋ ਕਬਹੂੰ ਨ ਬਿਚਾਰਯੋ ॥ [42]ਆਤਪੱਤ੍ਰ ਸਸਿਧੁਜ ਪਰ ਢਾਰਯੋ
॥੮॥ [43]ਚੌਪਈ॥ਇਹ ਚਰਿੱਤ੍ਰ ਅਬਲਾ ਪਿਯ ਗਹਯੋ॥ [44]ਦੂਜੇ ਕਾਨ ਭੇਦ ਨਹਿ ਲਹਯੋ॥

---

卐 ਇਸ ਬਾਰੇ ਤਾਂ ਭਾਈ ਗੁਰਦਾਸ ਜੀ ਠੀਕ ਹੀ ਲਿਖਦੇ ਹਨ ਕਿ ਨਾ ਤਾਂ ਦੋ ਪੁਰਖਾਂ ਦੀ ਇਸਤਰੀ ਸੁਖੀ ਵਸ ਸਕਦੀ ਹੈ। ਨਾ ਦੋ ਇਸਤਰੀਆਂ ਦਾ ਪਤੀ। ਇਹਨਾਂ ਵਿਚੋਂ ਇਕ ਧਿਰ ਦੀ ਮੌਤ ਅਵੱਸ ਹੀ ਹੈ। ਜਿਵੇਂ ਕਿਸੇ ਦੂਜੇ ਦੀ ਥਾਂ ਬਣਾਕੇ ਕੋਈ ਸੁਖ ਨਾਲ ਨਹੀਂ ਵਸ ਸਕਦਾ। ਆਪ ਜੀ ਦਾ ਬਚਨ ਹੈ :-

ਜਿਉ ਬੇਸੀਵੇ ਥੇਹੁ ਕਰਿ ਪਛੋਤਾਵੈ ਸੁਖਿ ਨ ਵਸੈ ॥
ਚੜਿ ਚੜਿ ਲੜਦੇ ਭੂਮੀਏ ਧਾੜਾ ਪੇੜਾ ਖਸਣ ਖਸੈ ॥
ਦੁਹ ਨਾਰੀ ਦਾ ਦੂਲਹਾ ਦੁਹ ਮੁਨਸ਼ਾ ਦੀ ਨਾਰਿ ਵਿਣਸੈ॥੭॥

...ਨਹੀਂ, ਇਹ ਜਾਣ ਲਓ।

੧ ਪੰਛੀ ਦੀ ਭੈੜੀ ਹਾਲਤ ਵੱਲ ਦੇਖਿਆ ਨਹੀਂ ਜਾਂਦਾ ਸੀ, ਮਨ ਵਿਚ ਨਫਰਤ ਹੁੰਦੀ ਸੀ।।੪੭।।

੨ ਦੋ:।।ਜਦੋਂ ਸਿਕੰਦਰ ਅੰਮ੍ਰਿਤ ਪੀਣ ਲੱਗਿਆ।

੩ ਤਾਂ ਗਲੇ-ਸੜੇ ਅੰਗਾਂ ਵਾਲਾ ਪੰਛੀ ਉਸ ਨੂੰ ਵੇਖ ਕੇ ਹੱਸਿਆ।।੪੮।।

੪ ਚੌਪਈ।। ਸਿਕੰਦਰ ਨੇ ਉਸ ਪੰਛੀ ਨੂੰ ਜਾ ਕੇ ਪੁਛਿਆ

੫ ਕਿ ਭਾਈ ਤੂੰ ਮੈਨੂੰ ਵੇਖਕੇ ਕਿਉਂ ਹਸਿਆ ਹੈ?

੬ ਮੈਨੂੰ ਉਹ ਸਾਰੀ ਗੱਲ ਦੱਸ।

੭ ਮੇਰੇ ਚਿੱਤ ਦੀ ਇਹ ਚਿੰਤਾ ਦੂਰ ਕਰ ਦੇਹ।।੪੯।।

੮ ਪੰਛੀ ਨੇ ਕਿਹਾ :-

੯ ਦੋਹਰਾ।। ਕਿ ਤੂੰ ਆਹ ਮੇਰੀ ਹਾਲਤ ਵੇਖ, ਮੈਂ ਇਹ ਪਾਣੀ ਪੀ ਬੈਠਾ ਸੀ ਜਿਸ ਕਰਕੇ ਮੈਂ ਹੁਣ ਮਰਦਾ ਵੀ ਨਹੀਂ ਤੇ ਇਕ ਵੀ ਖੰਭ ਤਨ ਪਰ ਨਹੀਂ ਰਿਹਾ।

੧੦ ਜਵਾਨੀ ਜਾਂਦੀ ਰਹੀ ਦੁਖੀ ਜੀਵਨ ਜੀ ਰਿਹਾ ਹਾਂ ਜਦ ਤੋਂ ਮੈਂ ਇਹ ਕੁਪਾਣੀ ਭਾਵ ਗਲਤ ਪਾਣੀ ਪੀਤਾ ਹੈ।।੫੦।।

੧੧ ਚੌਪਈ।। ਚੰਗਾ ਹੈ ਜੇ ਤੂੰ ਇਹ ਪਾਣੀ ਪੀ ਲਵੇਂ।

੧੨ ਮੇਰੇ ਵਾਂਗ ਬਹੁਤ ਚਿਰ ਜਿਉਂਦਾ ਰਹੇਗਾ।

੧੩ ਇਹ ਗੱਲ ਸੁਣ ਕੇ ਸਿਕੰਦਰ ਡਰ ਗਿਆ।

੧੪ ਅੰਮ੍ਰਿਤ ਪੀਣ ਲੱਗਾ ਸੀ ਪਰ ਫਿਰ ਨਾ ਪੀਤਾ।।੫੧।।

੧੫ ਦੋਹਰਾ।। ਨਾ ਛਲੇ ਜਾਣ ਵਾਲਾ ਸਿਕੰਦਰ ਉਸ ਛਲਨੀ ਇਸਤਰੀ ਨੇ ਛਲ ਲਿਆ ਇਸ ਢੰਗ ਦੇ ਨਾਲ।

੧੬ ਸੁ ਕਵੀ ਕਹਿੰਦਾ ਹੈ ਕਿ ਉਸੇ ਵੇਲੇ ਇਹ ਪ੍ਰਸੰਗ ਪੂਰਾ ਹੋ ਗਿਆ ਮੈਂ ਐਥੇ ਹੀ ਖਤਮ ਕਰਦਾ ਹਾਂ।।੫੨।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਅਤੇ ਮੰਤਰੀ ਰਾਜਾ ਵਾਰਤਾਲਾਪ, ੨੧੭ਵੀਂ ਕਥਾ ਸਮਾਪਤ ਹੈ।੨੧੭। ।।੪੧੮੪।ਚਲਦਾ।।

---

੧੭ ਦੋਹਰਾ।। ਮਸਹਦ ਦਾ ਇਕ ਬੜਾ ਵੱਡਾ ਰਾਜਾ ਸੀ ਚੰਦ੍ਰਕੇਤ ਜੰਗ ਜੂ।

੧੮ ਜਿਸ ਦੇ ਦਰ ਤੇ ਦੇਸ਼ ਦੇਸ਼ਾਂਤਰਾਂ ਦੇ ਯੋਧੇ ਪਏ ਰਹਿੰਦੇ ਸਨ।।੧।।

੧੯ ਅੜਿੱਲ।। ਸਸਿ ਧੁਜ ਅਤੇ ਰਵਿਕੇਤ ਦੋ ਉਸ ਦੇ ਪੁੱਤਰ ਹੋਏ।

੨੦ ਜਿਹਨਾਂ ਦੇ ਬਰਾਬਰ ਦਾ ਸੁੰਦਰ ਤੇ ਸੂਰਮਾਂ ਤਿੰਨਾਂ ਲੋਕਾਂ ਵਿਚ ਕੋਈ ਨਹੀਂ ਸੀ।

੨੧ ਉਹਨਾਂ ਦਾ ਪ੍ਰਭਾਉ ਜਗਤ ਵਿਚ ਫੈਲ ਰਿਹਾ ਸੀ ਬਹੁਤ ਸਾਰਾ।

੨੨ ਜਿਹਨਾਂ ਦੇ ਉਤੇ ਚੰਦ ਤੇ ਸੂਰਜ ਵੀ ਮੋਹਤ ਹੋ ਰਹੇ ਸੀ।।੨।।

੨੩ ਦੋਹਰਾ।। ਇਕ ਸ੍ਰੀ ਦਿਨ ਕੇਤਮ ਨਾਮ ਦੀ ਇਸਤਰੀ ਸੀ ਉਸ ਰਾਜੇ ਦੀ ਜਿਸ ਤੇ ਬੜਾ ਜੋਬਨ ਸੀ।

੨੪ ਇਸ ਦੇ ਤੇਜ ਨੂੰ ਕੋਈ ਨਹੀਂ ਸੀ ਝੱਲ ਸਕਦਾ।।੩।।

੨੫ ਸ੍ਰੀ ਰੰਗਮਤੀ ਇਕ ਹੋਰ ਇਸਤਰੀ ਸੀ।

੨੬ ਜਿਸ ਤੇ ਰਾਜੇ ਦਾ ਰੁੱਖ ਬਹੁਤਾ ਹੋ ਗਿਆ ਦੂਜੀ ਭੁਲਾ ਦਿੱਤੀ।।੪।।

੨੭ ਚੌਪਈ।। ਜਿਸ ਕਰਕੇ ਰਾਣੀ ਸ੍ਰੀ ਦਿਨ ਕੇਤਮ ਕ੍ਰੋਧ ਵਿਚ ਆ ਗਈ।

੨੮ ਸੜ ਕੇ ਅੱਠ ਟੁਕੜੇ ਹੋ ਗਈ ਭਾਵ ਆਪੇ ਤੋਂ ਬਾਹਰ ਹੋ ਗਈ।

੨੯ ਅਤੇ ਦਿਲ ਵਿਚ ਸਕੀਮ ਬਣਾਈ ਕਿ ਕਿਸੇ ਢੰਗ ਦੇ ਨਾਲ ਇਸ ਰਾਜੇ ਨੂੰ ਕਾਬੂ ਕਰਾਂ।

੩੦ ਅਤੇ ਰਾਜ ਆਪਣੇ ਪੁੱਤਰ ਨੂੰ ਦੇ ਦਿੱਤਾ ਜਾਵੇ।।੫।।

੩੧ ਰਾਜਾ ਸੁੱਤਾ ਪਿਆ ਸੀ ਉਸ ਨੂੰ ਪਕੜ ਲਿਆ।

੩੨ ਪਕੜਕੇ ਇਕ ਕੋਠੇ ਵਿਚ ਬੰਦ ਕਰ ਦਿੱਤਾ।

੩੩ ਸ੍ਰੀ ਰੰਗਮਤੀ ਵੀ ਜਾਨ ਤੋਂ ਮਾਰ ਦਿੱਤੀ।

੩੪ ਸਾਰਿਆਂ ਦੇ ਦੇਖਦਿਆਂ ਰਾਜੇ ਵੱਲੋਂ ਕਹਿਕੇ ਸਾੜ ਦਿੱਤੀ।।੬।।

੩੫ ਜਿਸ ਵੇਲੇ ਸੂਰਜ ਚੜ੍ਹਿਆ ਰੋਣ ਪਿੱਟਣ ਲੱਗ ਗਈ ਤੇ ਕਿਹਾ ਕਿ ਰਾਜਾ ਜੀਮਰ ਗਏ ਹਨ।

੩੬ ਅਤੇ ਮੈਨੂੰ ਰਾਜੇ ਨੇ ਰੰਡੀ ਕਰ ਦਿੱਤਾ ਹੈ।

੩੭ ਪਹਿਲਾਂ ਇਸ ਦਾ ਦੇਹ ਸੰਸਕਾਰ ਕਰ ਦਿਉ।

੩੮ ਫਿਰ ਮੇਰੇ ਪੁੱਤਰ ਚੰਦ੍ਰ ਕੇਤ ਨੂੰ ਰਾਜ ਤਿਲਕ ਦੇ ਦਿਉ।।੭।।

੩੯ ਸਾਰੀ ਪ੍ਰਜਾ ਨੇ ਜਾਣਿਆਂ ਕਿ ਰਾਜਾ ਮਰ ਗਿਆ ਹੈ।

੪੦ ਇਹ ਕਿਸੇ ਨੂੰ ਪਤਾ ਨਹੀਂ ਲੱਗਿਆ ਕਿ ਇਸੇ ਨੇ ਮਾਰਿਆ ਹੈ।

੪੧ ਭਲੀ ਬੁਰੀ ਗੱਲ ਕਿਸੇ ਨੇ ਨਾ ਵਿਚਾਰੀ।

੪੨ ਛੱਤਰ ਤੇ ਚੌਰ ਸਸਿਧੁਜ ਤੇ ਸਿਰ 'ਤੇ ਦੇ ਦਿੱਤਾ।।੮।।

੪੩ ਚੌਪਈ।। ਇਸ ਢੰਗ ਦੇ ਨਾਲ ਉਸ ਇਸਤਰੀ ਨੇ ਆਪਣੇ ਪਤੀ ਨੂੰ ਮਾਰ ਦਿੱਤਾ।

੪੪ ਦੂਸਰੇ ਕੰਨ ਤੱਕ ਕੋਈ ਪਤਾ ਨਹੀਂ ਲੱਗਣ ਦਿੱਤਾ।

¹ਰਾਜਾ ਕਹਿ ਕਰ ਸਵਤਿ ਜਰਾਈ॥ ²ਨਿਜੁ ਸੁਤ ਕੋ ਦੀਨੀ ਠਕੁਰਾਈ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਾਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੧੮॥੪੧੯੩॥ਅਫਜੂੰ॥

³ਦੋਹਰਾ ॥ ਪੀਰ ਏਕ ਮੁਲਤਾਨ ਮੈਂ ਸਰਫ ਦੀਨ ਤਿਹੱ ਨਾਉਂ ॥ ⁴ਖੂੰਟਾਗੜ੍ਹ ਕੇ ਤਟ ਬਸੈ ਬਾਦਰ ਹੀ ਮਹਿ ਗਾਉਂ ॥ ੧ ॥ ⁵ਅੜਿਲ ॥ ਏਕ ਸਿੱਖ੍ਯ ਕੀ ਦੁਹਿਤਾ ਪੀਰ ਮੰਗਾਇਕੈ ॥ ⁶ਆਨੀ ਅਪਨੇ ਧਾਮ ਅਧਿਕ ਸੁਖ ਪਾਇਕੈ ॥ ⁷ਸ੍ਰੀ ਚਪਲਾਂਗ ਮਤੀ ਜਿਹੱ ਜਗਤ ਬਖਾਨਈ ॥ ⁸ਹੋ ਤਾਹਿ ਰੂਪ ਕੀ ਰਾਸਿ ਸਭੈ ਪਹਿਚਾਨਈ ॥ ੨ ॥ ⁹ਦੋਹਰਾ ॥ ਕਿਤਕ ਦਿਨਨ ਭੀਤਰ ਤਵਨ ਤ੍ਯਾਗੇ ਪੀਰ ਪਰਾਨ ॥ ¹⁰ਸ੍ਰੀ ਚਪਲਾਂਗਮਤੀ ਬਚੀ ਪਾਛੈ ਜਿਯਤ ਜੁਵਾਨ ॥੩॥ ¹¹ਰਾਇ ਖੁਸਾਲ ਭਏ, ਕਰੀ ਤਿਨ ਤ੍ਰਿਯ ਪ੍ਰੀਤਿ ਬਨਾਇ ॥ ¹²ਭਾਂਤਿ ਭਾਂਤਿ ਤਾ ਸੌ ਰਮੀ ਹ੍ਰਿਦੈ ਹਰਖ ਉਪਜਾਇ ॥ ੪ ॥ ¹³ਨਿਤਿ ਪ੍ਰਤਿ ਰਾਇ ਖੁਸਾਲ ਤਿਹੱ ਨਿਜੁ ਗ੍ਰਿਹ ਲੇਤ ਬੁਲਾਇ ॥ ¹⁴ਲਪਟਿ ਲਪਟਿ ਤਾਂ ਸੌ ਰਮੈਂ ਭਾਂਗ ਅਫੀਮ ਚੜ੍ਹਾਇ ॥ ੫ ॥ ¹⁵ਰਮਤ ਰਮਤ ਤ੍ਰਿਯ ਤਵਨ ਕੌ ਰਹਿ ਗਯੋ ਉਦਰ ਅਧਾਨ ॥ ¹⁶ਲੋਗਨ ਸਭਹਨ ਸੁਨਤ ਹੀ ਐਸੇ ਕਹ੍ਯੋ ਸੁਜਾਨ ॥ ੬ ॥ ¹⁷ਅੜਿਲ ॥ ਰੈਨਿ ਸਮੈ ਗ੍ਰਿਹ ਪੀਰ ਹਮਾਰੇ ਆਵਈ ॥ ¹⁸ਰੀਤਿ ਪ੍ਰੀਤਿ ਕੀ ਮੋਸੌ ਅਧਿਕੁਪਜਾਵਈ ॥ ¹⁹ਏਕ ਪੂਤ ਮੈਂ ਮਾਂਗਿ ਤਬੈ ਤਾਂ ਤੇ ਲਿਯੋ ॥ ²⁰ਹੋ ਨਾਥ ਕ੍ਰਿਪਾ ਕਰਿ ਮੋ ਪਰ ਸੁਤ ਮੋ ਕੌ ਦਿਯੋ ॥ ੭ ॥ ²¹ਕੇਤਿਕ ਦਿਨਨ ਪ੍ਰਸੂਤ ਪੂਤ ਤਾ ਕੇ ਭਯੋ ॥ ²²ਸੱਤਿ ਪੀਰ ਕੌ ਬਚਨ ਮਾਨਿ ਸਭਹੂੰ ਲਯੋ卐 ॥ ²³ਧੰਨ੍ਯ ਧੰਨ੍ਯ ਅਬਲਾਹਿ ਖਾਦਿਮਨੁਚਾਰਿਯੋ ॥ ²⁴ਹੋ ਭੇਦ ਅਭੇਦ ਨ ਕਿਨਹੂੰ ਮੂਰਖ ਬਿਚਾਰਿਯੋ ॥੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੧੯॥੪੨੦੧॥ਅਫਜੂੰ॥

²⁵ਦੋਹਰਾ ॥ ਆਸਫ ਖਾਂ ਉਮਰਾਵ ਕੇ ਰਹਤ ਆਠ ਸੈ ਤ੍ਰੀਯ ॥ ²⁶ਨਿਤਿਪ੍ਰਤਿ ਰੁਚਿ ਮਾਨੇ ਘਨੇ ਅਧਿਕ ਮਾਨ ਸੁਖ ਜੀਯ ॥ ੧ ॥ ²⁷ਚੌਪਈ ॥ ਰੋਸਨ ਜਹਾਂ ਤਵਨ ਕੀ ਨਾਰੀ ॥ ²⁸ਆਪੁ ਹਾਥ ਜਨੁਕੀਸ ਸਵਾਰੀ ॥ ²⁹ਆਸਫ ਖਾਂ ਤਾ ਸੌ ਹਿਤ ਕਰੈ॥ ³⁰ਵਹ ਤ੍ਰਿਯ ਰਸ ਤਾ ਕੇ ਨਹਿ ਢਰੈ ॥੨॥ ³¹ਮੋਤੀ ਲਾਲ ਸਾਹੁ ਕੋ ਇਕੁ ਸੁਤ॥ ³²ਤਾ ਕੋ ਰੂਪ ਦਿਯੋ ਬਿਧਨਾ ਅਤਿ ॥ ³³ਇਹੱ ਤ੍ਰਿਯ ਤਾਂਹਿ ਬਿਲੋਕ੍ਯੋ ਜਬਹੀ ॥ ³⁴ਲਾਗੀ ਲਗਨ ਨੇਹੱ ਕੀ ਤਬਹੀ ॥ ੩ ॥ ³⁵ਸਖੀ ਏਕ ਤਿਨ ਤੀਰ ਬੁਲਾਈ ॥ ³⁶ਜਾਨਿ ਹੇਤ ਕੀ ਕੈ ਸਮੁਝਾਈ ॥ ³⁷ਮੇਰੀ ਕਹੀ ਮੀਤ ਸੌ ਕਹਿਯਹੁ ॥ ³⁸ਹਮਰੀ

卐 ਇਸ ਪ੍ਰਕਰਣ ਵਿਚ ਗੁਰਦੇਵ ਅੰਧ ਵਿਸ਼ਵਾਸ਼ ਦਾ ਭਾਂਡਾ ਭੰਨਦੇ ਹਨ ਕਿ ਕਿਵੇਂ ਲਕੀਰ ਦੇ ਫਕੀਰ ਆਪਣੀ ਮੂਰਖਤਾ ਸਦਕਾ ਅਨਹੋਈ, ਅਨਹੋਣੀ ਅਤੇ ਨਿਰਮੂਲ ਗੱਲ ਦੇ ਧੋਖੇ ਵਿਚ ਆਪਣੇ ਆਪ ਨੂੰ ਪ੍ਰਮਾਦ ਦਾ ਸ਼ਿਕਾਰ ਬਣਾ ਲੈਂਦੇ ਹਨ। ਇਸ ਲਈ ਗੁਰੂ ਜੀ ਸਾਨੂੰ ਮੂਰਖਤਾ ਤਿਆਗ ਕੇ ਚਾਤੁਰਤਾ ਦੇ ਲੜ ਲਾਉਂਦੇ ਹਨ ।

੧ ਰਾਜਾ ਕਹਿ ਕੇ ਸੌਕਣ ਵੀ ਫੂਕ ਦਿੱਤੀ ।
੨ ਅਤੇ ਆਪਣੇ ਪੁੱਤਰ ਨੂੰ ਰਾਜ ਦੀ ਮਾਲਕੀ ਦੇ ਦਿੱਤੀ ॥੯॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੧੮ਵੀਂ ਕਥਾ ਸਮਾਪਤ ਹੈ।੨੧੮। ॥੪੧੯੩॥ਚਲਦਾ॥

੩ ਦੋਹਰਾ॥ ਮੁਲਤਾਨ ਸ਼ਹਿਰ ਵਿਚ ਇਕ ਸ਼ਰਫਦੀਨ ਨਾਮ ਦਾ ਪੀਰ ਸੀ ।
੪ ਘੁੰਟਾ ਗੜ ਦੇ ਨੇੜੇ ਇਕ ਬਾਦਰ ਨਾਂ ਦਾ ਪਿੰਡ ਸੀ॥੧॥
੫ ਅੜਿੱਲ ॥ ਉਥੋਂ ਦੇ ਇਕ ਮੁਰੀਦ ਦੀ ਪੁੱਤਰੀ ਪੀਰ ਨੇ ਮੰਗਵਾ ਲਈ ਅਤੇ ।
੬ ਆਪਣੇ ਘਰ ਲੈ ਆਂਦੀ ਬੜੀ ਖੁਸ਼ੀ ਦੇ ਨਾਲ ।
੭ ਜਿਸ ਨੂੰ ਲੋਕ ਸ੍ਰੀ ਚਪਲਾਂਗਮਤੀ ਕਹਿੰਦੇ ਸਨ ।
੮ ਤੇ ਉਸ ਨੂੰ ਰੂਪ ਦਾ ਭੰਡਾਰ ਲੋਕ ਮੰਨਦੇ ਸਨ ॥੨॥
੯ ਦੋਹਰਾ ॥ ਕੁਝ ਕੁ ਦਿਨਾਂ ਤੋਂ ਬਾਅਦ ਪੀਰ ਨੇ ਪ੍ਰਾਣ ਤਿਆਗ ਦਿੱਤੇ ।
੧੦ ਤਾਂ ਹੁਣ ਪਿਛੇ ਵਿਚਾਰੀ ਚਪਲਾਂਗਮਤੀ ਜਵਾਨ ਰਹਿ ਗਈ ।
੧੧ ਇਕ ਖੁਸ਼ਹਾਲ ਰਾਏ ਪੁਰਸ਼ ਸੀ ਉਸ ਨੇ ਉਸ ਨਾਲ ਪ੍ਰੀਤ ਪਾ ਲਈ ।
੧੨ ਤਰ੍ਹਾਂ ਤਰ੍ਹਾਂ ਉਸ ਨਾਲ ਰਮ ਗਈ ਦਿਲ ਵਿਚ ਖੁਸ਼ੀ ਦੇ ਨਾਲ ॥੪॥
੧੩ ਰੋਜ਼ ਖੁਸ਼ਹਾਲ ਰਾਏ ਨੂੰ ਆਪਣੇ ਘਰ ਬੁਲਾ ਲੈਂਦੀ ।
੧੪ ਅਫੀਮ ਤੇ ਭੰਗ ਪੀ ਕੇ ਉਸ ਨਾਲ ਸੰਜੋਗ ਕਰਦੀ ।
੧੫ ਉਸ ਦੇ ਨਾਲ ਭੋਗ ਕਰਦਿਆਂ ਕਰਦਿਆਂ ਇਸਤਰੀ ਦੇ ਗਰਭ ਠਹਿਰ ਗਿਆ ।
੧੬ ਸਾਰੇ ਸੁਨਣ ਵਾਲੇ ਲੋਕਾਂ ਨੂੰ ਉਸ ਨੇ ਸਿਆਣਪ ਨਾਲ ਨਾਲ ਇਸ ਤਰ੍ਹਾਂ ਕਹਿ ਦਿੱਤਾ ॥੬॥
੧੭ ਅੜਿੱਲ ॥ ਰਾਤ ਨੂੰ ਮੇਰੇ ਘਰ ਪੀਰ ਆਉਂਦਾ ਹੈ ।
੧੮ ਜੋ ਮੇਰੇ ਨਾਲ ਸਾਰੀ ਪ੍ਰੀਤਿ ਦੀ ਰੀਤ ਕਰਦਾ ਹੈ ।
੧੯ ਉਦੋਂ ਮੈਂ ਉਸ ਕੋਲੋਂ ਇਕ ਪੁੱਤਰ ਮੰਗ ਲਿਆ ।
੨੦ ਮੇਰੇ ਪਤੀ ਪੀਰ ਨੇ ਕ੍ਰਿਪਾ ਕਰਕੇ ਮੈਨੂੰ ਪੁੱਤਰ ਦੇ ਦਿੱਤਾ ॥੭॥
੨੧ ਕਈ ਦਿਨਾਂ ਬਾਅਦ ਉਸਦੇ ਘਰ ਪੁੱਤਰ ਹੋ ਗਿਆ ।
੨੨ ਸਭ ਨੇ ਪੀਰ ਦੇ ਬਚਨ ਸਤਿ ਕਰਕੇ ਮੰਨ ਲਏ ।
੨੩ ਸਾਰੇ ਨੌਕਰ ਉਸ ਇਸਤਰੀ ਨੂੰ ਧੰਨ ਧੰਨ ਕਹਿ ਉਠੇ।
੨੪ ਕਿਸੇ ਮੂਰਖ ਨੇ ਇਸ ਦੀ ਅਸਲੀਅਤ ਦਾ ਭੇਤ ਨਾ ਜਾਣਿਆ ॥੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੧੯ਵੀਂ ਕਥਾ ਸਮਾਪਤ ॥੨੧੯॥ ॥੪੨੦੧॥ਚਲਦਾ॥

੨੫ ਦੋਹਰਾ॥ ਆਸਫ ਖਾਨ ਉਮਰਾਓ ਦੇ ਅੱਠ ਸੌ ਇਸਤਰੀ ਸੀ ।
੨੬ ਆਪਣੇ ਦਿਲ ਵਿਚ ਬਹੁਤ ਸੁਖ ਮਾਣਕੇ ਉਹ ਉਹਨਾਂ ਨਾਲ ਆਪਣੀ ਰੁਚੀ ਪੂਰੀ ਕਰਦਾ ॥੧॥
੨੭ ਚੌਪਈ ॥ ਇਕ ਰੋਸ਼ਨ ਜਹਾਂ ਉਸ ਦੀ ਇਸਤਰੀ ਸੀ ।
੨੮ ਜਾਣੋਂ ਕਿ ਆਪਣੇ ਹੱਥਾਂ ਨਾਲ ਪ੍ਰਮਾਤਮਾਂ ਨੇ ਬਣਾਈ ਹੋਵੇ ।
੨੯ ਆਸਫ ਖਾਂ ਦਾ ਵੀ ਉਸ ਤੇ ਦਿਲ ਸੀ ।
੩੦ ਪਰ ਉਸ ਇਸਤਰੀ ਦਾ ਘਰ ਪੂਰਾ ਨਹੀਂ ਸੀ ਉਸ ਤੋਂ ਹੁੰਦਾ ॥੨॥
੩੧ ਉਥੇ ਇਕ ਮੋਤੀ ਲਾਲ ਸ਼ਾਹੂਕਾਰ ਦਾ ਪੁੱਤਰ ਸੀ ।
੩੨ ਬਿਧਾਤੇ ਨੇ ਉਸ ਨੂੰ ਬਹੁਤ ਰੂਪ ਦਿੱਤਾ ਸੀ ।
੩੩ ਇਸ ਇਸਤਰੀ ਨੇ ਜਦੋਂ ਉਸ ਨੂੰ ਵੇਖਿਆ ।
੩੪ ਇਸ ਨੂੰ ਉਸੇ ਵੇਲੇ ਉਸਦੇ ਨਾਲ ਪ੍ਰੇਮ ਦੀ ਲਗਨ ਲੱਗ ਗਈ ॥੩॥
੩੫ ਇਕ ਸਖੀ ਉਸ ਨੇ ਆਪਣੇ ਕੋਲ ਬੁਲਾ ਲਈ ।
੩੬ ਉਸ ਦੇ ਨਾਲ ਹੇਤ ਲੱਗਣ ਦੀ ਸਾਰੀ ਗੱਲ ਉਸ ਨੂੰ ਸਮਝਾ ਦਿੱਤੀ ।
੩੭ ਤੇ ਉਸ ਕਿਹਾ ਕਿ ਮੇਰੀ ਕਹੀ ਗੱਲ ਜਾ ਕੇ ਮਿੱਤਰ ਨੂੰ ਕਹਿਣਾ ।
੩੮ ਮੇਰੀ ....

ਓਰ ਨਿਹਾਰਤ ਰਹਿਯਹੁ ॥ ੪ ॥ [1]ਸਵੈਯਾ ॥ ਸੀਸੇ ਸਰਾਬ ਕਿ ਫੂਲ ਗੁਲਾਬ ਕਿ ਮੱਤ ਕਿਧੌ ਮਦਰਾ ਕੇ ਸੇ ਪਯਾਰੇ ॥ [2]ਬਾਨਨ ਸੇ ਮ੍ਰਿਗ ਬਾਰਨ ਸੇ ਤਰਵਾਰਨ ਸੇ ਕਿ ਬਿਖੀ ਬਿਖਿਯਾਰੇ ॥ [3]ਨਾਰਿਨ ਕੇ ਕਜਰਾਰਨ ਕੇ ਦੁਖ ਟਾਰਨ ਹੈਂ ਕਿਧੌ ਨੀਂਦ ਨਿਦਾਰੇ ॥ [4]ਨੇਹ ਜਗੇ ਕਿ ਰੰਗੇ ਰੰਗ ਕਾਹੂ ਕੇ ਮੀਤ ਕੇ ਨੈਨ ਸਖੀ ਰਸਿਯਾਰੇ ੫ ॥ [5]ਅੜਿੱਲ ॥ ਚੰਦ ਚਾਂਦਨੀ ਰਾਤਿ, ਸਜਨ ਜੌ ਪਾਇਐ ॥ [6]ਗਹਿ ਗਹਿ ਤਾ ਕੇ ਅੰਗ, ਗਰੇ ਲਪਟਾਇਐ ॥ [7]ਪਲ ਪਲ, ਬਲਿ ਬਲਿ ਜਾਂਉ; ਨ ਛੋਰੋ ਏਕ ਛਿਨ ॥ [8]ਹੋ ਬੀਤਹਿੰ ਬਰਿਸ ਪਚਾਸ, ਨ ਜਾਨੈ ਏਕ ਦਿਨ ॥ ੬ ॥ [9]ਪਲ ਪਲ ਬਲਿ ਬਲਿ ਜਾਉ ਪਿਯਾ ਕੋ ਪਾਇਕੈ ॥ [10]ਨਿਰਖਿ ਨਿਰਖ ਦੋਊ ਨੈਨ ਰਹੋ ਉਰਝਾਇਕੈ ॥ [11]ਕਰਿ ਅਧਰਨ ਕੋ ਪਾਨ ਅਜਰ ਹ੍ਵੈ ਜਗ ਰਹੌ ॥ [12]ਹੋ ਅਪਨੇ ਚਿਤ ਕੀ ਬਾਤ ਨ ਕਾਹੂ ਸੋ ਕਹੌ ॥੭॥ [13]ਮਰਿਕੈ ਹੋਇ ਚੁਰੈਲ ਲਲਾ ਕੋ ਲਾਗਿਹੌ ॥ [14]ਟੂਕ ਕੋਟਿ ਤਨ ਹੋਇ, ਨ ਤਿਹ ਤਜਿ ਭਾਗਿਹੌ ॥ [15]ਬਿਰਹ ਸਜਨ ਕੇ ਬਧੀ ਦਿਵਾਨੀ ਹ੍ਵੈ ਮਰੋਂ ॥ [16]ਹੋ ਪਿਯ ਪਿਯ, ਪਰੀ ਕਬਰ ਕੇ ਬੀਚ, ਸਦਾ ਕਰੋਂ ॥੮॥ [17]ਕਾਜੀ ਜਹਾ ਅਲਹ ਹੈ ਨਯਾਇ ਚੁਕਾਇ ਹੈ ॥ [18]ਸਭ ਰੂਹਨ ਕੋ ਅਪੁਨੇ ਨਿਕਟ ਬੁਲਾਇ ਹੈ ॥ [19]ਤਹਾਂ ਠਾਢੀ ਹ੍ਵੈ ਜ੍ਵਾਬ ਨਿਡਰ ਹ੍ਵੈ ਮੈ ਕਰੌ ॥ [20]ਹੋ ਇਸਕ ਤਿਹਾਰੇ ਪਗੀ ਨ ਕਾਨਿ ਕਛੂ ਧਰੌ ॥੯॥ [21]ਨਿਰਖਿ ਲਲਾ ਕੇ ਰੂਪ ਦਿਵਾਨੇ ਹਮ ਭਏ ॥ [22]ਬਿਨ ਦਾਮਨ ਕੇ ਦਏ ਸਖੀ ਬਿਕਿ ਕੈ ਗਏ ॥ [23]ਕਰਿਯੈ ਵਹੈ ਉਪਾਇ ਜੁ ਮਿਲਿਯੈ ਜਾਇਕੈ ॥ [24]ਹੋ ਸਭ ਸਖਿ ਤੇਰੋ ਦਾਰਿਦ ਦੇਉਂ ਬਹਾਇਕੈ ॥ ੧੦ ॥ [25]ਦੋਹਰਾ ॥ ਲਖਿ ਆਤੁਰਤਾ ਕੋ ਸਖੀ ਚਲੀ ਤਹਾਂ ਤੇ ਧਾਇ ॥ [26]ਮਨ ਭਾਵੰਤਾ ਮਾਨਨੀ ਦੀਨੋ ਮੀਤ ਮਿਲਾਇ ॥ ੧੧ ॥ [27]ਅੜਿੱਲ ॥ ਮਨ ਭਾਵੰਤਾ ਮੀਤ ਕੁਅਰ, ਜਬ ਪਾਇਯੋ ॥ [28]ਸਕਲ ਚਿੱਤ ਕੋ ਸੁੰਦਰਿ ਸੋਕ ਮਿਟਾਇਯੋ ॥ [29]ਤਾ ਕੇ ਭੋਗਨ ਭਰੀ ਤਰੁਨਿ ਤਾ ਕੀ ਭਈ ॥ [30]ਹੋ ਆਸਫ ਖਾਨ ਬਿਸਾਰਿ ਹ੍ਰਿਦੈ ਤੇ ਦੇਤ ਭੀ ॥੧੨॥ [31]ਕਿਯ ਬਿਚਾਰ ਚਿਤ, ਕਿਹੱ ਬਿਧਿ; ਪਿਯ ਕਉ ਪਾਇਯੈ ॥ [32]ਆਸਫ ਖਾਂ ਕੇ ਘਰ ਤੇ ਕਿਹ ਬਿਧਿ ਜਾਇਯੈ ॥ [33]ਭਾਖਿ ਭੇਦ ਤਾ ਕੌ ਗ੍ਰਿਹ ਦਿਯੋ ਪਠਾਇਕੈ ॥ [34]ਹੋ ਸੂਰ ਸੂਰ ਕਹਿ, ਭੂਮਿ ਗਿਰੀ ਮੁਰਛਾਇਕੈ ॥ ੧੩ ॥ [35]ਸੂਰ ਸੂਰ ਕਰਿ ਗਿਰੀ ਜਨੁਕ ਮਰਿ ਕੈ ਗਈ ॥ [36]ਡਾਰਿ ਸੰਦੂਕਿਕ ਮਾਂਝ ਗਾਡਿ ਭੂਅ ਮੈਂ ਦਈ ॥ [37]ਕਾਢਿ ਸਜਨ ਲੈ ਗਯੋ ਤਹਾਂ ਤੇ ਆਨਿਕੈ ॥ [38]ਹੋ ਲੈ ਅਪੁਨੀ ਤ੍ਰਿਯ ਕਰੀ ਅਧਿਕ ਰੁਚਿ ਮਾਨਿਕੈ ॥ ੧੪ ॥ [39]ਦੋਹਰਾ ॥ ਭੇਦ ਅਭੇਦ ਨ ਮੂਰਖ* ਕਛੂ ਤਾਕੋ ਸਕਯੋ

*ਪਾਠਾਂਤਰ :– ਮੂੜ੍ਹ ।

.....ਵੱਲ ਵੇਖਦਾ ਰਹੇ ॥੪॥
੧ ਸਵੈਯਾ ॥ ਸਿਫਤ ਕਰਦੀ ਹੈ-ਕਿ ਉਸਦਾ ਬਦਨ ਸ਼ਰਾਬ ਦੀ ਬੋਤਲ ਜਿਹਾ ਹੈ ਤੇ ਚੰਗੇ ਗੁਲਾਬ ਦੇ ਫੁੱਲ ਜਿਹਾ ਹੈ ਅਤੇ ਉਸ ਦੀ ਮਸਤੀ ਸ਼ਰਾਬ ਪੀਤੀ ਹੋਈ ਵਾਂਗ ਹੈ ਜੋ ਮੇਰੇ ਪਿਆਰੇ ਹਨ ।
੨ ਤੀਰ ਜਿਹੇ ਜਾਂ ਮ੍ਰਿਗ ਦੇ ਬੱਚੇ ਜਿਹੇ ਜਾਂ ਤਲਵਾਰ ਨਾਲੋਂ ਵੀ ਵੱਧ ਕਾਟ ਕਰਨ ਵਾਲੇ ਉਸਦੇ ਨੇਤਰ ਹਨ।
੩ ਇਸਤਰੀ ਦੇ ਨੇਤਰਾਂ ਦਾ ਦੁੱਖ ਦੂਰ ਕਰਨ ਵਾਲੇ ਜਾਂ ਨੀਂਦ ਹਰਾਮ ਕਰ ਦੇਣ ਵਾਲੇ ਹਨ ।
੪ ਜਿਹਨਾਂ ਨੂੰ ਵੇਖ ਕੇ ਪ੍ਰੀਤ ਜਾਗ ਪੈਂਦੀ ਹੈ ਜਾਂ ਇਉਂ ਕਹੋ ਕਿ ਦਿਲ ਕਿਸੇ ਰੰਗ ਵਿਚ ਰੰਗਿਆ ਗਿਆ ਹੈ, ਐ ਸਖੀ ਉਸ ਮਿੱਤਰ ਦੇ ਨੇਤਰ ਰਸ ਨਾਲ ਰਸੇ ਹੋਏ ਹਨ ॥੫॥
੫ ਅੜਿੱਲ ॥ ਜੇ ਚੰਦ ਦੀ ਚਾਨਣੀ ਜਿਹਾ ਸਜਨ ਮਿਲ ਜਾਵੇ ।
੬ ਤਾਂ ਫੜ ਫੜਕੇ ਉਸ ਦੇ ਅੰਗਾਂ ਨੂੰ ਗੱਲ ਨਾਲ ਲਾ ਲਵੇ ਉਸ ਦੇ ਗਲ ਨਾਲ ਲਿਪਟ ਜਾਵਾਂ ।
੭ ਹਰ ਪਲ ਉਸ ਦੇ ਮੈਂ ਬਲਿਹਾਰ ਜਾਵਾਂ ਇਕ ਪਲ ਵੀ ਦੂਰ ਨਾ ਹੋਵਾਂ ।
੮ ਜੇ ਪੰਜਾਹ ਸਾਲ ਬੀਤ ਜਾਣ ਮੈਂ ਉਹਨਾਂ ਨੂੰ ਇਕ ਦਿਨ ਸਮਝਾਂਗੀ ॥੬॥
੯ ਇਹੋ ਜਿਹੇ ਪਤੀ ਨੂੰ ਪਾ ਕੇ ਪਲ ਪਲ ਬਲਿਹਾਰ ਬਲਿਹਾਰ ਜਾਵਾਂ ।
੧੦ ਉਸਦੇ ਦੋਵੇਂ ਨੇਤਰ ਵੇਖ ਵੇਖਕੇ ਉਸ ਵਿਚ ਹੀ ਉਲਝ ਜਾਵਾਂ ।
੧੧ ਉਸਦੇ ਬੁਲਾਂ ਦਾ ਰਸ ਪੀ ਕੇ ਬੁਢਾਪੇ ਤੋਂ ਰਹਿਤ ਹੋ ਕੇ ਜਗ ਵਿਚ ਵਿਚਰਾਂ ।
੧੨ ਅਤੇ ਆਪ ਦੀ ਗੱਲ ਕਿਸੇ ਨੂੰ ਨਾ ਦੱਸਾਂ॥੭॥
੧੩ ਜੇ ਮਰ ਜਾਵਾਂ ਤਾਂ ਚੁੜੇਲ ਬਣ ਪਿਆਰੇ ਨੂੰ ਚਿੰਬੜਾਂਗੀ
੧੪ ਭਾਂਵੇਂ ਮੇਰਾ ਤਨ ਟੋਟੇ ਟੋਟੇ ਹੋ ਜਾਵੇ ਪਰ ਮੈਂ ਉਸ ਨੂੰ ਛੱਡ ਕੇ ਦੂਰ ਨਾ ਹੋਵਾਂਗੀ ।
੧੬ ਮੈਂ ਉਸ ਸੱਜਣ ਦੇ ਵਿਛੋੜੇ ਵਿਚ ਬੰਨ੍ਹੀ ਹੋਈ ਸੁਦੈਣ ਹੋ ਕੇ ਮਰ ਜਾਵਾਂਗੀ ।
੧੭ ਕਬਰ ਵਿਚ ਪੈ ਕੇ ਉਸ ਨੂੰ ਯਾਦ ਕਰਦੀ ਰਹਾਂਗੀ ।੮।
੧੮ ਜਿਥੇ ਅੱਲਾ ਤਾਅਲਾ ਕਾਜੀ ਬਣਕੇ ਨਿਆਉ ਕਰਦਾ ਹੈ
੧੯ ਜਿਥੇ ਸਾਰੀਆਂ ਰੂਹਾਂ ਨੂੰ ਆਪਣੇ ਨੇੜੇ ਬੁਲਾਉਂਦਾ ਹੈ ।
੨੦ ਮੈਂ ਉਥੇ ਬੇਧੜਕ ਹੋ ਕੇ ਖੜ ਕੇ ਜੁਆਬ ਕਰਾਂਗੀ ।
੨੧ ਕਿ ਮੈਂ ਤੇਰੇ ਇਸ਼ਕ ਵਿਚ ਡੁੱਬ ਗਈ ਹਾਂ ਕਿਸੇਦੀ ਕੋਈ ਡ਼ੇਫ ਨਾ ਰੱਖਾਂਗੀ ॥੯॥
੨੨ ਪਿਆਰੇ ਦਾ ਰੂਪ ਵੇਖ ਕੇ ਅਸੀਂ ਸੁਦਾਈ ਹੋ ਗਏ ਹਾਂ
੨੩ ਐਂ ਸਖੀ ਬਿਨਾਂ ਹੀ ਕੋਈ ਪੈਸਾ ਦਿੱਤੇ ਅਸੀਂ ਵਿਕ ਗਏ ਹਾਂ ।
੨੪ ਤੂੰ ਉਹ ਉਪਾਅ ਕਰ ਜਿਸ ਨਾਲ ਉਸ ਨੂੰ ਮੈ ਜਾ ਕੇ ਮਿਲ ਸਕਾਂ ।
੨੫ ਐਂ ਸਖੀ ਤੇਰੇ ਦਲਿੱਦਰ ਦੇ ਦੁੱਖ ਸਾਰੇ ਰੋੜ ਦਿਆਂਗੀ ॥੧੦॥
੨੬ ਦੋਹਰਾ। ਉਸ ਦੀ ਬੇਵਸੀ ਨੂੰ ਤੱਕ ਕੇ ਸਖੀ ਉਥੇ ਛੇਤੀ ਛੇਤੀ ਚੱਲ ਪਈ ।
੨੭ ਤੇ ਉਸ ਦੇ ਮਨ ਦਾ ਪਸੰਦੀਦ ਮਿੱਤਰ ਉਸ ਨੂੰ ਲਿਆ ਕੇ ਮਿਲਾ ਦਿੱਤਾ ॥੧੧॥
੨੮ ਅੜਿੱਲ ॥ ਜਿਸ ਵੇਲੇ ਮਨ ਭਾਉਂਦਾ ਮਿੱਤਰ ਉਸ ਇਸਤਰੀ ਨੂੰ ਮਿਲ ਗਿਆ ।
੨੯ ਉਸ ਸੁੰਦਰੀ ਨੇ ਮਨ ਦਾ ਸਾਰਾ ਦੁੱਖ ਭੁਲਾ ਦਿੱਤਾ ।
੩੦ ਉਸ ਦੇ ਭੋਗਾਂ ਨਾਲ ਭਰਕੇ ਉਸ ਦੀ ਇਸਤਰੀ ਹੀ ਹੋ ਗਈ ।
੩੧ ਆਸਫ ਖਾਨ ਨੂੰ ਦਿਲ ਤੋਂ ਭੁਲਾ ਹੀ ਦਿੱਤਾ ॥੧ ॥
੩੨ ਅਤੇ ਵਿਚਾਰਨ ਲੱਗੀ ਕਿ ਹੁਣ ਮੈਂ ਇਸ ਦੀ ਪੂਰਨ ਪ੍ਰਾਪਤੀ ਕਿਵੇ ਕਰਾਂ ।
੩੩ ਆਸਫ ਖਾਂ ਦੇ ਘਰ ਤੋਂ ਨਿਕਲਕੇ ਕਿਵੇ ਜਾਵਾਂ ?
੩੪ ਉਸ ਮਿੱਤਰ ਨੂੰ ਸਾਰੀ ਗੱਲ ਦੱਸ ਕੇ ਘਰ ਭੇਜ ਦਿੱਤਾ।
੩੫ "ਹਾਏ ਸੂਲ ਹੁੰਦਾ, ਹਾਏ ਸੂਲ ਹੁੰਦਾ" ਕਹਿਕੇ ਧਰਤੀ ਤੇ ਡਿੱਗ ਪਈ ਮੂਰਛਾ ਖਾਕੇ ਬੇਹੋਸ਼ ਹੋ ਕੇ ਪੈ ਗਈ।੧੩।
੩੬ ਸੂਲ-ਸੂਲ ਕਹਿੰਦੀ ਜਾਣੋਂ ਮਰ ਹੀ ਗਈ. ਮਰੀ ਤੱਕਕੇ ਉਸ ਨੂੰ ।
੩੭ ਇਕ ਸੰਦੂਕ ਵਿਚ ਪਾ ਕੇ ਧਰਤੀ ਵਿਚ ਜਾ ਕੇ ਦੱਬ ਦਿੱਤੀ ।
੩੮ ਉਸਦਾ ਸੱਜਨ ਪਿਛੋਂ ਜਦੋਂ ਆ ਕੇ ਕੱਢ ਕੇ ਲੈ ਗਿਆ ਆਪਣੇ ਘਰ ।
੩੯ ਜਾਕੇ ਆਪਣੀ ਇਸਤਰੀ ਬਣਾ ਲਈ ਬੜੀ ਪ੍ਰਸਨੰਪਤਾ ਦੇ ਨਾਲ ॥੧੪॥
੪੦ ਦੋਹਰਾ ॥ ਕੋਈ ਮੂਰਖ ਇਸ ਦੇ ਇਸ ਪਾਖੰਡ ਨੂੰ ਨਾ ਜਾਣ ਸਕਿਆ

ਪਛਾਨਿ ॥ [1]ਜਾਨਯੋ ਪ੍ਰਾਨਨ ਛਾਡਿ ਕੈ ਕਿਯੋ ਸੁ ਭਿਸਤ ਪਯਾਨ ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੨੦॥੪੨੧੯॥ਅਫਜੂੰ॥

[2]ਦੋਹਰਾ ॥ ਈਸਫ ਜੈਯਨ ਮੌਰ ਹੈ ਸੰਮਨ ਖਾਨ ਪਠਾਨ ॥ [3]ਤੁੰਮਨ ਪਠਾਨਨ ਕੇ ਤਿਸੈ ਸੀਸ ਝੁਕਾਵਤ ਆਨਿ ॥ ੧ ॥ [4]ਚੌਪਈ ॥ ਸ੍ਰੀ ਮ੍ਰਿਗ ਰਾਜ ਮਤੀ ਤਾ ਕੀ ਤ੍ਰਿਯ ॥ [5]ਬਸੀ ਰਹੈ ਰਾਜਾ ਕੇ ਨਿਤਿ ਜਿਯ ॥ [6]ਪਰਮ ਰੂਪ ਤਨ ਤਾਹਿ ਬਿਰਾਜੈ ॥ [7]ਪਸੁਪਤਿ ਰਿਪੁ, ਨਿਰਖਤ ਦੁਤਿ ਲਾਜੈ ॥ ੨ ॥ [8]ਦੋਹਰਾ ॥ ਸਾਦੀ ਖਾਨ ਤਹਾਂ ਹੁਤੋ ਇਕ ਪਠਾਂਨ ਕੋ ਪੂਤ ॥ [9]ਅਧਿਕ ਪ੍ਰਭਾ ਤਾ ਕੀ ਦਿਪੈ ਨਿਰਖਿ ਰਹਤ ਪੁਰਹੂਤ ॥ ੩ ॥ [10]ਅੜਿਲ ॥ ਤਿਹ ਰਾਨੀ ਤਾ ਕੋ ਗ੍ਰਿਹ ਲਿਯੋ ਬੁਲਾਇਕੈ ॥ [11]ਲਪਟਿ ਲਪਟਿ ਤਿਹੱ ਸਾਥ ਰਮੀ ਸੁਖ ਪਾਇਕੈ ॥ [12]ਤਬਹੀ ਲੋਕਹਿ ਕਹਯੋ ਨ੍ਰਿਪਤਿ ਸੋ ਜਾਇ ਕਰਿ ॥ [13]ਹੋ ਖੜਗ ਹਾਥ ਗਹਿ ਰਾਵ ਪਹੂਚਯੋ ਆਇ ਕਰਿ ॥ ੪ ॥ [14]ਨ੍ਰਿਪ ਕਰਿ ਖੜਗ ਬਿਲੋਕ ਅਧਿਕ ਅਬਲਾ ਡਰੀ ॥ [15]ਚਿਤ ਅਪਨੇ ਕੇ ਬੀਚ ਇਹੈ ਚਿੰਤਾ ਕਰੀ ॥ [16]ਗਹਿ ਕ੍ਰਿਪਾਨ ਤਤਕਾਲ ਮੀਤ ਕੋ ਮਾਰਿਕੈ ॥ [17]ਹੋ ਟੂਕ ਟੂਕ ਕਰਿ ਦਿਯੋ ਦੇਗ ਮੈ ਡਾਰਿਕੈ ॥ ੫ ॥ [18]ਡਾਰਿ ਦੇਗ ਤਰ ਆਗ ਦਈ ਔਟਾਇਕੈ ॥ [19]ਬਹੁਰਿ ਸਗਲ ਤਿਹ ਭਖਿ ਗਈ ਮਾਸੁ ਬਨਾਇਕੈ ॥ [20]ਸਗਰੋ ਸਦਨ ਨਿਹਾਰਿ ਚਕ੍ਰਿਤ ਰਾਜਾ ਰਹਯੋ ॥ [21]ਹੋ ਭੇਦਦਾਇ ਕਹੱ ਹਨਯੋ ਝੂਠ ਇਨ ਮੁਹਿ ਕਹਯੋ॥ ੬ ॥ [22]ਦੋਹਰਾ ॥ ਪ੍ਰਥਮ ਭੋਗ ਕਰਿ ਭਖਿ ਗਈ ਭੇਦਦਾਇ ਕਹ ਘਾਇ ॥ [23]ਰਾਜਾ ਤੇਂ ਸਾਚੀ ਰਹੀ ਇਹ ਛਲ ਛਿਦ੍ਰ ਬਨਾਇ ॥੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇੱਕੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੨੧॥੪੧੨੩॥ਅਫਜੂੰ।

[24]ਦੋਹਰਾ ॥ ਕਾਬਲ ਮੈਂ ਅਕਬਰ卐 ਗਏ ਏਕ ਬਿਲੋਕਯੋ ਬਾਗ ॥ [25]ਹਰੀ ਭਈ ਆਖੈਂ ਨਿਰਖਿ ਰੋਸਨ ਭਯੋ ਦਿਮਾਗ ॥ ੧ ॥ [26]ਭੋਗਮਤੀ ਇਕ ਭਾਮਨੀ ਅਕਬਰ ਕੇ ਗ੍ਰਿਹ ਮਾਹਿ ॥ [27]ਤਾ ਕੀ ਸਮ ਤਿਹੂੰ ਲੋਕ ਮੈਂ ਰੂਪਵਤੀ ਕਹੂੰ ਨਾਹਿ ॥੨॥ [28]ਅੜਿਲ ॥ ਏਕ ਸਾਹ ਕੇ ਪੂਤ, ਗੁਲਮਿਹਰ ਭਾਖਿਯੈ ॥ [29]ਤਾ ਕੀ ਪ੍ਰਭਾ ਸਮਾਨ ਕਹੋ ਕਿਹੱ ਰਾਖੀਐ ॥ [30]ਅੱਪ੍ਰਮਾਨ ਤਿਹੱ ਪ੍ਰਭਾ ਜਗਤ ਮੈਂ ਜਾਨਿਯੈ ॥ [31]ਹੋ ਆਸੁਰੇਸ ਦਿਨ ਨਾਥ, ਕਿ ਸਸਿ ਕਰਿ ਮਾਨਿਯੈ ॥ ੩ ॥ [32]ਚੌਪਈ ॥ ਭੋਗ ਮਤੀ ਨਿਰਖਤ ਤਿਹੱ ਭਈ ॥ [33]ਮਨ ਬਚ ਕ੍ਰਮ ਕਰਿ ਬਸਿ ਹ੍ਵੈ ਗਈ ॥ [34]ਚਿਤ ਕੇ ਬਿਖੈ

---

卐 ਅਕਬਰ ਬਾਦਸਾਹ ਦਾ ਜਨਮ ੧੫ ਅਕਤੂਬਰ ੧੫੪੨ ਨੂੰ ਅਤੇ ਦਿਹਾਂਤ ੧੬ ਅਕਤੂਬਰ ੧੬੦੫ ਨੂੰ ਹੋਇਆ। ੬੩ ਸਾਲ ਦੀ ਉਮਰ ਭੋਗ ਗਿਆ। ਜਿਸਦੇ ਦਿੱਲੀ ਦੀ ਬਾਦਸ਼ਾਹਤ ਦੇ ਸਮੇਂ ਹਰੇਕ ਮਜ਼ਹਬ ਦਰਬਾਰ ਵਿਚ ਲਿਆ ਜਾਂਦਾ ਸੀ । ਜਿਵੇਂ ਕਿ ੧੬੧੮ ਵਿਚ ਅੰਬੇਰ ਦੇ ਰਾਜੇ ਬਿਹਾਰੀ ਮੱਲ ਦੀ ਪੁੱਤਰੀ ਵਿਆਹੀ । ਫਿਰ ਜੋਧਪੁਰ ਦੇ ਰਾਜੇ ਦੀ ਪੁੱਤਰੀ ਨਾਲ ਸ਼ਾਦੀ ਕਰਾਈ । ਟੋਡਰ ਮੱਲ ਅਤੇ ਬੀਰਬਲ ਹਿੰਦੂ ਇਸ ਦੇ ਵਜ਼ੀਰ ਸਨ । ਹਿੰਦੂਆਂ ਤੋਂ ਜਜੀਆ ਲੈਣਾ ਵੀ ਬੰਦ ਕਰ ਦਿੱਤਾ ਸੀ । ਇਸਤਰੀ ਨੂੰ ਸਤੀ ਕਰਨਾ ਵੀ ਬੰਦ ਕਰ ਦਿੱਤਾ ਸੀ । ਆਪ ਹਿੰਦੀ ਦਾ ਨਾਮੀ ਕਵੀ ਸੀ । ਆਮ ਲੋਕਾਂ ਤੋਂ ਪੈਦਾਵਾਰ ਦਾ ਤੀਜਾ ਹਿੱਸਾ ਕਰ ਵਸੂਲਦਾ ਸੀ। ਆਪਣੇ ਆਪ ਨੂੰ ਧਾਰਮਿਕ ਖਲੀਫਾ ਮੰਨਦਾ ਸੀ। ਦੀਨ-ਏ-ਇਲਾਹੀ ਫਿਰਕਾ ਸਭ ਧਰਮਾਂ ਨੂੰ ਇਕ ਕਰਨ ਲਈ ਕਾਇਮ ਕੀਤਾ ਸੀ। ਆਪਸੀ 'ਚ ਮਿਲਣ ਸਮੇਂ 'ਅੱਲਾ ਹੂ ਅਕਬਰ' ਆਖਦਾ ਸੀ। ਰਾਜ ਵਿਸ਼ਾਲ ਸੀ । ਅਹਿਮਦ ਨਗਰ, ਅਜਮੇਰ, ਇਲਾਹਾਬਾਦ, ਅਵਧ, ਆਗਰਾ, ਹੈਦਰਾਬਾਦ, ਕਾਬਲ, ਖਾਨ ਦੇਸ, ਗੁਜਰਾਤ, ਦਿੱਲੀ (ਰਾਜਧਾਨੀ), ਬਿਹਾਰ, ਬੰਗਾਲ, ਮਾਲਵਾ, ਮੁਲਤਾਨ, ਆਦਿ । ਇਹ ਚੱਕ੍ਰਵਰਤੀ ਰਾਜਾ ਸੀ । ਅਕਬਰਾਬਾਦ ਨਗਰ ਇਸ ਨੇ ਹੀ ਵਸਾਇਆ ਸੀ।

੧ ਸਭ ਨੇ ਇਹ ਹੀ ਜਾਣਿਆ ਕਿ ਪ੍ਰਾਣ ਛੱਡ ਕੇ ਸਵਰਗ ਨੂੰ ਤੁਰ ਗਈ ਹੈ ॥੧੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੨੦ਵੀਂ ਕਥਾ ਸਮਾਪਤ ਹੈ।੨੨੦। ॥੪੨੧੬॥ਚਲਦਾ॥

---

੨ ਦੋਹਰਾ॥ਈਸਫ ਜੈਯਨ ਵਿਚ ਇਕ ਸੰਮਨ ਖਾਨ ਪਠਾਨ ਰਹਿੰਦਾ ਸੀ।

੩ ਵੱਡੇ ਵੱਡੇ ਚੋਟੀ ਦੇ ਪਠਾਣ ਵ ਪਠਾਣਾਂ ਦੇ ਜੱਥੇ ਆ ਕੇ ਉਸ ਅੱਗੇ ਸਿਰ ਨਿਵਾਂਉਦੇ ਸਨ ॥੧॥

੪ ਚੌਪਈ॥ ਸ੍ਰੀ ਮ੍ਰਿਗ ਰਾਜ ਮਤੀ ਉਸਦੀ ਇਸਤਰੀ ਸੀ।

੫ ਜੋ ਰਾਜੇ ਦੇ ਹਰ ਵੇਲੇ ਦਿਲ ਵਿਚ ਵੱਸਦੀ ਸੀ।

੬ ਉਸ ਤੇ ਤਨ ਬਹੁਤ ਰੂਪ ਸੁਭਾਇਮਾਨ ਸੀ।

੭ ਜਿਸ ਨੂੰ ਵੇਖ ਕੇ ਕਾਮਦੇਵ ਵੀ ਲਜਿਆਵਾਨ ਹੋ ਜਾਂਦਾ ਸੀ ॥੨॥

੮ ਦੋਹਰਾ ॥ ਉਥੇ ਇਕ ਸ਼ਾਦੀ ਖਾਨ ਪਠਾਣ ਦਾ ਪੁੱਤਰ ਰਹਿੰਦਾ ਸੀ।

੯ ਉਸ ਦਾ ਬਹੁਤ ਹੀ ਪ੍ਰਭਾਉ ਦਿਸਦਾ ਸੀ ਜਿਸ ਨੂੰ ਵੇਖ ਕੇ ਇੰਦ੍ਰ ਵੀ ਠਠਿੰਬਰ ਜਾਂਦਾ ਸੀ ॥੩॥

੧੦ ਅੜਿੱਲ ॥ ਉਸ ਰਾਣੀ ਨੇ ਉਸਨੂੰ ਘਰ ਬੁਲਾ ਲਿਆ।

੧੧ ਤੇ ਖੂਬ ਉਸ ਨਾਲ ਚਿਮਟ ਚਿਮਟ ਕੇ ਕਲੋਲ ਕੀਤੇ।

੧੨ ਕਿਸੇ ਨੇ ਵੇਖ ਕੇ ਇਹ ਗੱਲ ਰਾਜੇ ਨੂੰ ਜਾ ਦੱਸੀ।

੧੩ ਰਾਜਾ ਤਲਵਾਰ ਲੈਕੇ ਉਥੇ ਆ ਪਹੁੰਚਿਆ ॥੪॥

੧੪ ਰਾਜੇ ਦੇ ਹੱਥ 'ਚ ਖੜਗ ਵੇਖ ਕੇ ਇਸਤਰੀ ਡਰ ਗਈ।

੧੫ ਤੇ ਆਪਣੇ ਦਿਲ ਵਿਚ ਉਸਨੇ ਇਸ ਦੀ ਚਿੰਤਾ ਕੀਤੀ

੧੬ ਜਦੋ ਹੱਥ ਵਿਚ ਤਲਵਾਰ ਫੜਕੇ ਮਿੱਤਰ ਨੂੰ ਮਾਰ ਕੇ।

੧੭ ਟੁਕ ਟੁਕ ਕੇ ਕੀਮਾ ਕਰਕੇ ਦੇਗ ਵਿਚ ਪਾ ਦਿੱਤਾ ॥੫॥

੧੮ ਦੇਗ ਵਿਚ ਕੀਮਾ ਕਰਕੇ ਪਾ ਕੇ ਥੱਲੇ ਅੱਗ ਮਚਾ ਦਿੱਤੀ

੧੯ ਉਸ ਦਾ ਮਾਸ ਰਿੰਨ ਕੇ ਛੱਕ ਗਈ।

੨੦ ਸਾਰੇ ਘਰ ਵਾਲੇ ਹੈਰਾਨ ਹੋ ਕੇ ਰਹਿ ਗਏ ਇਹ ਕੌਤਕ ਵੇਖਕੇ ਰਾਜੇ ਸਮੇਤ।

੨੧ ਰਾਜੇ ਨੇ ਖਬਰ ਦੇਣ ਵਾਲੇ ਨੂੰ ਹੀ ਕਤਲ ਕਰ ਦਿੱਤਾ ਕਿ ਇਸ ਨੇ ਝੂਠੀ ਤੁਹਮਤ ਲਾਈ ਹੈ ॥੬॥

੨੨ ਦੋਹਰਾ। ਲੇਖਕ ਕਹਿੰਦਾ ਹੈ - ਐ ਪਾਠਕੋ ਇਹਨਾਂ ਦਾ ਵਿਸਾਹ ਨਾ ਕਰੋ ਪਹਿਲਾਂ ਜਿਸ ਨਾਲ ਭੋਗ ਕੀਤਾ ਸੀ ਉਸੇ ਨੂੰ ਫਿਰ ਮਾਰ ਕੇ ਛੱਕ ਗਈ ਤੇ ਭੇਤ ਦੇਣ ਵਾਲੇ ਨੂੰ ਵੀ ਮਰਵਾ ਦਿੱਤਾ।

੨੩ ਆਪ ਰਾਜੇ ਦੇ ਸਾਹਮਣੇ ਸੱਚੀ ਰਹੀ ਇਹ ਧੋਖਾ ਫਰੇਬ ਬਣਾਕੇ ॥੭॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੨੧ਵੀਂ ਕਥਾ ਸਮਾਪਤ ਹੈ।੨੨੧। ॥੪੨੨੩॥ਚਲਦਾ॥

---

੨੪ ਦੋਹਰਾ॥ ਅਕਬਰ ਬਾਦਸ਼ਾਹ ਕਾਬਲ ਚਲਾ ਗਿਆ ਜਿੱਥੇ ਜਾ ਕੇ ਉਸ ਨੇ ਇਕ ਬਾਗ ਵੇਖਿਆ।

੨੫ ਉਸ ਬਾਗ ਦੀ ਹਰਿਆਵਲ ਵੇਖਕੇ ਉਸ ਦੇ ਨੇਤਰ ਹਰੇ ਭਰੇ ਹੋ ਗਏ ਤੇ ਦਿਮਾਗ ਖਿੜਾਓ 'ਚ ਆ ਗਿਆ ॥੧॥

੨੬ ਭੋਗ ਮਤੀ ਉਸ ਦੇ ਘਰ ਵਿਚ ਇਕ ਇਸਤਰੀ ਸੀ।

੨੭ ਜਿਸਦੇ ਬਰਾਬਰ ਰੂਪਵਤੀ ਇਸਤਰੀ ਤਿੰਨਾਂ ਲੋਕਾਂ ਵਿਚ ਕੋਈ ਨਹੀਂ ਸੀ ॥੨॥

੨੮ ਅੜਿੱਲ ॥ ਇਕ ਸ਼ਾਹ ਦਾ ਪੁੱਤਰ ਗੁੱਲ ਮਹਿਰ ਕਿਹਾ ਜਾਂਦਾ ਸੀ।

੨੯ ਉਸਦੇ ਪ੍ਰਭਾਵ ਦੇ ਸਮਾਨ ਦੱਸੋ ਕਿਸਦੀ ਮਿਸਾਲ ਦਿੱਤੀ ਜਾਵੇ ?

੩੦ ਉਸਦੀ ਪ੍ਰਭਾ ਬਹੁਤ ਸੀ ਜੋ ਕਹਿਣ ਤੋਂ ਬਾਹਰ ਹੈ ਸਾਰੇ ਜਗਤ ਵਿਚ ਇਹ ਜਾਣ ਲਵੋ।

੩੧ ਇੰਦ੍ਰ ਤੇ ਸੂਰਜ ਚੰਦ੍ਰਮਾਂ ਸਮਾਨ ਮੰਨ ਲਵੋ ॥੩॥

੩੨ ਚੌਪਈ ॥ ਭੋਗ ਮਤੀ ਰਾਣੀ ਨੇ ਉਸ ਨੂੰ ਵੇਖ ਲਿਆ।

੩੩ ਮਨ ਬਚਨ ਕਰਕੇ ਉਸ ਦੀ ਹੋ ਗਈ।

੩੪ ਅਤੇ ਅਪਾਣੇ ਦਿਲ ਦੇ ਵਿਚ.....

ਬਿਚਾਰਿ ਬਿਚਾਰਯੋ ॥ [੧]ਏਕਹਿ ਦੂਤਨ ਪ੍ਰਗਟ ਉਚਾਰਯੋ ॥ ੪ ॥ [੨]ਦੋਹਰਾ ॥ ਸੁਨਹੁ ਸਖੀ, ਗੁਲਮਿਹਰ ਕੌਂ; ਦੀਜੈ ਮੋਹਿ ਮਿਲਾਇ ॥ [੩]ਜਨਮ ਜਨਮ ਦਾਰਿਦ੍ਰ ਤਵ ਦੈਹੌ ਸਕਲ ਮਿਟਾਇ ॥ ੫ ॥ [੪]ਚੌਪਈ ॥ ਐਸੈ ਬਚਨ ਸੁਨਤ ਸਖੀ ਭਈ ॥ [੫]ਤਤਛਿਨ ਦੌਰਿ ਤਹਾਂ ਹੀ ਗਈ ॥ [੬]ਭਾਂਤਿ ਭਾਂਤਿ ਤਾ ਕੌ ਸਮੁਝਾਯੋ ॥ [੭]ਆਨ ਹਿਤੂ ਕਹੱ ਮੀਤ ਮਿਲਾਯੋ ॥ ੬ ॥ [੮]ਦੋਹਰਾ ॥ ਮਨ ਭਾਵੰਤਾ ਮੀਤ ਸੁਭ ਤਰੁਨਿ ਤਰੁਨ ਕੌ ਪਾਇ ॥ [੯]ਰਸ ਤਾ ਕੇ ਰਸਤੀ ਭਈ ਅਕਬਰ ਦਯੋ ਭੁਲਾਇ ॥ ੭ ॥ [੧੦]ਤ੍ਰਿਯ ਚਿੰਤਾ ਚਿਤ ਮੈਂ ਕਰੀ ਰਹੌ ਮੀਤ ਕੇ ਸਾਥ ॥ [੧੧]ਅਕਬਰ ਘਰ ਤੇ ਨਿਕਸਿਯੈ ਕਛੁ ਚਰਿਤ੍ਰ ਕੇ ਸਾਥ ॥ ੮ ॥ [੧੨]ਅੜਿੱਲ ॥ ਕਹ੍ਯੋ ਮੀਤ ਸੌ ਨਾਰਿ ਤਵਨਿ ਸਮੁਝਾਇ ਕਰਿ ॥ [੧੩]ਪ੍ਰਗਟ ਕਹ੍ਯੋ ਪਿਯ ਸਾਥ ਚਰਿੱਤ੍ਰ ਦਿਖਾਇ ਕਰਿ ॥ [੧੪]ਆਪੁਨ ਮੈਂ ਸ੍ਵੈ ਇਕ ਦ੍ਰੂਮ ਮਾਂਝ ਗਡਾਇ ਹੌਂ ॥ [੧੫]ਹੋ ਤਹੱ ਤੇ ਨਿਕਸਿ ਸਜਨ ਤੁਮਰੇ ਗ੍ਰਿਹ ਆਇਹੌਂ ॥ ੯ ॥ [੧੬]ਚੌਪਈ ॥ ਮੀਤ ਬਿਹਸਿ ਯੌ ਬਚਨ ਉਚਾਰੇ ॥ [੧੭]ਤੁਮ ਐਹੋ ਕਿਹੱ ਭਾਂਤਿ ਹਮਾਰੇ ॥ [੧੮]ਤਨਿਕ ਭਨਕ, ਅਕਬਰ ਸੁਨਿ ਲੈਹੈ ॥ [੧੯]ਮੁਹਿ ਤੁਹਿ ਕੋ ਜਮਲੋਕ ਪਠੈਹੈ ॥ ੧੦ ॥ [੨੦]ਅੜਿਲ ॥ ਅਕਬਰ ਬਪੁਰੋ ਕਹਾ ਛਲਹਿ ਛਲਿ ਡਾਰਿਹੌਂ ॥ [੨੧]ਭੇਦ ਪਾਇ ਨਿਕਸੈਂਗੀ ਤੁਮੈਂ ਬਿਹਾਰਿਹੌਂ ॥ [੨੨]ਯਾ ਮੂਰਖ ਕੇ ਸੀਸ ਜੂਤਿਯਨ ਝਾਰਿਕੈ ॥ [੨੩]ਹੋ ਮਿਲਿਹੌਂ ਤੁਹਿ ਪਿਯ ਆਇ ਚਰਿੱਤ੍ਰ ਦਿਖਾਰਿਕੈ ॥ ੧੧ ॥ [੨੪]ਜਾਨਿਕ ਬਡੇ ਚਿਨਾਰ ਤਰੇ ਸੋਵਤ ਭਈ ॥ [੨੫]ਲਖਿ ਅਕਬਰ ਸੌ ਜਾਗਿ ਨ ਟਰਿ ਆਗੇ ਗਈ ॥ [੨੬]ਯਾ ਦ੍ਰੂਮ ਕੀ ਮੁਹਿ ਛਾਹਿ ਅਧਿਕ ਨੀਕੀ ਲਗੀ ॥ [੨੭]ਹੋ ਪੌਢਿ ਰਹੀ ਸੁਖ ਪਾਇ ਨ ਤਜਿ ਨਿੰਦ੍ਰਾ ਜਗੀ ॥੧੨॥

ਦੋਹਰਾ ॥

[੨੮]ਆਪੇ ਅਕਬਰ ਬਾਂਹ ਗਹਿ ਜੋ ਮੁਹਿ ਆਇ ਜਗਾਇ ॥ [੨੯]ਹੌ ਇਹ ਹੀ ਸੋਈ ਰਹੌ ਪਨ੍ਹਿੱਨ ਤਾਂਹਿ ਲਗਾਇ ॥ ੧੩ ॥ [੩੦]ਚੌਪਈ ॥ ਐਸੀ ਬਾਤ ਸਾਹ ਸੁਨਿ ਪਾਈ ॥ [੩੧]ਲੈ ਪਨ੍ਹੀ ਤਿਹ ਓਰ ਚਲਾਈ ॥ [੩੨]ਜੂਤੀ ਵਹੈ ਹਾਥ ਤਿਨ ਲਈ ॥ [੩੩]ਬੀਸਕ ਝਾਰਿ ਅਕਬਰਹਿ ਗਈ ॥ ੧੪ ॥ [੩੪]ਹਜਰਤਿ ਕੋਪ ਅਧਿਕ ਤਬ ਭਰਿਯੋ ॥ [੩੫]ਵਹੈ ਬ੍ਰਿਛ ਮਹਿ ਗਡਹਾ ਕਰਿਯੋ ॥ [੩੬]ਤਾ ਮੈਂ ਐਂਚਿ ਤਰੁਨਿ ਵਹ ਡਾਰੀ ॥ [੩੭]ਮੂਰਖ ਬਾਤ ਨ ਕਛੂ ਬਿਚਾਰੀ ॥ ੧੫ ॥ [੩੮]ਅੜਿਲ ॥ ਤਾਂਹਿ ਬ੍ਰਿਛ ਮਹਿ ਡਾਰਿ ਆਪੁ ਦਿੱਲੀ ਗਯੋ ॥ [੩੯]ਆਨਿ ਉਕਰਿ ਦ੍ਰੂਮ ਮੀਤ ਕਾਢ ਤਾ ਕੌ ਲਯੋ※॥ [੪੦]ਮਿਲੀ ਤਰੁਨਿ ਪਿਯ ਸਾਥ ਚਰਿੱਤ੍ਰ ਬਨਾਇ

※ ਅਸੋ ਇਸ਼ਰਤ ਧਨ ਦੋਲਤ ਰਾਜ ਭਾਗ ਬੜੇ ਦਿਲ ਨੂੰ ਲੁਭਾਉਂਦੇ ਹਨ । ਇਹਨਾਂ ਲਈ ਇਸਤਰੀ ਪੁਰਸ਼ ਜਾਨਾਂ ਦੇ ਕੇ ਭੇਟ ਚੜ੍ਹਾਉਂਦੇ ਹਨ । ਜੰਗ ਲੜੇ ਜਾਂਦੇ ਹਨ । ਜੁੱਧ ਕਰੇ ਜਾਂਦੇ ਹਨ, ਪਰ ਕਾਮ ਦੀ ਚੜ੍ਹਾਈ ਦੇ ਅੱਗੇ ਇਹ ਸਾਰੇ ਨਿੱਸਲ ਹੋ ਕੇ ਰਹਿ ਜਾਂਦੇ ਹਨ। ਧਰਮ ਕਰਮ ਇਮਾਨ ਤੇ ਸ਼ਰਮ ਸਭ ਗੁੱਠੇ ਲੱਗ ਕੇ ਬਹਿ ਜਾਂਦੇ ਹਨ ।

ਕਾਮੁ ਚਿਤੈ ਕਾਮਣਿ ਹਿਤਕਾਰੀ ॥
ਕ੍ਰੋਧੁ ਬਿਨਾਸੈ ਸਗਲ ਵਿਕਾਰੀ ॥
ਪਤਿ ਮਤਿ ਖੋਵਹਿ ਨਾਮੁ ਵਿਸਾਰੀ ॥੪॥
ਪਰ ਘਰਿ ਚੀਤੁ ਮਨਮੁਖਿ ਡੋਲਾਇ ॥
ਗਲਿ ਜੇਵਰੀ ਧੰਧੈ ਲਪਟਾਇ ॥
ਗੁਰਮੁਖਿ ਛੂਟਸਿ ਹਰਿ ਗੁਣ ਗਾਇ ॥
(ਅੰਗ ੨੨੫-੨੬)

..... ਇਹ ਵਿਚਾਰ ਵਿਚਾਰ ਲਈ ।

੧ ਇਕ ਵਿਚੋਲਣ ਇਸਤਰੀ ਨੂੰ ਖੁੱਲ੍ਹ ਕੇ ਕਹਿ ਦਿੱਤਾ।੪।।

੨ ਦੋਹਰਾ ।। ਕਿ ਐ, ਸਖੀ ਤੂੰ ਮੈਨੂੰ ਗੁਲਮਿਹਰ ਨੂੰ ਲਿਆ ਕੇ ਮਿਲਾ ਦੇਹ।

੩ ਤੇਰੀ ਜਨਮ ਜਨਮਾਂਤਰਾਂ ਦੀ ਗਰੀਬੀ ਦੂਰ ਕਰ ਦਿਆਂਗੀ ।।੫।।

੪ ਚੌਪਈ ।। ਜਿਸ ਵੇਲੇ ਉਸ ਸਖੀ ਨੇ ਇਹ ਗੱਲ ਸੁਣੀ ।

੫ ਉਸੇ ਵੇਲੇ ਉਸ ਪਾਸ ਨੂੰ ਦੌੜ ਗਈ।

੬ ਜਾ ਕੇ ਤਰ੍ਹਾਂ ਤਰ੍ਹਾਂ ਉਸਨੂੰ ਸਮਝਾਇਆ ।

੭ ਆਪਣੀ ਰਾਣੀ ਨੂੰ ਲਿਆ ਕੇ ਉਸ ਦਾ ਮਿੱਤਰ ਮਿਲਾ ਦਿੱਤਾ ।।੬।।

੮ ਦੋਹਰਾ।। ਲਿਖਾਰੀ ਕਹਿੰਦਾ ਹੈ ਸੁੰਦਰ ਜਵਾਨ ਇਸਤਰੀ ਮਨ ਮਰਜੀ ਦੇ ਸਵਾਨ ਪੁਰਸ਼ ਨੂੰ ਪ੍ਰਾਪਤ ਕਰਕੇ ।

੯ ਉਸੇ ਦੇ ਪ੍ਰੇਮ ਵਿਚ ਰਸ ਗਈ ਅਕਬਰ ਨੂੰ ਭੁੱਲ ਹੀ ਗਈ ।।੭।।

੧੦ ਹੁਣ ਉਸ ਇਸਤਰੀ ਨੂੰ ਇਹ ਚਿੰਤਾ ਹੋ ਗਈ ਕਿ ਕਿਵੇਂ ਇਸ ਦੇ ਕੋਲ ਰਹਾਂ ।

੧੧ ਕਿਸ ਢੰਗ ਦੇ ਨਾਲ ਅਕਬਰ ਦੇ ਘਰ ਤੋਂ ਨਿਕਲਿਆ ਜਾਏ ।।੮।।

੧੨ ਅੜਿੱਲ।। ਉਸਨੇ ਆਪਣੇ ਮਿੱਤਰ ਨੂੰ ਕਿਹਾ ਖੂਬ ਸਮਝਾਕੇ

੧੩ ਮੈਂ ਆਪਣੇ ਪਤੀ ਨੂੰ ਇਕ ਢੰਗ ਨਾਲ ਧੋਖਾ ਦਿਆਂਗੀ।

੧੪ ਮੈਂ ਵਿਹੜੇ ਵਿਚ ਰੁਖ ਗਡਾ ਕੇ ਉਸ ਦੇ ਥੱਲੇ ਸੌਂ ਜਾਵਾਂਗੀ ।

੧੫ ਉਥੋਂ ਨਿਕਲ ਕੇ ਐ, ਸਜਨ ਮੈਂ ਤੇਰੇ ਪਾਸ ਆ ਜਾਵਾਂਗੀ ।।੯।।

੧੬ ਚੌਪਈ ।। ਮੁੜ ਕੇ ਮਿੱਤਰ ਨੇ ਇਹ ਗੱਲ ਕਹੀ ।

੧੭ ਤੂੰ ਮੇਰੇ ਪਾਸ ਕਿਵੇਂ ਆ ਸਕਦੀ ਹੈ ।

੧੮ ਜੇ ਜਰਾ ਕੁ ਵੀ ਅਕਬਰ ਨੇ ਇਹ ਗੱਲ ਸੁਣ ਲਈ ।

੧੯ ਮੈਨੂੰ ਤੇ ਤੈਨੂੰ ਦੋਹਾਂ ਨੂੰ ਜਮ ਪੁਰੀ ਭੇਜ ਦੇਵੇਗਾ ।।੧੦।।

੨੦ ਅੜਿੱਲ ।। ਰਾਣੀ ਬੋਲੀ ਕਿ ਅਕਬਰ ਵਿਚਾਰਾ ਕਿਆ, ਮੈਂ ਛਲ ਨੂੰ ਵੀ ਧੋਖਾ ਦੇ ਦਿਆਂਗੀ ।

੨੧ ਮੈਂ ਉਸ ਨੂੰ ਧੋਖਾ ਦੇ ਕੇ ਤੇਰੇ ਨਾਲ ਆ ਕੇ ਮਿਲਾਂਗੀ ।

੨੨ ਇਸ ਮੂਰਖ ਰਾਜੇ ਦੇ ਸਿਰ ਜੁੱਤੀਆਂ ਮਾਰ ਕੇ ।

੨੩ ਤੈਨੂੰ ਆ ਮਿਲਾਂਗੀ ਪਤੀ ਨੂੰ ਧੋਖਾ ਦੇ ਕੇ ।।੧੧।।

੨੪ ਇਕ ਵੱਡੇ ਚਿਨਾਰ ਦੇ ਰੁੱਖ ਹੇਠ ਜਾ ਕੇ ਸੌਂ ਗਈ ।

੨੫ ਅਕਬਰ ਆਉਂਦਾ ਵੇਖਕੇ ਉਠਕੇ ਅੱਗੇ ਹੋ ਕੇ ਸਵਾਗਤ ਨਾ ਕੀਤਾ ।

੨੬ ਜਦੋਂ ਪੁਛਿਆ ਤਾਂ ਕਹਿ ਦਿੱਤਾ ਕਿਸ ਰੁੱਖ ਦੀ ਠੰਡੀ ਛਾਂ ਮੈਨੂੰ ਬਹੁਤ ਚੰਗੀ ਲੱਗੀ ।

੨੭ ਇਸ ਲਈ ਮੈਂ ਸੁੱਤੀ ਰਹੀ ਮੈਨੂੰ ਜਾਗ ਨਾ ਆਈ।੧੨।

੨੮ ਦੋਹਰਾ ।। ਭਾਵੇਂ ਅਕਬਰ ਖੁਦ ਆ ਕੇ ਮੈਨੂੰ ਬਾਂਹ ਤੋਂ ਫੜ ਕੇ ਜਗਾਵੇ ਤਾਂ ਵੀ ਮੈਂ ।

੨੯ ਐਥੇ ਹੀ ਸੁਤੀ ਰਹਾਂਗੀ ਉਸ ਨੂੰ ਜੁੱਤੀਆਂ ਮਾਰਕੇ ।੧੩।

੩੦ ਚੌਪਈ ।। ਜਦੋਂ ਉਸ ਦੀ ਗੱਲ ਸ਼ਾਹ ਨੇ ਸੁਣ ਲਈ ।

੩੧ ਉਸ ਨੇ ਜੁੱਤੀ ਲੈ ਕੇ ਉਸ ਵੱਲ ਸੁੱਟ ਦਿੱਤੀ ।

੩੨ ਉਹੋ ਜੁੱਤੀ ਰਾਣੀ ਨੇ ਹੱਥ ਵਿਚ ਲੈ ਲਈ ਤੇ ।

੩੩ ਵੀਹ ਕੁ ਜੁੱਤੀਆਂ ਅਕਬਰ ਦੇ ਝਾੜ ਦਿੱਤੀਆਂ।੧੪।।

੩੪ ਬਾਦਸ਼ਾਹ ਨੇ ਉਸ ਉਤੇ ਬਹੁਤ ਗੁੱਸਾ ਕੀਤਾ ।

੩੫ ਉਸੇ ਰੁੱਖ ਦੇ ਹੇਠ ਇਕ ਟੋਆ ਕਰ ਦਿੱਤਾ ।

੩੬ ਫੜਕੇ ਉਸ ਟੋਏ ਵਿਚ ਉਹ ਇਸਤਰੀ ਪਾ ਦਿੱਤੀ ।

੩੭ ਉਸ ਮੂਰਖ ਰਾਜੇ ਨੇ ਕੋਈ ਹੋਰ ਗੱਲ ਨਾ ਵਿਚਾਰੀ ।।੧੫।।

੩੮ ਅੜਿੱਲ ।। ਉਸ ਨੂੰ ਟੋਏ ਵਿਚ ਪਾ ਕੇ ਰਾਜਾ ਆਪ ਦਿਲੀ ਨੂੰ ਚਲਾ ਗਿਆ ।

੩੯ ਆ ਕੇ ਮਿੱਤਰ ਨੇ ਟੋਆ ਪੁੱਟ ਉਸ ਨੂੰ ਕੱਢ ਲਿਆ ।

੪੦ ਇਸ ਤਰ੍ਹਾਂ ਮਿੱਤਰ ਨੂੰ ਆ ਮਿਲੀ ਚਰਿੱਤਰ ਬਣਾ ਕੇ ।

ਬਰਿ ॥ [੧]ਹੋ ਅਕਬਰ ਕੇ ਸਿਰ ਮਾਂਝ ਜੂਤਿਯਨ ਝਾਰਿ ਕਰਿ ॥ ੧੯ ॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਈਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੨੨॥੪੨੩੯॥ਅਫਜੂੰ।

[੨]ਚੌਪਈ ॥ ਰਾਧਾਵਤੀ ਨਗਰ ਇਕ ਭਾਰੋ ॥ [੩]ਆਪੁ ਹਾਥ ਜਨੁਕੀਸ ਸਵਾਰੋ ॥ [੪]ਕ੍ਰੂਰਕੇਤ ਰਾਜਾ ਤਹ ਰਹਈ ॥ [੫]ਛੱਤ੍ਰਪਤੀ ਰਾਨੀ ਜਗ ਕਹਈ ॥ ੧ ॥ [੬]ਤਾ ਕੋ ਅਧਿਕ ਰੂਪ ਉਜਿਯਾਰੋ ॥ [੭]ਆਪੁ ਬ੍ਰਹਮ ਜਨੁ ਕਰਨ ਸਵਾਰੋ ॥ [੮]ਤਾ ਸਮ ਤੀਨਿ ਭਵਨ ਤ੍ਰਿਯ ਨਾਹੀ ॥ [੯]ਦੇਵ ਅਦੇਵ ਕਹੈ ਮਨ ਮਾਹੀ ॥ ੨ ॥ [੧੦]ਦੋਹਰਾ ॥ ਹੀਰਾਮਨਿ ਇਕ ਸਾਹੁ ਕੋ ਪੂਤ ਹੁਤੋ ਤਿਹ ਠੌਰ ॥ [੧੧]ਤੀਨਿ ਭਵਨ ਭੀਤਰ ਬਿਖੈ ਤਾ ਸਮ ਹੁਤੋ ਨ ਔਰ ॥ ੩ ॥ [੧੨]ਛੱਤ੍ਰਮਤੀ ਤਿਹੱ ਲਖਿ ਛਕੀ ਛੈਲ ਛਰਹਰੋ ਜ੍ਵਾਨ ॥ [੧੩]ਰੂਪ ਬਿਖੈ ਸਮ ਤਵਨ ਕੀ ਤੀਨਿ ਭਵਨ ਨਹਿ ਆਨ ॥ ੪ ॥ [੧੪]ਸੋਰਠਾ ॥ ਤਾ ਕੌ ਲਿਯੋ ਬੁਲਾਇ ਰਾਨੀ ਸਖੀ ਪਠਾਇਕੈ ॥ [੧੫]ਕਹ੍ਯੋ ਮੀਤ ਮੁਸਕਾਇ ਸੰਕ ਤ੍ਯਾਗਿ ਮੋ ਕੌ ਭਜਹੁ ॥ ੫ ॥ [੧੬]ਅੜਿੱਲ ॥ ਜੋ ਰਾਨੀ ਤਿਹੱ ਕਹ੍ਯੋ ਨ ਤਿਨ ਬਚ ਮਾਨਿਯੋ ॥ [੧੭]ਪਾਇ ਰਹੀ ਪਰ ਮੂੜ੍ਹ ਨ ਕਿਛੁ ਕਰਿ ਜਾਨਿਯੋ ॥ [੧੮]ਹਾਇ ਭਾਇ ਬਹੁ ਭਾਂਤਿ ਰਹੀ ਦਿਖਰਾਇ ਕਰਿ ॥ [੧੯]ਹੋ ਰਮ੍ਯੋ ਨ ਤਾ ਸੌ ਮੂਰਖ ਹਰਖੁਪਜਾਇ ਕਰਿ ॥੬॥ [੨੦]ਕਰਮ ਕਾਲ ਜੋ ਲਾਖ ਮੁਹਰ ਕਹੂੰ ਪਾਇਯੈ ॥ [੨੧]ਲੀਜੈ ਹਾਥ ਉਚਾਇ ਤ੍ਯਾਗਿ ਨ ਜਾਇਯੈ ॥ [੨੨]ਜੌ ਰਾਨੀ ਸੋ ਨੇਹ ਭਯੋ ਲਹਿ ਲੀਜਿਯੈ ॥ [੨੩]ਹੋ ਜੋ ਵਹੁ ਕਹੈ ਸੁ ਕਰਿਯੈ ਸੰਕ ਨ ਕੀਜਿਯੈ ॥੭॥ [੨੪]ਭਜੁ ਰਾਨੀ ਤਿਹ ਕਹ੍ਯੋ ਨ ਤਿਹੱ ਤਾਕੌ ਭਜ੍ਯੋ॥ [੨੫]ਕਾਮਕੇਲ ਹਿਤ ਮਾਨਿ ਨ ਤਿਹੱ ਤਾ ਸੋ ਸਜ੍ਯੋ॥ [੨੬]ਨਾਂਹਿ ਨਾਂਹਿ ਸੋ ਕਰਤ ਨਾਸਤਕੀ ਤਹੱ ਭਯੋ॥ [੨੭]ਹੋ ਤਬ ਅਬਲਾ ਕੇ ਕੋਪ ਅਧਿਕ ਚਿਤ ਮੈਂ ਛਯੋ ॥ ੮ ॥ [੨੮]ਚੌਪਈ ॥ ਤਰੁਨੀ ਤਬੈ ਅਧਿਕ ਰਿਸਿ ਭਰੀ ॥ [੨੯]ਕਠਿਨ ਕ੍ਰਿਪਾਨ ਹਾਥ ਮੈਂ ਧਰੀ ॥ [੩੦]ਤਾ ਕੌ ਤਮਕਿ ਤੇਗ ਸੌ ਮਾਰ੍ਯੋ॥ [੩੧]ਕਾਟਿ ਮੂੰਡ ਛਿਤ ਊਪਰ ਡਾਰ੍ਯੋ ॥੯॥ [੩੨]ਟੂਕ ਅਨੇਕ ਤਵਨ ਕੌ ਕੀਨੋ ॥ [੩੩]ਡਾਰਿ ਦੇਗ ਕੇ ਭੀਤਰ ਦੀਨੋ ॥ [੩੪]ਨਿਜੁ ਪਤਿ ਬੋਲਿ ਧਾਮ ਮੈਂ ਲਯੋ ॥ [੩੫]ਭੱਛ ਭਾਖਿ ਆਗੇ ਧਰਿ ਦਯੋ ॥੧੦॥ [੩੬]ਦੋਹਰਾ ॥ ਮਦਰਾ ਮਾਂਝ ਚੁਆਇ ਤਿਹੱ ਮਦ ਕਰਿ ਪ੍ਯਾਯੋ ਪੀਯ ॥ [੩੭]ਲਹਿ ਬਾਰੁਨਿ ਮੂਰਖਿ ਪਿਯੋ ਭੇਦ ਨ ਸਮਝ੍ਯੋ ਜੀਯ ॥ ੧੧ ॥ [੩੮]ਹਾਡੀ ਤੁਚਾ ਗਿਲੋਲ ਕੈ ਦੀਨੀ ਡਾਰਿ ਚਲਾਇ ॥ [੩੯]ਰਹਤ ਮਾਸੁ ਦਾਨਾ ਭਏ ਅਸ੍ਵਨ ਦਯੋ ਖਵਾਇ ॥ ੧੨ ॥ [੪੦]ਚੌਪਈ ॥ ਤਾਸੋਂ ਰਤਿ ਜਿਨ ਜਾਨਿ ਨ ਕਰੀ ॥ [੪੧]ਤਾ ਪਰ ਅਧਿਕ ਕੋਪ ਤ੍ਰਿਯ ਭਰੀ ॥ [੪੨]ਹੈ ਨ੍ਰਿਪ ਕੋ ਤਿਹੱ ਮਾਸ ꠸ਖਵਾਯੋ ॥

---

꠸ ਇਹ ਹੈ ਕਾਮ ਰੂਪੀ ਚੰਡਾਲ ਦੀ ਵਾਰਤਾ। ਜੋ ਚੰਡਾਲ ਦੀ ਸੰਗਤ ਕਰਦਾ ਹੈ ਉਹ ਚੰਡਾਲ ਹੀ ਹੋ ਜਾਂਦਾ ਹੈ। ਜੈਸਾ ਸੇਵੇ ਤੈਸਾ ਹੋਇ। ਗੁਰਬਾਣੀ ਕਹਿੰਦੀ ਹੈ ਕਿ ਇਹ ਰੋਗ ਸਾਰੇ ਸੰਸਾਰ ਨੂੰ ਸਤਾ ਰਿਹਾ ਹੈ। ਜਿੱਥੇ ਕਾਮ ਹੈ ਉਥੇ ਨਾਲ ਹੰਕਾਰ ਵੀ ਹੈ। ਕੀ ਇਸਤਰੀ ਕੀ ਪੁਰਸ਼ ਕਾਮ ਸਭ 'ਤੇ ਸਵਾਰ ਹੈ। ਜਿਸ ਵੇਲੇ ਪਹਿਲੀ ਪਾਰਬਤੀ ਸ਼ਿਵਾ ਦੀ ਇਸਤਰੀ ਜਦੋਂ ਆਪਣੇ ਪਿਤਾ ਦੇ ਜੱਗ ਵਿਚ ਸੜਕੇ ਮਰ ਗਈ ਸੀ। ਸ਼ਿਵ ਨੇ ਕ੍ਰੋਧ ਵਿਚ ਆ ਕੇ ਬੜਾ ਭਾਰੀ ਜੁੱਧ ਕੀਤਾ ਤੇ ਉਪਰਾਮ ਹੋਕੇ ਪਹਾੜੀ ਜੰਗਲ ਵਿਚ ਕਾਮ ਨੂੰ ਤਯਾਗ ਪੱਤਰ ਦੇ ਕੇ ਸਮਾਧੀ ਸਥਿਤ ਹੋ ਗਿਆ ਸੀ। ਪਰ ਕਾਮ ਨੇ ਤਯਾਗ ਪੱਤਰ ਲੈ ਲੈਣ ਉਪ੍ਰੰਤ ਵੀ ਸ੍ਰਿਜੀ ਨੂੰ ਨਾ ਬਖਸ਼ਿਆ। ਜਦੋਂ ਸ੍ਰਿਜੀ ਤੇ ਕਾਮ ਨੇ ਤੀਰ ਕਸ ਲਿਆ ਸ੍ਰਿਜੀ ਦੀ ਸਮਾਧੀ ਖੁੱਲ੍ਹ ਗਈ। ਕਾਮ ਝਾੜੀਆਂ ਓਹਲੇ ਲੁਕ ਬੈਠਾ ਪਰ ਸ੍ਰਿਜੀ ਦੀ ਨਿਗਾਹ ਪੈ ਗਈ। ਸ੍ਰਿਜੀ ਨੇ ਭਸਮਾਤੁਰ ਬਾਣ ਮਾਰਕੇ ਕਾਮ ਨੂੰ ਭੱਸਮ ਕਰ ਦਿੱਤਾ। ਭਾਂਵੇ ਕਾਮ ਦੀ ਦੇਹ ਤਾਂ ਸੜ ਗਈ। ਕਾਮ ਹੁਣ ਬਿਨਾਂ ਦੇਹ ਤੋਂ ਹੀ ਆਪਣਾ ਪੂਰਾ ਕੰਮ ਕਰੀ ਜਾਂਦਾ ਹੈ। ਉਂਜ ਉਸ ਦਿਨ ਤੋਂ ਇਸ ਦਾ ਨਾਮ ਅਨੰਗ ਪੈ ਗਿਆ ਭਾਵ ਪਿੰਡੇ ਰੂਪੀ ਸਰੀਰ ਤੋਂ ਬਿਨਾਂ ਹੀ ਨੰਗਮ ਨੰਗਾ (ਅਨੰਗ)। ਪਰ ਸੜਕੇ ਵੀ ਇਹ ਕਿਸੇ ਦੀ ਲਿਹਾਜ ਨਹੀਂ ਕਰਦਾ। ਰਾਮ ਨਾਮ ਦੇ ਸਾਰੇ ਢੰਗ ਭੁਲਾ ਦਿੰਦਾ ਹੈ ਤੇ ਆਪਣਾ ਹੀ ਸਿੱਖ ਬਣਾ ਲੈਂਦਾ ਹੈ ਫਿਰ ਜੋ ਜੀ ਆਉਂਦਾ ਹੈ ਉਸ ਤੋਂ ਸੋਈ ਕੁਝ ਕਰਵਾਉਂਦਾ ਹੈ। ਮੂਰਖ ਮਨ ਕਾਮ ਦਾ ਪ੍ਰੇਰਿਆ ਇਹਨਾਂ ☛

੧ ਅਕਬਰ ਦੇ ਸਿਰ ਵਿਚ ਜੁੱਤੀਆਂ ਮਾਰਕੇ ॥੧੬॥੧॥ ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੨੨ਵੀਂ ਕਥਾ ਸਮਾਪਤ ਹੈ॥੨੨੨॥ ॥੪੨੨੯॥ਚਲਦਾ॥

---

੨ ਚੌਪਈ ॥ ਰਾਧਾਵਤੀ ਇੱਕ ਬੜਾ ਵੱਡਾ ਨਗਰ ਸੀ ।

੩ ਜਾਣੋਂ ਉਹ ਆਪਣੇ ਹੱਥ ਨਾਲ ਪ੍ਰਭੂ ਨੇ ਸਵਾਰਿਆ ਹੈ।

੪ ਕਰੂਰਕਤੇ ਉਥੇ ਇਕ ਰਾਜਾ ਰਹਿੰਦਾ ਸੀ ।

੫ ਛੱਤਰ ਮਤੀ ਉਸ ਦੀ ਰਾਣੀ ਨੂੰ ਲੋਕ ਕਹਿੰਦੇ ਸਨ ।੧।

੬ ਜਿਸ ਦਾ ਬਹੁਤ ਰੂਪ ਚਮਕਦਾ ਸੀ-ਰੌਸ਼ਨ ਸੀ ।

੭ ਜਾਣੋਂ ਆਪ ਪਾਰਬ੍ਰਹਮ ਨੇ ਆਪਣੇ ਹੱਥਾਂ ਨਾਲ ਬਣਾ-ਇਆ ਸੀ ਉਸ ਦਾ ਸਰੂਪ ।

੮ ਉਸ ਜਿਹੀ ਤਿੰਨਾਂ ਲੋਕਾਂ ਵਿਚ ਇਸਤਰੀ ਕੋਈ ਨਹੀਂ ਸੀ

੯ ਦੇਵਤੇ ਤੇ ਮਨੁੱਖ ਸਭ ਇਹ ਆਪਣੇ ਮਨ ਵਿਚ ਮੰਨਦੇ ਸਨ ॥੨॥

੧੦ ਦੋਹਰਾ ॥ ਹੀਰਾਮਨ ਇਕ ਸ਼ਾਹੂਕਾਰ ਦਾ ਪੁੱਤਰ ਸੀ ਉਸ ਥਾਂ ਤੇ।

੧੧ ਉਸ ਜਿਹਾ ਤਿੰਨਾਂ ਲੋਕਾਂ ਵਿਚ ਹੋਰ ਕੋਈ ਨਹੀਂ ਸੀ ॥੩॥

੧੨ ਛੱਤਰਮਤੀ ਉਸ ਨੂੰ ਵੇਖ ਕੇ ਮੋਹਿਤ ਹੋ ਗਈ ਕਿ ਕਿੰਨਾਂ ਸੋਹਣਾ ਛੈਲ ਛਬੀਲਾ ਜਵਾਨ ਹੈ ।

੧੩ ਰੂਪ ਵਿਚ ਉਸ ਜਿਹਾ ਤਿੰਨਾਂ ਲੋਕਾਂ ਵਿਚ ਹੋਰ ਕੋਈ ਨਹੀਂ ॥੪॥

੧੪ ਸੋਰਠਾ ॥ ਰਾਣੀ ਨੇ ਗੋਲੀ ਭੇਜ ਕੇ ਉਸਨੂੰ ਬੁਲਾ ਲਿਆ ਤੇ ਉਸ ਨੂੰ -

੧੫ ਕਿਹਾ ਕਿ ਐ ਮਿੱਤਰ ਤੂੰ ਮੇਰੇ ਨਾਲ ਵਿਹਾਰ ਕਰ ਸੰਗ ਸੁਬਹ ਲਾਹਕੇ ਸੁੱਟ ਦੇਹ ॥੫॥

੧੬ ਅੜਿੱਲ ॥ ਜੋ ਰਾਣੀ ਨੇ ਕਿਹਾ ਉਸ ਦਾ ਬਚਨ ਉਸ ਨੇ ਨਾ ਮੰਨਿਆ ।

੧੭ ਰਾਣੀ ਪੈਰਾਂ ਵਿਚ ਪੈ ਰਹੀ ਪਰ ਉਸ ਮੂਰਖ ਨੇ ਕੁਝ ਵੀ ਪ੍ਰਵਾਹ ਨਾ ਕੀਤੀ ।

੧੮ ਰਾਣੀ ਬਹੁਤੇਰੇ ਹਾਵ ਭਾਵ ਕਰਕੇ ਦਿਖਾ ਰਹੀ ।

੧੯ ਪਰ ਉਸ ਮੂਰਖ ਨੇ ਖੁਸ਼ ਹੋ ਕੇ ਉਸ ਨਾਲ ਮੇਲ ਨਾ ਕੀਤਾ ।੬॥

੨੦ ਰਾਣੀ ਨੇ ਕਿਹਾ ਕਿ ਜੇਕਰ ਕਿਸੇ ਸਬੱਬ ਨਾਲ ਕਿਸੇ ਨੂੰ ਲੱਖ ਮੋਹਰ ਮਿਲ ਜਾਵੇ ।

੨੧ ਤਾਂ ਉਸ ਨੂੰ ਹੱਥ ਵਧਾਕੇ ਚੁੱਕ ਲੈਣਾ ਚਾਹੀਦਾ ਹੈ ਛੱਡ ਕੇ ਨਹੀਂ ਤੁਰ ਜਾਣਾ ਚਾਹੀਦਾ ।

੨੨ ਜੇ ਰਾਣੀ ਨਾਲ ਪ੍ਰੇਮ ਬਣਦਾ ਦੇਖ ਲਿਆ ਜਾਵੇ ।

੨੩ ਤਾਂ ਫਿਰ ਜੋ ਰਾਣੀ ਕਹੇ, ਉਹ ਕਰਨ ਵਿਚ ਸ਼ੰਕਾ ਨਹੀਂ ਕਰਨੀ ਚਾਹੀਦੀ ॥੭॥

੨੪ ਰਾਣੀ ਨੇ ਕਿਹਾ ਮੇਰੇ ਨਾਲ ਮਿਲ, ਪਰ ਉਹ ਨਾ ਮਿਲਿਆ ।

੨੫ ਪਿਆਰ ਨਾਲ ਕਾਮ ਕੇਲ ਉਸ ਨਾਲ ਨਾ ਕੀਤਾ ।

੨੬ ਨਾਂਹ ਨਾਂਹ ਕਰਕੇ ਉਸ ਵੱਲੋਂ ਨਾਸਤਕ ਹੋ ਗਿਆ ।

੨੭ ਉਸ ਇਸਤਰੀ ਨੂੰ ਇਸ ਤੋਂ ਕ੍ਰੋਧ ਆ ਗਿਆ ਚਿੱਤ ਵਿਚ ॥੮॥

੨੮ ਚੌਪਈ ॥ ਉਹ ਇਸਤਰੀ ਉਸ ਵੇਲੇ ਬਹੁਤ ਕ੍ਰੋਧ ਨਾਲ ਭਰ ਗਈ ।

੨੯ ਕ੍ਰਿਪਾਨ ਦੀ ਮੁੱਠ ਹੱਥ ਵਿਚ ਲੈ ਲਈ ।

੩੦ ਤਲਵਾਰ ਦਾ ਵਾਰ ਕਰ ਕੇ ਮਾਰ ਸੁੱਟਿਆ।

੩੧ ਸਿਰ ਕੱਟਕੇ ਧਰਤੀ ਤੇ ਸੁੱਟ ਦਿੱਤਾ ॥੯॥

੩੨ ਉਸਦੇ ਧੜ ਦੇ ਕਈ ਟੁਕੜੇ ਕਰ ਦਿੱਤੇ ।

੩੩ ਤੇ ਕੀਮਾ ਕਰ ਕੇ ਦੇਗਚੇ ਵਿਚ ਪਾ ਦਿੱਤਾ ।

੩੪ ਰਾਜੇ ਨੂੰ ਆਪਣੇ ਘਰ ਬੁਲਾ ਲਿਆ ।

੩੫ ਭੋਜਨ ਕਹਿਕੇ ਮਾਸ ਅੱਗੇ ਪਰੋਸ ਦਿੱਤਾ ॥੧੦॥

੩੬ ਦੋਹਰਾ॥ ਵਿਚ ਸ਼ਰਾਬ ਰਲਾਕੇ ਆਪਣੇ ਪਤੀ ਨੂੰ ਖਲਾ ਪਿਲਾ ਦਿੱਤਾ ।

੩੭ ਮੂਰਖ ਰਾਜੇ ਨੇ ਇਹ ਤਾਂ ਨਾ ਜਾਣਿਆਂ ਕਿ ਇਹ ਕਿਸ ਦਾ ਮਾਸ ਹੈ ਲੈ ਕੇ ਖਾ ਲਿਆ ਤੇ ਸ਼ਰਾਬ ਪੀ ਲਈ ॥੧੧॥

੩੮ ਹੱਡੀਆਂ ਵਿਚੋਂ ਕੱਢਕੇ ਬਾਹਰ ਸੁੱਟ ਦਿੱਤੀਆਂ ।

੩੯ ਜਿਹੜਾ ਮਾਸ਼ ਬਾਕੀ ਬਚਿਆ ਉਹ ਦਾਣੇ ਵਿਚ ਮਿਲਾ ਕੇ ਘੋੜਿਆਂ ਨੂੰ ਖੁਆ ਦਿੱਤਾ ॥੧੨॥

੪੦ ਚੌਪਈ ॥ ਜਿਸਨੇ ਉਸ ਨਾਲ ਜਾਣ ਬੁੱਝ ਕੇ ਰਤ ਭੋਗ ਨਾ ਕੀਤਾ ।

੪੧ ਉਸ ਦੇ ਉਤੇ ਬਹੁਤ ਕ੍ਰੋਧ ਉਸ ਇਸਤਰੀ ਨੇ ਕੀਤਾ ।

੪੨ ਘੋੜਿਆਂ ਨੂੰ ਤੇ ਰਾਜੇ ਨੂੰ ਉਸ ਦਾ ਮਾਸ ਰਿੰਨ ਕੇ ਖੁਵਾ ਦਿੱਤਾ ।

---

[redacted] ਭੋਗਾਂ ਵਿਚ ਸੁਖ ਪ੍ਰਤੀਤ ਕਰਦਾ ਹੈ। ਜਿਸ ਸੁਖ ਵਿਚੋਂ ਅਨੇਕਾਂ ਰੋਗ ਪੈਦਾ ਹੋ ਜਾਂਦੇ ਹਨ । ਪਾਪ ਤੋਂ ਵੀ ਬਚ ਨਹੀਂ ਸਕਦਾ । ਜੇ ਇਸ ਦਾ ਮੰਤਵ ਪੂਰਾ ਹੋ ਗਿਆ ਤਾਂ ਹਰਖ (ਖੁਸ਼ੀ) ਹੁੰਦਾ ਹੈ । ਜੇ ਵਿਜੋਗ ਹੋ ਜਾਵੇ ਤਾਂ ਸੁਖ ਦੇ ਵਿਚੋਂ ਨਿਰਾਸ਼ਤਾ ਜਨਮ ਲੈਂਦੀ ਹੈ । ਨਿਰਾਸ ਹੋਇਆ ਵਿਅਕਤੀ ਪਾਪ ਕਰਨ 'ਤੇ ਤੁਲ ਜਾਂਦਾ ਹੈ। ਜੈਸਾ ਕਿ ਬਚਨ ਹੈ :-

ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥
ਸੁਖਹੁ ਉਠੇ ਰੋਗ ਪਾਪ ਕਮਾਇਆ ॥
ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥
(ਅੰਗ-੧੩੯)

[੧]ਮੂਰਖ ਨਾਹਿ, ਨਾਹਿ ਕਛੁ ਪਾਯੋ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਈਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੨੩॥੪੨੫੨॥ਅਫਜੂੰ॥

[੧]ਦੋਹਰਾ ॥ ਬਿਸਨਕੇਤ ਰਾਜਾ ਬਡੋ ਜੂਨਾਗੜ੍ਹ* ਕੋ ਈਸ ਈਸ॥ [੩]ਇੰਦ੍ਰ ਚੰਦ੍ਰ ਸੌ ਰਾਜ ਧੌ ਅਲਕਿ ਸਕੈ ਜਗਦੀਸ ॥ ੧ ॥ [੪]ਚੌਪਈ ॥ ਸ੍ਰੀ ਤ੍ਰਿਪੁਰਾਰਿ ਕਲਾ, ਤਾ ਕੀ ਤ੍ਰਿਯ ॥ [੫]ਮਨ ਕ੍ਰਮ ਬਸਿ ਰਾਖ੍ਯੋ ਜਿਨ ਕਰਿ ਪਿਯ ॥ [੬]ਅਧਿਕ ਤਰੁਨਿ ਕੋ ਰੂਪ ਬਿਰਾਜੈ ॥ [੭]ਸ੍ਰੀ ਤ੍ਰਿਪੁਰਾਰਿ ਨਿਰਖਿ ਦੁਤਿ ਲਾਜੈ ॥ ੨ ॥ [੮]ਦੋਹਰਾ ॥ ਨਵਲ ਕੁਅਰ ਇਕ ਸਾਹੁ ਕੋ ਪੂਤ ਰਹੈ ਸੁ ਕੁਮਾਰ ॥ [੯]ਰੀਝ ਰਹੀ ਤ੍ਰਿਪੁਰਾਰਿ ਕਲ ਤਾ ਕੋ ਰੂਪ ਨਿਹਾਰਿ ॥ ੩ ॥ [੧੦]ਅੜਿਲ ॥ ਨਵਲ ਕੁਅਰਹਿ ਬਿਲੋਕਿ ਹਿਯੋ ਲਲਚਾਇਯੋ ॥ [੧੧]ਪਠੈ ਸਹਚਰੀ, ਨਿਜੁ ਗ੍ਰਿਹ ਬੋਲ ਪਠਾਇਯੋ ॥ [੧੨]ਅਧਿਕ ਮਾਨਿ ਰੁਚਿ ਰਮੀ ਹਰਖ ਉਪਜਾਇਕੈ ॥ [੧੩]ਹੋ ਕਾਮ ਰੀਤਿ ਜੁਤ ਪ੍ਰੀਤਮ ਅਧਿਕ ਮਚਾਇਕੈ ॥ ੪ ॥ [੧੪]ਛੈਲ ਛੈਲਨੀ ਛਕੇ ਅਧਿਕ ਸੁਖ ਪਾਵਹੀਂ ॥ [੧੫]ਜੋਰ ਜੋਰ ਚਖੁ ਚਾਰ ਦੋਊ ਮੁਸਕਾਵਹੀਂ ॥ [੧੬]ਲਪਟ ਲਪਟ ਕਰਿ ਜਾਂਹਿ, ਨ ਛਿਨ ਇਕ ਛੋਰਹੀ ॥ [੧੭]ਹੋ ਕਰਿ ਅਧਰਨ ਕੋ ਪਾਨ ਕੁਚਾਨ ਮਰੋਰਹੀ ॥ ੫ ॥ [੧੮]ਚੌਰਾਸਿਯਨ ਆਸਨਨ ਕਰਤ ਬਨਾਇਕੈ ॥ [੧੯]ਕਾਮ ਕਲੋਲ ਮਚਾਇ ਅਧਿਕ ਸੁਖ ਪਾਇਕੈ ॥ [੨੦]ਕੋਕਸਾਰ ਕੇ ਭੇਦ ਉਚਰੈਂ ਬਨਾਇ ਕਰਿ ॥ [੨੧]ਹੋ ਨਿਰਖਿ ਪ੍ਰਭਾ ਬਲਿ ਜਾਹਿ ਦੋਊ ਮੁਸਕਾਇ ਕਰਿ ॥ ੬ ॥ [੨੨]ਚੌਪਈ ॥ ਏਕ ਦਿਵਸ ਇਮਿ ਜਾਰ ਉਚਾਰੋ ॥ [੨੩]ਸੁਨੁ ਰਾਨੀ ਤੈ ਕਹ੍ਯੋ ਹਮਾਰੋ ॥ [੨੪]ਜਿਨਿ ਤਵ ਨਾਥ ਬਿਲੋਕੈ ਆਈ ॥ [੨੫]ਦੁਹੂੰਅਨ ਹਨੇ ਕੋਪ ਉਪਜਾਈ ॥ ੭ ॥ [੨੬]ਤ੍ਰਿਯੋ ਬਾਚ ॥ ਪ੍ਰਥਮ ਰਾਵ ਤਨ ਭੇਦ ਜਤਾਊਂ ॥ [੨੭]ਬਹੁਰਿ ਢਢੋਰੋ ਨਗਰ ਦਿਵਾਊਂ ॥ [੨੮]ਦੈ ਦੁੰਦਭਿ, ਪੁਨਿ ਤੋਹਿ ਬੁਲੈਹੋਂ ॥ [੨੯]ਕਾਮ ਭੋਗ ਰੁਚਿ ਮਾਨਿ ਮਚੈਹੌਂ ॥ ੮ ॥ [੩੦]ਅੜਿਲ ॥ ਅਧਿਕ ਭੋਗ ਕਰਿ ਮੀਤਹਿ ਦਯੋ ਉਠਾਇਕੈ ॥ [੩੧]ਆਪੁ ਨ੍ਰਿਪਤਿ ਸੌ ਕਹੀ ਬਾਤ ਸਮੁਝਾਇਕੈ ॥ [੩੨]ਸਿਵ ਮੋ ਕੌ ਇਹੱ ਭਾਂਤਿ ਕਹਯੋ ਹੌ ਆਇ ਕਰਿ ॥ [੩੩]ਹੋ ਸੋ ਹੱਉ ਤੁਮਰੇ ਤੀਰ ਕਹੌ ਅਬ ਆਇ ਕਰਿ ॥੯॥ [੩੪]ਚੌਪਈ ॥ ਜਬ ਦਿਨ ਏਕ ਸਭਾਗਾ ਹ੍ਵੈਹੈ ॥ [੩੫]ਮਹਾਂਦੇਵ ਮੇਰੇ ਗ੍ਰਿਹ ਐਹੈ ॥ [੩੬]ਨਿਜੁ ਹਾਥਨ ਦੁੰਦਭੀ ਬਜਾਵੈ ॥ [੩੭]ਕੂਕਿ ਅਧਿਕ ਸਭ ਪੁਰਹਿ ਸੁਨਾਵੈ ॥੧੦॥ [੩੮]ਜਬ ਤੁਮ ਐਸ ਸਬਦ ਸੁਨਿ ਲੈਯਹੁ ॥ [੩੯]ਤਬ ਉਠ ਧਾਮ ਹਮਾਰੇ ਐਯਹੁ ॥ [੪੦]ਭੇਦ ਕਿਸੂ ਔਰਹਿ ਨਹਿ ਕਹਿਯਹੁ ॥ [੪੧]ਭੋਗ ਸਮੈ ਤ੍ਰਿਯ ਕੇ ਭਯੋ ਲਹਿਯਹੁ ॥ ੧੧ ॥

* ਜੂਨਾਗੜ੍ਹ ਕਾਠੀਆਵਾੜ ਦੀ ਇਕ ਰਿਆਸਤ ਹੈ ।

੧ ਉਸ ਮੂਰਖ ਨੇ ਨਾਂਹ ਨਾਂਹ ਵਿਚੋਂ ਕੁਝ ਹਾਸਲ ਨਾ ਕੀਤਾ ।
ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੨੩ਵੀਂ ਕਥਾ ਸਮਾਪਤ ਹੈ।੨੨੩। ॥੪੨੫੨॥ਚਲਦਾ॥

੨ ਦੋ: ॥ ਬਿਸ਼ਨ ਕੇਤ ਜੂਨਾਗੜ੍ਹ ਦਾ ਇਕ ਤਕੜਾ ਰਾਜਾ ਸੀ ।
੩ ਇੰਦ੍ਰ ਤੇ ਚੰਦ੍ਰਮਾਂ ਸਮਾਨ ਉਸ ਦੇ ਰਾਜ ਦਾ ਪ੍ਰਕਾਸ਼ ਸੀ ਅਤੇ ਧੌਲਰ ਸੁਰਗ ਲੰਕ ਜਿਹੇ ਸਨ ॥੧॥
੪ ਚੌਪਈ॥ ਸ੍ਰੀ ਤ੍ਰਿਪਰਾਰ ਕਲਾ ਉਸ ਦੀ ਇਸਤਰੀ ਸੀ
੫ ਜਿਸ ਨੇ ਮਨ ਕ੍ਰਮ ਕਰਕੇ ਆਪਣੇ ਪਤੀ ਨੂੰ ਵੱਸ ਵਿਚ ਕਰ ਰੱਖਿਆ ਸੀ ।
੬ ਉਸ ਮੁਟਿਆਰ ਤੇ ਬਹੁਤ ਰੂਪ ਬ੍ਰਾਜਦਾ ਸੀ ।
੭ ਸ਼ਿਵ ਦਾ ਵੈਰੀ ਕਾਮ ਦੇਵ ਵੇਖਕੇ ਸ਼ਰਮਾਂਦਾ ਸੀ ॥੨॥
੮ ਦੋਹਰਾ ॥ ਕੇਵਲ ਨਾਮ ਦਾ ਨੌਜਵਾਨ ਸ਼ਾਹੂਕਾਰ ਦਾ ਪੁੱਤਰ ਰਹਿੰਦਾ ਸੀ ਰਾਜ ਕੁਮਾਰ ਜਿਹਾ ।
੯ ਉਸ ਦੇ ਉਤੇ ਤ੍ਰਿਪੁਰਾਰ ਦਾ ਦਿਲ ਟਿਕ ਗਿਆ ਉਸ ਦਾ ਰੂਪ ਵੇਖਕੇ ॥੩॥
੧੦ ਅੜਿਲ ॥ ਨਵਲ ਕੁਅਰਿ ਨੂੰ ਵੇਖ ਕੇ ਹਿਰਦਾ ਲਲਚਾ ਗਿਆ ।
੧੧ ਗੋਲੀ ਭੇਜ ਕੇ ਆਪਣੇ ਘਰ ਬੁਲਾ ਲਿਆ ।
੧੨ ਅਤੇ ਬਹੁਤ ਰੁਚੀ ਨਾਲ ਰਮੀਂ ਖੁਸ਼ ਹੋ ਕੇ ।
੧੩ ਪ੍ਰੀਤਮ ਨਾਲ ਕਾਮ ਦੀ ਰੀਤ ਬਹੁਤ ਵਧਾ ਕੇ ॥੪॥
੧੪ ਗਭਰੂ ਅਤੇ ਮੁਟਿਆਰ ਨੇ ਬੜਾ ਸੁਖ ਮਾਣਿਆਂ ।
੧੫ ਚਾਰ ਨੇਤਰ ਜੋੜ ਜੋੜ ਮੁਸਕਰਾਉਂਦੇ ।
੧੬ ਘੁੱਟ ਘੁੱਟ ਕੇ ਇਕ ਦੂਜੇ ਨਾਲ ਲਿਪਟ ਦੇ ਹਨ ਇਕ ਛਿਨ ਮਾਤ੍ਰ ਵੀ ਇਕ ਦੂਜੇ ਨੂੰ ਨਹੀ ਛਡਦੇ ।
੧੭ ਬੁੱਲ੍ਹਾਂ ਨਾਲ ਬੁੱਲ ਲਾ ਕੇ ਦੁੱਧੀਆਂ ਮਰੋੜਦੇ ॥੫॥
੧੮ ਚੌਰਾਸੀ ਆਸਣ ਬਣਾ ਕੇ ਕਰਦੇ ।
੧੯ ਕਾਮ ਕਲੋਲਾਂ ਕਰਦੇ ਬੜੇ ਸੁਖੀ ਹੋ ਕੇ ।
੨੦ ਕੋਕ ਸ਼ਾਸ਼ਤਰ ਦੇ ਢੰਗ ਉਚਾਰਦੇ ।
੨੧ ਇਕ ਦੂਜੇ ਦਾ ਰੂਪ ਵੇਖ ਕੇ ਬਲਿਹਾਰ ਜਾਂਦੇ ਅਤੇ ਖੁਸ਼ ਹੁੰਦੇ ॥੬॥
੨੨ ਚੌਪਈ ॥ ਇਕ ਦਿਨ ਯਾਰ ਨੇ ਇਉਂ ਕਿਹਾ ।
੨੩ ਕਿ ਐ ਰਾਣੀ ਮੇਰੀ ਆਖੀ ਗੱਲ ਸੁਣ ।
੨੪ ਜੇ ਤੇਰਾ ਪਤੀ ਸਾਨੂੰ ਆ ਕੇ ਵੇਖ ਲਵੇ ।
੨੫ ਉਹ ਗੁੱਸਾ ਖਾ ਕੇ ਦੋਹਾਂ ਨੂੰ ਕਤਲ ਕਰ ਦੇਵੇਗਾ ॥੭॥
੨੬ ਇਸਤਰੀ ਨੇ ਕਿਹਾ ਪਹਿਲਾ ਮੈਂ ਰਾਜੇ ਨੂੰ ਦਸ ਦੇਵਾਂਗੀ
੨੭ ਫੇਰ ਨਗਰ ਵਿਚ ਮੁਨਿਆਦੀ ਕਰਾ ਦੇਵਾਂਗੀ ।
੨੮ ਫੇਰ ਢੋਲ ਵਜਾਕੇ ਤੈਨੂੰ ਬੁਲਾਵਾਂਗੀ ।
੨੯ ਫੇਰ ਤੇਰੇ ਨਾਲ ਖੁਸ਼ੀ ਨਾਲ ਮਿਲਾਂਗੀ ॥੮॥
੩੦ ਕਾਮ ਭੋਗ ਕਰਕੇ ਮਿੱਤਰ ਨੂੰ ਭੇਜ ਦਿੱਤਾ ।
੩੧ ਫੇਰ ਆਪ ਜਾਕੇ ਰਾਜੇ ਗੱਲ ਸਮਝਾ ਕੇ ਕਿਹਾ ।
੩੨ ਮੈਨੂੰ ਸਿਵਾ ਨੇ ਆ ਕੇ ਇਉਂ ਕਿਹਾ ਹੈ ।
੩੩ ਕਿ ਮੈਂ ਰਾਜੇ ਦੇ ਸਾਹਮਣੇ ਇਕ ਦਿਨ ਤੁਹਾਡੇ ਘਰ ਅਵਾਂਗੀ ॥੯॥
੩੪ ਜਦ ਕੋਈ ਦਿਨ ਭਾਗਾਂ ਵਾਲਾ ਆਵੇਗਾ ।
੩੫ ਉਸ ਦਿਨ ਸਿਵਜੀ ਮਹਾਰਾਜ ਮੇਰੇ ਘਰ ਆਉਣਗੇ ।
੩੬ ਆਪਣੇ ਹੱਥੀ ਡਮਰੂ ਵਜਾਉਣਗੇ ।
੩੭ ਬੋਲ ਕੇ ਸਾਰੇ ਸ਼ਹਿਰ ਨੂੰ ਸੁਣਾਉਣਗੇ ॥੧੦॥
੩੮ ਜਦੋਂ ਤੁਸੀ ਐਸੀ ਅਵਾਜ ਸੁਣ ਲਵੋ ।
੩੯ ਤਾਂ ਉਠ ਕੇ ਮੇਰੇ ਘਰ ਵਿਚ ਆ ਜਾਣਾ ।
੪੦ ਇਹ ਗੱਲ ਕਿਸੇ ਹੋਰ ਨੂੰ ਨਾ ਦਸਣੀ ।
੪੧ ਇਹ ਜਾਣ ਲੈਣਾ ਕਿ ਮੇਰੇ ਨਾਲ ਭੋਗ ਕਰਨ ਦਾ ਸਮਾ ਹੈ ॥੧੧॥

ਦੋਹਰਾ ॥ [੧]ਤੁਰਤੁ ਆਨਿ ਮੋ ਕੋ ਭਜ੍ਯਹੁ ਸੁਨੁ ਰਾਜਾ ਸੁਖ ਧਾਮ ॥ [੨]ਪਲ੍ਯੋ ਪਰੋਸੋ ਹੋਇ ਸੁਤ ਮੋਹਨ ਰਖਿਯਹੁ ਨਾਮ ॥ ੧੨ ॥ [੩]ਯੌ ਕਹਿਕੈ ਨ੍ਰਿਪ ਸੌ ਬਚਨ ਗ੍ਰਿਹ ਤੇ ਦਿਯੋ ਉਠਾਇ ॥ [੪]ਪਠੈ ਸਹਚਰੀ, ਜਾਰ ਕੌ ਲੀਨੋ ਨਿਕਟ ਬੁਲਾਇ ॥ ੧੩ ॥ [੫]ਚੌਪਈ ॥ ਕਾਮ ਭੋਗ ਪ੍ਰੀਤਮ ਸੌ ਕਿਯੋ ॥ [੬]ਦ੍ਰਿੜ ਕਰਿ ਬਹੁਤ ਦਮਾਮੋ ਦਿਯੋ ॥ [੭]ਕੂਕਿ ਕੂਕਿ ਪੁਰ ਸਕਲ ਸੁਨਾਇਸਿ ॥ [੮]ਭੋਗ ਸਮੈ ਰਾਨੀ ਕੇ ਆਇਸਿ ॥ ੧੪ ॥ [੯]ਬਚਨ ਸੁਨਤ ਰਾਜਾ ਉਠਿ ਧਯੋ ॥ [੧੦]ਭੋਗ ਸਮੋ ਰਾਨੀ ਕੇ ਭਯੋ ॥ [੧੧]ਜੋ ਸਿਵ ਬਚਨ ਕਹ੍ਯੋ ਸੋ ਹ੍ਵੈਹੈ ॥ [੧੨]ਪਰ੍ਯੋ ਪਰੋਸੋ ਸੁਤ ਗ੍ਰਿਹ ਦੈਹੈ ॥ ੧੫ ॥ [੧੩]ਆਵਤ ਨ੍ਰਿਪਤਿ ਜਾਰ ਡਰਪਾਨੋ ॥ [੧੪]ਰਾਨੀ ਸੌ ਯੌ ਬਚਨ ਬਖਾਨੋ ॥ [੧੫]ਨਿਰਾਪ੍ਰਾਧ ਮੋ ਕੌ ਤੈਂ ਮਾਰ੍ਯੋ ॥ [੧੬]ਮੈਂ ਤ੍ਰਿਯ ਕਛੂ ਨ ਤੋਰਿ ਬਿਗਾਰ੍ਯੋ॥੧੬॥ [੧੭]ਸਿਵ ਬਚ ਸਿਮਰਿ ਤਹਾਂ ਨ੍ਰਿਪ ਗਯੋ॥ [੧੮]ਭੋਗ ਕਰਤ ਨਿਜੁ ਤ੍ਰਿਯ ਸੋ ਭਯੋ ॥ [੧੯]ਪੀਠਿ ਫੇਰਿ ਗ੍ਰਿਹ ਕੌ ਜਬ ਧਾਯੋ ॥ [੨੦]ਤਬ ਤ੍ਰਿਯ ਅਪਨੋ ਜਾਰ ਬੁਲਾਯੋ ॥ ੧੭ ॥ [੨੧]ਦੋਹਰਾ ॥ ਕਹਾ ਜਾਤ ਰਾਜਾ ਕਹ੍ਯੋ ਸਿਵ ਸੁਤ ਦੀਨੋ ਧਾਮ ॥ [੨੨]ਪਲੋ ਪਲੋਸੋ ਲੀਜਿਯੈ ਮੋਹਨਿ ਰਖਿਯੈ ਨਾਮ ॥ ੧੮ ॥ [੨੩]ਚੌਪਈ ॥ ਪ੍ਰਥਮ ਜਾਰ ਕੋ ਬੋਲਿ ਪਠਾਯੋ ॥ [੨੪]ਦੈ ਦੁੰਦਭਿ ਪੁਨਿ ਰਾਵ ਬੁਲਾਯੋ ॥ [੨੫]ਬਹੁਰਿ ਕੂਕਿ ਕੈ ਪੁਰਹਿ ਸੁਨਾਇਸਿ ॥ [੨੬]ਮਿਤਵਾ ਕੋ ਸੁਤ ਕੈ ਠਹਰਾਇਸਿ ॥੧੯॥ [੨੭]ਦੋਹਰਾ ॥ ਨਿਸੁ ਦਿਨ ਰਾਖਤ ਜਾਰ ਕੋ ਸੁਤ ਸੁਤ ਕਹਿ ਕਹਿ ਧਾਮ ॥ [੨੮]ਸਿਵ ਬਚ ਲਹਿ ਨ੍ਰਿਪ ਚੁਪ ਰਹ੍ਯੋ ਇਹ ਛਲਛ ਲ੍ਯੋ ਸੁ ਬਾਮ卐 ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਬੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੨੪॥੪੨੭੨॥ਅਫਜੂੰ॥

[੨੯]ਚੌਪਈ॥ ਬਾਰਾਣਸੀ* ਨਗਰਿਕ ਬਿਰਾਜੈ॥ [੩੦]ਜਾ ਕੇ ਲਖੇ ਪਾਪ ਸਭ ਭਾਜੈ॥ [੩੧]ਬਿਮਲ ਸੈਨ ਰਾਜਾ ਤਹੱ ਰਹਈ ॥ [੩੨]ਸਭ ਦੁਰਜਨ ਕੇ ਦਲ ਕੋ ਦਹਈ ॥ ੧ ॥ [੩੩]ਸੁਨਤ ਕੁਅਰ ਨ੍ਰਿਪ ਕੋ ਇਕ ਸੁਤ ਬਰ ॥ [੩੪]ਅਮਿਤ ਦਰਬੁ ਤਾ ਕੇ ਭੀਤਰ ਘਰ ॥ [੩੫]ਜੋ ਅਬਲਾ ਤਿਹੱ ਰੂਪ ਨਿਹਾਰੈ ॥ [੩੬]ਸਭ ਹੀ ਦਰਬੁ ਆਪੁਨੋ ਵਾਰੈ ॥ ੨ ॥ [੩੭]ਦੋਹਰਾ ॥ ਸ੍ਰੀ ਚਖੁਚਾਰੁ ਮਤੀ ਰਹੈ ਨ੍ਰਿਪ ਕੀ ਸੁਤਾ ਅਪਾਰ ॥ [੩੮]ਕੈ, ਰਤਿ ਪਤਿ ਕੀ ਪੁਤ੍ਰਿਕਾ; ਕੈ, ਰਤਿ ਕੋ ਅਵਤਾਰ ॥ ੩ ॥ [੩੯]ਅੜਿਲ ॥ ਜਬ ਚਖੁ ਚਾਰੁ ਮਤੀ ਤਿਹੱ ਰੂਪ ਨਿਹਾਰਿਯੋ ॥ [੪੦]ਯਹੈ ਆਪਨੇ ਚਿਤ ਕੇ ਬਿਖੈ ਬਿਚਾਰਿਯੋ ॥ [੪੧]ਕ੍ਯੋਂਹੂ ਐਸੋ ਛੈਲ ਜੁ ਇਕ ਛਿਨ ਪਾਇਯੈ ॥ [੪੨]ਹੋ ਕਰੌ ਨ ਨ੍ਯਾਰੋ ਨੈਕ ਸਦਾ ਬਲਿ ਜਾਇਯੈ ॥ ੪ ॥ [੪੩]ਦੋਹਰਾ ॥ ਸਹਚਰਿ ਏਕ ਬੁਲਾਇਕੈ ਤਾ ਕੇ ਦਈ ਪਠਾਇ ॥

---

卐 ਇਹਨਾਂ ਪ੍ਰਕਰਣਾਂ ਦੇ ਸੰਦਰਭ ਵਿਚ ਅੰਧਵਿਸ਼ਵਾਸ ਦੇ ਗੁਸੇ ਤੇ ਅਗਯਾਨਤਾ ਦੇ ਨਸ਼ੇ ਵਿਚ ਸੁੱਤੇ ਲੋਕਾਂ ਨੂੰ ਕੰਨੋਂ ਫੜ੍ਹਕੇ ਜਗਾਉਣ ਲਈ ਸਫਲ ਜਤਨ ਕੀਤਾ ਗਿਆ ਹੈ। ਕਾਸ਼ ! ਵਿਰੋਧੀ ਸੱਜਨ ਅਜੇ ਵੀ ਪ੍ਰਮਾਦ ਦੀ ਧੁੰਦ ਵਿਚੋਂ ਬਾਹਰ ਨਿਕਲ ਕੇ ਇਹਨਾਂ ਪਵਿੱਤ੍ਰ ਗਿਆਨ ਦੇ ਚਸ਼ਮਿਆਂ ਵਿਚ ਗੋਤੇ ਮਾਰ ਲੈਣ। ਕਬੀਰ ਜੀ ਕਹਿੰਦੇ ਹਨ ਕਿ ਜਦੋਂ ਤਕ ਹਿਰਦੇ ਵਿਚ ਅਗਿਆਨ ਦਾ ਹਨੇਰਾ ਹੈ ਉਦੋਂ ਤਕ ਸਾਨੂੰ ਇਹ ਪਵਿੱਤ੍ਰ ਰਚਨਾਵਾਂ ਓਪਰੀਆਂ ਜਾਪਦੀਆਂ ਹਨ। ਸ੍ਰੀ ਕਬੀਰ ਜੀ ਦਾ ਪਵਿਤ੍ਰ ਬਚਨ ਹੈ :-

ਜਿਹ ਮੰਦਰਿ ਦੀਪਕੁ ਪ੍ਰਗਾਸਿਆ ਅੰਧਕਾਰੁ ਤਿਹ ਨਾਸਾ ॥
ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ ॥
(ਅੰਗ ੧੧੨੩)

* ਬਨਾਰਸ ਬੜਾ ਵੱਡਾ ਸ਼ਹਿਰ ਹੈ। ਹਿੰਦੂ ਇਤਿਹਾਸ ਵਿਚ ਇਸਦੀ ਬੜੀ ਮਹੱਤਤਾ ਹੈ ਅਤੇ ਇਹ ਪ੍ਰਸਿੱਧ ਤੀਰਥ ਹੈ। ਜਿੱਥੇ ਇਸ਼ਨਾਨ ਕਰਕੇ ਪੁਰਾਣਾਂ ਅਨੁਸਾਰ ਜਨਮਾਂ ਜਨਮਾਂਤਰਾਂ ਦੇ ਪਾਪ ਦੂਰ ਹੁੰਦੇ ਹਨ। ਪਰ ਉਥੋਂ ਦੇ ਠੱਗ ਵੀ ਬੜੇ ਮਸਹੂਰ ਹਨ। ਵੱਡੇ ਠੱਗ ਨੂੰ ਬਨਾਰਸ ਦਾ ਠੱਗ ਕਿਹਾ ਜਾਂਦਾ ਹੈ।

੧ ਦੋਹਰਾ ।। ਐ ਰਾਜਾ ਸੁੱਖ ਦੇ ਘਰ ਉਸੇ ਵੇਲੇ ਆ ਕੇ ਮੇਰੇ ਨਾਲ ਸੰਜੋਗ ਆ ਕਰਨਾ ।
੨ ਤਾਂ ਪਲਿਆ ਪਲੋਸਿਆ ਨੌਜਵਾਨ ਪੁੱਤਰ ਆ ਜਾਏਗਾ ਜਿਸਦਾ ਮੋਹਨ ਨਾਮ ਰੱਖ ਲੈਣਾ ।।੧੨।।
੩ ਇਹ ਕਹਿਕੇ ਰਾਜੇ ਨੂੰ ਘਰ ਤੋਂ ਤੋਰ ਦਿੱਤਾ ।
੪ ਗੋਲੀ ਭੇਜ ਕੇ ਯਾਰ ਨੂੰ ਕੋਲ ਬੁਲਾ ਲਿਆ ।।੧੩।।
੫ ਚੌਪਈ ।। ਫਿਰ ਪ੍ਰੀਤਮ ਨਾਲ ਕਾਮ ਕੇਲ ਕੀਤਾ ।
੬ ਫਿਰ ਬੜੇ ਜ਼ੋਰ ਨਾਲ ਢੋਲ ਖੜਕਾ ਦਿੱਤਾ ।
੭ ਫਿਰ ਉਚੀ ਉਚੀ ਮਨਿਆਦੀ ਕਰਾ ਦਿੱਤੀ ।
੮ ਕਿ ਰਾਣੀ ਦੇ ਭੋਗ ਦਾ ਸਮਾਂ ਆ ਗਿਆ ਹੈ ।।੧੪।।
੯ ਇਹ ਗੱਲ ਸੁਣ ਕੇ ਰਾਜਾ ਉਠਕੇ ਭੱਜਿਆ ।
੧੦ ਕਿ ਰਾਣੀ ਦਾ ਭੋਗ ਸਮਾਂ ਆ ਗਿਆ ਹੈ ।
੧੧ ਜੋ ਸ਼ਿਵਜੀ ਨੇ ਬਚਨ ਕੀਤਾ ਸੀ, ਸੋ ਹੋਵੇਗਾ ।
੧੨ ਪਲਿਆ ਪਲੋਸਿਆ ਪੁੱਤਰ ਆ ਜਾਵੇਗਾ ਘਰ ।।੧੫।।
੧੩ ਰਾਜੇ ਨੂੰ ਆਉਂਦਾ ਵੇਖ ਕੇ ਯਾਰ ਡਰਿਆ ।
੧੪ ਉਸ ਯਾਰ ਨੇ ਰਾਣੀ ਨੂੰ ਇਹ ਗੱਲ ਕਹੀ ।
੧੫ ਬਿਨਾਂ ਕਸੂਰ ਕੀਤੇ ਤੈਂ ਮੈਨੂੰ ਮਰਵਾ ਦੇਣਾ ਹੈ ।
੧੬ ਐ ਇਸਤਰੀ ਮੈਂ ਤੇਰਾ ਕੁਝ ਵਗਾੜਿਆ ਨਹੀਂ ਹੈ।੧੬।
੧੭ ਸ਼ਿਵ ਦਾ ਬਚਨ ਯਾਦ ਕਰਕੇ ਰਾਜਾ ਉਥੇ ਗਿਆ ।
੧੮ ਆਪਣੀ ਇਸਤਰੀ ਦੇ ਨਾਲ ਜਾ ਕੇ ਭੋਗ ਕੀਤਾ ।
੧੯ ਜਦੋਂ ਪਿੱਛੇ ਮੁੜਕੇ ਰਾਜਾ ਘਰ ਨੂੰ ਤੁਰਿਆ ।
੨੦ ਤਾਂ ਉਸ ਇਸਤਰੀ ਨੇ ਆਪਣਾ ਯਾਰ ਬੁਲਾ ਲਿਆ (ਜੋ ਉਥੇ ਹੀ ਕਿਤੇ ਲੁਕਾਇਆ ਸੀ) ।।੧੭।।
੨੧ ਦੋਹਰਾ । ਤੇ ਰਾਜੇ ਨੂੰ ਰਾਣੀ ਨੇ ਕਿਹਾ ਕਿ ਕਿਥੇ ਜਾਂਦੇ ਹੋ ? ਆਹ ਦੇਖ ਸ਼ਿਵਾ ਨੇ ਪਾਲਿਆ ਪਲੋਸਿਆ ਪੁੱਤ ਦੇ ਦਿੱਤਾ ਹੈ ਸਾਡੇ ਘਰ ਦੇ ਵਿਚ ।
੨੨ ਆਹ ਲੈ ਪਾਲਿਆ ਪਲੋਸਿਆ ਪੁੱਤਰ ਇਸ ਦਾ ਮੋਹਨ ਨਾਮ ਰੱਖ ਲੈ ।।੧੮।।
੨੩ ਚੌਪਈ ।। ਪਹਿਲਾਂ ਯਾਰ ਨੂੰ ਬੁਲਾ ਲਿਆ ।
੨੪ ਫਿਰ ਢੋਲ ਖੜਕਾ ਕੇ ਰਾਜੇ ਨੂੰ ਬੁਲਾ ਲਿਆ ।
੨੫ ਫਿਰ ਉੱਚੀ ਉੱਚੀ ਮੁਨਿਆਦੀ ਕਰਕੇ ਸ਼ਹਿਰ ਨੂੰ ਸੁਣਾ ਦਿੱਤਾ ।
੨੬ ਮਿੱਤਰ ਨੂੰ ਹੀ ਪੁੱਤਰ ਬਣਾ ਲਿਆ ।।੧੯।।
੨੭ ਦੋਹਰਾ ।। ਰਾਤ ਦਿਨ ਯਾਰ ਨੂੰ ਪੁੱਤਰ ਪੁੱਤਰ ਕਹਿਕੇ ਘਰ ਰੱਖਦੀ ਹੈ ।
੨੮ ਸ਼ਿਵਜੀ ਦੇ ਬਚਨਾਂ ਦੀ ਦਾਤ ਜਾਣ ਕੇ ਰਾਜਾ ਚੁੱਪ ਕਰ ਰਿਹਾ । ਇਸ ਧੋਖੇ ਦੇ ਨਾਲ ਉਸ ਇਸਤਰੀ ਨੇ ਰਾਜਾ ਅਥਵਾ ਸਾਰਿਆਂ ਦੇ ਮਨ ਠੱਗ ਲਏ ।।੨੦।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੨੪ਵੀਂ ਕਥਾ ਸਮਾਪਤ ਹੈ।੨੨੪। ।।੪੨੭੨।।ਚਲਦਾ।।

---

੨੯ ਚੌਪਈ ।। ਬਨਾਰਸ ਇਕ ਨਗਰ ਬਿਰਾਜਮਾਨ ਸੀ ।
੩੦ ਜਿਸ ਨੂੰ ਵੇਖਕੇ ਸਾਰੇ ਪਾਪ ਦੂਰ ਹੋ ਜਾਂਦੇ ਨੇ ।
੩੧ ਬਿਮਲ ਸੈਨ ਰਾਜਾ ਉਥੇ ਰਹਿੰਦਾ ਸੀ ।
੩੨ ਜਿਹੜਾ ਸਾਰੇ ਬੁਰੇ ਪੁਰਸ਼ਾਂ ਦਾ ਨਾਸ ਕਰਦਾ ਸੀ ।।੧।।
੩੩ ਉਸ ਰਾਜੇ ਦੀ ਪੁੱਤਰੀ ਨੇ ਇਕ ਪੁੱਤਰ ਬਰ ਯੋਗ ਸੁਣਿਆ ।
੩੪ ਜਿਸ ਦੇ ਘਰ ਬੇਅੰਤ ਧਨ ਸੀ ।
੩੫ ਜਿਹੜੀ ਇਸਤਰੀ ਉਸ ਦਾ ਰੂਪ ਵੇਖਦੀ ਸੀ ।
੩੬ ਉਹ ਸਾਰਾ ਆਪਣਾ ਧਨ ਉਸ ਪਰ ਨਿਛਾਵਰ ਕਰ ਦਿੰਦੀ ।।੩।।
੩੭ ਦੋਹਰਾ ।। ਇਕ ਸ੍ਰੀ ਚਖਚਾਰੁ ਮਤੀ ਰਾਜੇ ਦੀ ਸੁੰਦਰ ਲੜਕੀ ਸੀ ।
੩੮ ਜਿਵੇਂ ਰੱਤੀ ਦੇ ਪਤੀ ਕਾਮਦੇਵ ਦੀ ਪੁੱਤਰੀ ਹੋਵੇ ਜਾਂ ਰੱਤੀ ਦਾ ਹੀ ਅਵਤਾਰ ਹੋਵੇ ।।੩।।
੩੯ ਅੜਿੱਲ ।। ਇਸ ਰਾਜੇ ਦੀ ਪੁੱਤਰੀ ਸ੍ਰੀ ਚਖੁਚਾਰ ਮਤੀ ਨੇ ਉਸ ਦਾ ਰੂਪ ਵੇਖ ਲਿਆ ।
੪੦ ਅਤੇ ਇਹ ਆਪਣੇ ਦਿਲ ਵਿਚ ਵਿਚਾਰ ਕਰ ਲਈ ।
੪੧ ਕਿਵੇਂ ਇਸ ਛੈਲ ਛਬੀਲੇ ਜਵਾਨ ਨੂੰ ਇਕ ਪਲ ਵਿਚ ਮਿਲ ਪਵਾਂ ?
੪੨ ਕਦੇ ਨਾ ਆਪਣੇ ਤੋਂ ਜੁਦਾ ਹੋਣ ਦੇਵਾਂ ਜ਼ਰਾ ਵੀ ਸਗੋਂ ਉਸ ਤੋਂ ਕੁਰਬਾਨ ਹੋ ਜਾਵਾਂ ।।੪।।
੪੩ ਦੋਹਰਾ।। ਇਕ ਗੋਲੀ ਬੁਲਾਕੇ ਉਸਦੇ ਵੱਲ ਭੇਜ ਦਿੱਤੀ ਤੇ ਕਿਹਾ ਕਿ ।

[੧]ਮੋ ਕੌ ਮੀਤ ਮਿਲਾਇਯੈ ਕਰਿਕੈ ਕੋਟਿ ਉਪਾਇ ॥ ੫ ॥ [੨]ਅੜਿਲ ॥ ਦੀਜੈ ਸਖੀ ਮਿਲਾਇ ਸਜਨ ਮੁਹਿ ਚਾਹਿਯੈ ॥ [੩]ਜਾ ਕੇ ਬਿਰਹ ਬਿਸੇਖ ਭਏ ਹਿਯ ਦਾਹਿਯੈ ॥ [੪]ਜਿਯ ਆਵਤ ਉਡਿ ਮਿਲੋ ਸੰਕਿ ਕੋ ਛੋਰਿਕੈ ॥ [੫]ਹੋ ਲੋਕ ਲਾਜ ਕੁਲ ਕਾਨਿ ਕਰੋਰਿਕ ਓਰਕੈ ॥ ੬ ॥ [੬]ਸਯਾਨੀ ਸਖੀ ਬਿਸੇਖ ਭੇਦ ਤਿਹੱ ਪਾਇਕੈ॥ [੭]ਆਨਿ ਪ੍ਰਿਯਾ ਕਹੱ ਪ੍ਰੀਤਮ ਦਯੋ ਮਿਲਾਇਕੈ ॥ [੮]ਨਿਰਖਿ ਕੁਅਰਿ ਤਿਹੱ ਅੰਗ ਦਿਵਾਨੀ ਸੀ ਭਈ ॥ [੯]ਹੋ ਬਿਰਹ ਸਮੁੰਦ ਕੇ ਮਾਂਝ ਮਗੁਨ ਹ੍ਵੈਕੈ ਗਈ ॥੭॥ [੧੦]ਚੌਪਈ॥ ਪ੍ਰੀਤਮ ਸਜੋਯੋ[1] ਪ੍ਰਿਯਾ ਸੁਨਾਯੋ ॥ [੧੧]ਤੈ ਮੇਰੋ ਮਨੁ ਆਜੁ ਚੁਰਾਯੋ॥ [੧੨]ਹੌਂ ਹੂੰ ਐਸ ਜਤਨ ਕਛੁ ਕਰਿਹੌਂ॥ [੧੩]ਸਭਹਿਨ ਛੋਰਿ ਤੋਹਿ ਕੌ ਬਰਿਹੌ ॥ ੮॥ [੧੪]ਜੋ ਤੁਹਿ ਕਹੌ ਮਿੱਤ੍ਰ ਸੋ ਕਰਿਯਹੁ॥ [੧੫]ਮੋਰ ਪਿਤਾ ਤੇ ਨੈਕ ਨ ਡਰਿਯਹੁ ॥ [੧੬]ਸੂਰਜ ਨਾਮ ਆਪਨੋ ਧਰਿਯਹੁ ॥ [੧੭]ਮੋਹਿ ਬਯਾਹਿ ਲੈ ਧਾਮ ਸਿਧਰਿਯਹੁ ॥ ੯ ॥ [੧੮]ਤਬ ਅਬਲਾ ਨਿਜੁ ਪਿਤਾ ਬੁਲਾਯੋ ॥ [੧੯]ਪਕਰਿ ਬਾਂਹ ਤੇ ਮਿੱਤ੍ਰ ਦਿਖਾਯੋ ॥ [੨੦]ਸੁਨੁ ਰਾਜਾ, ਸੂਰਜ ਇਹ ਆਹੀ ॥ [੨੧]ਚਾਹਤ ਹੈ ਤਵ ਸੁਤਾ ਬਯਾਹੀ ॥ ੧੦ ॥ [੨੨]ਦੋਹਰਾ ॥ ਪ੍ਰਥਮ ਪ੍ਰਤੱਗਯਾ ਲੀਜਿਯੈ ਯਾਕੀ ਅਬੈ ਬਨਾਇ ॥ [੨੩]ਪੁਨਿ ਮੋ ਕੋ ਇਹ ਦੀਜਿਯੈ, ਸੁਨੁ ਰਾਜਨ ਕੇ ਰਾਇ ॥ ੧੧ ॥ [੨੪]ਜਬ ਲੌ ਇਹੱ, ਇਹੱ ਘਰ ਰਹੈ; ਚੜ੍ਹੈ ਨ ਸੂਰਜ ਅਕਾਸ ॥ [੨੫]ਜਬ ਇਹ ਜਾਇ ਤਹਾਂ ਚੜ੍ਹੈ ਜਗ ਮੈਂ ਹੋਇ ਪ੍ਰਕਾਸ ॥ ੧੨ ॥ [੨੬]ਚੌਪਈ ॥ ਸੱਤਯ ਬਾਤ ਰਾਜੈ ਇਹ ਜਾਨੀ ॥ [੨੭]ਭੇਦ ਨ ਲਖਯੋ ਕਛੂ ਅਗਯਾਨੀ ॥ [੨੮]ਰਾਜ ਕੁਮਾਰਿ ਮੰਤ੍ਰ ਇਕ ਪੜ੍ਹਿਯੋ ॥ [੨੯]ਦ੍ਵੈ ਦਿਨ ਲਗੇ, ਸੂਰਜ ਨਹਿ ਚੜ੍ਹਿਯੋ ॥ ੧੩ ॥ [੩੦]ਦੋਹਰਾ ॥ ਮੰਤ੍ਰਨ ਸੋ ਅਭਿਮੰਤ੍ਰ ਕਰਿ ਬਰਿਯਾ[2] ਦਈ ਉਡਾਇ ॥ [੩੧]ਨਿਸੁ ਨਾਇਕ ਸੋ ਜਾਨਿਯੈ ਗਗਨ ਰਹਯੋ ਬਹਰਾਇ ॥ ੧੪ ॥ [੩੨]ਚੌਪਈ ॥ ਜਬ ਰਾਜੈ ਇਹ ਭਾਂਤਿ ਨਿਹਾਰਯੋ ॥ [੩੩]ਸੱਤਯ ਸੂਰਜ ਕਰਿ ਤਾਂਹਿ ਬਿਚਾਰਯੋ ॥ [੩੪]ਤੁਰਤੁ ਬਯਾਹਿ ਦੁਹਿਤਾ ਤਿਹੱ ਦੀਨੀ ॥ [੩੫]ਭੇਦ ਅਭੇਦ ਕੀ ਬਾਤ ਨ ਚੀਨੀ ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੱਚੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੨੫॥੪੨੮੭॥ਅਫਜੂੰ॥

[੩੬]ਦੋਹਰਾ ॥ ਮਾਲਨੇਰ ਕੇ ਦੇਸ ਮੈ ਮਾਲਕੌਸ ਪੁਰ ਗਾਉਂ ॥ [੩੭]ਮਾਨ ਸਾਹ ਇਕ ਚੌਧਰੀ ਬਸਤ ਸੁ ਤਵਨੈ ਠਾਉਂ ॥ ੧ ॥ [੩੮]ਰੁਸਤਮ ਦੇਈ ਤਵਨ ਕੀ ਰਹਤ ਸੁੰਦਰੀ ਨਾਰਿ ॥ [੩੯]ਰੂਪ ਸੀਲ ਸੁਚਿ ਕ੍ਰਿਆ ਸੁਭ, ਪਤਿ ਕੀ ਅਤਿ ਹਿਤਕਾਰ ॥ ੨ ॥ [੪੦]ਤਾ ਕੋ ਪਤਿ ਉਮਰਾਵ ਕੀ ਕਰਤ ਚਾਕਰੀ ਨਿੱਤਿ ॥

1. ਸਿਓ*, 2. ਬਰੀਆ ।

੧ ਕਿ ਤੂੰ ਲਿਆ ਕੇ ਮੇਰੇ ਮਿੱਤਰ ਨੂੰ ਮਿਲਾ ਦੇਹ ਭਾਵੇਂ ਤੈਨੂੰ ਕ੍ਰੋੜਾਂ ਉਪਾਅ ਕਰਨੇ ਪੈਣ ॥੫॥

੨ ਅੜਿੱਲ॥ ਐ ਸਖੀ ਮੈਨੂੰ ਮੇਰਾ ਮਿੱਤਰ ਲਿਆ ਕੇ ਮਿਲਾ ਦੇਹ, ਮੈਨੂੰ ਸੱਜਣ ਚਾਹੀਦਾ ਹੈ।

੩ ਜਿਸ ਦੇ ਵਿਜੋਗ ਵਿਚ ਹਿਰਦੇ ਵਿਚ ਬਹੁਤ ਛੇਕ ਪਏ ਹੋਏ ਹਨ ਅਤੇ ਹਿਰਦਾ ਸੜਦਾ ਹੈ।

੪ ਜਿਵੇਂ ਉਹ ਮੈਨੂੰ ਆਕੇ ਮਿਲ ਪਾਵੇ ਕੋਈ ਸ਼ੰਕਾ ਨਾ ਕਰੇ

੫ ਕ੍ਰੋੜ ਲੋਕ ਲਾਜ ਨੂੰ ਤੇ ਕੁਲ ਦੀ ਸ਼ਰਮ ਨੂੰ ਛੱਡਕੇ ॥੬॥

੬ ਸਖੀ ਬੜੀ ਸਿਆਣੀ ਸੀ ਸਾਰਾ ਭੇਤ ਸਮਝ ਗਈ।

੭ ਲਿਆ ਕੇ ਉਸ ਦਾ ਪ੍ਰੀਤਮ ਪ੍ਰੇਮਣ ਨੂੰ ਮਿਲਾ ਦਿੱਤਾ।

੮ ਉਹ ਕੁਮਾਰੀ ਉਸਦੇ ਅੰਗ ਵੇਖਕੇ ਮੁਦੈਣ ਜਿਹੀ ਹੋ ਗਈ

੯ ਬਿਰਹਾ ਵਿਛੋੜੇ ਦੇ ਸਮੁੰਦਰ ਵਿਚ ਮਸਤ ਜਿਹੀ ਹੋ ਗਈ ॥੭॥

੧੦ ਚੌਪਈ॥ ਆਪਣੇ ਪਿਆਰੇ ਨੂੰ ਉਸਦੀ ਪਯਾਰੀ ਨੇ ਇਉਂ ਕਹਿਕੇ ਸੁਣਾਇਆ।

੧੧ ਕਿ ਤੂੰ ਤਾਂ ਅੱਜ ਮੇਰਾ ਮਨ ਹੀ ਚੁਰਾ ਲਿਆ ਹੈ।

੧੨ ਮੈਂ ਵੀ ਕੋਈ ਇਹੋ ਜਿਹਾ ਜਤਨ ਕਰਾਂਗੀ।

੧੩ ਹੋਰ ਸਭ ਨੂੰ ਛੱਡਕੇ ਤੈਨੂੰ ਹੀ ਵਰਾਂਗੀ ॥੮॥

੧੪ ਐ ਮਿੱਤਰ ਮੈਂ ਜੋ ਕੁਝ ਤੈਨੂੰ ਕਹਾਂ ਤੂੰ ਉਹੋ ਕੁਝ ਕਰੀਂ।

੧੫ ਮੇਰੇ ਪਿਤਾ ਕੋਲੋਂ ਜ਼ਰਾ ਵੀ ਨਾ ਡਰੀਂ।

੧੬ ਆਪਣਾ ਨਾਮ 'ਸੂਰਜ' ਕਹਿ ਦੇਵੀਂ - ਬਸ ਫਿਰ।

੧੭ ਮੈਨੂੰ ਵਿਆਹ ਕੇ ਆਪਣੇ ਘਰ ਚਲਾ ਜਾਵੀਂ ॥੯॥

੧੮ ਉਸ ਲੜਕੀ ਨੇ ਆਪਣਾ ਪਿਤਾ ਬੁਲਾ ਲਿਆ।

੧੯ ਅਤੇ ਬਾਂਹ ਤੋਂ ਫੜਕੇ ਪਿਤਾ ਨੂੰ ਮਿੱਤਰ ਵਿਖਾ ਦਿੱਤਾ।

੨੦ ਤੇ ਕਿਹਾ ਕਿ ਐ ਰਾਜਾ ਇਹ ਸੂਰਜ ਹੈ।

੨੧ ਜੋ ਤੇਰੀ ਪੁੱਤਰੀ ਨੂੰ ਵਿਆਹੁਣੀ ਚਾਹੁੰਦਾ ਹੈ ॥੧੦॥

੨੨ ਦੋ: ॥ ਪਹਿਲਾਂ ਇਸ ਦੀ ਪ੍ਰੀਖਿਆ ਚੰਗੀ ਤਰ੍ਹਾਂ ਲੈ ਲਵੋ

੨੩ ਐ ਰਾਜਿਆਂ ਦੇ ਰਾਜਾ ਫਿਰ ਮੈਨੂੰ ਇਸਦੇ ਸਪੁਰਦ ਕਰ ਦੇਣਾ ॥੧੧॥

੨੪ ਇਸ ਦੀ ਪਹਿਚਾਣ ਹੈ ਕਿ ਜਦ ਤੱਕ ਇਹ ਤੇਰੇ ਘਰ ਵਿਚ ਰਹੇਗਾ ਅਸਮਾਨ ਤੇ ਸੂਰਜ ਨਹੀਂ ਚੜ੍ਹੇਗਾ।

੨੫ ਜਦ ਇਹ ਅਕਾਸ਼ ਵਿਚ ਚੜ੍ਹ ਜਾਇਗਾ ਤਾਂ ਜਗਤ ਵਿਚ ਪ੍ਰਕਾਸ਼ ਚਾਨਣਾ ਹੋ ਜਾਵੇਗਾ ॥੧੨॥

੨੬ ਚੌਪਈ ॥ ਰਾਜੇ ਨੇ ਇਹ ਗੱਲ ਸੱਚ ਕਰਕੇ ਜਾਣ ਲਈ

੨੭ ਉਸ ਅਗਿਆਨੀ ਨੇ ਭੇਤ ਨਾ ਸਮਝਿਆ।

੨੮ ਰਾਜ ਕੁਮਾਰ ਨੇ ਇਕ ਮੰਤਰ ਪੜ੍ਹਿਆ।

੨੯ ਦੋ ਦਿਨ ਸੂਰਜ ਨਾ ਚੜ੍ਹਿਆ ॥੧੩॥

੩੦ ਦੋਹਰਾ ॥ ਦੋ ਦਿਨ ਬਾਅਦ ਮੰਤਰ ਦਾ ਉਲਟ ਪੜ੍ਹ ਕੇ ਹਨੇਰਾ ਉਡਾ ਦਿੱਤਾ।

੩੧ ਚੰਦ੍ਰਮਾਂ ਵਾਂਗ ਜਾਣੋ ਅਸਮਾਨ ਚਮਕ ਉਠਿਆ ॥੧੪॥

੩੨ ਚੌਪਈ ॥ ਜਦੋਂ ਰਾਜੇ ਨੇ ਇਸ ਤਰ੍ਹਾਂ ਵੇਖਿਆ।

੩੩ ਸੱਚਾ ਸੂਰਜ ਕਰਕੇ ਉਸਨੂੰ ਵੇਖ ਲਿਆ ਤੇ ਜਾਣ ਲਿਆ

੩੪ ਉਸੇ ਵੇਲੇ ਪੁੱਤਰੀ ਉਸ ਨਾਲ ਵਿਆਹ ਦਿੱਤੀ।

੩੫ ਸੱਚ ਝੂਠ ਦੀ ਗੱਲ ਨਾ ਸਮਝੀ ॥੧੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੨੫ਵੀਂ ਕਥਾ ਸਮਾਪਤ ਹੈ।੨੨੫। ॥੪੨੮੭॥ਚਲਦਾ॥

---

੩੬ ਦੋਹਰਾ ॥ ਮਾਲਨੇਰ ਦੇ ਦੇਸ਼ ਵਿਚ ਮਾਲਕੌਸ ਇਕ ਪਿੰਡ ਸੀ।

੩੭ ਅਤੇ ਮਾਨ ਸ਼ਾਹ ਨਾਮ ਦਾ ਇਕ ਚੌਧਰੀ ਉਥੇ ਵਸ ਦਾ ਸੀ ॥੧॥

੩੮ ਰੁਸਤਮ ਦੇਵੀ ਉਸ ਦੀ ਸੁੰਦਰ ਇਸਤਰੀ ਸੀ।

੩੯ ਜੋ ਰੂਪਵਤੀ ਤੇ ਸੁਭਾਅ ਦੀ ਠੰਢੀ ਸੁੱਚੀ ਕ੍ਰਿਆ ਤੇ ਚੰਗੇ ਪਤੀ ਦੀ ਅਤੀ ਵਫਾਦਾਰ ਸੀ ॥੨॥

੪੦ ਉਸਦਾ ਪਤੀ ਇਕ ਉਚ ਪਦਵੀ ਦੇ ਅਮੀਰ ਦੀ ਨੌਕਰੀ ਕਰਦਾ ਸੀ।

[੧]ਸਾਹਜਹਾਂ ਕੇ ਧਾਮ ਕੋ ਰਾਖੈ ਦਰਬੁ ਅਮਿੱਤਿ ॥ ੩ ॥ [੨]ਭਾਂਗ ਪਿਯਤ[1] ਬਹੁ ਚੌਧਰੀ ਔਰ ਅਫੀਮ ਚੜ੍ਹਾਇ ॥ [੩]ਆਠ ਪਹਿਰ ਘੂਮਤ ਰਹੈ ਲੋਗ ਹਸੈ ਬਹੁ ਆਇ ॥੪॥ [੪]ਚੌਪਈ ॥ ਲੋਕ ਸਕਲ ਮਿਲਿ ਤਾਂਹਿ ਬਖਾਨੈ ॥ [੫]ਮੂਰਖ ਸਾਹ ਕਛੂ ਨਹਿ ਜਾਨੈ ॥ [੬]ਜੋ ਨਰ ਭਾਂਗ ਅਫੀਮ ਚੜ੍ਹਾਵੈ ॥ [੭]ਤਾਕਹੱ ਸੁਧਿ ਕਹੋ ਕਬ ਆਵੈ ॥੫॥ [੮]ਅੜਿਲ ॥ ਸਾਹ ਕਰੀ ਚਿੱਤ ਮਾਂਝ ਸੁ ਚਿੰਤ ਬਿਚਾਰਿਕੈ ॥ [੯]ਸਭ ਧਨ ਇਨ ਕੋ ਹਰੋਂ ਚਰਿੱਤ੍ਰ ਦਿਖਾਰਿਕੈ ॥ [੧੦]ਹਜਰਤਿ ਹੂੰ ਕੋ ਦਰਬੁ ਸਦਨ ਹਰਿ ਲਯਾਇ ਹੌ ॥ [੧੧]ਹੋ ਸਭ ਸੋਫਿਨ ਕੋ ਮੂੰਡ ਮੂੰਡਕੈ ਖਾਇ ਹੌ ॥ ੬ ॥ [੧੨]ਹਜਰਤਿ ਜੂ ਕੋ ਪ੍ਰਥਮ ਖਜਾਨਾ ਸਭ ਲਯੋ ॥ [੧੩]ਪੁਨਿ ਸੋਫਿਨ ਕੋ ਦਰਬੁ ਧਰੋ ਹਰਿ ਧਰਤ ਭਯੋ ॥ [੧੪]ਬਹੁਰਿ ਅਤਿੱਥ ਕੋ ਭੇਸ ਤ੍ਰਿਯਹਿ ਪਹਿਰਾਇਕੈ ॥ [੧੫]ਹੋ ਬਨੀ ਕਚਹਿਰੀ ਭੀਤਰ ਦਈ ਪਠਾਇਕੈ ॥ ੭ ॥ [੧੬]ਦੋਹਰਾ ॥ ਹਜਰਤਿ ਕੋ ਲੋਗਨ ਸਹਿਤ ਲੀਨੋ ਦਰਬੁ ਚੁਰਾਇ ॥ [੧੭]ਭਰਿ ਥੈਲੀ ਠਿਕਰੀ ਧਰੀ ਮੁਹਰੈਂ ਕਰੀ ਬਨਾਇ ॥ ੮ ॥ [੧੮]ਅੜਿਲ ॥ ਮਾਨ ਸਾਹ ਬਹੁ ਭਾਂਗ ਅਫੀਮ ਚੜ੍ਹਾਇਕੈ ॥ [੧੯]ਘੂਮਤ ਘੂਮਤ ਤਹਾਂ ਪਹੂੰਚਯੋ ਜਾਇਕੈ ॥ [੨੦]ਤਬ ਲੌ ਕਹਯੋ ਅਤਿੱਥ ਇਕ ਠਿਕਰੀ ਦੀਜਿਯੈ ॥ [੨੧]ਹੋ ਕਾਜੁ ਹਮਾਰੋ ਆਜੁ ਚੌਧਰੀ ਕੀਜਿਯੈ ॥ ੯ ॥ [੨੨]ਦਯੋ ਏਕ ਘਟ[2] ਫੇਰਿ ਬਹੁਤ ਠਿਕਰੀ ਭਈ ॥ [੨੩]ਤਿਨ ਤੇ ਏਕ ਉਠਾਇ ਅਤਿੱਥ ਕੇ ਕਰ ਦਈ ॥ [੨੪]ਲੈ ਕੈ ਤਬੈ ਅਤੀਤ ਨਿਰਖ ਤਾ ਕੋ ਲਈ ॥ [੨੫]ਹੋ ਏਕ ਕਚਹਿਰੀ ਮਾਂਝ ਸ੍ਰਾਪਤ ਤਰੁਨੀ ਦਈ ॥ ੧੦ ॥ [੨੬]ਠੀਕ੍ਰਨ ਹੀ ਕੋ ਦਰਬੁ ਸਕਲ ਹ੍ਵੈ ਜਾਇ ਹੈ ॥ [੨੭]ਹਜਰਤਿ ਲੋਗਨ ਸਹਿਤ ਨ ਕਛੁ ਧਨ ਪਾਇ ਹੈ ॥ [੨੮]ਕਾਜਿ ਕਰੋਰਿ ਕੁਤੁਵਾਰ ਖਜਾਨੋ ਜਬ ਲਹਯੋ ॥ [੨੯]ਹੋ ਸੱਤਿ ਸ੍ਰਾਪ ਭਯੋ ਕਹਯੋ ਅਤਿੱਥ ਜੈਸੋ ਦਯੋ ॥ ੧੧ ॥ [੩੦]ਸਭ ਸੋਫਿਨ ਕੋ ਮੂੰਡ, ਮੂੰਡਿ ਅਮਲੀ ਗਯੋ ॥ [੩੧]ਮੁਹਰੈਂ ਲਈ ਨਿਕਾਰਿ ਠੀਕਰੀ ਦੈ ਭਯੋ ॥ [੩੨]ਆਜੁ ਲਗੇ ਉਹਿ ਦੇਸ ਅਤਿੱਥ ਕੋ ਮਾਨਿਯੈ[3] ॥ [੩੩]ਹੋ ਮਸਲਾ ਇਹ ਮਸਹੂਰ ਜਗਤ ਮੈਂ ਜਾਨਿਯੈ[4] ॥ ੧੨ ॥ [੩੪]ਦੋਹਰਾ ॥ ਵਾ ਕੇ ਖਾਨਾ ਨੇ ਲਿਖਯੋ ਹਜਰਤਿ ਜੂ ਕੋ ਬਨਾਇ ॥ [੩੫]ਸ੍ਰਾਪ ਦਯੋ ਇਕ ਅਤਿੱਥ ਨੈ ਸਭ ਧਨ ਗਯੋ ਗਵਾਇ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਛਬੀਸਵੋਂ ਚਰਿਤ੍ਰ ਸਮਾਪਤ ਸਸਤੁ ਸੁਭ ਮਸਤੁ ॥੨੨੬॥੪੩੦੦॥ਅਫਜੂੰ॥

[੩੬]ਦੋਹਰਾ ॥ ਦੇਸ ਮਾਲਵਾ ਕੇ ਬਿਖੈ ਮਦਨ ਸੈਨ ਇਕ ਰਾਇ ॥ [੩੭]ਗੜ੍ਹਿ ਤਾ ਸੌ ਰਾਜਾ ਬਿਧਿਹਿ ਔਰ ਨ ਸਕਯੋ ਬਨਾਇ ॥ ੧ ॥ [੩੮]ਨਾਮ ਰਹੈ ਤਿਹ ਤਰੁਨਿ ਕੋ

1. ਪੀਅਤ. 2. ਘਟ (ਪੋਲਾ ਬੋਲੋ, ਅਧਕ ਲਾ ਕੇ ਨਾ ਪੜ੍ਹੋ), 3. ਮਾਨੀਐ, 4. ਜਾਨੀਐ - ਬੋਲੋ ।

੧ ਸ਼ਾਹ ਜਹਾਂ ਦੇ ਘਰ ਵਿਚ ਰਹਿੰਦਾ ਸੀ ਜੋ ਬਹੁਤ ਧਨ ਕੋਲ ਰੱਖਦਾ ਸੀ ॥੩॥
੨ ਉਹ ਚੌਧਰੀ ਅਫੀਮ ਵੀ ਖਾਂਦਾ ਸੀ ਤੇ ਭੰਗ ਵੀ ਬਹੁਤ ਪੀਂਦਾ ਸੀ ।
੩ ਅੱਠੇ ਪਹਿਰ ਨਸ਼ੇ ਵਿਚ ਘੁੰਮਦਾ ਰਹਿੰਦਾ ਲੋਕ ਬਹੁਤ ਸਾਰੇ ਆ ਕੇ ਹੱਸਦੇ ਸਨ ॥੪॥
੪ ਚੌ: ॥ ਲੋਕ ਸਾਰੇ ਉਸਨੂੰ ਇਹੋ ਕਹਿੰਦੇ ਮਿਲ ਮਿਲ ਕੇ
੫ ਕਿ ਇਹ ਮੂਰਖ ਸ਼ਾਹ ਕੁਝ ਨਹੀਂ ਜਾਣਦਾ ।
੬ ਜਿਹੜਾ ਪੁਰਸ਼ ਅਫੀਮ ਤੇ ਭੰਗ ਪੀਂਦਾ ਹੈ ।
੭ ਉਸ ਨੂੰ ਦੱਸੋ ਸੋਝੀ ਕਿਵੇਂ ਆ ਸਕਦੀ ਹੈ? ॥੫॥
੮ ਅੜਿੱਲ ॥ ਇਕ ਦਿਨ ਸ਼ਾਹ ਨੇ ਦਿਲ ਵਿਚ ਫਿਕਰ ਕਰਕੇ ਵਿਚਾਰ ਕੀਤੀ ।
੯ ਕਿ ਇਕ ਢੰਗ ਕਰਕੇ ਇਨ੍ਹਾਂ ਦਾ ਸਾਰਾ ਧਨ ਚੁਰਾ ਲਵਾਂ
੧੦ ਪਹਿਲਾਂ ਹਜਰਤ ਸ਼ਾਹ ਦਾ ਧਨ ਚੁਰਾ ਕੇ ਲੈ ਆਵਾਂਗਾ
੧੧ ਜਿਹੜੇ ਅਮਲ ਨਹੀਂ ਖਾਂਦੇ ਪੀਂਦੇ ਉਹਨਾਂ ਸਾਰਿਆਂ ਦਾ ਸਿਰ ਮੁੰਨ ਕੇ ਖਾ ਜਾਵਾਂਗਾ ।
੧੨ ਪਹਿਲਾਂ ਜਾ ਕੇ ਹਜਰਤ ਦਾ ਖਜਾਨਾ ਸਾਂਭ ਲਿਆ ।
੧੩ ਫਿਰ ਅਨ ਅਮਲੀਆਂ ਦਾ ਧਨ ਚੁਰਾ ਲਿਆ ।
੧੪ ਫਿਰ ਇਕ ਸਾਧੂ ਮੰਗਤੇ ਦਾ ਭੇਸ ਬਣਾ ਕੇ, ਆਪਣੀ ਇਸਤਰੀ ਦੇ ਪਹਿਨਾ ਕੇ ।
੧੫ ਲੱਗੀ ਕਚਹਿਰੀ ਦੇ ਵਿਚ ਭੇਜ ਦਿੱਤੀ ॥੭॥
੧੬ ਦੋਹਰਾ ॥ ਹਜਰਤ ਦਾ ਲੋਕਾਂ ਸਮੇਤ ਧਨ ਚੁਰਾ ਲਿਆ
੧੭ ਠੀਕਰੀਆਂ ਦੀ ਮੁਹਰਾਂ ਬਣਾ ਕੇ ਥੈਲੀਆਂ ਭਰ ਕੇ ਰੱਖ ਦਿੱਤੀਆਂ ॥੮॥
੧੮ ਅੜਿੱਲ ॥ ਮਾਨ ਸ਼ਾਹ ਬਹੁਤ ਸਾਰੀ ਭੰਗ ਅਤੇ ਅਫੀਮ ਦਾ ਨਸ਼ਾ ਚੜ੍ਹਾਕੇ ।
੧੯ ਅਮਲ ਨਾਲ ਝੂਮਦਾ ਹੋਇਆ ਉਥੇ ਜਾ ਪਹੁੰਚਿਆ ।
੨੦ ਇਤਨੇ ਨੂੰ ਫਕੀਰ (ਜੋ ਮਾਨ ਸ਼ਾਹ ਦੀ ਇਸਤਰੀ ਸੀ) ਨੇ ਕਿਹਾ ਕਿ ਮੈਨੂੰ ਇਕ ਠੀਕਰੀ ਦੇ ਦਿਉ ।
੨੧ ਐ ਚੌਧਰੀ ਜੀ ਮੇਰਾ ਇਹ ਕੰਮ ਅੱਜ ਕਰ ਦਿਉ ॥੯॥
੨੨ ਚੌਧਰੀ ਨੇ ਘੜਾ ਭੰਨ ਦਿੱਤਾ ਜਿਸ ਦੀਆਂ ਬਹੁਤ ਸਾਰੀਆਂ ਠੀਕਰੀਆਂ ਹੋ ਗਈਆਂ ।
੨੩ ਉਹਨਾਂ ਵਿਚੋਂ ਇਕ ਚੁੱਕ ਕੇ ਚੌਧਰੀ ਨੇ ਮੰਗਤੀ ਦੇ ਹੱਥ ਦੇ ਦਿੱਤੀ ।
੨੪ ਜਦ ਉਸਨੇ ਦਾਨ ਕੀਤੀ ਠੀਕਰੀ ਨੂੰ ਦੇਖਿਆ ਤਾਂ ।
੨੫ ਕਚਹਿਰੀ ਦੇ ਵਿਚ ਹੀ ਉਸ ਮੰਗਤੀ ਇਸਤਰੀ ਨੇ ਸਰਾਪ ਦੇ ਦਿੱਤਾ ॥੧੦॥
੨੬ ਕਿ ਤੁਹਾਡਾ ਥੈਲੀਆਂ ਵਿਚ ਧਨ ਸਾਰਾ ਠੀਕਰੀਆਂ ਹੋ ਜਾਵੇਗਾ ।
੨੭ ਹਜਰਤ ਲੋਕਾਂ ਸਮੇਤ ਧਨ ਨਹੀਂ ਲੈ ਸਕਣਗੇ ।
੨੮ ਜਦੋਂ ਕਿਸੇ ਕੰਮ ਕਰਨ ਲਈ ਉਦੋਂ ਹੀ ਖਜਾਨਚੀ ਨੇ ਖਜਾਨਾ ਖੋਹਲਿਆ ।
੨੯ ਤਾਂ ਠੀਕਰੀਆਂ ਦੀਆਂ ਥੈਲੀਆਂ ਵੇਖ ਉਨ੍ਹਾਂ ਉਸ ਮੰਗਤੀ ਦਾ ਸਰਾਪ ਸੱਚ ਹੋਣ ਦਾ ਕ੍ਰਿਸ਼ਮਾਂ ਜਾਣ ਲਿਆ ।੧੧।
੩੦ ਇਕ ਅਮਲੀ ਸਾਰੇ ਬੇ ਅਮਲੀਆਂ ਦਾ ਸਿਰ ਮੁੰਨ ਗਿਆ
੩੧ ਕਿਉਂਕਿ ਮੁਹਰਾਂ ਕੱਢ ਕੇ ਥੈਲੀਆਂ ਠੀਕਰੀਆਂ ਦੀਆਂ ਪਹਿਲਾਂ ਹੀ ਧਰ ਗਿਆ ਸੀ ।
੩੨ ਉਸ ਦੇਸ਼ ਵਿਚ ਅੱਜ ਤੱਕ ਮੰਗਤੇ ਦੇ ਸਰਾਪ ਤੋਂ ਡਰਦੇ ਉਹਨਾਂ ਦੀ ਮਾਨਤਾ ਕਰਦੇ ਹਨ ।
੩੩ ਇਹ ਮਿਸਾਲ ਜਗਤ ਵਿਚ ਮਸ਼ਹੂਰ ਜਾਣੀ ਜਾਂਦੀ ਹੈ ॥੧੨॥
੩੪ ਦੋਹਰਾ ॥ ਖਜ਼ਾਨਚੀਆਂ ਨੇ ਹਜਰਤ ਨੂੰ ਬਣਾ ਕੇ ਲਿਖ ਦਿੱਤਾ ।
੩੫ ਇਕ ਮੰਗਤੇ ਨੇ ਸਰਾਪ ਦੇ ਕੇ ਸਾਰਾ ਧਨ ਖਤਮ ਕਰ ਦਿੱਤਾ ॥੧੩॥੧॥

**ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੨੬ਵੀਂ ਕਥਾ ਸਮਾਪਤ ਹੈ।੨੨੬। ॥੪੩੦੦।ਚਲਦਾ।**

---

੩੬ ਦੋਹਰਾ ॥ ਮਾਲਵਾ ਦੇਸ਼ ਦੇ ਵਿਚ ਮਦਨ ਸੈਨ ਇਕ ਰਾਜਾ ਸੀ ।
੩੭ ਵਿਧਾਤਾ ਨੇ ਜਿਹੋ ਜਿਹਾ ਉਸ ਰਾਜੇ ਨੂੰ ਬਣਾਇਆ ਸੀ ਹੋਰ ਕਿਸੇ ਨੂੰ ਨਹੀਂ ਬਣਾ ਸਕਿਆ ।
੩੮ ਉਸ ਦੀ ਇਸਤਰੀ ਦਾ ਨਾਮ....

ਸ੍ਰੀ ਮਨਿਮਾਲ ਮਤੀਯ ॥ [੧]ਮਨਸਾ ਬਾਚਾ ਕਰਮਨਾ ਬਸਿ ਕਰਿ ਰਾਖ੍ਯੋ ਪੀਯ ॥
੨॥ [੨]ਪੂਤ ਤਹਾਂ ਇਕ ਸਾਹੁ ਕੋ ਨਾਮ ਰਾਇ ਮਹਬੂਬ ॥ [੩]ਰੂਪ ਸੀਲ ਸੁਚਿ ਬ੍ਰਤਨ ਮੈਂ
ਗੜ੍ਯੋ ਬਿਧਾਤੈ ਖੂਬ ॥ ੩ ॥ [੪]ਚੌਪਈ ॥ ਅਮਿਤ ਤਰੁਨਿ ਕੋ ਰੂਪ ਬਿਰਾਜੈ ॥ [੫]ਜਿਹ
ਮੁਖ ਨਿਰਖ ਚੰਦ੍ਰਮਾ ਲਾਜੈ ॥ [੬]ਸੁੰਦਰ ਸਮ ਤਾਂ ਕੀ ਕੋਊ ਨਾਹੀ ॥ [੭]ਰੂਪਵੰਤ
ਪ੍ਰਗਟ੍ਯੋ ਜਗ ਮਾਹੀ ॥ ੪ ॥ [੮]ਜਬ ਰਾਨੀ ਵਹੁ ਕੁਅਰਿ ਨਿਹਾਰ੍ਯੋ ॥ [੯]ਇਹੈ ਆਪਨੇ
ਹ੍ਰਿਦੈ ਬਿਚਾਰ੍ਯੋ ॥ [੧੦]ਕੈ ਇਹ ਆਜੁ ਬੋਲਿ ਰਤਿ ਕਰਿਯੈ[1] ॥ [੧੧]ਕੈ ਉਰ ਮਾਰਿ ਕਟਾਰੀ
ਮਰਿਯੈ[2] ॥੫॥ [੧੨]ਲਹਿ ਸਹਚਰਿ ਇਕ ਹਿਤੂ ਬੁਲਾਈ ॥ [੧੩]ਚਿਤ ਕੀ ਬਿਰਥਾ ਤਾਂਹਿ
ਸਮਝਾਈ ॥ [੧੪]ਮੇਰੀ ਕਹੀ ਮੀਤ ਸੌ ਕਹਿਯਹੁ ॥ [੧੫]ਜੌ ਮੁਰਿ ਆਸ ਜਿਯਨ ਕੀ
ਚਹਿਯਹੁ ॥੬॥ [੧੬]ਦੋਹਰਾ ॥ ਸੁਨਿ ਆਤੁਰ ਬਚ ਕੁਅਰਿ ਕੇ ਸਖੀ ਗਈ ਤਹੱ ਧਾਇ ॥
[੧੭]ਤਾਂਹਿ ਭਲੇ ਸਮੁਝਾਇਕੈ ਇਹ ਉਹਿ ਦਯੋ ਮਿਲਾਇ ॥ ੭ ॥ [੧੮]ਅੜਿਲ ॥ ਮਨ
ਭਾਵੰਤਾ ਮੀਤੁ ਕੁਅਰਿ ਜਬ ਪਾਇਯੋ ॥ [੧੯]ਲਖਿ ਛਬਿ ਲੋਲ ਅਮੋਲ ਗਰੇ ਸੌ ਲਾਇਯੋ
॥ [੨੦]ਲਪਟਿ ਲਪਟਿ ਦੋਊ ਜਾਹਿ ਤਰੁਨ ਮੁਸਕਾਇਕੈ ॥ [੨੧]ਹੋ ਕਾਮਕੇਲ ਕੀ ਰੀਤਿ
ਪ੍ਰੀਤਿ ਉਪਜਾਇਕੈ ॥ ੮ ॥ [੨੨]ਤਬ ਲੈ ਰਾਜਾ ਗ੍ਰਿਹ ਰਾਨੀ ਕੇ ਆਇਯੋ ॥ [੨੩]ਆਦਰ
ਅਧਿਕ ਕੁਅਰਿ ਕਰਿ ਮਦਰਾ ਪ੍ਯਾਇਯੋ ॥ [੨੪]ਗਿਰ੍ਯੋ ਮੱਤ ਹ੍ਵੈ ਨ੍ਰਿਪਤਿ, ਖਾਟ ਪਰ
ਜਾਇਕੈ ॥ [੨੫]ਹੋ ਤਬਹੀ ਤੁਰਤਹਿ ਲਿਯ ਤ੍ਰਿਯ ਜਾਰ ਬੁਲਾਇਕੈ ॥ ੯ ॥ [੨੬]ਨ੍ਰਿਪ ਕੀ
ਛਤਿਯਾ[3] ਊਪਰ ਅਪਨੀ ਪੀਠਿ ਧਰਿ॥ [੨੭]ਕਾਮਕੇਲ ਦ੍ਰਿੜ ਕਿਯ ਨਿਜੁ ਮੀਤ ਬੁਲਾਇ
ਕਰਿ॥ [੨੮]ਮਦਰਾ ਕੇ ਮਦ ਛਕੇ, ਨ ਕਛੁ ਰਾਜੈ ਲਹ੍ਯੋ॥ [੨੯]ਹੋ ਲੇਤ ਪਸ੍ਵਾਰੇ ਭਯੋ ਨ ਕਛੁ
ਮੁਖ ਤੇਂ ਕਹ੍ਯੋ ॥੧੦॥ [੩੦]ਕਾਮ ਭੋਗ ਕਰਿ ਤ੍ਰਿਯ, ਪਿਯ ਦਯੋ ਉਠਾਇਕੈ ॥ [੩੧]ਮੂੜ
ਰਾਵ ਕਛੁ ਭੇਦ ਨ ਸਕਿਯੋ ਪਾਇਕੈ ॥ [੩੨]ਇਹੱ ਛਲ ਛੈਲੀ ਛੈਲ ਸੁ ਛਲਿ ਪਤਿ
ਕੌ ਗਈ ॥ [੩੩]ਹੋ ਸੁ ਕਬਿ ਸ੍ਯਾਮ, ਇਹ ਕਥਾ; ਤਬੈ ਪੂਰਨ ਭਈ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਾਈਸਵੋਂ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੨੭॥੪੩੧੧॥ਅਫਜੂੰ॥

[੩੪]ਚੌਪਈ ॥ ਉੱਤਰ ਦੇਸ, ਨ੍ਰਿਪਤਿ ਇਕ ਰਹਈ ॥ [੩੫]ਬੀਰਜ ਸੈਨ ਜਾ ਕੋ ਜਗ
ਕਹਈ ॥ [੩੬]ਬੀਰਜ ਮਤੀ ਤਵਨ ਬਰ ਨਾਰੀ ॥ [੩੭]ਜਾਨਕ ਰਾਮਚੰਦ੍ਰ ਕੀ ਪ੍ਯਾਰੀ ॥
੧ ॥ [੩੮]ਅਧਿਕ ਕੁਅਰ ਕੋ ਰੂਪ ਬਿਰਾਜੈ ॥ [੩੯]ਰਤਿ ਪਤਿ ਕੀ, ਰਤਿ ਕੀ; ਛਬਿ ਲਾਜੈ
॥ [੪੦]ਜੋ ਅਬਲਾ ਤਾ ਕੋ ਲਖਿ ਜਾਈ ॥ [੪੧]ਲਾਜ ਸਾਜ ਤਜਿ ਰਹਤ ਬਿਕਾਈ ॥
੨ ॥ [੪੨]ਦੋਹਰਾ ॥ ਏਕ ਸਾਹ ਕੀ ਪੁੱਤ੍ਰਿਕਾ ਜਾ ਕੋ ਰੂਪ ਅਪਾਰ ॥ [੪੩]ਨਿਰਖਿ

1. ਕਰੀਐ. 2. ਮਰੀਐ, 3. ਛਤੀਆ - ਬਲੇ।

ਸ੍ਰੀ ਮਨ ਮਾਲ ਮਤੀ ਸੀ ।
੧ ਮਨ ਬਚਨ ਕ੍ਰਮ ਕਰਕੇ ਆਪਣੇ ਪਤੀ ਨੂੰ ਵੱਸ ਵਿਚ ਕੀਤਾ ਹੋਇਆ ਸੀ ॥੨॥
੨ ਉਥੇ ਇਕ ਸ਼ਾਹ ਦਾ ਪੁੱਤਰ ਸੀ ਜਿਸ ਦਾ ਨਾਮ ਰਾਇ ਮਹਿਬੂਬ ਸੀ ।
੩ ਰੂਪ ਵਾਨ ਜਿਵੇਂ ਸੱਚੇ ਬਰਤਨ ਵਿਚ ਬਿਧਾਤੇ ਨੇ ਪ੍ਰੇਮ ਨਾਲ ਘੜਿਆ ਹੋਇਆ ਸੀ ॥੩॥
੪ ਚੌਪਈ ॥ ਅਤੇ ਉਸ ਇਸਤਰੀ ਦੇ ਉਪਰ ਵੀ ਬੇਅੰਤ ਰੂਪ ਬਿਰਾਜਮਾਨ ਸੀ ।
੫ ਜਿਸ ਦਾ ਮੂੰਹ ਵੇਖਕੇ ਚੰਦ੍ਰਮਾਂ ਸ਼ਰਮਾਂਦਾ ਸੀ ।
੬ ਉਸਦੇ ਬਰਾਬਰ ਦੀ ਸੁੰਦਰਤਾ ਕਿਸੇ ਕੋਲ ਨਹੀਂ ਸੀ ।
੭ ਉਸਦੇ ਸਮਾਨ ਕੋਈ ਨੇ ਜਗਤ ਵਿਚ ਪੈਦਾ ਹੀ ਨਹੀਂ ਹੋਇਆ ॥੪॥
੮ ਜਦੋਂ ਰਾਣੀ ਉਹ ਕੰਵਰ ਵੇਖਿਆ ।
੯ ਤਾਂ ਆਪਣੇ ਦਿਲ ਵਿਚ ਇਹ ਵਿਚਾਰ ਕਰ ਲਈ ।
੧੦ ਜਾਂ ਤਾਂ ਅੱਜ ਇਸ ਨੂੰ ਬੁਲਾਕੇ ਉਸ ਨਾਲ ਮਿਲਾਂਗੀ ।
੧੨ ਜਾਂ ਫਿਰ ਹਿਰਦੇ ਵਿਚ ਕਟਾਰੀ ਮਾਰ ਕੇ ਮਰ ਜਾਂਵਾਂਗੀ ॥੫॥
੧੨ ਇਕ ਗੋਲੀ ਆਪਣੇ ਪਿਆਰ ਵਾਲੀ ਬੁਲਾ ਲਈ ।
੧੩ ਉਸ ਨੂੰ ਆਪਣੇ ਦਿਲ ਦੀ ਗੱਲ ਸਾਰੀ ਦੱਸ ਦਿੱਤੀ ।
੧੪ ਮੇਰੀ ਕਹੀ ਗੱਲ ਮੇਰੇ ਮਿੱਤਰ ਨੂੰ ਜਾ ਕੇ ਕਹਿ ਦੇਹ ।
੧੫ ਜੇ ਤੂੰ ਮੇਰੇ ਜਿਉਣ ਦੀ ਆਸ ਚਾਹੁੰਦਾ ਹੈਂ ॥੬॥
੧੬ ਦੋਹਰਾ॥ ਉਸ ਇਸਤਰੀ ਦੇ ਦੁਖੀ ਦਿਲ ਦੀ ਗੱਲ ਸੁਣ ਕੇ ਗੋਲੀ ਉਥੇ ਨੂੰ ਚਲੀ ਗਈ ।
੧੭ ਉਸ ਨੂੰ ਚੰਗੀ ਤਰ੍ਹਾਂ ਸਮਝਾਕੇ ਉਸਨੂੰ ਲਿਆ ਕੇ ਮਿਲਾ ਦਿੱਤਾ ॥੭॥
੧੮ ਅੜਿੱਲ॥ਮਨ ਮਰਜੀ ਦਾ ਮਿੱਤਰ ਜਦ ਉਸਨੇ ਪਾ ਲਿਆ
੧੯ ਉਸ ਦੀ ਸੁੰਦਰ ਬੇਮੁੱਲੀ ਛਬਿ ਤੱਕ ਕੇ ਗਲ ਨਾਲ ਲਾ ਲਿਆ ।
੨੦ ਦੋਵੇਂ ਜਵਾਨ ਮੁਸਕਰਾ ਕੇ ਅੰਕ ਭਰ ਭਰ ਕੇ ਖੁਸ਼ ਹੋਣ
੨੧ ਪ੍ਰੇਮ ਦੇ ਨਾਲ ਕਾਮ ਕਲੋਲ ਦੀ ਰੀਤ ਕਰਦੇ ਹਨ ।੮।
੨੨ ਇਤਨੇ ਨੂੰ ਰਾਜਾ ਰਾਣੀ ਦੇ ਘਰ ਆ ਗਿਆ ।
੨੩ (ਮਿੱਤਰ ਪਾਸੇ ਕਰ ਕੇ) ਆਦਰ ਦੇ ਨਾਲ ਰਾਜੇ ਦਾ ਸਵਾਗਤ ਕਰਕੇ ਰਾਣੀ ਨੇ ਉਸਨੂੰ ਸ਼ਰਾਬ ਪਿਲਾ ਦਿੱਤੀ
੨੪ ਰਾਜਾ ਨਸ਼ਿਆ ਕੇ ਮੰਜੇ ਦੇ ਉਪਰ ਜਾ ਲਿਟਿਆ ।
੨੫ ਉਥੇ ਝੱਟ ਹੀ ਰਾਣੀ ਨੇ ਯਾਰ ਬੁਲਾ ਲਿਆ ॥੯॥
੨੬ ਰਾਣੀ ਨੇ ਰਾਜੇ ਦੀ ਛਾਤੀ ਦੇ ਉਪਰ ਆਪਣੀ ਪਿੱਠ ਧਰ ਲਈ ।
੨੭ ਸਮੂਹਕ ਭੋਗ ਕੀਤਾ ਆਪਣੇ ਯਾਰ ਨੂੰ ਬੁਲਾ ਕੇ ।
੨੮ ਸ਼ਰਾਬ ਦੇ ਨਸ਼ੇ ਵਿਚ ਰਾਜੇ ਨੂੰ ਕੁਝ ਨਾ ਸੁਝਿਆ ।
੨੯ ਲੰਬੇ ਸਾਹ ਲੈਂਦਾ ਰਿਹਾ ਮੂੰਹ ਤੋਂ ਕੁਝ ਨਾ ਕਿਹਾ।੧੦।
੩੦ ਕਾਮ ਭੋਗ ਕਰਕੇ ਨਵਾਂ ਪਤੀ ਉਠਾ ਦਿੱਤਾ ।
੩੧ ਮੂਰਖ ਰਾਜਾ ਕੋਈ ਭੇਤ ਨਾ ਸਮਝ ਸਕਿਆ ।
੩੨ ਇਸ ਧੋਖੇ ਨਾਲ ਉਹ ਸੁੰਦਰ ਇਸਤਰੀ ਪਤੀ ਨੂੰ ਧੋਖਾ ਦੇ ਗਈ ।
੩੩ ਕਬੀ ਸਿਆਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਐਥੇਂ ਹੀ ਕਥਾ ਸਮਾਪਤ ਕਰ ਦਿੱਤੀ ਹੈ ॥੧੧॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੨੭ਵੀਂ ਕਥਾ ਸਮਾਪਤ ਹੈ।੨੨੭। ॥੪੩੧੧॥ਚਲਦਾ॥

---

੩੪ ਚੌਪਈ ॥ ਉੱਤਰ ਦੇਸ਼ ਦੇ ਵਿਚ ਇਕ ਰਾਜਾ ਰਹਿੰਦਾ ਸੀ ।
੩੫ ਜਿਸ ਨੂੰ ਜਗਤ ਬੀਰਜ ਸੈਨ ਕਹਿੰਦਾ ਸੀ ।
੩੬ ਬੀਰਜ ਮਤੀ ਉਸ ਦੀ ਇਸਤਰੀ ਸੀ ।
੩੭ ਜਾਣੋਂ ਰਾਮ ਚੰਦਰ ਦੀ ਪਿਆਰੀ ਸੀਤਾ ਹੈ ॥੧॥
੩੮ ਉਸ ਇਸਤਰੀ ਪਰ ਰੂਪ ਬਹੁਤ ਸ਼ੋਭ ਦਾ ਸੀ ।
੩੯ ਜਿਹੜਾ ਰਤੀ ਦੇ ਪਤੀ ਕਾਮ ਦੀ ਇਸਤਰੀ ਦੇ ਸਮਾਨ ਸੀ ।
੪੦ ਜਿਹੜੀ ਇਸਤਰੀ ਉਸ ਰਾਜੇ ਨੂੰ ਵੇਖ ਲੈਂਦੀ ।
੪੧ ਸ਼ਰਮ ਹਿਯਾ ਸਭ ਛੱਡ ਕੇ ਉਸ ਅੱਗੇ ਵਿਕ ਜਾਂਦੀ।੨।
੪੨ ਦੋਹਰਾ ॥ ਇਕ ਸ਼ਾਹ ਦੀ ਪੁੱਤਰੀ ਸੀ ਜਿਸ ਤੇ ਬੇਅੰਤ ਰੂਪ ਸੀ।

ਮਦਨ ਜਾ ਕੇ ਰਹੈ ਨਿਆਇ ਚਲਤ ਸਿਰ ਝਾਰਿ ॥ ੩ ॥ [੧]ਅੜਿਲ ॥ ਏਕ ਦਿਵਸ ਵਹੁ ਰਾਇ ਅਖੇਟ ਸਿਧਾਇਯੋ ॥ [੨]ਊਚ ਧੌਲਹਰ ਠਾਢਿ ਕੁਅਰਿ ਲਖਿ ਪਾਇਯੋ ॥ [੩]ਤਰੁਨਿ ਸਾਹੁ ਕੀ ਸੁਤਾ ਰਹੀ ਉਰਝਾਇਕੈ ॥ [੪]ਹੋ ਹੇਰਿ ਨ੍ਰਿਪਤਿ ਕੀ ਪ੍ਰਭਾ ਸੁ ਗਈ ਬਿਕਾਇਕੈ ॥ ੪ ॥ [੫]ਚੌਪਈ ॥ ਤਹਾਂ ਠਾਂਢਿ ਇਕ ਚਰਿਤ ਬਨਾਇਸਿ ॥ [੬]ਡੋਰਿ ਬਡੀ ਕੀ ਗੁਡੀ ਚੜਾਇਸਿ ॥ [੭]ਤਾ ਮੈ ਇਹੈ ਸੰਦੇਸ ਪਠਾਵਾ ॥ [੮]ਭੇਤ ਚਿੱਤ ਕੌ ਨ੍ਰਿਪਹਿ ਜਤਾਵਾ ॥ ੫ ॥ [੯]ਕਬਿੱਤ ॥ ਤਾਜੀ ਕੂੰ ਤੁਰਾਇ ਕੈ, ਅਸਾੜੀ ਓੜਿ ਰਾਹ ਪੌਣਾ; ਜਾਲਿਮ ਜਵਾਲ ਦੁਹਾਂ ਨੈਨਾਂ ਨੂੰ ਨਚਾਵਣਾ ॥ [੧੦]ਅੰਜਨ ਦਿਵਾਇ ਬਾੜ ਬਿਸਿਖ ਚੜਾਇਕੈ, ਖੁਸਾਲੀ ਨੂੰ ਬੜਾਇ ਨਾਲੇ ਕੈਫਾਂ ਨੂੰ ਚੜਾਵਣਾ ॥ [੧੧]ਬਦਨ ਦਿਖਾਣਾ ਸਾਨੂੰ ਛਾਤੀ ਨਾਲਿ ਲਾਣਾ, ਅਤੇ ਨੈਣਾ ਨਾਲਿ ਨੈਣ ਜੋੜਿ ਵੇਹਾ ਨੇਹੁ ਲਾਵਣਾ ॥ [੧੨]ਬਾਚੇ ਪੱਤ੍ਰ ਆਣਾ, ਮੈ ਹੀ ਮਿਲੇ ਬਜਾਂ ਨ ਜਾਣਾ ਸਾਂਈ; ਯਾਰੋ ਜੀ ਅਸਾਡੇ ਪਾਸ ਆਵਣਾ ਹੀ ਆਵਣਾ ॥ ੬ ॥ [੧੩]ਦੋਹਰਾ ॥ ਗੁਡਿਯਾ ਬਿਖੈ ਸੰਦੇਸ ਲਿਖਿ ਦੀਨੋ ਕੁਅਰਿ ਪਠਾਇ ॥ [੧੪]ਤਨਿਕ ਬਾਰ ਲਾਗੀ ਨਹੀ ਨ੍ਰਿਪਹਿ ਪਹੂੰਚੀ ਜਾਇ ॥ ੭ ॥ [੧੫]ਚੌਪਈ ॥ ਪਤਿਯਾ ਛੋਰਿ ਲਖੀ ਪ੍ਰਿਯ ਕਹਾਂ ॥ [੧੬]ਇਹ ਪਠਯੋ ਤਰੁਨੀ ਲਿਖਿ ਉਹਾਂ ॥ [੧੭]ਯਾ ਗੁਡਿਯਾ ਪਰ ਬੈਠਹੁ ਧਾਈ ॥ [੧੮]ਚਿੰਤ ਨ ਕਰਹੁ ਚਿੱਤ ਮੈਂ ਰਾਈ ॥੮॥ [੧੯]ਕੈ ਗੁਡਿਯਾ ਊਪਰ ਚੜਿ ਆਵਹੁ ॥ [੨੦]ਨਾ ਤਰ ਟਾਂਗ ਤਰੇ ਕਰਿ ਜਾਵਹੁ ॥ [੨੧]ਜੋ ਤੂਹਿ ਗਿਰਨ ਧਰਨ ਪਰ ਦੇਊਂ ॥ [੨੨]ਸੁਰਗ ਸਾਚ ਕਰਿ ਬਾਸ ਨ ਲੇਊਂ ॥ ੯ ॥ [੨੩]ਦੋਹਰਾ ॥ ਮਾਤ੍ਰ ਪੱਛ ਸਤ ਸਪਤ ਪਿਤ੍ਰ ਪਰੈ ਨਰਕ ਕੁਲ ਸੋਇ ॥ [੨੪]ਜੌ ਗੁਡਿਯਾ ਤੇ ਭੂਮਿ ਪਰਿ, ਪਤਨ ਤਿਹਾਰੋ ਹੋਇ ॥ ੧੦ ॥ [੨੫]ਚੌਪਈ ॥ ਤੁਮ ਯਾਕੌ ਪਿਯ ਡੋਰਿ ਨ ਜਾਨਹੁ ॥ [੨੬]ਸਗੂਆ ਕੈ ਯਾਕੌ ਪਹਿਚਾਨਹੁ ॥ [੨੭]ਤੁਮਰੋ ਬਾਲ ਬਿਘਨ ਨਹਿ ਹ੍ਵੈਹੈ ॥ [੨੮]ਯਾ ਮੈਂ ਦੇਖਿ ਪਾਵ ਧਰਿ ਲੈਹੈ ॥ ੧੧ ॥ [੨੯]ਦੋਹਰਾ ॥ ਮੰਤ੍ਰ ਸਕਤਿ ਤੇ ਮੈਂ ਕਿਯਾ ਸਗੂਆ ਯਾਹਿ ਬਨਾਇ ॥ [੩੦]ਸੰਕ ਤ੍ਯਾਗਿ ਕਰਿ ਆਇਯੈ ਸੁਨੁ ਰਾਜਨ ਕੇ ਰਾਇ॥ ੧੨॥ [੩੧]ਚੌਪਈ ॥ ਜਬ ਰਾਜੈ ਐਸੀ ਸੁਨਿ ਪਾਈ॥ [੩੨]ਚਿਤ ਕੀ ਸੰਕ ਸਗਲ ਬਿਸਰਾਈ ॥ [੩੩]ਹਯ ਤੇ ਉਤਰਿ ਡੋਰਿ ਪਰ ਚਢਯੋ ॥ [੩੪]ਆਨੰਦ ਅਧਿਕ ਚਿੱਤ ਮੈਂ ਬਢਯੋ ॥ ੧੩ ॥ [੩੫]ਅੜਿਲ ॥ ਕੁਅਰ ਕੁਅਰਿ ਕੇ ਤੀਰ ਪਹੂੰਚ੍ਯੋ ਆਇਕੈ ॥ [੩੬]ਕਾਮ ਭੋਗ ਕੌ ਕੀਯੋ ਹਰਖ ਉਪਜਾਇਕੈ ॥ [੩੭]ਸਾਹ ਤਬ ਲਗੇ ਦ੍ਵਾਰ ਪਹੂੰਚ੍ਯੋ ਆਇ ਕਰਿ ॥ [੩੮]ਹੋ ਤਬੈ ਤਰੁਨਿ ਸੌ ਬਾਤ ਕਹੀ ਪਿਯ ਨੈਨ ਭਰਿ ॥੧੪॥ [੩੯]ਅਬ ਤ੍ਰਿਯ ਤੁਮਰੋ ਸਾਹ ਮੈਂ ਗਹਿ ਮਾਰਿ ਹੈ ॥ [੪੦]ਇਹੀ ਧੌਲਹਰ ਊਪਰ ਤੇ

ਜਿਸ ਨੂੰ ਕਾਮ ਆ ਕੇ ਵੇਖ ਲਵੇ ਉਥੇ ਇਨਸਾਫ ਤਾਂ ਸਿਰ ਨੀਵਾਂ ਕਰਕੇ ਤੁਰ ਜਾਂਦਾ ਹੈ ॥੩॥

੧ ਅੜਿੱਲ ॥ ਇਕ ਦਿਨ ਉਹ ਰਾਜਾ ਸ਼ਿਕਾਰ ਲਈ ਚਲਾ ਗਿਆ।

੨ ਸ਼ਾਹ ਦੀ ਪੁੱਤਰੀ ਨੇ ਉਚੇ ਧੌਲਰ ਉਪਰ ਖੜੀ ਨੇ ਉਸ ਰਾਜ ਕੁਮਾਰ ਨੂੰ ਵੇਖ ਲਿਆ।

੩ ਮੁਟਿਆਰ ਉਸ ਸ਼ਾਹ ਦੀ ਪੁੱਤਰੀ ਉਲਝਕੇ ਰਹਿ ਗਈ।

੪ ਰਾਜੇ ਦਾ ਪ੍ਰਭਾਉ ਵੇਖਕੇ ਉਸ ਤੇ ਵਿਕ ਗਈ ॥੪॥

੫ ਚੌਪਈ ॥ ਉਥੇ ਹੀ ਖੜੀ ਨੇ ਇਕ ਢੰਗ ਬਣਾ ਲਿਆ।

੬ ਪਤੰਗ ਨੂੰ ਡੋਰ ਬੰਨੀ ਹੋਈ ਉਸ ਨੂੰ ਚੜ੍ਹਾ ਦਿੱਤਾ।

੭ ਉਸ ਦੇ ਵਿਚ ਇਕ ਸੁਨੇਹਾ ਲਿਖ ਕੇ ਭੇਜ ਦਿੱਤਾ।

੮ ਆਪਣੇ ਦਿਲ ਦੀ ਗੱਲ ਰਾਜੇ ਨੂੰ ਦੱਸ ਦਿੱਤੀ ॥੫॥

੯ ਕਬਿੱਤ ॥ ਪੱਤਰਕਾ ਤੇ ਲੇਖ ਸੀ ਕਿ ਘੋੜੀ ਮੋੜਕੇ ਮੇਰੇ ਵੱਲ ਰਾਹ ਪਾ ਕੇ, ਦੋਨੋਂ ਜ਼ਾਲਮ ਨੇਤਰ ਮੇਰੇ ਵੱਲ ਮਟਕਾਉਣੇ।

੧੦ ਇਹਨਾਂ ਨੇਤਰਾਂ ਨੂੰ ਸੁਰਮੇਂ ਦੀ ਵਾੜ ਕਰਕੇ ਨੇਤਰਾਂ ਨਾਲ ਨੇਤਰਾਂ ਦਾ ਤੀਰ ਮਾਰਕੇ ਸੁਖੀ ਖੁਸ਼ੀ ਹੋਕੇ ਰਲਕੇ ਸ਼ਰਾਬ ਪੀਣੀ।

੧੧ ਸਾਨੂੰ ਆ ਕੇ ਆਪਣਾ ਮੁੱਖ ਦਿਖਾਉਣਾ ਅਤੇ ਆਪਣੀ ਛਾਤੀ ਨਾਲ ਲਾਉਣਾ ਨੇਤਰਾਂ ਨਾਲ ਨੇਤਰ ਜੋੜਕੇ ਇਸ ਤਰ੍ਹਾਂ ਦਾ ਪਿਆਰ ਪਾਉ।

੧੨ ਪੱਤਰ ਨੂੰ ਪੜ੍ਹ ਕੇ ਮੇਰੇ ਵੱਲ ਔਣਾ ਮੈਨੂੰ ਮਿਲੇ ਬਿਨਾਂ ਨਾ ਜਾਣਾ ਐ ਮਾਲਕ ਇਹ ਸਮਝ ਕਿ ਮੇਰੇ ਪਾਸ ਜਰੂਰ ਆਉਣਾ ਹੀ ਆਉਣਾ ਹੈ ਜੀ ॥੬॥

੧੩ ਦੋਹਰਾ ॥ ਪਤੰਗ ਦੇ ਵਿਚ ਪੱਤਰਕਾ ਲਿਖ ਕੇ ਉਸ ਲੜਕੀ ਨੇ ਭੇਜ ਦਿੱਤੀ।

੧੪ ਜ਼ਰਾ ਜਿੰਨੀ ਦੇਰ ਨਾ ਲੱਗੀ ਝੱਟ ਹੀ ਪਹੁੰਚ ਗਈ ॥੭॥

੧੫ ਚੌਪਈ ॥ ਜਿਸ ਵੇਲੇ ਰਾਜੇ ਨੇ ਪੱਤਰਕਾ ਖੋਲ ਕੇ ਪੜੀ ਸੋਚੀਂ ਪੈ ਗਿਆ ਕਿ ਇਹ ਪੱਤਰਕਾ ਲਿਖਣ ਵਾਲੀ ਇਸਤਰੀ ਕਿਥੇ ਹੈ ?

੧੬ ਉਸ ਇਸਤਰੀ ਨੇ ਇਹ ਲਿਖ ਕੇ ਉਥੇ ਭੇਜਿਆ ਸੀ।

੧੭ ਕਿ ਇਸ ਪਤੰਗ ਦੇ ਉਤੇ ਬੈਠ ਜਾਹ।

੧੮ ਅਤੇ ਆਪਣੇ ਦਿਲ ਵਿਚ ਰਾਈ ਜਿੰਨੀ ਚਿੰਤਾ ਨਾ ਕਰੋ ॥੮॥

੧੯ ਜਾਂ ਤਾ ਇਸ ਪਤੰਗ ਉਪਰ ਬੈਠ ਕੇ ਆ ਜਾਹ।

੨੦ ਨਹੀਂ ਫਿਰ ਇਸ ਪਤੰਗ ਉਪਰ ਖੜਾ ਹੋ ਜਾਹ ਲੱਤਾਂ ਉਪਰ ਧਰਕੇ ਇਸ ਨੂੰ ਦਬਾ ਲਉ।

੨੧ ਜੇ ਮੈਂ ਤੈਨੂੰ ਪਤੰਗ ਦੇ ਤੋਂ ਹੇਠਾਂ ਡਿੱਗਣ ਦੇਵਾਂਗੀ।

੨੨ ਤਾਂ ਮੈਂ ਸੱਚੀ ਦਰਗਾਹ ਵਿਚ ਥਾਂ ਨਹੀਂ ਪਾਵਾਂਗੀ ॥੯॥

੨੩ ਦੋਹਰਾ ॥ ਸੱਤ ਕੁਲਾਂ ਪਿਛਲੀਆਂ ਸੱਤ ਕੁਲਾਂ ਮਾਤਾ ਦੀਆਂ ਸੱਤ ਕੁਲਾਂ ਪਿਤਾ ਦੀਆਂ ਸਭ ਕੁਲਾਂ ਨਰਕ ਵਿਚ ਜਾ ਪੈਣਗੀਆਂ।

੨੪ ਜੇ ਪਤੰਗ ਦੇ ਉਪਰੋਂ ਡਿੱਗ ਕੇ ਤੇਰੀ ਮੌਤ ਹੋ ਗਈ।੧੦।

੨੫ ਐ ਪਤੀ ਤੂੰ ਇਸਨੂੰ ਪਤੰਗ ਦੀ ਡੋਰ ਨਾ ਜਾਣ।

੨੬ ਇਸ ਨੂੰ ਪੰਘੂੜਾ (ਝੂਲਾ) ਸਮਝ ਲੈ।

੨੭ ਤੇਰਾ ਇਕ ਵਾਲ ਵੀ ਵਿੰਗਾ ਨਹੀਂ ਹੋਵੇਗਾ।

੨੮ ਇਸ ਨੂੰ ਵੇਖ ਕੇ ਇਸ ਉਪਰ ਪੈਰ ਧਰ ਲੈ ॥੧੧॥

੨੯ ਦੋਹਰਾ ॥ ਮੰਤਰਾਂ ਦੀ ਸ਼ਕਤੀ ਨਾਲ ਮੈਂ ਇਹ ਪੰਘੂੜਾ ਬਣਾਇਆ ਹੈ।

੩੦ ਬੇ ਫਿਕਰ ਹੋ ਕੇ ਇਸ ਪਰ ਚੜ੍ਹਕੇ ਆ ਜਾਹ ਰਾਜਿਆਂ ਦੇ ਰਾਜਾ ॥੧੨॥

੩੧ ਚੌਪਈ ॥ ਜਦੋਂ ਰਾਜੇ ਨੇ ਇਹ ਗੱਲ ਸੁਣ ਲਈ।

੩੨ ਆਪਣੇ ਮਨ ਦੀ ਚਿੰਤਾ ਸਾਰੀ ਭੁਲਾ ਦਿੱਤੀ।

੩੩ ਘੋੜੇ ਤੋਂ ਉਤਰ ਕੇ ਉਸ ਡੋਰੀ ਵਾਲੇ ਪਤੰਗ ਤੇ ਚੜ੍ਹ ਗਿਆ।

੩੪ ਅਤੇ ਚਿੱਤ ਵਿਚ ਬਹੁਤ ਆਨੰਦ ਪ੍ਰਸੰਨ ਹੋਇਆ ।੧੩।

੩੫ ਅੜਿੱਲ ॥ ਰਾਜਾ ਉਸ ਰਾਜ ਕੁਮਾਰੀ ਦੇ ਕੋਲ ਪਹੁੰਚ ਗਿਆ।

੩੬ ਉਸ ਨਾਲ ਭੋਗ ਵਿਲਾਸ ਕੀਤੇ ਬੜੇ ਖੁਸ਼ੀ ਦੇ ਨਾਲ।

੩੭ ਇਤਨੇ ਨੂੰ ਸ਼ਾਹ (ਉਸ ਲੜਕੀ ਦਾ ਪਿਤਾ) ਦਰਵਾਜੇ ਦੇ ਉਪਰ ਆ ਕੇ ਪਹੁੰਚ ਗਿਆ।

੩੮ ਉਸ ਵੇਲੇ ਰਾਜੇ ਨੇ ਉਸ ਇਸਤਰੀ ਨੂੰ ਗੱਲ ਕਹੀਂ ਨੇਤਰਾਂ ਵਿਚ ਜਲ ਭਰਕੇ ॥੧੪॥

੩੯ ਐ ਇਸਤਰੀ ਹੁਣ ਤੇਰਾ ਪਤੀ ਸ਼ਾਹ ਮੈਨੂੰ ਫੜ ਕੇ ਮਾਰ ਦੇਵੇਗਾ।

੪੦ ਇਸੇ ਧੌਲਰ ਦੇ ਉਪਰੋਂ....

ਮੁਹਿ ਡਾਰਿ ਹੈ ॥ [੧]ਟੂਕ ਟੂਕ ਹ੍ਵੈ ਸਭੈ ਪਸੁਰਿਯਾਂ ਜਾਇ ਹੈ॥ [੨]ਹੋ ਤੁਹਿ ਭੇਟੇ ਹੱਮ ਆਜੁ ਇਹੈ ਫਲ ਪਾਇ ਹੈ॥੧੫॥ [੩]ਨ੍ਰਿਪ ਚਿੰਤਾ ਚਿਤ ਭੀਤਰ ਕਛੂ ਨ ਕੀਜਿਯੈ॥ [੪]ਨਿਰਖਿ ਹਮਾਰੋ ਚਰਿੱਤ ਅਬੈ ਹੀ ਲੀਜਿਯੈ ॥ [੫]ਬਾਰ ਤਿਹਾਰੋ ਏਕ ਨ ਬਾਂਕਨ ਪਾਇ ਹੈ ॥ [੬]ਹੋ ਹਮ ਸੋ ਭੋਗ ਕਮਾਇ ਹਸਤ ਗ੍ਰਿਹ ਜਾਇ ਹੈ ॥ ੧੬ ॥ [੭]ਮੰਤ੍ਰ ਸਕਤਿ ਹੁੰਡੀਆ ਤਿਹ ਕਿਯੋ ਬਨਾਇਕੈ ॥ [੮]ਪਕਰਿ ਕਾਨ ਤੇ ਪਤਿ ਕੋ ਦਿਯੋ ਦਿਖਾਇਕੈ* ॥ [੯]ਬਹੁਰਿ ਮੇਖ ਭੇ ਬਾਂਧਯੋ ਨ੍ਰਿਪਹਿ ਬਨਾਇ ਕਰਿ ॥ [੧੦]ਹੋ ਬਹੁਰਿ ਤਵਨ ਕੋ ਕਿਯੋ ਸੰਦੇਸ ਉਠਾਇ ਕਰਿ ॥ ੧੭ ॥ [੧੧]ਸਾਹ ਨਿਰਖ ਤੇ ਗੁਡਿਯਾ ਦਈ ਚੜਾਇਕੈ ॥ [੧੨]ਕਰਿਕੈ ਨ੍ਰਿਪਹਿ ਸੰਦਿ ਸ੍ਵਾਦਿਯੋ ਉਡਾਇਕੈ॥ [੧੩]ਪਿਯਹਿ ਨਿਰਖਿ ਤੇ ਮੀਤ ਦਯੋ ਪਹੁੰਚਾਇ ਘਰ ॥ [੧੪]ਹੋ ਭੇਦ ਅਭੇਦ ਨ ਕਛੁ ਜੜ ਸਕਯੋ ਬਿਚਾਰ ਕਰਿ ॥ ੧੮ ॥ [੧੫]ਦੋਹਰਾ ॥ ਸਾਹੁ ਸੁਤਾ ਨਿਰਖਿਤਿ ਪਤਿਹਿ ਗੁਡਿਯਾ ਦਈ ਚੜਾਇ ॥ [੧੬]ਤਾਂ ਪਰ ਬਧੇ ਬਜੰਤ੍ਰ ਥੇ ਬਾਜਤ ਭਏ ਬਨਾਇ ॥ ੧੯ ॥ [੧੭]ਬਿਹਸਿ ਨਾਰਿ ਨਿਜ ਨਾਥ ਸੋ ਕਹਯੋ ਪਿਯਹਿ ਪਹੁਚਾਇ ॥ [੧੮]ਮਿੱਤ੍ਰ ਹਮਾਰੋ ਸਾਹ ਇਹ ਦਏ ਦਮਾਮੋ ਜਾਇ ॥੨੦॥ [੧੯]ਚੌਪਈ॥ ਇਹ ਛਲ, ਮੀਤ ਸਦਨ ਪਹੁਚਾਯੋ ॥ [੨੦]ਤਾ ਕੋ ਬਾਰ, ਨ ਬਾਂਕਨ ਪਾਯੋ ॥ [੨੧]ਨਿਜੁ ਪਤਿ ਭੇਦ ਅਭੇਦ ਨ ਚੀਨੋ ॥ [੨੨]ਕਬਿ ਪ੍ਰਸੰਗ ਪੂਰਨ ਤਬ ਕੀਨੋ ॥੨੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਾਈਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੨੮॥੪੩੩੨॥ਅਫਜੂੰ॥

ਚੌਪਈ ॥ [੨੩]ਪਲਵਲ ਦੇਸ ਛੱਤ੍ਰਿਨੀ ਰਹੈ ॥ [੨੪]ਬੁੱਧਿਮਤੀ ਜਾ ਕੋ ਜਗ ਕਹੈ॥ [੨੫]ਜਬ ਤਨ ਤਾਂਹਿ ਬਿਰਧਤਾ ਆਇਸ ॥ [੨੬]ਤਬ ਤਿਨ ਏਕ ਚਰਿੱਤ੍ਰ ਬਨਾਇਸ ॥ ੧ ॥ [੨੭]ਦ੍ਵੈ ਸੰਦੂਕ ਜੂਤਿਯਨ ਭਰੇ ॥ [੨੮]ਮੁਹਰਨ ਕੇ ਕੁਲਿ ਸੁਨਤ ਉਚਰੇ ॥ [੨੯]ਪੁੱਤ੍ਰ ਪਉਤ੍ਰ ਤਾਂ ਦਿਨ ਤੇ; ਤਾ ਕੇ ॥ [੩੦]ਉਦਿਤ ਭਏ ਸੇਵਾ ਕਹੰ ਵਾ ਕੇ ॥੨॥ [੩੧]ਦੋਹਰਾ ॥ ਜੁ ਕਛੁ ਕਹੈ ਪ੍ਰਿਯ ਮਾਨਹੀ ਸੇਵਾ ਕਰਹਿ ਬਨਾਇ ॥ [੩੨]ਆਇਸੁ ਮੈਂ ਸਭ ਹੀ ਚਲੈ ਦਰਬੁ ਹੇਤ ਲਲਚਾਇ ॥ ੩ ॥ [੩੩]ਚੌਪਈ ॥ ਜੋ ਆਗ੍ਯਾ ਤ੍ਰਿਯ ਕਰੈ ਸੁ ਮਾਨੈਂ ॥ [੩੪]ਜੂਤਿਨ ਕੋ ਮੁਹਰੈਂ ਪਹਿਚਾਨੈਂ ॥ [੩੫]ਆਜੁ ਕਾਲਿ ਬੁਢਿਯਾ ਮਰਿ ਜੈਹੈ ॥ [੩੬]ਸਭਹੀ ਦਰਬੁ ਹਮਾਰੋ ਹ੍ਵੈਹੈ ॥ ੪ ॥ [੩੭]ਜਬ ਤਿਹ ਨਿਕਟ ਕੁਟੰਬ ਸਭਾਵੈ ॥ [੩੮]ਤਬ ਬੁਢਿਯਾ ਯੌ ਬਚਨ ਸੁਨਾਵੈ ॥ [੩੯]ਜਿਯਤ ਲਗੇ ਇਹ ਦਰਬੁ ਹਮਾਰੋ ॥ [੪੦]ਬਹੁਰਿ ਲੀਜਿਯਹੁ ਪੂਤ ਤਿਹਾਰੋ ॥੫॥ [੪੧]ਜਬ ਵਹੁ ਤ੍ਰਿਯਾ ਰੋਗਨੀ ਭਈ॥ [੪੨]ਕਾਜੀ ਕੁਟਵਾਰਹਿ ਕਹਿ ਗਈ ॥ [੪੩]ਕਰਮ ਧਰਮ ਜੋ ਪ੍ਰਥਮ ਕਰੈ ਹੈ ॥ [੪੪]ਸੋ ਸੁਤ ਬਹੁਰਿ ਖਜਾਨੋ ਲੈਹੈ ॥ ੬ ॥

* ਇਥੇ ਜਿੱਥੇ ਪਾਠਕ ਹੈਰਾਨ ਹੋਣਗੇ, ਉਥੇ ਵਿਰੋਧੀ ਵੀ ਤਾੜੀਆਂ ਮਾਰਨਗੇ, ਕਿ ਇਹ ਕਿਤਨੀ ਹੈਰਾਨਕੁਨ ਗੱਲ ਹੈ। ਮੰਤਰ ਤਾਂ ਗੁਰੂ ਘਰ ਵਿਚ ਮੰਨੇ ਹੀ ਨਹੀਂ ਜਾਂਦੇ। ਤਰਕਸ਼ੀਲ ਕਹਿੰਦੇ ਹਨ ਕਿ ਮੰਤ੍ਰ ਸ਼ਕਤੀ ਕੋਈ ਹੈ ਹੀ ਨਹੀਂ। ਉਹ ਨਹੀਂ ਜਾਣਦੇ ਕਿ ਮੰਤ੍ਰ ਸ਼ਕਤੀ ਬੜੀ ਪ੍ਰਬਲ ਹੈ। ਇਕ ਇਤਿਹਾਸਕ ਗਵਾਹੀ ਮੌਜੂਦ ਹੈ। (ਦੇਖੋ ਸ੍ਰੀ ਗੁਰੂ ਨਾਨਕ ਪ੍ਰਕਾਸ਼, ਲਿਖਤ ਭਾਈ ਸੰਤੋਖ ਸਿੰਘ ਜੀ ਚੂੜਾਮਣਿ, ਪੂਰਬ ਅਧਯਾਯ ੪੯ ॥)।

.....ਮੈਨੂੰ ਸੁੱਟ ਦੇਵੇਗਾ ।

੧ ਮੇਰੀਆਂ ਸਭ ਹੱਡੀਆਂ ਪਸਲੀਆਂ ਟੁੱਟ ਟੁੱਟ ਕੇ ਚੂਰਾ ਹੋ ਜਾਣਗੀਆਂ ।

੨ ਤੈਨੂੰ ਮਿਲਣ ਦਾ ਮੈਨੂੰ ਅੱਜ ਇਹ ਫਲ ਮਿਲਿਆ ਹੈ ਅਰਥਾਤ ਇਹ ਫਲ ਪਾਇਆ ਹੈ ॥੧੫॥

੩ ਉਸ ਲੜਕੀ ਨੇ ਕਿਹਾ ਕਿ ਐ ਰਾਜਨ ਆਪਣੇ ਚਿੱਤ ਦੇ ਵਿਚ ਕੋਈ ਚਿੰਤਾ ਨਾ ਕਰ ।

੪ ਤੂੰ ਮੇਰਾ ਚਰਿਤ੍ਰ ਹੁਣੇ ਵੇਖ ਲੈਣਾ ।

੫ ਤੇਰਾ ਇਕ ਵਾਲ ਵੀ ਵਿੰਗਾ ਨਹੀਂ ਹੋਏਗਾ ।

੬ ਮੇਰੇ ਨਾਲ ਖੁਸ਼ੀਆਂ ਮਾਣਕੇ ਹੱਸਦਾ ਘਰ ਨੂੰ ਜਾਵੇਂਗਾ ॥੧੬॥

੭ ਮੰਤਰ ਦੀ ਸ਼ਕਤੀ ਨਾਲ ਰਾਜੇ ਨੂੰ ਮੀਡਾ (ਭੇਡੂ) ਬਣਾ ਦਿੱਤਾ ।

੮ ਅਤੇ ਕੰਨ ਤੋਂ ਫੜ ਕੇ ਪਤੀ ਨੂੰ ਵਿਖਾਲ ਦਿੱਤਾ ।

੯ ਫਿਰ ਕਿੱਲੇ ਨਾਲ ਬੰਨ ਦਿੱਤਾ ।

੧੦ ਫਿਰ ਉਸ ਨੂੰ ਸਾਰੀ ਗੱਲ ਵੀ ਸਮਝਾ ਦਿੱਤੀ ॥੧੭॥

੧੧ ਸ਼ਾਹ ਦੇ ਸਾਹਮਣੇ ਪਤੰਗ ਚੜ੍ਹਾ ਦਿੱਤਾ ।

੧੨ ਰਾਜੇ ਨੂੰ ਉਸ ਗੁੱਡੀ ਪਰ ਸਵਾਰ ਕਰਕੇ ਪਤੰਗ ਉਡਾਕੇ

੧੩ ਪਤੀ ਦੇ ਸਾਹਮਣੇ ਆਪਣਾ ਮਿੱਤਰ ਘਰ ਭੇਜ ਦਿੱਤਾ ।

੧੪ ਪਰ ਉਹ ਕੋਈ ਭੇਤ ਤੇ ਅਭੇਤ ਦੀ ਗੱਲ ਮੂਰਖ ਨਾ ਜਾਣ ਸਕਿਆ ॥੧੮॥

੧੫ ਦੋਹਰਾ ॥ ਉਸ ਸ਼ਾਹ ਦੀ ਪੁੱਤਰੀ ਨੇ ਆਪਣੇ ਪਤੀ ਦੇ ਵੇਖਦੇ ਪਤੰਗ ਚੜ੍ਹਾ ਦਿੱਤਾ ।

੧੬ ਉਸਦੇ ਉਤੇ ਬੰਨੇ ਹੋਏ ਸਾਜ਼ ਸਨ ਜੋ ਵਜਣ ਲੱਗੇ।੧੯।

੧੭ ਉਸ ਇਸਤਰੀ ਨੇ ਪ੍ਰੇਮੀ ਨੂੰ ਘਰ ਭੇਜ ਕੇ ਹੱਸਕੇ ਆਪਣੇ ਪਤੀ ਨੂੰ ਕਿਹਾ ਕਿ ।

੧੮ ਐ ਸ਼ਾਹ ਮੇਰੇ ਮਿੱਤਰ ਨੇ ਜਾਕੇ ਇਹ ਧੌਂਸਾ ਵਜਾਇਆ ॥੨੦॥

੧੯ ਚੌਪਈ॥ ਇਸ ਢੰਗ ਦੇ ਨਾਲ ਮਿੱਤਰ ਘਰ ਭੇਜ ਦਿੱਤਾ

੨੦ ਉਸ ਦਾ ਵਾਲ ਵੀ ਵੀਂਗਾ ਨਾ ਹੋਣ ਦਿੱਤਾ ।

੨੧ ਉਸ ਦੇ ਆਪਣੇ ਪਤੀ ਨੇ ਕੋਈ ਗੱਲ ਨਹੀਂ ਸਮਝੀ ।

੨੨ ਕਵੀ ਕਹਿੰਦਾ ਹੈ ਕਿ ਮੈਂ ਐਥੇ ਹੀ ਇਹ ਪ੍ਰਸੰਗ ਪੂਰਾ ਕਰ ਦਿੱਤਾ ਹੈ॥੨੧॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੨੮ਵੀਂ ਕਥਾ ਸਮਪਾਤ ਹੈ।੨੨੮। ॥੪੩੩੨। ਚਲਦਾ॥

੨੩ ਚੌਪਈ ॥ ਇਕ ਛਤਰਾਣੀ ਪਲਵਲ ਦੇਸ ਵਿਚ ਰਹਿੰਦੀ ਸੀ ।

੨੪ ਜਿਸ ਨੂੰ ਲੋਕ ਬੁੱਧ ਮਤੀ ਕਹਿੰਦੇ ਸਨ ।

੨੫ ਜਿਸ ਵੇਲੇ ਉਸ ਦੇ ਸਰੀਰ ਤੇ ਬਢਾਪਾ ਆ ਗਿਆ ।

੨੬ ਉਸ ਵੇਲੇ ਉਸ ਨੇ ਇਕ ਢੰਗ ਸੋਚਿਆ ॥੧॥

੨੭ ਦੋ ਸਦੂੰਕੜੀਆਂ ਲੈ ਕੇ ਜੁੱਤੀਆਂ ਨਾਲ ਭਰ ਲਈਆਂ ।

੨੮ ਸਾਰਿਆਂ ਨੂੰ ਸੁਣਾ ਕੇ ਮੋਹਰਾਂ ਕਹਿ ਦਿੱਤਾ ।

੨੯ ਉਸ ਦਿਨ ਤੋਂ ਉਸਦੇ ਪੁੱਤਰ ਪੋਤਰੇ ਉਤਸ਼ਾਹਤ ਹੋ ਕੇ

੩੦ ਉਸ ਦੀ ਸੇਵਾ ਕਰਨ ਲੱਗ ਪਏ ॥੨॥

੩੧ ਦੋ: ॥ ਜੋ ਕੁਝ ਉਸ ਬੁੱਢੀ ਇਸਤਰੀ ਕਹੇ ਸਾਰੇ ਉਸ ਦੀ ਬਣਾਕੇ ਸੇਵਾ ਕਰਦੇ ਉਸ ਦੀ ਹਰ ਗੱਲ ਨੂੰ ਮੰਨਦੇ ।

੩੨ ਸਾਰੇ ਉਸ ਦੀ ਆਗਿਆ ਵਿਚ ਚਲਦੇ ਧਨ ਦੇ ਲਾਲਚ ਵਿਚ ॥੩॥

੩੩ ਚੌਪਈ॥ ਜੋ ਕੁਝ ਉਹ ਇਸਤਰੀ ਕਹੇ ਉਹੀ ਉਹ ਮੰਨਦੇ

੩੪ ਜੁੱਤੀਆਂ ਨੂੰ ਮੋਹਰਾਂ ਜਾਣਦੇ ਹਨ ।

੩੫ ਅੱਜ ਕਲ੍ਹ ਬੁੱਢੀ ਨੇ ਤਾਂ ਮਰ ਹੀ ਜਾਣਾ ਹੈ ।

੩੬ ਇਹ ਧਨ ਸਾਰਾ ਹੀ ਸਾਡਾ ਹੋ ਜਾਣਾ ਹੈ ॥੪॥

੩੭ ਜਦੋਂ ਸਾਰਾ ਪਰਿਵਾਰ ਉਸਦੇ ਪਾਸ ਆਵੇ ।

੩੮ ਤਾਂ ਬੁੱਢੀ ਸਭ ਨੂੰ ਇਹ ਗੱਲ ਕਹਿ ਦੇਵੇ ।

੩੯ ਜਦ ਤੱਕ ਮੈਂ ਜਿਉਂਦੀ ਹਾਂ ਉਦੋਂ ਤੱਕ ਤਾਂ ਇਹ ਧਨ ਮੇਰਾ ਹੈ ।

੪੦ ਉਪ੍ਰੰਤ ਪੁੱਤਰ ਤੁਸੀਂ ਲੈ ਲੈਣਾ ਫਿਰ ਇਹ ਤੁਹਾਡਾ ਹੈ ॥੫॥

੪੧ ਜਦੋਂ ਉਹ ਬੁੱਢੀ ਬੀਮਾਰ ਹੋ ਗਈ ।

੪੨ ਉਸ ਵੇਲੇ ਉਸਨੇ ਕੋਤਵਾਲੀ ਵਿਚ ਕਹਿ ਦਿੱਤਾ ।

੪੩ ਜਿਹੜਾ ਵੀ ਪਰਿਵਾਰ ਦਾ ਮੈਂਬਰ ਪਹਿਲਾਂ ਮੇਰਾ ਕਰਮ -ਧਰਮ (ਮਰਨਾ) ਕਰੇਗਾ ।

੪੪ ਪਿਛੋਂ ਉਸ ਪੁੱਤਰ ਨੂੰ ਇਹ ਮੇਰਾ ਖਜਾਨਾ ਦੇ ਦੇਣਾ ॥੬॥

੧ਦੋਹਰਾ ॥ ਕਰਮ ਧਰਮ ਸੁਤ ਜਬ ਲਗੇ[1] ਕਰੈ ਨ ਪ੍ਰਥਮ ਬਨਾਇ ॥ ੨ਤਬ ਲੌ ਸੁਤਨ ਨ ਦੀਜਿਯਹੁ ਹਮਰੋ ਦਰਬੁ ਬੁਲਾਇ ॥ ੭ ॥ ੩ਚੌਪਈ ॥ ਕਿਤਿਕ ਦਿਨਨ ਬੁਢਿਯਾ ਮਰਿ ਗਈ ॥ ੪ਤਿਨਕੇ ਹ੍ਰਿਦਨ ਖੁਸਾਲੀ ਭਈ ॥ ੫ਕਰਮ ਧਰਮ ਜੋ ਪ੍ਰਥਮ ਕਰੈ ਹੈਂ ॥ ੬ਪੁਨਿ ਇਹੱ ਬਾਂਟਿ ਖਜਾਨੋ ਲੈ ਹੈਂ ॥੮॥ ੭ਦੋਹਰਾ ॥ ਕਰਮ ਧਰਮ ਤਾ ਕੇ ਕਰੇ ਅਤਿ ਧਨੁ ਸੁਤਨ ਲਗਾਇ ॥ ੮ਬਹੁਰਿ ਸੰਦੂਕ ਪਨ੍ਹੀਨ ਕੇ ਛੋਰਤ ਭੇ ਮਿਲਿ ਆਇ ॥ ੯ ॥ ੯ਚੌਪਈ ॥ ਇਹ ਚਰਿੱਤ੍ਰ ਤ੍ਰਿਯ ਸੇਵ ਕਰਾਈ ॥ ੧੦ਸੁਤਨ ਦਰਬੁ ਕੌ ਲੋਭ ਦਿਖਾਈ ॥ ੧੧ਤਿਨ ਕੇ ਅੰਤ ਨ ਕਛੁ ਕਰ ਆਯੋ ॥ ੧੨ਛਲ ਬਲ ਅਪਨੋ ਮੂੰਡ ਮੁੰਡਾਯੋ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਉਨੱਤੀਸਵੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੨੯॥੪੩੪੨॥ਅਫਜੂੰ॥

ਦੋਹਰਾ ॥ ੧੩ਮਾਲਨੇਰ ਕੇ ਦੇਸ ਮੈ ਮਰਗਜ ਪੁਰ ਇਕ ਗਾਂਉ ॥ ੧੪ਸਾਹ ਏਕ ਤਿਹ ਠਾਂ ਬਸਤ ਮਦਨ ਸਾਹ ਤਿਹੱ ਨਾਂਉ ॥ ੧ ॥ ੧੫ਮਦਨ ਮਤੀ ਤਾ ਕੀ ਤ੍ਰਿਯਾ ਜਾ ਕੋ ਰੂਪ ਅਪਾਰ ॥ ੧੬ਆਪੁ ਮਦਨ ਠਠਕੇ ਰਹੇ ਤਿਹੱ ਰਤਿ ਰੂਪ ਬਿਚਾਰ ॥ ੨ ॥ ੧੭ਚੇਲਾ ਰਾਮ ਤਹਾਂ ਹੁਤੋ ਏਕ ਸਾਹ ਕੋ ਪੂਤ ॥ ੧੮ਸਗਲ ਗੁਨਨ ਭੀਤਰ ਚਤੁਰ ਸੁੰਦਰ ਮਦਨ ਸਰੂਪ ॥ ੩ ॥ ੧੯ਚੌਪਈ ॥ ਚੇਲਾ ਰਾਮ ਜਬੈ ਤ੍ਰਿਯ ਲਹਿਯੋ ॥ ੨੦ਤਾ ਕੇ ਤਬੈ ਮਦਨ ਤਨ ਗਹਿਯੋ ॥ ੨੧ਤਰੁਨਿ, ਤਦਿਨ ਤੇ ਰਹੀ ਲੁਭਾਈ ॥ ੨੨ਨਿਰਖਿ ਸਜਨ ਛਬਿ ਰਹੀ ਬਿਕਾਈ ॥੪॥ ੨੩ਅੜਿਲ ॥ ਦੂਤੀ ਪਠੈ ਤਾਹਿ ਗ੍ਰਿਹ ਬੋਲਿ ਪਠਾਇਯੋ ॥ ੨੪ਕਾਮ ਭੋਗ ਤਾ ਸੌ ਬਹੁ ਭਾਂਤਿ ਕਮਾਇਯੋ ॥ ੨੫ਸੋਇ ਸਾਹ ਜਬ ਜਾਇ, ਤ ਤਾਂਹਿ ਬੁਲਾਵਈ ॥ ੨੬ਹੋ ਤਾਂਹਿ ਭਏ ਰਸ ਰੀਤਿ ਪ੍ਰੀਤਿ ਉਪਜਾਵਈ ॥ ੫ ॥ ੨੭ਚੌਪਈ ॥ ਤਰੁਨੀ ਉਠਤ ਸਾਹ ਹੂ ਜਾਗ੍ਯੋ॥ ੨੮ਪੂਛਨ ਤਾਹਿ ਆਪੁ ਯੌ ਲਾਗ੍ਯੋ ॥ ੨੯ਜਾਤ ਹੁਤੀ ਕਹੱ ਤਰੁਨਿ ਬਤਾਵਹੁ ॥ ੩੦ਹਮਰੇ ਚਿੱਤ ਕੌ ਭਰਮੁ ਮਿਟਾਵਹੁ ॥ ੬ ॥ ੩੧ਸੁਨਹੁ ਸਾਹ ਮੈ ਬਚਨ ਉਚਾਰੋ ॥ ੩੨ਤੁਮਰੇ ਚਿਤ ਕੋ ਭਰਮ ਉਤਾਰੋ ॥ ੩੩ਮੋਹੂ ਟੂਟਿ ਕੈਫ ਜਬ ਗਈ ॥ ੩੪ਲੇਤ ਤਬੈ ਪਸਵਾਰਨ ਭਈ* ॥੭॥ ੩੫ਦੋਹਰਾ ॥ ਐਸ ਨਿਸਾ ਕਰਿ ਸਾਹ ਕੀ ਦੀਨੋ ਬਹੂਰਿ ਸਵਾਇ ॥ ੩੬ਤੁਰਤੁ ਮੀਤ ਪੈ ਚਲਿ ਗਈ, ਯਾਰ ਭਜੀ[2] ਲਪਟਾਇ ॥੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਤੀਸਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੩੦॥੪੩੫੦॥ਅਫਜੂੰ॥

---

1. ਲਗੇ. 2. ਭਜੀ – ਪੱਲਾ ਬੋਲੇ, ਅਧਕ ਲਾ ਕੇ ਨਾ ਪੜ੍ਹੋ ।

*ਜਿਥੇ ਕਈ ਸ਼ਰਾਬੀਆਂ ਦਾ ਗੁਣ ਪ੍ਰਗਟ ਕਰਕੇ ਦੱਸਿਆ ਹੈ । ਇਸੇ ਤਰ੍ਹਾਂ ਇਸ ਪ੍ਰਕਰਣ ਵਿਚ ਅਫੀਮ ਦੀ ਕਰਤੂਤ ਤੇ ਚਾਨਣਾ ਪਾਇਆ ਹੈ । ਜਿਥੇ ਸ਼ਰਾਬੀ ਆਪਣੀ ਆਣ ਅਣਖ ਗਵਾ ਬਹਿੰਦੇ ਨੇ ਉਥੇ ਅਫੀਮੀ ਵੀ ਊਤ ਹੀ ਹੋ ਕੇ ਰਹਿ ਜਾਂਦੇ ਹਨ ।

੧ ਦੋ: ॥ ਜਦੋਂ ਤੱਕ ਮੇਰੇ ਪੁੱਤਰ ਮੇਰੀ ਸਾਰੀ ਕ੍ਰਿਆ ਕਰਮ ਸੰਵਾਰਕੇ ਨਾ ਕਰ ਲੈਣ।

੨ ਉਦੋਂ ਤੱਕ ਆਹ ਮੇਰਾ ਧਨ ਇਹਨਾਂ ਪੁੱਤਰਾਂ ਨੂੰ ਬੁਲਾ ਕੇ ਨਹੀਂ ਦੇਣਾ॥੭॥

੩ ਚੌਪਈ ॥ ਕੁਝ ਕੁ ਦਿਨਾਂ ਤੋਂ ਬਾਅਦ ਬੁੱਢੀ ਮਰ ਗਈ

੪ ਪੁੱਤਰਾਂ ਦੇ ਦਿਲ ਵਿਚ ਬੜੀ ਖੁਸ਼ੀ ਹੋਈ ਤੇ ਕਿਹਾ।

੫ ਕਿ ਆਉ ਪਹਿਲਾਂ ਬੁੱਢੀ ਦੇ ਕਰਮ ਧਰਮ ਕਰ ਦੇਈਏ

੬ ਫਿਰ ਇਹ ਖਜ਼ਾਨਾ ਲੈ ਕੇ ਵੰਡ ਲਵਾਂਗੇ ॥੮॥

੭ ਦੋਹਰਾ॥ ਪੁੱਤਰਾਂ ਨੇ ਬਹੁਤ ਧਨ ਖਰਚ ਕੇ ਉਸਦੇ ਬੜੇ ਚਾਉ ਨਾਲ ਕਰਮ ਧਰਮ ਕੀਤੇ।

੮ ਫਿਰ ਇਕੱਠੇ ਹੋ ਕੇ ਜੁੱਤੀਆਂ ਵਾਲੀਆਂ ਧਨ ਦੀਆਂ ਸੰਦੂਕੜੀਆਂ ਖੋਲੀਆਂ ॥੯॥

੯ ਚੌਪਈ॥ ਇਸ ਢੰਗ ਨਾਲ ਉਸ ਬੁੱਢੀ ਨੇ ਆਪਣੀ ਸੇਵਾ ਕਰਾ ਲਈ।

੧੦ ਪੁੱਤਰਾਂ ਨੂੰ ਧਨ ਦਾ ਲੋਭ ਵਿਖਾਲ ਕੇ

੧੧ ਉਹਨਾਂ ਦੇ ਅੰਤ ਕੁਝ ਵੀ ਹੱਥ ਨਾ ਆਇਆ।

੧੨ ਇਸ ਧੋਖੇ ਵਿਚ ਆਪਣਾ ਸਿਰ ਮੁੰਨਾ ਲਿਆ।੧੦।੧।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੨੯ਵੀਂ ਕਥਾ ਸਮਾਪਤ ਹੈ।੨੨੯। ॥੪੩੪੨॥ਚਲਦਾ॥

---

੧੩ ਦੋਹਰਾ ॥ ਮਾਲਨੇਰ ਕੇ ਦੇਸ਼ ਵਿਚ ਮਰਗਜ ਪੁਰ ਇਕ ਨਗਰ ਹੈ।

੧੪ ਉਥੇ ਇਕ ਸ਼ਾਹੂਕਾਰ ਵੱਸਦਾ ਸੀ ਜਿਸਦਾ 'ਮਦਨ ਸ਼ਾਹ' ਨਾਮ ਸੀ ॥੧॥

੧੫ ਮਦਨ ਮਤੀ ਉਸਦੀ ਇਸਤਰੀ ਸੀ ਜਿਸ ਤੇ ਰੂਪ ਬੇਅੰਤ ਸੀ।

੧੬ ਜਿਸ ਨੂੰ ਵੇਖ ਕੇ ਕਾਮਦੇਵ ਵੀ ਠਠਿੰਬਰ ਜਾਂਦਾ ਸੀ ਉਸ ਨੂੰ 'ਰਤੀ' ਦਾ ਰੂਪ ਜਾਣ ਕੇ ॥੨॥

੧੭ ਚੇਲਾ ਰਾਮ ਉਥੇ ਇਕ ਹੋਰ ਸ਼ਾਹ ਦਾ ਪੁੱਤਰ ਸੀ।

੧੮ ਜਿਹੜਾ ਸਾਰੇ ਗੁਣਾਂ ਸਪੰਨ ਤੇ ਸੁੰਦਰਤਾ ਕਾਮ ਦੇਵ ਵਾਂਗ ਸੀ ॥੩॥

੧੯ ਚੌਪਈ॥ ਜਦੋਂ ਚੇਲਾ ਰਾਮ ਉਸ ਇਸਤਰੀ ਨੇ ਵੇਖਿਆ

੨੦ ਉਸ ਨੂੰ ਉਸੇ ਵੇਲੇ ਕਾਮਦੇਵ ਨੇ ਘੇਰ ਲਿਆ।

੨੧ ਉਹ ਮੁਟਿਆਰ ਉਸ ਗਭਰੂ 'ਤੇ ਲੁਭਾਇਮਾਨ ਹੋ ਗਈ।

੨੨ ਪਿਆਰੇ ਦੀ ਸੋਭਾ ਵੇਖ ਕੇ ਵਿਕ ਗਈ ॥੪॥

੨੩ ਅੜਿੱਲ ॥ ਦੂਤਣ ਭੇਜ ਕੇ ਉਸ ਨੂੰ ਘਰ ਬੁਲਾ ਲਿਆ

੨੪ ਉਸ ਨਾਲ ਸਮੂਹਕ ਭੋਗ ਵਿਲਾਸ ਕੀਤੇ।

੨੫ ਜਿਸ ਵੇਲੇ ਸ਼ਾਹ ਸੌਂ ਜਾਂਦਾ ਉਸ ਵੇਲੇ ਉਸ ਨੂੰ ਬੁਲਾ ਲੈਂਦੀ।

੨੬ ਉਸ ਨਾਲ ਕਾਮ ਭੋਗ ਬਹੁਤ ਪ੍ਰਕਾਰ ਕਰਦੀ ॥੫॥

੨੭ ਚੌਪਈ ॥ ਜਿਸ ਵੇਲੇ ਉਹ ਇਸਤਰੀ ਉਠਕੇ ਚੱਲੀ ਤਾਂ ਉਸ ਵੇਲੇ ਸ਼ਾਹ ਨੂੰ ਜਾਗ ਆ ਗਈ।

੨੮ ਅਤੇ ਉਹ ਸ਼ਾਹ ਪੁੱਛਣ ਲੱਗਿਆ।

੨੯ ਕਿਥੇ ਚੱਲੀ ਹੈਂ, ਮੈਨੂੰ ਦੱਸ ?

੩੦ ਮੇਰੇ ਚਿਤ ਦਾ ਇਹ ਭਰਮ ਦੂਰ ਕਰ ॥੬॥

੩੧ ਇਸਤਰੀ ਨੇ ਕਿਹਾ ਕਿ ਸ਼ਾਹ ਜੀ ਸੁਣੋ ਮੈਂ ਦੱਸਦੀ ਹਾਂ

੩੨ ਤੇਰੇ ਦਿਲ ਦਾ ਭਰਮ ਮਿਟਾ ਦਿੰਦੀ ਹਾਂ।

੩੩ ਮੇਰਾ ਜਦੋਂ ਅਫੀਮ ਦਾ ਨਸ਼ਾ ਟੁੱਟ ਗਿਆ।

੩੪ ਉਸ ਵੇਲੇ ਮੈਂ ਉਬਾਸੀਆਂ ਤੇ ਪਲਸੇਟੇ ਲੈ ਰਹੀ ਹਾਂ (ਇਧਰ ਉਧਰ ਫਿਰ ਰਹੀ ਹਾਂ ਅਥਵਾ ਅੰਦਰ ਅਫੀਮ ਚੁੱਕਣ ਚੱਲੀ ਹਾਂ) ॥੭॥

੩੫ ਦੋਹਰਾ ॥ ਇਸ ਤਰ੍ਹਾਂ ਕਹਿਕੇ ਰਾਤ ਨੂੰ ਫਿਰ ਸ਼ਾਹ ਨੂੰ ਸਵਾ ਦਿੱਤਾ।

੩੬ ਫਿਰ ਮੌਕਾ ਪਾ ਕੇ ਝੱਟ ਮਿੱਤਰ ਪਾਸ ਚਲੀ ਗਈ ਅਤੇ ਉਸ ਨਾਲ ਲੱਗ ਕੇ ਮਿਲਦੀ ਭਈ ॥੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੩੦ਵੀਂ ਕਥਾ ਸਮਪਾਤ ਹੈ।੨੩੦। ॥੪੩੫੦॥ਚਲਦਾ॥

[੧]ਦੋਹਰਾ ॥ ਦੇਸ ਬਾਵਨੀ ਕੇ ਰਹੈ ਮਾਲਵ ਨਾਮ ਗਵਾਰ ॥ [੨]ਮੈਨਕਲਾ ਤਾ ਕੀ ਤਰੁਨਿ ਜਾ ਕੋ ਰੂਪ ਅਪਾਰ ॥ ੧ ॥ [੩]ਦੀਰਘ ਦੇਹ ਤਾ ਕੋ ਰਹੈ ਪ੍ਰੁਸਟ ਅੰਗ ਸਭ ਠੌਰ ॥ [੪]ਦਿਰਘ ਪ੍ਰੁਸਟ ਤਾ ਸਮ ਤਰੁਨਿ ਦੁਤਿਯ ਨ ਜਗ ਮੈਂ ਔਰ ॥ ੨ ॥ [੫]ਅੜਿਲ ॥ ਫੌਜਦਾਰ ਇਕ, ਗਾਂਉ ਤਵਨ ਕੇ ਆਇਯੋ ॥ [੬]ਪਆਸ ਘਾਮ ਤੇਂ ਅਧਿਕ ਤਵਨ ਦੁਖ ਪਾਇਯੋ ॥ [੭]ਪਾਨਿ ਚਹ੍ਯੋ ਜਟਿਯਾ ਤਿਨ ਦਯੋ ਉਠਾਇਕੈ ॥ [੮]ਹੋ ਨਿਰਖ ਤਵਨਿ ਕੋ ਰੂਪ ਰਹ੍ਯੋ ਉਰਝਾਇਕੈ ॥ ੩ ॥ [੯]ਚਿਤ ਮੈਂ ਕਿਯਾ ਬਿਚਾਰ ਜੁ ਯਾ ਕੋ ਪਾਇਯੈ ॥ [੧੦]ਏਕ ਪੁੱਤ੍ਰ ਯਾ ਤੇ ਭਜਿਕੈ ਉਪਜਾਇਯੈ ॥ [੧੧]ਅਧਿਕ ਬਲੀ ਸੋ ਹ੍ਵੈਹੈ ਸਭ ਜਗ ਜਾਨਿਯੈ ॥ [੧੨]ਹੋ ਤਾ ਕੇ ਡੀਲ ਸਮਾਨ ਨ ਔਰ ਬਖਾਨਿਯੈ ॥ ੪ ॥ [੧੩]ਦੋਹਰਾ ॥ ਫੌਜਦਾਰ ਇਕ ਸਹਚਰੀ ਤਾ ਕੇ ਦਈ ਪਠਾਇ ॥ [੧੪]ਨਿਸਾ ਕਰੀ ਧਨੁ ਦੈ ਘਨੋ ਭੇਦ ਸਕਲ ਸਮੁਝਾਇ ॥ ੫ ॥ [੧੫]ਅੜਿਲ ॥ ਸੁਨਤ ਸਹਚਰੀ ਬਚਨ, ਤਹਾਂ ਕੌ ਜਾਤ ਭੀ ॥ [੧੬]ਭਾਂਤ ਭਾਂਤਿ ਸੌ ਤਾਹਿ ਤਰੁਨਿ ਸਮੁਝਾਤ ਭੀ ॥ [੧੭]ਪਲਟਿ ਪਿਯਹਿ ਇਹ ਭਾਂਤਿ ਕਹ੍ਯੋ ਸਮੁਝਾਇਕੈ ॥ [੧੮]ਹੋ ਮਿਲਿ ਹੈ ਤੁਮ ਸੌ ਆਜੁ ਸੁ ਰਾਤੀ ਆਇਕੈ ॥ ੬ ॥ [੧੯]ਫੌਜਦਾਰ ਪਰ ਨਾਰਿ ਵਹੈ ਅਟਕਤ ਭਈ॥ [੨੦]ਅਰਧ ਰਾਤ੍ਰਿ ਤਿਹ ਤੀਰ ਮਿਲਨ ਕੇ ਹਿਤ ਗਈ ॥ [੨੧]ਫੂਲ ਪਾਨ ਮਦ ਪਾਨ ਸੇਜ ਸੁਭ ਕੌ ਰਚ੍ਯੋ ॥ [੨੨]ਹੋ ਭਜੀ ਸਿਗਰ ਨਿਸੁ ਤ੍ਰਿਯਾ ਸੁਰਤਿ ਐਸੀ ਮਚ੍ਯੋ ॥ ੭ ॥ [੨੩]ਨਿਸੂ ਸਿਗਰੀ ਕੋ ਕੇਲ ਤਰੁਨਿ ਦ੍ਰਿੜ ਪਾਇਕੈ ॥ [੨੪]ਬਿਨੁ ਦਾਮਨ ਕੇ ਦਏ ਰਹੀ ਉਰਝਾਇਕੈ ॥ [੨੫]ਕਹ੍ਯੋ ਬਿਹਸਿ ਪਿਯ ਮੈਂ ਇਕ ਚਰਿਤ ਦਿਖਾਇਹੌ ॥ [੨੬]ਹੋ ਨਿਜੁ ਨਾਇਕ ਕੌ ਮਾਰਿ ਤਿਹਾਰੇ ਆਇਹੌ॥੮॥ [੨੭]ਦੁਹੂੰ ਹਾਥ ਦ੍ਰਿੜ੍ ਬਦਨ ਧਰਤ ਭੀ ਜਾਇਕੈ॥ [੨੮]ਬਾਇ ਭਈ ਮੁਰਰਾਯੌ ਦਈ ਉਡਾਇਕੈ ॥ [੨੯]ਮੂੰਦਿ ਮੂੰਦਿ ਮੁਖ ਰਖਤ ਕਹਾਊਂ ਕਰਤ ਹੈਂ ॥ [੩੦]ਹੋ ਦੇਖਹੁ ਲੋਗ ਸਭਾਇ ਪਿਯਾ ਮੁਰ ਮਰਤ ਹੈਂ ॥ ੯ ॥ [੩੧]ਚੌਪਈ ॥ ਜਮੋਂ[1] ਉਹ ਚਹਤ ਕਿ ਹਾਇ ਪੁਕਾਰੈ॥ [੩੨]ਮੋਰ ਆਨਿ ਕੋਊ ਪ੍ਰਾਨ ਉਬਰੈ॥ [੩੩]ਤਮੋਂ[2] ਤ੍ਰਿਯ ਮੂੰਦਿ ਮੂੰਦਿ ਮੁਖ ਲੇਈ ॥ [੩੪]ਨਿਕਸ ਨ ਸ੍ਵਾਸਨ ਬਾਹਰ ਦੇਈ ॥ ੧੦ ॥ [੩੫]ਅੜਿਲ ॥ ਸ੍ਵਾਸਾਕੁਲ ਹ੍ਵੈ ਭੂਮਿ ਮੂਰਛਨਾ ਹ੍ਵੈ ਗਿਰ੍ਯੋ ॥ [੩੬]ਗ੍ਰਾਮ ਬਾਸਿਯਨ[3] ਆਨਿ ਧਰ੍ਯੋ ਆਂਖਿਨ ਹਿਰ੍ਯੋ ॥ [੩੭]ਜਿਯਤ ਕਛੂ ਤ੍ਰਿਯ ਜਾਨਿ ਗਈ ਲਪਟਾਇਕੈ॥ [੩੮]ਹੋ ਮਲਿ ਦਲ ਚੂਤ੍ਰਨ ਸੌ, ਪਿਯ ਦਯੋ ਖਪਾਇਕੈ ॥ ੧੧ ॥ [੩੯]ਅਰਧ ਦੁਪਹਰੀ ਜਿਨ ਕਰ ਪਿਯਹਿ ਸੰਘਾਰਿਯੋ ॥ [੪੦]ਗ੍ਰਾਮ ਬਾਸਿਯਨ[3] ਠਾਢੇ ਚਰਿਤ ਨਿਹਾਰਿਯੋ ॥ [੪੧]ਮੂੰਦਿ ਮੂੰਦਿ ਮੁਖ ਨਾਕ ਹਹਾ ਕਹਿਕੈ ਰਹੀ॥ [੪੨]ਹੋ ਬਾਤ ਰੋਗ ਪਤਿ ਮਰੇ ਨ ਬੈਦ ਮਿਲ੍ਯੋ ਦਈ*॥੧੨॥

---

1. ਜਿਉਂ. 2. ਤਿਉਂ, 3. ਬਾਸੀਅਨ, (ਬੰਲੋ)

*ਇਸ ਪ੍ਰਕਰਣ ਦਾ ਕੇਂਦਰੀ ਭਾਵਾਰਥ ਹੈ ਕਿ ਇਸਤਰੀ ਪੁਰਸ਼ਾਂ ਦੀਆਂ ਸਾਵੀਆਂ ਜੋੜੀਆਂ ਹੀ ਸੁਖੀ ਵੱਸ ਸਕਦੀਆਂ ਹਨ ਪਤੀ ਬਲਵਾਨ ਤਕੜਾ ਹੋਵੇ ਇਸਤਰੀ ਮਾਣ ਕਰਦੀ ਹੈ । ਉਸ ਤੋਂ ਭੈਅ ਵੀ ਖਾਂਦੀ ਹੈ ਉਸ ਤੇ ਪ੍ਰਸੰਨਤਾ ਵੀ ਜਿਤਾਉਂਦੀ ਹੈ । ਪ੍ਰੰਤੂ ਇਸਤਰੀ ਭਾਰੂ ਤੇ ਬਲਵਾਨ ਹੋਵੇ ਉਸ ਤੋਂ ਪਤੀ ਹਰ ਵੇਲੇ ਜੀਅ ਭਿਆਣਾ ਹੋ ਕੇ ਉਸਦੀ ਗੁਲਾਮੀ ਕਰਨ ਤੇ ਮਜਬੂਰ ਹੋ ਜਾਏਗਾ । ਜਿਸ ਨੂੰ ਜੋੜੀ ਨਹੀਂ ਸਗੋਂ ਨਰੜ ਕਹਿਣਾ ਪਏਗਾ । ਇਹ ਕਹਾਵਤ ਮਸ਼ਹੂਰ ਹੈ 'ਜੋੜੀਆਂ ਜਗ ਥੋਹੜੀਆਂ ਨਰੜ ਬਹੁਤੇਰੇ' ।

੧ ਬਾਵਨੀ ਦੇਸ਼ ਵਿਚ ਇਕ ਮਾਲਵ ਨਾਮ ਦਾ ਪੇਂਡੂ ਸੁਭਾਅ ਦਾ ਜੱਟ ਰਹਿੰਦਾ ਸੀ।

੨ ਮੈਨ ਕਲਾ ਉਸ ਦੀ ਇਸਤਰੀ ਸੀ ਜੋ ਬੜੀ ਰੂਪਵਾਨ ਸੀ ॥੧॥

੩ ਮੈਨਕਲਾ ਦਾ ਸਰੀਰ ਚੰਗੇ ਵੱਡੇ ਕੱਦ ਦਾ ਅਤੇ ਅੰਗ ਤਕੜੇ ਨਰੋਏ ਸਨ।

੪ ਉਥੇ ਉਸ ਜਿਹੀ ਤਕੜੀ ਇਸਤਰੀ ਹੋਰ ਕੋਈ ਨਹੀਂ ਸੀ ॥੨॥

੫ ਅੜਿੱਲ ॥ ਕੋਈ ਫੌਜਦਾਰ ਉਸ ਦੇ ਪਿੰਡ ਵਿਚ ਆ ਗਿਆ।

੬ ਗੁਮੀ ਦੇ ਵਿਚ ਉਸ ਨੂੰ ਪਿਆਸ ਲੱਗੀ।

੭ ਉਸ ਨੇ ਪਾਣੀ ਮੰਗਿਆ ਜੋ ਉਸ ਜੱਟੀ (ਮੈਨਕਲਾ) ਨੇ ਦੇ ਦਿੱਤਾ।

੮ ਫੌਜਦਾਰ ਉਸ ਮੈਨਕਲਾ ਦਾ ਰੂਪ ਵੇਖਕੇ ਉਸਤੇ ਉਲਝ ਗਿਆ ॥੩॥

੯ ਅਤੇ ਦਿਲ ਵਿਚ ਸੋਚਿਆ ਕਿ ਇਸ ਨੂੰ ਮਿਲੀਏ।

੧੦ ਉਧਰ ਮੈਨ ਕਲਾ ਦੇ ਵਿਚ ਆ ਗਿਆ ਕਿ ਇਕ ਪੁੱਤਰ ਇਸ ਦੇ ਨੁਤਫੇ ਤੋਂ ਜੇ ਪੈਦਾ ਹੋ ਜਾਵੇ।

੧੧ ਉਹ ਬੜਾ ਬਹਾਦੁਰ ਹੋਵੇਗਾ ਜੋ ਜਗ ਵਿਚ ਮਸ਼ਹੂਰ ਹੋ ਸਕਦਾ ਹੈ। (ਜਿਸ ਦਾ ਡੀਲ ਡੌਲ ਫੌਜਦਾਰ ਵਾਂਗ-

੧੨ ਹੋਰ ਲੋਕਾਂ ਨਾਲੋਂ ਵੱਖਰਾ ਹੀ ਹੋਵੇਗਾ ॥੪॥

੧੩ ਦੋਹਰਾ॥ ਫੌਜਦਾਰ ਨੇ ਇਕ ਸੇਵਕਣ ਉਸ ਕੋਲ ਭੇਜ ਦਿੱਤੀ।

੧੪ ਅਤੇ ਉਸ ਨੂੰ ਧਨ ਦੇ ਕੇ ਖੁਸ਼ ਕਰ ਦਿੱਤਾ ਤੇ ਸਮਝਾ ਦਿੱਤਾ ॥੫॥

੧੫ ਅੜਿੱਲ ॥ ਉਹ ਇਸਤਰੀ ਗੱਲ ਸੁਣ ਕੇ ਚਲੀ ਗਈ।

੧੬ ਤੇ ਜਾਕੇ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਕਰਕੇ ਸਮਝਾ ਦਿੱਤਾ

੧੭ ਮੁੜ ਕੇ ਫੌਜਦਾਰ ਨੂੰ ਕਹਿ ਦਿੱਤਾ ਸਮਝਾਕੇ।

੧੮ ਕਿ ਅੱਜ ਰਾਤ ਨੂੰ ਆ ਕੇ ਤੈਨੂੰ ਮਿਲੇਗੀ-ਮੈਨਕਲਾ।੬।

੧੯ ਫੌਜਦਾਰ ਪਰ ਉਹ ਇਸਤਰੀ ਮੋਹਤ ਹੋ ਗਈ ਸੀ।

੨੦ ਅੱਧੀ ਰਾਤ ਉਸਨੂੰ ਮਿਲਨ ਚਲੀ ਗਈ।

੨੧ ਅੱਗੇ ਫੌਜਦਾਰ ਨੇ ਸੇਜ ਤੇ ਪਾਨ ਸ਼ਰਾਬ ਆਦਿ ਤਿਆਰ ਕਰਕੇ ਰੱਖ ਲਿਆ ਸੀ।

੨੨ ਤੇ ਸਾਰੀ ਰਾਤ ਕਲੋਲ ਕਰਦੇ ਰਹੇ ਤੇ ਇਸੇ ਸੁਰਤ ਵਿਚ ਲੀਨ ਰਹੇ ॥੭॥

੨੩ ਸਾਰੀ ਰਾਤ ਕਲੋਲ ਸੁਖਾਂ ਨੂੰ ਉਹ ਜਵਾਨ ਇਸਤਰੀ ਪ੍ਰਾਪਤ ਕਰਕੇ।

੨੪ ਬਿਨਾਂ ਹੀ ਪੈਸੇ ਦਿੱਤੇ ਉਸ ਦੀ ਹੋ ਗਈ।

੨੫ ਤੇ ਪ੍ਰਸੰਨ ਹੋ ਕੇ ਕਿਹਾ ਕਿ ਹੇ ਪਿਆਰੇ, ਮੈਂ ਤੈਨੂੰ ਇਕ ਚਲਿੱਤਰ ਦਿਖਾਉਂਦੀ ਹਾਂ।

੨੬ ਆਪਣੇ ਪਤੀ ਨੂੰ ਮਾਰ ਕੇ ਤੇਰੇ ਕੋਲ ਆ ਜਾਵਾਂਗੀ।੮।

੨੭ ਘਰ ਜਾ ਕੇ ਦੋਵੇਂ ਹੱਥ ਤਕੜੇ ਕਰਕੇ ਘਰ ਵਾਲੇ ਦੀ ਛਾਤੀ ਉਪਰ ਰੱਖ ਦਿੱਤੇ ਅਤੇ ਉਪਰੋਂ ਦਬਾ ਦਿੱਤਾ।

੨੮ ਨਾਲੇ ਰੌਲਾ ਪਾ ਦਿੱਤਾ, ਮੇਰੇ ਪਤੀ ਨੂੰ ਵਾਯੂ ਰੋਗ ਹੈ ਵਾਯੂ ਰੁਕ ਗਈ ਹੈ ਇਹ ਗੱਲ ਉਡਾ ਦਿੱਤੀ।

੨੯ ਤੇ ਉਸ ਦਾ ਬੋਲ ਨਾ ਨਿਕਲਨ ਦਿੱਤਾ ਮੂੰਹ ਵੀ ਬੰਦ ਕਰ ਰੱਖਿਆ, ਨਾਲੇ ਕਹੇ ਕੀ ਕਰਦਾ ਹੈਂ ?

੩੦ ਉਧਰ ਲੋਕਾਂ ਨੂੰ ਕਹਿੰਦਾ ਹੈ ਲੋਕੋ ਬਚਾਉ ਆ ਕੇ ਮੇਰਾ ਮਾਲਕ ਮਰਦਾ ਹੈ ॥੯॥

੩੧ ਚੌਪਈ॥ ਜਿਉਂ ਹੀ ਉਹ 'ਹਾਏ ਹਾਏ' ਕਹਿਣਾ ਚਾਹੇ।

੩੨ ਤਾਂ ਕੋ ਕਈ ਆ ਕੇ ਮੇਰੇ ਪ੍ਰਾਣ ਬਚਾ ਲਵੇ।

੩੩ ਤਿਉਂ ਤਿਉਂ ਉਹ ਇਸਤਰੀ ਹੋਰ ਘੁੱਟ ਕੇ ਮੂੰਹ ਬੰਦ ਕਰ ਦੇਵੇ।

੩੪ ਉਸਦਾ ਸਾਹ ਬਾਹਰ ਨਿਕਲਣ ਨਾ ਦੇਵੇ ॥੧੦॥

੩੫ ਅੜਿੱਲ ॥ ਸਾਹ ਰੁਕ ਕੇ ਬੇਹੋਸ਼ ਹੋ ਕੇ ਉਹ ਧਰਤੀ 'ਤੇ ਡਿੱਗ ਪਿਆ।

੩੬ ਪਿੰਡ ਦੇ ਲੋਕਾਂ ਨੇ ਮਰਿਆ ਅੱਖੀਂ ਆ ਵੇਖਿਆ।

੩੭ ਜ਼ਰਾ ਕੁ ਸਾਹ ਆਉਂਦਾ ਵੇਖਿਆ ਉਹ ਇਸਤਰੀ ਉਸ ਦੇ ਨਾਲ ਚਿੰਬੜ ਗਈ ਤੇ ਨਾਲੇ ਰੋ ਕੇ ਦੱਬਦੀ ਰਹੀ।

੩੮ ਲੋਕਾਂ ਭਾਣੇ ਮੋਹ ਵੱਸ ਹੈ ਪਰ ਹੇਠਾਂ ਲੈ ਕੇ ਮਲ ਦਲ ਕੇ ਘੁੱਟ ਕੇ ਚੰਗੀ ਤਰ੍ਹਾਂ ਸੁਲਾ ਦਿੱਤਾ-ਮੁਕਾ ਦਿੱਤਾ।੧੧।

੩੯ ਗੁਰੂ ਜੀ ਕਹਿੰਦੇ ਹਨ ਕਿ ਜਿਸ ਇਸਤਰੀ ਨੇ ਇਕ ਪਹਿਰ ਦਿਨ ਚੜ੍ਹੇ ਵਿਚ ਪਤੀ ਮਾਰ ਦਿੱਤਾ।

੪੦ ਪਿੰਡ ਦੇ ਲੋਕਾਂ ਦੇ ਸਾਹਮਣੇ ਸਭ ਨੂੰ ਧੋਖਾ ਦੇ ਦਿੱਤਾ ਅਥਵਾ ਨਗਰ ਨਿਵਾਸੀਆਂ ਨੇ ਸਾਹਮਣੇ ਖੜ੍ਹ ਕੇ ਉਸ ਦਾ ਚਲਿੱਤਰ ਵੇਖਿਆ।

੪੧ ਨਾਲੇ ਉਸ ਦਾ ਨੱਕ ਬੰਦ ਕਰਦੀ (ਘੁੱਟਦੀ) ਹੈ ਨਾਲੇ ਰੌਲਾ ਵੀ ਪਾਉਂਦੀ ਹੈ।

੪੨ ਕਹਿੰਦੀ ਹੈ ਕਿ ਮੇਰਾ ਪਤੀ ਵਾਯੂ ਰੋਗ ਨਾਲ ਮਰ ਗਿਆ ਸਮੇਂ ਸਿਰ ਵੈਦ ਨਾ ਮਿਲਿਆ ॥੧੨॥

[੧]ਚੌਪਈ॥ ਸਭਹਿਨ ਦੇਖਤ, ਪਤਿ ਕੋ ਮਾਰਯੋ ॥ [੨]ਗ੍ਰਾਮ ਬਾਸਿਯਨ ਕਛੂ ਨ ਬਿਚਾਰਯੋ ॥ [੩]ਪਤਿ ਕੇ ਬਜੋਗ ਸਦਨ ਤਜਿ ਗਈ॥ [੪]ਤਾ ਕੇ ਰਹਤ ਜਾਇ ਗ੍ਰਿਹ ਭਈ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕ ਤੀਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੩੧॥੪੩੬੩॥ਅਫਜੂੰ॥

[੫]ਦੋਹਰਾ ॥ ਇਕ ਰਾਜਾ ਮੁਲਤਾਨ ਕੋ; ਬਿਰਧ ਛਤ੍ਰੁ, ਤਿਹ ਨਾਮ ॥ [੬]ਬਿਰਧ ਦੇਹ ਤਾ ਕੋ ਰਹੈ ਜਾਨਤ ਸਿਗਰੋ ਗ੍ਰਾਮ ॥ ੧ ॥ [੭]ਚੌਪਈ ॥ ਤਾ ਕੇ ਧਾਮ ਪੁਤ੍ਰ ਨਹਿ ਭਯੋ ॥ [੮]ਰਾਜਾ ਅਧਿਕ ਬਿਰਧ ਹ੍ਵੈ ਗਯੋ ॥ [੯]ਏਕ ਨਾਰਿ ਤਬ ਔਰ ਬਯਾਹੀ ॥ [੧੦]ਅਧਿਕ ਰੂਪ ਜਾ ਕੇ ਤਨ ਆਹੀ ॥ ੨ ॥ [੧੧]ਸ੍ਰੀ ਬਡਡਯਾਛ ਮਤੀ ਜਗ ਕਹੈ ॥ [੧੨]ਜਿਹ ਲਖਿ ਮਦਨ ਥਕਿਤ ਹ੍ਵੈ ਰਹੈ ॥ [੧੩]ਸੋ ਰਾਨੀ ਤਰੁਨੀ ਜਬ ਭਈ ॥ [੧੪]ਮਦਨ ਕੁਮਾਰ ਨਿਰਖਿ ਕਰ ਗਈ ॥੩॥ [੧੫]ਤਾ ਦਿਨ ਤੇ ਹਰਿ ਅਰਿ ਬਸ ਭਈ॥ [੧੬]ਗ੍ਰਿਹ ਕੀ ਭੂਲਿ ਸਕਲ ਸੁਧਿ ਗਈ ॥ [੧੭]ਪਠੈ ਸਹਚਰੀ ਤਾਂਹਿ ਬੁਲਾਯੋ ॥ [੧੮]ਕਾਮ ਭੋਗ ਰੁਚਿ ਮਾਨਿ ਕਮਾਯੋ ॥ ੪ ॥ [੧੯]ਅੜਿਲ ॥ ਤਰੁਨ ਪੁਰਖ ਕੌ, ਤਰੁਨਿ; ਜਦਿਨ ਤ੍ਰਿਯ ਪਾਵਈ ॥ [੨੦]ਤਨਿਕ ਨ ਛੋਰਯੋ ਚਹਤ ਗਰੇ ਲਪਟਾਵਈ ॥ [੨੧]ਨਿਰਖਿ ਮਗੁਨ ਹ੍ਵੈ ਰਹਤ ਸਜਨ ਕੇ ਰੂਪ ਮੈਂ ॥ [੨੨]ਹੋ ਜਨੁ ਧਨੁ ਚਲਯੋ ਹਰਾਇ ਜੁਆਰੀ ਜੂਪ ਮੈਂ ॥ ੫ ॥ [੨੩]ਬਿਰਧਛਤ੍ਰ ਤਬ ਲਗੇਂ ਪਹੂਚਯੋ ਆਨਿ ਕਰਿ ॥ [੨੪]ਰਾਨੀ ਲਯੋ ਦੁਰਾਇ ਮਿਤ੍ਰ ਹਿਤ ਮਾਨਿ ਕਰਿ ॥ [੨੫]ਤਰੇ ਖਾਟ ਕੇ ਬਾਂਧਿ ਤਾਂਹਿ ਦ੍ਰਿੜ੍ਹ ਰਾਖਿਯੋ ॥ [੨੬]ਹੋ ਟਰਿ ਆਗੇ ਨਿਜੁ ਪਤਿ ਕੋ ਇਹ ਬਿਧਿ ਭਾਖਿਯੋ ॥ ੬ ॥ [੨੭]ਚੌਪਈ ॥ ਜਨਿਯਤ ਰਾਵ ਬਿਰਧ ਤੁਮ ਭਏ॥ [੨੮]ਖਿਲਤ ਅਖੇਟਹੁ ਤੇ ਰਹਿ ਗਏ॥ [੨੯]ਤੁਮ ਕੌ ਆਨ ਜਰਾ ਗਹਿ ਲੀਨੋ ॥ [੩੦]ਤਾਂ ਤੇ ਤੁਮ ਸਭ ਕਛੁ ਤਜਿ ਦੀਨੋ ॥ ੭ ॥ [੩੨]ਸੁਨਿ ਤ੍ਰਿਯ ਮੈ ਨ ਬਿਰਧ ਹ੍ਵੈ ਗਯੋ ॥ [੩੩]ਜਰਾ ਨ ਆਨਿ ਬਯਾਪਕ ਭਯੋ ॥ [੩੪]ਕਹੈਂ ਤੁ ਅਬ ਹੀ ਜਾਉਂ ਸਿਕਾਰਾ॥ [੩੫]ਮਾਰੌ ਰੋਝ ਰੀਛ ਝੰਖਾਰਾ॥੮॥ [੩੬]ਯੌ ਕਹਿ ਬਚਨ, ਅਖੇਟਕ ਗਯੋ ॥ [੩੭]ਰਾਨੀ ਟਾਰ ਜਾਰ ਕੌ ਦਯੋ ॥ [੩੮]ਨਿਸੁ ਭੇ ਖੇਲਿ ਅਖੇਟਕ ਆਯੋ ॥ [੩੯]ਭੇਦ ਅਭੇਦ ਜੜ੍ਹ ਕਛੂ ਨ ਪਾਯੋ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਤੀਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੩੨॥੪੩੭੨॥ਅਫਜੂੰ।

[੪੦]ਦੋਹਰਾ ॥ ਸਹਰ ਬਿਚੱਛਨ ਪੁਰ ਬਿਖੈ ਸਿੰਘ ਬਿਚੱਛਨ ਰਾਇ ॥ [੪੧]ਮਤੀ ਬਿਚੱਛਨ ਭਾਰਜਾ ਜਾਂਹਿ ਬਿਚੱਛਨ ਕਾਇ ॥ ੧ ॥ [੪੨]ਚੌਪਈ ॥ ਸਰਵਰ

---

*ਇਹਨਾਂ ਪ੍ਰਕਰਣਾਂ ਦੇ ਇਹੋ ਹੀ ਆਸ਼ੇ ਹਨ ਕਿ ਕਮਜ਼ੋਰ ਆਦਮੀ ਨੂੰ ਤਕੜੀ ਇਸਤਰੀ ਅਤੇ ਬੁੱਢੇ ਨੂੰ ਜਵਾਨ ਇਸਤਰੀ ਨਹੀਂ ਵਿਆਹੁਣੀ ਚਾਹੀਦੀ।

੧ ਚੌਪਈ ॥ ਸਾਰਿਆਂ ਦੇ ਦੇਖਦੇ ਪਤੀ ਮਾਰ ਸੁੱਟਿਆ ।

੨ ਪਿੰਡ ਦੇ ਲੋਕਾਂ ਨੂੰ ਕੋਈ ਭੇਤ ਨਾ ਲੱਗਣ ਦਿੱਤਾ ।

੩ (ਲੋਕਾਂ ਭਾਣੇ ਤਾਂ) ਪਤੀ ਦੇ ਵਿਛੋੜੇ ਦੇ ਦੁੱਖ ਕਰਕੇ ਘਰ ਛੱਡ ਗਈ ।

੪ ਪਰ ਫੌਜਦਾਰ ਦੇ ਘਰ ਜਾਕੇ ਵਸ ਗਈ-ਇਹ ਚਲਿੱਤਰ ਕਰਕੇ ॥੧੩॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੩੧ਵੀਂ ਕਥਾ ਸਮਪਾਤ ਹੈ।੨੩੧। ॥੪੩੬੩॥ਚਲਦਾ॥

---

੫ ਦੋ: ॥ ਇਕ ਮੁਲਤਾਨ ਦਾ ਰਾਜਾ ਸੀ ਜਿਸਦਾ 'ਬਿਰਧ ਛੱਤਰ' ਨਾਮ ਸੀ ਤੇ ।

੬ ਸਰੀਰ ਕਰਕੇ ਵੀ ਬਿਰਧ ਉਮਰ ਹੋ ਗਈ ਸੀ ਜਿਸ ਨੂੰ ਸਾਰੇ ਲੋਗ ਜਾਣਦੇ ਸਨ ॥੧॥

੭ ਚੌਪਈ ॥ ਉਸ ਦੇ ਘਰ ਕੋਈ ਪੁੱਤਰ ਨਾ ਹੋਇਆ ।

੮ ਰਾਜਾ ਬਹੁਤਾ ਬਿਰਧ ਹੋ ਗਿਆ ।

੯ ਫਿਰ ਉਸਨੇ ਇਕ ਇਸਤਰੀ ਹੋਰ ਵਿਆਹ ਲਈ (ਜਿਸ ਦੀ ਉਮਰ ਬਹੁਤ ਛੋਟੀ ਸੀ) ।

੧੦ ਜਿਸ ਦੇ ਤਨ ਤੇ ਰੂਪ ਬਹੁਤ ਸੀ ।

੧੧ ਸ੍ਰੀ ਬਡਭਾਗਮਤੀ ਜਿਸ ਨੂੰ ਜਗ ਕਹਿੰਦਾ ਸੀ ।

੧੨ ਉਹ ਐਨੀ ਸੋਹਣੀ ਸੀ, ਜਿਸ ਨੂੰ ਵੇਖਕੇ ਕਾਮ ਵੀ ਥੱਕ ਜਾਂਦਾ ਸੀ ।

੧੩ ਜਦੋਂ ਉਹ ਰਾਣੀ ਜਵਾਨ ਹੋ ਗਈ ਤਾਂ ਉਸ ਨੇ ।

੧੪ ਇਕ ਮਦਨ ਕੁਮਾਰ ਜਵਾਨ ਵੇਖ ਲਿਆ ॥੩॥

੧੫ ਉਸੇ ਦਿਨ ਤੋਂ ਉਹ ਕਾਮ ਦੇ ਵੱਸ ਪੈ ਗਈ ।

੧੬ ਘਰ ਦੀ ਸਾਰੀ ਸੋਝੀ ਭੁੱਲ ਗਈ ।

੧੭ ਗੋਲੀ ਭੇਜ ਕੇ ਉਸ ਨੂੰ ਬੁਲਾ ਲਿਆ ।

੧੮ ਤੇ ਖੁਸ਼ੀ ਦੇ ਨਾਲ ਕਾਮ ਭੋਗ ਉਸ ਨਾਲ ਕੀਤਾ ॥੪॥

੧੯ ਅੜਿੱਲ ॥ ਜਦੋਂ ਜਵਾਨ ਪੁਰਸ਼ ਨੂੰ ਜਵਾਨ ਇਸਤਰੀ ਮਿਲ ਜਾਵੇ ।

੨੦ ਤਾਂ ਉਸ ਨੂੰ ਜ਼ਰਾ ਵੀ ਗਲੇ ਨਾਲੋਂ ਦੂਰ ਨਹੀਂ ਕਰਨਾ ਚਾਹੁੰਦਾ ।

੨੧ ਸੱਜਣ ਦਾ ਰੂਪ ਵੇਖ ਕੇ ਉਸ ਪਰ ਮਸਤ ਹੋ ਜਾਂਦੇ ਨੇ

੨੨ ਜਿਵੇਂ ਜੁਆਰੀ ਸਾਰਾ ਧਨ ਬਾਜ਼ੀ ਪਰ ਲਾ ਕੇ ਹਾਰ ਜਾਂਦਾ ਹੈ ਜੂਏ ਤੇ ॥੫॥

੨੩ ਇਤਨੇ ਨੂੰ ਰਾਜਾ ਬਿਰਧ ਛੱਤਰ ਆ ਗਿਆ ।

੨੪ ਰਾਣੀ ਨੇ ਦਰਦ ਕਰਕੇ ਮਿੱਤਰ ਨੂੰ ਅੰਦਰ ਲਕੋ ਦਿੱਤਾ

੨੫ ਮੰਜੇ ਦੇ ਹੇਠਾਂ ਚੰਗੀ ਤਰ੍ਹਾਂ ਢਕ ਕੇ ਰੱਖ ਦਿੱਤਾ ।

੨੬ ਆਪ ਅੱਗੇ ਹੋ ਕੇ ਰਾਜੇ ਨੂੰ ਕਿਹਾ ਕਿ ॥੬॥

੨੭ ਚੌਪਈ ॥ ਐ ਰਾਜਨ ਤੁਸੀ ਤਾਂ ਹੁਣ ਬਹੁਤ ਬਿਰਧ ਹੋ ਗਏ ਹੋ ।

੨੮ ਅਤੇ ਹੁਣ ਸ਼ਿਕਰ ਖੇਡਣ ਤੋਂ ਰਹਿ ਚੁਕੇ ਹੋ ।

੨੯ ਤੁਹਾਨੂੰ ਤਾਂ ਹੁਣ ਬੁਢਾਪੇ ਨੇ ਫੜ ਲਿਆ ਹੈ ।

੩੦ ਜਿਸ ਕਰਕੇ ਤੁਸੀਂ ਸਭ ਕੰਮ ਛੱਡ ਦਿੱਤੇ ਹਨ ॥੭॥

੩੧ ਰਾਜੇ ਨੇ ਦਲੇਰੀ ਨਾਲ ਕਿਹਾ ਕਿ ਐ ਇਸਤਰੀ ਮੈਂ ਅਜੇ ਬੁੱਢਾ ਨਹੀਂ ਹੋਇਆ ।

੩੨ ਅਜੇ ਮੇਰੇ ਤੇ ਬੁਢਾਪਾ ਨਹੀਂ ਆਇਆ ।

੩੩ ਜੇ ਤੂੰ ਕਹੇ ਮੈਂ ਹੁਣੇ ਸ਼ਿਕਾਰ ਖੇਡਣ ਚਲਾ ਜਾਂਦਾ ਹਾਂ

੩੪ ਹੁਣੇ ਜਾ ਕੇ ਕੋੜ ਰਿਛ ਖੂੰ ਖਾਰ ਮਾਰ ਦਿੰਦਾ ਹਾਂ ॥੮॥

੩੫ ਇਹ ਕਹਿਕੇ ਸ਼ਿਕਾਰ ਕਰਨ ਚਲਾ ਗਿਆ ।

੩੬ ਰਾਣੀ ਨੇ ਅਰਾਮ ਨਾਲ ਯਾਰ ਨੂੰ ਘਰ ਤੋਂ ਕੱਢ ਦਿੱਤਾ

੩੭ ਜਦੋਂ ਰਾਜਾ ਸ਼ਾਮ ਨੂੰ ਸ਼ਿਕਾਰ ਖੇਡ ਕੇ ਆਇਆ ।

੩੮ ਤਾਂ ਉਸ ਨੂੰ ਉਸ ਦੀ ਕਰਤੂਤ ਦਾ ਕੋਈ ਪਤਾ ਨਾ ਲੱਗਿਆ ॥੯॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੩੨ਵੀਂ ਕਥਾ ਸਮਪਾਤ ਹੈ।੨੩੨। ॥੪੩੭੨॥ਚਲਦਾ॥

---

੩੯ ਦੋਹਰਾ॥ ਇਕ ਬਿਚੱਛਨ ਪੁਰ ਸ਼ਹਿਰ ਦੇ ਵਿਚ ਬਿਚੱਛਨ ਸਿੰਘ ਨਾਮ ਦਾ ਰਾਜਾ ਸੀ ।

੪੦ ਬਿਚੱਛਨ ਮਤੀ ਉਸਦੀ ਇਸਤਰੀ ਸੀ ਜਿਸ਼ ਦੀ ਸਡੌਲ ਤੇ ਸੁੰਦਰ ਕਾਇਆ ਸਰੀਰ ਸੀ ॥੧॥

੪੧ ਚੌਪਈ ॥ ਉਸ ਦਾ ਇਕ ਤਲਾ.....

ਕੂਪ ਜਹਾਂ ਫੁਲਵਾਰੀ ॥ ¹ਬਾਇ ਬਿਲਾਸ ਭਲੀ ਹਿਤਕਾਰੀ ॥ ²ਸਰਿਤਾ ਨਿਕਟਿ ਨਰਬਦਾ* ਬਹੈ ॥ ³ਲਖਿ ਛਬਿ ਇੰਦ੍ਰ ਥਕਿਤ ਹ੍ਵੈ ਰਹੈ ॥ ੨ ॥ ⁴ਸਵੈਯਾ[1] ॥ ਬਾਲ ਹੁਤੀ ਬ੍ਰਿਖਭਾਨ ਕਲਾ ਇਕ, ਰੂਪ ਲਸੈ ਜਿਹ ਕੋ ਜਗ ਭਾਰੀ ॥ ⁵ਖੇਲ ਅਖੇਟਕ ਆਵਤ ਹੁੰ, ਇਨ ਰਾਇ ਕਹੂੰ; ਵਹੁ ਨਾਰਿ ਨਿਹਾਰੀ ॥ ⁶ਐਂਚਿ ਬਰਮੇ ਗਹਿਕੈ ਬਹੀਯਾਂ ਤਿਨ ਬਾਤ ਸੁਨੀ ਇਨ ਰਾਜ ਦੁਲਾਰੀ ॥ ⁷ਕੋਪ ਭਰੀ ਬਿਨੁ ਆਗਿ ਜਰੀ ਮੁਖ ਨਆਇ ਰਹੀ ਨ ਉਚਾਵਤ ਨਾਰੀ ॥ ੩ ॥ ⁸ਚੌਪਈ ॥ ਤਾ ਸੌ ਬਆਹੁ ਨ੍ਰਿਪਤਿ ਜਬ ਕੀਯੋ ॥ ⁹ਭਾਂਤਿ ਭਾਂਤਿ ਤਾ ਕੋ ਰਸੁ ਲੀਯੋ॥ ¹⁰ਰੈਨਿ ਦਿਵਸ ਤ੍ਰਿਯ ਧਾਮ ਬਿਹਾਰੈ ॥ ¹¹ਔਰ ਰਾਨਿਯਨ[2] ਕੌ ਨ ਨਿਹਾਰੈ ॥੪॥ ¹²ਦੋਹਰਾ ॥ ਤਬ ਰਾਨੀ ਬਿਚਛਨ ਮਤੀ ਕੋਪ ਭਰੀ ਮਨ ਮਾਹਿ ॥ ¹³ਪੀਤ ਬਰਨ ਤਨ ਕੋ ਭਯੋ ਪਾਨ ਚਬਾਵਤ ਨਾਹਿ ॥ ੫ ॥ ¹⁴ਚੌਪਈ ॥ ਰਾਜਾ ਸਹਿਤ ਆਜੁ ਹਨਿ ਡਰਿਹੌ ॥ ¹⁵ਨਾਥ ਜਾਨਿ ਜਿਯ ਨੈਕ ਨ ਟਰਿਹੌ ॥ ¹⁶ਇਨ ਦੁਹੂੰ ਮਾਰਿ, ਪੂਤ ਨ੍ਰਿਪ ਕੈਹੌ ॥ ¹⁷ਪਾਨੀ ਪਾਨ ਤਬੈ ਮੁਖ ਦੈਹੌ ॥ ੬ ॥ ¹⁸ਅੜਿਲ ॥ ਦਾਬਿ ਖਾਟ ਤਰ ਗਈ ਗੁਡਾਨ ਬਨਾਇਕੈ ॥ ²⁰ਨਿਜੁ ਨਾਥਹਿ ਭੋਜਨ ਮੈਂ ਮਕਰੀ ਖੁਾਇਕੈ ॥ ²¹ਰੀਝਿ ਰੀਝਿ ਵਹ ਮਰਯੋ ਤਬੈ ਤ੍ਰਿਯ ਯੌਂ ਕਿਯੋ ॥ ²²ਹੋ ਜਾਰਿ ਬਾਰਿ ਕਰਿ ਨਾਥ ਸਵਤਿ ਕਹੱ ਗਹਿ ਲਿਯੋ ॥ ੭ ॥ ²³ਇਨ ਰਾਜਾ ਕੇ ਗੁਡਿਯਨ[3] ਕਿਯਾ ਬਨਾਇਕੈ ॥ ²⁴ਤਾ ਤੇ ਮੁਰ ਪਤਿ ਮਰਯੋ ਅਧਿਕ ਦੁਖ ਪਾਇਕੈ ॥ ²⁵ਯਾ ਕੁਤਿਯਾ ਕੀ ਅਬਹੀ ਕ੍ਰਿਆ ਉਘਾਰਿਹੌ ॥ ²⁶ਹੋ ਪ੍ਰਥਮ ਮੂੰਡਿਕੈ ਮੂੰਡ ਬਹੁਰਿ ਇਹ ਮਾਰਿ ਹੌ ॥੮॥ ²⁷ਲਏ ਪ੍ਰਜਾ ਸਭ ਸੰਗ ਤਹੀਂ ਆਵਤ ਭਈ ॥ ²⁸ਜਹਾਂ ਖਾਟ ਤਟ ਗਾਡਿ ਦੋਊ ਗੁਡਿਯਨ[3] ਗਈ ॥ ²⁹ਸਭਨ ਲਹਿਤ ਖਨ ਭੂਮਿ, ਲਏ ਤੇ ਕਾਢਿਕੈ ॥ ³⁰ਹੋ ਮੂੰਡਿ ਸਵਤਿ ਕੋ ਮੂੰਡ ਨਾਕ ਪੁਨਿ ਬਾਢਿਕੈ ॥ ੯ ॥ ³¹ਮੂੰਡਿ ਮੂੰਡ ਕਟਿ ਨਾਕ ਬਹੁਰਿ ਤਿਹੱ ਮਾਰਿਯੋ ॥ ³²ਉਹਿ ਬਿਧਿ ਪਤਿ ਹਨਿ ਇਹੱ ਛਲ ਯਾਂ ਕਹ ਟਾਰਿਯੋ ॥ ³³ਚੰਚਲਾਨ ਕੇ ਭੇਦ ਨਾਹਿ ਕਿਨਹੂੰ ਲਹਯੋ ॥ ³⁴ਹੋ ਸਾਸਤ੍ਰ ਸਿੰਮ੍ਰਿਤ ਰੁ ਬੇਦ ਪੁਰਾਨਨ ਮੈ ਕਹਯੋ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੩੩॥੪੩੮੨॥ਅਫਜੂੰ॥

³⁵ਦੋਹਰਾ ॥ ਸਹਰ ਟੌਂਕ ਟੋਡਾ ਬਿਖੈ ਨ੍ਰਿਪਤਿ ਕਲਾ ਇਕ ਬਾਲ ॥ ³⁶ਕਟਿ ਜਾ ਕੀ ਮ੍ਰਿਗਰਾਜ ਸੀ, ਮ੍ਰਿਗ ਸੇ ਨੈਨ ਬਿਸਾਲ ॥ ੧ ॥ ³⁷ਚੌਪਈ ॥ ਨ੍ਰਿਪ ਬਰ ਸੈਨ ਤਹਾਂ ਕੇ ਨ੍ਰਿਪਬਰ ॥ ³⁸ਅਧਿਕ ਦਰਬੁ ਸੁਨਿਯਤ ਜਾ ਕੇ ਘਰ ॥

1. ਸਵੱਈਆ 2. ਰਾਨੀਅਨ 3. ਗੁਡੀਅਨ (ਬੋਲੋ)

* ਨਰਬਦਾ-ਇਹ ਨਦੀ ਅਮਰ ਕੰਟਕ ਤੋਂ ਨਿਕਲਕੇ ਭੜੋਚ ਦੇ ਪਾਸ ਖੰਭਾਤ ਦੀ ਖਾੜੀ ਵਿਚ ਗਿਰਦੀ ਹੈ । ਇਸ ਨੂੰ ਮੇਕਲ ਨਾਮ ਦੇ ਰਿਖੀ ਦੀ ਕੰਨਿਆ, ਨਾਮਾਂ ਦੀ ਭੈਣ, ਦੁਸਹ ਦੀ ਇਸਤਰੀ ਪੁਰਕੁਸ਼ਤ ਦੀ ਮਾਤਾ ਲਿਖਿਆ ਹੈ। ਇਸਦੇ ਕੁਝ ਨਾਂ ਇਸ ਤਰਾਂ ਲਿਖੇ ਮਿਲਦੇ ਹਨ। ਇੰਦੁਜਾ ਸੋਮੋਦਭਵਾ, ਪੂਰਬ ਗੰਗਾ, ਮੇਕਲ ਕੰਨਯਾ ਅਤੇ ਰੇਵਾ ਹਨ।

...ਖੂਹ ਅਤੇ ਬਗੀਚਾ ਸੀ ।

੧ ਗੱਲ ਬਾਤ ਕਰਨ ਵਿਚ ਮਿਠਾਸ ਤੇ ਹਿਤ ਸੀ ਉਸ ਜਗ੍ਹਾ ਭਾਵ ਕਿ ਬੜਾ ਜੀਅ ਲੱਗਦਾ ਸੀ ।

੨ ਨਾਲ ਹੀ ਇਕ ਨਦੀ ਵੱਗਦੀ ਸੀ ਨਰਬਦਾ ਨਾਮੀ ।

੩ ਉਸ ਦੀ ਛਬਿ ਨੂੰ ਵੇਖ ਕੇ ਇੰਦ੍ਰ ਵੀ ਥੱਕ ਜਾਂਦਾ ਸੀ ਭਾਵ ਉਹ ਥਾਂ ਬੜੀ ਹੀ ਸੁਹਾਵਣੀ ਸੀ ॥੨॥

੪ ਸਵੈਯਾ ॥ ਬ੍ਰਿਖਭਾਨ ਕਲਾ ਨਾਮ ਦੀ ਇਕ ਸੁੰਦਰ ਇਸਤਰੀ ਸੀ ਜਿਸਦਾ ਰੂਪ ਬਹੁਤ ਲਿਸ਼ਕਦਾ ਸੀ ਸਾਰੇ ਜਗ ਵਿਚ ।

੫ ਰਾਜਾ ਸ਼ਿਕਾਰ ਖੇਡ ਕੇ ਆ ਰਿਹਾ ਸੀ ਤਾਂ ਇਸਤਰੀ ਉਸ ਦੀ ਨਿਗਾਹ ਪੈ ਗਈ ।

੬ ਬਾਂਹ ਤੋਂ ਫੜਕੇ ਉਸ ਨੂੰ ਖਿੱਚ ਲਿਆ, ਆਪਣੇ ਕਬਜ਼ੇ ਵਿਚ ਕਰ ਲਿਆ, ਉਹ ਗੱਲ ਪਹਿਲੀ ਰਾਣੀ ਨੇ ਜਦੋਂ ਸੁਣ ਲਈ ।

੭ ਤਾਂ ਉਹ ਕ੍ਰੋਧ ਨਾਲ ਭਰ ਗਈ ਅਤੇ ਅੱਗ ਤੋਂ ਬਿਨਾਂ ਹੀ ਸੜ ਗਈ ਅਤੇ ਮੂੰਹ ਨੀਵਾਂ ਕਰਕੇ ਉਪਰ ਨਾ ਚੁਕਿਆ ॥੩॥

੮ ਚੌ: ॥ ਜਦੋਂ ਰਾਜੇ ਨੇ (ਬ੍ਰਿਖਭਾਨ ਕਲਾ ਜੋ ਸ਼ਿਕਾਰ ਖੇਡਣ ਗਿਆ ਲੈ ਆਇਆ) ਸੀ ਨਾਲ ਵਿਆਹ ਕਰ ਲਿਆ ।

੯ ਤਾਂ ਤਰ੍ਹਾਂ ਤਰ੍ਹਾਂ ਉਸ ਨਾਲ ਰਸ ਮਾਣਿਆ ।

੧੦ ਰਾਤ ਦਿਨੇ ਉਸ ਦੇ ਘਰ ਹੀ ਰਹੇ ।

੧੧ ਹੋਰ ਰਾਣੀਆਂ ਵੱਲ ਕਦੇ ਤੱਕੇ ਹੀ ਨਾ ॥੪॥

੧੨ ਦੋਹਰਾ ॥ ਤਾਂ ਰਾਣੀ ਬਿਚੱਛਨ ਮਤੀ ਗੁੱਸੇ ਨਾਲ ਭਰ ਗਈ ਆਪਣੇ ਮਨ ਦੇ ਵਿਚ ।

੧੩ ਅਤੇ ਰਾਣੀ ਦਾ ਪੀਲਾ ਰੰਗ ਹੋ ਗਿਆ ਅਤੇ (ਮਨੋਰੰਜਨ ਉਸ ਨੂੰ ਚੰਗਾ ਨਾ ਲੱਗੇ) ਪਾਨ ਵੀ ਨਾ ਚੱਬੇ ॥੫॥

੧੪ ਚੌ: ॥ ਤੇ ਦਿਲ ਵਿਚ ਕਿਹਾ ਕਿ ਅੱਜ ਹੀ ਰਾਜੇ ਸਮੇਤ ਇਸ ਸੌਕਣ ਨੂੰ ਮਾਰ ਸੁੱਟਾਂ ।

੧੫ ਹੁਣ ਮੈਂ ਪਤੀ ਜਾਣ ਕੇ ਪਿਛਾਂ ਨਹੀਂ ਮੁੜਾਂਗੀ ।

੧੬ ਇਹਨਾਂ ਦੋਹਾਂ ਨੂੰ ਮਾਰਕੇ ਪੁੱਤਰ ਨੂੰ ਰਾਜਾ ਕਰ ਦੇਵਾਂਗੀ

੧੮ ਤਦ ਹੀ ਖਾਨ ਪਾਨ ਕਰਾਂਗੀ ਇਹ ਕੰਮ ਕਰਕੇ ॥੬॥

੧੯ ਅੜਿੱਲ ॥ ਜੰਤਰ ਬਣਾਕੇ ਰਾਜੇ ਦੇ ਮੰਜੇ ਦੇ ਹੇਠਾਂ ਦੱਬ ਦਿੱਤੇ ।

੨੦ ਤੇ ਆਪਣੇ ਰਾਜੇ ਦੇ ਭੋਜਨ ਵਿਚ ਮਕੜੀ ਪਾ ਕੇ ਖੁਆ ਦਿੱਤੀ ।

੨੧ ਜਿਸ ਵੇਲੇ ਰਿੜ ਰਿੜ ਕੇ ਰਾਜਾ ਮਰ ਗਿਆ ਤਾਂ ਫਿਰ ਉਸ ਨੇ ਇਉਂ ਕੀਤਾ ।

੨੨ ਰਾਜੇ ਦਾ ਸੰਸਕਾਰ ਕਰਕੇ ਸੌਕਣ ਨੂੰ ਆ ਫੜਿਆ ।੭।

੨੩ ਤੇ ਦੋਸ਼ ਲਾ ਦਿੱਤਾ ਕਿ ਇਸ ਨੇ ਰਾਜੇ ਤੇ ਟੂਣਾ ਕਰ ਦਿੱਤਾ ।

੨੪ ਜਿਸ ਕਰਕੇ ਮੇਰਾ ਪਤੀ ਰਿਚ ਰਿਚ ਕੇ ਮਰ ਗਿਆ ਹੈ ਦੁਖੀ ਹੋ ਕੇ ।

੨੫ ਇਸ ਕੁੱਤੀ ਦੇ ਕੰਮ ਨੂੰ ਹੁਣੇ ਨੰਗਾ ਕਰਦੀ ਹਾਂ ।

੨੬ ਪਹਿਲਾਂ ਇਸਦਾ ਸਿਰ ਮੁੰਨ ਕੇ ਫਿਰ ਇਸ ਨੂੰ ਮਾਰਾਂਗੀ ॥੮॥

੨੭ ਸਾਰੇ ਲੋਕਾਂ (ਪੰਚਾਇਤ) ਨੂੰ ਨਾਲ ਲੈ ਲਿਆ ਉਥੇ ਆ ਗਈ ।

੨੮ ਜਿਥੇ ਮੰਜੇ ਦੇ ਥੱਲੇ ਦੋ ਜੰਤਰ ਦੱਬੇ ਹੋਏ ਸਨ ।

੨੯ ਸਾਰਿਆਂ ਦੇ ਸਾਹਮਣੇ ਧਰਤੀ ਪੁੱਟਕੇ ਉਹ ਕੱਢ ਲਏ ।

੩੦ ਤੇ ਸੌਕਣ ਦਾ ਸਿਰ ਮੁੰਨ ਕੇ ਨੱਕ ਵੱਢ ਕੇ ॥੯॥

੩੧ ਸਿਰ ਮੁੰਨਕੇ ਨੱਕ ਵੱਢ ਕੇ ਫਿਰ ਉਸ ਨੂੰ ਮਾਰ ਦਿੱਤਾ

੩੨ ਇਸ ਤਰ੍ਹਾਂ ਪਹਿਲਾਂ ਪਤੀ ਨੂੰ ਮਾਰਕੇ ਫਿਰ ਇਸ ਢੰਗ ਨਾਲ ਉਸ ਨੂੰ ਸਾਹਮਣੇ ਤੋਂ ਹਟਾ ਦਿੱਤਾ ।

੩੩ ਇਹਨਾਂ ਚੰਚਲ ਇਸਤਰੀਆਂ ਦਾ ਕਿਸੇ ਨੂੰ ਭੇਤ ਨਹੀਂ ਲੱਗਿਆ-ਲੇਖਕ ਕਹਿੰਦਾ ਹੈ ।

੩੪ ਕਿ ਸ਼ਾਸਤਰ ਸਿਮ੍ਰਿਤੀਆਂ ਤੇ ਬੇਦਾਂ ਨੇ ਵੀ ਇਹਨਾਂ ਦਾ ਭੇਤ ਨਹੀਂ ਪਾਇਆ ਨਾ ਵਰਨਣ ਕੀਤਾ ਹੈ ॥੧੦॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੩੩ਵੀਂ ਕਥਾ ਸਮਾਪਤ ਹੈ।੨੩੩। ॥੪੩੮੨॥ ਚਲਦਾ॥

---

੩੫ ਦੋਹਰਾ॥ ਟੋਕ ਟੋਡਾ ਸ਼ਹਿਰ ਵਿਚ 'ਨ੍ਰਿਪਤਿ ਕਲਾ' ਇਕ ਇਸਤਰੀ ਸੀ ।

੩੬ ਜਿਸ ਦਾ ਲੱਕ ਸ਼ੇਰ ਜਿਹਾ ਤੇ ਹਿਰਨ ਜਿਹੇ ਮੋਟੇ ਨੇਤਰ ਸਨ ॥੧॥

੩੭ ਚੌਪਈ ॥ ਨ੍ਰਿਪਬਰ ਸੈਨ ਉਥੋਂ ਦਾ ਰਾਜਾ ਸੀ (ਟੋਕ ਟੋਡਾ ਸ਼ਹਿਰ ਦਾ) ।

੩੮ ਬੇਅੰਤ ਧਨ ਜਿਸ ਦੇ ਘਰ ਵਿਚ, ਮੌਜੂਦ ਸੀ ।

ਭਾਂਤਿ ਭਾਂਤਿ ਕੇ ਭੋਗ ਕਮਾਵੈ॥[1]ਨਿਰਖਿ ਪ੍ਰਭਾ ਦੇਵੇਸ ਲਜਾਵੈ॥੨॥[2]ਐਂਡੋਰਾਇ ਭਾਟ ਕੋ ਸੁਤ ਤਹੱ॥ [3]ਤਾਕੈ ਰੂਪ ਨ ਸਮ ਕੋਊ ਮਹਿ ਮਹੱ॥ [4]ਅਧਿਕ ਤਰੁਨ ਕੋ ਰੂਪ ਸੁਹਾਵੈ॥ [5]ਨਿਰਖਿ ਕਾਂਇ ਕੰਚਨ ਸਿਰ ਨਯਾਵੈ॥੩॥ [6]ਜਬ ਤ੍ਰਿਯ ਤਿਨ ਤਰੁਨੀ ਨਰ ਲਹਾ॥ [7]ਮਨ ਕ੍ਰਮ ਬਚ ਮਨ ਮੈ ਯੌ ਕਹਾ॥ [8]ਪਠੈ ਸਹਚਰੀ ਯਾਹਿ ਬੁਲਾਊਂ॥ [9]ਕਾਮ ਭੋਗ ਤਿਹ ਸਾਥ ਕਮਾਊਂ॥੪॥ [10]ਅੜਿੱਲ॥ ਪਰਮ ਪਾਟਕੀ ਝੂਲਨਿ ਏਕ ਸਵਾਰਿਕੈ॥[11]ਤਾ ਪਰ ਝੂਲਤਿ ਭਈ ਬਿਚਾਰ ਬਿਚਾਰਿਕੈ॥ [12]ਯਾਹੀ ਚੜ੍ਹ ਪੀਰੀ ਪਰ ਪਿਯਹਿ ਬੁਲਾਇ ਹੌ॥ [13]ਹੋ ਅਰਧ ਰਾਤ੍ਰਿ ਗੇ ਘਰ ਕੌ ਤਾਹਿ ਬਹਾਇ ਹੌ॥੫॥ [14]ਯਾ ਪੀਰੀ ਕਹੱ ਦੈਹੌ ਤਰੇ ਬਹਾਇਕੈ॥ [15]ਰੇਸਮ ਕੀ ਦ੍ਰਿੜ ਡੋਰੈ ਚਾਰ ਲਗਾਇਕੈ॥ [16]ਜੋ ਯਾ ਕੋ ਨ੍ਰਿਪ ਹੂੰ ਕਬਹੂੰ ਲਹਿ ਜਾਇ ਹੈ॥ [17]ਹੋ ਜਾਨਿ ਪੀਂਘ ਚੁਪਿ ਰਹਿ ਹੈ ਕਹਾ ਰਿਸਾਇ ਹੈ॥ ੬॥ [18]ਅਰਧ ਰਾਤ੍ਰਿ ਪੀਰ੍ਹੀ ਗ੍ਰਿਹ ਤਰੇ ਬਹਾਇਕੈ॥ [19]ਡੋਰਹਿ ਐਂਚਿ ਪ੍ਰੀਤਮਹਿ ਲੇਤ ਚੜ੍ਹਾਇਕੈ॥ [20]ਰਾਨੀ ਸੰਗ ਤਿਹੱ ਆਨਿ ਮਿਲਾਵਾ ਦੇਤ ਕਰਿ॥ [21]ਹੋ ਜਾਨਿ ਕੇਲ ਕੀ ਸਮੈਂ ਸਖੀ ਸਭ ਜਾਂਹਿ ਟਰਿ॥੭॥ [22]ਤਵਨ ਭਾਟ ਕੋ ਨਿਤ ਪ੍ਰਤਿ ਲੇਤ ਬੁਲਾਇਕੈ॥ [23]ਏਕ ਦਿਵਸ ਗ੍ਰਿਹ ਰਹਨ ਨ ਦੇਹਿ ਬਹਾਇਕੈ॥ [24]ਐਂਚਿ ਐਂਚਿ ਤਿਹੱ ਲੇਤ ਨ ਛੋਰਤ ਏਕ ਛਿਨ॥ [25]ਹੋ ਆਨਿ ਤ੍ਰਿਯਾ ਕੇ ਧਾਮ ਸੋਯੋ ਨ੍ਰਿਪ ਏਕ ਦਿਨ॥੮॥ [26]ਰਾਵ ਨ ਲਹਯੋ ਚੇਰਿਯਨ ਭਾਟ ਬੁਲਾਇਯੋ॥ [27]ਬਿਨ ਰਾਨੀ ਕੇ ਕਹੇ ਸੁ ਜਾਰ ਮੰਗਾਇਯੋ॥ [28]ਨਿਰਖਿ ਰਾਇ ਤਿਹੱ ਕਹਿ ਤਸਕਰ ਜਾਗਤ ਭਯੋ॥ [29]ਹੋ ਯਾਹਿ ਨ ਦੈਹੌ ਜਾਨਿ ਕਾਢਿ ਅਸਿ ਕਰ ਲਯੋ॥ ੯॥ [30]ਨ੍ਰਿਪ ਜਾਗਤ ਸਭ ਜਗੇ ਪਕਰਿ ਤਾ ਕੋ ਲਿਯੋ॥ [31]ਆਨਿ ਰਾਵ ਕੇ ਤੀਰ ਬਾਂਧਿ ਠਾਢੋ ਕਿਯੋ॥ [32]ਸੁਨਤ ਸੋਰ ਤ੍ਰਿਯ ਉਠੀ ਨੀਦ ਤੇ ਜਾਗਿਕੈ॥ [33]ਹੋ ਰਾਜਾ ਤੇ ਡਰ ਪਾਇ ਮਿੱਤ੍ਰ ਹਿਤ ਤਯਾਗਿਕੈ॥੧੦॥ [34]ਰਾਨੀ ਬਾਚ॥ [35]ਦੋਹਰਾ॥ ਸੁਨੁ ਰਾਜਾ ਆਯੋ ਹੁਤੋ ਤੋਹਿ ਹਨਨ ਇਹ ਚੋਰ॥ [36]ਅਬ ਹੀ ਯਾ ਕੌ ਮਾਰਿਯੈ ਹੋਨ ਨ ਦੀਜੈ ਭੋਰ*॥੧੧॥ [37]ਚੌਪਈ॥ ਤ੍ਰਿਯ ਕੋ ਬਚਨ ਚੋਰ ਸੁਨ ਪਾਇਯੋ॥ [38]ਨ੍ਰਿਪਤਿ ਭਏ ਕਹਿ ਸਾਚ ਸੁਨਾਯੋ॥ [39]ਯਹ ਰਾਨੀ ਮੋਰੇ ਸੰਗ ਰਹਈ॥[40]ਅਬ ਮੋ ਕੌ ਤਸਕਰ ਕਰਿ ਕਹਈ॥੧੨॥[41]ਅੜਿੱਲ॥ ਜਾਰ ਚੋਰ ਕੋ ਬਚਨ ਨ ਸਾਚੁ ਪਛਾਨਿਯੈ॥ [42]ਪ੍ਰਾਨ ਲੋਭ ਤੇ ਬਕਤ ਸਭਨ ਪਰ ਜਾਨਿਯੈ॥ [43]ਇਨਕੇ ਕਹੇ ਨ ਕੋਪ ਕਿਸੂ ਪਰ ਕੀਜਿਯੈ॥ [44]ਹੋ ਰਾਵ ਬਚਨ ਯਹ ਸਾਚੁ ਜਾਨਿ ਜਿਯ ਲੀਜਿਯੈ॥ ੧੩॥ [45]ਸਾਚੁ ਸਾਚੁ ਸੁਨਿ ਰਾਵ ਬਚਨ ਭਾਖਤ ਭਯੋ॥ [46]ਪ੍ਰਾਨ ਲੋਭ ਤੇਂ ਨਾਮ ਤ੍ਰਿਯਾ ਕੋ ਇਨ ਲਯੋ॥ [47]ਤਾ ਤੇਂ ਯਾ ਤਸਕਰ ਕਹੱ ਅਬ ਹੀ

* ਪਾਠਕ ਜਨੋਂ ਸੋਚ ਵਿਚਾਰੋ ਪ੍ਰਕਰਣ ਦੇ ਕੇਂਦਰੀ ਭਾਵ ਅਰਥ ਨੂੰ ਸਮਝ, ਇਹ ਉਹੀ ਇਸਤਰੀ ਹੈ ਜਿਹੜੀ ਇਕ ਦਿਨ ਵੀ ਉਸ ਭੱਟ ਨੂੰ ਮਿਲੇ ਤੋਂ ਬਿਨਾਂ ਨਹੀਂ ਸੀ ਰਹਿ ਸਕਦੀ ਅਤੇ ਜਿਹੜੀ ਖਿੱਚ ਖਿੱਚ ਕੇ ਉਸ ਨੂੰ ਛਾਤੀ ਨਾਲ ਲਾ ਕੇ ਰੱਜਦੀ ਨਹੀਂ ਸੀ ਉਹੀ ਇਸਤਰੀ ਆਪਣੀ ਜਾਨ ਬਚਾਉਣ ਲਈ ਮਿੱਤਰਤਾਈ ਤੋੜ ਕੇ ਉਸ ਨੂੰ ਰਾਜੇ ਦਾ ਕਾਤਲ ਕਰਾਰ ਦਿੰਦੀ ਹੈ ਅਤੇ ਉਸ ਨੂੰ ਕਤਲ ਕਰਨ ਲਈ ਇਕ ਮਿੰਟ ਦੁਸਵਾਰ ਕੀਹੰਦੀ ਹੈ, ਦੱਸੋ ਇਸ ਮੂਰਖ ਭੱਟ ਨੇ ਕੀ ਖੱਟਿਆ? ਪਹਿਲੀ ਗੱਲ ਇਹ ਕਿ ਕੋਈ ਵੀ ਪੁਰਸ਼ ਪਰਇਸਤਰੀ ਦੇ ਜਾਲ ਵਿਚ ਫਸਿਆ ਆਪਣੀ ਜਾਨ ਦੀ ਸੁੱਖ ਨਹੀਂ ਮਨਾ ਸਕਦਾ। ਜੇਕਰ ਕੁਝ ਦਿਨ ਬਚਾ ਹੋ ਹੀ ਜਾਵੇ ਤਾਂ ਇਕ ਦਿਨ ਉਸ ਦੀ ਜਾਨ ਲੇਵਾ ਆ ਹੀ ਜਾਂਦਾ ਹੈ ਜਦ ਜਾਨ 'ਤੇ ਆ ਬਣਦੀ ਹੈ ਤਾਂ ਕੋਈ ਵੀ ਉਸਦਾ ਸਹਾਇਕ ਨਹੀਂ ਹੋ ਸਕਦਾ ਹਰੇਕ ਆਪਣੀ ਜਾਨ ਦੀ ਸੁਖ ਲੋੜਦਾ ਹੈ। ਜਦੋਂ ਸਿਰ 'ਤੇ ਆ ਬਣਦੀ ਹੈ ਉਦੋਂ ਤਾਂ ਘਰ ਦੀ ਇਸਤਰੀ ਵੀ ਭੂਤ ਭੂਤ ਕਹਿ ਕੇ ਛੱਡ ਤੁਰਦੀ ਹੈ। ਫਿਰ ਪਰਾਈਆਂ ਤੋ ਆਸ ਕਰਨੀ ਕਿਥੋਂ ਦੀ ਅਕਲਮੰਦੀ ਹੈ?

....ਤਰ੍ਹਾਂ ਤਰ੍ਹਾਂ ਦੇ ਸੁਖ ਭੋਗਦਾ ਸੀ।
੧ ਜਿਸ ਨੂੰ ਵੇਖ ਕੇ ਦੇਵਤਿਆਂ ਦਾ ਰਾਜਾ ਇੰਦ੍ਰ ਵੀ ਸ਼ਰਮਾਂਦਾ ਸੀ ॥੨॥
੨ ਇਕ ਮੈਂਡੋ ਰਾਇ ਭੱਟ ਦਾ ਪੁੱਤਰ ਸੀ ਉਥੇ।
੩ ਜਿਸ ਦੇ ਰੂਪ ਜਿਹਾ ਕੋਈ ਧਰਤੀ ਉਪਰ ਨਹੀਂ ਸੀ।
੪ ਉਸ ਗਭਰੂ ਤੇ ਬਹੁਤ ਹੀ ਰੂਪ ਰੰਗ ਸ਼ੋਭਦਾ ਸੀ।
੫ ਜਿਸ ਨੂੰ ਦੇਖ ਕੇ ਸੋਨਾ ਵੀ ਸਿਰ ਨੀਵਾਂ ਕਰ ਲੈਂਦਾ ਸੀ ਭਾਵ ਕਿ ਸੋਨੇ ਤੋਂ ਵੀ ਵੱਧ ਸੁੰਦਰ ਸੀ ॥੩॥
੬ ਜਦੋਂ ਉਸ ਜਵਾਨ ਇਸਤਰੀ ਨੇ ਉਹ ਪੁਰਸ਼ ਵੇਖਿਆ।
੭ ਮਨ ਬਚਨ ਕਰਕੇ ਆਪਣੇ ਮਨ ਵਿਚ ਉਸ ਨੇ ਇਉਂ ਕਿਹਾ ਕਿ।
੮ ਗੋਲੀ ਭੇਜ ਕੇ ਇਸ ਨੂੰ ਬੁਲਾ ਲਵਾਂ ਅਤੇ।
੯ ਕਾਮ ਕੇਲ ਇਸ ਦੇ ਨਾਲ ਕਮਾਵਾਂ ॥੪॥
੧੦ ਅੜਿੱਲ॥ ਰੇਸ਼ਮ ਦੇ ਰੱਸੇ ਲੈ ਕੇ ਝੂਲਣੇ ਵਾਲੀ ਪੀੜੀ ਉਸ ਵਿਚ ਪਾ ਕੇ।
੧੧ ਉਸਦੇ ਉਪਰ ਝੂਟੇ ਲੈਣ ਲੱਗ ਗਈ ਗੱਲ ਵਿਚਾਰ ਕੇ।
੧੨ ਇਸੇ ਪੀੜੀ ਉਪਰ ਚੜ੍ਹ ਕੇ ਪਤੀ ਨੂੰ ਬੁਲਾਵਾਂਗੀ।
੧੩ ਅੱਧੀ ਰਾਤ ਦੇ ਸਮੇਂ ਉਸਨੂੰ ਘਰ ਨੂੰ ਤੋਰ ਦੇਵਾਂਗੀ।੫।
੧੪ ਇਸ ਪੀੜੀ ਨੂੰ ਉਪਰ ਤੋਂ ਕੰਧ ਦੇ ਨਾਲ ਹੇਠਾਂ ਲਮਕਾ ਦੇਵਾਂਗੀ।
੧੫ ਰੇਸ਼ਮ ਦੀਆਂ ਚਾਰ ਡੋਰਾਂ ਇਸ ਨੂੰ ਲਾ ਕੇ।
੧੬ ਜਦੋਂ ਕਿਤੇ ਰਾਜਾ ਇਸ ਪੀੜੀ ਨੂੰ ਵੇਖ ਲਵੇਗਾ।
੧੭ ਪੀੜੀ ਨੂੰ ਵੇਖ ਕੇ ਘਰ ਦੇ ਸਭ ਚੁੱਪ ਰਹਿਣਗੇ ਗੁੱਸੇ ਨਹੀਂ ਹੋਣਗੇ ॥੬॥
੧੮ ਅੱਧੀ ਰਾਤ ਪੀੜੀ ਹੇਠਾਂ ਲਮਕਾ ਕੇ ਆਪਣੇ।
੧੯ ਪ੍ਰੀਤਮ ਨੂੰ ਉਪਰ ਬੈਠਾਕੇ ਡੋਰਾਂ ਖਿੱਚ ਕੇ ਉਪਰ ਚੜ੍ਹਾ ਲਵੇ।
੨੦ ਉਹ ਰਾਣੀ ਨਾਲ ਜਾ ਕੇ ਉਹ ਮਿਲਾਵਾ ਕਰ ਲੈਂਦਾ।
੨੧ ਗੋਲੀਆਂ ਬਾਂਦੀਆਂ ਉਹਨਾਂ ਦੀ ਖੁਸ਼ੀ ਦਾ ਸਮਾਂ ਵੇਖ ਕੇ ਪਾਸੇ ਚਲੀਆਂ ਜਾਂਦੀਆਂ ॥੭॥
੨੨ ਉਸ ਭੱਟ ਨੂੰ ਹਰ ਰੋਜ਼ ਬੁਲਾ ਲਵੇ।
੨੩ ਇਕ ਦਿਨ ਵੀ ਖਾਲੀ ਨਾ ਜਾਣ ਦੇਵੇ।
੨੪ ਖਿੱਚ ਖਿੱਚ ਕੇ ਨਾਲ ਲਾਉਂਦੀ ਇਕ ਛਿਨ ਵੀ ਦੂਰ ਨਾ ਹੋਣ ਦਿੰਦੀ।
੨੫ ਇਕ ਦਿਨ ਰਾਜਾ ਆ ਕੇ ਉਸ ਦੇ ਘਰ ਸੌਂ ਗਿਆ।੮।
੨੬ ਗੋਲੀਆਂ ਨੇ ਰਾਜਾ ਆਇਆ ਨਾ ਵੇਖਿਆ, ਉਸ ਭੱਟ ਨੂੰ ਬੁਲਾ ਲਿਆ।
੨੭ ਰਾਣੀ ਦੇ ਕਹੇ ਬਿਨਾਂ ਹੀ ਰੁਟੀਨ ਨਾਲ ਉਸ ਦੇ ਯਾਰ ਨੂੰ ਬੁਲਾ ਲਿਆ।
੨੮ ਰਾਜਾ ਚੋਰ ਆਇਆ ਵੇਖ ਕੇ ਜਾਗ ਪਿਆ।
੨੯ ਰਾਜੇ ਨੇ ਤਲਵਾਰ ਕੱਢਕੇ ਹੱਥ ਵਿਚ ਲੈ ਲਈ ਤੇ ਕਿਹਾ ਕਿ ਇਸ ਨੂੰ ਇਥੋਂ ਜਾਣ ਨਹੀਂ ਦਿਆਂਗਾ ॥੯॥
੩੦ ਰਾਜਾ ਜਾਗਿਆ, ਸਾਰੇ ਜਾਗ ਪਏ ਉਸਨੂੰ ਪਕੜ ਲਿਆ
੩੧ ਬੰਨ੍ਹ ਕੇ ਲਿਆਕੇ ਰਾਜੇ ਦੇ ਅੱਗੇ ਖੜਾ ਕਰ ਦਿੱਤਾ।
੩੨ ਇਹ ਰੌਲਾ ਸੁਣ ਕੇ ਰਾਣੀ ਵੀ ਜਾਗ ਉਠੀ।
੩੩ ਰਾਜੇ ਤੋਂ ਡਰ ਕੇ ਮਿੱਤਰ ਦਾ ਮੋਹ ਤਿਆਗ ਦਿੱਤਾ।੧੦।
੩੪ ਰਾਣੀ ਨੇ ਕਿਹਾ-
੩੫ ਦੋ:॥ ਐ ਰਾਜਾ, ਮੇਰੀ ਗੱਲ ਸੁਣ ਇਹ ਚੋਰ ਤੈਨੂੰ ਕਤਲ ਕਰਨ ਲਈ ਆਇਆ ਹੋਵੇਗਾ।
੩੬ ਇਸ ਨੂੰ ਹੁਣੇ ਮਾਰ ਦੇਹ, ਸਵੇਰੇ ਨਾ ਹੋਣ ਦੇਹ ॥੧੧॥
੩੭ ਚੌਪਈ॥ ਇਸਤਰੀ ਦੀ ਇਹ ਗੱਲ ਚੋਰ ਨੇ ਸੁਣ ਲਈ
੩੮ ਉਸ ਨੇ ਰਾਜੇ ਅੱਗੇ ਸੱਚੀ ਗੱਲ ਦੱਸ ਦਿੱਤੀ।
੩੯ ਕਿ ਇਹ ਰਾਣੀ ਮੇਰੇ ਨਾਲ ਰਹਿੰਦੀ ਸੀ।
੪੦ ਹੁਣ ਮੈਨੂੰ ਚੋਰ ਕਰਕੇ ਪੁਕਾਰ ਰਹੀ ਹੈ ॥੧੨॥
੪੧ ਅੜਿੱਲ॥ ਰਾਣੀ ਬੋਲੀ ਕਿ ਚੋਰ ਤੇ ਯਾਰ ਦੀ ਗੱਲ ਸੱਚੀ ਨਹੀਂ ਹੁੰਦੀ ਇਸ ਲਈ ਇਸ ਦੀ ਗੱਲ ਨੂੰ ਸੱਚ ਨਾ ਜਾਣੋ।
੪੨ ਇਹ ਪ੍ਰਾਣਾਂ ਦੇ ਲਾਲਚ ਕਰਕੇ ਸਾਰਿਆਂ ਤੇ ਝੂਠੀਆਂ ਤੁਹਮਤਾਂ ਲਾਉਂਦਾ ਹੈ ਬਕਵਾਸ ਕਰਦਾ ਹੈ।
੪੩ ਇਨ੍ਹਾਂ ਦੇ ਕਹੇ ਪਰ ਕਿਸੇ ਤੇ ਕ੍ਰੋਧ ਨਾ ਕਰੋ।
੪੪ ਐ ਰਾਜਾ ਇਹ ਗੱਲ ਸੱਚੀ ਨਾ ਜਾਣ ਲੈ ॥੧੩॥
੪੫ ਹਾਂ, ਤੇਰੀ ਗੱਲ ਠੀਕ ਹੈ। ਰਾਜੇ ਨੇ ਕਹਿ ਦਿੱਤਾ ਅਤੇ ਕਿਹਾ ਕਿ।
੪੬ ਪ੍ਰਾਣ ਬਚਾਉਣ ਵਾਸਤੇ ਰਾਣੀ ਦਾ ਨਾਮ ਲੈਂਦਾ ਹੈ।
੪੭ ਇਸ ਵਾਸਤੇ ਇਸ ਚੋਰ ਨੂੰ ਹੁਣੇ ਮਾਰ ਦਿੱਤਾ ਜਾਵੇ।

ਮਾਰਿਯੈ॥ [1]ਹੋ ਇਹੀ ਭੋਹਰਾ ਭੀਤਰ ਗਹਿਕੈ ਡਾਰਿਯੈ॥੧੪॥ [2]ਪ੍ਰਥਮਹਿ ਤ੍ਰਿਯਾ ਸੁ ਤਾ ਸੌ ਭੋਗ ਕਮਾਇਯੋ ॥ [3]ਭੂਲ ਜਬੈ ਵਹੁ ਧਾਮ ਨ੍ਰਿਪਤਿ ਕੇ ਆਇਯੋ ॥ [4]ਜਿਯ ਲੱਜਾ ਕੇ ਤ੍ਰਾਸ ਚੋਰ ਤਿਹੱ ਭਾਖਿਯੋ॥ [5]ਹੋ ਪ੍ਰੀਤ ਪਛਾਨੀ ਚਿਤ ਨ, ਮਾਰਿ ਤਿਹੱ ਰਾਖਿਯੋ॥੧੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੩੪॥੪੩੯੭॥ਅਫਜੂੰ॥

[6]ਦੋਹਰਾ॥ ਕਰਮ ਸਿੰਘ ਰਾਜਾ ਹੁਤੋ ਕਸਟਵਾਰ ਕੇ ਦੇਸ॥ [7]ਅਛਲ ਮਤੀ ਤਾ ਕੀ ਤਰੁਨਿ ਸੁੰਦਰਿ ਜਾ ਕੇ ਕੇਸ ॥ ੧ ॥ [8]ਬੱਜ੍ਰਕੇਤੁ ਇਕ ਸਾਹੁ ਕੋ ਪੂਤ ਹੁਤੋ ਸੁ ਕੁਮਾਰ ॥ [9]ਨਵੌ ਬ੍ਯਾਕਰਨ ਸਾਸਤ੍ਰ ਖਟ ਜਿਨ ਦ੍ਰਿੜ੍ਹ ਪੜ੍ਹੇ ਸੁਧਾਰਿ ॥ ੨ ॥ [10]ਏਕ ਦਿਵਸ ਸੁਤ ਤਵਨ ਕੋ ਨਿਰਖ੍ਯੋ ਅਛਲ ਕੁਮਾਰਿ ॥ [11]ਅਬ ਹੀ ਰਤਿ ਯਾ ਸੌ ਕਰੌ ਯੌ ਕਹਿ ਭਈ ਸੁਮਾਰੁ॥੩॥ [12]ਅੜਿਲ ॥ ਏਕ ਸਖੀ ਤਹੱ ਚਤੁਰਿ ਪਹੂਚੀ ਆਇਕੈ॥ [13]ਅਛਲ ਮਤੀ ਕੋ ਲਯੋ ਗਰੇ ਸੋਂ ਲਾਇਕੈ ॥ [14]ਸੀਂਚਿ ਸੀਂਚਿ ਕੈ ਬਾਰਿ ਜਗਾਵਤ ਜਬ ਭਈ॥ [15]ਹੋ ਸਕਲ ਚਿੱਤ ਕੀ ਬਾਤ ਕੁਅਰਿ ਕੀ ਲਹਿ ਗਈ ॥ ੪ ॥ [16]ਕੁਅਰਿ ਚਿੱਤ ਕੀ ਬਾਤ ਸਕਲ ਮੁਹਿ ਭਾਖਿਯੈ॥ [17]ਪੀਰ ਪਿਯਾ ਕੀ ਗੂੜ, ਨ ਮਨ ਮੈਂ ਰਾਖਿਯੈ ॥ [18]ਜੋ ਤੁਮਰੇ ਜਿਯ ਰੁਚੈ ਸੁ ਮੋਹਿ ਕਹੀਜੀਯੈ ॥ [19]ਹੋ ਬਿਰਹ ਨਿਕਲ ਹ੍ਵੈ ਪ੍ਰਾਨ ਹਿਤੂ ਜਿਨਿ ਦੀਜਿਯੈ ॥ ੫ ॥ [20]ਕਹਾ ਕਹੋ ਸਖਿ ਤੋਹਿ ਕਹਨ ਨਹਿ ਆਵਈ ॥ [21]ਹੇਰਿ ਮੀਤ ਕੋ ਰੂਪ ਹੀਯਾ ਲਲਚਾਵਈ ॥ [22]ਕੈ ਵਾ ਕੋ ਅਬ ਹੀ ਮੁਹਿ ਆਨਿ ਮਿਲਾਇਯੈ ॥ [23]ਹੋ ਨਾਤਰ ਮੋਰ ਜਿਯਨ ਕੀ ਆਸ ਚੁਕਾਇਯੈ ॥੬॥ [24]ਜੋ ਕਛੁ ਕਹੋ ਸਖਿ ਮੋਹਿ ਵਹੈ ਕਾਰਜ ਕਰੋ॥ [25]ਪ੍ਰਾਨ ਲੇਤ ਤਵ ਹੇਤ; ਨ ਹਿਯਾ ਮੈਂ, ਮੈਂ ਡਰੋ॥ [26]ਜੋ ਤੁਮਰੇ ਚਿਤ ਚੁਭੈ ਸੁ ਹਮੈ ਬਤਾਇਯੈ ॥ [27]ਹੋ ਰੋਇ ਰੋਇ ਕਰਿ ਨੀਰ ਨ ਬ੍ਰਿਥਾ ਗਵਾਇਯੈ ॥੭॥ [28]ਸੁਨਹੁ ਮਿੱਤ੍ਰਨੀ ਆਜੁ ਜੁਗਨਿ ਮੈਂ ਹੋਇ ਹੌ ॥ [29]ਹੇਤ ਸਜਨ ਕੇ ਪ੍ਰਾਨ ਆਪਨੇ ਖੋਇ ਹੌ॥ [30]ਪਿਯ ਦਰਸਨ ਕੀ ਭੀਖਿ ਮਾਂਗਿ ਕਰਿ ਲ੍ਯਾਇ ਹੌ॥ [31]ਹੋ ਨਿਰਖਿ ਲਲਾ ਕੋ ਰੂਪ ਸਖੀ ਬਲਿ ਜਾਇ ਹੌ ॥ ੮ ॥ [32]ਬਸਤ੍ਰ ਭਗੌਹੇ ਆਜੁ ਸੁਭੰਗਨ ਮੈਂ ਕਰੌ॥ [33]ਆਖਿਨ ਕੀ ਚਿਪਿਯਾ ਅਪਨੇ ਕਰ ਮੈਂ ਧਰੌ ॥ [34]ਬਿਰਹ ਮੁੱਦ੍ਰਿਕਾ ਕਾਨਨ ਦੁਹੂੰ ਸੁਹਾਇ ਹੌ ॥ [35]ਹੋ ਪਿਯ ਦਰਸਨ ਕੀ ਭਿੱਛ੍ਯਾ ਮਾਂਗ ਅਘਾਇ ਹੌ ॥੯॥ [36]ਸੁਨਤ ਸਹਚਰੀ ਬਚਨ ਚਕ੍ਰਿਤ ਮਨ ਮੈਂ ਭਈ ॥ [37]ਅਧਿਕ ਕੁਅਰਿ ਕੀ ਨੇਹ ਜਾਨਿ ਕਰਿਕੈ ਗਈ ॥ [38]ਚਲਤ ਤਹਾਂ ਤੇ ਭਈ ਤਵਨ ਪਹਿ ਆਇਕੈ ॥ [39]ਹੋ ਕਹ੍ਯੋ ਕੁਅਰਿ ਸੋ ਤਾਹਿ ਕਹ੍ਯੋ ਸਮਝਾਇਕੈ ॥ ੧੦ ॥ [40]ਦੋਹਰਾ ॥ ਤਾਹਿ ਭੇਦ ਸਮਝਾਇਕੈ ਲੈ ਗਈ ਤਹਾਂ

੧ ਇਸ ਨੂੰ ਮਾਰ ਕੇ ਇਸ ਭੋਰੇ ਵਿਚ ਸੁੱਟ ਦਿਉ ॥੧੪॥
੨ ਲੇਖਕ ਕਹਿੰਦਾ ਹੈ-ਉਸ ਇਸਤਰੀ ਨੇ ਜਿਸ ਨਾਲ ਕਲੋਲ ਤੇ ਖੁਸ਼ੀਆਂ ਕੀਤੀਆਂ ਸਨ ।
੩ ਜਿਸ ਵੇਲੇ ਉਹ ਭੁਲੇਖੇ ਨਾਲ ਰਾਜੇ ਦੇ ਘਰ ਆ ਗਿਆ ਤਾਂ ।
੪ ਆਪਣੀ ਜਾਨ ਤੇ ਲੱਜਿਆ ਨੂੰ ਬਚਾਉਣ ਲਈ ਉਸਨੂੰ ਚੋਰ ਕਹਿ ਦਿੱਤਾ ।
੫ ਕੋਈ ਪ੍ਰੀਤ ਦੀ ਰੀਤ ਨਾ ਪਛਾਣੀ ਉਸ ਨੂੰ ਮਾਰ ਹੀ ਦਿੱਤਾ ॥੧੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੩੪ਵੀਂ ਕਥਾ ਸਮਾਪਤ ਹੈ।੨੩੪। ॥੪੩੯੭ ।ਚਲਦਾ॥

---

੬ ਦੋਹਰਾ ॥ ਕਠਵਾੜ ਦੇ ਦੇਸ਼ ਵਿਚ ਇਕ ਕਰਮ ਸਿੰਘ ਰਾਜਾ ਸੀ ।
੭ ਅਛਲ ਮਤੀ ਉਸ ਦੀ ਇਸਤਰੀ ਸੀ ਜਿਸ ਦੇ ਬੜੇ ਸੋਹਣੇ ਕੇਸ ਸਨ ॥੧॥
੮ ਬਜਰ ਕੇਤੁ ਇਕ ਸ਼ਾਹੂਕਾਰ ਦਾ ਪੁੱਤਰ ਸੀ ਸ਼ੁਭ ਕਰਮੀ
੯ ਜਿਸ ਨੇ ਨੌਂ ਹੀ ਵਿਆਕਰਣ ਛੇ ਸ਼ਾਸ਼ਤਰ ਪੜ ਕੇ ਪੱਕੇ ਕਰੇ ਹੋਏ ਸਨ ॥੨॥
੧੦ ਇਕ ਦਿਨ ਉਹ ਸ਼ਾਹ ਦਾ ਪੁੱਤਰ ਅਛਲ ਮਤੀ ਨੇ ਵੇਖ ਲਿਆ ।
੧੧ ਹੁਣੇ ਇਸ ਨਾਲ ਮਿਲਾਪ ਕਰ ਲਵਾਂ ਇਹ ਕਹਿਕੇ ਬੇਸੰਭਾਲ ਹੋ ਗਈ ॥੩॥
੧੨ ਅੜਿੱਲ ॥ ਇਕ ਸਿਆਣੀ ਗੋਲੀ ਝੱਟ ਹੀ ਕੋਲ ਆ ਗਈ।
੧੩ ਉਸ ਨੇ ਆ ਕੇ ਅਛਲ ਮਤੀ ਨੂੰ ਝੱਟ ਗਲੇ ਨਾਲ ਲਾ ਲਿਆ ।
੧੪ ਪਾਣੀ ਦੇ ਛਿੱਟੇ ਮਾਰ ਕੇ ਉਸ ਨੂੰ ਹੋਸ਼ ਵਿਚ ਲਿਆਂਦਾ
੧੫ ਉਹ ਉਸਦੇ ਦਿਲ ਦੀ ਗੱਲ ਸਾਰੀ ਜਾਣ ਗਈ ਤੇ ।੪।
੧੬ ਕਿਹਾ ਕਿ ਐ ਰਾਣੀ ਮੈਨੂੰ ਆਪਣੇ ਦਿਲ ਦੀ ਗੱਲ ਸਾਰੀ ਦੱਸ ਦੇਹ ।
੧੭ ਆਪਣੇ ਪਿਆਰੇ ਦੀ ਗੂੜ੍ਹੀ ਪ੍ਰੀਤੀ ਮਨ ਵਿਚ ਨਾ ਰੱਖ !
੧੮ ਜੋ ਤੇਰੇ ਮਨ ਦੀ ਰੁਚੀ ਹੈ ਸੋ ਮੈਨੂੰ ਦੱਸ ਦੇਹ ।
੧੯ ਜਿਸਦੇ ਵਿਓਗ ਵਿਚ ਤੇਰੇ ਪ੍ਰਾਨ ਦੁਖੀ ਹਨ ਉਹ ਹਿਤੂ ਬੁਲਾ ਦਿੱਤਾ ਜਾਵੇ ਅਥਵਾ ਹੇ ਮੇਰੀ ਪਿਆਰੀ ਬਿਹਬਲ ਹੋ ਕਰ ਕਿੱਤੇ ਆਪਣੇ ਪ੍ਰਾਨ ਹੀ ਨਾ ਛੱਡ ਦੇਵੀਂ ॥੫॥
੨੦ (ਅੱਗੋਂ ਰਾਣੀ ਨੇ ਕਿਹਾ) ਐ ਸਖੀ ਤੈਨੂੰ ਮੈਂ ਕੀ ਆਖਾਂ ਮੈਥੋਂ ਕਹਿਆ ਨਹੀਂ ਜਾਂਦਾ ।
੨੧ ਇਕ ਮਿੱਤਰ ਦਾ ਰੂਪ ਵੇਖਕੇ ਮੇਰਾ ਦਿਲ ਉਸ ਦਾ ਚਾਹਵਾਨ ਹੋ ਗਿਆ ਹੈ ।
੨੨ ਜਾਂ ਤਾਂ ਉਸ ਨੂੰ ਹੁਣੇ ਮੈਨੂੰ ਲਿਆ ਕੇ ਮਿਲਾ ਦਿਉ ।
੨੩ ਨਹੀ ਤਾਂ ਮੇਰੇ ਜਿਉਣ ਦੀ ਆਸ ਛੱਡ ਦੇਵੋ ।੬।
੨੪ (ਅੱਗੋਂ ਫਿਰ ਸਖੀ ਨੇ ਕਿਹਾ) ਜੋ ਕੁਝ ਰਾਣੀ ਤੂੰ ਕਹੇ ਮੈਂ ਉਹੀ ਕੰਮ ਕਰਾਂਗੀ ।
੨੫ ਜੇ ਮੇਰੇ ਪ੍ਰਾਣ ਵੀ ਚਲੇ ਜਾਣ ਤਾਂ ਮੈਂ ਪ੍ਰਾਣ ਦੇਣ ਤੋਂ ਵੀ ਨਹੀਂ ਡਰਾਂਗੀ ।
੨੬ ਜਿਹੜਾ ਪੁਰਸ਼ ਤੇਰੇ ਵਿਚ ਖੁਬ ਗਿਆ ਹੈ ਉਹ ਮੈਨੂੰ ਦੱਸ
੨੭ ਐਵੇਂ ਰੋ-ਰੋ ਅੱਖਾਂ ਦਾ ਪਾਣੀ ਬੇ ਅਰਥ ਨਾ ਗੁਆ ॥੭॥
੨੮ (ਰਾਣੀ ਬੋਲੀ) ਐ ਮੇਰੀ ਭੈਣ ਲੈ ਸੁਣ, ਮੈਂ ਤਾਂ ਅੱਜ ਜੋਗਣ ਹੋ ਜਾਵਾਂਗੀ ।
੨੯ ਸੱਜਣ ਦੇ ਮਿਲਣ ਵਾਸਤੇ ਆਪਣੇ ਪ੍ਰਾਣ ਲਾ ਦਿਆਂਗੀ
੩੦ ਉਸ ਪਿਆਰੇ ਦੇ ਦੀਦਾਰ ਦੀ ਭਿੱਛਿਆ ਮੰਗ ਕੇ ਲਿਆਵਾਂਗੀ।
੩੧ ਉਸ ਪਿਆਰੇ ਮਿੱਤਰ ਦਾ ਰੂਪ ਵੇਖਕੇ ਬਲਿਹਾਰ ਜਾਵਾਂਗੀ ॥੮॥
੩੨ ਭਗਵੇਂ ਬਸਤਰ ਅੱਜ ਮੈਂ ਸਭ ਅੰਗਾਂ ਵਿਚ ਧਾਰਨ ਕਰਾਂਗੀ ।
੩੩ ਔਰ ਆਪਣੇ ਨੇਤਰਾਂ ਦੀ ਚਿੱਪੀ ਮੈਂ ਆਪਣੇ ਹੱਥ ਵਿਚ ਫੜਾਂਗੀ ।
੩੪ ਬ੍ਰਿਹ ਦੀਆਂ ਮੁੰਦਰਾਂ ਦੋਹਾਂ ਕੰਨਾਂ ਵਿਚ ਸਜਾਵਾਂਗੀ।
੩੫ ਪ੍ਰੇਮੀ ਦੇ ਦਰਸ਼ਨਾਂ ਦੀ ਭਿਛਿਆਂ ਮੰਗਕੇ ਅਨੰਦ ਹੋਵਾਂਗੀ ॥੯॥
੩੬ ਇਹ ਸਾਰੀਆਂ ਗੱਲਾਂ ਸੁਣ ਕੇ ਉਹ ਸਖੀ ਮਨ ਵਿਚ ਚਕ੍ਰਾ ਗਈ।
੩੭ ਅਤੇ ਬਹੁਤ ਉਸ ਇਸਤਰੀ ਨਾਲ ਸਨੇਹ ਕਰਕੇ ਚਲ ਪਈ ।
੩੮ ਉਥੋਂ ਚੱਲ ਪਈ ਤੇ ਉਸ ਪਾਸ ਆ ਗਈ ਜਿਥੇ ।
੩੯ ਉਸ ਕੁਮਾਰ ਨੂੰ ਜਾ ਕੇ ਕਿਹਾ ਉਸ ਨੂੰ ਚੰਗੀ ਤਰ੍ਹਾਂ ਸਮਝਾਕੇ ।੧੦॥
੪੦ ਦੋਹਰਾ ॥ ਉਸ ਨੂੰ ਸਾਰੀ ਗੱਲ ਸਮਝਾ ਕੇ ਕਹਿ ਦਿੱਤੀ ਤੇ ਉਸ ਨੂੰ ਉਥੇ ਲੈ ਕੇ ਚਲੀ ਗਈ ।

ਲਿਵਾਇ ॥ [੧]ਜਹਾਂ ਕੁਅਰਿ ਠਾਢੀ ਹੁਤੀ ਭੂਖਨ ਬਸਤ੍ਰ ਬਨਾਇ ॥ ੧੧ ॥ [੨]ਅੜਿਲ ॥ ਛੈਲ ਕੁਅਰ ਕੌ ਜਬੈ ਕੁਅਰਿ ਪਾਵਤ ਭਈ ॥ [੩]ਜਨੁਕ ਨਵੌ ਨਿਧਿ ਮਹਾਂ ਨਿ ਧਨ ਕੇ ਘਰ ਗਈ॥ [੪]ਨਿਰਖਿ ਤਰੁਨਿ ਕੌ ਰਹੀ ਤਰੁਨਿ ਉਰਝਾਇਕੈ॥ [੫]ਹੋ ਭਾਂਤਿ ਭਾਂਤਿ ਤਿਹੱ ਸਾਥ ਰਮੀ ਲਪਟਾਇਕੈ ॥ ੧੨ ॥ [੬]ਏਕ ਕੁਅਰਿ ਤਬ ਜਾਇ ਨ੍ਰਿਪਤਿ ਸੌ ਯੌ ਕਹੀ ॥ [੭]ਲਪਟਿ ਤਿਹਾਰੀ ਨਾਰਿ ਏਕ ਨਰ ਸੌ ਰਹੀ ॥ [੮]ਕਰਮ ਸਿੰਘ ਕਰਿ ਕੋਪ ਤਹਾਂ ਚਲਿ ਆਇਯੋ ॥ [੯]ਹੋ ਅਛਲ ਮਤੀ ਯਹ ਭੇਦ ਸਕਲ ਸੁਨਿ ਪਾਇਯੋ ॥ ੧੩ ॥ [੧੦]ਪਕਰਿ ਨ੍ਰਿਪਤਿ ਕੀ ਪਗਿਯਾ ਦਈ ਚਲਾਇਕੈ॥ [੧੧]ਕਹਯੋ ਸਖੀ ਬਵਰੀ ਭਈ ਗਈ ਵਹੁ ਧਾਇਕੈ ॥ [੧੨]ਲਰਿਕਨ ਕੀ ਸੀ ਖੇਲ ਕਰਤ ਤਿਹੱ ਠਾਂ ਭਈ ॥ [੧੩]ਹੋ ਦੁਤਿਯ ਸਖੀ ਲੈ ਪਾਗ ਚਲਾਇ ਬਹੁਰਿ ਦਈ ॥ ੧੪ ॥ [੧੪]ਜਬ ਵੁਹਿ ਦਿਸਿ ਨ੍ਰਿਪ ਜਾਇ ਤੌ ਵੁਹਿ ਦਿਸਿ ਡਾਰਹੀ ॥ [੧੫]ਲਰਿਕਨ ਕੋ ਗਿੰਦੂਆ ਜਿਮਿ, ਪਾਗ ਉਛਾਰਹੀ ॥ [੧੬]ਧੂਰਿ ਆਪਨੇ ਸੀਸ ਨਾਥ ਕੇ ਡਾਰਿਕੈ ॥ [੧੭]ਹੋ ਲਹਿਹਾਇਲ ਤਿਨ ਮਿੱਤ੍ਰਹਿ ਦਯੋ ਨਿਕਾਰਿਕੈ ॥ ੧੫ ॥ [੧੮]ਜਬ ਲਗਿ ਪਗਿਯਾ ਲੇਨ, ਰਾਇ ਚਲਿ ਆਇਯੋ ॥ [੧੯]ਤਬ ਲਗਿ ਰਾਨੀ, ਮਿੱਤ੍ਰ ਸਦਨ ਪਹੁਚਾਇਯੋ ॥ [੨੦]ਮਤਵਾਰੀ ਉਨ ਭਾਖਿ, ਅਧਿਕ ਮਾਰਤ ਭਈ ॥ [੨੧]ਹੋ ਨ੍ਰਿਪ ਕੀ ਚਿੰਤਾ ਟਾਰਿ ਸਕਲ ਚਿਤ ਕੀ ਦਈ ॥ ੧੬ ॥ [੨੨]ਤਬ ਰਾਜੈ ਗਹਿਕੈ ਤ੍ਰਿਯ ਕੋ ਕਰ ਰਾਖਿਯੋ ॥ [੨੩]ਆਪੁ ਬਚਨ ਤਾ ਕੋ ਐਸੀ ਬਿਧਿ ਭਾਖਿਯੋ ॥ [੨੪]ਮਤਵਾਰੇ ਮੂਰਖ ਸਿਸਿ ਕੋ ਨਹਿ ਮਾਰਿਯੈ ॥ [੨੫]ਹੋ ਹੋਨਹਾਰ ਮੁਹਿ ਭੀ ਇਨ ਕਛੁ ਨ ਉਚਾਰਿਯੈ* ॥ ੧੭ ॥ [੨੬]ਦੋਹਰਾ ॥ ਨ੍ਰਿਪ ਕੀ ਪਾਗ ਉਤਾਰਿਕੈ ਦੀਨੀ ਪ੍ਰਥਮ ਚਲਾਇ ॥ [੨੭]ਜਾਰ ਉਬਾਰਯੋ ਜੜ ਛਲਯੋ ਚੇਰੀ ਲਈ ਬਚਾਇ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਪੈਤੀਸ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੨੩੫॥੪੪੧੫॥ਅਫਜੂੰ॥

[੨੮]ਚੌਪਈ ॥ ਤਿੱਬਤ ਕੋ ਇਕ ਰਾਇ ਸੁਲੱਛਨ ॥ [੨੯]ਕਬਿਤਿ ਕਾਬਿ ਕੇ ਬਿਖੈ ਬਿਚੱਛਨ ॥ [੩੦]ਸ੍ਰੀ ਨ੍ਰਿਪਰਾਜ ਕਲਾ ਤਿਹੱ ਨਾਰੀ ॥ [੩੧]ਜਾਨੁਕ ਸ੍ਰੀ ਬਿਸਨ ਕੀ ਪ੍ਯਾਰੀ ॥ ੧ ॥ [੩੨]ਦੋਹਰਾ ॥ ਮਤੀ ਬਿਚੱਛਨ ਪਾਤ੍ਰ ਤਹ ਤਵਨ ਸਹਰ ਕੇ ਮਾਂਹਿ ॥ [੩੩]ਰੂਪ ਬਿਖੈ ਤਾ ਸੀ ਤਰੁਨਿ ਤੀਨਿ ਲੋਕ ਮੈ ਨਾਹਿ ॥ ੨ ॥ [੩੪]ਚੌਪਈ ॥ ਮੁਜਰਾ ਕੌ ਬੇਸ੍ਵਾ ਜਬ ਆਵੈ ॥ [੩੫]ਹੇਰਿ ਰੂਪ ਨ੍ਰਿਪ ਕੋ ਲਲਚਾਵੈ ॥ [੩੬]ਮਨ ਮੈ ਅਧਿਕ ਮਸਤ ਹ੍ਵੈ ਝੂਲੈ ॥ [੩੭]ਨਿਜੁ ਤਨ ਕੀ, ਤਾ ਕੌ ਸੁਧਿ ਭੂਲੈ ॥੩॥ [੩੮]ਚਿਤ ਮੈਂ ਚਿੰਤ ਰੈਨਿ

*ਇਹ ਇਕ ਬਹੁਤ ਹੀ ਹੁਸ਼ਿਆਰ ਤੇ ਚਾਲਾਕ ਇਸਤਰੀ ਦਾ ਵਿਵਰਨਣ ਹੈ। ਜੇ ਅਸਲ ਗੱਲ ਪੁਛੋ ਤਾਂ ਧਨੀ ਲੋਕਾਂ ਨੂੰ ਕਾਮ ਰੋਗ ਦੇ ਨਾਲ ਹੀ ਵਾਹ ਪੈਂਦਾ ਰਹਿੰਦਾ ਹੈ। ਸਤਿਸੰਗ ਵਿਚ ਇਹਨਾਂ ਕਦੇ ਜਾਣਾ ਨਹੀਂ ਹੁੰਦਾ। ਸਾਧੂ ਸੰਤਾਂ ਦੀ ਇਨ੍ਹਾਂ ਤੱਕ ਕੋਈ ਪਹੁੰਚ ਨਹੀਂ ਹੁੰਦੀ ਗਿਆਨ ਰਾਏ ਨਾਲ ਇਹਨਾਂ ਦੀ ਮੁਲਾਕਾਤ ਹੀ ਨਹੀਂ ਹੁੰਦੀ ਇਸ ਲਈ ਇਹਨਾਂ ਨੂੰ ਵਜ਼ਨੀ ਖਾਣੇ ਅਤੇ ਸ਼ਰਾਬ ਮਾਸ ਦੀ ਵਰਤੋਂ ਕਾਮ ਚੇਸ਼ਟਾ ਵੱਲ ਪ੍ਰੇਰਦੀ ਰਹਿੰਦੀ ਹੈ ਸੁੰਦਰ ਖਾਣੇ ਤੇ ਸੁੰਦਰ ਪਹਿਰਾਵੇ. ਸੁਹੱਪਣ ਅਤੇ ਵਿਹਲ ਇਹਨਾਂ ਤੇ ਭਾਰੂ ਰਹਿੰਦਾ ਹੈ ਜੋ ਫੈਸ਼ਨਪ੍ਰਸਤੀ ਦਾ ਮੁਖੀ ਨਾਇਕ ਹੈ ਜਿਸ ਨੂੰ ਅੱਜ ਸੁਸ਼ੀਲ ਇਸਤਰੀਆਂ ਵੀ ਮਹਿਸੂਸ ਕਰਦੀਆਂ ਹਨ।

੧ ਜਿਥੇ ਰਾਣੀ ਖੜੀ ਉਡਕਦੀ ਸੀ ਗਹਿਣੇ ਕੱਪੜੇ ਪਾ ਕੇ ਸਜ-ਧਜ ਦੇ ਨਾਲ ॥੧੧॥

੨ ਅੜਿੱਲ ॥ ਜਦੋਂ ਛੈਲ ਛਬੀਲਾ ਜਵਾਨ ਰਾਣੀ ਨੇ ਪ੍ਰਾਪਤ ਕਰ ਲਿਆ ।

੩ ਜਾਣੋਂ ਨੌਂ ਹੀ ਨਿਧਾਂ ਇਕ ਗਰੀਬ ਦੇ ਘਰ ਆ ਗਈਆਂ

੪ ਉਸ ਜਵਾਨ ਨੂੰ ਵੇਖਕੇ ਉਹ ਮੁਟਿਆਰ ਉਲਝ ਹੀ ਗਈ

੫ ਤਰ੍ਹਾਂ ਤਰ੍ਹਾਂ ਉਸ ਦੇ ਨਾਲ ਲਿਪਟ ਕੇ ਪਿਆਰ ਕੀਤਾ ॥੧੨॥

੬ ਇਕ ਇਸਤਰੀ ਨੇ ਜਾਕੇ ਉਦੋਂ ਹੀ ਰਾਜੇ ਨੂੰ ਦੱਸ ਦਿੱਤਾ

੭ ਕਿ ਤੇਰੀ ਇਸਤਰੀ (ਰਾਣੀ) ਕਿਸੇ ਓਪਰੇ ਪੁਰਸ਼ ਨਾਲ ਲਪਾਇਮਾਨ ਹੋ ਰਹੀ ਹੈ ।

੮ ਰਾਜਾ ਕਰਮ ਸਿੰਘ ਕ੍ਰੋਧ ਨਾਲ ਉਥੇ ਚਲ ਕੇ ਆ ਗਿਆ

੯ ਅਛਲ ਮਤੀ ਨੇ ਇਹ ਗੱਲ ਸਾਰੀ ਸੁਣ ਲਈ ॥੧੩॥

੧੦ ਇਕ ਗੋਲੀ ਨੇ ਰਾਜੇ ਦੀ ਪਗੜੀ ਲਾਹ ਕੇ ਪਰਾਂ ਸੁੱਟ ਦਿੱਤੀ ।

੧੧ ਦੂਜੀ ਗੋਲੀ ਨੇ ਕਿਹਾ ਕਿ ਤੂੰ ਝੱਲੀ ਹੋ ਗਈ ਹੋ ਗਈ ਹੈਂ, ਉਹ ਉਥੋਂ ਦੌੜਕੇ ਗਈ (ਤੇ ਪਗੜੀ ਚੁੱਕ ਕੇ ਰਾਜੇ ਵੱਲ ਸੁੱਟੀ) ।

੧੨ ਲੜਕਿਆਂ (ਬਾਲਾਂ) ਵਾਂਗ ਖੇਡ ਕਰਨ ਲੱਗੀਆਂ ਉਹ ਉਸ ਜਗ੍ਹਾ ।

੧੩ ਦੂਜੀ ਨੇ ਫਿਰ ਚੁੱਕ ਕੇ ਵਗਾਹ ਮਾਰੀ ॥੧੪॥

੧੪ ਜਦੋਂ ਰਾਜਾ ਉਸ ਪਾਸੇ ਜਾਵੇ ਤਾਂ ਪਗੜੀ ਦੂਜੇ ਪਾਸੇ ਸੁੱਟ ਦੇਣ ।

੧੫ ਜਿਵੇਂ ਬੱਚੇ ਗੇਂਦ ਨਾਲ ਖੇਡਦੇ ਹਨ ਇਸ ਤਰ੍ਹਾਂ ਪੱਗ ਨੂੰ ਚੁੱਕ ਚੁੱਕ ਕੇ ਸੁੱਟਦੀਆਂ ਜਾਣ ।

੧੬ ਮਿੱਟੀ ਚੁੱਕਕੇ ਕਦੇ ਆਪਣੇ ਸਿਰ ਕਦੇ ਰਾਜੇ ਦੇ ਪਾ ਦਿੱਤੀ

੧੭ ਇਸ ਹੱਲੇ-ਗੁਲੇ ਦੇ ਵਿਚ ਮਿੱਤਰ ਬਾਹਰ ਕੱਢ ਦਿੱਤਾ ॥੧੫॥

---

੧੮ ਜਿਤਨੇ ਨੂੰ ਰਾਜਾ ਪਗੜੀ ਲੈਣ ਆਇਆ ।

੧੯ ਉਤਨੇ ਚਿਰ ਨੂੰ ਰਾਣੀ ਨੇ ਮਿੱਤਰ ਨੂੰ ਆਪਣੇ ਉਸ ਦੇ ਘਰ ਭੇਜ ਦਿੱਤਾ ।

੨੦ ਉਸ ਗੋਲੀ ਨੂੰ ਮੱਤ-ਮਾਰੀ ਕਹਿਕੇ ਮਾਰਨ ਲੱਗ ਗਈ ਬਹੁਤ ਸਾਰੀ ਝਿੜਕ ਝੰਬ ਕੀਤੀ ।

੨੧ ਰਾਜੇ ਦੇ ਮਨ ਦੀ ਅਵਸਥਾ ਹੋਰੇ ਪਾਸੇ ਲਾ ਦਿੱਤੀ (ਅਤੇ ਉਥੇ ਕੋਈ ਪੁਰਸ਼ ਨਾ ਵੇਖਕੇ ਰਾਜੇ ਦੀ ਤਸੱਲੀ ਹੋ ਗਈ) ॥੧੬॥

੨੨ ਅਤੇ ਰਾਣੀ ਜੋ ਗੋਲੀ ਨੂੰ ਮਾਰਦੀ ਸੀ ਉਸ ਦਾ ਹੱਥ ਰਾਜੇ ਨੇ ਫੜ ਲਿਆ ।

੨੩ ਤੇ ਆਪ ਮੂੰਹ ਤੋਂ ਕਿਹਾ ਕਿ ।

੨੪ ਸੁਦਾਈ ਤੇ ਮੂਰਖ ਨੌਕਰ ਨੂੰ ਨਹੀਂ ਮਾਰਨਾ ਚਾਹੀਦਾ ।

੨੫ ਜੋ ਮੇਰੇ ਨਾਲ ਹੋਣੀ ਸੀ, ਹੋ ਗਈ; ਇਸ ਨੂੰ ਕੁਝ ਨਾ ਕਹੋ ॥੧੭॥

੨੬ ਦੋਹਰਾ॥ ਪਹਿਲਾਂ ਰਾਜੇ ਦੀ ਪੱਗ ਉਤਾਰਕੇ ਸੁੱਟ ਦਿੱਤੀ

੨੭ ਯਾਰ ਬਚਾ ਲਿਆ ਰਾਜੇ ਨੂੰ ਮੂਰਖ ਬਣਾ ਕੇ ਧੋਖਾ ਦੇ ਦਿੱਤਾ ਫਿਰ ਗੋਲੀ ਵੀ ਮਾਰ ਖਾਣ ਤੋਂ ਬਚਾ ਲਈ ॥੧੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੩੫ਵੀਂ ਕਥਾ ਸਮਾਪਤ ਹੈ।੨੩੫। ॥੪੪੧੫॥ਚਲਦਾ॥

---

੨੮ ਚੌਪਈ ॥ ਤਿਬਤ ਦੇਸ਼ ਦਾ ਇਕ ਸੁਲੱਖਣ ਰਾਜਾ ਸੀ ਅਥਵਾ ਚੰਗੇ ਲੱਛਣਾਂ ਵਾਲਾ ।

੨੯ ਕਵਿਤਾ ਤੇ ਕਸਿੱਤ ਦੇ ਵਿਚ ਸਪੰਨ ਸੀ ।

੩੦ ਸ੍ਰੀ ਨ੍ਰਿਪ ਰਾਜ ਕਲਾ ਉਸ ਦੀ ਇਸਤਰੀ ਸੀ ।

੩੧ ਜਾਣੋਂ ਉਹ ਬਿਸਨੂੰ ਦੀ ਪਿਆਰੀ ਲਛੱਮੀ ਹੈ ॥੧॥

੩੨ ਦੋਹਰਾ ॥ "ਬਿਚੱਛਨ ਮਤੀ" ਨਾਮ ਦੀ ਨੱਚਣ ਗਾਉਣ ਵਾਲੀ ਉਸ ਸ਼ਹਿਰ ਵਿਚ ਰਹਿੰਦੀ ਸੀ ।

੩੩ ਰੂਪ ਵਿਚ ਸੋਹਣੀ ਉਸ ਜਿਹੀ ਤ੍ਰਿਲੋਕੀ ਵਿਚ ਹੋਰ ਨਹੀਂ ਸੀ ॥੨॥

੩੪ ਚੌਪਈ ॥ ਜਿਸ ਵੇਲੇ ਨਾਚ ਕਰਨ ਲਈ ਉਹ ਵੇਸਵਾ ਆਉਂਦੀ ਸੀ ।

---

੩੫ ਤਾਂ ਰਾਜੇ ਦਾ ਰੂਪ ਵੇਖਕੇ ਲਲਚਾਅ ਜਾਂਦੀ ਸੀ ।

੩੬ ਦਿਲ ਦੇ ਵਿਚ ਬਹੁਤ ਮਸਤੀ ਨਾਲ ਝੂਲਦੀ ਸ਼ੀ ਅਤੇ

੩੭ ਆਪਣੇ ਤਨ ਦੀ ਸੋਝੀ ਹੀ ਭੁੱਲ ਜਾਂਦੀ ॥੩॥

੩੮ ਚਿਤ ਦੇ ਵਿਚ ਇਹ ਚਿੰਤਾ ਰਾਤ.....

ਦਿਨ ਕਰੈ ॥ [੧]ਨ੍ਰਿਪ ਕੀ ਆਸ ਸਦਾ ਮਨ ਧਰੈ॥ [੨]ਕਿਹੱ ਬਿਧਿ ਮੋ ਸੰਗ ਭੋਗ ਕਮਾਵੈ॥ [੩]ਸੋ ਦਿਨ ਮੋਹਿ ਕਹੋ ਕਬ ਆਵੈ ॥੪॥ [੪]ਦੋਹਰਾ ॥ ਰਾਵ ਨ ਤਾ ਕੋ ਹੇਰਈ ਤ੍ਰਿਯ ਮਨ ਮੈਂ ਲਲਚਾਇ ॥ [੫]ਜਤਨ ਕਾ ਕਰੌ ਜੋ ਮੁਝੈ ਨ੍ਰਿਪ ਮਨ ਭਜੈ ਬਨਾਇ ॥ ੫ ॥ ਚੌਪਈ[੬] ॥ ਜਬ ਰਾਜਾ ਦੀਵਾਨ ਲਗਾਵੈ ॥ [੭]ਤਵਨ ਸਮੈ ਤਰੁਨੀ ਸੁਨਿ ਪਾਵੈ ॥ [੮]ਹਾਥ ਜੋਰਿ ਠਾਢੀ ਹ੍ਵੈ ਰਹਈ* ॥ [੯]ਪ੍ਰੇਮ ਆਸਕੀ ਜ੍ਯੋਂ[1] ਨਿਰਬਹਈ ॥ ੬ ॥ [੧੦]ਦੋਹਰਾ ॥ ਨ੍ਰਿਪ ਜਾਨ੍ਯੋ ਆਸਿਕ ਭਈ ਮੋ ਪਰ ਤਰੁਨਿ ਬਨਾਇ॥ [੧੧]ਕਵਨ ਪ੍ਰਭਾ ਯਾ ਕੌ ਲਗੀ ਚਿੱਤ ਬਿਚਾਰ੍ਯੋ ਰਾਇ ॥੭॥ [੧੨]ਚੌਪਈ ॥ ਕਹਾ ਭਯੋ ਆਸਿਕ ਤ੍ਰਿਯ ਭਈ॥ [੧੩]ਮੁਹਿ ਲਖਿ ਬਿਰਹ ਬਿਕਲ ਹ੍ਵੈ ਗਈ॥ [੧੪]ਮੈ ਯਾ ਕੌ ਕਬਹੂੰ ਨ ਬਿਹਾਰੋ॥ [੧੫]ਲੋਕਨ ਔ ਪਰਲੋਕ ਬਿਚਾਰੋ॥੮॥ [੧੬]ਅਧਿਕ ਜਤਨ ਤਰੁਨੀ ਕਰਿ ਹਾਰੀ॥ [੧੭]ਰਾਜਾ ਸੋ ਕ੍ਯੋਂਹੂੰ[2] ਨ ਬਿਹਾਰੀ ॥ [੧੮]ਔਰ ਜਤਨ ਤਬਹੀ ਇਕ ਕਿਯੋ॥ [੧੯]ਸਾਤ ਗੁਲਨ ਦੇਹੀ ਪਰ ਦਿਯੋ॥੯॥ [੨੦]ਸਾਤ ਗੁਲਨ ਦੇ ਮਾਸ ਜਲਾਯੋ ॥ [੨੧]ਅਧਿਕ ਕੁਗੰਧ ਨ੍ਰਿਪਹਿ ਜਬ ਆਯੋ ॥ [੨੨]ਹਾਇ ਹਾਇ ਕਰਿ ਗਹਿ ਤਿਹ ਲਿਯੋ ॥ [੨੩]ਜੋ ਭਾਖ੍ਯੋ ਸੋਈ ਤਿਨ ਕਿਯੋ॥ ੧੦ ॥ [੨੪]ਦੋਹਰਾ ॥ ਜੁ ਤੁਮ ਕਹੌ ਸੋ ਮੈਂ ਕਰੋਂ ਨਿਜੁ ਤਨ ਗੁਲਨ ਨ ਖਾਹੁ ॥ [੨੫]ਭਾਂਤਿ ਭਾਂਤਿ ਕੇ ਭਾਮਿਨੀ ਮੋਸੌ ਭੋਗ ਕਮਾਹੁ ॥ ੧੧ ॥ [੨੬]ਚੌਪਈ ॥ ਗੁਲ ਖਾਏ ਰਾਜਾ ਢੁਰਿ ਆਯੋ ॥ [੨੭]ਭਾਂਤਿ ਭਾਂਤਿ ਤਿਹੱ ਤ੍ਰਿਯਹਿ ਬਜਾਯੋ ॥ [੨੮]ਲਪਟਿ ਲਪਟਿ ਤਾ ਸੋ ਰਤਿ ਕੀਨੀ॥ [੨੯]ਬੇਸ੍ਵਾ ਕੀ ਸੁਧਿ ਬੁਧਿ ਹਰਿ ਲੀਨੀ ॥ ੧੨ ॥ [੩੦]ਬੇਸ੍ਵਾ ਹੂ ਰਾਜਾ ਬਸਿ ਕੀਨੋ ॥ [੩੧]ਭਾਂਤਿ ਭਾਂਤਿ ਕੇ ਆਸਨ ਦੀਨੋ ॥ [੩੨]ਰਾਇ ਸਕਲ ਰਾਨਿਯੈ ਬਿਸਾਰੀ ॥ [੩੩]ਤਾਹੀ ਕੋ ਰਾਖ੍ਯੋ ਕਰਿ ਨਾਰੀ ॥੧੩॥ [੩੪]ਦੋਹਰਾ ॥ ਸਭ ਰਨਿਯਨ ਕੋ ਰਾਇ ਕੇ ਚਿਤ ਤੇਂ ਦਯੋ ਬਿਸਾਰਿ ॥ [੩੫]ਗੁਲ ਖਾਏ ਰਾਜਾ ਬਰ੍ਯੋ ਐਸੋ ਚਰਿਤ ਸੁਧਾਰਿ ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛੱਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੩੬॥੪੪੨੯॥ਅਫਜੂੰ॥

[੩੬]ਦੋਹਰਾ॥ ਪ੍ਰਗਟ ਕਮਾਊਂ※ ਕੇ ਬਿਖੈ ਰਾਜ ਬਹਾਦੁਰ ਰਾਇ॥ [੩੭]ਸੂਰਨ ਕੀ ਸੇਵਾ ਕਰੈ ਸੱਤ੍ਰੁਨ ਦੇਤ ਖਪਾਇ ॥ ੧ ॥ [੩੮]ਅੜਿਲ ॥ ਬਾਜ ਬਹਾਦੁਰ ਜੂ ਯੌ ਹ੍ਰਿਦੈ ਸੰਭਾਰਿਯੋ ॥ [੩੯]ਬੋਲਿ ਬਡੇ ਸੁਭਟਨ ਕੋ ਪ੍ਰਗਟ ਉਚਾਰਿਯੋ ॥ [੪੦]ਕਰਿਯੈ[3] ਕਵਨ ਉਪਾਇ ਨਗਰ ਸ੍ਰੀ ਮਾਰਿਯੈ[4] ॥ [੪੧]ਹੋ ਤਾ ਤੇ ਸਭ ਹੀ ਬੈਠਿ ਬਿਚਾਰ ਬਿਚਾਰਿਯੈ ॥ ੨ ॥ [੪੨]ਦੋਹਰਾ ॥ ਪਾਤ੍ਰ ਤਹਾਂ ਨਾਚਤ ਹੁਤੀ ਭੋਗ ਮਤੀ ਛਬਿ ਮਾਨ ॥ [੪੩]ਪ੍ਰਥਮ ਰਾਇ ਸੌ ਰਤਿ ਕਰੀ

---

1 ਜਿਉਂ 2 ਕਿਉਂ ਹੂੰ 3 ਕਰੀਐ 4 ਮਾਰੀਐ (ਉਚਾਰਨ ਇਸ ਪ੍ਰਕਾਰ ਹੈ)

* ਇਹ ਸੰਸਾਰ ਦੀ ਹਰ ਨਾਰੀ ਦੀ ਸਮੂਹਕ ਇੱਛਾ ਹੈ ਕਿ ਮੈਂ ਉਚ ਪਤੀ ਦੀ ਸੇਜ ਤੇ ਸੁਭਾਇਮਾਨ ਹੋਵਾਂ ਜਿਵੇਂ ਮਨਮੁਖ ਵੀ ਚਾਹੁੰਦੇ ਹਨ ਕਿ ਮੈਂ ਸਵਰਗ ਦੇ ਸੁਖ ਮਾਣਾਂ ਬੇਸਵਾ ਤੇ ਅਨਮਤੀ ਬੇਮੁਖ ਲੋਕਾਂ ਦੀ ਇਹੋ ਜਿਹੀ ਦਸ਼ਾ ਹੁੰਦੀ ਹੈ ਜੈਸਾ ਕੇ :-

ਇਕਿ ਕੁਚਲ ਕੁਚੀਲ ਵਿਖਲੀ
ਪਤੇ ਨਾਵਹੁ ਆਪਿ ਖੁਆਏ ॥
ਨਾਂ ਓਨ ਸਿਧਿ ਨ ਬੁਧਿ ਹੈ
ਨ ਸੰਜਮੀ ਫਿਰਹਿ ਉਤਵਤਾਏ ॥੫॥

ਪਰ ਜੇ ਪਰਮਪਿਤਾ ਦੀ ਮੇਹਰ ਦੀ ਨਿਗਾਹ ਹੋ ਜਾਵੇ ਤਾਂ ਉਸਨੂੰ ਭਾਵਨੀ ਲਾ ਦਿੰਦਾ ਹੈ ਅਤੇ ਉਸ ਨੂੰ ਇਸ ਬੇਸਵਾ ਵਾਂਗ ਸਤਿ ਸੰਤੋਖ ਤੇ ਸੰਜਮ ਦੇ ਕੇ ਮਨ ਨਿਰਮਲ ਬਣਾ ਦਿੰਦਾ ਹੈ। ਗੁਰਦੇਵ ਦਾ ਪਵਿਤ੍ਰ ਬਚਨ ਹੈ :-

ਨਦਰਿ ਕਰੇ ਜਿਸੁ ਆਪਣੀ ਤਿਸਨੋ ਭਾਵਨੀ ਲਾਏ ।
ਸਤੁ ਸੰਤੋਖੁ ਇਹ ਸੰਜਮੀ ਮਨੁ ਨਿਰਮਲੁ ਸਬਦੁ ਸੁਣਾਏ॥
(ਅੰਗ ੪੨੭)

※ ਕਮਾਊਂ ਕਾਮ ਰੂਪ : ਅਸਾਮ ਦਾ ਪੱਛਮੀ ਬੰਗਾਲ ਦਾ ਪੂਰਬੀ ਅਤੇ ਉੱਤਰੀ ਭਾਗ ।

.....ਦਿਨ ਕਰਦੀ।
੧ ਰਾਜੇ ਦੀ ਆਸਾ ਹਮੇਸ਼ਾ ਮਨ ਵਿਚ ਲਾਈ ਰੱਖਦੀ।
੨ ਕਿ ਕਿਹੜੀ ਵਿਧੀ ਨਾਲ ਮੇਰੇ ਨਾਲ ਭੋਗ ਕਰੇਗਾ ?
੩ ਉਹ ਦਿਨ ਦੱਸ ਮੈਨੂੰ ਕਦੋਂ ਆਵੇਗਾ ?॥੪॥
੪ ਦੋਹਰਾ ॥ ਰਾਜਾ ਉਸ ਵੱਲ ਵੇਖੇ ਵੀ ਨਾ ਪਰ ਵੇਸਵਾ ਚਾਹੁੰਦੀ ਰਹਿੰਦੀ ਆਪਣੇ ਮਨ ਦੇ ਵਿਵ ਕਿ।
੫ ਕੀ ਯਤਨ ਕਰਾਂ ਜਿਸ ਨਾਲ ਰਾਜਾ ਮੇਰੇ ਨਾਲ ਆ ਕੇ ਮਿਲੇ ? ॥੫॥
੬ ਚੌਪਈ ॥ ਜਦੋਂ ਰਾਜਾ ਦੀਵਾਨ ਲਾਉਂਦਾ।
੭ ਤਾਂ ਉਸ ਸਮੇਂ ਵੇਸਵਾ ਸੁਣ ਲੈਂਦੀ।
੮ ਤਾਂ ਹੱਥ ਜੋੜਕੇ ਖੜੀ ਹੋ ਰਹਿੰਦੀ।
੯ ਆਸ਼ਕੀ ਦਾ ਪ੍ਰੇਮ ਪੂਰੀ ਤਰ੍ਹਾਂ ਨਿਭਾਉਂਦੀ ॥੬॥
੧੦ ਦੋਹਰਾ॥ ਰਾਜੇ ਨੇ ਵੀ ਤਾੜ ਲਿਆ ਕਿ ਇਹ ਇਸਤਰੀ ਮੇਰੇ ਉਪਰ ਆਸ਼ਕ ਹੋ ਗਈ ਹੈ।
੧੧ ਇਸ ਨੂੰ ਕਿਹੜੀ ਪ੍ਰਭਾ ਲੱਗ ਗਈ ਹੈ ? ਰਾਜੇ ਨੇ ਚਿੱਤ ਵਿਚ ਵਿਚਾਰ ਕੀਤੀ ॥੭॥
੧੨ ਚੌਪਈ॥ ਇਸ ਨੂੰ ਕੀ ਹੋ ਗਿਆ ਹੈ, ਜੋ ਇਹ ਇਸਤਰੀ ਆਸ਼ਕ ਹੋ ਗਈ ਹੈ ?
੧੩ ਮੈਨੂੰ ਵੇਖਕੇ ਪਿਆਰ ਵਿਜੋਗ ਵਿਚ ਬੇ ਸੁੱਧ ਹੋ ਗਈ ਹੈ
੧੪ ਮੈਂ ਇਸ ਨਾਲ ਕਦੇ ਵੀ ਮੇਲ ਨਹੀਂ ਕਰਾਂਗਾ।
੧੫ ਆਪਣੇ ਲੋਕ ਤੇ ਪ੍ਰਲੋਕ ਨੂੰ ਸਮਝਦਾ ਹਾਂ ॥੮॥
੧੬ ਬਹੁਤ ਸਾਰੇ ਯਤਨ ਕਰਕੇ ਉਹ ਇਸਤਰੀ ਥੱਕ ਗਈ।
੧੭ ਰਾਜੇ ਨਾਲ ਕਿਵੇਂ ਵੀ ਮੇਲ ਨਾ ਹੋਇਆ।
੧੮ ਫਿਰ ਉਸ ਨੇ ਇਕ ਹੋਰ ਯਤਨ ਕੀਤਾ।
੧੯ ਸਰੀਏ (ਲੋਹੇ ਦੇ) ਗਰਮ ਕਰਕੇ ਆਪਣੇ ਬਦਨ ਉਪਰ ਸੱਤ ਦਾਗ ਲਾ ਲਏ ॥੯॥
੨੦ ਜਦੋਂ ਉਸ ਨੇ ਸੱਤ ਗੁਲ ਲਾ ਕੇ ਆਪਣਾ ਮਾਸ ਸਾੜ ਦਿੱਤਾ।
੨੧ ਮਾਸ ਸੜੇ ਦੀ ਬਹੁਤ ਸਾਰੀ ਦੁਰਗੰਧੀ ਰਾਜੇ ਕੋਲ ਆਈ।
੨੨ ਰਾਜੇ ਨੇ ਦੂਹੀ ਚੀਸ ਵੱਟਕੇ ਹਾ-ਹਾ ਕਹਿਕੇ ਉਸ ਨੂੰ ਅੱਗੇ ਹੋ ਕੇ ਫੜ ਲਿਆ।
੨੩ ਫਿਰ ਜੋ ਉਸਨੇ ਕਿਹਾ ਉਹੀ ਰਾਜੇ ਨੇ ਕਰ ਲਿਆ॥੧੦॥
੨੪ ਦੋ:॥ ਤੇ ਕਿਹਾ ਕਿ ਜੋ ਤੂੰ ਕਹਿੰਦੀ ਹੈਂ ਮੈਂ ਕਰ ਲੈਂਦਾ ਹਾਂ ਪਰ ਤੂੰ ਗੁੱਲਾਂ ਨਾਲ ਆਪਣਾ ਤਨ ਨਾ ਫੂਕ-ਸਾੜ॥
੨੫ ਐ ਇਸਤਰੀ ਤੂੰ ਤਰ੍ਹਾਂ ਤਰ੍ਹਾਂ ਮੇਰੇ ਨਾਲ ਸੁਖ ਭੋਗ॥੧੧॥
੨੬ ਚੌਪਈ ॥ ਗੁਲ ਲਾਉਣ ਨਾਲ ਰਾਜਾ ਦ੍ਰਿਵ ਗਿਆ।
੨੭ ਤਰ੍ਹਾਂ ਤਰ੍ਹਾਂ ਉਸ ਨੇ ਉਸ ਇਸਤਰੀ ਨੂੰ ਵਰਤਿਆ।
੨੮ ਅਤੇ ਨਾਲ ਜੁੜ ਜੁੜ ਕੇ ਉਸਦੇ ਨਾਲ ਰਤ ਮਾਣੀ।
੨੯ ਉਸ ਵੇਸਵਾ ਦਾ ਦਿਲ ਜਿੱਤ ਲਿਆ ॥੧੨॥
੩੦ ਵੇਸਵਾ ਨੇ ਰਾਜੇ ਨੂੰ ਆਪਣੇ ਵੱਸ ਵਿਚ ਕਰ ਲਿਆ।
੩੧ ਤਰ੍ਹਾਂ ਤਰ੍ਹਾਂ ਦੇ ਚੋਚਲ ਉਸ ਨੂੰ ਵਿਖਾਏ ਆਸਣ ਦੇ ਕੇ
੩੨ ਰਾਜੇ ਨੇ ਸਾਰੀਆਂ ਰਾਣੀਆਂ ਭੁਲਾ ਦਿੱਤੀਆਂ।
੩੩ ਉਸੇ ਨੂੰ ਰਾਣੀ ਕਰਕੇ ਰੱਖ ਲਿਆ ॥੧੩॥
੩੪ ਦੋਹਰਾ॥ ਰਾਜੇ ਦੇ ਚਿੱਤ ਵਿਚੋਂ ਸਾਰੀਆਂ ਰਾਣੀਆਂ ਨੂੰ ਭੁਲਾ ਦਿੱਤਾ।
੩੫ ਦਾਗਾਂ (ਗੁਲਾਂ) ਦਾ ਦੁੱਖ ਝੱਲ ਕੇ ਰਾਜਾ ਵਰ ਲਿਆ ਇਸ ਤਰ੍ਹਾਂ ਦਾ ਢੰਗ ਬਣਾ ਕੇ ॥੧੪॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੩੬ਵੀਂ ਕਥਾ ਸਮਾਪਤ ਹੈ॥੨੩੬॥ ॥੪੪੨੯॥ਚਲਦਾ॥

---

੩੬ ਦੋਹਰਾ ॥ ਪ੍ਰਗਟ ਕਮਾਉ ਦੇਸ਼ ਦੇ ਵਿਚ ਇਕ ਬਾਜ ਬਹਾਦੁਰ ਰਾਜਾ ਸੀ।
੩੭ ਸੂਰਮਿਆਂ ਨੂੰ ਪਾਲਦਾ ਸੀ ਦੁਸ਼ਮਨਾਂ ਨੂੰ ਮਾਰ ਮੁਕਾਉਂਦਾ ਸੀ ॥੧॥
੩੮ ਅੜਿੱਲ ॥ ਬਾਜ ਬਹਾਦੁਰ ਨੇ ਦਿਲ ਵਿਚ ਇਉਂ ਸੋਚਿਆ।
੩੯ ਆਪਣੇ ਮੁਖੀ ਬਹਾਦੁਰਾਂ ਨੂੰ ਬੁਲਾ ਕੇ ਕਿਹਾ।
੪੦ ਕਿਹੜਾ ਉਪਾਏ ਕਰੀਏ ਜਿਸ ਨਾਲ ਸ੍ਰੀ ਨਗਰ ਦੇ ਇਲਾਕੇ ਨੂੰ ਜਿੱਤ ਲਈਏ ?
੪੧ ਇਸ ਲਈ ਸਾਰੇ ਵੀਰ ਬੈਠ ਕੇ ਵਿਚਾਰ ਕਰੀਏ ॥੨॥
੪੨ ਦੋਹਰਾ॥ ਉਥੇ ਇਕ ਭੋਗਮਤੀ ਨਾਮ ਦੀ ਵੇਸਵਾ ਨੱਚਦੀ ਸੀ ਬੜੀ ਛਬਿ ਦੇ ਨਾਲ।
੪੩ ਉਸ ਨੇ ਪਹਿਲਾਂ ਤਾਂ ਰਾਜੇ ਨਾਲ ਮੇਲ ਮਿਲਾਪ ਕੀਤਾ

ਬਹੁਰਿ ਕਹੀ ਯੌ ਆਨਿ ॥ ੩ ॥ [੧]ਅੜਿਲ ॥ ਜੋ ਤੁਮ ਕਹੋ ਮੁਹਿ ਜਾਇ ਤਾਹਿ ਬਿਰਮਾਇ ਹੌ ॥ [੨]ਸਿਰੀ ਨਗਰ ਤੇ ਐਂਚਿ ਦੌਨ ਮੋ ਲ੍ਯਾਇ ਹੌ ॥ [੩]ਜੋਰਿ ਕਠਿਨ ਤੁਮ ਕਟਕ ਤਹਾਂ ਚੜ੍ਹਿ ਆਇਯੋ ॥ [੪]ਹੋ ਲੂਟਿ ਕੂਟਿ ਕੈ ਸਹਰ ਸਕਲ ਲੈ ਜਾਇਯੋ ॥ ੪ ॥ [੫]ਯੌ ਕਹਿ ਬੇਸ੍ਵਾ ਬਚਨ ਨ੍ਰਿਪਹਿ ਤਹੱ ਕੌ ਗਈ ॥ [੬]ਸਿਰੀ ਨਗਰ ਕੇ ਸਹਰ ਬਿਖੈ ਆਵਤ ਭਈ ॥ [੭]ਹਾਵ ਭਾਵ ਬਹੁ ਭਾਂਤਿ ਦਿਖਾਏ ਆਨਿਕੈ ॥ [੮]ਹੋ ਭਜ੍ਯੋ ਮੇਦਨੀ ਸਾਹ ਅਧਿਕ ਰੁਚਿ ਮਾਨਿਕੈ ॥ ੫ ॥ [੯]ਨ੍ਰਿਪਤਿ ਮੇਦਨੀ ਸਾਹ ਆਪਨੇ ਬਸਿ ਕਿਯੋ ॥ [੧੦]ਤਾ ਕੋ ਲੈਕਰਿ ਸਾਥ ਦੌਨ ਕੋ ਮਗੁ ਲਿਯੋ ॥ [੧੧]ਬਾਜ ਬਹਾਦੁਰ ਜੋਰਿ ਕਟਕ ਆਵਤ ਭਯੋ ॥ [੧੨]ਹੋ ਲੂਟਿ ਕੂਟਿ ਕਰਿ ਨਗਰ ਸਿਰੀ ਕੋ ਲੈ ਗਯੋ॥ ੬ ॥ [੧੩]ਮੱਤ ਪਰ੍ਯੋ ਨ੍ਰਿਪ ਰਹ੍ਯੋ ਨ ਕਛੁ ਜਾਨਤ ਭਯੋ॥ [੧੪]ਸਿਰੀ ਨਗਰ ਕੌ ਲੂਟਿ ਕੂਟਿ ਕੈ ਕੌ ਗਯੋ॥ [੧੫]ਉਤਰਿ ਗਯੋ ਮਦ ਜਬ ਕਛੁ ਸੁਧਿ ਆਵਤ ਭਈ॥ [੧੬]ਹੋ ਪੀਸ ਦਾਂਤ ਚੁਪ ਰਹਯੋ ਬਾਤ ਕਰ ਤੇ ਗਈ* ॥੭॥ [੧੭]ਦੋਹਰਾ॥ ਇਹੱ ਛਲ ਸੋ ਰਾਜਾ ਛਲ੍ਯੋ ਕਰੀ ਮਿੱਤ੍ਰ ਕੀ ਜੀਤ॥ [੧੮]ਦੇਵ ਅਦੇਵ ਨ ਲਹਿ ਸਕਤਿ ਯਹ ਇਸਤ੍ਰਿਯਨ ਕੀ ਰੀਤ ॥੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸੈਂਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੩੭॥੪੪੩੭॥ਅਫਜੂੰ॥

[੧੯]ਚੌਪਈ ॥ ਬੀਰਜ ਕੇਤ ਰਾਜਾ ਇਕ ਨਾਗਰ ॥ [੨੦]ਸਗਲ ਜਗਤ ਕੇ ਬਿਖੈ ਉਜਾਗਰ ॥ [੨੧]ਸ੍ਰੀ ਛਟ ਛੈਲ ਕੁਅਰਿ ਤਾ ਕੀ ਤ੍ਰਿਯ ॥ [੨੨]ਮਨ ਬਚ ਕ੍ਰਮ ਬਸਿ ਕਰਿ ਰਾਖ੍ਯੋ ਪਿਯ ॥ ੧ ॥ [੨੩]ਏਕ ਦਿਵਸ ਨ੍ਰਿਪ ਚੜ੍ਯੋ ਅਖਿਟ ਬਰ ॥ [੨੪]ਸੰਗ ਲਈ ਸਹਚਰੀ ਅਮਿਤ ਕਰਿ ॥ [੧੫]ਜਬ ਬਨ ਗਹਿਰ ਬਿਖੈਂ ਪ੍ਰਭ ਆਯੋ ॥ [੨੬]ਸ੍ਵਾਨਨ ਤੇ ਬਹੁ ਮ੍ਰਿਗਨ ਗਹਾਯੋ॥੨॥ [੨੭]ਕਹ੍ਯੋ ਕਿ ਜਿਹੱ ਆਗੈ ਮ੍ਰਿਗ ਆਵੈ ॥ [੨੮]ਵਹੈ ਆਪਨੋ ਤੁਰੈ ਧਵਾਵੈ ॥ [੨੯]ਪਹੁਚਿ ਸੁ ਤਨ ਤਿਹੱ ਕੇ ਬ੍ਰਿਣ ਕਰਹੀ ॥ [੩੦]ਗਿਰਨ ਪਰਨ ਤੇ ਕਛੂ ਨ ਡਰਹੀ ॥ ੩ ॥ [੩੧]ਅੜਿਲ ॥ ਨ੍ਰਿਪ ਤ੍ਰਿਯ ਆਗੇ ਮ੍ਰਿਗਿਕ ਨਿਕਸਯੋ ਆਇਕੈ ॥ [੩੨]ਰਾਨੀ ਪਾਛੇ ਪਰੀ ਤੁਰੰਗ ਧਵਾਇਕੈ ॥ [੩੩]ਭਜਤ ਭਜਤ ਹਰਿਣੀ ਪਤਿ ਬਹੁ ਕੋਸਨ ਗਯੋ ॥ [੩੪]ਹੋ ਏਕ ਨ੍ਰਿਪਤਿ ਸੁਤ ਲਹਿ ਤਾਕੌ ਧਾਵਤ ਭਯੋ ॥ ੪ ॥ [੩੫]ਤਾਜਿਹਿ ਤਾਜਨ ਮਾਰਿ ਪਹੂੰਚ੍ਯਾ ਜਾਇਕੈ ॥ [੩੬]ਏਕ ਬਿਸਿਖ ਹੀ ਮਾਰ੍ਯੋ ਮ੍ਰਿਗਹਿ ਬਨਾਇਕੈ ॥ [੩੭]ਨਿਰਖਿ ਤਰੁਨਿ ਇਹ ਚਰਿਤ ਰਹੀ ਉਰਝਾਇ ਕਰਿ ॥ [੩੮]ਹੋ ਬਿਰਹ ਬਾਨ ਤਨ ਬਿਧੀ ਗਿਰਤ ਭਈ ਭੂਮਿ ਪਰ ॥ ੫ ॥ [੩੯]ਬਹੁਰਿ ਸੁਭਟ ਜਿਮਿ ਚੇਤਿ ਤਰੁਨਿ ਉਠ ਠਾਢਿ ਭਈ ॥ [੪੦]ਘੂਮਤ ਘਾਇਲ ਨ੍ਯਾਇ ਸਜਨ ਤਟ ਚਲਿ

* ਰਾਜਾ ਮੇਦਨੀ ਸ਼ਾਹ ਕਿਉਂ ਲੁੱਟਿਆ ਪੁੱਟਿਆ ਅਤੇ ਜਿੱਤਿਆ ਗਿਆ ? ਇਹ ਹੈ ਵਿਚਾਰਨਯੋਗ ਇਸ ਪ੍ਰਕਰਣ ਦਾ ਕੇਂਦਰੀ ਭਾਵ । ਜੋ ਸਪੱਸ਼ਟ ਕਰਦਾ ਹੈ ਕਿ ਸ਼ਰਾਬ ਦਾ ਸ਼ੇਵਨ ਅਤੇ ਵੇਸਵਾ ਦੇ ਗਮਨ ਦੇ ਇਹ ਨਤੀਜੇ ਹੁੰਦੇ ਹਨ । ਸ਼ਰਾਬ ਨੂੰ ਖਾਨਾ ਖਰਾਬ ਵੀ ਕਹਿੰਦੇ ਹਨ। ਪਹਿਲਾਂ ਇਹ ਘਰ ਦੇ ਉਜਾੜੇ ਦਾ ਕਾਰਣ ਮੰਨੀ ਜਾਂਦੀ ਹੈ ਬੰਦਾ ਥੋੜੀ ਜੇਹੀ ਪੀਂਦਾ ਹੈ ਤਾਂ ਸ਼ੇਰ ਬਣ ਬਹਿੰਦਾ ਹੈ ਸ਼ੇਰ ਵਾਂਗ ਬੜ੍ਹਕਾਂ ਮਾਰਦਾ ਹੈ ਧੱਕੇ ਨਾਲ ਲੜਾਈ ਮੁੱਲ ਲੈ ਲੈਂਦਾ ਹੈ ਊਲ ਜਲੂਲ ਬੋਲ ਕੇ ਆਪਣਾ ਮਾਣ ਸਤਿਕਾਰ ਗੁਆ ਬਹਿੰਦਾ ਹੈ ।

..... ਫਿਰ ਆ ਕੇ ਇਉਂ ਕਿਹਾ ॥੩॥

੧ ਅੜਿੱਲ ॥ ਜੇ ਤੁਸੀ ਕਹੋ ਤਾਂ ਮੈਂ ਉਥੇ ਚਲੀ ਜਾਂਦੀ ਹਾਂ ਉਸ ਨੂੰ ਜਾ ਕੇ ਭ੍ਰਮਾਵਾਂਗੀ।
੨ ਸ੍ਰੀ ਨਗਰ ਦੇ ਰਾਜੇ ਨੂੰ ਰਸੇ ਨਾਲ ਬੰਨ ਕੇ ਦੂਨ ਵਿਚ ਲੈ ਆਵਾਂਗੀ।
੩ ਉਧਰ ਤੁਸੀਂ ਸੈਨਾਂ ਜੋੜ ਕੇ ਉਥੇ ਪੁੱਜ ਜਾਣਾ।
੪ ਸਾਰਾ ਸ਼ਹਿਰ ਲੁੱਟ ਮਾਰ ਕਰਕੇ ਲੈ ਆਉਣਾ ॥੪॥
੫ ਇਹ ਗੱਲ ਰਾਜੇ ਨੂੰ ਕਹਿਕੇ ਵੇਸਵਾ ਉਥੇ ਚਲੀ ਗਈ।
੬ ਸ੍ਰੀ ਨਗਰ ਦੇ ਸ਼ਹਿਰ ਵਿਚ ਜਾ ਪਹੁੰਚੀ।
੭ ਆ ਕੇ ਉਸਨੇ ਇਸਤਰੀ ਨੇ ਹਾਵ-ਭਾਵ ਬਹੁਤ ਦਿਖਾਏ
੮ ਸ੍ਰੀ ਨਗਰ ਦੇ ਰਾਜੇ ਮੇਦਨੀ ਸ਼ਾਹ ਦੇ ਨਾਲ ਭੋਗ ਵਿਲਾਸ ਕੀਤੇ ਬੜੀ ਪ੍ਰਸੰਨਤਾ ਦੇ ਨਾਲ ॥੫॥
੯ ਰਾਜੇ ਮੇਦਨੀ ਸ਼ਾਹ ਨੂੰ ਆਪਣੇ ਵੱਸ ਵਿਚ ਕਰ ਲਿਆ
੧੦ ਉਸ ਨੂੰ ਨਾਲ ਲੈ ਕੇ ਦੂਨ ਦੇ ਰਾਹ ਪੈ ਗਈ।
੧੧ ਉਧਰ ਬਾਜ ਬਹਾਦੁਰ ਫੌਜਾਂ ਜੋੜ ਕੇ ਆ ਗਿਆ।
੧੨ ਰਾਜੇ ਦੀ ਗੈਰ ਹਾਜਰੀ ਦੇ ਵਿਚ ਸ਼ਹਿਰ ਸ੍ਰੀ ਨਗਰ ਨੂੰ ਲੁੱਟ ਮਾਰਕੇ ਲੈ ਗਿਆ ॥੬॥
੧੩ ਰਾਜਾ ਮੇਦਨੀ ਪ੍ਰਸ਼ਾਦ ਸ਼ਰਾਬ ਪੀ ਕੇ ਮਸਤ ਹੋ ਕੇ ਪਿਆ ਰਿਹਾ, ਕੁਝ ਨਾ ਸਮਝਿਆ ਕਿ।
੧੪ ਸ੍ਰੀ ਨਗਰ ਨੂੰ ਲੁੱਟ ਮਾਰ ਕਰਕੇ ਕੌਣ ਲੈ ਗਿਆ ਹੈ?
੧੫ ਜਿਸ ਵੇਲੇ ਸ਼ਰਾਬ ਦਾ ਨਸ਼ਾ ਉਤਰ ਗਿਆ ਫਿਰ ਕੁਝ ਸੁਝੀ ਆਈ।
੧੬ ਫਿਰ ਦੰਦ ਪੀਹ ਕੇ ਕਚੀਚੀਆਂ ਲੈਂਦਾ ਰਿਹਾ ਪਰ ਗੱਲ ਹੱਥੋਂ ਨਿਕਲ ਚੁੱਕੀ ਸੀ ਇਸ ਲਈ ਚੁੱਪ ਹੋ ਕੇ ਬੈਠ ਗਿਆ ॥੭॥
੧੭ ਦੋਹਰਾ ॥ ਇਸ ਢੰਗ ਦੇ ਨਾਲ ਉਸ ਇਸਤਰੀ ਨੇ ਸ੍ਰੀ ਨਗਰ ਦੇ ਰਾਜੇ ਨੂੰ ਜਿੱਤ ਲਿਆ ਤੇ ਆਪਣੇ ਮਿੱਤਰ ਦੀ ਜਿੱਤ ਕਰਾ ਦਿੱਤੀ।
੧੮ ਦੇਵਤੇ ਜਾਂ ਦੈਂਤ ਕੋਈ ਨਹੀਂ ਜਾਣ ਸਕਦਾ ਇਹਨਾਂ ਇਸਤਰੀਆਂ ਦੀਆਂ ਚਾਲਾਂ ਨੂੰ ॥੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੩੭ਵੀਂ ਕਥਾ ਸਮਾਪਤ ਹੈ।੨੩੭। ॥੪੪੩੭॥ਚਲਦਾ॥

੧੯ ਚੌ: ॥ ਇਕ ਬੀਰਜ ਕੇਤ ਰਾਜਾ ਇਕ ਸੋਝੀਵਾਨ ਸੀ।
੨੦ ਜੋ ਸਾਰੇ ਜਗਤ ਵਿਚ ਪ੍ਰਸਿਧ ਮਸ਼ਹੂਰ ਸੀ।
੨੧ ਸ੍ਰੀ ਛਟਛੈਲ ਕੁਅਰ ਉਸ ਦੀ ਇਸਤਰੀ ਸੀ।
੨੨ ਜਿਸ ਨੇ ਮਨ ਬਚਨ ਕਰਮ ਕਰਕੇ ਆਪਣੇ ਪਤੀ ਨੂੰ ਆਪਣੇ ਵਸ ਕਰ ਲਿਆ ਹੋਇਆ ਸੀ ॥੧॥
੨੩ ਇਕ ਦਿਨ ਰਾਜਾ ਸ਼ਿਕਾਰ ਲਈ ਚੜ੍ਹਿਆ।
੨੪ ਨਾਲ ਬਹੁਤ ਸਾਰੀਆਂ ਗੋਲੀਆਂ ਵੀ ਲੈ ਲਈਆਂ।
੨੫ ਜਦੋਂ ਰਾਜਾ ਬੜੇ ਸੰਘਣੇ ਜੰਗਲ ਵਿਚ ਆ ਗਿਆ।
੨੬ ਕੁੱਤਿਆਂ ਕੋਲੋਂ ਕਈ ਹਿਰਨ ਪਕੜਾਏ ॥੨॥
੨੭ ਅਤੇ ਕਿਹਾ ਕੇ ਜਿਸ ਦੇ ਅੱਗੋ ਹਿਰਨ ਨਿਕਲੇ।
੨੮ ਉਹੀ ਉਸ ਦੇ ਪਿਛੇ ਘੋੜਾ ਦੁੜਾਵੇ।
੨੯ ਉਸ ਦੇ ਕੋਲ ਪੁੱਜ ਕੇ ਉਸ ਤੇ ਵਾਰ ਕਰਕੇ ਫੱਟੜ ਕਰੇ
੩੦ ਡਿੱਗ ਪੈਣ ਦੀ ਕੋਈ ਪ੍ਰਵਾਹ ਨਾ ਕਰੇ ॥੩॥
੩੧ ਅੜਿੱਲ ॥ ਇਕ ਮਿਰਗ ਰਾਜੇ ਦੀ ਰਾਣੀ ਅੱਗੇ ਨਿਕਲ ਪਿਆ ਆ ਕੇ।
੩੨ ਰਾਣੀ ਘੋੜਾ ਦੌੜਾਕੇ ਉਸ ਦੇ ਪਿਛੇ ਲੱਗ ਗਈ।
੩੩ ਦੌੜਦਾ ਦੌੜਦਾ ਹਿਰਨ ਕਈ ਕੋਹ ਨਿਕਲ ਗਿਆ।
੩੪ ਇਕ ਕੋਈ ਹੋਰ ਰਾਜੇ ਦਾ ਪੁੱਤਰ ਉਸ ਨੂੰ ਵੇਖਕੇ ਉਸ ਦੇ ਪਿਛੇ ਘੋੜਾ ਲਾ ਕੇ ਦੌੜਿਆ ॥੪॥
੩੫ ਘੋੜੇ ਦੇ ਅੱਡੀ ਮਾਰਕੇ ਹਿਰਨ ਕੋਲ ਪੁੱਜ ਗਿਆ।
੩੬ ਇਕ ਤੀਰ ਐਸਾ ਮਾਰਿਆ ਨਿਸ਼ਾਨਾ ਲਾਕੇ ਮਿਰਗ ਦੇ
੩੭ ਜਿਸ ਨੂੰ ਵੇਖਕੇ ਰਾਣੀ ਹੈਰਾਨ ਹੋ ਕੇ ਰਹਿ ਗਈ।
੩੮ ਅਤੇ ਐਸਾ ਬਿਰਹਾ ਦਾ ਤੀਰ ਲੱਗਾ ਕਿ ਧਰਤੀ ਤੇ ਡਿੱਗ ਪਈ ਅਤੇ ਵਿੰਨੀ ਗਈ ॥੫॥
੩੯ ਫਿਰ ਬਹਾਦਰੀ ਦੇ ਨਾਲ ਸੂਰਮਿਆਂ ਵਾਂਗ ਚੇਤੰਨ ਹੋ ਕੇ ਉਠ ਕੇ ਖੜੀ ਹੋ ਗਈ।
੪੦ ਜਿਵੇਂ ਕੋਈ ਤਲਵਾਰ ਦਾ ਫੱਟ ਲੱਗ ਕੇ ਘੁੰਮਦਾ ਹੈ ਇਸ ਤਰ੍ਹਾਂ ਘੁੰਮਦੀ ਹੋਈ ਸੱਜਣ ਦੇ ਕੋਲ ਚਲੀ ਗਈ।

ਗਈ ॥ [੧]ਉਤਰਿ ਹਯਨ ਤੇ ਤਹੱ ਦੋਊ ਰਮੇ ਬਨਾਇਕੈ ॥ [੨]ਹੋ ਤਬ ਲੌ ਤਿਹੱ ਠਾਂ ਸਿੰਘ ਨਿਕਸਿਯੋ ਆਇਕ ॥ ੬ ॥ [੩]ਨਿਰਖਿ ਸਿੰਘ ਕੌ ਰੂਪ ਤਰੁਨਿ ਤ੍ਰਾਸਿਤ ਭਈ ॥ [੪]ਲਪਟਿ ਲਲਾ ਕੇ ਕੰਠ ਭਏਂ ਅਬਲਾ ਗਈ ॥ [੫]ਢੀਠ ਕੁਅਰ ਧਨੁ ਤਨਯੋ ਨ ਤਨਿਕ ਆਸਨ ਡਿਗਯੋ ॥ [੬]ਹੋ ਹਨਯੋ ਸਿੰਘ ਤਿਹੱ ਠੌਰ ਬਿਸਿਖ ਬਾਂਕੋ ਲਗਯੋ ॥ ੭ ॥ [੭]ਮਾਰਿ ਸਿੰਘ ਰਾਖਯੋ ਤਿਹੱ ਭਜਯੋ ਬਨਾਇਕੈ ॥ [੮]ਆਸਨ ਚੁੰਬਨ ਕਰੇ ਤ੍ਰਿਯਹਿ ਲਪਟਾਇਕੈ ॥ [੯]ਭਾਂਤਿ ਭਾਂਤਿ ਤਿਹੱ ਰਮਯੋ ਤਰੁਨਿ ਸੁਖ ਪਾਇ ਕਰਿ ॥ [੧੦]ਹੋ ਬਿਨੁ ਦਾਮਨ ਅਬਲਾ ਹੂ ਰਹੀ ਬਿਕਾਇ ਕਰਿ ॥ ੮ ॥ [੧੧]ਚਿਤ ਚਿੰਤਾ ਤ੍ਰਿਯ ਕਰੀ ਇਸੀ ਸੰਗ ਜਾਇ ਹੌ ॥ [੧੨]ਨਿਜੁ ਨਾਇਕ ਕੌ ਦਰਸੁ ਨ ਬਹੁਰ ਦਿਖਾਇ ਹੌ ॥ [੧੩]ਤਾ ਤੇ ਕਛੂ ਚਰਿੱਤ੍ਰ ਸੋ ਐਸੋ ਕੀਜਿਯੈ ॥ [੧੪]ਹੋ ਜਾ ਤੇ ਜਸਊਂ ਰਹੈ ਅਪਜਸ ਨ ਸੁਨੀਜਿਯੈ ॥੯॥ [੧੫]ਏਕ ਸਖੀ ਪ੍ਰਤਿ ਕਹਯੋ ਭੇਦ ਸਮੁਝਾਇਕੈ ॥ [੧੬]ਹਰਿਨ ਹੇਤੁ ਤ੍ਰਿਯ ਡੂਬੀ ਕਹਿਯਹੁ ਜਾਇਕੈ॥ [੧੭]ਬੈਨ ਸੁਨਤ ਸਹਚਰੀ ਜਾਤਿ ਤਿਹ ਕੌ ਭਈ॥ [੧੮]ਹੋ ਜੁ ਕਛੁ ਕੁਅਰਿ ਤਿਹੱ ਕਹਯੋ ਖਬਰਿ ਸੋ ਨ੍ਰਿਪ ਦਈ ॥੧੦॥ [੧੯]ਆਪੁ ਕੁਅਰਿ ਕੇ ਸਾਥ ਗਈ ਸੁਖ ਪਾਇਕੈ卐 ॥ [੨੦]ਨ੍ਰਿਪ ਸੁਨਿ ਬੂਡੀ ਨਾਰਿ ਰਹਯੋ ਸਿਰੁ ਨਯਾਇਕੈ ॥ [੨੧]ਚੰਚਲਾਨ ਕੋ ਚਰਿਤ ਨ ਨਰ ਕੋਊ ਲਹੈ॥ [੨੨]ਹੋ ਸਾਸਤ੍ਰ ਸਿੰਮ੍ਰਿਤਿ ਅਰੁ ਬੇਦ, ਭੇਦ ਐਸੇ ਕਹੈ ॥੧੧॥ [੨੩]ਚੌਪਈ॥ ਤਾ ਕੌ ਤਰੁਨ ਸੰਗ ਲੈ ਗਯੋ ॥ [੨੪]ਭਾਂਤਿ ਭਾਂਤਿ ਕੈ ਭੋਗਤ ਭਯੋ ॥ [੨੫]ਇਨ ਜੜ੍ਹ ਕਛੁ ਨ ਬਾਤ ਲਹਿ ਲਈ ॥ [੨੬]ਜਾਨੀ ਡੂਬਿ ਚੰਚਲਾ ਗਈ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠ ਤੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੩੮॥੪੪੪੯॥ਅਫਜੂੰ।

[੨੭]ਦੋਹਰਾ ॥ ਸਹਰ ਸਿਰੌਜ ਬਿਖੈਂ ਹੁਤੋ ਰਾਜਾ ਸੁਭ੍ਰ ਸਰੂਪ॥ [੨੮]ਕਾਮ ਕੇਲ ਮੈਂ ਅਤਿ ਚਤੁਰ ਨਰ ਸਿੰਘ ਰੂਪ ਅਨੂਪ ॥੧॥ [੨੯]ਚੌਪਈ ॥ ਤਾ ਕੇ ਚਾਰਿ ਪੁੱਤ੍ਰ, ਸੁਭ ਕਾਰੀ ॥ [੩੦]ਸੂਰਬੀਰ ਬਾਂਕੇ ਹੰਕਾਰੀ॥ [੩੧]ਰਾਨੀ ਔਰ ਬਯਾਹਿ ਜੋ ਆਨੀ॥ [੩੨]ਸੋਊ ਗਰਭਵਤੀ ਹ੍ਵੈ ਬਯਾਨੀ॥੨॥ [੩੩]ਏਕ ਪੁੱਤ੍ਰ ਤਾਹੂ ਕੇ ਭਯੋ॥ [੩੪]ਰਾਨੀ ਬੀਰਮਤੀ ਤਿਹੱ ਜਯੋ॥ਬਯਾਘ੍ਰਕੇਤੁ ਤਿਹੱ ਨਾਮ ਧਰਤ ਭੇ ॥ [੩੬]ਦਿਜਨ ਦਰਿੱਦ੍ਰ ਖੋਇਕੈ ਕੈ ਦੇ ॥ ੩ ॥ [੩੭]ਚਾਰੌ ਪੁੱਤ੍ਰ, ਰਾਜ ਅਧਿਕਾਰੀ ॥ [੩੮]ਇਹੈ ਸੋਕ ਅਬਲਾ ਕੇ ਭਾਰੀ ॥ [੩੯]ਜੋ ਕੋਊ ਉਨ ਚਾਰੋਂ ਕੋ ਘਾਵੈ ॥ [੪੦]ਤਬ ਸੁਤ ਰਾਜ ਪਾਂਚਵੋ ਪਾਵੈ॥੪॥ [੪੧]ਜੇਸਟ ਪੁੱਤ੍ਰ ਤਨ ਮਨੁਖ ਪਠਾਯੋ॥ [੪੨]ਯੌ ਕਹਿਯਹੁ ਤੁਹਿ ਰਾਇ ਬੁਲਾਯੋ ॥ [੪੩]ਰਾਜ ਕੁਅਰ ਆਵਤ ਜਬ ਭਯੋ॥ [੪੪]ਤਬ ਹੀ ਮਾਰਿ ਕੋਠਰੀ ਦਯੋ ॥੫॥ [੪੫]ਇਹੀ ਭਾਂਤਿ ਤੇ ਦੁਤਿਯ ਬੁਲਾਯੋ ॥ [੪੬]ਵਹੀ ਖੜਗ ਭੇ ਤਾਕਹੱ ਘਾਯੋ॥

---

卐 ਜਿਹੜੀ ਇਸਤਰੀ ਭੋਗਾਂ ਆਦਿ ਦੇ ਵੱਸ ਪੈ ਜਾਵੇ ਉਹ ਕਿਸੇ ਦੀ ਨਹੀਂ ਬਣਦੀ। ਉਹ ਤਾਂ ਆਪਣੇ ਮਨ ਦੀ ਰੀਝ ਤੇ ਰਿਝਕੇ ਰਹਿ ਜਾਂਦੀ ਹੈ ਉਸ ਵੇਲੇ ਇਹ ਕਿਸੇ ਵੀ ਸਬੰਧ ਦੀ ਪ੍ਰਵਾਹ ਨਹੀਂ ਕਕਦੀ। ਜਦੋਂ ਮਨ ਡੋਲਦਾ ਹੈ ਤਾਂ ਚਿਤ ਅਨੀਤੀ ਵੱਲ ਪ੍ਰੇਰਿਆ ਜਾਂਦਾ ਹੈ ਚਿੱਤ ਵਿਚ ਬਦਨੀਤੀ ਧਾਰ ਲੈਂਦੀ ਹੈ। ਭਾਵੇਂ ਇਹ ਭੋਗ ਰਸ ਰੋਗਾਂ ਦੇ ਘਰ ਹਨ ਪਰ ਮਨ ਦੇ ਪਿਛੇ ਤੁਰਨ ਵਾਲਾ ਜੀਵ ਇਹ ਨਹੀਂ ਸੋਚਦਾ। ਇਸੇ ਲਈ ਗੁਰਬਾਣੀ ਸਾਨੂੰ ਇਸ ਪਿੱਛੇ ਤੁਰਨ ਤੋਂ ਰੋਕਦੀ ਹੈ ਕਿ ਇਹਨਾਂ ਪਦਾਰਥਾਂ ਰਸਾਂ ਕਸਾਂ ਤੇ ਇਸਤਰੀ ਪੁਤਰਾਂ 'ਤੇ ਆਪਣਾ ਸਾਰਾ ਜੀਵਨ ਤੇ ਪੁਰਸ਼ਾਰਥ ਨਾ ਖਰਚ ਕਰੀ ਜਾਹ ਇਹਨਾਂ ਨੇ ਤੇਰਾ ਅੰਤ ਦੇ ਵੇਲੇ ਕੋਈ ਸਾਥ ਨਹੀਂ ਦੇਣਾ :-

ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥
ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥
(ਅੰਗ ੬੦੯)

੧ (ਉਧਰੋ ਉਧਰੀ ਦੋਹਾਂ ਨੇ ਗੱਲਬਾਤ ਕੀਤੀ ਅਤੇ) ਦੋਵੇਂ ਘੋੜਿਆਂ ਤੋਂ ਹੇਠਾਂ ਉਤਰ ਆਏ ਆਪਸ ਵਿਚ ਖੁੱਲ ਕੇ ਮਿਲੇ ।

੨ ਇਤਨੇ ਨੂੰ ਉਥੇ ਇਕ ਸ਼ੇਰ ਆ ਨਿਕਲਿਆ ॥੬॥

੩ ਸ਼ੇਰ ਨੂੰ ਵੇਖਕੇ ਰਾਣੀ ਡਰ ਨਾਲ ਕੰਬਣ ਲੱਗੀ ।

੪ ਆਪਣੇ ਪ੍ਰੇਮੀ ਦੇ ਗਲੇ ਨਾਲ ਆ ਚਿੰਬੜੀ ।

੫ ਉਸ ਨਿਰਭੈ ਰਾਜ ਕੁਮਾਰ ਨੇ ਧਨੁਖ ਨੂੰ ਖਿੱਚਿਆ ਜ਼ਰਾ ਵੀ ਆਸਣ ਤੋਂ ਨਾ ਡੋਲਿਆ ।

੬ ਇਹੋ ਜਿਹਾ ਕਾਮਯਾਬ ਤੀਰ ਸ਼ੇਰ ਦੇ ਲੱਗਾ, ਸ਼ੇਰ ਮਰ ਗਿਆ ॥੭॥

੭ ਸ਼ੇਰ ਨੂੰ ਮਾਰਕੇ ਰੱਖ ਦਿੱਤਾ ਤੇ ਰਾਣੀ ਨਾਲ ਖੂਬ ਮੇਲ ਮਿਲਾਪ ਕੀਤਾ ।

੮ ਉਸ ਇਸਤਰੀ ਨੇ ਆਸਣ ਤੇ ਚੁੰਬਣ ਕਰੇ ਖੁੱਲਕੇ ਨਾਲ ਲੱਗਕੇ ।

੯ ਤਰ੍ਹਾਂ ਤਰ੍ਹਾਂ ਕਲੋਲ ਕੀਤੇ ਬੜੀ ਸੁਖੀ ਹੋਕੇ ਤੇ ਖੁਸ਼ ਹੋਕੇ

੧੦ ਬਿਨਾਂ ਹੀ ਪੈਸੇ ਉਹ ਇਸਤਰੀ ਉਸ ਕੋਲ ਵਿਕ ਕੇ ਰਹਿ ਗਈ ॥੮॥

੧੧ ਦਿਲ ਵਿਚ ਉਸ ਇਸਤਰੀ ਨੇ ਸੋਚਿਆ ਕਿ ਇਸ ਦੇ ਨਾਲ ਹੀ ਚਲੀ ਜਾਵਾਂ ।

੧੨ ਆਪਣੇ ਪਤੀ ਨੂੰ ਮੁੜਕੇ ਮੂੰਹ ਹੀ ਨਾ ਦਿਖਾਵਾਂ ।

੧੩ ਇਸ ਲਈ ਕੋਈ ਐਸਾ ਢੰਗ ਕੀਤਾ ਜਾਵੇ ।

੧੪ ਜਿਸ ਨਾਲ ਇੱਜ਼ਤ ਬਣੀ ਰਹੇ ਬਦਨਾਮੀ ਨਾ ਸੁਣੀ ਜਾਵੇ ॥੯॥

੧੫ ਇਕ ਗੋਲੀ ਨੂੰ ਕਿਹਾ ਸਾਰੀ ਗੱਲ ਸਮਝਾ ਕੇ ।

੧੬ ਕਿ ਜਾ ਕੇ ਕਹਿ ਦੇਵੀਂ ਰਾਜੇ ਨੂੰ ਕਿ ਤੇਰੀ ਇਸਤਰੀ ਹਿਰਨ ਦੀ ਖਾਤਰ ਡੁੱਬ ਕੇ ਮਰ ਗਈ ਹੈ ।

੧੭ ਇਹ ਗੱਲ ਸੁਣਕੇ ਗੋਲੀ ਉਥੋਂ ਤੁਰ ਕੇ ਰਾਜੇ ਕੋਲ ਨੂੰ ਚਲੀ ਗਈ ।

੧੮ ਜੋ ਕੁਝ ਉਸ ਇਸਤਰੀ ਨੇ ਕਿਹਾ ਸੀ ਉਹੀ ਖਬਰ ਜਾ ਕੇ ਰਾਜੇ ਨੂੰ ਦੇ ਦਿੱਤੀ ॥੧੦॥

੧੯ ਰਾਣੀ ਆਪ ਉਸ ਰਾਜ ਕੁਮਾਰ ਦੇ ਨਾਲ ਚਲੀ ਗਈ ਬੜੀ ਪ੍ਰਸੰਨਤਾ ਦੇ ਨਾਲ ।

੨੦ ਰਾਜਾ ਇਹ ਗੱਲ ਸੁਣਕੇ ਕਿ ਮੇਰੀ ਇਸਤਰੀ ਡੁੱਬ ਕੇ ਮਰ ਗਈ ਹੈ, ਸਿਰ ਨੀਵਾਂ ਕਰਕੇ ਰਹਿ ਗਿਆ ।

੨੧ ਇਹਨਾਂ ਚਲਾਕ ਇਸਤਰੀਆਂ ਦਾ ਕਿਸੇ ਨੂੰ ਵੀ ਭੇਤ ਨਹੀਂ ਲੱਗਦਾ ਹੈ (ਕਹਿੰਦੀਆਂ ਕੁਝ ਹੋਰ ਨੇ ਕਰਦੀਆਂ ਕੁਝ ਹੋਰ ਨੇ) ।

੨੨ ਸ਼ਾਸ਼ਤਰ ਸਿਮ੍ਰਤੀਆਂ ਅਤੇ ਬੇਦ ਇਸ ਤਰ੍ਹਾਂ ਕਹਿੰਦੇ ਹਨ ॥੧੧॥

੨੩ ਚੌਪਈ ॥ ਉਹ ਜਵਾਨ ਰਾਜ ਕੁਮਾਰ ਉਸ ਨੂੰ ਨਾਲ ਲੈ ਗਿਆ ।

੨੪ ਤਰ੍ਹਾਂ ਤਰ੍ਹਾਂ ਭੋਗ ਭੋਗਦੇ ਰਹੇ ।

੨੫ ਉਸ ਮੂਰਖ ਰਾਜੇ ਨੇ ਕੋਈ ਬਾਤ ਨਾ ਸਮਝੀ ।

੨੬ ਇਸੇ ਤੇ ਭਰੋਸਾ ਕਰ ਲਿਆ ਕਿ ਰਾਣੀ ਡੁੱਬ ਕੇ ਮਰ ਗਈ ॥੧੨॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੧੩੮ਵੀਂ ਕਥਾ ਸਮਾਪਤ ਹੈ।੨੩੮। ॥੪੪੪੯॥ਚਲਦਾ॥

---

੨੭ ਦੋਹਰਾ ॥ ਸਰੋਜ ਸ਼ਹਿਰ ਦੇ ਵਿਚ ਇਕ ਸੁਭਰ ਸਰੂਪ ਰਾਜਾ ਸੀ ।

੨੮ ਜੋ ਕਾਮ ਪ੍ਰੀਤੀ ਵਿਚ ਬਹੁਤ ਚੁਤਰ ਵਾ ਕਾਰੋਬਾਰ ਵਿਚ ਬੜਾ ਅਕਲਮੰਦ ਸੀ ਅਤੇ ਸ਼ੇਰ ਵਾਂਗ ਬਹਾਦਰ ਦਲੇਰ ਬਹੁਤਾ ਉਪਮਾਂ ਵਾਲੇ ਸਰੂਪ ਵਾਲਾ ਸੀ ॥੧॥

੨੯ ਚੌਪਈ ॥ ਉਸ ਦੇ ਚਾਰ ਪੁੱਤਰ ਸ਼ੁਭ ਗੁਣਾਂ ਵਾਲੇ ਸਨ

੩੦ ਬੜੇ ਬਾਂਕੇ ਸੂਰਬੀਰ ਤੇ ਨਿਧੱੜਕ ਸਨ ।

੩੧ ਉਸ ਰਾਜੇ ਨੇ ਪੁੱਤਰ ਹੁੰਦੇ ਹੋਇਆ ਇਕ ਹੋਰ ਰਾਣੀ ਵਿਆਹ ਕੇ ਲੈ ਆਂਦੀ ।

੩੨ ਉਹ ਗਰਭਵਤੀ ਹੋਣ ਤੋਂ ਬਾਅਦ ਉਸ ਦੇ ਬੱਚੇ ਨੇ ਜਨਮ ਲੈ ਲਿਆ ॥੨॥

੩੩ (ਚਾਰ ਪਹਿਲੇ ਸਨ) ਇਕ ਪੁੱਤਰ ਇਸ ਦਾ ਹੋ ਗਿਆ

੩੪ ਜਿਹੜਾ ਰਾਣੀ ਬੀਰ ਮਤੀ ਨੇ ਜਾਇਆ ਸੀ ।

੩੫ ਬਜਘ੍ਰਕੇਤ ਉਸ ਦਾ ਨਾਮ ਰੱਖਿਆ ਗਿਆ ।

੩੬ (ਬਜਘ੍ਰਕੇਤ ਦੇ ਜਨਮ ਦੀ ਖੁਸ਼ੀ ਵਿਚ ਬਹੁਤ ਦਾਨ ਪੁੰਨ ਕੀਤਾ) ਬ੍ਰਹਮਣਾਂ ਦਾ ਦਲਿੱਦਰ ਦੂਰ ਕਰ ਦਿੱਤਾ ॥੩॥

੩੭ ਪਰ ਰਾਜੇ ਦੇ ਪਹਿਲੇ ਵੱਡੇ ਚਾਰ ਪੁੱਤਰ ਰਾਜ ਦੇ ਅਧਿਕਾਰੀ ਸਨ ।

੩੮ ਰਾਣੀ ਨੂੰ ਇਹ ਬੜੀ ਚਿੰਤਾ ਸੀ ।

੩੯ (ਉਸ ਦੇ ਮਨ ਵਿਚ ਇਹ ਸੀ) ਕਿ ਜੇ ਕੋਈ ਉਹਨਾਂ ਚਾਰਾਂ ਪੁੱਤਰਾਂ ਨੂੰ ਮਾਰ ਦੇਵੇ ।

੪੦ ਤਾਂ ਮੇਰੇ ਪੰਜਵੇਂ ਪੁੱਤਰ ਨੂੰ ਰਾਜ ਪ੍ਰਾਪਤ ਹੋਏ ॥੪॥

੪੧ ਜੇਠੇ (ਵੱਡੇ) ਪੁੱਤਰ ਪਾਸ ਕੋਈ ਪੁਰਸ਼ ਭੇਜ ਦਿੱਤਾ ।

੪੨ ਉਸਨੂੰ ਜਾਕੇ ਕਹੀਂ ਕਿ ਤੈਨੂੰ ਰਾਜੇ ਨੇ ਘਰ ਬੁਲਾਇਆ ਹੈ ।

੪੩ ਜਿਸ ਵੇਲੇ ਰਾਜ ਕੁਮਾਰ ਘਰ ਆਇਆ ।

੪੪ ਰਾਣੀ ਨੇ ਆਉਂਦੇ ਨੂੰ ਹੀ ਕਤਲ ਕਰਕੇ ਮਾਰਕੇ ਕੋਠੜੀ ਵਿਚ ਰੱਖ ਦਿੱਤਾ ॥੫॥

੪੫ ਇਸੇ ਤਰ੍ਹਾਂ ਫਿਰ ਦੂਸਰਾ ਬੁਲਾ ਲਿਆ ।

੪੬ ਉਸੇ ਤਲਵਾਰ ਨਾਲ ਉਸ ਨੂੰ ਮੁਕਾ ਦਿੱਤਾ ।

ਇਹੀ ਭਾਂਤਿ ਤਿਨ ਦਿਨ ਦੁਹੂੰ ਬੁਲੈਕੈ॥ [੧]ਡਾਰਤ ਭਈ ਭੋਹਰੇ ਘੈਕੈ॥੬॥ [੨]ਦੋਹਰਾ॥ ਚਾਰਿ ਪੁੱਤ੍ਰ ਪ੍ਰਥਮੈਂ ਹਨੇ ਪੁਨਿ ਪਤਿ ਲਯੋ ਬੁਲਾਇ ॥ [੩]ਇਹ ਬਿਧਿ ਸੌ ਬਿਨਤੀ ਕਰੀ ਨੈਨਨ ਨੀਰੁ ਬਹਾਇ ॥੭॥ [੪]ਸੁਨ ਰਾਜਾ, ਤਵ ਪੁੱਤ੍ਰ ਦੋ; ਲਰੇ ਰਾਜ ਕੇ ਹੇਤੁ ॥ [੫]ਜੂਝਿ ਮਰੇ ਛਿਤ ਪਰ ਪਰੇ ਤਬ ਮੈਂ ਭਈ ਅਚੇਤੁ ॥ ੮ ॥ [੬]ਅਸਿਨ ਭਏ ਅਤਿ ਜੁੱਧ ਕਰਿ ਜਬ ਜੂਝੇ ਦੋਊ ਬੀਰ॥ [੭]ਬਸਤ੍ਰ ਫਾਰਿ ਦ੍ਵੈ ਪੁੱਤ੍ਰ ਤਵ, ਤਬਹੀ ਭਏ ਫਕੀਰ॥੯॥ [੮]ਚੌਪਈ ॥ [੯]ਤਬ ਨ੍ਰਿਪ ਪੂਤ ਪੂਤ ਕਹਿ ਰੋਯੋ॥ [੧੦]ਸੁਧਿ ਸਭ ਛਾਡਿ ਭੂਮਿ ਪਰ ਸੋਯੋ॥ [੧੧]ਪੰਚਏ ਕਹ ਟੀਕਾ ਕਰਿ ਪਰਿਯੋ ॥ [੧੨]ਭੇਦ ਅਭੇਦ ਜੜ੍ਹ ਕਛੁ ਨ ਬਿਚਰਿਯੋ* ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਉਨਤਾਲੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੩੯॥੪੪੫੯॥ਅਫਜੂੰ॥

[੧੩]ਦੋਹਰਾ ॥ ਦੇਸ ਕਲਿੰਜਰ❀ ਕੇ ਨਿਕਟ ਸੈਨ ਬਿਚੱਛਨ ਰਾਇ ॥ [੧੪]ਸ੍ਰੀ ਰੁਚਿ ਰਾਜ ਕੁਅਰਿ ਤਰੁਨਿ ਜਾਕੀ ਅਤਿ ਸੁਭ ਕਾਇ ॥ ੧ ॥ [੧੫]ਚੌਪਈ ॥ ਸਪਤ ਔਰ ਰਾਨੀ ਤਿਹੱ ਰਹਈ॥ [੧੬]ਤਿਨਹੂੰ ਸੌ ਹਿਤ ਨ੍ਰਿਪ ਨਿਰਬਹਈ॥ [੧੭]ਬਾਰੀ ਬਾਰੀ ਤਿਨੈ ਬੁਲਾਵੈ॥ [੧੮]ਲਪਟਿ ਲਪਟਿ ਕਰਿ ਭੋਗ ਕਮਾਵੈ ॥ ੨ ॥ [੧੯]ਸ੍ਰੀ ਰੁਚਿ ਰਾਜ ਕੁਅਰਿ ਜੋ ਰਾਨੀ ॥ [੨੦]ਸੋ ਮਨ ਭੀਤਰ ਅਧਿਕ ਰਿਸਾਨੀ ॥ [੨੧]ਮਨ ਮਹਿ ਕਹ੍ਯੋ ਜਤਨ ਕਿਯਾ ਕਰਿਯੈ ॥ [੨੨]ਜਾ ਤੇ ਇਨ ਰਨਿਯਨ ਕੌ ਮਰਿਯੈ ॥੩॥ [੨੩]ਅੜਿਲ ॥ ਪ੍ਰਥਮ ਰਾਨਿਯਨ ਸੌ ਅਤਿ ਨੇਹ ਬਢਾਇਯੋ ॥ [੨੪]ਐਸੀ ਕਰੀ ਪਰੀਤਿ ਜੁ ਪਤਿ ਸੁਨਿ ਪਾਇਯੋ ॥ [੨੫]ਧੰਨ੍ਯ ਧੰਨ੍ਯ ਰੁਚਿ ਰਾਜ ਕੁਅਰਿ ਕਹੱ ਭਾਖਿਯੋ ॥ [੨੬]ਹੋ ਜਿਨ ਕਲਿ ਮੈਂ ਸਵਤਿਨ ਸੌ ਅਤਿ ਹਿਤ ਰਾਖਿਯੋ॥੪॥ [੨੭]ਨਦੀ ਤੀਰ ਇਕ ਰਚ੍ਯੋ ਤ੍ਰਿਨਾਲੈ✻ ਜਾਇਕੈ॥ [੨੮]ਆਪ ਕਹ੍ਯੋ ਸਵਤਿਨ ਸੌ ਬਚਨ ਬਨਾਇਕੈ ॥ [੨੯]ਸੁਨਹੁ ਸਖੀ ਹਮ ਤਹਾਂ ਸਕਲ ਮਿਲ ਜਾਇ ਹੈ ॥ [੩੦]ਹੋ ਹਮ ਤੁਮ ਮਨ ਭਾਵਤ ਤਹੱ ਭੋਗ ਕਮਾਇ ਹੈ ॥ ੫ ॥ [੩੧]ਲੈ ਸਵਤਿਨ ਕੌ ਸੰਗ ਤ੍ਰਿਨਾਲੈ ਮੌ ਗਈ ॥ [੩੨]ਰਾਜਾ ਪੈ ਇਕ ਪਠੈ ਸਹਚਰੀ ਦੇਤ ਭੀ॥ [੩੩]ਨਾਥ, ਕ੍ਰਿਪਾ ਕਰਿ ਅਧਿਕ; ਤਹੀਂ ਤੁਮ ਆਇਯੋ॥ [੩੪]ਹੋ ਮਨ ਭਾਵਤ ਰਾਨਿਨ ਸੋ ਭੋਗ ਕਮਾਇਯੋ ॥ ੬ ॥ [੩੫]ਸਵਤਿ ਸਖਿਨ ਕੇ ਸਹਿਤ ਤਹਾਂ ਸਭ ਲ੍ਯਾਇਕੈ ॥ [੩੬]ਰੋਕਿ ਦ੍ਵਾਰਿ, ਪਾਵਕ ਕੌ ਦਯੋ ਲਗਾਇਕੈ ॥ [੩੭]ਕਿਸੂ ਕਾਜ ਕੇ ਹੇਤ, ਗਈ ਤ੍ਰਿਯ ਆਪੁ ਟਰਿ ॥ [੩੮]ਹੋ ਇਹੱ ਛਲ ਸਭ ਰਾਨਿਨ ਕੌ ਦਿਯਾ ਜਰਾਇ ਕਰਿ ॥ ੭ ॥ [੩੯]ਚੌਪਈ ॥ ਦੌਰਤ ਆਪੁ ਨ੍ਰਿਪਤਿ ਪਹੱ ਆਈ ॥ [੪੦]ਰੋਇ ਰੋਇ ਬਹੁ ਬ੍ਰਿਥਾ ਜਤਾਈ ॥ [੪੧]ਬੈਠੋ ਕਹਾ ਦੇਵ ਕੇ ਹਰੇ ॥ [੪੨]ਤੋਰੇ ਹਰਮ ਆਜੁ ਸਭ ਜਰੇ ॥ ੮ ॥

---

* ਇਸ ਪ੍ਰਕਰਣ ਦੇ ਵਿਚ ਮਤਰੇਈ ਮਾਂ ਤੋਂ ਸੌਕਣ ਦੇ ਵਰਤਾਉ ਦਾ ਨਕਸ਼ਾ ਪੇਸ਼ ਕੀਤਾ ਹੈ। ਜਿਹੜੇ ਵਿਅਕਤੀ ਪਹਿਲੀ ਇਸਤਰੀ ਦੀ ਮੌਤ ਪਿਛੋਂ ਆਪਣੇ ਸੁੱਖ ਲਈ ਦੂਜੀ ਸ਼ਾਦੀ ਕਰਵਾ ਲੈਂਦੇ ਹਨ। ਇਹ ਠੀਕ ਹੈ ਕਿ ਇਸਤਰੀ ਤੋਂ ਬਿਨਾਂ ਪੁਰਸ਼ ਦਾ ਜੀਵਨ ਅਧੂਰਾ ਹੋ ਕੇ ਰਹਿ ਜਾਂਦਾ ਹੈ ਜੋ ਪਤੀ ਦਾ ਦੁੱਖ ਸੁੱਖ ਇਸਤਰੀ ਸਾਂਝਾ ਕਰ ਸਕਦੀ ਹੈ ਉਹ ਹੋਰ ਕੋਈ ਵੀ ਸਬੰਧੀ ਨਹੀਂ ਕਰ ਸਕਦਾ। ਪਰ ਜਿੱਥੇ ਚੰਦਨ ਹੈ ਉਥੇ ਜ਼ਹਿਰੀਲੇ ਸਰਪ ਤੇ ਬਿੱਛੂ ਵੀ ਹਨ ਜਿਥੇ ਗੁਲਾਬ ਨੂੰ ਸੁੰਦਰ ਰੰਗੀਲੇ ਫੁੱਲ ਹਨ ਉਥੇ ਨਾਲ ਕੰਡੇ ਵੀ ਹਨ ਇਸੇ ਤਰ੍ਹਾਂ ਜਿਥੇ ਦੂਜੇ ਵਿਆਹ ਦੀ ਇਸਤਰੀ ਦੇ ਸੁੱਖ ਹਨ ਉਥੇ ਦੁੱਖ ਵੀ ਬਰਾਬਰ ਪਹਿਰਾ ਦਿੰਦੇ ਹਨ।

✻ ਤ੍ਰਿਨਾਲੈ- ਕੱਖਾਂ ਕਾਨਿਆਂ ਦਾ ਝੌਂਪੜਾ (ਘਰ) ਜਿਸ ਨੂੰ ਅੱਗ ਲੱਗਦਿਆਂ ਦੇਰ ਨਾ ਲੱਗੇ।

❀ ਕਲਿੰਜਰ ਬੰਦੇਲ ਖੰਡ ਦਾ ਇਕ ਪ੍ਰਸਿਧ ਨਗਰ ਹੈ ਇਥੇ (ਨੀਲਕੰਠ) ਦਾ ਬੜਾ ਮਸ਼ਹੂਰ ਮੰਦਰ ਹੈ ਜਿਸ ਨੂੰ ਕੋਟਿ ਤੀਰਥ ਕਿਹਾ ਜਾਂਦਾ ਹੈ।

੧ ਇਸੇ ਤਰ੍ਹਾਂ ਬਾਕੀ ਦੇ ਵੀ ਦੋਹਾਂ ਨੂੰ ਬੁਲਾ ਕੇ।

੨ ਮਾਰ ਮਾਰ ਕੇ ਭੋਰੇ ਵਿਚ ਸੁੱਟਦੀ ਗਈ ॥੬॥

੩ ਦੋਹਰਾ॥ ਪਹਿਲਾਂ ਚਾਰਾਂ ਪੁੱਤਰਾਂ ਨੂੰ ਮਾਰਕੇ ਫਿਰ ਰਾਜੇ ਨੂੰ ਬੁਲਾ ਲਿਆ।

੪ ਪਖੰਡਣ ਇਸਤਰੀ ਨਾਲੇ ਰੋਂਦੀ ਹੈ ਤੇ ਨਾਲੇ ਇਸ ਤਰ੍ਹਾਂ ਬੇਨਤੀ ਕਰਦੀ ਹੈ ॥੭॥

੫ ਐ ਰਾਜਾ ਸੁਣ, ਤੇਰੇ ਦੋਵੇਂ ਪੁੱਤਰ ਆਪਸ ਵਿਚ ਲੜ ਪਏ ਰਾਜ ਵਾਸਤੇ।

੬ ਉਹ ਲੜਕੇ ਧਰਤੀ ਤੇ ਡਿੱਗ ਪਏ ਉਹਨਾਂ ਨੂੰ ਵੇਖਕੇ ਮੈਂ ਤਾਂ ਬੇਹੋਸ਼ ਹੋ ਗਈ ॥੮॥

੭ ਜਦੋਂ ਤਲਵਾਰਾਂ ਨਾਲ ਦੋਵੇਂ ਬੀਰ ਲੜਕੇ ਮਰ ਗਏ।

੮ ਉਹਨਾਂ ਨੂੰ ਵੇਖਕੇ ਤੇਰੇ ਛੋਟੇ ਪੁੱਤਰ ਦੋਵੇਂ ਭਾਈ ਕੱਪੜੇ ਪਾੜ ਕੇ ਸਾਧ ਹੋ ਗਏ ॥੯॥

੯ ਚੌਪਈ॥ ਰਾਜਾ ਪੁੱਤਰ ਪੁੱਤਰ ਕਹਿ ਕੇ ਰੋਂਦਾ ਰਿਹਾ।

੧੦ ਸੋਝੀ ਸੰਭਾਲ ਗੁਆ ਕੇ ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਪਿਆ (ਮੇਰੀ ਕਿਸਮਤ ਪਿਛਾ ਰੇ ਗਈ ਇਹ ਕਿਆ ਹੋ ਗਿਆ)।

੧੧ ਪੰਜਵੇਂ ਨੂੰ "ਟੀਕਾ" ਰਾਜ ਤਿਲਕ ਦੇ ਦਿੱਤਾ।

੧੨ ਪਰ ਉਹ ਮੂਰਖ ਅਸਲ ਭੇਦ ਕੁਝ ਵੀ ਨਾ ਜਾਣ ਸਕਿਆ ॥੧੦॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੧੩੯ਵੀਂ ਕਥਾ ਸਮਾਪਤ ਹੈ।੨੩੯। ॥੪੪੫੯॥ਚਲਦਾ॥

---

੧੩ ਦੋਹਰਾ॥ ਕਲਿੰਜਰ ਦੇਸ਼ ਦੇ ਨੇੜੇ ਇਕ ਬਿਚੱਛਨ ਸੈਨ ਰਾਜਾ ਸੀ।

੧੪ ਸ੍ਰੀ ਰੁਚਿ ਰਾਜ ਇਕ ਇਸਤਰੀ ਸੀ ਜਿਸ ਦਾ ਬਦਨ ਅਤਿ ਸੁੰਦਰ ਸੀ ॥੧॥

੧੫ ਚੌਪਈ॥ ਉਸ ਤੋਂ ਬਿਨਾਂ, ਸੱਤ ਹੋਰ ਰਾਣੀਆਂ ਵੀ ਰਹਿੰਦੀਆਂ ਸਨ।

੧੬ ਜਿਹਨਾਂ ਸਾਰੀਆਂ ਨਾਲ ਰਾਜਾ ਨੇਹ ਨਿਭਾਉਂਦਾ ਸੀ।

੧੭ ਉਹਨਾਂ ਸਾਰੀਆਂ ਨੂੰ ਉਹ ਵਾਰੀ ਵਾਰੀ ਬੁਲਾ ਲੈਂਦਾ ਸੀ

੧੮ ਸਾਰੀਆਂ ਨਾਲ ਪ੍ਰੇਮ ਪੂਰਬਕ ਮੇਲ ਕਰਦਾ ਸੀ ॥੨॥

੧੯ ਜਿਹੜੀ ਸ੍ਰੀ ਰੁਚਿਰਾਜ ਕੁਆਰ ਰਾਣੀ ਸੀ।

੨੦ ਉਹ ਮਨ ਵਿਚ ਬਹੁਤ ਖੁਣਸਾਉਂਦੀ ਸੀ ਤੇ ਸੜਦੀ ਸੀ

੨੧ ਮਨ ਵਿਚ ਸੋਚੇ ਕਿ ਕੀ ਯਤਨ ਕੀਤਾ ਜਾਵੇ ?

੨੨ ਜਿਸ ਨਾਲ ਇਹ ਸਾਰੀਆਂ ਰਾਣੀਆਂ ਨੂੰ ਮਾਰ ਦਿੱਤਾ ਜਾਵੇ ॥੩॥

੨੩ ਅੜਿੱਲ॥ ਪਹਿਲਾਂ ਉਸ ਨੇ ਸਾਰੀਆਂ ਰਾਣੀਆਂ ਨਾਲ ਪਿਆਰ ਵਧਾ ਲਿਆ।

੨੪ ਐਸੀ ਪ੍ਰੀਤ ਕਰੀ ਕਿ ਰਾਜੇ ਨੂੰ ਵੀ ਪਤਾ ਲੱਗ ਗਿਆ।

੨੫ ਰਾਜੇ ਨੇ ਰਾਣੀ ਨੂੰ ਕਿਹਾ ਕਿ ਤੂੰ ਧਨ ਹੈ ਜੋ ਆਪਣੀਆਂ ਸੌਕਣਾਂ ਨਾਲ ਇਤਨਾ ਪਿਆਰ ਕਰਦੀ ਹੈਂ।

੨੬ ਜਿਸ ਨੇ ਕਲਯੁਗ ਦੇ ਸਮੇਂ ਸੌਕਣਾਂ ਨਾਲ ਇਤਨਾ ਮੋਹ ਪਿਆਰ ਰੱਖਿਆ ਹੈ ॥੪॥

੨੭ ਰਾਣੀ ਨੇ ਨਦੀ ਦੇ ਕਿਨਾਰੇ ਇਕ ਸੈਰਗਾਹ ਲਈ ਮਕਾਨ (ਕੱਖਾਂ ਕਾਨਿਆਂ ਦਾ ਝੌਂਪੜਾ) ਬਣਾ ਲਿਆ।

੨੮ ਤੇ ਫਿਰ ਆਪ ਜਾ ਕੇ ਸੌਕਣਾਂ ਨੂੰ ਕਿਹਾ ਪਿਆਰ ਨਾਲ

੨੯ ਕਿ ਐ ਭੈਣੋਂ, ਸੁਣੋ ਅਸੀ ਅੱਜ ਸਾਰੀਆਂ ਹੀ ਰਲ ਕੇ ਨਦੀ ਦੇ ਕਿਨਾਰੇ ਸੈਰ ਕਰਨ ਜਾਵਾਂਗੀਆਂ।

੩੦ ਅਤੇ ਅਸੀਂ ਤੁਸੀਂ ਉਥੇ ਮਨ ਮਰਜੀ ਦੀਆਂ ਖੁਸ਼ੀਆਂ ਮਾਣਾਂਗੀਆਂ ॥੫॥

੩੧ ਸਾਰੀਆਂ ਸੌਕਣਾਂ ਨੂੰ ਨਾਲ ਲੈ ਕੇ ਸੈਰਗਾਹ ਵਿਚ ਚਲੀਆਂ ਗਈਆਂ।

੩੨ ਇਕ ਗੋਲੀ ਰਾਜੇ ਕੋਲ ਭੇਜ ਦਿੱਤੀ ਤੇ ਕਿਹਾ ਕਿ।

੩੩ ਰਾਜਾ ਜੀ ਸਾਡੇ ਉਪਰ ਬਹੁਤ ਕ੍ਰਿਪਾ ਕਰਕੇ ਤੁਸੀਂ ਵੀ ਉਥੇ ਆਉਣਾ ਅਤੇ।

੩੪ ਰਾਣੀਆਂ ਨਾਲ ਮਨ ਭਾਉਂਦੇ ਚੋਹਲ ਕਰਨੇ ॥੬॥

੩੫ ਸਾਰੀਆਂ ਸੌਕਣਾਂ ਨੂੰ ਗੋਲੀਆਂ ਸਮੇਤ ਨਾਲ ਲੈ ਕੇ।

੩੬ ਸਾਰੀਆਂ ਨੂੰ ਅੰਦਰ ਬੈਠਾਕੇ ਆਪ ਦਰਵਾਜਾ ਬੰਦ ਕਰਕੇ ਅੰਦਰ ਅੱਗ ਲਾ ਦਿੱਤੀ।

੩੭ ਆਪ ਕਿਸੇ ਕੰਮ ਦਾ ਬਹਾਨਾ ਬਣਾਕੇ ਪਾਸੇ ਹੋ ਗਈ।

੩੮ ਇਸ ਢੰਗ ਦੇ ਨਾਲ ਸਾਰੀਆਂ ਸੌਕਣਾਂ ਨੂੰ ਸਾੜ ਦਿੱਤਾ ॥੭॥

੩੯ ਚੌਪਈ॥ ਦੌੜਦੀ ਹੋਈ ਆਪ ਰਾਜੇ ਪਾਸ ਆ ਗਈ।

੪੦ ਰੋ ਰੋ ਕੇ ਆ ਕੇ ਉਹ ਘਟਨਾ ਦੀ ਗੱਲ ਦੱਸੀ।

੪੧ ਐਥੇ ਕਿਥੇ ਬੈਠੇ ਹੋ ਦੇਵ ਕਾਲ ਕੇ ਮਾਰੇ ?

੪੨ ਤੇਰੇ ਮਹਿਲ ਅੱਜ ਸਾਰੇ ਸੜ ਗਏ ਨੇ ॥੮॥

[1]ਤੁਮ ਅਬ ਤਹਾਂ ਆਪੁ ਪਗੁ ਧਾਰਹੁ ॥ [2]ਜਰਤ ਅਗਨਿ ਤੇ ਤ੍ਰਿਜਨ ਉਬਾਰਹੁ ॥ [3]ਬੈਠਨ ਸੌ ਕਛੁ ਹੇਤੁ ਨ ਕੀਜੈ ॥ [4]ਮੋਰੀ ਕਹੀ ਕਾਨ ਧਰਿ ਲੀਜੈ ॥ ੯ ॥ [5]ਵੈ ਉਤ ਜਰਤ ਤਿਹਾਰੀ ਨਾਰੀ ॥ [6]ਤੁਮ ਰਹੇ ਬੈਠ ਗਰਬ ਕਰਿ ਭਾਰੀ ॥ [7]ਰਾਇ ਉਠਹੁ ਤਿਨ ਐਂਚ ਨਿਕਾਰਹੁ ॥ [8]ਸਾਚ ਝੂਠ ਮੁਰ ਬਚਨ ਬਿਚਾਰਹੁ* ॥ ੧੦ ॥ [9]ਬੈਨ ਸੁਨਤ ਮੂਰਖ ਉਠਿ ਧਯੋ ॥ [10]ਭੇਦ ਅਭੇਦ ਨ ਪਾਵਤ ਭਯੋ ॥ [11]ਤਜਿ ਬਿਲੰਬ ਅਬਿਲੰਬ ਸਿਧਾਰ੍ਯੋ ॥ [12]ਭਸਮ ਰਾਨਿਯਨ ਜਾਇ ਨਿਹਾਰ੍ਯੋ ॥ ੧੧ ॥
[13]ਦੋਹਰਾ ॥ ਸਖਿਨ ਸਹਿਤ ਸਵਤੈਂ ਜਰੀਂ ਜਿਯਤ ਨ ਉਬਰੀ ਕਾਇ ॥
[14]ਯਾਕੌ ਭੇਦ ਅਭੇਦ ਜੋ ਨ੍ਰਿਪਤਿ ਜਤਾਵੈ ਜਾਇ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚਾਲੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੪੦॥੪੪੭੧॥ਅਫਜੂੰ॥

[15]ਚੌਪਈ ॥ ਕਿਲਮਾਖਨ ਇਕ ਦੇਸ ਨ੍ਰਿਪਤਿ ਬਰ ॥ [16]ਬਿਰਹ ਮੰਜਰੀ ਨਾਰਿ ਤਵਨ ਘਰ ॥ [17]ਅਧਿਕ ਤਰੁਨਿ ਕੋ ਰੂਪ ਬਿਰਾਜੈ ॥ [18]ਸੁਰੀ ਆਸੁਰਿਨ ਕੋ ਮਨ ਲਾਜੈ ॥ ੧ ॥ [19]ਸੁਭਟਕੇਤ ਇਕ ਸੁਭਟ ਬਿਚੱਛਨ ॥ [20]ਜਾ ਕੇ ਬਨੇ ਬਤੀ ਸੌ ਲੱਛਨ ॥ [21]ਰੂਪ ਤਵਨ ਕੋ ਲਗਤ ਅਪਾਰਾ ॥ [22]ਰਵਿਨ ਲਯੋ ਜਨੁ ਕੋਟਿ ਉਜਿਯਾਰਾ ॥੨॥
[23]ਅੜਿਲ ॥ ਬਿਰਹ ਮੰਜਰੀ ਜਬ ਵਹੁ ਪੁਰਖ ਨਿਹਾਰਿਯੋ ॥ [24]ਬਿਰਹ ਬਾਨ ਕਸਿ ਅੰਗ ਤਵਨ ਕੇ ਮਾਰਿਯੋ ॥ [25]ਬਿਰਹ ਬਿਕਲ ਹ੍ਵੈ ਬਾਲ ਗਿਰਤ ਵੀ ਭੂਮਿ ਪਰ ॥ [26]ਹੋ ਜਨੁਕ ਸੁਭਟ ਰਨ ਮਾਹਿ ਪ੍ਰਹਾਰ੍ਯੋ ਬਾਨ ਕਰਿ ॥ ੩ ॥ [27]ਪਾਂਚਿਕ ਬੀਤੀ ਘਰੀ ਬਹੁਰਿ ਜਾਗ੍ਰਤ ਭਈ ॥ [28]ਨੈਨਨ ਸੈਨ ਬੁਲਾਇ ਸਹਚਰੀ ਢਿਗ ਲਈ ॥ [29]ਤਾ ਕਹੱ ਚਿਤ ਕੀ ਬਾਤ ਕਹੀ ਸਮੁਝਾਇਕੈ ॥ [30]ਹੋ ਤ੍ਯਾਗਹੁ ਹਮਰੀ ਆਸ ਕਿ ਮੀਤ ਮਿਲਾਇ ਦੈ ॥ ੪ ॥ [31]ਜੁ ਕਛੁ ਕੁਅਰਿ ਤਿਹੱ ਕਹ੍ਯੋ ਸਕਲ ਸਖਿ ਜਾਨਿਯੋ ॥ [32]ਤਹੱ ਤੇ ਕਿਯਾ ਪਯਾਨ ਤਹਾਂ ਪਗੁ ਠਾਨਿਯੋਂ ॥ [33]ਬੈਠ੍ਯੋ ਜਹਾਂ ਪਿਯਰਵਾ ਸੇਜ ਡਸਾਇਕੈ ॥ [34]ਹੋ ਇਸਕ ਮੰਜਰੀ ਤਹੀਂ ਪਹੂੰਚੀ ਜਾਇਕੈ ॥ ੫ ॥ [35]ਬੈਠ੍ਯੋ ਕਹਾ ਕੁਅਰ ਸੁ ਅਬੈ ਪਗੁ ਧਾਰਿਯੈ ॥ [36]ਲੂਟਿ ਤਰੁਨਿ ਮਨ ਲੀਨੋ ਕਹਾ ਨਿਹਾਰਿਯੈ ॥ [37]ਕਾਮ ਤਪਤ ਤਾ ਕੀ ਚਲਿ ਸਕਲ ਮਿਟਾਇਯੈ ॥ [38]ਹੋ ਕਹ੍ਯੋ ਮਾਨਿ ਜਿਨਿ ਜੋਬਨ ਬ੍ਰਿਥਾ ਬਿਤਾਇਯੈ ॥ ੬ ॥ [39]ਬੇਗਿ ਚਲੋ ਉਠਿ ਤਹਾਂ ਨ ਰਹੋ ਲਜਾਇਕੈ ॥ [40]ਬਿਰਹ ਤਪਤ ਤਾ ਕੀ ਕਹੱ ਦੇਹੁ ਬੁਝਾਇਕੈ ॥ [41]ਰੂਪ ਭਯੋ ਤੌ ਕਹਾ ਐਂਠ ਨ ਪ੍ਰਮਾਨਿਯੈ ॥ [42]ਹੋ ਧਨ ਜੋਬਨ ਦਿਨ ਚਾਰਿ ਪਾਹੁਨੋ ਜਾਨਿਯੈ ॥ ੭॥ [43]ਯਾ ਜੋਬਨ

* ਸੱਤ ਸੌਕਣਾਂ ਤੇ ਨਾਲ ਸਾਰੀਆਂ ਗੋਲੀਆਂ ਨੂੰ ਮਾਰ ਕੇ ਸਾੜਕੇ ਸਭ ਦੇ ਸਾਹਮਣੇ ਆਪ ਫਿਰ ਰਾਜੇ ਦੇ ਅੱਗੇ ਸੱਚੀ ਸੱਚੀ ਹੋ ਉਤਰੀ। ਗ੍ਰਿਹਸਥ ਜੀਵਨ ਵਿਚ ਇਹੋ ਜਿਹੀਆਂ ਅਨੇਕ ਘਟਨਾਵਾਂ ਵਾਪਰਦੀਆਂ ਹਨ। ਜਿਹਨਾਂ ਤੋਂ ਸਾਵਧਾਨ ਤੇ ਜਾਣੂ ਹੋਣਾ ਸਮੇਂ ਦੀ ਮੰਗ ਹੈ ਇਸਤਰੀ ਨੂੰ ਤਾਂ ਇਕ ਨੂੰ ਵੀ ਮਸਾਂ ਨੱਕ ਵਿਚ ਨਕੇਲ ਪਾ ਕੇ ਰੱਖਿਆ ਜਾਂਦਾ ਹੈ, ਸੱਤਾਂ ਨੂੰ ਕਾਬੂ ਕਰਨਾ ਤਾਂ ਕਤਈ ਅਸੰਭਵ ਹੈ।

੧ ਤੁਸੀਂ ਚਲ ਕੇ ਆਪ ਆਪਣੇ ਪੈਰ ਉਥੇ ਜਾ ਕੇ ਰੱਖੋ।
੨ ਆਪਣੀਆਂ ਇਸਤਰੀਆਂ ਨੂੰ ਸੜਨ ਤੋਂ ਬਚਾਉ।
੩ ਐਥੇ ਬੈਠਣ ਨਾਲ ਬਹੁਤਾ ਪਿਆਰ ਨਾ ਕਰੋ।
੪ ਮੇਰੀ ਗੱਲ ਕਹੀ ਨੂੰ ਕੰਨ ਕਰਕੇ ਸੁਣ ਲਉ ਅਤੇ ਛੇਤੀ ਦੌੜੋ ॥੯॥
੫ ਔਹ ਤੱਕੋ ਤੁਹਾਡੀਆਂ ਇਸਤਰੀਆਂ ਸੜ ਰਹੀਆਂ ਹਨ।
੬ ਤੁਸੀਂ ਐਥੇ ਹੰਕਾਰ ਨਾਲ ਆਕੜੇ ਬੈਠੇ ਹੋ।
੭ ਐ ਰਾਜਾ ਉਠੋ ਉਹਨਾਂ ਨੂੰ ਖਿੱਚ ਕੇ ਬਹਾਰ ਕੱਢੋ।
੮ ਮੈਂ ਸੱਚ ਕਹਿੰਦੀ ਹਾਂ ਇਸ ਨੂੰ ਝੂਠ ਨਾ ਸਮਝੋ ॥੧੦॥
੯ ਓਸ ਦੀ ਗੱਲ ਸੁਣ ਕੇ ਉਹ ਮੂਰਖ ਉਠ ਕੇ ਤੁਰ ਪਿਆ
੧੦ ਉਸ ਦੇ ਅੰਦਰ ਦੀ ਗੱਲ ਨਾ ਸਮਝ ਸਕਿਆ।
੧੧ ਬਿਨਾਂ ਕਿਸੇ ਦੇਰ ਉਹਨਾਂ ਨੂੰ ਬਚਾਉਣ ਲਈ ਤੁਰ ਪਿਆ
੧੨ ਜਾ ਕੇ ਰਾਣੀਆਂ ਦੀ ਸੜ ਕੇ ਸਵਾਹ ਹੋਈ ਤੱਕੀ।੧੧।
੧੩ ਦੋਹਰਾ ॥ ਗੋਲੀਆਂ ਸਮੇਤ ਸੌਕਣਾਂ ਸੜ ਗਈਆਂ ਕੋਈ ਵੀ ਜਿਉਂਦੀ ਨਾ ਬਚੀ।
੧੪ ਹੁਣ ਅਸਲ ਕਾਰਣ ਦੀ ਖਬਰ ਰਾਜੇ ਨੂੰ ਦੇਵੇ ਤਾਂ ਕੌਣ ਦੇਵੇ, ਖਬਰ ਦੇਣ ਵਾਲਾ ਕੋਈ ਬਚਿਆ ਹੀ ਨਹੀਂ ॥੧੨॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੪੦ਵੀਂ ਕਥਾ ਸਮਾਪਤ ਹੈ।੨੪੦। ॥੪੪੭੧॥ਚਲਦਾ॥

---

੧੫ ਚੌਪਈ ॥ ਕਿਲਮਾਖਨ ਦੇਸ਼ ਵਿਚ ਇਕ ਰਾਜਾ ਸੀ।
੧੬ ਬਿਰਹ ਮੰਜਰੀ ਉਸ ਦੀ ਇਸਤਰੀ ਸੀ ਉਸ ਦੇ ਘਰ।
੧੭ ਉਸ ਇਸਤਰੀ ਉਪਰ ਬਹੁਤ ਰੂਪ ਬਿਰਾਜਮਾਨ ਸੀ।
੧੮ ਜੋ ਦੇਵ ਦਾਨਵਾਂ ਦੀਆਂ ਇਸਤਰੀਆਂ ਦੇ ਮਨ ਨੂੰ ਲੱਜਿਆਵਾਨ ਕਰਦੀ ਸੀ ॥੧॥
੧੯ ਸੁਭਟ ਕੇਤ ਇਕ ਸੂਰਮਾਂ ਬਹੁਤ ਸੁੰਦਰ ਸੀ।
੨੦ ਜਿਸ ਤੇ ਮਰਦਾਂ ਦੇ ਬੱਤੀ ਲੱਛਣ ਢੁੱਕਦੇ ਸਨ।
੨੧ ਰੂਪ ਉਸ ਤੇ ਬੇਅੰਤ ਹੀ ਦਿਸਦਾ ਸੀ।
੨੨ ਜਾਣੋਂ ਕ੍ਰੋੜ ਸੂਰਜਾਂ ਨੇ ਉਸ ਤੋਂ ਪ੍ਰਕਾਸ਼ ਲਿਆ ਹੈ।੩।
੨੩ ਅੜਿੱਲ ॥ ਜਿਸ ਵੇਲੇ ਬਿਰਹ ਮੰਜਰੀ ਨੇ ਉਹ ਪੁਰਖ ਵੇਖਿਆ।
੨੪ ਬਿਰਹਾ ਨੇ ਤੀਰ ਉਸ ਦੇ ਅੰਗਾਂ ਤੇ ਮਾਰ ਦਿੱਤਾ।
੨੫ ਬਿਰਾਹ ਦੀ ਵਿੰਨੀ ਹੋਈ ਉਹ ਇਸਤਰੀ ਡਿੱਗ ਪਈ ਧਰਤੀ 'ਤੇ।
੨੬ ਜਾਣੋਂ ਕੋਈ ਸੂਰਮਾ ਯੁੱਧ ਦੇ ਮੈਦਾਨ ਵਿਚ ਤੀਰ ਨਾਲ ਵਿੰਨਿਆ ਗਿਆ ਹੈ ॥੩॥
੨੭ ਪੰਜ ਕੁ ਘੜੀਆਂ ਬੀਤ ਜਾਣ ਤੇ ਜਾਗ ਕੇ ਉਠ ਬੈਠੀ
੨੮ ਨੇਤਰਾਂ ਦੀ ਸੈਨਤ ਮਾਰਕੇ ਗੋਲੀ ਬੁਲਾ ਲਈ ਕੋਲ।
੨੯ ਉਸ ਨੂੰ ਆਪਣੇ ਚਿੱਤ ਦੀ ਗੱਲ ਕਹਿਕੇ ਸਮਝਾ ਦਿੱਤੀ
੩੦ ਜਾਂ ਤਾਂ ਮੇਰਾ ਮਿੱਤਰ ਮਿਲਾ ਦੇਹ, ਨਹੀਂ ਤਾਂ ਮੇਰੇ ਜਿਉਣ ਦੀ ਆਸ ਛੱਡ ਦੇਹ ॥੪॥
੩੧ ਜੋ ਕੁਝ ਉਸ ਇਸਤਰੀ ਨੇ ਕਿਹਾ ਗੋਲੀ ਨੇ ਸਭ ਜਾਣ ਲਿਆ।
੩੨ ਉਥੋਂ ਤੁਰੀ ਤੇ ਜਿਥੇ ਕਿਹਾ ਸੀ ਉਥੇ ਚਲੀ ਗਈ।
੩੩ ਜਿਥੇ ਰਾਣੀ ਦਾ ਪਿਆਰਾ ਪਲੰਘ ਵਿਛਾਕੇ ਬੈਠਾ ਸੀ।
੩੪ ਉਹ ਇਸ਼ਕ ਮੰਜਰੀ ਗੋਲੀ ਉਥੇ ਜਾ ਪਹੁੰਚੀ ਤੇ ਜਾ ਕੇ ॥੫॥
੩੫ ਕਿਹਾ ਕਿ ਜਵਾਨ ਕਿਥੇ ਬੈਠਾ ਹੈਂ ਹੁਣੇ ਪੈਰ ਚੁੱਕ ਲੈ।
੩੬ ਤੈਂ ਉਸ ਇਸਤਰੀ ਦਾ ਮਨ ਮੋਹ ਲਿਆ ਹੈ, ਹੁਣ ਕੀ ਵੇਖਦਾ ਹੈ ?
੩੭ ਚਲ ਕੇ ਉਸ ਦੀ ਕਾਮੁਕ ਅਗਨੀ ਬੁਝਾ ਦੇਹ।
੩੮ ਮੇਰਾ ਕਿਹਾ ਮੰਨ ਲੈ ਐਵੇਂ ਜੋਬਨ ਨੂੰ ਬੇ ਅਰਥ ਨਾ ਗਵਾ ॥੬॥
੩੯ ਛੇਤੀ ਚਲ ਉਠ ਕੇ ਉਥੇ ਨੂੰ ਸ਼ਰਮ ਕਰਕੇ ਪਿਛੇ ਨਾ ਹੱਟ।
੪੦ ਬਿਰਹਾ ਦੀ ਅਗਨੀ ਉਸ ਦੀ ਬੁਝਾ ਦੇਂਹ।
੪੧ ਜੇ ਚੰਗਾ ਰੂਪ ਤੈਨੂੰ ਮਿਲ ਗਿਆ ਹੈ ਤਾਂ ਇਸਦਾ ਮਾਣ ਨਾ ਕਰ, ਕੀ ਹੋਇਆ ਜੇ ਜੋਬਨ ਮਿਲ ਗਿਆ ਹੈ ?
੪੨ ਧਨ ਤੇ ਜੋਬਨ, ਇਹਨਾਂ ਨੂੰ ਤਾਂ ਚਾਰ ਦਿਨ ਦੇ ਪ੍ਰਾਹੁਣੇ ਕਰਕੇ ਜਾਣ ॥੭॥
੪੩ ਇਸ ਜੋਬਨ.....

ਕੌ ਪਾਇ ਅਧਿਕ ਅਬਲਨ ਕੌ ਭਜਿਯੈ ॥ [1]ਯਾ ਜੋਬਨ ਕੌ ਪਾਇ ਜਗਤ ਕੇ ਸੁਖਨ ਨ ਤਜਿਯੈ ॥ [2]ਜਬ ਪਿਯ ਹ੍ਵੈਹੌ ਬਿਰਧ ਕਹਾ ਤੁਮ ਲੇਹੁਗੇ ॥ [3]ਹੋ ਬਿਰਹ ਉਸਾਸਨ ਸਾਥ ਸਜਨ ਜਿਯ ਦੇਹੁਗੇ ॥ ੮ ॥ [4]ਯਾ ਜੋਬਨ ਕੌ ਪਾਇ ਜਗਤ ਸੁਖ ਮਾਨਿਯੈ ॥ [5]ਯਾ ਜੋਬਨ ਕਹ ਪਾਇ ਪਰਮ ਰਸ ਠਾਨਿਯੈ ॥ [6]ਯਾ ਜੋਬਨ ਕਹ ਪਾਇ ਨੇਹ ਜਗ ਕੀਜਿਯੈ ॥ [7]ਹੋ ਨਾਹਕ ਜਗ ਕੇ ਮਾਂਝ ਨ ਜਿਯਰਾ ਦੀਜਿਯੈ ॥ ੯ ॥ [8]ਨੇਹ ਬਿਨਾ ਨ੍ਰਿਪ ਹ੍ਵੈ ਹੈ ਗਏ ਬਖਾਨਿਯੈ ॥ [9]ਖੜਗ ਦਾਨ ਬਿਨ ਕੀਏ ਨ ਜਗ ਮੈਂ ਜਾਨਿਯੈ ॥ [10]ਨੇਹ ਕ੍ਰਿਸਨ ਜੂ ਕਿਯੋ ਅਜੂ ਲੌ ਗਾਇਯੈ ॥ [11]ਹੋ ਨਿਰਖਿ ਜਗਤ ਕੇ ਨਾਥ ਨਾਰਿ ਨਿਹੁਰਾਇਯੈ ॥ ੧੦ ॥ [12]ਦੋਹਰਾ ॥ ਮਧੁਰੀ ਮੂਰਤਿ ਮਿੱਤ ਕੀ ਬਸੀ ਚਿੱਤ ਮੈਂ ਚੀਨ॥ [13]ਬਹੁਰਿ ਨਿਕਾਸੇ ਜਾਹਿ ਨਹਿ ਨੈਨਾ ਭਏ ਰੰਗੀਨ ॥ ੧੧ ॥ [14]ਮਨ ਭਾਵਨ ਕੇ ਨੈਨ ਦੋਊ ਚੁਭੇ ਚਿਤ ਕੇ ਮਾਂਹਿ ॥ [15]ਸੇਲਨ ਜਯੋਂ ਸਰਕੈ ਪਰੇ ਨਾਹਿ ਨਿਕਾਰੇ ਜਾਂਹਿ ॥ ੧੨ ॥ [16]ਨੈਨ ਪਿਯਾ ਕੇ ਪਾਰਧੀ ਮਨ ਮੈਂ ਕਿਯਾ ਨਿਵਾਸ ॥ [17]ਕਾਢਿ ਕਰੇਜਾ ਲੇਹਿ ਜਨੁ ਯਾ ਤੇ ਅਧਿਕ ਬਿਸ੍ਵਾਸ ॥੧੩॥ [18]ਨੈਨ ਪਿਯਾ ਕੇ ਪਾਲਨੇ ਕਰਿ ਰਾਖੇ ਕਰਤਾਰ ॥ [19]ਜਿਨ ਮਹਿ ਜਨੁ ਝੂਲਹਿ ਘਨੇ ਹਮ ਸੇ ਬੈਠਿ ਹਜਾਰ ॥ ੧੪ ॥ [20]ਨੈਨ ਰਸੀਲੇ ਰਸ ਭਰੇ ਝਲਕ ਰਸਨ ਕੀ ਦੇਹਿ ॥ [21]ਚੰਚਲਾਨ ਕੇ ਚਿੱਤ ਕੌ ਚਮਕਿ ਚੁਰਾਏ ਲੇਹਿੰ ॥ ੧੫ ॥ [22]ਸੋਰਠਾ ॥ ਭਯੋ ਸਕਲ ਤਨ ਪੀਰ ਰਹੀ ਸੰਭਾਰਿ ਨ ਚੀਰ ਕੀ ॥ [23]ਬਹ ਜੋ ਰਕਤ ਹ੍ਵੈ ਨੀਰ ਪ੍ਰੇਮ ਪਿਯਾ ਕੀ ਪੀਰ ਤੇਂ* ॥ ੧੬ ॥ [24]ਅੜਿਲ ॥ ਪਰਦੇਸਿਨ ਸੌ ਪ੍ਰੀਤਿ ਕਹੀ ਕਾਹੂੰ ਨਹਿ ਕਰਨੀ ॥ [25]ਪਰਦੇਸਿਨ ਕੇ ਸਾਥ ਕਹੀ ਨਹਿ ਬਾਤ ਉਚਰਨੀ ॥ [26]ਪਰਦੇਸਿਨ ਤ੍ਰਿਯ ਸਾਥ ਕਹੋ ਕਆ ਨੇਹੰ ਲਗੈਯੈ ॥ [27]ਹੋ ਟੂਟਿ ਤਰਕ ਦੈ ਜਾਤ ਬਹੁਰਿ ਆਪਨ ਪਛੁਤੈਯੈ ॥ ੧੭ ॥ [28]ਪਰਦੇਸੀ ਸੌ ਪ੍ਰੀਤਿ ਕਰੀ ਏਕੈ ਪਲ ਨੀਕੀ ॥ [29]ਪਰਦੇਸੀ ਸੌ ਬੈਨ ਭਲੀ ਭਾਖੀ ਹਸਿ ਹੀ ਕੀ ॥ [30]ਪਰਦੇਸੀ ਕੇ ਸਾਥ ਭਲੋ ਪਿਯ ਨੇਹ ਲਗਾਯੋ ॥ [31]ਹੋ ਪਰਮ ਪ੍ਰੀਤਿ ਉਪਜਾਇ ਬ੍ਰਿਥਾ ਜੋਬਨ ਨ ਬਿਤਾਯੋ ॥ ੧੮ ॥ [32]ਹਮ ਸਾਹੁਨ ਕੇ ਪੂਤ ਦੇਸ ਪਰਦੇਸ ਬਿਹਾਰੈਂ ॥ [33]ਊਚ ਨੀਚ ਕੋਊ ਹੋਇ ਸਕਲ ਅਖਿਯਨ ਨ ਨਿਹਾਰੈਂ ॥ [34]ਕਹੋ ਕੁਅਰਿ ਹਮ ਸਾਥ ਨੇਹ ਕਰਿਕੈ ਕਸ ਕਰਿਹੌ ॥ [36]ਹੋ ਹਮ ਜੈਹੈਂ ਉਠਿ ਕਹੀ ਬਿਰਹ ਬਾਂਧੀ ਤੁਮ ਜਰਿਹੌਂ ॥ ੧੯ ॥ [37]ਰਾਨੀ ਬਾਚ ॥ ਹਮ ਨ ਤਜੈਂ ਪਿਯ ਤੁਮੈ ਕੋਟਿ ਜਤਨਨ ਜੌ ਕਰਿਹੌਂ ॥ [38]ਹਸਿ ਹਸਿ ਬਾਤ ਅਨੇਕ ਕਛੂ ਕੀ ਕਛੂ ਉਚਰਿਹੌਂ ॥ [39]ਹਮ ਰਾਚੀ ਤਵ ਰੂਪ ਰੀਝਿ ਮਨ ਮੈਂ ਰਹੀ ॥ [40]ਹੋ ਇਸਕ ਤਿਹਾਰੇ ਜਰੀ ਜੁਗਿਨਿ ਹ੍ਵੈਹੈਂ ਕਹੀ ॥

---

* ਇਥੇ ਸ੍ਰੀ ਦਸਮੇਸ਼ ਸੁਆਮੀ ਇਕ ਇਸਤਰੀ ਨੂੰ ਆਪਣੇ ਮਿੱਤਰ ਦੀ ਪ੍ਰਾਪਤੀ ਤੇ ਉਸ ਦੇ ਲਈ ਬਿਰਹਾ ਦਾ ਦੁੱਖ ਕਿਵੇਂ ਹੁੰਦਾ ਹੈ, ਜਿਸ ਤੋਂ ਸਾਨੂੰ ਅਗਾਹ ਕਰ ਰਹੇ ਹਨ ਕਿ ਜਦ ਭੌਤਕ ਮਿੱਤਰ ਲਈ ਇਕ ਇਸਤਰੀ ਲਈ ਇਹ ਅਸਹ ਸੱਟ ਹੁੰਦੀ ਹੈ। ਇਸ ਤੋਂ ਸਿੱਖਿਆ ਲੈ ਕੇ ਅਸੀਂ ਆਪਣੇ ਹਕੀਕੀ ਮਿੱਤਰ ਦੀ ਤਲਾਸ਼ ਲਈ ਰਾਹ ਦੀ ਚੋਣ ਕਰਨੀ ਹੈ। ਜੋ ਸਾਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਗੁਰ ਪ੍ਰਮੇਸ਼ਰ ਦੀ ਮਿੱਤਰਤਾ ਮਿਲਾਪ ਲਈ ਕਿਥੋਂ ਤੱਕ ਸਹਾਇਕ ਹੁੰਦੀ ਹੈ ਅਤੇ ਇਹ ਮਿੱਤਰ ਦੇ ਮਿਲਾਪ ਵਿਚ ਬਿਰਹਾ ਕੁਠੀ ਆਤਮਾ ਕਿਵੇਂ ਤੜਪ ਉਠਦੀ ਹੈ। ਜਿਵੇਂ ਕਾਮ ਦਾ ਵੇਗ ਬਿਰਹੋ ਕੁਠੀ ਇਸਤਰੀ ਦਾ ਦਿਲ ਚੀਰ ਜਾਂਦਾ ਹੈ। ਤਾਂ ਪ੍ਰੇਮ ਕੁਠੀ ਰੂਹ ਦੇ ਵਿਚ ਗੁਰੂ ਦੇ ਦੇ ਗਿਆਨ ਦਾ ਤੀਰ ਵੀ ਉਸ ਜਿਹੀ ਹਾਲਤ ਕਰ ਦਿੰਦਾ ਹੈ।

.....ਨੂੰ ਪ੍ਰਾਪਤ ਕਰਕੇ ਬਹੁਤ ਇਸਤ੍ਰੀਆਂ ਨੂੰ ਭਜਣਾ ਚਾਹੀਦਾ ਹੈ ।

੧ ਇਸ ਜੋਬਨ ਨੂੰ ਪਾਕੇ ਜਗਤ ਦੇ ਸੁਖ ਤਿਆਗਣੇ ਨਹੀਂ ਚਾਹੀਦੇ ।

੨ ਹੇ ਪਿਆਰੇ ਜਦੋਂ ਬਿਰਧ ਹੋ ਜਾਉਗੇ ਫਿਰ ਇਹ ਸੁੱਖ ਕਿੱਥੋਂ ਲਊਗੇ ?

੩ ਬਿਰਹਾ ਕੁਠੀਆਂ ਦੇ ਨਾਲ ਐਵੇਂ ਦਿਲ ਤੜਫਾਊਗੇ ਅਥਵਾ ਹੇ ਸੱਜਣ ਬਿਰਹਾ ਦੇ ਸੁਆਲਾਂ ਦੀ ਗਿਣਤੀ ਕਰਦੇ-ਕਰਦੇ ਜੀਵਨ ਹੀ ਛੱਡ ਦੇਵੋਗੇ ॥੮॥

੪ ਇਸ ਜੋਬਨ ਨੂੰ ਪਾਕੇ ਜਗਤ ਦੇ ਸੁਖ ਲੈਣੇ ਚਾਹੀਦੇ ਹਨ।

੫ ਇਸ ਜੋਬਨ ਨੂੰ ਪਾ ਕੇ ਪ੍ਰੇਮ ਸੁਖ ਦੇ ਰਸ ਨੂੰ ਮਾਣੋਂ

੬ ਇਸ ਜੋਬਨ ਨੂੰ ਪਾ ਕੇ ਜਗਤ ਵਿਚ ਪ੍ਰੇਮ ਕਰੋ ।

੭ ਐਵੇ ਜਗਤ ਦੇ ਵਿਚ ਜੀਅ ਨਾਂ ਲਾਵੇ ਵਿਅਰਥ ॥੯॥

੮ ਪ੍ਰੇਮ ਤੋਂ ਬਿਨਾਂ ਰਾਜੇ ਹੋ-ਹੋ ਕੇ ਬੇਅੰਤ ਚਲੇ ਗਏ ਕਹੇ ਜਾਂਦੇ ਹਨ ।

੯ ਬਿਨਾਂ ਤਲਵਾਰ ਦੇ ਦਾਨ ਕਰੇ ਭਾਵ ਕਿਸੇ ਮਜਲੂਮ ਦੀ ਰਖਯਾ ਤੋਂ ਜਗ ਵਿਚ ਨਾਮ ਨਹੀਂ ਹੁੰਦਾ।

੧੦ ਕ੍ਰਿਸ਼ਨ ਜੀ ਨੇ ਪਿਆਰ ਕੀਤਾ ਸੀ ਉਸ ਦਾ ਨਾਮ ਅੱਜ ਤੱਕ ਗਾਇਆ ਜਾਂਦਾ ਹੈ ।

੧੧ ਅਤੇ ਉਹਨਾਂ (ਸ੍ਰੀ ਕ੍ਰਿਸਨ ਜੀ) ਨੂੰ ਜਗਤ ਦੇ ਮਾਲਕ ਜਾਣ ਕੇ ਸਿਰ ਨਿਵਾਉਂਦੇ ਹਨ ਨਮਸਕਾਰ ਕਰਦੇ ਹਨ ਹਨ ਅਥਵਾ ਜਗਤ ਦੇ ਰਾਜਿਆਂ ਮਹਾਰਾਜਿਆਂ ਨੂੰ ਵੇਖ ਕੇ ਧੌਣ ਨੀਵੀਂ ਕਰਨੀ ਚਾਹੀਦੀ ਹੈ ॥੧੦॥

੧੨ ਦੋਹਰਾ ॥ ਮਿਠੀ ਮੂਰਤ ਮਿੱਤਰ ਦੀ ਚਿੱਤ ਵਿਚ ਵਸੀ ਵੇਖ ਕੇ ।

੧੩ ਉਹ ਮੁੜਕੇ ਚਿੱਤ ਦੇ ਵਿਚੋਂ ਬਾਹਰ ਨਹੀਂ ਕੱਢੀ ਜਾਂਦੀ ਕਿਉਂ ਨੇਤਰਾਂ ਵਿਚ ਰੰਗ ਚੜ੍ਹ ਗਿਆ ਹੈ ॥੧੧॥

੧੪ ਜਦੋਂ ਮਨ ਮਰਜ਼ੀ ਦੇ ਵਿਚ ਦੋਵੇਂ ਨੇਤਰ ਚੁਭ ਜਾਣ ।

੧੫ ਉਹ ਸਲਾਈਆਂ ਵਾਂਗ ਰੜਕਦੇ ਹਨ, ਪਰ ਖਿੱਚ ਕੇ ਬਾਹਰ ਨਹੀਂ ਕਢੇ ਜਾਂਦੇ

੧੬ ਪ੍ਰੇਮੀ ਦੇ ਸ਼ਿਕਾਰੀ ਨੇਤਰਾਂ ਜਦੋਂ ਮਨ ਵਿਚ ਟਿਕਾਣਾ ਬਣਾ ਲਿਆ।

੧੭ ਉਹ ਤਾ ਕਲੇਜਾ ਕਢਕੇ ਲੈ ਜਾਂਦੇ ਨੇ ਇਹ ਪੱਕੀ ਗੱਲ ਹੈ ॥ ੧੩ ॥

੧੮ ਪਿਆਰੇ ਨੇਤ੍ਰ ਤਾਂ ਝੂਲੇ ਹੁੰਦੇ ਨੇ ਜੋ ਕਰਤਾਰ ਨੇ ਬਣਾਂ ਕੇ ਰੱਖੇ ਹਨ ।

੧੯ ਜਿਸ ਝੂਲੇ ਵਿਚ ਅਨੇਕਾਂ ਮਨ ਝੂਲਦੇ ਹਨ ਸਾਡੇ ਜਿਹੇ ਉਸ ਝੂਲੇ ਵਿਚ ਬੈਠ ਕੇ ਹਜ਼ਾਰਾਂ ਹੀ ॥੧੪॥

੨੦ ਰਸ ਭਰੇ ਨੇਤਰ ਰਸ ਦੀ ਝਲਕ ਦਿੰਦੇ ਹਨ ।

੨੧ ਜੋ ਇਸਤਰੀਆਂ ਦੇ ਚਿਤ ਨੂੰ ਚਮਕ ਕੇ ਚੁਰਾ ਲੈਂਦੇ ਹਨ ॥੧੫॥

੨੨ ਸੋਰਠਾ ॥ ਉਸਦਾ ਸਾਰਾ ਤਨ ਦੁਖੀ ਹੋ ਰਿਹਾ ਹੈ ਬਸਤਰ ਦੇ ਸੰਭਾਲ ਦੀ ਵੀ ਸੁਰਤ ਨਹੀਂ ।

੨੩ ਖੂਨ ਸਫੇਦ ਪਾਣੀ ਹੋ ਕੇ ਵਹਿ ਤੁਰਿਆ ਹੈ ਪ੍ਰੀਤਮ ਦੇ ਪ੍ਰੇਮ ਦੀ ਪੀੜ ਕਰਕੇ ।

੨੪ ਅੜਿਲ॥ ਸੁਭਟ ਕੇਤ ਕਹਿੰਦਾ ਹੈ ਕਿ ਮੈਂ ਤਾਂ ਪ੍ਰਦੇਸੀ ਹਾਂ ਪ੍ਰਦੇਸੀ ਨਾਲ ਪ੍ਰੀਤ ਕਰਨੀ ਕਿਸੇ ਨਹੀਂ ਕਿਹਾ ।

੨੫ ਪ੍ਰਦੇਸੀ ਦੇ ਨਾਲ ਕੋਈ ਗੱਲ ਨਹੀਂ ਕਰੀਦੀ ਕਿਤੇ ਕਿਸੇ ਠੀਕ ਹੀ ਕਿਹਾ ਹੈ ।

੨੬ ਪ੍ਰਦੇਸੀ ਇਸਤਰੀ ਨਾਲ ਦੱਸੋ ਕੀ ਪ੍ਰੇਮ ਪਾਉਣਾ ਹੈ ?

੨੭ ਇਕ ਪਲ ਵਿਚ ਟੁੱਟ ਜਾਂਦਾ ਹੈ ਫਿਰ ਆਪ ਹੀ ਪਛਤਾਉਣਾ ਪੈਂਦਾ ਹੈ ॥੧੭॥

੨੮ ਪ੍ਰਦੇਸੀ ਨਾਲ ਪ੍ਰੀਤ ਕੀਤੀ ਪਲ ਕੁ ਚੰਗੀ ਲਗਦੀ ਹੈ ।

੨੯ ਪ੍ਰਦੇਸੀ ਨਾਲ ਹੱਸਕੇ ਗੱਲ ਕੀਤੀ ਵੀ ਹਾਸੀ ਜਨਕ ਹੁੰਦੀ ਹੈ ਗੋਲੀ ਕਹਿੰਦੀ ਹੈ ਕਿ –

੩੦ ਪ੍ਰਦੇਸੀ ਨਾਲ ਚੰਗਾ ਹੈ ਪ੍ਰੇਮ ਪਾਉਣਾ

੩੧ ਸੱਚਾ ਪ੍ਰੇਮ ਪਾਕੇ ਪ੍ਰੀਤ ਬਣਾਕੇ ਜੋਬਨ ਨੂੰ ਵਿਅਰਥ ਨਹੀਂ ਬਿਤਾਉਣਾ ਚਾਹੀਦਾ ਉਸਦਾ ਉਤਰ ਸੀ ਕਿ ॥੧੮॥

੩੨ ਅਸੀਂ ਸ਼ਾਹੂਕਾਰਾਂ ਦੇ ਪੁੱਤਰ ਦੇਸ਼-ਵਿਦੇਸ਼ਾਂ ਵਿਚ ਵਿਚਰਦੇ ਹਾਂ (ਵਪਾਰ ਕਰਨ ਲਈ)

੩੩ ਪਰ ਕਿਸੇ ਵੀ ਅਮੀਰ ਗਰੀਬ ਨੂੰ ਭੈੜੀ ਨਿਗਾਹ ਨਾਲ ਨਹੀਂ ਦੇਖਦੇ।

੩੪ ਐ ਇਸਤਰੀ ਦੱਸ ਮੇਰੇ ਨਾਲ ਪ੍ਰੇਮ ਕਰਕੇ ਕੀ ਕਰੇਗੀ ?

੩੬ ਮੈਂ ਉਠਕੇ ਚਲਾ ਜਾਣਾ ਹੈ ਕਿਧਰੇ ਦਾ ਕਿਧਰੇ ਤੂੰ ਬਿਰਹਾਂ ਦੀ ਬੰਨੀ ਹੋਈ ਸੜਦੀ ਰਹੇਂਗੀ ॥੧੯॥

੩੭ ਰਾਣੀ ਕਹਿੰਦੀ ਹੈ ਐ ਪਿਆਰੇ ਮੈਂ ਤੈਨੂੰ ਨਹੀਂ ਛੱਡਾਗੀ ਤੂੰ ਕਰੋੜ ਯਤਨ ਕਰੇਂ

੩੮ ਹੱਸਕੇ ਮੁਖ ਤੋਂ ਬਾਤਾਂ ਮੇਰੇ ਨਾਲ ਕਰ ਚੰਗੀਆਂ-ਚੰਗੀਆਂ

੩੯ ਮੇਰਾ ਚਿਤ ਤੇ ਰੂਪ ਆਪਣੇ ਮਨ ਵਿਚ ਜੁਟ ਗਿਆ ਹੈ

੪੦ ਤੇਰੇ ਇਸ਼ਕ ਵਿਚ ਸੜ ਗਈ ਹਾਂ ਕਿਤੇ ਜੋਗਨ ਹੋ ਕੇ ਚਲੀ ਜਾਵਾਂਗੀ ॥੨੦॥

॥ ੨੦ ॥ [੧]ਕਸਿ ਕਰਿ ਰਹੇ ਗੁਮਾਨ ਬੇਗਿ ਉਠਕੈ ਚਲੋ ॥ [੨]ਹਾਰ ਸਿੰਗਾਰ ਬਨਾਇ ਭੇਖ ਸਜਿ ਹੈਂ ਭਲੋ ॥ [੩]ਜਾਨਤ ਹੈ ਸਖੀ ਆਜੁ ਜੁ ਪਿਯਹਿ ਨ ਪਾਇ ਹੈ ॥ [੪]ਹੋ ਬੀਸ ਬਿਸ੍ਵੈ ਵਹੁ ਤਰੁਨਿ ਤਰਫਿ ਮਰਿ ਜਾਇ ਹੈ ॥ ੨੧ ॥ [੫]ਸੁਨਤ ਤਰੁਨਿ ਕੇ ਬਚਨ ਕੁਅਰ ਮੋਹਿਤ ਭਯੋ ॥ [੬]ਸਖੀ ਜਿਤੈ ਲੈ ਗਈ ਚਲ੍ਯੋ ਤਿਤ ਕੌ ਗਯੋ ॥ [੭]ਬਿਰਹ ਮੰਜਰੀ ਜਹੱ ਥੀ ਸਾਜ ਸੁਧਾਰਿਕੈ ॥ [੮]ਹੋ ਨਿਜੁ ਹਾਥਨ ਸੇਜਿਯਾ ਫੂਲਨ ਕਹੱ ਡਾਰਿਕੈ ॥ ੨੨॥ [੯]ਲਏ ਗੁਰਜ ਕਹੱ ਹਾਥ ਕੁਅਰਿ ਆਵਤ ਭਯੋ ॥ [੧੦]ਭਾਂਤਿ ਭਾਂਤਿ ਰਾਨੀ ਸੌ ਭੋਗ ਕਮਾਤ ਭਯੋ ॥ [੧੧]ਚੌਰਾਸੀ ਆਸਨ ਦ੍ਰਿੜ ਕਰੇ ਬਨਾਇ ਕਰਿ ॥ [੧੨]ਹੋ ਕਾਮ ਕਲਾ ਕੀ ਰੀਤਿ ਸੁ ਪ੍ਰੀਤਿ ਰਚਾਇ ਕਰਿ ॥੨੩॥ [੧੩]ਤਬ ਲਗ ਤਾ ਕੌ ਨ੍ਰਿਪਤਿ ਨਿਕਸ੍ਯੋ ਆਇ ਕਰਿ ॥ [੧੪]ਕਰ੍ਯੋ ਗਦਾ ਕੋ ਘਾਇ ਸੁ ਕੁਅਰ* ਰਿਸਾਇ ਕਰਿ॥ [੧੫]ਏਕ ਚੋਟਿ ਭੇਂ ਮਾਰਿ ਜਬੈ ਰਾਜਾ ਲਿਯੋ ॥ [੧੬]ਹੋ ਤਬ ਅਬਲਾ ਤਿਨ ਚਰਿਤ ਕਹੋ ਜਿਹੱ ਬਿਧਿ ਕਿਯੋ ॥ ੨੪ ॥ [੧੭]ਗਿਰੇ ਮਹਲ ਕੇ ਤਰੇਂ ਨ੍ਰਿਪਤਿ ਕਹੱ ਡਾਰਿਕੈ ॥ [੧੮]ਉਠੀ ਊਚ ਸੁਰ ਭਏ ਕੂਕ ਕਹੱ ਮਾਰਿਕੈ॥ [੧੯]ਕਰਿ ਕਰਿ ਰੋਦਨ ਅਧਿਕ ਧਰਨਿ ਗਿਰਿ ਗਿਰਿ ਪਰੀ॥ [੨੦]ਹੋ ਮਰ੍ਯੋ ਹਮਾਰੋ ਰਾਜ ਦੈਵ ਗਤਿ ਕਾ ਕਰੀ ॥ ੨੫ ॥ [੨੧]ਮਰ੍ਯੋ ਨ੍ਰਿਪਤਿ ਸੁਨਿ ਲੋਗ ਪਹੂੰਚ੍ਯੋ ਆਇਕੈ ॥ [੨੨]ਖੋਦਿ ਮਹਲ ਤੇ ਦੇਖੈਂ ਕਹਾ ਉਚਾਇਕੈ ॥ [੨੩]ਟੂਟਿ ਟਾਟਿ ਸਿਰ ਗਯੋ ਨ ਇਕ ਅਸਤੁ ਉਬਰ੍ਯੋ॥ [੨੪]ਹੋ ਦੇਖਹੁ ਨਾਰਿ ਚਰਿੱਤ੍ਰ ਕਹਾ ਇਹੱ ਠਾ ਕਰ੍ਯੋ ॥ ੨੬ ॥ [੨੫]ਧਾਮ ਤਰੇ ਦਬਿ ਮਰ੍ਯੋ ਸਭਨ ਨ੍ਰਿਪ ਜਾਨਿਯੋ ॥ [੨੬]ਭੇਦ ਅਭੇਦ ਨ ਕਿਨਹੂੰ ਮੂੜ੍ਹ ਪਛਾਨਿਯੋ ॥ [੨੭]ਪਰਜਾ ਪਟੁਕਨ ਬਾਂਧਿ ਮਿਰਨ ਪਰ ਆਇਕੈ ॥ [੨੮]ਹੋ ਰਾਨੀ ਨਿਤਪ੍ਰਤਿ ਭਜ੍ਯੋ ਮਿੱਤ੍ਰ ਸੁਖ ਪਾਇਕੈ ॥੨੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਤਾਲੀਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੪੧॥੪੪੯੮॥ਅਫਜੂੰ॥

[੨੯]ਚੌਪਈ ॥ ਸੁਭਟਾਵਤੀ ਨਗਰ ਇਕ ਦੱਛਿਨ ॥ [੩੦]ਛਤ੍ਰਕੇਤੁ ਨ੍ਰਿਪ ਰਾਜ ਬਿਚੱਛਨ ॥ [੩੧]ਰੂਪ ਮੰਜਰੀ ਤਾ ਕੀ ਰਾਨੀ ॥ [੩੨]ਸੁੰਦਰਿ ਸਕਲ ਭਵਨ ਮੈਂ ਜਾਨੀ ॥ ੧॥ [੩੩]ਅੜਿਲ ॥ ਅਧਿਕ ਨ੍ਰਿਪਤਿ ਕੌ ਰੂਪ ਜਗਤ ਮੈ ਜਾਨਿਯੈ ॥ [੩੪]ਇੰਦ੍ਰ ਚੰਦ੍ਰ ਸੂਰਜ, ਕੈ ਮਦਨ ਪਛਾਨਿਯੈ ॥ [੩੫]ਜੋ ਤਰੁਨੀ ਤਾਕਹੱ ਭਰਿ ਨੈਨ ਨਿਹਾਰਈ ॥ [੩੬]ਹੋ ਲੋਗ ਲਾਜ ਕੁਲ ਕਾਨਿ, ਸੁ ਸਕਲ ਬਿਸਾਰਈ ॥ ੨ ॥ [੩੭]ਇਕ ਛਬਿ ਮਾਨ ਮੰਜਰੀ ਦੁਹਿਤਾ ਸਾਹੁ ਕੀ ॥ [੩੮]ਜਾਨੁਕ ਜਗ ਕੇ ਮਾਂਝ ਪ੍ਰਗਟਿ ਛਬਿ ਮਾਹ ਕੀ ॥ [੩੯]ਛਤ੍ਰਕੇਤੁ ਰਾਜਾ ਜਬ ਤਵਨਿ ਨਿਹਾਰਯੋ ॥ [੪੦]ਹੋ ਜਾਨੁਕ ਤਾਨਿ

* ਕੁਅਰ- ਇਸਤਰੀ ਨੂੰ ਵੀ ਕਿਹਾ ਜਾਂਦਾ ਹੈ ਕੁਮਾਰ ਨੂੰ ਵੀ ਪਰ ਇਥੇ ਕੁਮਾਰ ਨੂੰ ਹੀ ਮੰਨਣਾ ਠੀਕ ਹੈ ਕਿਉਂਕਿ ਉਹ ਸਖਸ਼ ਗੁਰਜ ਭਾਲ (ਕੋਈ ਸਲੋਤਰ) ਨਾਲ ਲੈ ਕੇ ਆਇਆ ਸੀ ਜੋ ਉਹ ਉਸਨੂੰ ਆਪਣੇ ਨਾਲ ਰਖਦਾ ਸੀ।

੧ ਕਾਹਦਾ ਗੁਮਾਨ ਕਰ ਰਹੀ ਹੈਂ? ਛੇਤੀ ਉਠਕੇ ਚੱਲ ਪਵ
੨ ਰਾਣੀ ਹਾਰ ਸਿੰਗਾਰ ਕਰਕੇ ਚੰਗੇ ਸਜੀਲੇ ਵਸ ਬਣਾਕੇ ਬੈਠੀ ਹੋਈ ਹੈ ਸਜ-ਧਜ ਕੇ।
੩ ਮੈਂ ਜਾਣਦੀ ਹਾਂ, ਕਿ ਜੇ ਅੱਜ ਤੂੰ ਉਸ ਨੂੰ ਨਾ ਮਿਲਿਆ
੪ ਥੀਹ ਬਿਸਵੇ ਪੱਕੀ ਗੱਲ ਹੈ ਕਿ ਉਹ ਤੜਫਕੇ ਮਰ ਜਾਏਗੀ ॥੨੧॥
੫ ਉਸ ਇਸਤਰੀ ਦੀਆਂ ਗੱਲਾਂ ਸੁਣ ਕੇ ਉਹ ਕੁਮਾਰ ਵੀ ਮੋਹਤ ਹੋ ਗਿਆ।
੬ ਜਿੱਥੇ ਨੂੰ ਉਹ ਗੋਲੀ ਲੈ ਗਈ ਉਥੇ ਨੂੰ ਹੀ ਉਸਦੇ ਨਾਲ ਚਲਾ ਗਿਆ।
੭ ਜਿਥੇ ਬਿਰਹ ਮੰਜਰੀ ਸਜ-ਧਜ ਕੇ ਉਡੀਕ ਰਹੀ ਸੀ।
੮ ਉਸ ਨੇ ਆਪਣੇ ਹੱਥਾਂ ਦੇ ਨਾਲ ਫੁੱਲਾਂ ਦੀ ਸੇਜ ਆਪ ਸਜਾਈ ਸੀ ॥੨੨॥
੯ ਗੁਰਜ ਲੈ ਕੇ ਉਹ ਕੁਮਾਰ ਉਥੇ ਆ ਗਿਅ।
੧੦ ਤਰ੍ਹਾਂ ਤਰ੍ਹਾਂ ਨਾਲ ਰਾਣੀ ਨਾਲ ਭੋਗ ਕੀਤੇ।
੧੧ ਉਸ ਦੇ ਨਾਲ ਚੌਰਾਸੀ ਆਸਣ ਕੀਤੇ ਦਿਲ ਖੋਲ੍ਹ ਕੇ।
੧੨ ਕਾਮ ਕੇਲ ਦੀ ਪ੍ਰੀਤੀ ਰਚਾਕੇ ॥੨੪॥
੧੩ ਇਤਨੇ ਨੂੰ ਰਾਜਾ ਵੀ ਉਥੇ ਆ ਨਿਕਲਿਆ।
੧੪ ਤਾਂ ਕਮਾਰ ਨੇ ਰਾਜੇ ਦੇ ਗਦਾ ਦੀ ਸੱਟ ਮਾਰੀ ਗੁੱਸੇ ਨਾਲ
੧੫ ਇਕੋ ਸੱਟ ਨਾਲ ਰਾਜੇ ਨੂੰ ਮਾਰ ਦਿੱਤਾ।
੧੬ ਲੇਖਕ ਕਹਿੰਦਾ ਹੈ ਕਿ ਫਿਰ ਉਸ ਇਸਤਰੀ ਨੇ ਜੋ ਚਰਿੱਤ੍ਰ ਕੀਤਾ ਉਹ ਮੈਂ ਕਹਿੰਦਾ ਹਾਂ ਜਿਸ ਤਰ੍ਹਾਂ ਉਸ ਨੇ ਕੀਤਾ ॥੪੨॥
੧੭ ਰਾਜੇ ਗਿਰੇ ਨੂੰ ਹੋਏ ਚੁੱਕਕੇ ਮਹਿਲ ਦੇ ਥੱਲੇ ਸੁੱਟ ਦਿੱਤਾ
੧੮ ਆਪ ਬੜੀ ਉਚੀ ਕੂਕਾਂ ਮਾਰਕੇ ਰੋਣ ਲੱਗ ਪਈ।
੧੯ ਵੈਣ ਪਾ ਪਾ ਕੇ ਧਰਤੀ ਤੇ ਲਿਟਦੀ ਫਿਰੇ।
੨੦ ਲੋਕੋ ਮੇਰਾ ਰਾਜਾ ਮਰ ਗਿਆ ਹੈ ਇਹ ਬਿਧਨਾ ਨੇ ਕੀ ਭਾਣਾ ਵਰਤਾ ਦਿੱਤਾ ਹੈ?॥੨੫॥
੨੧ ਰਾਜੇ ਦਾ ਮਰਨਾ ਸੁਣ ਕੇ ਲੋਕ ਆ ਪਹੁੰਚੇ।
੨੨ ਮਹਿਲ ਵਿਚ ਜਾ ਕੇ ਲਾਸ਼ ਨੂੰ ਚੁੱਕ ਕੇ ਵੇਖਦੇ ਹਨ।
੨੩ ਹੱਡੀਆਂ ਪਸਲੀਆਂ ਤੇ ਸਿਰ ਸਭ ਟੁੱਟ ਫੁੱਟ ਗਿਆ ਇਕ ਵੀ ਹੱਡੀ ਨਾ ਬਚੀ।
੨੪ ਦੇਖੋ ਇਸ ਇਸਤਰੀ ਨੇ ਇਥੇ ਕੀ ਚਰਿੱਤਰ ਕੀਤਾ ॥੨੬॥
੨੫ ਮਹੱਲ ਥੱਲੇ ਗਿਰਕੇ ਦੱਬਕੇ ਰਾਜਾ ਮਰ ਗਿਆ ਹੈ ਸਾਰੇ ਲੋਕਾਂ ਨੇ ਇਹ ਜਾਣ ਲਿਆ।
੨੬ ਅਸਲ ਗੱਲ ਦਾ ਭੇਤ ਉਹਨਾਂ ਮੂਰਖਾਂ ਨੇ ਕਿਸੇ ਨੇ ਵੀ ਨਾ ਪਛਾਣਿਆ।
੨੭ ਲੋਕਾਂ ਦੇ ਕੰਨਾਂ ਪਰ ਇਹ ਧੋਖੇ ਦੀਆਂ ਪੱਟੀਆਂ ਬੰਨ ਕੇ ਲੋਕਾਂ ਦੇ ਸਿਰ ਤੇ।
੨੮ ਹਰ ਰੋਜ਼ ਰਾਣੀ ਨੂੰ ਆ ਕੇ ਉਹ ਮਿੱਤਰ ਬੇ ਫਿਕਰ ਹੋ ਕੇ ਆ ਮਿਲਦਾ ॥੨੭॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੪੧ਵੀਂ ਕਥਾ ਸਮਾਪਤ ਹੈ।੨੪੧।

॥੪੩੯੮॥ਚਲਦਾ॥

---

੨੯ ਚੌਪਈ॥ ਸੁਭਟਾਵਤੀ ਨਗਰ ਇਕ ਦਖਨ ਦੇਸ਼ ਵਿਚ ਸੀ
੩੦ ਉਥੇ ਛੱਤਰ ਕੇਤੁ ਰਾਜਾ ਬੇਮਿਸਾਲ ਸੀ।
੩੧ ਰੂਪ ਮੰਜਰੀ ਉਸ ਦੀ ਰਾਣੀ ਸੀ।
੩੨ ਸ਼ਕਲ ਵਿਚ ਉਹ ਸਾਰੇ ਇਲਾਕੇ ਵਿਚ ਸੁੰਦਰ ਜਾਣੀ ਜਾਂਦੀ ਸੀ ॥੧॥
੩੩ ਅੜਿੱਲ॥ ਰਾਜੇ ਦਾ ਰੂਪ ਜਗਤ ਵਿਚ ਬਹੁਤ ਜਾਣਦੇ ਸਨ।
੩੪ ਉਸ ਨੂੰ ਇੰਦਰ, ਚੰਦਰ, ਸੂਰਜ ਜਾਂ ਕਾਮਦੇਵ ਹੀ ਪਛਾਣ ਲਵੇ।
੩੫ ਜਿਹੜੀ ਇਸਤਰੀ ਉਸ ਨੂੰ ਨੇਤਰ ਚੁੱਕ ਕੇ ਵੇਖ ਲੈਂਦੀ
੩੬ ਉਹ ਲੋਕਾਂ ਦੀ ਲਾਜ ਜਾਂ ਕੁਲ ਦੀ ਸ਼ਰਮ ਸਭ ਭੁਲਾ ਦਿੰਦੀ ॥੨॥
੩੭ ਇਕ 'ਛਬਿ ਮਾਨ ਮੰਜਰੀ' ਸ਼ਾਹੂਕਾਰ ਦੀ ਪੁੱਤਰੀ ਸੀ।
੩੮ ਜਾਣੋਂ ਉਹ ਜਗਤ ਦੇ ਵਿਚ ਪੂਰਨਮਾਸ਼ੀ ਦੇ ਚੰਦ੍ਰਮਾਂ ਦੇ ਤੁਲ ਛਬਿ ਦਿੰਦੀ ਸੀ।
੩੯ ਜਿਸ ਵੇਲੇ ਛੱਤਰ ਕੇਤ ਰਾਜਾ ਉਸਨੇ ਵੇਖਿਆ।
੪੦ ਜਿਵੇਂ ਖਿੱਚ ਕੇ.....

ਕਮਾਨ ਮਦਨ ਸਰ ਮਾਰਯੋ ॥ ੩ ॥ [੧]ਨਿਰਖਿ ਨ੍ਰਿਪਤਿ ਕੋ ਰੂਪ, ਮਦਨ ਕੇ ਬਸਿ ਭਈ ॥ [੨]ਲੋਕ ਲਾਜ ਕੁਲ ਕਾਨਿ, ਬਿਸਰਿ ਸਭ ਹੀ ਗਈ ॥ [੩]ਬਧੀ ਬਿਰਹ ਕੇ ਬਾਨ ਰਹੀ ਬਿਸਮਾਇਕੈ ॥ [੪]ਹੋ ਜਨੁਕ ਫੂਲ ਪਰ ਭਵਰ, ਰਹ੍ਯੋ ਉਰਝਾਇਕੈ ॥ ੪ ॥ [੫]ਪ੍ਰਥਮ ਨ੍ਰਿਪਤਿ ਕੋ ਹੇਰਿ, ਪਾਨ ਬਹੁਰੋ ਕਰੈ ॥ [੬]ਰਹੈ ਚਖਨ ਕਰਿ ਚਾਰਿ, ਨ ਇਤ ਉਤ ਕੌ ਟਰੈ ॥ [੭]ਆਸਿਕ ਕੀ ਜ੍ਯੋਂ ਠਾਢਿ ਬਹੁਤ ਹ੍ਵੈ ਫਿਰ ਰਹੈ ॥ [੮]ਹੋ ਮੋਹਿ ਭਜੈ ਨ੍ਰਿਪ ਰਾਜ ਚਿੱਤ ਮੈਂ ਯੌ ਚਹੈ ॥ ੫ ॥ [੯]ਏਕ ਦਿਵਸ ਨ੍ਰਿਪ ਰਾਜ ਤਵਨਿ ਤ੍ਰਿਯ ਕੋ ਲਹ੍ਯੋ॥ [੧੦]ਮੁਹਿ ਊਪਰ ਅਟਕੀ ਤ੍ਰਿਯ, ਯੌ ਚਿਤ ਮੈਂ ਕਹ੍ਯੋ॥ [੧੧]ਜੋ ਇੱਛਾ ਇਹ ਕਰੈ, ਸੁ ਪੂਰਨ ਕੀਜਿਯੈ ॥ [੧੨]ਹੋ ਜੌ ਮਾਂਗੈ ਰਤਿ ਦਾਨ ਤੌ ਸੋਈ ਦੀਜਿਯੈ ॥ ੬ ॥ [੧੩]ਚੌਪਈ ॥ ਇਹ ਸਭ ਬਾਤ ਨ੍ਰਿਪਤਿ ਪਹਿਚਾਨੀ ॥ [੧੪]ਵਾ ਤ੍ਰਿਯ ਸੌ ਨਹਿ ਪ੍ਰਗਟ ਬਖਾਨੀ ॥ [੧੫]ਭੂਪਤਿ ਬਿਨੁ ਅਬਲਾ ਅਕੁਲਾਈ ॥ [੧੬]ਏਕ ਸਹਚਰੀ ਤਹਾਂ ਪਠਾਈ ॥੭॥ [੧੭]ਹਮ ਬੇਧੇ ਤਵ ਬਿਹਰ ਨ੍ਰਿਪਤਿ ਬਰ ॥ [੧੮]ਮੋਰਿ ਬਿਨਤਿ ਸੁਨਿ ਲੇਹੁ ਸ੍ਰਵਨਿ ਧਰਿ ॥ [੧੯]ਲਪਟਿ ਲਪਟਿ ਮੋ ਸੌ ਰਤਿ ਕਰਿਯੈ ॥ [੨੦]ਕਾਮ ਤਪਤਿ ਪਿਯ ਮੋਰ ਨਿਵਰਿਯੈ ॥ ੮ ॥ [੨੧]ਜਬ ਇਹੱ ਭਾਂਤਿ ਨ੍ਰਿਪਤਿ ਸੁਨਿ ਪਾਈ ॥ [੨੨]ਪੱਤ੍ਰੀ ਤ੍ਰਿਯ ਪ੍ਰਤਿ ਬਹੁਰਿ ਪਠਾਈ ॥ [੨੩]ਜੌ ਤੂੰ ਪ੍ਰਥਮ ਨਾਥ ਕਹੱ ਮਾਰੈ ॥ [੨੪]ਤਿਹੱ ਪਾਛੇ ਮੁਹਿ ਸਾਥ ਬਿਹਾਰੈ॥੯॥ [੨੫]ਜੁ ਕਛੁ ਕਹ੍ਯੋ ਤਿਹੱ ਨ੍ਰਿਪ ਸਮੁਝਾਈ ॥ [੨੬]ਸੁ ਕਛੁ ਕੁਅਰਿ ਸੌ ਸਖੀ ਜਤਾਈ ॥ [੨੭]ਜੌ ਤੂੰ ਪ੍ਰਥਮ ਸਾਹੁ ਕਹੱ ਮਾਰੈ ॥ [੨੮]ਤੌ ਰਾਜਾ ਕੇ ਸਾਥ ਬਿਹਾਰੈ ॥੧੦॥ [੨੯]ਦੋਹਰਾ ॥ ਯੌ ਨ੍ਰਿਪਬਰ ਮੋ ਸੋ ਕਹ੍ਯੋ ਪ੍ਰਥਮ ਨਾਥ ਕੌ ਘਾਇ ॥ [੩੦]ਬਹੁਰਿ ਹਮਾਰੀ ਨਾਰਿ ਹ੍ਵੈ ਧਾਮ ਬਸਹੁ ਤੁਮ ਆਇ ॥ ੧੧ ॥ [੩੧]ਚੌਪਈ ॥ ਜਬ ਇਹ ਭਾਂਤਿ ਤਰੁਨਿ ਸੁਨਿ ਪਾਈ ॥ [੩੨]ਚਿਤ ਕੇ ਬਿਖੈ ਇਹੈ ਠਹਰਾਈ ॥ [੩੩]ਮੈਂ ਇਹ ਪ੍ਰਥਮ ਸਾਹ ਕੋ ਮਾਰੌਂ ॥ [੩੪]ਨ੍ਰਿਪ ਤ੍ਰਿਯ ਹ੍ਵੈ ਨ੍ਰਿਪ ਸਾਥ ਬਿਹਾਰੌਂ ॥ ੧੨ ॥ [੩੫]ਵਾ ਰਾਜਾ ਕੌ ਧਾਮ ਬੁਲਾਇਸਿ ॥ [੩੬]ਅਧਿਕ ਮਾਨਿ ਹਿਤ ਭੋਗ ਕਮਾਇਸਿ ॥ [੩੭]ਗਹਿ ਦ੍ਰਿੜ੍ਹ ਦੁਹੂੰ ਜਾਂਘ ਮਹਿ ਧਰੈ ॥ [੩੮]ਲਪਟਿ ਲਪਟਿ ਤਾ ਸੌ ਰਤਿ ਕਰੈ ॥ ੧੩ ॥ [੩੯]ਅੜਿਲ ॥ ਰਮਤ ਨ੍ਰਿਪਤਿ ਕੋ ਦੇਖਿ ਸਾਹੁ ਕ੍ਰੁੱਧਿਤ ਭਯੋ ॥ [੪੦]ਗਹਿ ਕਰਿ ਪਾਨ ਕ੍ਰਿਪਾਨ ਸਮੁਹਿ ਧਾਵਤ ਭਯੋ॥ [੪੧]ਨਾਗਰਿ ਕੁਅਰਿ ਅਧਿਕ ਮਨ ਕੋਪ ਬਿਚਾਰਯੋ ॥ [੪੨]ਹੋ ਗਹਿਰ ਨਦੀ ਕੇ ਮਾਂਹਿ ਪਕਰਿ ਤਿਹੱ ਡਾਰਯੋ ॥ ੧੪ ॥ [੪੩]ਚੌਪਈ ॥ ਇਹ ਬਿਧਿ ਨਾਰਿ ਸਾਹੁ ਕਹੱ ਮਾਰ੍ਯੋ ॥ [੪੪]ਆਪੁ ਰੋਇ, ਸੁਰ ਊਚ ਪੁਕਾਰ੍ਯੋ ॥ [੪੫]ਦੈ ਦੈ ਮੂੰਡ ਭੂਮ ਪਰ ਮਾਰ੍ਯੋ ॥ [੪੬]ਲੋਗਨ ਸੋਂ ਯੌ ਪ੍ਰਗਟ ਉਚਾਰ੍ਯੋ ਙ ॥ ੧੫ ॥ [੪੭]ਫਿਸਲ੍ਯੋ

---

ਙ ਜੋ ਆਪਣੀ ਐਸ਼ ਇਸ਼ਰਤ ਦੇ ਵਾਸਤੇ ਬੇ-ਵਫਾਈ ਕਰਕੇ ਪਤੀ ਨਾਲ ਜ਼ੁਲਮ ਕਰਦੀਆਂ ਹਨ ਇਸ ਚਾਰ ਦਿਨ ਦੇ ਜੀਵਨ ਲਈ ਚੰਦ ਦਿਨਾਂ ਦੇ ਮ੍ਰਿਗ ਤ੍ਰਿਸਨਾਂ ਦੇ ਸੁੱਖ ਵੇਖ ਕੇ ਜੁਗਾਂ ਜੁਗਾਂਤਰਾਂ ਲਈ ਆਪਣਾ ਨਰਕ ਦਾ ਰਾਹ ਸੰਵਾਰਦੀਆਂ ਹਨ। ਇਨ੍ਹਾਂ ਸੰਸਾਰਕ ਰਸ ਭੋਗਾਂ ਵਿਚ ਖੱਚਤ ਹੋ ਕੇ ਨਰਕਾਂ ਦੇ ਦੁੱਖ ਸਹੇੜਦੀਆਂ ਹਨ । ਇਹ ਧਨ ਪਦਾਰਥ ਲੋਕਾਂ ਨੇ ਸਾਂਭ ਲੈਣੇ ਨੇ ਅਤੇ ਜਿਸ ਤਨ ਦੇ ਸੁੱਖਾਂ ਦੀ ਇੱਛਾ ਕਰਦੀਆਂ ਹਨ, ਇਸ ਨੇ ਸਵਾਹ ਦੀ ਢੇਰੀ ਹੋ ਜਾਣਾ ਹੈ, ਕੀਤਾ ਕਰਮ ਮਿਟਣਾ ਨਹੀਂ । ਇਹ ਦਿਸਦੇ ਸਬੰਧੀ ਤਾਂ ਇਕ ਮਨ ਦਾ ਅਭਿਮਾਨ ਹੀ ਹੈ । ਗੁਰਵਾਕ ਹੈ :-

ਕੀਚਹਿ ਰਸ ਭੋਗ ਖੁਸੀਆ ਮਨ ਕੇਰੀ ॥
ਧਨੁ ਲੋਕਾਂ ਤਨੁ ਭਸਮੈ ਢੇਰੀ ॥
ਖਾਕੂ ਖਾਕੁ ਰਲੈ ਸਭੁ ਫੈਲੁ ॥
ਬਿਨੁ ਸਬਦੈ ਨਹੀ ਉਤਰੈ ਮੈਲੁ ॥੨॥
(ਅੰਗ ੮੩੨, ਮਹਲਾ ੧)

.....ਕਮਾਨ ਕਾਮ ਨੇ ਉਸਦੇ ਤੀਰ ਮਾਰ ਦਿਤਾ ॥੩॥
੧ ਰਾਜੇ ਦਾ ਰੂਪ ਵੇਖ ਕੇ ਕਾਮ ਦੇ ਵੱਸ ਪੈ ਗਈ।
੨ ਲੋਕ ਲਾਜ ਜਾ ਕੁਲ ਦਾ ਭੇਅ ਸਭ ਭੁੱਲ ਗਈ।
੩ ਬ੍ਰਿਹਾ ਦੇ ਤੀਰ ਨਾਲ ਵਿੰਨੀ ਹੋਈ ਪ੍ਰੇਸ਼ਾਨ ਹੋ ਕੇ ਰਹਿ ਗਈ।
੪ ਜਾਣੋਂ ਫੁੱਲ ਉਪਰ ਭੌਰਾ ਉਲਝ ਕੇ ਰਹਿ ਗਿਆ ਹੈ। ॥੪॥
੫ ਪਹਿਲਾਂ ਰਾਜੇ ਨੂੰ ਵੇਖਕੇ ਫਿਰ ਸੋਚ ਕਰੇ।
੬ ਉਸ ਦੀਆਂ ਅੱਖਾਂ ਨਾਲ ਅੱਖਾਂ ਮੇਲ ਕੇ ਚਾਰ ਅੱਖਾਂ ਕਰਕੇ ਇਧਰ ਉਧਰ ਨਾ ਵੇਖੇ।
੭ ਜਿਵੇਂ ਆਸ਼ਕਾਂ ਦੀ ਆਦਤ ਹੁੰਦੀ ਹੈ ਬਹੁਤ ਚਿਰ ਵੇਖਦੇ ਰਹਿਣਾ (ਟਿਕਟਿਕੀ ਲਾ ਕੇ)।
੮ ਅਤੇ ਚਿੱਤ ਵਿਚ ਕਹੇ ਕਿ ਕਿਵੇਂ ਰਾਜਾ ਮੇਰੇ ਨਾਲ ਮੇਲ ਕਰੇ ॥੫॥
੯ ਇਕ ਦਿਨ ਰਾਜੇ ਨੇ ਉਸ ਇਸਤਰੀ ਵੱਲ ਵੇਖਿਆ।
੧੦ ਅਤੇ ਚਿੱਤ ਵਿਚ ਸੋਚਿਆ ਕਿ ਇਹ ਇਸਤਰੀ ਮੇਰੇ ਉਤੇ ਮੋਹਿਤ ਹੋ ਗਈ ਹੈ।
੧੧ ਜਿਹੜੀ ਇਹ ਇੱਛਾ ਕਰਦੀ ਹੈ ਉਹ ਪੂਰੀ ਕਰ ਦੇਈਏ
੧੨ ਜੇ ਇਹ ਰਤਿ ਦਾਨ ਮੰਗੇ ਤਾਂ ਇਸ ਨੂੰ ਦੇ ਦਿੱਤਾ ਜਾਵੇ ॥੬॥
੧੩ ਚੌਪਈ ॥ ਰਾਜੇ ਨੇ ਇਹ ਸਾਰੀ ਗੱਲ ਪਛਾਣ ਲਈ।
੧੪ ਪਰ ਉਸ ਇਸਤਰੀ ਦੇ ਸਾਹਮਣੇ ਕੁਝ ਨਾ ਕਿਹਾ।
੧੫ ਉਧਰ ਰਾਜੇ ਦੇ ਮੇਲ ਲਈ ਉਹ ਇਸਤਰੀ ਕਾਹਲੀ ਪੈ ਗਈ।
੧੬ ਅਤੇ ਇਕ ਗੋਲੀ ਉਸ ਦੇ ਪਾਸ ਭੇਜ ਦਿੱਤੀ ॥੭॥
੧੭ ਐ ਰਾਜਾ ਮੈਂ ਤੇਰੇ ਵਿਯੋਗ ਵਿਚ ਵਿੰਨੀ ਗਈ ਹਾਂ।
੧੮ ਇਸ ਲਈ ਮੇਰੀ ਬੇਨਤੀ ਕੰਨ ਕਰਕੇ ਸੁਣ ਲੈ।
੧੯ ਲਿਪਟ ਲਿਪਟ ਕੇਮੇਰੇ ਨਾਲ ਪਿਆਰ ਕਰੇ।
੨੦ ਕਾਮ ਦੀ ਅਗਨ ਮੇਰੀ ਦੂਰ ਕਰ ਦਿਉ ॥੮॥
੨੧ ਜਦੋਂ ਇਸ ਤਰ੍ਹਾਂ ਰਾਜੇ ਨੇ ਸੁਣ ਲਿਆ।
੨੨ ਇਕ ਪੱਤਰ ਲਿਖਕੇ ਉਸ ਇਸਤਰੀ ਪਾਸ ਭੇਜ ਦਿੱਤਾ।
੨੩ ਜਿਸ ਤੇ ਲਿਖਿਆ ਸੀ ਕਿ ਜੇ ਤੂੰ ਪਹਿਲਾਂ ਆਪਣੇ ਖਸਮ ਨੂੰ ਮਾਰ ਦੇਵੇਂ।
੨੪ ਤਾਂ ਉਸ ਦੇ ਪਿਛੋਂ ਮੇਰੇ ਨਾਲ ਵਿਹਾਰ ਕਰ ਸਕਦੀ ਹੈ ॥੯॥
੨੫ ਜੋ ਕੁਛ ਰਾਜੇ ਨੇ ਗੋਲੀ ਨੂੰ ਕਿਹਾ ਸੀ ਸਮਝਾਕੇ।
੨੬ ਉਹੀ ਕੁਝ ਉਸ ਨੇ ਆ ਕੇ ਉਸ ਇਸਤਰੀ ਨੂੰ ਆ ਦੱਸਿਆ।
੨੭ ਜੇ ਤੂੰ ਪਹਿਲਾਂ ਆਪਣੇ ਪਤੀ ਸ਼ਾਹੂਕਾਰ ਨੂੰ ਮਾਰੇਂ।
੨੮ ਤਾ ਰਾਜੇ ਨਾਲ ਜਾ ਕੇ ਵਿਹਾਰ ਕਰ ਸਕਦੀ ਹੈ॥੧੦॥
੨੯ ਦੋਹਰਾ ॥ ਗੋਲੀ ਕਹਿੰਦੀ ਹੈ ਕਿ ਮੈਨੂੰ ਰਾਜੇ ਨੇ ਇਉਂ ਕਿਹਾ ਹੈ ਕਿ ਪਹਿਲੇ ਆਪਣੇ ਖਸਮ ਨੂੰ ਮਾਰ।
੩੦ ਫਿਰ ਮੇਰੀ ਇਸਤਰੀ ਹੋ ਕੇ ਮੇਰੇ ਘਰ ਆ ਕੇ ਵਸ ਜਾਹ ॥੧੧॥
੩੧ ਚੌਪਈ ॥ ਜਦੋਂ ਇਸਤਰੀ ਨੇ ਇਸ ਤਰ੍ਹਾਂ ਸੁਣਿਆ।
੩੨ ਤਾਂ ਚਿੱਤ ਵਿਚ ਇਹ ਗੱਲ ਧਾਰ ਲਈ।
੩੩ ਕਿ ਪਹਿਲਾਂ ਮੈਂ ਸ਼ਾਹ ਨੂੰ ਮਾਰ ਦੇਵਾਂ।
੩੪ ਫਿਰ ਮੈਂ ਰਾਜੇ ਦੀ ਇਸਤਰੀ ਹੋ ਕੇ ਉਸ ਨਾਲ ਬਿਹਾਰ ਕਰਾਂਗੀ ॥੧੨॥
੩੫ ਫਿਰ ਉਸ ਨੇ ਰਾਜੇ ਨੂੰ ਆਪਣੇ ਘਰ ਹੀ ਬੁਲਾ ਲਿਆ
੩੬ ਬੜੇ ਹਿਤ ਨਾਲ ਤੇ ਮਨ ਦੀ ਖੁਸ਼ੀ ਨਾਲ ਭੋਗ ਕੀਤਾ
੩੭ ਫੜ ਕੇ ਲਿੰਗ ਦੋਹਾਂ ਲੱਤਾਂ ਵਿਚ ਰੱਖੇ।
੩੮ ਅਤੇ ਘੁੱਟ ਘੁੱਟ ਕੇ ਉਸ ਨਾਲ ਰਤ ਕਰੇ ॥੧੩॥
੩੯ ਅੜਿੱਲ ॥ ਉਸ ਦਾ ਪਤੀ ਰਾਜੇ ਨੂੰ ਰਮਦਿਆਂ ਵੇਖ ਕੇ ਕ੍ਰੋਧ ਵਿਚ ਆ ਗਿਆ।
੪੦ ਕ੍ਰਿਪਾਨ ਪਕੜਕੇ ਹੱਥ ਵਿਚ ਸਾਹਮਣੇ ਆ ਗਿਆ ਛੇਤੀ ਨਾਲ।
੪੧ ਉਸ ਇਸਤਰੀ ਤੇ ਰਾਜੇ ਨੇ ਮਨ ਵਿਚ ਬਹੁਤ ਗੁੱਸਾ ਧਾਰ ਲਿਆ।
੪੨ ਸ਼ਾਹ ਨੂੰ ਫੜਕੇ ਡੂੰਘੀ ਨਦੀ ਦੇ ਵਿਚ ਰੋੜ੍ਹ ਦਿੱਤਾ ॥੧੪॥
੪੩ ਚੌਪਈ ॥ ਇਸ ਢੰਗ ਨਾਲ ਉਸ ਇਸਤਰੀ ਨੇ ਸ਼ਾਹ ਭਾਵ ਆਪਣੇ ਮਾਲਕ ਨੂੰ ਮਾਰ ਦਿੱਤਾ।
੪੪ ਆਪ ਉਚੀ ਸੁਰ ਦੇ ਨਾਲ ਰੋ ਕੇ ਕਹਿ ਦਿੱਤਾ।
੪੫ ਅਤੇ ਮੁੜ ਮੁੜ ਸਿਰ ਧਰਤੀ ਨਾਲ ਮਾਰੇ।
੪੬ ਲੋਕਾਂ ਨੂੰ ਇਉਂ ਕਹਿ ਦਿੱਤਾ ॥੧੫॥
੪੭ ਤਿਲਕ ਕੇ....

ਪਾਵ ਨਦੀ ਪਤਿ ਪਰੇ ॥ [੧]ਹਾ ਹਾ ਦੈਵ ਨ ਕਿਨਹੂੰ ਧਰੇ॥ [੨]ਤਰਿਯਾ ਹੁਤੇ ਨ, ਮਰੇ ਬੂਡਿ ਕਰਿ ॥ [੩]ਕਹ ਗਤਿ ਕੀਨੀ, ਬਿਲੋਕਹੁ ਮੁਰ ਹਰਿ॥ ੧੬ ॥ [੪]ਹੌ ਕਿਸਹੂੰ ਫਿਰਿ ਮੁਖ ਨ ਦਿਖੈਹੌ ॥ [੫]ਬੈਠਿ ਇਕਾਂਤ ਤਪਸ੍ਯਾ ਕੈਹੌ॥ [੬]ਯੌ ਕਹਿ ਜਾਤ ਸਦਨ ਇਕ ਭਈ ॥ [੭]ਰੈਨਿ ਪਰੇ ਨ੍ਰਿਪ ਕੇ ਗ੍ਰਿਹ ਗਈ ॥ ੧੭ ॥ [੮]ਦੋਹਰਾ ॥ ਇਹ ਬਿਧਿ ਨ੍ਰਿਪ ਕੇ ਘਰ ਗਈ ਭਵਨ ਕਿਵਾਰ ਚੜ੍ਹਾਇ ॥ [੯]ਲੋਗ ਲਹੈਂ ਤਪਸਾ ਕਰੈ ਸਦਨ ਨ ਬਦਨ ਦਿਖਾਇ ॥ ੧੮ ॥ [੧੦]ਅੜਿਲ ॥ ਨਿਜ ਨਾਇਕ ਕਹ ਮਾਰਿ ਨ੍ਰਿਪ ਕੇ ਘਰ ਗਈ ॥ [੧੧]ਲੋਗ ਲਖੈਂ ਗ੍ਰਿਹ ਮਾਂਝ ਤਰੁਨਿ ਇਸਥਿਤ ਭਈ ॥ [੧੨]ਕਿਸੂ ਨਾਥ ਕੇ ਸੋਕ ਨ ਬਦਨ ਦਿਖਾਵਈ ॥ [੧੩]ਹੋ ਬੈਠੀ ਗ੍ਰਿਹ ਕੇ ਮਾਂਝ ਗੁਬਿੰਦ ਗੁਨ ਗਾਵਈ ॥੧੯॥ ੧ ॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਯਾਲੀਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੪੨॥੪੫੧੭॥ਅਫਜੂੰ॥

[੧੪]ਚੌਪਈ ॥ ਸੁਘਰਾਵਤੀ ਨਗਰ ਇਕ ਸੋਹੈ ॥ [੧੫]ਸੁਘਰਸੈਨ ਰਾਜਾ ਤਹੱ ਕੋ ਹੈ॥ [੧੬]ਚਿੱਤ੍ਰਮੰਜਰੀ ਤਾ ਕੀ ਰਾਨੀ॥ [੧੭]ਜਾਨੁਕ ਛੀਰ ਸਿੰਧ ਮਥਿ ਆਨੀ ॥੧॥ [੧੮]ਦੋਹਰਾ ॥ ਚਾਰਿ ਸਵਤਿ ਤਾ ਕੀ ਰਹੈ ਸਸਿ ਕੀ ਸੋਭ ਸਮਾਨ ॥ [੧੯]ਇੰਦ੍ਰਕੇਤੁ ਤਿਨ ਕੋ ਤਨੁਜ ਰਵਿ ਕੇ ਰੂਪ ਪ੍ਰਮਾਨ ॥ ੨ ॥ [੨੦]ਚਿੱਤ੍ਰ ਮੰਜਰੀ ਬਾਮ ਕੇ ਪੁੱਤ੍ਰ ਗ੍ਰਿਹ ਨਾਹਿ ॥ [੨੧]ਤਾਂਹਿ ਚਿਤੈ ਚੌਗੁਨ ਚਪੈ ਸੋਚਿ ਪਚੈ ਮਨ ਮਾਹਿ ॥ ੩॥ [੨੨]ਸੌਤਨੀਨ ਕੌ ਸੁਤ ਸਹਿਤ ਅਤਿ ਪ੍ਰਤਾਪ ਲਖਿ ਨੈਨ ॥ [੨੩]ਬੁਡੀ ਸੋਚ ਸਰ ਮੈਂ ਰਹੈ ਪ੍ਰਗਟ ਨ ਭਾਖੈ ਬੈਨ ॥ ੪ ॥ [੨੪]ਚੌਪਈ ॥ ਜਾ ਸੌ ਪ੍ਰੀਤਿ ਨ੍ਰਿਪਤਿ ਕੀ ਜਾਨਿ ॥ [੨੫]ਪੁੱਤ੍ਰ ਰਹਤ ਸੋਊ ਪਹਿਚਾਨੀ ॥ [੨੬]ਤਾ ਸੌ ਅਧਿਕ ਪ੍ਰੀਤਿ ਉਪਜਾਈ ॥ [੨੭]ਹਿਤੂ ਜਾਨਿ ਕਰਿ ਕਰੀ ਬਡਾਈ ॥ ੫ ॥ [੨੮]ਜਬ ਵਹੁ ਰਾਜ ਕੁਅਰਿ ਗ੍ਰਿਹਿ ਆਵੈ॥ [੨੯]ਬਿਖਿ ਭੋਜਨ ਲੈ ਤਾਂਹਿ ਖਵਾਵੈ॥ [੩੦]ਜਿਯ ਤੈ ਖੋਇ ਤਵਨ ਕੌ ਡਾਰ੍ਯੋ ॥ [੩੧]ਆਪੁ ਨ੍ਰਿਪਤਿ ਸੌ ਜਾਇ ਉਚਾਰ੍ਯੋ ॥ ੬ ॥ [੩੨]ਦੋਹਰਾ ॥ ਗਾੜ੍ਹੋ ਅਮਲੀ ਨਾ ਹੁਤੋ ਗਾੜ੍ਹ ਰਹੈ ਹਠਵਾਨ ॥ [੩੩]ਸੋਫੀ ਥੋ ਤ੍ਰਿਯ ਕਹਤ ਲੌ ਪਲ ਮੈ ਤਜੈ ਪਰਾਨ ॥ ੭ ॥ [੩੪]ਚੌਪਈ ॥ ਤ੍ਰਿਯ ਚਿਤ ਅਧਿਕ ਸੋਕ ਕਰਿ ਭਾਰੋ ॥ [੩੫]ਉਠਤ ਗਿਰਤ ਪਤਿ ਭਏ ਉਚਾਰੋ ॥ [੩੬]ਥਰ ਥਰ ਕਰਤ ਕਹੈ ਨਹਿੰ ਆਵੈ ॥ [੩੭]ਤਊ ਬਚਨ ਤੁਤਰਾਤ ਸੁਨਾਵੈ ॥ ੮ ॥ [੩੮]ਕਹੋ ਤੁ ਨ੍ਰਿਪ ਇਕ ਸੈਨ ਸੁਨਾਊਂ ॥ [੩੯]ਰਾਜ ਨਸਟ ਤੇ ਅਧਿਕ ਡਰਾਊਂ ॥ [੪੦]ਭਾਨ ਛਟਾ, ਤਵ ਸੁਤ ਬਿਖਿ ਦਯਾਈ ॥ [੪੧]ਤਾਂ ਤੇ ਮੈ ਧਾਵਤ ਹ੍ਯਾਂ ਆਈ ॥ ੯ ॥ [੪੨]ਮੇਰੋ ਨਾਮੁ ਨ ਤਿਹੱ ਕਹਿ ਦੀਜੈ ॥ [੪੩]ਨਿਜੁ ਸੁਤ ਕੀ ਰੱਛਾਊ ਕੀਜੈ ॥ [੪੪]ਜੌ ਸੁਨਿ ਭਾਨ ਛਟਾ ਇਹ ਜਾਵੈ ॥ [੪੫]ਚਿਤ

.....ਤੇ ਨਦੀ ਵਿਚ ਜਾ ਪਿਆ ।
੧ ਹੇ ਪ੍ਰਮੇਸ਼ਰ ਤੂੰ ਐਸਾ ਕਿਸੇ ਨਾਲ ਨਾ ਕਰੀ ਜੋ ਮੇਰੇ ਨਾਲ ਹੋਇਆ ਹੈ।
੨ ਜੇ ਮੇਰੇ ਪਤੀ ਤੈਰਨ ਜਾਣਦੇ ਹੁੰਦੇ ਤਾਂ ਡੁੱਬਕੇ ਨਾ ਮਰਦੇ
੩ ਦੇਖੋ ਲੋਕੋ ਹਰੀ ਨੇ ਮੇਰੇ ਨਾਲ ਇਹ ਕੀ ਕੀਤਾ ਹੈ?।੧੬।
੪ ਮੈਂ ਤਾਂ ਹੁਣ ਕਿਸੇ ਨੂੰ ਮੂੰਹ ਨਾ ਦਿਖਾਵਾਂਗੀ।
੫ ਮੈਂ ਤਾਂ ਹੁਣ ਕਿਸੇ ਇਕਾਂਤ ਵਿਚ ਬੈਠ ਕੇ ਤਪ ਭਗਤੀ ਕਰਾਂਗੀ।
੬ ਇਹ ਕਹਿਕੇ ਇਕ ਕਿਸੇ ਦੇ ਘਰ ਚਲੀ ਗਈ।
੭ ਜਦੋਂ ਰਾਤ ਪਈ ਉਸ ਰਾਜੇ ਦੇ ਘਰ ਚਲੀ ਗਈ।੧੬।
੮ ਦੋਹਰਾ ॥ ਆਪਣੇ ਘਰ ਦੇ ਦਰਵਾਜੇ ਬੰਦ ਕਰਕੇ ਇਸ ਤਰ੍ਹਾਂ ਰਾਜੇ ਦੇ ਘਰ ਚਲੀ ਗਈ।
੯ ਲੋਕ ਸਮਝਦੇ ਹਨ ਕਿ ਕਿਤੇ ਭਜਨ ਬੰਦਗੀ ਕਰਦੀ ਹੈ ਮੁੜਕੇ ਘਰ ਆਕੇ ਕਿਸੇ ਨੂੰ ਮੂੰਹ ਨਾ ਦਿਖਾਇਆ।੧੮।
੧੦ ਅੜਿੱਲ ॥ ਲੇਖਕ ਕਹਿੰਦਾ ਹੈ ਕਿ ਇਹ ਹਨ ਇਹਨਾਂ ਬਦਚਲਨ ਇਸਤਰੀਆਂ ਦੇ ਕੰਮ ਕਿ ਆਪਣੇ ਪਤੀ ਨੂੰ ਮਾਰ ਕੇ ਰਾਜੇ ਦੇ ਘਰ ਚਲੀ ਗਈ।
੧੧ ਲੋਕ ਸਮਝਦੇ ਹਨ ਕਿ ਘਰ ਵਿਚ ਸਮਾਧੀ ਸਥਿਤ ਹੋ ਕੇ ਬੈਠੀ ਹੋਵੇਗੀ ਭਜਨ ਬੰਦਗੀ ਨਾਲ ਜੁੜਕੇ।
੧੨ ਪਤੀ ਦੇ ਦੁੱਖ ਕਰਕੇ ਕਿਸੇ ਦੇ ਮੂੰਹ ਨਹੀਂ ਲੱਗ ਰਹੀ
੧੩ ਘਰ ਦੇ ਅੰਦਰ ਬੈਠ ਕੇ ਗੋਬਿੰਦ ਦੇ ਗੁਣ ਗਾ ਰਹੀ ਹੈ ॥੧੯॥੧॥

ਚਲਿੱਤਰਾਂ ਦਾ ਪ੍ਰਸੰਗ ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੪੨ਵੀਂ ਕਥਾ ਸਮਾਪਤ ਹੈ।੨੪੨। ॥੪੫੧੭॥ਚਲਦਾ॥

੧੪ ਚੌਪਈ ॥ ਇਕ ਸੁਘਰਵਤੀ ਨਗਰ ਸ਼ੋਭਦਾ ਸੀ।
੧੫ ਸੁਘਰ ਸੈਨ ਉਥੋਂ ਦਾ ਰਾਜਾ ਸੀ।
੧੬ ਚਿੱਤ ਮੰਜਰੀ ਉਸ ਦੀ ਰਾਣੀ ਸੀ।
੧੭ ਜਾਣੋਂ ਉਹ ਦੁੱਧ ਦਾ ਸਮੁੰਦਰ ਰਿੜਕ ਕੇ ਉਸ ਵਿਚੋਂ ਕੱਢ ਕੇ ਲਿਆਂਦੀ ਹੈ ॥੧॥
੧੮ ਦੋਹਰਾ ॥ ਚਾਰ ਉਸ ਦੀਆਂ ਸੌਕਣਾਂ ਸਨ ਚੰਦ੍ਰਮਾਂ ਦੀ ਸੋਭਾ ਜਿਹੀਆਂ।
੧੯ ਇੰਦ੍ਰਕੇਤੁ ਉਸਦਾ ਪੁੱਤਰ ਸੀ ਜੋ ਸੂਰਜ ਦੇ ਤੇਜ ਸਮਾਨ ਪ੍ਰਤਾਪੀ ਸੀ ॥੨॥
੨੦ ਪ੍ਰੰਤੂ ਚਿੱਤਰ ਮੰਜਰੀ ਦੇ ਘਰ ਪੁੱਤਰ ਨਹੀਂ ਸੀ।
੨੧ ਉਸ ਦੇ ਚਿੱਤ ਨੂੰ ਇਹੋ ਝੋਰਾ ਰਹਿੰਦਾ ਸੀ ਅਤੇ ਮਨ ਵਿਚ ਸੋਚਦੀ ਅਤੇ ਸੜਦੀ ਰਹਿੰਦੀ ਸੀ ॥੩॥
੨੨ ਜਦੋਂ ਉਹ ਸੌਕਣ ਨੂੰ ਪੁੱਤਰ ਸਹਿਤ ਵੇਖਦੀ ਤਾਂ ਉਸ ਨੂੰ ਭਾਗਾਂ ਵਾਲੀ ਤੱਕ ਕੇ ਖੁਣਸਾਉਂਦੀ ਅਤੇ।
੨੩ ਸੋਚ ਸਮੁੰਦਰ ਵਿਚ ਡੁੱਬੀ ਰਹਿੰਦੀ ਪਰ ਕਹਿੰਦੀ ਕਿਸੇ ਅੱਗੇ ਨਾ ॥੪॥
੨੪ ਚੌਪਈ ॥ ਜਿਸ ਰਾਣੀ ਨਾਲ ਉਹ ਰਾਜੇ ਦਾ ਮੋਹ ਵੱਧ ਜਾਣਦੀ।
੨੫ ਉਸ ਦੇ ਵੀ ਕੋਈ ਪੁੱਤਰ ਨਹੀਂ ਸੀ।
੨੬ ਉਸ ਨਾਲ ਬਹੁਤ ਪ੍ਰੀਤ ਪਾ ਲਈ।
੨੭ ਉਸ ਦੀ ਹਮਦਰਦ ਹੋ ਕੇ ਵਡਿਆਈ ਕਰਦੀ ਰਹਿੰਦੀ ॥੫॥
੨੮ ਜਦੋਂ ਉਹ ਉਸ ਰਾਣੀ ਦਾ ਪੁੱਤਰ ਰਾਜਕੁਮਾਰ ਚਿੱਤ ਮੰਜਰੀ ਦੇ ਘਰ ਆਇਆ।
੨੯ ਤਾਂ ਉਸ ਨੂੰ ਜ਼ਹਿਰ ਵਾਲਾ ਭੋਜਨ ਖੁਆ ਦਿੱਤਾ।
੩੦ ਉਹ ਜਾਨ ਤੋਂ ਮਾਰ ਦਿੱਤਾ।
੩੧ ਆਪ ਜਾ ਕੇ ਰਾਜੇ ਨੂੰ ਕਹਿ ਦਿੱਤਾ ॥੬॥
੩੨ ਉਹ ਬਹੁਤਾ ਅਮਲੀ ਨਹੀਂ ਸੀ ਪਰ ਜਿਦ ਕਰ ਕੇ ਉਸ ਨੇ ਅਮਲ ਬਹੁਤਾ ਖਾ ਲਿਆ।
੩੩ ਉਹ ਸੋਫੀ ਸੀ ਪਰ ਇਸ ਇਸਤਰੀ ਦੇ ਕਹਿਣ ਕਰਕੇ ਉਸ ਨੇ ਅਮਲ ਬਹੁਤਾ ਪੀ ਲਿਆ ਜਿਸ ਕਰਕੇ ਪਲ ਵਿਚ ਪ੍ਰਾਣ ਦੇ ਦਿੱਤੇ ॥੭॥
੩੪ ਚੌਪਈ॥ ਆਪ ਉਸ ਇਸਤਰੀ ਨੇ ਰਾਜੇ ਨੂੰ ਬਹੁਤ ਸੋਕ ਕਰਕੇ ਦੱਸਿਆ।
੩੫ ਡਿਗਦੀ ਪੈਂਦੀ ਨੇ ਪਤੀ ਨੂੰ ਕਿਹਾ।
੩੬ ਨਾਲ ਥਰ ਥਰ ਕੰਬਦੀ ਹੈ ਜਬਾਨ ਰੁਕਦੀ ਹੈ ਕਹਿ ਨਹੀਂ ਹੁੰਦਾ।
੩੭ ਪਰ ਥਥ੍ਹਾਉਂਦੀ ਨੇ ਕੁਝ ਕਿਹਾ ॥੮॥
੩੮ ਐ ਰਾਜਾ ਜੇ ਤੂੰ ਕਹੇ ਤਾਂ ਮੈਂ ਤੈਨੂੰ ਇਕ ਗੱਲ ਦੱਸਾਂ।
੩੯ ਪੁੱਤਰ ਬਿਨਾਂ ਰਾਜ ਹੋ ਜਾਇਗਾ ਮੈਨੂੰ ਇਹ ਵੱਡਾ ਡਰ ਹੈ।
੪੦ ਰਾਣੀ ਭਾਨ ਛਟਾ ਨੇ ਤੇਰੇ ਪੁੱਤਰ ਨੂੰ ਜ਼ਹਿਰ ਦੇ ਦਿੱਤੀ ਹੈ।
੪੧ ਇਸ ਕਰਕੇ ਮੈਂ ਦੌੜ ਕੇ ਇਥੇ ਆਈ ਹਾਂ ॥੯॥
੪੨ ਮੇਰਾ ਨਾਮ ਉਸ ਪਾਸ ਨਾ ਦੱਸ ਦੇਣਾ।
੪੩ ਜਾ ਕੇ ਆਪਣੇ ਪੁੱਤਰ ਦਾ ਇਲਾਜ ਕਰਕੇ ਬਚਾਉ ਕਰ ਲੈ।
੪੪ ਜੇ ਭਾਨ ਛਟਾ ਨੂੰ ਇਹ ਗੱਲ ਸੁਣ ਗਈ।
੪੫ ਤਾਂ ਉਸ ਦੇ ਚਿੱਤ.....

ਕੌ ਹਿਤ ਹਮ ਸੌ ਬਿਸਰਾਵੈ ॥ ੧੦ ॥ [1]ਸੁਨਤ ਬਚਨ ਉਠਿ ਨ੍ਰਿਪਤਿ ਸਿਧਾਰਾ ॥ [2]ਮ੍ਰਿਤਕ ਪੂਤ ਛਿਤ ਪਰਯੋ ਨਿਹਾਰਾ ॥ [3]ਰੋਵੈ ਲਾਗ ਅਧਿਕ ਦੁਖ ਪਾਇਸਿ ॥ [4]ਦੈ ਦੈ ਪਾਗ ਧਰਨਿ ਪਟਕਾਇਸਿ ॥੧੧॥ [5]ਦੋਹਰਾ ॥ ਸੂਰਨ ਥੇ, ਕੈਫੀ ਨ ਥੇ; ਜਿਯਤ ਰਹੈਂ ਐਂਠਾਇ ॥ [6]ਭਖਤ ਸੂਮ ਸੋਫੀ ਮਰਯੋ ਬਿਖਿਹਿਂ ਨ ਸਕਯੋ ਪਚਾਇ ॥ ੧੨ ॥ [7]ਤਬ ਰਾਜਾ, ਗਹਿ ਕੇਸ ਤੇ ਰਾਨੀ ਲਈ ਮੰਗਾਇ ॥ [8]ਸਾਚੁ ਝੂਠ ਸਮਝਯੋ ਨ ਕਛੁ, ਜਮ ਪੁਰ ਦਈ ਪਠਾਇ ॥ ੧੩ ॥ [9]ਸੁਤ ਮਾਰਯੋ ਸਵਤਿਹ ਸਹਿਤ ਨ੍ਰਿਪ ਸੌ ਕਿਯਾ ਪਯਾਰ ॥ [10]ਬ੍ਰਹਮ ਬਿਸਨ ਲਹਿ ਨਾ ਸਕੈ ਤ੍ਰਿਯਾ ਚਰਿਤ੍ਰ ਅਪਾਰ ॥ ੧੪ ॥ [11]ਰਾਨੀ ਬਾਚ ॥ ਰਾਜ ਨਸਟ ਤੇ ਮੈਂ ਡਰੀ ਸੁਨੁ ਮੇਰੇ ਪੁਰਹੂਤ ॥ [12]ਕਹਾ ਭਯੋ ਜੌ ਸਵਤਿ ਕੋ ਤਊ ਤਿਹਾਰੋ ਪੂਤ[ਫ਼] ॥ ੧੫ ॥ [13]ਚੌਪਈ ॥ ਜਬ ਇਹ ਭਾਂਤਿ ਰਾਵ ਸੁਨਿ ਪਾਵਾ ॥[14]ਤਾ ਕੌ ਸਤਿ ਵੰਤੀ ਠਹਿਰਾਵਾ ॥ [15]ਤਾ ਸੌ ਅਧਿਕ ਪ੍ਰੀਤਿ ਉਪਜਾਇਸਿ ॥ [16]ਔਰ ਤ੍ਰਿਯਹਿ ਸਭ ਕੌ ਬਿਸਿਰਾਇਸਿ ॥੧੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤੇਤਾਲੀਸ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੪੩॥੪੫੩੩॥ਅਫਜੂੰ॥

[17]ਚੌਪਈ ॥ ਪਦਮ ਸਿੰਘ ਰਾਜਾ ਇਕ, ਸੁਭ ਮਤਿ ॥ [18]ਦੁਰਜਨਾਂਤ ਦੁਖ ਹਰਨ ਬਿਕਟ ਅਤਿ ॥ [19]ਬਿਕ੍ਰਮ ਕੁਅਰਿ ਤਵਨ ਕੀ ਨਾਰੀ ॥ [20]ਬਿਧਿ ਸੁਨਾਰ ਸਾਂਚੇ ਜਨੁ ਢਾਰੀ॥੧॥ [21]ਸੁੰਭ ਕਰਨ ਤਾਂ ਕੌ ਸੁਤ ਅਤਿ ਬਲ ॥ [22]ਅਰਿ ਅਨੇਕ ਜੀਤੇ ਜਿਹੱ ਦਲਿ ਮਲਿ॥ [23]ਅੱਪ੍ਰਮਾਨ ਤਿਹੱ ਰੂਪ ਕਹਤ ਜਗ॥ [24]ਨਿਰਖਿ ਨਾਰਿ ਹ੍ਵੈ ਰਹਤ ਥਕਿਤ ਮਗ॥੨॥ [25]ਜਾਤ ਜਿਤੈ ਰਿਤੁ ਪਤਿ ਜਿਮਿ ਭਯੋ॥ [26]ਹ੍ਵੈ ਉਜਾਰਿ ਪਾਛੇ ਬਨ ਗਯੋ ॥ [27]ਪੁਰ ਜਨ ਚਲਹਿ ਸੰਗਿ ਉਠਿ ਸਬ ਹੀ ॥ [28]ਜਾਨੁਕ ਬਸੇ ਨਾਹਿ ਪੁਰ ਕਬ ਹੰੀ ॥ ੩॥ [29]ਜਿਤ ਜਿਤ ਜਾਤ ਕੁਅਰਿ ਮਗ ਭਯੋ ॥ [30]ਜਾਨੁਕ ਬਰਖਿ ਕ੍ਰਿਪਾਂਬੁਧ ਗਯੋ ॥ [31]ਲੋਗਨ ਨੈਨ ਲਗੈ ਤਿਹ ਬਾਟੈਂ ॥ [32]ਜਾਨੁਕ ਬਿਸਿਖ ਅੰਬ੍ਰਿਤ ਕਹੁੱ ਚਾਟੈਂ ॥ ੪ ॥ [33]ਦੋਹਰਾ ॥ ਜਿਹ ਜਿਹ ਮਾਰਗ ਕੇ ਬਿਖੈ ਜਾਤ ਕੁਅਰ ਚਲਿ ਸੋਇ ॥ [34]ਨੈਨ ਰੰਗੀਲੇ ਸਭਨ ਕੇ ਭੂਮ ਛਬੀਲੀ ਹੋਇ ॥ ੫ ॥ [35]ਚੌਪਈ ॥ ਬ੍ਰਿਖਧੁਜ ਨਗਰ ਸਾਹ ਇਕ ਤਾ ਕੇ ॥ [36]ਨਾਗਰਿ ਕੁਅਰਿ ਨਾਰਿ ਗ੍ਰਿਹ ਜਾ ਕੇ ॥ [37]ਨਾਗਰਿ ਮਤੀ ਸੁਤਾ ਤਿਹੱ ਸੋਹੈ ॥ [38]ਨਗਰਨਿ ਕੇ ਨਗ਼ਰਨ ਕਹ ਮੋਹੈ ॥ ੬ ॥ [39]ਤਿਨ ਵਹੁ ਕੁਅਰਿ ਦ੍ਰਿਗਨ ਲਹਿ ਪਾਵਾ ॥ [40]ਛੋਰਿ ਲਾਜ ਕਹ ਨੇਹ ਲਗਾਵਾ ॥ [41]ਮਨ ਮੈਂ ਅਧਿਕ ਮੱਤ ਹ੍ਵੈ ਝੂਲੀ ॥ [42]ਮਾਤ ਪਿਤਾ ਕੀ ਸਭ ਸੁਧਿ ਭੂਲੀ ॥ ੭ ॥ [43]ਜਵਨ

---

ਫ਼ ਜਦੋਂ ਇਕ ਇਸਤਰੀ ਨੂੰ ਮਾਤਾ ਦੇ ਰੂਪ ਵਿਚ ਵੇਖੋ ਤਾਂ ਇਹੋ ਜਿਹਾ ਇਨਸਾਨੀ ਹਮਦਰਦੀ ਦਾ ਕੋਈ ਦੇਵਤਾ ਨਹੀਂ ਜੇ ਲੋੜ ਪਵੇ ਤਾਂ ਪੁੱਤਰ ਤੋਂ ਜਾਨ ਕੁਰਬਾਨ ਕਰ ਦੇਣ ਵਿਚ ਵੀ ਝਿਜਕ ਨਹੀਂ ਕਰਦੀ। ਪੁੱਤਰ ਦੀ ਸੇਵਾ ਕਰਦੀ ਉਨੀਂਦਰੇ ਜਾਂ ਥਕਾਵਟ ਤੱਕ ਦਾ ਫਿਕਰ ਨਹੀਂ ਕਰਦੀ। ਜੇ ਪੁੱਤਰ ਮੂੰਹ ਤੇ ਪੇਸ਼ਾਬ ਵੀ ਕਰ ਦੇਵੇ ਤਾਂ ਨਰਾਜਗੀ ਨਹੀਂ ਸਗੋਂ ਹੱਸ ਕੇ ਕਸੂਰ ਨੂੰ ਭੁਲਾ ਦੇਵੇਗੀ। ਆਪ ਨੂੰ ਭਾਵੇਂ ਤਿੰਨ ਦਿਨ ਖਾਣ ਪੀਣ ਨੂੰ ਕੁਝ ਨਾ ਮਿਲੇ ਪਰ ਪੁੱਤਰ ਦੇ ਮੁੱਖ ਵਿਚ ਕੁਝ ਨਾ ਕੁਝ ਜਰੂਰ ਪਾਏਗੀ ਇਸ ਲਈ ਸਫਲ ਸੇਵਾ ਦਾ ਗੁਰ ਲੈਣਾ ਹੈ ਤਾਂ ਇਕ ਇਸਤਰੀ ਤੋਂ ਮਿਲੇਗਾ।

ਜੇਕਰ ਪਤੀ ਪ੍ਰੇਪ ਗੁਰੂ ਪ੍ਰਮੇਸ਼ਰ ਦੇ ਮਿਲਾਪ ਦੀ ਘੜੀ ਮੁਹੱਈਆ ਕਰਨੀ ਹੈ ਤਾਂ ਇਕ ਪਤੀ ਵਰਤਾ ਇਸਤਰੀ ਵੱਲ ਜਾਣ ਲਈ ਗੁਰਬਾਣੀ ਸਲਾਹ ਹੀ ਨਹੀਂ ਦਿੰਦੀ ਸਗੋਂ ਸਖਤ ਤਾਕੀਦ ਕਰਦੀ ਹੈ ਕਿ ਇਹ ਨਿਵਣ, ਖਿਵਣ ਅਤੇ ਜਿਹਬਾ ਦੀ ਮਿਠਾਸ ਦਾ ਗੁਣ ਕਿਸੇ ਸੁਹਾਗਣ ਤੋਂ ਹੀ ਪ੍ਰਪਤ ਹੋ ਸਕਦਾ ਹੈ। ਜੇਕਰ ਵਫਾਦਾਰੀ ਕਿਸੇ ਕਰਨੀ ਸਿੱਖਣੀ ਹੈ ਤਾਂ ਇਕ ਵਫਾਦਾਰ ਇਸਤਰੀ ਕੋਲੋਂ ਹੀ ਸਿੱਖੀ ਜਾ ਸਕਦੀ ਹੈ।

.... ਪਿਆਰ ਮੇਰੇ ਨਾਲੋਂ ਟੁੱਟ ਜਾਇਗਾ ॥੧੦॥
੧ ਇਤਨੀ ਗੱਲ ਸੁਣੀ ਰਾਜਾ ਉਠ ਕੇ ਚਲਾ ਗਿਆ ।
੨ ਜਾ ਕੇ ਪੁੱਤਰ ਧਰਤੀ ਉਪਰ ਮਰਿਆ ਪਿਆ ਵੇਖਿਆ।
੩ ਪੁੱਤਰ ਨੂੰ ਮਰਿਆ ਵੇਖਕੇ ਰਾਜਾ ਬਹੁਤ ਦੁਖੀ ਹੋ ਕੇ ਰੋ ਪਿਆ ।
੪ ਆਪਣਾ ਸਿਰ ਧਰਤੀ ਨਾਲ ਪਟਕਾ ਪਟਕਾ ਕੇ ਮਾਰੇ ॥੧੧॥
੫ ਦੋਹਰਾ ॥ ਜੋ ਸੂਰਮੇਂ ਨਸ਼ਾ ਪੀਣ ਵਾਲੇ ਹੁੰਦੇ ਹਨ ਉਹ ਵੱਧ ਪੀ ਕੇ ਵੀ ਜਿਉਂਦੇ ਰਹਿੰਦੇ ਹਨ ।
੬ ਇਹ ਸੋਫੀ ਹੋਣ ਕਰਕੇ ਨਸ਼ਾ ਪੀ ਕੇ ਮਰ ਗਿਆ ਜ਼ਹਿਰ ਨੂੰ ਪਚਾ ਨਾ ਸਕਿਆ ॥੧੨॥
੭ ਰਾਜੇ ਨੇ ਭਾਨ ਛਟਾ ਰਾਣੀ ਨੂੰ ਕੇਸਾਂ ਤੇ ਪਕੜਕੇ ਮੰਗਾ ਲਿਆ ।
੮ ਸੱਚ ਝੂਠ ਦੀ ਸਮਝ ਹੀ ਨਹੀਂ ਕੀਤੀ ਰਾਣੀ ਜਮ ਲੋਕ ਨੂੰ ਭੇਜ ਦਿੱਤੀ ॥੧੩॥
੯ ਲੇਖਕ ਕਹਿੰਦਾ ਹੈ ਕਿ ਨਾਲੇ ਤਾਂ ਸੌਕਣ ਸਮੇਤ ਪੁੱਤਰ ਉਸ ਦਾ ਮਾਰ ਦਿੱਤਾ ਨਾਲੇ ਰਾਜੇ ਨੂੰ ਆਪਣਾ ਲਿਆ ਹਮਦਰਦੀ ਕਰਕੇ ।
੧੦ ਇਸਤਰੀਆਂ ਦੇ ਬੇਅੰਤ ਚਲਿੱਤਰਾਂ ਦਾ ਭੇਤ ਬ੍ਰਹਮਾਂ ਤੇ ਵਿਸ਼ਨੂੰ ਵੀ ਨਹੀਂ ਜਾਣ ਸਕੇ ॥੪੧॥
੧੧ ਰਾਣੀ ਕਹਿੰਦੀ ਹੈ ਕਿ ਰਾਜ ਨਸ਼ਟ ਹੋਣ ਤੋਂ ਮੈਂ ਡਰ ਗਈ, ਐ ਮੇਰੇ ਇੰਦਰ ।
੧੨ ਮੇਰੀ ਸੌਕਣ ਦਾ ਕੀ ਵਿਗੜ ਗਿਆ ਪੁੱਤਰ ਤਾਂ ਤੁਹਾਡਾ ਗਿਆ ॥੧੫॥
੧੩ ਚੌਪਈ ॥ ਜਦੋਂ ਰਾਜੇ ਨੇ ਇਹ ਗੱਲ ਸੁਣੀ ।
੧੪ ਤਾਂ ਉਸ ਨੂੰ ਸਤਵੰਤੀ ਆਪਣੀ ਬਹੁਤ ਹਮਦਰਦ ਕਰਕੇ ਮੰਨ ਲਿਆ ।
੧੫ ਉਸ ਦੇ ਨਾਲ ਬਹੁਤ ਮੋਹ ਪਾ ਲਿਆ ।
੧੬ ਹੋਰ ਇਸਤਰੀਆਂ ਸਾਰੀਆਂ ਭੁਲਾ ਦਿੱਤੀਆਂ ॥੧੬॥੧॥
ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੪੩ਵੀਂ ਕਥਾ ਸਮਾਪਤ ਹੈ।੨੪੩। ॥੪੫੩੩॥ਚਲਦਾ॥

---

੧੭ ਚੌ: ॥ ਪਦਮ ਸਿੰਘ ਰਾਜਾ ਇਕ ਚੰਗੀ ਬੁੱਧੀ ਵਾਲਾ ਸੀ
੧੮ ਦੁਸ਼ਟਾਂ ਦਾ ਨਾਸ ਕਰਦਾ ਅਤੇ ਪਰਜਾ ਦੇ ਦੁੱਖ ਦੂਰ ਕਰਦਾ ਸੀ ।
੧੯ ਬਿਕਰਮ ਕੁਅਰਿ ਉਸ ਦੀ ਇਸਤਰੀ ਸੀ ।
੨੦ ਜਾਣੋਂ ਉਹ ਸੁਨਿਆਰੇ ਨੇ ਸੰਚੇ ਵਿਚ ਢਾਲੀ ਹੋਵੇ ॥੧॥
੨੧ ਸੁੰਭ ਕਰਨ ਉਸਦਾ ਪੁੱਤਰ ਬੜਾ ਬਲਵਾਲ ਸੀ ।
੨੨ ਅਤੇ ਉਸ ਨੇ ਅਨੇਕਾਂ ਹੀ ਦਲ ਤੇ ਜੰਗ ਯੁੱਧ ਜਿੱਤੇ ਸਨ ਅਰਥਾਤ ਮਲ ਦਲ ਦਿੱਤੇ ਸਨ ।
੨੩ ਬੇਅੰਤ ਉਸਦੇ ਉਪਰ ਰੂਪ ਜਗਤ ਵਿਚ ਮੰਨਿਆ ਹੋਇਆ ਸੀ ।
੨੪ ਇਸਤਰੀਆਂ ਉਸ ਦਾ ਰਾਹ ਵੇਖ ਵੇਖ ਥੱਕ ਜਾਂਦੀਆਂ ॥੨॥
੨੫ ਜਦੋਂ ਕਿਤੇ ਜਾਂਦਾ ਤਾਂ ਰਤੀ ਦੇ ਪਤੀ ਕਾਮ ਦੇਵ ਵਾਂਗ ਜਚਦਾ ।
੨੬ ਸਾਰੇ ਇਸਤਰੀ ਪੁਰਸ਼ ਉਸ ਦੇ ਨਾਲ ਹੋ ਤੁਰਦੇ ਜਾਣੋਂ ਪਿੱਛੇ ਉਜਾੜ ਹੋ ਜਾਂਦੀ ।
੨੭ ਪਿੰਡ ਦੇ ਸਾਰੇ ਲੋਕ ਉਸ ਦੇ ਪਿੱਛੇ ਤੁਰ ਪੈਂਦੇ ।
੨੮ ਜਿਵੇਂ ਪਿੰਡ ਕਦੇ ਵੱਸਦਾ ਨਾ ਹੋਏ ।
੨੯ ਜਿਸ ਵੀ ਰਾਹ ਰਾਜਕੁਮਾਰ ਗਿਆ ॥੩॥
੩੦ ਜਾਣੋਂ ਉਧਰ ਹੀ ਮੇਹਰ ਦੀ ਬਾਰਸ਼ ਹੋ ਗਈ ਹੈ ।
੩੧ ਲੋਕਾਂ ਦੀਆਂ ਅੱਖਾਂ ਉਸ ਦੇ ਰਾਹ ਵੱਲ ਲੱਗ ਜਾਂਦੀਆਂ
੩੨ ਜਾਣੋਂ ਤੀਰ ਅੰਮ੍ਰਿਤ ਨੂੰ ਪੀਂਦੇ ਹਨ ਅਰਥਾਤ ਤੀਰਾਂ ਜਿਹੇ ਨੇਤਰ ਅੰਮ੍ਰਿਤ ਪੀਂਦੇ ਹਨ ॥੪॥
੩੩ ਦੋਹਰਾ ॥ ਜਿਸ ਜਿਸ ਵੀ ਰਾਹ ਵੱਲ ਉਹ ਰਾਜ ਕੁਮਾਰ ਜਾਂਦਾ ।
੩੪ ਉਹ ਤਾਂ ਵੇਖਣ ਵਾਲਿਆਂ ਦੇ ਨੇਤਰ ਪ੍ਰਸੰਨ ਹੋ ਜਾਂਦੇ ਤੇ ਧਰਤੀ ਵੀ ਸੁਹਾਵਣੀ ਹੋ ਜਾਂਦੀ ॥੫॥
੩੫ ਚੌਪਈ ॥ ਉਸ ਨਗਰ ਵਿਚ ਇਕ ਬ੍ਰਿਖਧੁਜ ਸ਼ਾਹ ਸੀ
੩੬ ਨਾਗਰ ਕੁਅਰਿ ਉਸਦੇ ਘਰ ਇਸਤਰੀ ਸੀ ।
੩੭ ਨਾਗਰ ਮਤੀ ਪੁੱਤਰੀ ਉਸ ਦੇ ਸ਼ੋਭਦੀ ਸੀ ।
੩੮ ਜੋ ਨਗਰ ਦੇ ਨਾਗਰਿਕਾਂ ਦੇ ਮਨ ਨੂੰ ਮੋਹਦੀ ਸੀ ॥੬॥
੩੯ ਉਹ ਰਾਜ ਕੁਮਾਰ ਉਸ ਸ਼ਾਹ ਦੀ ਪੁੱਤਰੀ ਨੇ ਵੇਖ ਲਿਆ
੪੦ ਸਾਰੀ ਲਾਜ ਸ਼ਰਮ ਛੱਡ ਕੇ ਉਸ 'ਤੇ ਮੋਹਤ ਹੋ ਗਈ ।
੪੧ ਦਿਲ ਦੇ ਵਿਚ ਬੜੀ ਮਸਤ ਹੋ ਕੇ ਝੂਮੀ ।
੪੨ ਮਾਤਾ ਪਿਤਾ ਦਾ ਸਾਰਾ ਖਿਆਲ ਭੁਲਾ ਦਿੱਤਾ ॥੭॥
੪੩ ਜਿਸ ਵੀ....

---

ਇਸ ਲਈ ਗੁਰਦੇਵ ਨੇ ਅਨੇਕਾਂ ਪ੍ਰਕਰਣ ਦੇ ਕੇ ਦਸਿਆ ਹੈ ਕਿ ਇਸਤਰੀ ਕਿਵੇ ਜਾਨ ਨੂੰ ਹਥੇਲੀ ਦੇ ਉਪਰ ਰੱਖ ਕੇ ਬਾਬਾ ਦੀਪ ਸਿੰਘ ਵਾਂਗ ਪਤੀ ਦੀ ਰੱਖਯਾ ਲਈ ਆਪਾ ਭੇਟ ਕਰਕੇ ਮੈਦਾਨਾਂ ਵਿਚ ਲੜਾਈਆਂ ਅਤੇ ਆਪਣੀ ਲਾਜ ਤੇ ਪਤਿ ਲਈ ਕਿਵੇਂ ਸ਼ਮਾਂ ਦੀ ਲਾਟ ਤੇ ਡਿੱਗ ਡਿੱਗ ਕੇ ਸੜੀਆਂ । ਪਰ ਯਾਦ ਰੱਖੋ ਜਦੋਂ ਇਕ ਇਸਤਰੀ ਬਤੂਨ ਦੇ ਚੰਡੋਲ ਤੇ ਚੜ ਬਹੇ ਤਾਂ ਇਸਨੂੰ ਲੋੜੇ ਮਾਰੀ ਕਹਿਣ ਵਿਚ ਅਤਿ ਕਥਨੀ ਨਹੀਂ ਸਮਝਣੀ ਚਾਹੀਦੀ ਇਸ ਲਈ ਐਸੀ ਇਸਤਰੀ ਤੇ ਵਿਸ਼ਵਾਸ਼ ਕਰਨਾਂ ਜਾਂ ਭੇਦ ਦੇਣਾ ਵੀ ਹਾਨੀ ਕਾਰਕ ਹੈ ਅਤੇ ਮੂਰਖ ਬਣ ਜਾਣ ਦਾ ਪ੍ਰਤੀਕ ਹੈ ਸੋ ਇਹ ਨਸੀਹਤ ਭੁੱਲ ਜਾਣ ਵਾਲੀ ਨਹੀਂ। ਸ੍ਰੀ ਦਸਮੇਸ਼ ਜੀ ਹਰ ਪ੍ਰਕਰਣ ਤੇ ਅਖੀਰ ਵਿਚ ਇਹ ਤਾਕੀਦ ਕਰਦੇ ਹਨ ਕਿ ਇਹੋ ਜਿਹੀ ਇਸਤਰੀ ਨੂੰ ਆਪਣੇ ਦਿਲ ਦਾ ਭੇਦ ਨਾ ਦਿਉ ।

ਮਾਰਗ ਨ੍ਰਿਪ ਸੁਤ ਚਲਿ ਆਵੈ ॥ [੧]ਤਹੀ ਕੁਅਰਿ ਸਖਿਜਨ ਜੁਤ ਗਾਵੈ ॥ [੨]ਚਾਰੁ ਚਾਰਿ ਕਰਿ ਨੈਨ ਨਿਹਾਰੈ ॥ [੩]ਨੈਨ ਸੈਨ ਦੈ ਹਸੈ ਹਕਾਰੈ ॥ ੮ ॥ [੪]ਦੋਹਰਾ ॥ ਇਸਕ ਮੁਸਕ ਖਾਂਸੀ ਖੁਰਕ ਛਿਪਤ ਛਪਾਏ ਨਾਂਹਿ ॥ [੫]ਅੰਤ ਪ੍ਰਗਟ ਹ੍ਵੈ ਜਗ ਰਹਹਿ ਸ੍ਰਿਸਟਿ ਸਕਲ ਕੇ ਮਾਹਿ ॥ ੯ ॥ [੬]ਚੌਪਈ ॥ ਪ੍ਰਚੁਰ ਬਾਤ ਇਹ ਭਈ ਨਗਰ ਮੈਂ ॥ [੭]ਚਲਤ ਚਲਤ ਸੁ ਗਈ ਤਿਹੱ ਘਰ ਮੈ॥ [੮]ਤਹ ਤੇ ਹਟਕਿ ਮਾਤ ਪਿਤੁ ਰਾਖੀ॥ [੯]ਕਟੁ ਕਟੁ ਬਾਤ ਬਦਨ ਤੇਂ ਭਾਖੀ ॥੧੦॥ [੧੦]ਰਾਖਹਿ ਹਟਕਿ ਜਾਨ ਨਹਿ ਦੇਹੀ ॥ [੧੧]ਭਾਂਤਿ ਭਾਂਤਿ ਸੌ ਰੱਛ ਕਰੇਹੀ ॥ [੧੨]ਤਾਂ ਤੇ ਤਰੁਨਿ ਅਧਿਕ ਦੁਖ ਪਾਵੈ ॥ [੧੩]ਰੋਵਤ ਹੀਂ ਦਿਨ ਰੈਨਿ ਗਵਾਵੈ ॥ ੧੧ ॥ [੧੪]ਸੋਰਠਾ ॥ ਅਰੀ ਬਰੀ ਯਹ ਪ੍ਰੀਤਿ, ਨਿਸੁ ਦਿਨ ਹੋਤ ਖਰੀ ਖਰੀ ॥ [੧੫]ਜਲ ਸਫਰੀ ਕੀ ਰੀਤਿ, ਪੀਯ ਪਾਨਿ ਬਿਛੁਰੇ ਮਰਤ ॥੧੨॥ [੧੬]ਦੋਹਰਾ ॥ ਜੋ ਬਨਿਤਾ ਬਿਰਹਿਨ ਭਈ, ਪੰਥ ਬਿਰਹ ਕੇ ਲੇਹ ॥ [੧੭]ਪਲਕ ਬਿਖੈ ਪਿਯ ਕੇ ਨਿਮਿਤਿ, ਪ੍ਰਾਨ ਚਟਕ ਦੈ ਦੇਹਿ ॥ ੧੩ ॥ [੧੮]ਭੁਜੰਗ ਛੰਦ ॥ ਲਿਖੀ ਪ੍ਰੇਮ ਪੱਤ੍ਰੀ ਸਖੀ ਬੋਲਿ ਆਛੀ ॥ [੧੯]ਲਗੀ ਪ੍ਰੀਤਿ ਲਾਲਾ, ਭਏ ਰਾਮ ਸਾਛੀ ॥ [੨੦]ਕਹਯੋ, ਆਜੁ ਜੋ ਮੈ ਨ ਤੋ ਕੌ ਨਿਹਾਰੌ ॥ [੨੧]ਘਰੀ ਏਕ ਮੈਂ, ਵਾਰਿ ਪ੍ਰਾਨਾਨਿ ਡਾਰੌ ॥ ੧੪ ॥ [੨੨]ਕਰੋ ਬਾਲ ਬੇਲੰਬ ਨਾ ਆਜੁ ਐਯੈ ॥ [੨੩]ਇਹਾਂ ਤੇ ਮੁਝੈ ਕਾਢਿ ਲੈ ਸੰਗ ਜੈਯੈ॥ [੨੪]ਕਬੈ ਮਾਨੁ ਮਾਨੀ ਕਹਾ ਮਾਨ ਕੀਜੈ ॥ [੨੫]ਮਹਾਰਾਜ, ਪ੍ਰਾਨਾਨ ਕੋ ਦਾਨ ਦੀਜੈ ॥ ੧੫ ॥ [੨੬]ਰਚੀ ਬਾਲ ਲਾਲਾ ਸਭੈ ਰੂਪ ਤੇਰੇ ॥ [੨੭]ਮਿਲੌ ਆਜੁ ਮੋ ਕੌ, ਸੁਨੋ ਪ੍ਰਾਨ ਮੇਰੇ ॥ [੨੮]ਕਹਾ ਮਾਨ ਮਾਤੇ ਫਿਰੌ ਐਂਠ ਐਂਠੇ॥ [੨੯]ਲਯੋ ਚੋਰਿ ਮੇਰੋ ਕਹਾ ਚਿੱਤ ਬੈਠੇ॥੧੬॥ [੩੦]ਕਰੌ ਹਾਰ ਸਿੰਗਾਰ ਬਾਗੌ ਬਨਾਵੌ ॥ [੩੧]ਕੀਏ ਚਿਤ ਮੈਂ ਚੌਂਪਿ ਬੀਰੀ ਚਬਾਵੌ ॥ [੩੨]ਉਠੋ ਬੇਗਿ ਬੈਠੇ ਕਹਾਂ ਪ੍ਰਾਨ ਮੇਰੇ ॥[੩੩] ਚਲੋ ਕੁੰਜ ਮੇਰੇ ਲਗੈ ਨੈਨ ਤੇਰੇ ॥ ੧੭ ॥ [੩੪]ਦੋਹਰਾ ॥ ਬਚਨ ਬਿਕਾਨੇ ਕੁਅਰਿ ਕੇ ਕਹੈ ਕੁਅਰਿ ਕੇ ਸੰਗ ॥ [੩੫]ਏਕ ਨ ਮਾਨੀ ਮੰਦਮਤਿ ਰਸ ਕੇ ਉਮਗਿ ਤਰੰਗ ॥ ੧੮ ॥ [੩੬]ਚੌਪਈ॥ ਨਾਹਿ ਨਾਹਿ ਮਤਿ ਮੰਦ ਉਚਾਰੀ ॥ [੩੭]ਭਲੀ ਬੁਰੀ ਜੜ ਕਛੁ ਨ ਬਿਚਾਰੀ ॥ [੩੮]ਬਚਨ ਮਾਨ ਗ੍ਰਿਹ ਤਾਹਿ ਨ ਗਯੋ ॥ [੩੯]ਸਾਹੁ ਸੁਤਾ ਕਹੱ ਭਜਤ ਨ ਭਯੋ ॥ ੧੯ ॥ [੪੦]ਕਬਿਯੋ ਬਾਚ ॥ ਅੜਿਲ ॥ ਕਾਮਾਤੁਰ ਹ੍ਵੈ ਜੁ ਤ੍ਰਿਯ ਪੁਰਖ ਪ੍ਰਤਿ ਆਵਈ॥ [੪੧]ਘੋਰ ਨਰਕ ਮਹਿਂ ਪਰੈ ਜੁ ਤਾਂਹਿ ਨ ਰਾਵਈ॥ [੪੨]ਜੋ ਪਿਰ ਤ੍ਰਿਯ ਪਰ ਸੇਜ ਭਜਤ ਹੈ ਜਾਇ ਕਰਿ ॥ [੪੩]ਹੋ ਪਾਪ ਕੁੰਡ ਕੇ ਮਾਹਿ ਪਰਤ ਸੋ ਧਾਇ ਕਰਿ※ ॥੨੦॥ [੪੪]ਨਾਹਿ ਨਾਹਿ ਪੁਨਿ ਕੁਅਰ ਐਸ ਉਚਰਤ ਭਯੋ॥ [੪੫]ਬਨਿ ਤਨਿ ਸਜਿਨ ਸਿੰਗਾਰ ਤਰੁਨਿ ਕੇ ਗ੍ਰਿਹ ਗਯੋ ॥ [੪੬]ਬਾਲ ਅਧਿਕ ਰਿਸ ਭਰੀ, ਚਰਿਤ੍ਰ ਬਿਚਾਰਯੋ ॥

---

※ ਕਾਮ ਦੇ ਵੇਗ ਨੂੰ ਬੰਨ ਮਾਰਨਾ ਦਰਿਆ ਦਾ ਕਿਨਾਰਾ ਟੁੱਟ ਜਾਣ ਤੇ ਤੁੱਲ ਹੁੰਦਾ ਹੈ। ਜਦੋਂ ਕਿਸੇ ਦਰਿਆ ਦਾ ਬੰਨ ਜਾਂ ਕਿਨਾਰਾ ਟੁੱਟ ਜਾਏ ਤਾਂ ਉਹ ਨਹੀਂ ਵੇਖਦਾ ਰੂਪ ਨੂੰ, ਨਾਂ ਦੇਖਦਾ ਆਪਣੇ ਪਰਾਏ ਨੂੰ, ਨਾ ਹੀ ਉਹ ਚਿੱਕੜ ਲਾ ਕੇ ਰੋਕਿਆ ਜਾ ਸਕਦਾ ਹੈ । ਜਦੋਂ ਦਰਿਆ ਦਾ ਬੰਧ ਹੀ ਟੁੱਟ ਪਏ ਤਾਂ ਉਥੇ ਬੇੜੀ ਵੀ ਕੰਮ ਨਹੀਂ ਦਿੰਦੀ । ਇਨ੍ਹਾਂ ਸਰੀਰਕ ਰਸਾਂ ਵਿਚ ਸੁੱਖ ਨਹੀਂ ਜਿਧਰ ਤੱਕੋ ਦੁੱਖ ਹੀ ਦੁੱਖ ਨਜ਼ਰ ਪੈਂਦੇ ਨੇ ਅੰਧੇ ਕਰਮ ਕਰਨ ਨਾਲ ਮੰਨ ਉਕਾ ਹੀ ਅੰਨ੍ਹਾਂ ਹੋ ਜਾਂਦਾ ਹੈ । ਤਨ ਤਾਂ ਪਹਿਲਾਂ ਹੀ ਅੰਨ੍ਹਾ ਹੈ ਫਿਰ ਇਹ ਦਰਿਆ ਦੇ ਬੰਨ ਟੁੱਟ ਜਾਣ ਤਾਂ ਕਿਵੇਂ ਬਚ ਸਕਦਾ ਹੈ ? ਸਤਿਗੁਰ ਦਾ ਉਪਦੇਸ਼ ਹੈ :-

ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ ॥
ਨਾਨਕ ਸਚੇ ਨਾਮ ਬਿਨੁ ਕਿਸੇ ਨ ਲਥੀ ਭੁਖ ॥
ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ ॥
ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥੨॥
ਅੰਧੀ ਕੰਮੀ ਅੰਧੁ ਮਨੁ, ਮਨਿ ਅੰਧੈ ਤਨੁ ਅੰਧੁ ॥
ਚਿਕੜਿ ਲਾਇਐ ਕਿਆ ਥਿਐ ਜਾਂ ਤੁਟੈ ਪਥਰ ਬੰਧੁ ॥

.....ਰਾਹ ਉਹ ਰਾਜਕੁਮਾਰ ਚੱਲ ਕੇ ਆਉਂਦਾ।
੧ ਉਥੇ ਹੀ ਉਹ ਕੁਮਾਰੀ ਸਹੇਲੀਆਂ ਸਮੇਤ ਗਾਉਣ ਲੱਗ ਜਾਂਦੀ।
੨ ਉਹ ਦੋਹਾਂ ਨੇਤਰਾਂ ਨਾਲ ਆਪਣੇ ਦੋਇ ਨੇਤਰ ਮੇਲ ਕੇ ਚਾਰ ਕਰਕੇ ਵੇਖਦਾ ਅਥਵਾ ਸੁੰਦਰ ਨੇਤਰਾਂ ਨਾਲ ਵੇਖਦਾ।
੩ ਨਾਲੇ ਨੇਤਰਾਂ ਦੀ ਸੈਨਤ ਮਾਰ ਕੇ ਹੱਸ ਕੇ ਉਸ ਨੂੰ ਸੱਦਦੀਆਂ ਹਨ ॥੮॥
੪ ਦੋਹਰਾ ॥ ਲੇਖਕ ਕਹਿੰਦਾ ਹੈ ਕਿ ਇਸ਼ਕ ਮੁਸ਼ਕ, ਖੰਘ ਅਤੇ ਖੁਰਕ ਖਾਜ ਇਹ ਚਾਰੇ ਲੁਕਾਏ ਲਕਦੇ ਨਹੀਂ।
੫ ਇਹ ਤਾਂ ਜਗਤ ਵਿਚ ਝੱਟ ਉਜਾਗਰ ਹੋ ਜਾਂਦੇ ਨੇ ਸਾਰੀ ਦੁਨੀਆਂ ਦੇ ਵਿਚ ॥੯॥
੬ ਚੌ: ॥ ਇਹ ਗੱਲ ਉਸ ਨਗਰ ਵਿਚ ਪ੍ਰਚਲਤ ਹੋ ਗਈ
੭ ਗੱਲ ਤੁਰਦੀ ਤੁਰਦੀ ਉਸਦੇ ਘਰ ਵਿਚ ਪੁੱਜ ਗਈ।
੮ ਮਾਤਾ ਪਿਤਾ ਨੇ ਉਸ ਨੂੰ ਉਧਰੋਂ ਵਰਜਿਆ।
੯ ਅਤੇ ਮੂੰਹ ਵਿਚੋਂ ਗੁਸੈਲੀਆਂ ਗੱਲਾਂ ਕਹੀਆਂ ॥੧੦॥
੧੦ ਉਸਨੂੰ ਉਸ ਕੋਲ ਜਾਣ ਤੋਂ ਰੋਕ ਕੇ ਰੱਖਦੇ ਹਨ ਜਾਣ ਨਹੀਂ ਦਿੰਦੇ।
੧੧ ਕਈ ਤਰ੍ਹਾਂ ਤੇ ਰਾਖੀ ਕਰਦੇ ਹਨ।
੧੨ ਜਿਸ ਕਰਕੇ ਉਹ ਲੜਕੀ ਬੜੀ ਦੁਖੀ ਹੋਵੇ।
੧੩ ਜਿਸ ਕਰਕੇ ਰਾਤ ਦਿਨ ਰੋਂਦੀ ਨੂੰ ਹੀ ਲੰਘੇ ॥੧੧॥
੧੪ ਸੋਰਠਾ॥ ਇਹ ਪ੍ਰੀਤ ਸਹੇੜੀ ਹੋਈ ਤਾਂ ਰਾਤ ਦਿਨ ਚੰਗੀ ਲੱਗਦੀ ਹੈ।
੧੫ ਜਿਵੇਂ ਮੱਛੀ ਨੂੰ ਪਾਣੀ ਤੋਂ ਵਿਛੜ ਕੇ ਮਰ ਜਾਂਦੀ ਹੈ ਇਸੇ ਤਰ੍ਹਾਂ ਇਸ ਪ੍ਰੀਤ ਦੇ ਵਿਛੋੜੇ ਵਿਚ ਵੀ ਜੀਵਨ ਔਖਾ ਹੋ ਜਾਂਦਾ ਹੈ ॥੧੨॥
੧੬ ਦੋਹਰਾ॥ ਜਿਹੜੀ ਇਸਤਰੀ ਬਿਰਹਨ ਹੋ ਜਾਵੇ ਵਿਛੋੜੇ ਦੇ ਰਾਹ ਪੈ ਜਾਵੇ।
੧੭ ਉਹ ਪਲ ਵਿਚ ਪ੍ਰੇਮੀ ਦੇ ਵਾਸਤੇ ਪ੍ਰਾਣ ਦੇ ਦਿੰਦੀ ਹੈ ਜਿਵੇਂ ਧਾਗਾ ਖਿੱਚ ਕੇ ਤੋੜ ਦੇਈਦਾ ਹੈ ॥੧੩॥
੧੮ ਭੁਜੰਗ ਛੰਦ॥ ਤਾਂ ਉਸਨੇ ਇਕ ਸਹੇਲੀ ਨੂੰ ਬੁਲਾ ਲਿਆ ਅਤੇ ਬੜੀ ਸੁੰਦਰ ਪ੍ਰੇਮ ਪੱਤਰਕਾ ਲਿਖੀ।
੧੯ ਐ ਲਾਲ ਮੇਰੀ ਤੇਰੇ ਨਾਲ ਪ੍ਰੀਤ ਲੱਗ ਗਈ ਹੈ ਜਿਸ ਦਾ ਰਾਮ ਗਵਾਹ ਹੈ।
੨੦ ਅਤੇ ਕਿਹਾ ਕਿ ਜੇ ਅੱਜ ਮੈਂ ਤੈਨੂੰ ਨਾ ਵੇਖਿਆ।
੨੧ ਤਾਂ ਇਕ ਘੜੀ ਦੇ ਵਿਚ ਆਪਣੇ ਪ੍ਰਾਣ ਵਾਰ ਦਿਆਂਗੀ ॥੧੪॥
੨੨ ਹੇ ਪਿਆਰੇ ਦੇਰੀ ਨਾ ਕਰੋ, ਅੱਜ ਹੀ ਆ ਜਾਓ।
੨੩ ਮੈਨੂੰ ਐਥੋਂ ਕੱਢ ਕੇ ਆਪਣੇ ਨਾਲ ਲੈ ਜਾਓ।
੨੪ ਕੋਈ ਕਿਸੇ ਗੱਲ ਦਾ ਗਮਾਨ ਨਾ ਕਰਨਾ।
੨੫ ਐ ਮਹਾਰਾਜ ਮੈਨੂੰ ਪ੍ਰਾਣਾ ਦਾ ਦਾਨ ਦੇਣਾ ਅਰਥਾਤ ਜੇ ਨਾ ਅਏ ਤਾਂ ਮੇਰੇ ਪ੍ਰਾਣ ਚਲੇ ਜਾਣਗੇ ॥੧੫॥
੨੬ ਐ ਮੇਰੇ ਲਾਲ ਮੈਂ ਇਕ ਇਸਤਰੀ ਤੇਰੇ ਸਾਰੇ ਰੂਪ ਤੇ ਰਚ ਗਈ ਹਾਂ ਇਸ ਲਈ।
੨੭ ਮੇਰੇ ਪ੍ਰਾਣ ਪਿਆਰੇ ਗੱਲ ਸੁਣੋ, ਅੱਜ ਮੈਨੂੰ ਮਿਲ ਪਵੋ।
੨੮ ਕਿਸ ਮਾਣ ਦੇ ਵਿਚ ਮਸਤ ਹੋ ਕੇ ਐਂਠਨ ਦੇ ਨਾਲ ਆਕੜੇ ਫਿਰਦੇ ਹੋ ?
੨੯ ਮੇਰੇ ਚਿੱਤ ਨੂੰ ਚੁਰਾ ਕੇ ਕਿਥੇ ਆਪਣੇ ਚਿਤ ਨੂੰ ਲਾਈ ਬੈਠੇ ਹੋ ? ॥੧੬॥
੩੦ ਹਾਰ ਸਿੰਗਾਰ ਕਰਕੇ ਬਸਤਰ ਪਹਿਨੋ ਸੋਹਣੇ ਜਿਹੇ।
੩੧ ਚਿਤ ਦੇ ਵਿਚ ਪ੍ਰੇਮ ਦਾ ਤੰਬੋਲ ਪਾ ਕੇ ਤਿਆਰ ਹੋਵੋ।
੩੨ ਛੇਤੀ ਉਠੋ ਐ ਮੇਰੇ ਪ੍ਰਾਣ ਨਾਥ ਤੁਸੀਂ ਕਿਥੇ ਅਚਿੰਤ ਹੋ ਕੇ ਬੈਠੇ ਹੋ ?
੩੩ ਮੇਰੀ ਗਲੀ ਦੇ ਰਾਹ ਪੈ ਕੇ ਤੁਸੀਂ ਚਲੋ, ਤੁਹਾਡੇ ਵੱਲ ਨੇਤਰ ਲੱਗੇ ਹੋਏ ਹਨ ॥੧੭॥
੩੪ ਦੋਹਰਾ ॥ ਜਿਹੜੀ ਸਹੇਲੀ ਪੱਤਰੀ ਲੈ ਕੇ ਗਈ ਸੀ ਉਸ ਨੇ ਕਿਹਾ।
੩੫ ਪਰ ਉਸ ਕੋੜ ਬੁੱਧੀ ਵਾਲੇ ਨੇ ਉਸ ਦੀ ਕੋਈ ਗੱਲ ਨਾ ਮੰਨੀ ਤੇ ਉਸ ਦੇ ਰਸ ਦੇ ਤਰੰਗ ਬਹਿ ਤੁਰੇ ਨੇ ਜੋ ਰੋਕੇ ਨਹੀਂ ਦੱਸੇ ਜਾ ਸਕਦੇ ॥੧੮॥
੩੬ ਚੌਪਈ ॥ ਉਸ ਬੁੱਧੀ ਹੀਣ ਨੇ ਨਾਂਹ ਨਾਂਹ ਹੀ ਪੱਕੀ ਕਰ ਲਈ।
੩੭ ਉਸਨੇ ਇਸ ਦੇ ਭਲੇ ਬੁਰੇ ਸਿਟੇ ਦੀ ਵਿਚਾਰ ਨਾ ਕੀਤੀ
੩੮ ਉਸ ਦੀ ਗੱਲ ਮੰਨ ਕੇ ਉਸਦੇ ਘਰ ਨਾ ਗਿਆ।
੩੯ ਉਸ ਸ਼ਾਹ ਦੀ ਪੁੱਤਰੀ ਨਾਲ ਮੇਲ ਨਾ ਕੀਤਾ ॥੧੯॥
੪੦ ਅੜਿੱਲ॥ ਲੇਖਕ ਕਹਿੰਦਾ ਹੈ ਕਾਮ ਵੱਸ ਹੋ ਕੇ ਜੇ ਕੋਈ ਇਸਤਰੀ ਕਿਸੇ ਪੁਰਸ਼ ਪਾਸ ਚਲੀ ਜਾਂਦੀ ਹੈ।
੪੧ ਉਹ ਵੀ ਘੋਰ ਨਰਕ ਵਿਚ ਜਾਂਦਾ ਹੈ ਜਿਹੜਾ ਉਸ ਨੂੰ ਰਿਤੂ ਦਾਨ ਨਹੀਂ ਦਿੰਦਾ।
੪੨ ਜਿਹੜਾ ਪਰਇਸਤਰੀ ਦੀ ਸੇਜ ਦੇ ਉਪਰ ਜਾ ਕੇ ਉਸ ਨੂੰ ਭੋਗਦਾ ਹੈ।
੪੩ ਉਹ ਵੀ ਨਰਕ ਕੁੰਡ ਦੇ ਵਿਚ ਜਾ ਕੇ ਪੈਂਦਾ ਹੈ ॥੨੦॥
੪੪ ਉਹ ਕੁਮਾਰ ਨਾਂਹ ਨਾਂਹ ਹੀ ਇਸ ਤਰ੍ਹਾਂ ਕਹਿੰਦਾ ਗਿਆ ਅਤੇ ਉਸ ਦੇ।
੪੫ ਕਹੇ ਅਨੁਸਾਰ ਉਸਦੇ ਘਰ ਬਣ ਤਣਕੇ ਸ਼ਿੰਗਾਰ ਕਰ ਕੇ ਨਾ ਗਿਆ।
੪੬ ਜਿਸ ਤੇ ਉਹ ਬਾਲੜੀ ਬਹੁਤ ਗੁੱਸੇ ਨਾਲ ਭਰ ਗਈ ਅਤੇ ਉਸ ਨੇ ਇਹ ਢੰਗ ਸੋਚ ਲਿਆ।

---

ਬੰਧੁ ਤੁਟਾ ਬੇੜੀ ਨਹੀ ਨ ਤੁਲਹਾ ਨ ਹਾਥ ॥
ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ ॥੩॥
(ਅੰਗ ੧੨੮੭, ਮਹਲਾ ੧)

ਰਾਮ ਨਾਮ ਦੇ ਮੰਗਤਿਆਂ ਤੋਂ ਬਿਨਾਂ ਰਸਾਂ ਕਸਾਂ ਦੇ ਮੰਗਤਿਆਂ ਦੀ ਤਾਂ ਰੂਪ ਦੀ ਭੁੱਖ ਕਦੇ ਮਿਟਦੀ ਹੀ ਨਹੀਂ। ਗੁਰਦੇਵ ਦਾ ਆਪਣਾ ਫੈਸਲਾ ਹੈ ਕਿ ਜਦੋਂ ਕੋਈ ਇਸਤਰੀ ਆਤੁਰ ਹੋ ਕੇ ਸਰਣ ਵਿਚ ਆ ਜਾਵੇ ਤਾਂ ਉਸ ਨਾਲ ਸ਼ਾਦੀ ਕਰ ਲੈਣਾ ਪਾਪ ਨਹੀਂ, ਸਗੋਂ ਪੁੰਨ ਹੈ। ਹਾਂ, ਪਰ ਇਸਤਰੀ ਦੀ ਸੇਜ ਤੇ ਜਾਣਾ ਨਿਰਾ ਨਰਕ ਦਾ ਰਾਹ ਤੇ ਜ਼ਹਿਰ ਦੇ ਘੁੱਟ ਹਨ। ਅੱਲੜ ਜਵਾਨੀ ਜਜਬਾਤ ਦੇ ਅਧੀਨ ਅੰਨ੍ਹੀ ਹੁੰਦੀ ਹੈ ਜੋ ਅੰਨ੍ਹੇ ਕੰਮ ਕਰਨ ਲਈ ਪ੍ਰੇਰਦੀ ਹੀ ਨਹੀਂ ਮਜਬੂਰ ਕਰ ਦਿੰਦੀ ਹੈ। ਜਿਸ ਦੇ ਅੱਗੇ ਬੇ ਵੱਸ ਹੋ ਕੇ ਨਾਗਰ ਮਤੀ ਨੇ ਉਹ ਕਾਰਾ ਕਰ ਵਿਖਾਇਆ ਜੋ ਨਾ ਕਦੇ ਅੱਗੇ ਹੋਇਆ ਨਾ ਕਿਸੇ ਵੇਖਿਆ ਨਾ ਕੋਈ ਕਰ ਸਕਦਾ ਹੈ।

[੧]ਹੋ ਮਾਤ ਪਿਤਾ ਕੇ ਸਹਿਤ ਮਿੱਤ੍ਰ ਹਨਿ ਡਾਰਿਯੋ ॥੨੧॥ [੨]ਕਬਿਯੋ ਬਾਚ ॥ [੩]ਦੋਹਰਾ ॥ ਕਾਮਾਤੁਰ ਹ੍ਵੈ ਜੋ ਤਰਨਿ ਮੁਹਿ ਭਜਿ ਕਹੈ ਬਨਾਇ ॥ [੪]ਤਾਹਿ ਭਜੈ ਜੋ ਨਾਹਿ ਜਨ ਨਰਕ ਪਰੈ ਪੁਨਿ ਜਾਇ ॥੨੨॥ [੫]ਅੜਿਲ ॥ ਕੁਅਰਿ ਕਟਾਰੀ ਕਾਢਿ ਸੁ ਕਰ ਭੀਤਰ ਲਈ ॥ [੬]ਪਿਤੁ ਕੇ ਉਰ ਹੱਨਿ ਕਾਢਿ ਮਾਤ ਕੇ ਉਰ ਦਈ ॥ [੭]ਖੰਡ ਖੰਡ ਨਿਜ ਪਾਨ ਪਿਤਾ ਕੇ ਕੋਟਿ ਕਰਿ ॥ [੮]ਹੋ ਭੀਤਿ ਕੁਅਰਿ ਕੇ ਤੀਰ ਜਾਤ ਭੀ ਗਾਡ ਕਰਿ ॥ ੨੩ ॥ [੯]ਪਹਿਰ ਭਗੌਹੇ ਬਸਤ੍ਰ ਜਾਤ ਨ੍ਰਿਪ ਪੈ ਭਈ॥ [੧੦]ਸੁਤ ਕੀ ਇਹੱ ਬਿਧਿ ਭਾਖਿ ਬਾਤ ਤਿਹ ਤਿਤੁ ਦਈ॥ [੧੧]ਰਾਇ ਪੂਤ ਤਵ ਮੋਰਿ ਨਿਰਖਿ ਛਬਿ ਲੁਭਧਿਯੋ॥ [੧੨]ਹੋ ਤਾ ਤੇ ਮੇਰੋ ਤਾਤ ਬਾਧਿ ਕਰਿ ਬੱਧਿ ਕਿਯੋ ॥ ੨੪ ॥ [੧੩]ਖੰਡ ਖੰਡ ਕਰਿ ਗਾਡਿ ਭੀਤਿ ਤਰ ਰਾਖਿਯੋ ॥ [੧੪]ਬਚਨ ਅਚਾਨਕ ਇਹ ਬਿਧਿ ਨ੍ਰਿਪ ਸੌ ਭਾਖਿਯੋ ॥ [੧੫]ਰਾਇ ਨਯਾਇ ਕਰਿ ਚਲਿਕੈ ਆਪਿ ਨਿਸਾਰਿਯੈ॥ [੧੬]ਹੋ ਨਿਕਸੇ ਹਨਿਯੈ ਯਾਹਿ ਨ ਮੋਹਿ ਸੰਘਾਰਿਯੈ॥੨੫॥ [੧੭]ਦੋਹਰਾ॥ ਪਤਿ ਮਾਰੇ ਕੀ ਜਬ ਸੁਨੀ ਮੋਰਿ ਮਾਤ ਧੁਨਿ ਕਾਨ ॥ [੧੮]ਮਾਰਿ ਮਰੀ ਜਮਧਰ ਤਬੈ ਸੁਰਪੁਰ ਕੀਅਸਿ ਪਯਾਨ ॥ ੨੬ ॥ [੧੯]ਸੁਨਿ ਰਾਜਾ ਐਸੇ ਬਚਨ ਬਯਾਕੁਲ ਉਠਯੋ ਰਿਸਾਇ ॥ [੨੦]ਭੀਤਿ ਤਰੇਂ ਤੇ ਸਾਹੁ ਕੌ ਮ੍ਰਿਤਕ ਨਿਕਾਸਯੋ ਜਾਇ ॥੨੭॥ [੨੧]ਚੌਪਈ ॥ ਟੂਕ ਬਿਲੋਕਿ ਚਕ੍ਰਿਤ ਹ੍ਵੈ ਰਹਯੋ॥ [੨੨]ਸਾਚੁ ਭਯੋ ਜੋ ਮੁਹਿ ਇਨ ਕਹਯੋ॥ [੨੩]ਭੇਦ ਅਭੇਦ ਕਛੂ ਨ ਬਿਚਾਰਯੋ॥ [੨੪]ਸੁਤ ਕੋ ਪਕਰਿ ਕਾਟਿ ਸਿਰ ਡਾਰਯੋ ॥ ੨੮ ॥ [੨੫]ਅੜਿਲ ॥ ਪ੍ਰਥਮ ਮਾਤ ਪਿਤੁ ਮਾਰਿ ਬਹੁਰਿ ਨਿਜੁ ਮੀਤ ਸੰਘਾਰਯੋ ॥ [੨੬]ਛਲਯੋ ਮੂੜ੍ਹਮਤਿ ਰਾਇ ਜਵਨ ਨਹਿ ਨਯਾਇ ਬਿਚਾਰਯੋ ॥ [੨੭]ਸੁਨੀ ਨ ਐਸੀ ਕਾਨ ਕਹੂੰ ਆਗੇ ਨਹਿ ਹੋਈ ॥ [੨੮]ਹੋ ਤ੍ਰਿਯ ਚਰਿੱਤ੍ਰ ਕੀ ਬਾਤ ਜਗਤ ਜਾਨਤ ਨਹਿ ਕੋਈ ॥੨੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਆਲੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੪੪॥੪੫੯੨॥ਅਫਜੂੰ॥

[੨੯]ਚੌਪਈ ॥ ਪ੍ਰਾਚੀ ਦਿਸਾ ਪ੍ਰਗਟ ਇਕ ਨਗਰੀ ॥ [੩੦]ਖੰਭਾਵਤਿ ਸਭ ਜਗਤ ਉਜਗਰੀ ॥ [੩੧]ਰੂਪ ਸੈਨ ਰਾਜਾ ਤਹੱ ਕੇਰਾ ॥ [੩੨]ਜਾਕੇ ਦੁਸਟ ਨ ਬਾਚਾ ਨੇਰਾ ॥ ੧ ॥ [੩੩]ਮਦਨ ਮੰਜਰੀ ਨਾਰਿ ਤਵਨ ਕੀ ॥ [੩੪]ਸਸਿ ਕੀ ਸੀ ਛਬਿ ਲਗਤਿ ਜਵਨ ਕੀ ॥ [੩੫]ਮ੍ਰਿਗ ਕੇ ਨੈਨ ਦੋਊ ਹਰਿ ਲੀਨੇ ॥ [੩੬]ਸੁਕ ਨਾਸਾ, ਕੋਕਿਲ ਬਚ ਦੀਨੇ ॥ ੨ ॥ [੩੭]ਰਾਜਾ ਪਿਯਤ ਅਮਲ ਸਭ ਭਾਰੀ ॥ [੩੮]ਭਾਂਤਿ ਭਾਂਤਿ ਸੌ ਭੋਗਤ ਨਾਰੀ* ॥ [੩੯]ਪੋਸਤ ਭਾਂਗ ਅਫੀਮ ਚੜ੍ਹਾਵੈ ॥ [੪੦]ਪਯਾਲੇ ਪੀ ਪਚਾਸਇਕ ਜਾਵੈ※ ॥ ੩ ॥ [੪੧]ਅੜਿੱਲ ॥ ਭਾਂਤਿ ਭਾਂਤਿ ਰਨਯਨਿ ਸੌਂ ਭੋਗ ਕਮਾਵਈ ॥

---

*ਭਾਵੇਂ ਵਿਰੋਧੀਆਂ ਨੂੰ ਗਿਲਾ ਹੈ ਕਿ 'ਭਾਂਤਿ ਭਾਂਤਿ ਸੌ ਭੋਗਤ ਨਾਰੀ' ਸ਼ਬਦ ਅਸ਼ਲੀਲ ਹੈ। ਪਰ ਉਹ ਭੁੱਲ ਜਾਂਦੇ ਕਿ ਉਹ ਲੋਕ ਆਪ ਵੀ ਇਸ ਤੋਂ ਬਿਵਰਜਤ ਨਹੀਂ। ਜਿਸ ਬਾਰੇ ਭਾਈ ਗੁਰਦਾਸ ਜੀ ਇਹ ਲਿਖਦੇ ਹਨ :-

ਨਾਰੀ ਪੁਰਖੁ ਪਿਆਰੁ ਹੈ ਪੁਰਖੁ ਪਿਆਰ ਕਰਦੇ ਨਾਰੀ ॥
ਨਾਰਿ ਭਤਾਰ ਸੰਜੋਗ ਮਿਲਿ ਪੁਤੁ ਕਪੁਤੁ ਸੈਂਸਾਰੀ ॥
ਪੁਰਖਾ ਪੁਰਖਾਂ ਜੋ ਰਚਨਿ ਤੇ ਵਿਰਲੇ ਨਿਰਮਲ ਨਿਰੰਕਾਰੀ ॥
ਪੁਰਖੁ ਪੁਰਖਾ ਉਪਜਦਾ ਗੁਰੁ ਤੇ ਚੇਲਾ ਸਬਦ ਵਿਚਾਰੀ ।

※ ਇਸ ਨੂੰ ਕਿਹਾ ਜਾਂਦਾ ਹੈ ਕਿ ਇਹ ਤਾਂ ਅਮਲ ਖਾਣ ਪੀਣ ਦਾ ਅਤੇ ਪੋਸਤ, ਭੰਗ ਆਦਿ ਵਰਤਣ ਦਾ

੧ ਉਸਨੇ ਮਾਤਾ ਪਿਤਾ ਦੇ ਨਾਲ ਉਸ ਮਿੱਤਰ (ਸ਼ਾਹ ਦੇ ਨੂੰ ਪੁੱਤਰ) ਵੀ ਮਾਰ ਦਿੱਤਾ ॥੨੧॥

੨ ਕਵੀ ਕਹਿੰਦਾ ਹੈ ਕਿ-

੩ ਦੋਹਰਾ ॥ ਕਾਮ ਵੱਸ ਹੋਈ ਮੁਟਿਆਰ ਜੇ ਆਪ ਕਹੇ ਕਿ ਮੇਰੇ ਨਾਲ ਸੰਜੋਗ ਕਰ।

੪ ਜੇ ਉਸ ਦਾ ਕਿਹਾ ਨਾ ਮੰਨ ਕੇ ਸੰਜੋਗ ਨਹੀਂ ਕਰਦਾ ਉਹ ਵੀ ਨਰਕ ਵਿਚ ਪੈਂਦਾ ਹੈ।

੫ ਅੜਿੱਲ ॥ ਉਸ ਕੁੜੀ ਨੇ ਕਟਾਰੀ ਕੱਢ ਕੇ ਹੱਥ ਵਿਚ ਲੈ ਲਈ।

੬ ਪਹਿਲਾਂ ਪਿਤਾ ਦੇ ਮਾਰ ਦਿੱਤੀ ਉਸ ਦੇ ਪੇਟ ਵਿਚੋਂ ਕੱਢ ਕੇ ਮਾਤਾ ਦੇ ਪੇਟ ਵਿਚ ਖੋਭ ਦਿੱਤੀ।

੭ ਪਿਤਾ ਦੇ ਕੱਟ ਕੱਟ ਕੇ ਟੁਕੜੇ ਕਰ ਦਿੱਤੇ ਕ੍ਰੋੜਾਂ ਹੀ।

੮ ਜਾ ਕੇ ਸ਼ਾਹ ਦੇ ਪੁੱਤਰ ਦੀ ਕੰਧ ਨਾਲ ਟੋਆ ਪੁੱਟ ਕੇ ਦੱਬ ਦਿੱਤੇ ॥੨੩॥

੯ ਆਪ ਭਗਵੇਂ ਕੱਪੜੇ ਪਾ ਕੇ ਰਾਜੇ ਦੇ ਦਰਬਾਰ ਵਿਚ ਚਲੀ ਗਈ।

੧੦ ਤੇ ਇਸ ਤਰ੍ਹਾਂ ਜਾਕੇ ਇਹ ਗੱਲ ਰਾਜੇ ਨੂੰ ਕਹਿ ਸੁਣਾਈ

੧੧ ਐ ਰਾਜਨ ਤੇਰਾ ਪੁੱਤਰ ਮੈਨੂੰ ਵੇਖ ਕੇ ਲੁਭਾਇਮਾਨ ਹੋ ਗਿਆ।

੧੨ ਇਸ ਲਈ ਉਸਨੇ ਮੇਰੇ ਮਾਂ ਤੇ ਪਿਤਾ ਬੰਨਕੇ ਮਾਰ ਦਿੱਤੇ ॥੨੪॥

੧੩ ਉਹਨਾਂ ਦੇ ਟੋਟੇ ਟੋਟੇ ਕਰਕੇ ਆਪਣੀ ਕੰਧ ਦੇ ਹੇਠ ਦੱਬ ਦਿੱਤੇ।

੧੫ ਰਾਜੇ ਨੂੰ ਗੱਲ ਕਹੀ ਕਿ ਇਸ ਤਰ੍ਹਾਂ ਉਸ ਨੇ ਅਚਾਨਕ ਹੀ ਕਰ ਦਿੱਤਾ।

੧੫ ਐ ਰਾਜਾ ਮੇਰਾ ਇਨਸਾਫ ਕਰ ਚੱਲ ਕੇ ਆਪ ਵੇਖ ਲੈ

੧੬ ਜੇ ਉਸ ਦੀ ਕੰਧ ਥੱਲਿਉਂ ਲਾਸ਼ ਨਾ ਨਿਕਲੇ ਤਾਂ ਮੈਨੂੰ ਮਾਰ ਦੇਣਾ ॥੨੫॥

੧੭ ਦੋਹਰਾ॥ ਜਿਵੇਂ ਆਪਣੇ ਪਤੀ ਦੇ ਮਰਨ ਦੀ ਗੱਲ ਮੇਰੀ ਮਾਂ ਨੇ ਸੁਣੀ ਕੰਨ ਵਿਚ।

੧੮ ਉਦੋਂ ਹੀ ਕਟਾਰੀ ਮਾਰਕੇ ਮਰ ਗਈ ਅਤੇ ਸੁਰਗ ਲੋਕ ਨੂੰ ਚਲੀ ਗਈ ॥੨੬॥

੧੯ ਇਸ ਤਰ੍ਹਾਂ ਦੀ ਗੱਲ ਸੁਣਕੇ ਰਾਜਾ ਹੈਰਾਨ ਹੋ ਉਠਿਆ

੨੦ ਸ਼ਾਹ ਦੀ ਕੰਧ ਹੇਠੋਂ ਮੁਰਦਾ ਜਾ ਕੱਢਿਆ ॥੨੭॥

੨੧ ਜੌਪਈ॥ ਲਾਸ਼ ਦੇ ਟੋਟ ਵੇਖਕੇ ਰਾਜਾ ਚਕ੍ਰਿਤ ਹੋ ਗਿਆ

੨੨ ਤੇ ਮਨ ਵਿਚ ਕਿਹਾ ਕਿ ਉਹ ਸੱਚ ਹੋ ਗਿਆ ਹੈ ਜੋ ਮੈਨੂੰ ਇਸ ਲੜਕੀ ਨੇ ਕਿਹਾ ਹੈ।

੨੩ ਸੱਚ ਝੂਠ ਦੀ ਕੋਈ ਵਿਚਾਰ ਨਾ ਕੀਤੀ।

੨੪ ਅਪਣੇ ਪੁੱਤਰ ਨੂੰ ਫੜਕੇ ਕਤਲ ਕਰ ਸੁੱਟਿਆ ॥੨੮॥

੨੫ ਅੜਿੱਲ ॥ ਪਹਿਲਾਂ ਉਸ ਕੁੜੀ ਨੇ ਮਾਤਾ ਪਿਤਾ ਫਿਰ ਆਪਣੇ ਮਿੱਤਰ ਨੂੰ ਮਾਰ ਦਿੱਤਾ।

੨੬ ਉਸ ਰਾਜੇ ਨੂੰ ਮੂਰਖ ਬਣਾ ਕੇ ਧੋਖਾ ਦੇ ਦਿੱਤਾ ਜਿਸ ਨੇ ਇਨਸਾਫ ਕਰਨ ਲੱਗਿਆ ਵਿਚਾਰ ਨਾ ਕੀਤੀ।

੨੭ ਕਵੀ ਕਹਿੰਦਾ ਹੈ ਕਿ ਇਹੋ ਕਹਾਣੀ ਕਦੇ ਨਹੀਂ ਸੁਣੀ ਨਾ ਕਦੇ ਅੱਗੇ ਹੋਵੇਗੀ।

੨੮ ਇਸ ਤਰ੍ਹਾਂ ਦੇ ਇਸਤਰੀਆਂ ਦੇ ਢੰਗ ਜਗਤ ਵਿਚ ਕੋਈ ਵੀ ਨਹੀਂ ਜਾਣਦਾ ॥੨੯॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੪੪ਵੀਂ ਕਥਾ ਸਮਾਪਤ ਹੈ।੨੪੪। ੪੫੬੨॥ਚਲਦਾ॥

---

੨੯ ਚੌ: ॥ ਪੂਰਬ ਦਿਸ਼ਾ ਵੱਲ ਵਿਚ ਇਕ ਪ੍ਰਸਿੱਧ ਨਗਰੀ ਸੀ

੩੦ ਜਿਸ ਨੂੰ ਸਭ ਲੋਕ 'ਖੰਭਾਵਤਿ' ਕਹਿੰਦੇ ਸਨ।

੩੧ ਉਥੋਂ ਦਾ ਰੂਪ ਸੈਨ ਰਾਜਾ ਸੀ।

੩੨ ਜਿਸਦੇ ਕੋਈ ਦੁਸ਼ਟ ਆਤਮਾ ਨੇੜੇ ਆ ਕੇ ਬਚੀ ਨਹੀਂ ਸੀ ॥੧॥

੩੩ ਮਦਨ ਮੰਜਰੀ ਉਸ ਦੀ ਇਸਤਰੀ ਸੀ।

੩੪ ਜਿਸ ਦੀ ਸੋਭਾ ਚੰਦ੍ਰਮਾਂ ਜਿਹੀ ਲੱਗਦੀ ਸੀ।

੩੫ ਉਸ ਨੇ ਜਾਣੋਂ ਹਰਨ ਦੇ ਦੋਵੇਂ ਨੇਤਰ ਚੁਰਾ ਲਏ ਹਨ

੩੬ ਤੋਤੇ ਜਿਹਾ ਨੱਕ ਤੇ ਇਉਂ ਭਾਸਦਾ ਸੀ ਕਿ ਬੋਲ ਆਵਾਜ ਉਸ ਨੂੰ ਕੋਇਲ ਨੇ ਦਿੱਤੀ ਹੈ ।੨॥

੩੭ ਰਾਜਾ ਸਾਰੇ ਹੀ ਅਮਲ ਬਹੁਤ ਪੀਂਦਾ ਸੀ ਤੇ ਖਾਂਦਾ ਸੀ

੩੮ ਅਤੇ ਤਰ੍ਹਾਂ ਤਰ੍ਹਾਂ ਦੀਆਂ ਇਸਤਰੀਆਂ ਭੋਗਦਾ ਸੀ। ਪੋਸਤ, ਭੰਗ, ਅਫੀਮ ਛੱਕਦਾ ਸੀ।

੩੯ ਸ਼ਰਾਬ ਦੇ ਪਿਆਲੇ ਪੰਜਾਹ ਕੁ ਪੀ ਜਾਂਦਾ ਸੀ ॥੩॥

੪੦ ਅੜਿੱਲ ॥ ਅਤੇ ਤਰ੍ਹਾਂ ਤਰ੍ਹਾਂ ਰਾਣੀਆਂ ਨਾਲ ਭੋਗ ਕਮਾਉਂਦਾ ਸੀ।

---

ਪ੍ਰਚਾਰ ਕੀਤਾ ਹੋਇਆ ਹੈ। ਉਹ ਇਸ ਗੱਲ ਨੂੰ ਖੱਖੋਂ ਉਹਲੇ ਕਰ ਦਿੰਦੇ ਹਨ ਕਿ ਇਤਿਹਾਸਕਾਰ ਨੂੰ ਜਿਉਂ ਦਾ ਤਿਉਂ ਲਿਖਣਾ ਇਨਸਾਫ ਹੈ। ਕਿਸੇ ਗੱਲ ਨੂੰ ਛੁਪਾਕੇ ਲਿਖਣਾ ਬੇ ਇਨਸਾਫੀ ਹੈ। ਸਤਿਗੁਰੂ ਜੀ ਸ਼ਰੋਮਣੀ ਅਤੇ ਈਮਾਨਦਾਰ ਕਵੀ ਹੋਣ ਦੇ ਨਾਤੇ ਇਥੇ ਹੂ-ਬ-ਹੂ ਲਿਖਕੇ ਚਰਿੱਤ੍ਰਕ ਗਰੰਥ ਦੇ ਨਾਲ ਇਨਸਾਫ ਵੀ ਕਰ ਦਿੱਤਾ ਅਤੇ ਆਪਣਾ ਸਿਧਾਂਤ ੧੦੫ਵੇਂ ਚਿੱਤਰ ਵਿਚ ਪ੍ਰਗਟ ਕਰ ਦਿੱਤਾ ਕਿ ਸ਼ਰਾਬ ਪੀਣ ਵਾਲਾ, ਮਨੁੱਖ ਤੋਂ ਪਸ਼ੂ ਬਣ ਗਿਆ:-

ਮਾਨੁਖ ਹੁਤੋ ਜੋਨਿ ਪਸੁ ਪਰਯੋ ॥ (ਦੇਖੋ ਚਰਿੱਤਰ ੧੦੫)

[੧]ਆਸਨ ਚੁੰਬਨ ਕਰਤ, ਨ ਗਨਨਾ ਆਵਈ ॥ [੨]ਚਾਰਿ ਪਹਰ ਰਤਿ ਕਰੈ, ਅਧਿਕ ਸੁਖ ਪਾਇਕੈ ॥ [੩]ਹੋ ਜੇ ਰਾਨੀ ਤਿਹੱ ਰਮੈ ਰਹੈ ਉਰਝਾਇਕੈ※ ॥੪॥ [੪]ਸ੍ਰੀ ਰਸ ਤਿਲਕ ਮੰਜਰੀ ਤ੍ਰਿਯਕ ਬਖਾਨਿਯੈ ॥ [੫]ਅਧਿਕ ਜਗਤ ਕੇ ਮਾਂਝ ਧਨਵਤੀ ਜਾਨਿਯੈ卐 ॥ [੬]ਜਾਵਿੱਤ੍ਰੀ ਜਾਇਫਰਨ ਸਾਹੁ ਚਬਾਵਈ ॥ [੭]ਹੋ ਸੋਫੀ ਸੂਮ ਨ ਭੂਲਿ ਭਾਂਗ ਕੌ ਖਾਵਈ ॥ ੫ ॥ [੮]ਸਾਹੁ ਆਪੁ ਕੌ ਸਯਾਨੋ ਅਧਿਕ ਕਹਾਵਈ ॥ [੯]ਭੂਲਿ ਭਾਂਗ ਸੁਪਨੇ ਹੂੰ ਨ ਘੋਟਿ ਚੜ੍ਹਾਵਈ ॥ [੧੦]ਪਿਯੈ ਜੁ ਰਾਨੀ ਭਾਂਗ ਅਧਿਕ ਤਾਸੌ ਲਰੈ ॥ [੧੧]ਹੋ ਕੌਡੀ ਕਰ ਤੇ ਦਾਨ ਨ ਸੋਕਾਤਰ ਕਰੈ ॥ ੬ ॥ [੧੨]ਚੌਪਈ ॥ ਪਿਯਤ ਭਾਂਗ ਕਾਹੂ ਜੋ ਹੇਰੈ ॥ [੧੩]ਠਾਢੋ ਹੋਤ ਨ ਤਾਕੇ ਨੇਰੈ ॥ [੧੪]ਭਯੋ ਸਦਨ ਤਿਹੱ ਕਹੈ ਉਜਾਰਾ॥ [੧੫]ਜਾ ਕੈ ਕੂੰਡਾ ਬਜੈ ਦੁਆਰਾ ॥੭॥ [੧੬]ਤਾ ਕੋ ਹੋਤ ਉਜਾਰਿ ਕਹੈ ਘਰ॥ [੧੭]ਭਾਂਗ ਅਫੀਮ ਭਖਤ ਹੈ ਜੋ ਨਰ॥ [੧੮]ਸੋਫੀ ਸਕਲ ਬੁਧਿ ਬਲ ਰਹੈ ॥ [੧੯]ਅਮਲਿਨ ਕੋ ਕਛੁ ਕੈ ਨਹਿ ਕਹੈ ॥ ੮ ॥ [੨੦]ਯਹ ਰਸ ਤਿਲਕ ਮੰਜਰੀ ਸੁਨੀ ॥ [੨੧]ਗਈ ਪਾਸ, ਹਸਿ ਮੂੰਡੀ ਧੁਨੀ ॥ [੨੨]ਕਹਾਂ ਬਕਤ ਹੈ ਪਰਯੋ ਮੰਦ ਮਤਿ ॥ [੨੩]ਬਾਹਨ ਸੋਫਿ ਸੀਤਲਾ ਕੀ ਗਤਿ ॥ ੯ ॥ [੨੪]ਛੰਦ ॥ ਅਮਲ ਪਿਯਹਿੱ ਨ੍ਰਿਪਰਾਜ ਅਧਿਕ ਇਸਤ੍ਰੀਯਨ ਬਿਹਾਰੈ ॥ [੨੫]ਅਮਲ ਸੂਰਮਾ ਪਿਯਹਿੱ ਦੁਜਨ ਸਿਰ ਖੜਗ ਪ੍ਰਹਾਰੈ ॥ [੨੬]ਅਮਲ ਭਖਹਿ ਜੋਗੀਸ ਧਯਾਨ ਜਦੁਪਤਿ ਕੋ ਧਰਹੰ੍ਹੀ ॥ [੨੭]ਚਾਖਿ ਤਵਨ ਕੋ ਸ੍ਵਾਦ ਸੂਮ ਸੋਫੀ ਕਯਾ ਕਰਹੀ ॥ ੧੦ ॥ [੨੮]ਸਾਹੁ ਬਾਚ ॥ [੨੯]ਅਮਲ ਪਿਯਤ ਜੇ ਪੁਰਖ ਪਰੇ ਦਿਨ ਰੈਨਿ ਉਂਘਾਵਤ ॥ [੩੦]ਅਮਲ ਜੁ ਘਰੀ ਨ ਪਿਯਹਿਂ ਤਾਪ ਤਿਨ ਕਹੱ ਚੜਿ ਆਵਤ ॥ [੩੧]ਅਮਲ ਪੁਰਖੁ ਜੋ ਪੀਯੈ ਕਿਸੂ ਕਾਰਜ ਕੇ ਨਾਹੀ ॥ [੩੨]ਅਮਲ ਖਾਇ ਜੜ੍ਹ ਰਹੈ ਮ੍ਰਿਤਕ ਹ੍ਵੈਕੈ ਘਰ ਮਾਂਹੀ ॥ ੧੧॥ [੩੩]ਤ੍ਰਿਯੋ ਬਾਚ ॥ [੩੪]ਸਯਾਨੇ ਸੋਚਿਤ ਰਹੈ ਰਾਜ ਕੈਫਿਯੈ ਕਮਾਵੈਂ ॥ [੩੫]ਸੂਮ ਸੰਚਿ ਧਨ ਰਹੈ ਸੂਰ ਦਿਨ ਏਕ ਲੁਟਾਵੈ ॥ [੩੬]ਅਮਲ ਪੀਏ ਜਸੁ ਹੋਇ ਦਾਨ ਖਾਂਡੇ ਨਹਿ ਹੀਨੋ॥ [੩੭]ਅੰਤ ਗੁਦਾ ਕੇ ਪੈਂਡ ਸੂਮ ਸੋਫੀ ਜਿਯ ਦੀਨੋ ॥ ੧੨ ॥ [੩੮]ਭਾਂਗ ਪੁਰਖ ਵੈ ਪਿਯਹਿ ਭਗਤ ਹਰਿ ਕੀ ਜੇ ਕਰਹੰੀ ॥ [੩੯]ਭਾਂਗ ਭਖਤ ਵੈ ਪੁਰਖ ਕਿਸੂ ਕੀ ਆਸ ਨ ਧਰਹੰੀ ॥ [੪੦]ਅਮਲ ਪਿਯਤ ਤੇ ਬੀਰ ਬਰਤ ਜਿਨ ਤ੍ਰਿਨ ਮਸਤਕ ਪਰ ॥ [੪੧]ਤੇ ਕਯਾ ਪੀਵਹਿ ਭਾਂਗ ਰਹੈ ਜਿਨ ਕੇ ਤਕਰੀ ਕਰ ॥ ੧੩ ॥ [੪੨]ਅੜਿਲ ॥ ਸਦਾ ਸਰੋਹੀ ਊਪਰ ਕਰ ਜਿਨ ਕੋ ਰਹੈ ॥ [੪੩]ਸਿਰ ਮੋ ਖਾਇ ਕ੍ਰਿਪਾਨ, ਜੁ ਤਿਹੱ ਕਟੁ ਬਚ ਕਹੈ॥ [੪੪]ਨਿੰਬੂਆ ਟਿਕ ਕਹਿ ਰਹੈ ਮੂੰਛਿ ਐਸੇ ਕੀਏ ॥ [੪੫]ਹੋ ਤੇ ਨਰ ਪੀਵਹਿ ਭਾਂਗ, ਕਹਾਂ ਪਸੁ ਤੈਂ ਪੀਏ ॥ ੧੪ ॥ [੪੬]ਅਗੰਜਾਨ

---

※ਇਥੇ ਤੱਕ ਰੂਪ ਸੈਨ ਰਾਜੇ ਦਾ ਕਰਤੱਵ ਦੱਸਿਆ ਹੈ ਕਿ ਉਹ ਜਿਥੇ ਅਮਲ ਬਹੁਤ ਛੱਕਦਾ ਸੀ ਉਥੇ ਅਯਾਸ਼ ਵੀ ਬਹੁਤ ਸੀ। ਪਰ ਜਿਥੇ ਉਸ ਦੇ ਵਿਚ ਅਮਲ ਤੇ ਕਾਮ ਦਾ ਅਧਿਕ ਪਸਾਰ ਦਾ ਅਵਗੁਣ ਸੀ ਉਥੇ ਦਾਨੀ ਤੇ ਬਹਾਦਰ ਵੀ ਸੀ। ਜੋ ਦੁਸ਼ਟਾਂ ਦੇ ਵਿਰੁਧ ਸੰਘਰਸ਼ ਕਰਦਾ ਦੁਸ਼ਟਾਂ ਦਾ ਦਮਨ ਵੀ ਕਰਦਾ ਸੀ।

卐 ਇਹ ਇਕ ਹੋਰ ਸ੍ਰੀ ਰਸ ਮੰਜਰੀ ਇਕ ਸ਼ਾਹੂਕਾਰ ਦੀ ਇਸਤਰੀ ਸੀ। ਜਿਸ ਦੇ ਘਰ ਵਿਚ ਧਨ ਬਹੁਤ ਸੀ ਪਰ ਇਹ ਅਮਲਾਂ ਦੀ ਨਿਰੰਤਰ ਸਮਰਥੱਕ ਸੀ। ਇਸ ਦਾ ਪਤੀ ਬਹੁਤ ਵੱਡਾ ਧਨ ਪਾਤਰ ਸ਼ਾਹੂਕਾਰ ਸੀ ਜੋ ਅਮਲਾਂ ਤੋਂ ਨਾ ਵਾਕਫ ਤੇ ਸੂਮ ਸੀ ਕਿਸੇ ਗਰੀਬ ਜਾਂ ਦੁਖੀ ਦੀ ਮਦਦ ਤੋਂ ਅਵੇਸਲਾ ਅਤੇ ਦਾਨ ਪੁੰਨ ਕਰਨ ਤੋਂ ਕੋਰਾ ਸੀ। ਜਿਸ ਲਈ ਇਸ ਦੇ ਆਪਣੀ ਇਸਤਰੀ ਨਾਲ ਵਿਚਾਰ ਰਲਦੇ ਨਹੀਂ ਸਨ। ਦੋਹਾਂ ਦੀ ਸੁਰ ਤਾਲ ਅੱਡ ਅੱਡ ਸੀ।

੧ ਜਿਹੜੇ ਉਹ ਆਸਣ ਚੁੰਮਣ ਕਰਦਾ ਉਹ ਤਾਂ ਗਿਣੇ ਹੀ ਨਹੀਂ ਜਾਂਦੇ।

੨ ਚਾਰ ਪਹਿਰ ਰਤ ਕਰਦੇ ਬੜਾ ਖੁਸ਼ ਹੋ ਗੇ।

੩ ਜਿਹੜੀ ਰਾਣੀ ਉਸ ਨਾਲ ਵਿਹਾਰਦੀ ਉਹ ਉਸਦੇ ਨਾਲ ਉਲਝਕੇ ਹੀ ਜਾਂਦੀ ॥੪॥

੪ ਸ੍ਰੀ ਰਸ ਤਿਲਕ ਮੰਜਰੀ ਇਕ ਇਸਤਰੀ ਕਹੀ ਜਾਂਦੀ ਸੀ

੫ ਉਸਨੂੰ ਜਗਤ ਵਿਚ ਬਹੁਤ ਧਨਵੰਤੀ ਕਰਕੇ ਜਾਣਦੇ ਸਨ

੬ ਸ਼ਾਹ ਜਾਫਲ ਅਤੇ ਜਾਵਿਤ੍ਰੀ = ਜਾਯਫਲ ਦੀ ਛਿੱਲ ਖਾਂਦਾ ਸੀ ਅਰਥਾਤ ਕੋਈ ਅਮਲ ਨਹੀਂ ਸੀ ਖਾਂਦਾ।

੭ ਉਹ ਸੋਫੀ ਤੇ ਸੂਮ ਭੰਗ ਆਦਿ ਭੁੱਲ ਕੇ ਵੀ ਨਹੀਂ ਸੀ ਖਾਂਦਾ। ੫॥

੮ ਉਹ ਸ਼ਾਹੂਕਾਰ ਆਪ ਨੂੰ ਬਹੁਤ ਸਮਝਦਾਰ ਕਹਾਉਂਦਾ ਸੀ।

੯ ਭੰਗ ਤਾਂ ਘੋਟਕੇ ਉਹ ਸੁਪਨੇ 'ਚ ਵੀ ਨਹੀਂ ਸੀ ਪੀਂਦਾ

੧੦ ਉਸ ਦੀ ਇਸਤਰੀ ਭੰਗ ਪੀਂਦੀ ਸੀ ਸ਼ਾਹ ਉਸ ਨਾਲ ਬਹੁਤ ਲੜਦਾ ਸੀ।

੧੧ ਆਪਣੇ ਹੱਥੋਂ ਇਕ ਕੌਡੀ ਵੀ 'ਸੋਕਾਤਰ' ਸ਼ੋਕ ਦੇ ਗ੍ਰਸੇ ਹੋਏ ਦੁਖੀਆਂ ਨੂੰ ਦਾਨ ਨਹੀਂ ਸੀ ਕਰਦਾ ॥੬॥

੧੨ ਚੌਪਈ ॥ ਜੇ ਉਹ ਕਿਸੇ ਨੂੰ ਭੰਗ ਪੀਂਦੇ ਨੂੰ ਵੇਖੇ।

੧੩ ਉਸ ਕੋਲ ਖੜਾ ਵੀ ਨਹੀਂ ਸੀ ਹੁੰਦਾ।

੧੪ ਕਹਿੰਦਾ ਸੀ ਕਿ ਉਹ ਘਰ ਉਜੜ ਜਾਂਦੇ ਹਨ।

੧੫ ਜਿਸ ਦੇ ਘਰ ਭੰਗ ਵਾਲਾ ਕੂੰਡਾ ਘੋਟਣਾ ਖੜਕਦਾ ਹੈ।

੧੬ ਉਹ ਘਰ ਹੀ ਉਜਾੜ ਹੋ ਜਾਂਦਾ ਹੈ।

੧੭ ਜਿਹੜਾ ਪੁਰਸ਼ ਭੰਗ ਅਫੀਮ ਖਾਂਦਾ ਹੈ।

੧੮ ਸੋਫੀ ਹਰ ਵੇਲੇ ਠੀਕ ਬੁੱਧ ਅਤੇ ਆਪਣੇ ਬਲ ਵਿਚ ਰਹਿੰਦਾ ਹੈ।

੧੯ ਅਮਲੀ ਨੂੰ ਭਾਵੇਂ ਕੁਛ ਕਹੋ ਉਹ ਕੁਛ ਕਹਿਣ ਯੋਗ ਨਹੀਂ ਹੁੰਦਾ, ਅਮਲੀ ਕੋਲ ਅਕਲ ਹੁੰਦੀ ਹੀ ਨਹੀਂ॥੭॥

੨੦ ਇਹ ਗੱਲ ਉਸ ਦੀ ਇਸਤਰੀ ਤਿਲਕ ਮੰਜਰੀ ਨੇ ਸੁਣ ਲਈ।

੨੧ ਉਹ ਦੌੜ ਕੇ ਕੋਲ ਚਲੀ ਗਈ ਤੇ ਨਾਲੇ ਹੱਸ ਕੇ ਸਿਰ ਹਿਲਾਇਆ।

੨੨ ਅਤੇ ਕਿਹਾ ਕਿ ਕਿਆ ਬਕਤਾ ਹੈ ਬੇਵਕੂਫ ?

੨੩ ਸੋਫੀ ਤਾਂ ਇਉਂ ਹੁੰਦੇ ਹਨ ਜਿਵੇਂ ਸੀਤਲਾ ਦਾ ਵਾਹ ਖੋਤੇ ਜਿਹੇ ਨਾਲ ਹੋਵੇ ॥੮॥

੨੪ ਛੰਦ ॥ ਅਮਲ ਰਾਜੇ ਮਹਾਰਾਜੇ ਪੀਂਦੇ ਹਨ, ਬਹੁਤੀਆਂ ਇਸਤਰੀਆਂ ਨਾਲ ਵਿਹਾਰ ਕਰਦੇ।

੨੫ ਅਮਲ ਸੂਰਮੇਂ ਪੀਂਦੇ ਨੇ ਮੂਰਖਾਂ ਦੇ ਸਿਰ ਤਲਵਾਰ ਵਾਹੁੰਦੇ ਨੇ।

੨੬ ਅਮਲ ਜੋਗੀ ਪੀਂਦੇ ਨੇ ਕ੍ਰਿਸ਼ਨ ਦਾ ਧਿਆਨ ਕਰਦੇ ਨੇ

੨੭ ਅਮਲ ਦਾ ਸਵਾਦ ਲੈ ਕੇ ਸੂਮ ਤੇ ਸੋਫੀਆਂ ਨੇ ਕੀ ਕਰਨਾ ਹੈ ? ॥੧੦॥

੨੮ ਸ਼ਾਹ ਕਹਿੰਦਾ ਹੈ ਕਿ-

੨੯ ਜਿਹੜੇ ਪੁਰਸ਼ ਅਮਲ ਪੀਂਦੇ ਹਨ ਰਾਤ ਦਿਨ ਊਂਘਦੇ ਰਹਿੰਦੇ ਹਨ।

੩੦ ਜੇ ਕਿਤੇ ਇਕ ਘੜੀ ਅਮਲ ਨਾਂ ਮਿਲੇ ਤਾਂ ਤਾਪ ਚੜ੍ਹ ਜਾਂਦਾ ਹੈ ਅਮਲੀਆਂ ਨੂੰ।

੩੧ ਇਸ ਲਈ ਜਿਹੜਾ ਪੁਰਸ਼ ਅਮਲ ਪੀਂਦਾ ਹੈ ਉਹ ਕਿਸੇ ਕੰਮ ਜੋਗਾ ਨਹੀਂ।

੩੨ ਉਹ ਤਾਂ ਮੂਰਖ ਅਮਲ ਖਾ ਕੇ ਮੁਰਦਾ ਹੋਕੇ ਘਰ ਪਿਆ ਰਹਿੰਦਾ ਹੈ ॥੧੧॥

੩੩ ਇਸਤਰੀ ਬੋਲੀ -

੩੪ ਸਿਆਣੇ ਲੋਕ ਤਾਂ ਸੋਚਦੇ ਹੀ ਰਹਿੰਦੇ ਹਨ, ਪਰ ਰਾਜ ਤਾਂ ਸ਼ਰਾਬੀ ਅਫੀਮਚੀ ਹੀ ਕਰਦੇ ਹਨ।

੩੫ ਸੂਮ ਤਾਂ ਧਨ ਇਕੱਠਾ ਕਰਦੇ ਰਹਿੰਦੇ ਹਨ ਪਰ ਸੂਰਮੇਂ ਤਾਂ ਇਕ ਦਿਨ ਹੀ ਲੁਟਾ ਦਿੰਦੇ ਹਨ।

੩੬ ਅਮਲ ਪੀਣ ਨਾਲ ਜਸ ਹੁੰਦਾ ਹੈ ਦਾਨ ਤੇ ਖਾਣ ਪੀਣ ਤੋਂ ਸੰਕੋਚ ਨਹੀਂ ਕਰੀਦਾ।

੩੭ ਸੂਮ ਤੇ ਸੋਫੀ ਤਾਂ ਅੰਤ ਗੁਦਾ ਦੇ ਰਾਹ ਹੀ ਪ੍ਰਾਣ ਦੇ ਦਿੰਦੇ ਹਨ ॥੧੨॥

੩੮ ਭੰਗ ਤਾਂ ਉਹ ਪੁਰਸ਼ ਪੀਂਦੇ ਨੇ ਜੋ ਹਰੀ ਦੀ ਭਗਤੀ ਕਰਦੇ ਹਨ।

੩੯ ਭੰਗ ਪੀਣ ਵਾਲੇ ਬੇਫਿਕਰ ਹੋ ਕੇ ਪਏ ਰਹਿੰਦੇ ਨੇ ਕਿਸੇ ਦੀ ਆਸ ਨਹੀਂ ਕਰਦੇ।

੪੦ ਅਮਲ ਤਾਂ ਉਹ ਸੂਰਮੇਂ ਪੀਂਦੇ ਨੇ ਜਿਹਨਾਂ ਦੇ ਮੱਥੇ ਦੇ ਭਾਗ ਚੰਗੇ ਲਿਖੇ ਹਨ।

੪੧ ਉਹਨਾਂ ਨੇ ਭੰਗ ਕੀ ਪੀਣੀ ਹੈ ਜਿਹਨਾਂ ਦੇ ਹੱਥ ਵਿਚ ਤੱਕੜੀ ਹੀ ਰਹਿੰਦੀ ਹੈ ॥੧੩॥

੪੨ ਅੜਿੱਲ ॥ ਜਿਹਨਾਂ ਦਾ ਹੱਥ ਸਦਾ ਤਲਵਾਰ ਉਪਰ ਹੀ ਰਹਿੰਦਾ ਹੈ।

੪੩ ਜਿਹੜਾ ਉਹਨਾਂ ਨੂੰ ਕੌੜੀ ਗੱਲ ਕਹਿੰਦਾ ਹੈ ਉਹ ਸਿਰ ਤੇ ਤਲਵਾਰ ਖਾਂਦਾ ਹੈ।

੪੪ ਉਹਨਾਂ ਦੇ ਮੁੱਛੇਰੇ ਇਉਂ ਗੋਲ ਹੁੰਦੇ ਹਨ ਭਾਵੇਂ ਮੁੱਛਾਂ ਉਤੇ ਨਿੰਬੂ ਟਿਕਾ ਲਵੋ।

੪੫ ਭੰਗ ਇਹੋ ਜਿਹੇ ਛੈਲ ਪੀਂਦੇ ਹਨ, ਤੇਰੇ ਜਿਹੇ ਪਸ਼ੂ ਨੇ ਕੀ ਪੀਣੀ ਹੋਈ ॥੧੪॥

੪੬ ਜੋ ਮਰਨ ਵਾਲੇ ਨਹੀਂ.....

---

ਉਹਨਾਂ ਦੀ ਬਹਿਸ ਹੋ ਰਹੀ ਹੈ ਜਿਸ ਵਿਚ ਸ਼ਾਹ ਅਮਲ ਖਾਣ ਦੇ ਨੁਕਸਾਨ ਅਤੇ ਸ਼ਾਹਣੀ ਅਮਲ ਖਾਣ ਦੇ ਲਾਭ ਦੱਸ ਰਹੀ ਹੈ। ਜਿਸ ਵਿਚ ਅਮਲਾਂ ਦਾ ਇਕ ਪਾਸੇ ਖੰਡਨ ਤੇ ਦੂਜੇ ਪਾਸੇ ਮੰਡਨ ਗੁਣ ਤੇ ਦੋਸ਼ ਦੋਵੇਂ ਪੱਖ ਪਾਠਕਾਂ ਦੇ ਪੇਸ਼ ਹਨ ਇਹਨਾਂ ਵਿਚੋਂ ਪੁੰਨ ਪਾਪ ਦਾ ਨਿਰਨਾ ਕਰ ਲੈਣਾ ਪਾਠਕਾਂ ਦੀ ਬੁੱਧੀ ਉੱਤੇ ਮੁਨੱਸਰ ਹੈ। ਸੱਚ ਇਹ ਹੈ ਕਿ ਜਿਵੇਂ ਮੱਛੀ ਨੂੰ ਪਾਣੀ ਨਾਲ ਸਨੇਹ ਹੁੰਦਾ ਹੈ ਉਸ ਨੂੰ ਦੁੱਧ ਕਿਸੇ ਕੰਮ ਨਹੀਂ ਹੁੰਦਾ। ਇਸੇ ਤਰ੍ਹਾਂ ਅਮਲੀ ਨੂੰ ਅਮਲ ਦੇ ਬਰਾਬਰ ਹੋਰ ਕੋਈ ਸੁੱਖ ਨਹੀਂ। ਗੁਰਬਾਣੀ ਦਾ ਮੱਤ ਹੈ

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥
(ਅੰਗ ੫੫੭, ਮਹਲਾ ੧)

ਅਮਲਨ ਸਿਉ ਅਮਲੀ ਲਪਟਾਇਓ ਭੂਮਨ ਭੂਮਿ ਪਿਆਰੀ ॥
(ਅੰਗ ੬੧੩, ਮਹਲਾ ੫)

ਜੋ ਗੰਜਤ ਸਦਾ ਅਗੰਜ ਨਰ ॥ [1]ਤ੍ਰਸਤ ਤਾਪ ਤੁਟਿ ਜਾਇ ਨਿਰਖਿ ਜਿਹੱ ਖੜਗ ਕਰ ॥ [2]ਤੇ ਪੀਵਤ ਹੈਂ ਭਾਂਗ ਅਧਿਕ ਜਿਨ ਜਸ ਲਏ ॥ [3]ਹੋ ਦਾਨ ਖਾਂਡ ਕੈ ਪ੍ਰਥਮ ਬਹੁਰਿ ਜਗ ਤੇਂ ਗਏ ॥ ੧੫ ॥ [4]ਦੋਹਰਾ ॥ ਤੇ ਨਰ ਕੈਫਨ ਕੋ ਪਿਯਤ ਤੈਂ ਕਯਾ ਪਿਯਹਿ ਅਜਾਨ ॥ [5]ਕਰ ਤਕਰੀ ਪਕਰਤ ਰਹਯੋ ਕਸੀ ਨ ਕਮਰ ਕ੍ਰਿਪਾਨ ॥ ੧੬ ॥ [6]ਚੌਪਈ ॥ ਯੌ ਸੁਨਿ ਬੈਨ ਸਾਹੁ ਰਿਸਿ ਭਰਿਯੋ ॥ [7]ਨਿਜੁ ਤ੍ਰਿਯ ਕਹੱ, ਕਟੁ ਬਚਨ ਉਚਰਿਯੋ ॥ [8]ਲਾਤ ਮੁਸਟ ਭੇਂ ਕੀਏ ਪ੍ਰਹਾਰਾ ॥ [9]ਤੈਂ ਕਯੋਂ ਐਸੀ ਭਾਂਤਿ ਉਚਾਰਾ ॥੧੭॥ [10]ਤ੍ਰਿਯੋ ਬਾਚ ॥ [11]ਕਹੋ ਸਾਹੁ ਤੌ ਸਾਚ ਉਚਰਊਂ ॥ [12]ਤੁਮ ਤੇ ਤਊ ਅਧਿਕ ਜਿਯ ਡਰਊਂ ॥ [13]ਜੋ ਕੁਲ ਰੀਤਿ ਬਡਨ ਚਲਿ ਆਈ ॥ [14]ਸੋ ਮੈਂ ਤੁਹਿ ਪ੍ਰਤਿ ਕਹਤ ਸੁਨਾਈ ॥ ੧੮ ॥ [15]ਛਪੈ ਛੰਦੁ ॥ ਦਿਜਨ ਦਾਨ ਦੀਬੋ ਦੁਜਾਨ ਸਿਰ ਖੜਗ ਬਜੈਬੋ ॥ [16]ਮਹਾਂ ਦੁਸਟ ਕਹੱ ਦੰਡਿ ਦਾਰਿਦ ਦੀਨਾਨ ਗਵੈਬੋ ॥ [17]ਨਿਜੁ ਨਾਰਿਨ ਕੇ ਸਾਥ ਕੇਲ ਚਿਰ ਲੌ ਮਚਿ ਮੰਡਬ ॥ [18]ਖੰਡ ਖੰਡਸਨ ਖੇਤ ਖਲਨ ਖੰਡਨ ਸੋ ਖੰਡਬ ॥ [19]ਅਮਲ ਨ ਪੀ ਏਤੀ ਕਰੈਂ ਕਯੋਂ ਆਯੋ ਮਹਿ ਲੋਕ ਮਹਿ ॥ [20]ਸੁਰ ਅਸੁਰ ਜੱਛ ਗੰਧ੍ਰਬ ਸਭੈ, ਤਿਹੱ ਨਰ ਕੌ ਹਸਿ ਹਸਿ ਕਹਹਿ ॥ ੧੯ ॥ [21]ਛੰਦ॥ ਸੋ ਨਰ ਪਿਯਤ ਨ ਭਾਂਗ ਰਹੈ ਕੌਡੀ ਮਹਿ ਜਿਹੱ ਚਿਤ ॥ [22]ਸੋ ਨਰ ਅਮਲ ਨ ਪਿਯੈ ਦਾਨ ਭੇਂ ਨਹਿ ਜਾ ਕੋ ਹਿਤ ॥ [23]ਸਯਾਨੇ ਅਧਿਕ ਕਹਾਇ ਕਾਕ ਕੀ ਉਪਮਾ ਪਾਵਹਿ ॥ [24]ਅੰਤ ਸ੍ਵਾਨ ਜਯੋਂ ਮਰੈ ਦੀਨ ਦੁਨਿਯਾ ਪਛੁਤਾਵਹਿ ॥ ੨੦ ॥ [25]ਦੋਹਰਾ॥ ਅੰਤ ਕਾਕ ਕੀ ਮ੍ਰਿਤੁ ਮਰੈਂ ਮਨ ਭੀਤਰ ਪਛੁਤਾਂਹਿ॥ [26]ਖੰਡਾ ਗਹਯੋ ਨ ਜਸ ਲਿਯੋ ਕਛੁ ਜਗਤ ਕੇ ਮਾਂਹਿ ॥੨੧॥ [27]ਸਾਹ ਬਾਚ॥ [28]ਚੌਪਈ ॥ ਸੁਨ ਸਾਹੁਨਿ ਤੈਂ ਕਛੂ ਨ ਜਾਨਤ ॥ [29]ਸੋਫਿਨ ਸੌ ਅਮਲਿਨ ਕਹ ਠਾਨਤ ॥ [30]ਸੋਫੀ ਰੰਕ ਦਰਬੁ ਉਪਜਾਵੈ ॥ [31]ਅਮਲੀ ਨ੍ਰਿਪਹੂ ਧਾਮ ਲੁਟਾਵੈ ॥੨੨॥ [32]ਤ੍ਰਿਯੋ ਬਾਚ ॥ [33]ਛੰਦ ॥ ਜੇ ਅਮਲਨ ਕਹੱ ਖਾਇ, ਖਤਾ ਕਬਹੂ ਨਹਿ ਖਾਵੈਂ ॥ [34]ਮੂੰਡਿ ਅਵਰਨਹਿ ਜਾਹਿ ਆਪੁ ਕਬਹੂੰ ਨ ਮੁੰਡਾਵੈਂ* ॥ [35]ਚੰਚਲਾਨ ਕੋ ਚਿੱਤ ਚੋਰ ਛਿਨ ਇਕ ਮਹਿਂ ਲੈਹੀਂ ॥ [36]ਭਾਂਤਿ ਭਾਂਤਿ ਭਾਂਮਿਨਨਿ ਭੋਗ ਭਾਵਤ ਮਨ ਦੇਹੀਂ ॥ ੨੩ ॥ [37]ਅੜਿਲ ॥ ਭਜਹਿ ਬਾਮ ਕੈਫਿਯੈ ਕੇਲ ਜੁਗ ਜਾਮ ਮਚਾਵਹਿ ॥ [38]ਹਰਿਣਾ ਜਿਮਿ ਉਛਲਹਿ ਨਾਰਿ ਨਾਗਰਿਨ ਰਿਝਾਵਹਿ ॥ [39]ਸੋਫੀ ਚੜਤਹਿ ਕਾਂਪਿ ਧਰਨਿ ਊਪਰ ਪਰੈਂ ॥ [40]ਹੋ ਬੀਰਜ ਖਲਤ ਹ੍ਵੈ ਜਾਇ ਕਹਾਂ ਜੜ ਰਤਿ ਕਰੈਂ॥੨੪॥ [41]ਬੀਰਜ ਭੂਮਿ ਗਿਰਿ ਪਰੈ ਤਕੈ ਮੁਖ ਬਾਇਕੈ ॥ [42]ਨਿਰਖਿ ਨਾਰਿ ਕੀ ਓਰ ਰਹੈ ਸਿਰੁ ਨਯਾਇਕੈ॥ [43]ਸਰਮਨਾਕ

*ਸ਼ਰਾਬੀ ਲੋਕ ਗਿਆਨ ਕਰਨ ਵਿਚ ਬਹੁਤ ਨਿਪੁੰਨ ਹੁੰਦੇ ਹਨ। ਭਾਵੇ ਉਨ੍ਹਾਂ ਬਾਲ ਉਪਦੇਸ਼ ਵੀ ਨਾ ਪੜ੍ਹਿਆ ਹੋਵੇ ਪਰ ਬਾਤਾਂ ਨਿਰੇ ਬ੍ਰਹਮ ਗਿਆਨ ਦੀਆਂ ਕਰਦੇ ਹਨ । ਤੇ ਆਪ ਨੂੰ ਬੜੇ ਅਮੀਰ ਹੋਣਾ ਸਿੱਧ ਕਰਦੇ ਹਨ ਅਤੇ ਨਾ ਪੀਣ ਵਾਲੇ ਨੂੰ ਸੂਮ ਤੇ ਮੂੰਜੀ ਅਥਵਾ ਕੰਗਾਲ ਹੀ ਦੱਸਦੇ ਹਨ । ਸ਼ਰਾਬੀ ਨੇ ਦਾਨ ਕੀ ਕਰਨਾ ਹੈ ਉਸਦਾ ਤਾਂ ਆਪਣਾ ਘਰ ਹੀ ਪੂਰਾ ਨਹੀਂ ਹੁੰਦਾ, ਕਿਸੇ ਤੋਂ ਦਸਤੀ ਜਾਂ ਉਧਾਰ ਅਥਵਾ ਕਰਜਾ ਲੈ ਕੇ ਵੀ ਬਹੁਤ ਥੋੜੇ ਸ਼ਰਾਬੀ ਦਿਸਣਗੇ ਜੋ ਮੋੜਕੇ ਦਿੰਦੇ ਹੋਣ । ਜਾਂ ਕਿਸੇ ਵੇਲੇ ਅਮਲ ਦੀ ਲੋਰ ਵਿਚ ਦੇ ਵੀ ਦੇਣ ਅਬਲ ਤਾਂ ਬਹੁਤੇ ਸ਼ਰਾਬੀ ਅਫੀਮੀ ਭੰਗੀ ਇਹੋ ਜਿਹੇ ਹੀ ਦੇਖੇ ਜਾਂਦੇ ਹਨ । ਜਿਨ੍ਹਾਂ ਦੇ ਆਪਣੇ ਬੱਚੇ ਵੀ ਇਕ ਪੈਸੇ ਨੂੰ ਤਰਸਦੇ ਹਨ ।

ਗੁਰੂ ਜੀ ਇਸ ਪ੍ਰਕਰਣ ਰਾਹੀ ਇਹ ਨੁਸਖਾ ਦਿੰਦੇ ਹਨ ਕਿ ਇਹਨਾਂ ਗੂੜ੍ਹ ਲੋਕਾਂ ਦਾ ਥੋਥਾ ਗਿਆਨ ਹੁੰਦਾ ਹੈ । ਨਾ ਇਹਨਾਂ ਦਾ ਕਿਸੇ ਗਿਆਨ ਨਾਲ ਵਾਸਤਾ ਹੈ ਨਾ ਗਿਆਨ ਦੀ ਕਮਾਈ ਹੈ । ਜੋ ਆਪ ਹੀ ਬੰਧਨਾਂ ਵਿਚ ਬੰਨਿਆਂ ਹੋਇਆ ਭਟਕ ਰਿਹਾ ਹੈ ਉਸ ਦਾ ਗਿਆਨ ਕਿਸੇ ਦਾ ਕੀ ਸਵਾਰੇਗਾ ? ਜਿਹੜੇ ਲੋਕ ਆਪ ਹੀ ਵਾਸ਼ਨਾ ਦੀ ਫਾਹੀ ਵਿਚ ਫਸੇ ਹੋਏ ਹਨ । ਜੋ ਇਸਤਰੀ ਆਪ ☞

....ਨੂੰ 'ਗੰਜਤ' ਮਾਰ ਕੇ ਆਪ ਹਮੇਸ਼ਾ ਲਈ 'ਅਗੰਜ' ਅਮਰ ਹੋ ਗਏ ਅਜਿਹੇ ਪੁਰਸ਼ ।

੧ ਜਿਸਦੇ ਹੱਥ ਵਿਚ ਤਲਵਾਰ ਹੈ ਉਸਨੂੰ ਵੇਖਕੇ ਤਾਂ ਤਾਪ ਵੀ ਭੱਜ ਜਾਂਦਾ ਹੈ ਅਥਵਾ ਸਭ ਦੁੱਖ ਦੂਰ ਹੋ ਜਾਂਦੇ ਹਨ

੨ ਭੰਗ ਤਾਂ ਉਹ ਪੀਂਦੇ ਨੇ ਜਿਹਨਾਂ ਨੇ ਜਸ ਖਟਿਆ ਹੈ ।

੩ ਪਹਿਲਾਂ ਖੰਡਾ ਜਾਂ ਤਲਵਾਰ ਦਾਨ ਕਰਕੇ ਭਾਵ ਸੂਰਬੀ-ਰਤਾ ਵਾਲੇ ਕੰਮ ਕਰਕੇ ਜਗਤ ਤੋਂ ਜਸ ਲੈ ਗਏ॥੧੫॥

੪ ਦੋਹਰਾ ॥ ਇਹੋ ਜਿਹੇ ਲੋਕ ਨਸ਼ਾ ਪੀਂਦੇ ਨੇ ਤੂੰ ਕੀ ਪੀਣੀ ਹੈ ਅਣਜਾਣ ਪੁਰਸ਼ਾ ।

੫ ਤੂੰ ਤਾਂ ਸਾਰਾ ਦਿਨ ਹੱਥ ਤੱਕੜੀ ਫੜੀ ਰੱਖਦਾ ਹੈਂ ਕਦੇ ਲੱਕ ਨਾਲ ਕ੍ਰਿਪਾਨ ਨਹੀਂ ਬੰਨੀ ॥੧੬॥

੬ ਚੌਪਈ ॥ ਇਹ ਗੱਲ ਸੁਣ ਕੇ ਸ਼ਾਹ ਕ੍ਰੋਧ ਨਾਲ ਭਰ ਗਿਆ।

੭ ਆਪਣੀ ਇਸਤਰੀ ਨੂੰ ਗਾਲੀ ਗਲੋਚ ਕੌੜੇ ਬਚਨ ਕਹੇ।

੮ ਲੱਤਾਂ ਅਤੇ ਮੁੱਕੇ ਮਾਰੇ ।

੯ ਕਿ ਤੂੰ ਇਸ ਤਰ੍ਹਾਂ ਕਿਉਂ ਕਿਹਾ ਹੈ ॥੧੭॥

੧੦ ਇਸਤਰੀ ਕਹਿੰਦੀ ਹੈ :–

੧੧ ਜੇ ਤੂੰ ਸ਼ਾਹ ਕਹੇਂ ਤਾਂ ਮੈਂ ਸੱਚੀ ਗੱਲੀ ਕਹਿ ਦੇਵਾਂ॥੧੮।

੧੨ ਮੈਂ ਤਾਂ ਤੈਥੋਂ ਦਿਲ ਵਿਚ ਬਹੁਤ ਡਰਦੀ ਹਾਂ ।

੧੩ ਜਿਹੜੀ ਕਿ ਕੁਲ ਰੀਤ ਬਣੀ ਹੋਈ ਆਈ ਹੈ ।

੧੪ ਉਹ ਮੈਂ ਤੈਨੂੰ ਪਿਆਰ ਨਾਲ ਦੱਸੀ ਹੈ ॥੧੮॥

੧੫ ਛਪੈ ਛੰਦ ॥ ਬ੍ਰਾਮਹਣਾਂ ਨੂੰ ਦਾਨ ਦਿਉ ਬੁਰੀ ਬੁੱਧੀ ਵਾਲੇ ਦੇ ਸਿਰ ਤਲਵਾਰ ਮਾਰੋ ।

੧੬ ਮਹਾਂ ਦੁਸ਼ਟਾਂ ਨੂੰ ਡੰਡ ਦਿਉ ਗਰੀਬਾਂ ਯਤੀਮਾਂ ਦੀ ਮਦਦ ਕਰਕੇ ਉਹਨਾਂ ਦਾ ਦਲਿੱਦਰ ਘਟਾਉ ।

੧੭ ਆਪਣੀ ਇਸਤਰੀ ਦੇ ਨਾਲ ਚਿਰ ਤੱਕ ਕਲੋਲ ਕਰੋ ।

੧੮ ਰਣ ਖੇਤ ਵਿਚ ਜਾ ਕੇ ਮੂਰਖ ਦਲ ਜੋ ਮਾਰਿਆ ਜਾਵੇ ਸੋ ਮਾਰੋ ।

੧੯ ਅਮਲ ਪੀ ਕੇ ਇਸ ਤਰ੍ਹਾਂ ਨਾ ਕੀਤਾ ਤਾਂ ਇਸ ਮਾਤ ਲੋਕ ਵਿਚ ਕੀ ਲੈਣ ਆਇਆ ਹੈਂ ?

੨੦ ਦੇਵਤੇ ਦਾਨਵ ਜੰਗਲੀ ਤੇ ਗਵੱਯੇ ਸਾਰੇ ਹੀ ਉਸ ਮਨੁੱਖ ਨੂੰ ਹੱਸ ਹੱਸ ਕੇ ਮਖੌਲ ਕਰਦੇ ਹਨ ॥੧੯॥

੨੧ ਛੰਦ॥ ਉਹ ਪੁਰਸ਼ ਭੰਗ ਨਹੀਂ ਪੀਂਦਾ ਜਿਹੜਾ ਵੇਹਲੇ ਮਾਇਆ ਵਿਚ ਹੀ ਚਿੱਤ ਲਾਈ ਰੱਖਦਾ ਹੈ ।

੨੨ ਉਹ ਪੁਰਸ਼ ਅਮਲ ਨਹੀਂ ਪੀਂਦਾ, ਜਿਹੜਾ ਦਾਨ, ਭਾਵ ਕਿਸੇ ਦਾ ਭਲਾ ਨਹੀਂ ਕਰਦਾ ।

੨੩ ਜੋ ਆਪ ਨੂੰ ਸਿਆਣਾ ਕਹਾਉਂਦਾ ਹੈ ਉਹ ਤਾਂ ਕਾਂ ਦੇ ਬਰਾਬਰ ਹੈ ।

੨੪ ਅੰਤ ਕੁੱਤੇ ਦੀ ਮੌਤ ਮਰ ਜਾਂਦਾ ਹੈ ਦੀਨ ਤੇ ਦੁਨੀਆਂ ਦੋਵੇਂ ਵਿਚ ਪਛੋਤਾਂਦਾ ਹੈ ॥੨੦॥

੨੫ ਦੋਹਰਾ ॥ ਅੰਤ ਕਾਂ ਜਿਹੀ ਮੌਤ ਮਰਦੇ ਹਨ ਫਿਰ ਮਨ ਵਿਚ ਪਛਤਾਉਂਦੇ ਹਨ।

੨੬ ਨਾ ਤਲਵਾਰ ਪਕੜੀ ਨਾ ਕੋਈ ਕਿਸੇ ਤੇ ਜਸ ਹੀ ਖਟਿਆ ਕੁਛ ਜਗਤ ਦੇ ਵਿਚ ਆ ਕੇ ॥੨੧॥

੨੭ ਸ਼ਾਹ ਕਹਿੰਦਾ ਹੈ ਕਿ-

੨੮ ਚੌਪਈ ॥ ਐ ਸ਼ਾਹਣੀ, ਤੂੰ ਕੁਝ ਨਹੀਂ ਜਾਣਦੀ ।

੨੯ ਸੋਫੀਆਂ ਨਾਲੋਂ ਅਮਲੀਆਂ ਨੂੰ ਤਰਜੀਹ ਦਿੰਦੀ ਹੈਂ ।

੩੦ ਸੋਫੀ ਭਾਵੇਂ ਗਰੀਬ ਹੈ ਫਿਰ ਵੀ ਧਨ ਸਾਂਭ ਲੈਂਦਾ ਹੈ।

੩੧ ਅਮਲੀ ਰਾਜਾ ਹੁੰਦਾ ਹੋਇਆ ਵੀ ਘਰ ਲੁਟਾ ਦਿੰਦਾ ਹੈ ॥੨੨॥

੩੨ ਇਸਤਰੀ ਕਹਿੰਦਾ ਹੈ-

੩੩ ਜਿਹੜੇ ਨਰ ਅਮਲ ਖਾਂਦੇ ਹਨ ਉਹ ਕਦੇ ਧੋਖਾ ਨਹੀਂ ਖਾਂਦੇ ।

੩੪ ਹੋਰਾਂ ਦੇ ਸਿਰ ਮੁੰਨ ਜਾਂਦੇ ਹਨ ਆਪਣਾ ਸਿਰ ਕਦੇ ਨਹੀਂ ਮਨਾਉਂਦੇ ।

੩੫ ਇਸਤਰੀ ਦਾ ਚਿੱਤ ਇਕ ਪਲ ਵਿਚ ਚੁਰਾ ਲੈਂਦੇ ਹਨ।

੩੬ ਅਤੇ ਤਰ੍ਹਾਂ ਤਰ੍ਹਾਂ ਇਸਤਰੀਆਂ ਨੂੰ ਮਨ ਭਾਉਂਦੇ ਭੋਗ ਦਿੰਦੇ ਹਨ ॥੨੩॥

੩੭ ਅੜਿੱਲ॥ ਸ਼ਰਾਬੀ ਪੁਰਸ਼ ਇਸਤਰੀ ਨੂੰ ਭੋਗਣ ਵੇਲੇ ਦੋ ਪਹਿਰ ਭਰ ਦਾ ਸਮਾਂ ਦੇ ਦਿੰਦਾ ਹੈ ਭਾਵ ਦੋ ਪਹਿਰ ਤੱਕ ਭੋਗਦਾ ਹੈ ।

੩੮ ਹਰਨ ਵਾਂਗ ਚੌਕੜੀਆਂ ਮਾਰਦਾ ਉਛਲਦਾ ਹੈ ਇਸਤਰੀ ਨੂੰ ਪ੍ਰਸੰਨ ਕਰ ਦਿੰਦਾ ਹੈ ।

੩੯ ਸੋਫੀ ਉਪਰ ਚੜ੍ਹਕੇ ਕੰਬਕੇ ਧਰਤੀ ਤੇ ਜਾ ਪੈਂਦਾ ਹੈ ।

੪੦ ਬੀਰਜ ਪਾਤ ਹੋ ਜਾਂਦਾ ਹੈ ਦੱਸੋ ਉਹ ਮੂਰਖ ਕੀ ਰਤ ਕਰੇਗਾ ? ॥੨੪॥

੪੧ ਬੀਰਜ ਧਰਤੀ ਉਪਰ ਗਿਰ ਜਾਂਦਾ ਹੈ ਫਿਰ ਉਹ ਮੂੰਹ ਦੂਜੇ ਪਾਸੇ ਨੂੰ ਕਰਕੇ ਤੱਕਦਾ ਹੈ ।

੪੨ ਇਸਤਰੀ ਵੱਲ ਤੱਕ ਕੇ ਸਿਰ ਨੀਵਾਂ ਕਰਕੇ ਰਹਿ ਜਾਂਦਾ ਹੈ ।

੪੩ ਸ਼ਰਮਿੰਦਾ.....

---

[redacted] ਚੰਗੀ ਬਣ ਕੇ ਆਪਣੇ ਪਤੀ ਨੂੰ ਨੀਵਾਂ ਕਹਿ ਰਹੀ ਹੈ ਉਸ ਨੇ ਪ੍ਰਭੂ ਦਰਬਾਰ ਵਿਚ ਕਿਹੜਾ ਸਮੁੰਦਰ ਤਰ ਕੇ ਪੁੱਜਣਾ ਹੋਇਆ। ਪਾਵਨ ਬਚਨ ਹੈ :-

ਗਿਆਨੁ ਧਿਆਨੁ ਸਭੁ ਕੋਈ ਰਵੈ ॥
ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥੨॥
ਸੇਵਾ ਕਰੇ ਸੁ ਚਾਕਰੁ ਹੋਇ ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥੩॥
ਹਮ ਨਹੀ ਚੰਗੇ ਬੁਰਾ ਨਹੀ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥

(ਅੰਗ ੭੨੮, ਮਹਲਾ ੧)

ਭਾਈ ਗੁਰਦਾਸ ਜੀ ਸੱਚ ਕਹਿੰਦੇ ਹਨ ਕਿ ਅਮਲੀ ਲੋਕ ਨਾਂ ਆਪਣੇ ਅਮਲ ਨੂੰ ਛੱਡਦੇ ਹਨ ਨਾ ਅਮਲੀਆਂ ਦੀ ਸੰਗਤ, ਜਿਥੇ ਉਸਨੂੰ ਅਮਲੀ ਦਿਸ ਜਾਇ ਉਥੇ ਜਾ ਪੁੱਜਦਾ ਹੈ ।

ਅਮਲੀ ਅਮਲੁ ਨ ਛਡਨੀ ਦੁਇ ਬਹਿਨ ਇਕਠੇ॥
ਜਿਉ ਜੂਏ ਜੂਆਰੀਆ ਲਗਿ ਦਾਵ ਉਪਠੇ ॥੨॥੨੭॥

ਹੈ ਹ੍ਰਿਦੈ ਬਚਨ ਹਸਿ ਹਸਿ ਕਹੈ॥ [੨]ਹੋ ਕਾਮ ਕੇਲ ਕੀ ਸਮੈਂ ਨ ਪਸੁ ਕੌਡੀ ਲਹੈ ॥੨੫॥ [੨]ਤ੍ਰਮਕਿ ਸਾਂਗ ਸੰਗ੍ਰਹਹਿ ਤੁਰੈ ਪਰ ਦਲਹਿ ਨਚਾਵੈਂ॥ [੩]ਟੂਕ ਟੂਕ ਹ੍ਵੈ ਗਿਰਹਿ ਤਊ ਸਾਮੁਹਿ ਹਥਿ ਧਾਵੈਂ ॥ [੪]ਅਸਿ ਧਾਰਨ ਲਗ ਜਾਹਿ ਨ ਚਿਤਹਿ ਡੁਲਾਵਹੀ॥ [੫]ਹੋ ਤੇ ਨਰ ਬਰਤ ਬਰੰਗਨਿ ਸੁਰਪੁਰ ਪਾਵਹੀਂ ॥ ੨੬ ॥ [੬]ਸੁਕ੍ਰਿਤ ਸੁਘਰ ਜਿਨ ਆਇ ਜਗਤ ਮੈਂ ਜਸ ਕੌ ਪਾਯੋ ॥ [੭]ਬਹੁਰਿ ਖਲਨ ਕਹੱ ਖੰਡਿ ਖੇਤ, ਜੈ ਸਬਦ ਕਹਾਯੋ ॥ [੮]ਅਮਲ ਪਾਨ ਸੁਭ ਅੰਗ ਧਨਖ ਸਰ ਜਿਨ ਲਯੋ ॥ [੯]ਹੋ ਸੋ ਨਰ ਜੀਵਤ ਮੁਕਤਿ ਜਗਤ ਭੀਤਰ ਭਯੋ ॥ ੨੭ ॥ [੧੦]ਕਬਹੂੰ ਨ ਖਾਏ ਪਾਨ ਅਮਲ ਕਬਹੂੰ ਨਹਿ ਪੀਯੋ ॥ [੧੧]ਕਬਹੂੰ ਨ ਖੇਲ ਅਖੇਟਕ ਸੁਖ ਨਿਰਧਨ ਕਹੱ ਦੀਯੋ ॥ [੧੨]ਕਬਹੂੰ ਨ ਸੌਂਧਾ ਲਾਇ ਰਾਗ ਮਨ ਭਾਇਯੋ ॥ [੧੩]ਹੋ ਕਰਯੋ ਨ ਭਾਮਿਨ ਭੋਗ ਜਗਤ ਕਯੋਂ ਆਇਯੋ ॥੨੮ ॥ [੧੪]ਨਾਦ ਗੰਧ ਸੁਭ ਇਸਤ੍ਰਿਨ ਜਿਨ ਨਰ ਰਸ ਲੀਏ ॥ [੧੫]ਅਮਲ ਪਾਨ ਆਖੇਟ ਦੂਜਨ ਦੁਖਿਤ ਕੀਏ॥ [੧੬]ਸਾਧੂ ਸੇਵਿ ਸੁਭ ਸੰਗ ਭਜਤ ਹਰਿ ਜੂ ਭਏ ॥ [੧੭]ਹੋ ਤੇ ਦੈ ਜਸ ਦੁੰਦਭੀ ਜਗਤ ਯਾ ਤੇ ਗਏ ॥੨੯॥ [੧੮]ਚਤੁਰਿ ਨਾਰਿ ਬਹੁ ਭਾਂਤਿ ਰਹੀ ਸਮੁਝਾਇ ਕਰਿ॥ [੧੯]ਮੂਰਖ ਨਾਹ ਨ ਸਮੁਝਯੋ ਉਠਯੋ ਰਿਸਾਇ ਕਰਿ ॥ [੨੦]ਗਹਿਕੈ ਤਰੁਨਿ ਤੁਰੰਤ ਤਰਲ ਤਾਜਿਨ ਮਰਯੋ ॥ [੨੧]ਹੋ ਤਬ ਤ੍ਰਿਯ ਠਾਢ ਚਰਿਤ ਤਹੀਂ ਇਹ ਬਿਧਿ ਕਰਯੋ ॥ ੩੦ ॥ [੨੨]ਛਿਤ ਪਰ ਖਾਇ ਪਛਾਰ ਪਰੀ ਮੁਰਛਾਇ ਕਰਿ॥ [੨੩]ਹਾਇ ਹਾਇ ਕਹਿ ਸਾਹੁ ਲਈ ਉਰ ਲਾਇ ਕਰਿ ॥ [੨੪]ਲਾਖ ਲਹੇ ਤੁਮ ਬਚੇ ਕਹੋ ਕਯਾ ਕੀਜਿਯੈ ॥ [੨੫]ਹੋ ਕਹਯੋ ਨ੍ਰਿਪ ਸਹਿਤ ਭੋਜਨ ਸਭ ਕਹੱ ਦੀਜਿਯੈ ॥ ੩੧ ॥ [੨੬]ਦੋਹਰਾ ॥ ਸਾਹੁ ਤਬੈ ਭੋਜਨ ਕਰਾ ਨਾਨਾ ਬਿਧਨ ਬਨਾਇ ॥ [੨੭]ਊਚ ਨੀਚ ਰਾਜਾ ਪ੍ਰਜਾ ਸਭਹੀ ਲਏ ਬੁਲਾਇ ॥ ੩੨ ॥ [੨੮]ਚੌਪਈ ॥ ਪਾਂਤਿ ਪਾਂਤਿ ਲੋਗਨ ਬੈਠਾਯੋ ॥ [੨੯]ਭਾਂਤਿ ਭਾਂਤਿ ਭੋਜਨਹਿ ਖਵਾਯੋ॥ [੩੦]ਇਤੈ ਨ੍ਰਿਪਤ ਸੌ ਨੇਹ ਲਗਾਇਸਿ ॥ [੩੧]ਬਾਤਨ ਸੌ ਤਾਕੌ ਉਰਝਾਇਸਿ ॥ ੩੩ ॥ [੩੨]ਦੋਹਰਾ ॥ ਭੋਜਨ ਤਿਨੈ ਖਵਾਇਯੋ ਭਾਂਗ ਭੋਜ ਮੈਂ ਪਾਇ ॥ [੩੩]ਰਾਜਾ ਕੋ ਪਤਿ ਕੇ ਸਹਿਤ ਛਲ ਸੌ ਗਈ ਸੁਵਾਇ ॥ ੩੪ ॥ [੩੪]ਭਾਂਗ ਖਾਇ ਰਾਜਾ ਜਗਯੋ ਸੋਫੀ ਭਯੋ ਅਚੇਤ ॥ [੩੫]ਮਿੱਤ੍ਰ ਭਏ ਤਿਹੱ ਨਾਰਿ ਕੋ ਤਬ ਹੀ ਬਨਯੋ ਸੰਕੇਤ ॥ ੩੫ ॥ [੩੬]ਚੌਪਈ ॥ ਲੋਗ ਜਿਵਾਇ, ਬਚਨ ਇਮਿ ਭਾਖਾ ॥ [੩੭]ਸਿਗਰੋ ਦਿਵਸ ਰਾਇ ਹਮ ਰਾਖਾ ॥ [੩੮]ਸਾਂਝ ਪਰੇ ਰਾਜਾ ਘਰ ਐਹੈ ॥ [੩੯]ਤੁਮਹੂੰ ਤਬੈ ਬੁਲਾਇ ਪਠੈਹੈ ॥ ੩੬ ॥ [੪੦]ਭੁਜੰਗ ਛੰਦ ॥ ਮਿਲਯੋ ਜਾਨ ਪਯਾਰਾ ਲਗੇ ਨੈਨ ਐਸੇ ॥ [੪੧]ਮਨੋ ਫਾਂਧ ਫਾਂਧੇ ਮ੍ਰਿਗੀ ਰਾਟ ਜੈਸੇ ॥ [੪੨]ਲਯੋ ਮੋਹਿ ਰਾਜਾ, ਮਨੋ ਮੋਲ

※ ਪਰ ਇਸ ਸ਼ਾਹਣੀ ਦੀ ਇਹ ਗੱਲ ਅੰਤ ਕਥਨੀ ਨਹੀਂ ਕਿ ਜਿਸ ਪੁਰਸ਼ ਨੇ ਯੁੱਧ ਦੇ ਵਿਚ ਘੋੜਾ ਨਚਾਇਆ ਹੈ ਅਤੇ ਯੁੱਧ ਦੇ ਵਿਚ ਸਨਮੁਖ ਹੋ ਕੇ ਭਾਵੇ ਟੁਕੜੇ ਟੁਕੜੇ ਬੋਟੀ ਬੋਟੀ ਹੋ ਗਿਆ ਪਰ ਯੁੱਧ ਵਲੋਂ ਜੀ ਨਹੀਂ ਚੁਰਾਇਆ। ਉਸ ਪੁਰਸ਼ ਨੂੰ ਕਈ ਸੁਰਗ ਦੀਆਂ ਅਪੱਛਰਾਂ ਵਰਦੀਆਂ ਹਨ, ਅਤੇ ਉਹ ਸੁਰਗਪੁਰੀ ਨੂੰ ਹੀ ਜਾਂਦਾ ਹੈ। ਜਿਸ ਨੇ ਜਗਤ ਵਿਚ ਆ ਕੇ ਸੁਭ ਕਰਮ ਕਰਕੇ ਜਸ ਖੱਟਿਆ ਹੈ ਅਤੇ ਮੂਰਖ ਬੁੱਧੀਹੀਣ ਕੁਕਰਮੀ ਲੋਕਾਂ ਨੂੰ ਮਾਰਕੇ ਮੈਦਾਨੇ ਜੰਗ ਵਿਚ ਲੋਕਾਂ ਤੋਂ ਜੇ ਸ਼ਬਦ ਦੀ ਧੁੰਨ ਸੁਣੀ ਹੈ ਭਾਵ ਲੋਕ ਜਸ ਕਰਦੇ ਹਨ ਉਸਦੇ ਅਮਲ ਖਾਣ ਪੀਣੇ ਸਫਲ ਹਨ ਜਿਸ ਨੇ ਲੋਕ ਭਲਾਈ ਦੇ ਲਈ ਤੀਰ ਕਮਾਣ ਹੱਥ ਵਿਚ ਫੜਿਆ ਹੈ। ਉਹ ਇਨਸਾਨ ਜਿਉਂਦਾ ਹੀ ਮੁਕਤ ਹੈ ਇਸ ਨੂੰ ਜਗਤ ਵਿਚ ਮੰਨਿਆਂ ਜਾਂਦਾ ਹੈ। ਗੁਰਬਾਣੀ ਦਾ ਪਾਵਨ ਬਚਨ ਹੈ :-

ਤਿਨਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ
ਜੋ ਨਾਮਿ ਹਰਿ ਰਾਤੇ ॥
ਤਿਨਕੇ ਘਰ ਮੰਦਰ ਮਹਲ ਸਰਾਈ ਸਭਿ
ਪਵਿਤੁ ਹਹਿ ਜਿਨੀ ਗੁਰਮੁਖਿ ਸੇਵਕ ਸਿਖ

..... ਦਿਲ ਵਿਚੋਂ ਹੋ ਕੇ, ਉਪਰੋਂ ਹੱਸ ਹੱਸ ਕੇ ਗੱਲਾਂ ਕਰਦਾ ਹੈ।

੧ ਪਸ਼ੂ ਵਰਗਾ (ਸੋਫੀ ਮਨੁੱਖ) ਕੌਡੀ ਭਰ ਵੀ ਪ੍ਰਸੰਨਤਾ ਪੈਦਾ ਨਹੀਂ ਕਰ ਸਕਦਾ ।।੨੫।।

੨ ਪ੍ਰੰਤੂ ਅਮਲ ਛੱਕਣ ਵਾਲੇ ਜੋਸ਼ ਵਿਚ ਆ ਕੇ ਬਰਛਾ ਫੜਕੇ ਘੋੜੇ ਨੂੰ ਵੈਰੀ ਦੇ ਦਲਾਂ 'ਚ ਨਚਾਉਂਦੇ ਹਨ।

੩ ਭਾਵੇਂ ਟੋਟੇ ਟੋਟੇ ਹੋ ਕੇ ਡਿੱਗ ਪਵੇ ਪਰ ਸਾਹਮਣੇ ਹੀ ਤੁਰਿਆ ਜਾਵੇ ਅਰਥਾਤ ਰਣ ਵੱਲ ਪਿੱਠ ਨਾ ਦਿਖਾਵੇ

੪ ਭਾਵੇ ਤਲਵਾਰਾਂ ਦੇ ਫੱਟ ਲੱਗ ਜਾਣ ਪਰ ਡੋਲੇ ਨਹੀਂ ।

੫ ਉਹ ਪੁਰਸ਼ ਹੂਰਾਂ ਵਰਦਾ ਹੈ ਸੁਰਗਪੁਰੀ ਵਿਚ ਜਾ ਕੇ ਅਰਥਾਤ ਸੁਰਗਪੁਰੀ ਨੂੰ ਪ੍ਰਾਪਤ ਹੋ ਜਾਂਦਾ ਹੈ ।।੨੬।

੬ ਚੰਗੇ ਕੰਮ ਕਰਕੇ ਜਿਸ ਪੁਰਸ਼ ਨੇ ਜਸ ਖੱਟਿਆ ਹੈ ।

੭ ਅਤੇ ਮੂਰਖ ਦੁਸ਼ਟਾਂ ਨੂੰ ਮਾਰਕੇ ਯੁੱਧ ਦੇ ਵਿਚ ਜਿੱਤ ਦਾ ਨਾਹਰਾ ਲਿਆ ਹੈ।

੮ ਉਸ ਦਾ ਅਮਲ ਖਾਣਾ ਸਫਲ ਹੈ ਤੀਰ ਕਮਾਣ ਜਿਸ ਨੇ ਨੇਕ ਕੰਮ ਲਈ ਹੱਥ ਵਿਚ ਫੜੀ ਹੈ।

੯ ਉਹ ਨਰ ਤਾਂ ਜਿਊਂਦਾ ਹੀ ਮੁਕਤ ਹੈ ਹੋ ਗਿਆ ਜਗਤ ਵਿਚ ।।੨੭।।

੧੦ ਜਿਸਨੇ ਕਦੇ ਪਾਨ ਨਹੀਂ ਖਾਧਾ ਕਦੇ ਵੀ ਅਮਲ ਨਹੀਂ ਪੀਤਾ ।

੧੧ ਕਦੇ ਵੀ ਸ਼ਿਕਾਰ ਨਹੀਂ ਖੇਲੇ ਅਤੇ ਕਿਸੇ ਦੁਖੀ ਨੂੰ ਕਦੇ ਕੋਈ ਸੁਖ ਨਹੀਂ ਦਿੱਤਾ ।

੧੨ ਨਾ ਕਦੇ ਸਤਿਸੰਗ ਜਾ ਕੇ ਕੀਰਤਨ ਚੰਗਾ ਲੱਗਿਆ ।

੧੩ ਜੇ ਕਦੇ ਆਪਣੀ ਇਸਤਰੀ ਨਾਲ ਭੋਗ ਵਿਲਾਸ ਨਹੀਂ ਕੀਤਾ ਤਾਂ ਉਹ ਜਗਤ ਵਿਚ ਕਿਸ ਲਈ ਆਇਆ ? ।।੨੮।।

੧੪ ਰਾਗ, ਰੰਗ ਤੇ ਪਵਿਤਰ ਜਿਸ ਪੁਰਸ਼ ਨੇ ਇਸਤਰੀ ਰਸ ਲਏ।

੧੫ ਅਮਲ ਖਾਧੇ ਸ਼ਿਕਾਰ ਖੇਡੇ ਅਤੇ ਦੁਸ਼ਟਾਂ ਨੂੰ ਮਾਰਿਆ ।

੧੬ ਸਾਧਾਂ ਦੀ ਸੇਵਾ ਅਤੇ ਚੰਗੇ ਸਤਿਸੰਗ ਵਿਚ ਹਰੀ ਦਾ ਭਜਨ ਕੀਤਾ ਹੈ।

੧੭ ਉਹ ਲੋਕ ਜਸ ਦੀ ਧੌਂਸਾ (ਨਗਾਰਾ) ਵਜਾ ਕੇ ਇਸ ਜਗ ਵਿਚੋਂ ਗਏ ਹਨ ।।੨੯।।

੧੮ ਉਹ ਸਿਆਣੀ ਇਸਤਰੀ ਬਹੁਤ ਸਮਝਾ ਰਹੀ ।

੧੯ ਪਰ ਉਹ ਮੂਰਖ ਪਤੀ ਨਾ ਸਮਝਿਆ ਸਗੋਂ ਗੁੱਸਾ ਖਾ ਕੇ ਉਠਿਆ।

੨੦ ਅਤੇ ਛੇਤੀ ਨਾਲ ਜਵਾਨ ਇਸਤਰੀ ਨੂੰ ਫੜਕੇ, 'ਤਰਲ' =ਚਲਕਦਾਰ ਲੋਹੇ ਦੇ "ਤਾਜਿਨ"=ਚਾਬਕ (ਛਾਂਟੇ) ਮਾਰੇ।

੨੧ ਤਾਂ ਉਸ ਇਸਤਰੀ ਨੇ ਉਸ ਸਾਹਮਣੇ ਇਹ ਢੰਗ ਕੀਤਾ ।।੩੦।।

੨੨ ਪਛਾੜ ਖਾ ਕੇ ਧਰਤੀ ਉਪਰ ਡਿੱਗ ਪਈ ਬੇਹੋਸ਼ ਹੋ ਕੇ ਪੀਲੀ ਹੋ ਗਈ ।

੨੩ ਹਾਏ ਹਾਏ ਕਹਿ ਕੇ ਸ਼ਾਹ ਕੇ ਚੁੱਕ ਕੇ ਗੱਲ ਨਾਲ ਲਾ ਲਈ ।

੨੪ ਤੇ ਕਿਹਾ ਸ਼ੁਕਰ ਹੈ ਲਾਖੋ ਪਾਇ ਕਿ ਤੂੰ ਬਚ ਗਈ ਹੈ ਹੁਣ ਦੱਸ ਮੈਂ ਕੀ ਕਰਾਂ ਤਾਂ ਉਸ ਇਸਤਰੀ ਨੇ ਕਿਹਾ ਕਿ

੨੫ ਰਾਜੇ ਸਮੇਤ ਬ੍ਰਹਮ ਭੋਜ ਕਰ ਦੇਹ ਸਾਰਿਆਂ ਨੂੰ ।੩੧।

੨੬ ਦੋਹਰਾ।। ਸ਼ਾਹ ਨੇ ਭੋਜਨ ਬਣਾਇਆ ਅਨੇਕ ਪ੍ਰਕਾਰ ਦਾ

੨੭ ਰਾਜਾ ਤੇ ਪਰਜਾ ਅਮੀਰ ਤੇ ਗਰੀਬ ਸਾਰੇ ਹੀ ਬੁਲਾ ਲਏ ।।੩੨।।

੨੮ ਚੌਪਈ।। ਤਰੀਕੇ ਦੇ ਨਾਲ ਸਾਰੇ ਲੋਕਾਂ ਨੂੰ ਬੈਠਾ ਦਿੱਤਾ

੨੯ ਤਰ੍ਹਾਂ ਤਰ੍ਹਾਂ ਦਾ ਭੋਜਨ ਸਭ ਨੂੰ ਖੁਵਾਇਆ ਉਸ ਇਸਤਰੀ ਨੇ ।

੩੦ ਉਧਰ ਰਾਜੇ ਨਾਲ ਗੱਲ ਬਾਤ ਗੰਢਕੇ ਪਿਆਰ ਪਾਲਿਆ

੩੧ ਗੱਲਾਂ ਬਾਤਾਂ ਦੇ ਨਾਲ ਉਸ ਨੂੰ ਅਪਣਾ ਲਿਆ ।।੩੩।।

੩੨ ਦੋਹਰਾ ।। ਰਾਜੇ ਅਤੇ ਸ਼ਾਹ ਦੇ ਭੋਜਨ ਵਿਚ ਭੰਗ ਪਾਕੇ ਖਵਾ ਦਿੱਤੀ ।

੩੩ ਰਾਜੇ ਨੂੰ ਅਤੇ ਆਪਣੇ ਪਤੀ ਨੂੰ ਧੋਖੇ ਨਾਲ ਸੁਲਾ ਦਿੱਤਾ ।।੩੪।।

੩੪ ਰਾਜਾ ਤਾਂ ਭੰਗ ਖਾਧੀ ਕਰਕੇ ਵੀ ਜਾਗ ਪਿਆ, ਪਰ ਸ਼ਾਹ ਸੋਫੀ ਸੀ, ਉਹ ਬੇਹੋਸ਼ ਕੇ ਪਿਆ ਰਿਹਾ ।

੩੫ ਰਾਜੇ ਦੇ ਨਾਲ ਇਸਤਰੀ ਦੇ ਮਿੱਤਰ ਬਨਣ ਤੇ ਉਧਰੋਂ ਉਧਰੀ ਜਾਣਕਾਰੀ ਹੋ ਗਈ ਸੀ ।।੩੫।।

੩੬ ਚੌਪਈ ।। ਲੋਕਾਂ ਨੂੰ ਭੋਜਨ ਖੁਵਾ ਕੇ ਵਿਦਾਇਗੀ ਦੇ ਦਿੱਤੀ ਤੇ ਲੋਕਾਂ ਨੂੰ ਕਹਿ ਦਿੱਤਾ ।

੩੭ ਕਿ ਰਾਜਾ ਅਜੇ ਐਥੇਂ ਸਾਡੇ ਕੋਲ ਨਹੀਂ ਹੀ ਰਹੇਗਾ ।

੩੮ ਸ਼ਾਮ ਹੋਈ ਤੋਂ ਰਾਜਾ ਘਰ ਆਵੇਗਾ ।

੩੯ ਜਦੋਂ ਜਾਇਗਾ ਤਾਂ ਤੁਹਾਨੂੰ ਬੁਲਾ ਲਵੇਗਾ ।।੩੬।।

੪੦ ਭੁਜੰਗ ਛੰਦ।। ਹੁਣ ਦੋਏ ਪਿਆਰ ਨਾਲ ਮਿਲ ਪਏ ਤੇ ਦੋਹਾਂ ਦੇ ਨੇਤਰ ਇਸ ਤਰ੍ਹਾਂ ਜੁੜ ਗਏ ।

੪੧ ਜਿਵੇਂ ਇਕ ਮਿਰਗੀ ਦਾ ਹਰਨ ਫੜ ਕੇ ਬੰਨ ਲਈਦਾ ਹੈ ਇਸ ਤਰ੍ਹਾਂ ਰਾਜਾ ਬੰਨਿਆ ਗਿਆ ।

੪੨ ਰਾਜੇ ਨੂੰ ਉਸ ਇਸਤਰੀ ਨੇ ਇਸ ਤਰ੍ਹਾਂ ਕੀਲ ਕੇ ਬੰਨ ਲਿਆ ਜਿਵੇਂ ਮੁੱਲ ਖ੍ਰੀਦ ਲਿਆ ਹੁੰਦਾ ਹੈ ।

---

ਅਭਿਆਗਤ ਜਾਹਿ ਵਰਸਾਤੇ ।।
(ਅੰਗ ੬੪੮, ਮਹਲਾ ੧)

ਇਸ ਤਰ੍ਹਾਂ ਪਾਖੰਡ ਕਰਕੇ ਸ਼ਾਹ ਨੂੰ ਧੋਖਾ ਦੇ ਕੇ ਉਹ ਸ਼ਾਹਣੀ ਰਾਜੇ ਨਾਲ ਜਾ ਰਲੀ ਅਤੇ ਆਪਣੇ ਮਨ ਨਾਲ ਸੁਰ ਮੇਲਣ ਵਾਲਾ ਪਤੀ ਪ੍ਰਾਪਤ ਕਰ ਲਿਆ ਤੇ ਸੂਮ ਨੂੰ ਹੱਥ ਮੱਲਦੇ ਤੇ ਅੱਖਾਂ ਪੂੰਝਦੇ ਨੂੰ ਛੱਡਕੇ ਤੁਰ ਗਈ। ਜਿਸ ਲਈ ਇਸਤਰੀ ਬਾਰੇ ਸ੍ਰ: ਹਰਪ੍ਰੀਤ ਸਿੰਘ ਦੇ ਇਹ ਵਿਚਾਰ ਕਿਸੇ ਹੱਦ ਤੱਕ ਠੀਕ ਹਨ । ਉਹ ਲਿਖਦੇ ਹਨ ਕਿ ਜਿਸ ਘਰ ਵਿਚ ਇਸਤਰੀ ਨਹੀਂ ਹੈ, ਉਸ ਘਰ ਨੂੰ ਭੂਤ ਬੰਗਲਾ ਕਿਹਾ ਜਾਂਦਾ ਹੈ । ਇਸਤਰੀ ਦੀ ਉੱਨਤੀ ਜਾਂ ਗਿਰਾਵਟ, ਰਾਸ਼ਟਰ ਦੀ ਉੱਨਤੀ ਤੇ ਗਿਰਾਵਟ ਦਾ ਕਾਰਣ ਬਣ ਸਕਦੀ ਹੈ। ਇਕ ਸੁੰਦਰੀ ਗੁਣਾਂ ਦਾ ਖਜ਼ਾਨਾ ਵੀ ਹੋ ਸਕਦੀ ਹੈ। ਪੁਰਸ਼ ਭਾਵੇਂ ਕੁਝ ਵੀ ਹੋਵੇ ਪਰ ਹੈ ਤਾਂ ਇਸਤਰੀ ਦੀ ਦੇਣ । ਇਹ ਵੀ ਜ਼ਰੂਰੀ ਨਹੀਂ ਕਿ ਸੁੰਦਰ ਇਸਤਰੀ ਜ਼ਰੂਰ ਹੀ ਅਕਲਮੰਦ ਹੁੰਦੀ ਹੈ।

ਇਸਤਰੀ ਮਰਦ ਦੀ ਦਿਵਾਨੀ ਹੈ ਪਰ ਜੇ ਸਥਾਈ ਰੂਪ ਵਿਚ ਵਿਆਹ ਦੁਆਰਾ ਹਾਸਲ ਕਰੇ ਤੇ ਜਜ਼ਬਾਤੀ ਰੋਗ ਤੋਂ ਬਚ ਨਿਕਲੇ ਇਸ ਲਈ ਵਿਆਹ ਅਤਿ ਜ਼ਰੂਰੀ ਹੈ। ਪਰ ਯਾਦ ਰੱਖੋ ਇਸਤਰੀ ਪੁਰਸ਼ ਦੇ ਗਲੇ ਦਾ ਸੁਨਹਿਰੀ ਹਾਰ ਵੀ ਹੈ ਤੇ ਫਾਂਸੀ ਦਾ ਫੰਦਾ ਵੀ, ਇਸ ਲਈ ਇਸਤਰੀ ਦੀ ਪਰਖ ਕਰਨ ਦੀ ਅਤਿ ਲੋੜ ਹੈ। ਜਿਸ ਨੂੰ ਪੂਰਾ ਕਰਨ ਦੀ ਸ੍ਰੀ ਦਸ਼ਮੇਸ਼ ਜੀ ਮਹਾਰਾਜ ਨੇ ਤ੍ਰਿਯਾ ਚਰਿੱਤਰ ਚਰਿੱਤਰੋਂ ਪਖਯਾਨੇ ਲਿਖ ਕੇ ਇਸ ਦੇ ਸਮੂਹਕ ਗੁਣ ਤੇ ਅਵਗੁਣ ਲਿਖ ਕ ਮਾਨਵ ਜਾਤੀ ਲਈ ਇਕ ਬਹੁਤ ਵੱਡਾ ਉਪਕਾਰ ਕੀਤਾ ਹੈ ਅਤੇ ਗੁਰਸਿੱਖਾਂ ਦੇ ਭਵਿੱਖ ਦਾ ਸੁਧਾਰ ਕੀਤਾ ਹੈ।

ਲੀਨੋ ॥ [੧]ਤਹੀ ਭਾਵਤੋ ਭਾਮਨੀ ਭੋਗ ਕੀਨੋ ॥ ੩੭ ॥ [੨]ਰਹ੍ਯੋ ਸਾਹੁ ਡਾਰ੍ਯੋ ਕਛੂ ਨ ਬਿਚਾਰ੍ਯੋ ॥ [੩]ਮਨੋ ਲਾਤ ਕੇ ਸਾਥ ਸੈਤਾਨ ਮਾਰ੍ਯੋ ॥ [੪]ਪਸੂ ਹਾ ਨ ਭਾਖੈ ਉਠੈ ਨ ਉਘਾਵੈ ॥ [੫]ਇਤੈ ਨਾਰਿ ਕੌ ਰਾਜ ਬਾਂਕੋ ਬਜਾਵੈ ॥੩੮॥ [੬]ਦੋਹਰਾ॥ ਸਾਹੁ ਪਾਲਕੀ ਕੇ ਤਰੇ ਬਾਂਧਿ ਡਾਰਿ ਕਰ ਦੀਨ ॥ [੭]ਜੁ ਕਛੁ ਧਾਮ ਮਹਿ ਧਨ ਹੁਤੋ ਘਾਲਿ ਤਿਸੀ ਮਹਿ ਲੀਨ ॥ ੩੯ ॥ [੮]ਅੜਿਲ ॥ ਆਪੁ ਦੌਰਿ ਤਾਂਹੀ ਪਰ ਚੜੀ ਬਨਾਇਕੈ ॥ [੯]ਰਮੀ ਨ੍ਰਿਪਤਿ ਕੇ ਸਾਥ ਅਧਿਕ ਸੁਖ ਪਾਇਕੈ ॥ [੧੦]ਲੈ ਨਾਰੀ ਕਹ ਰਾਇ ਆਪਨੇ ਘਰ ਗਯੋ ॥ [੧੧]ਹੋ ਸੂਮ ਸੋਫਿਯਹਿ ਬਾਂਧਿ ਪਾਲਕੀ ਤਰ ਲਯੋ ॥ ੪੦ ॥ [੧੨]ਜਬ ਪਹੁਚੇ ਦੋਊ ਜਾਇ ਸੁਖੀ ਗ੍ਰਿਹ ਨਾਰਿ ਨਰ ॥ [੧੩]ਕਹ੍ਯੋ ਕਿ ਦੇਹੁ ਪਠਾਇ ਪਾਲਕੀ ਸਾਹੁ ਘਰ ॥ [੧੪]ਬੱਧੇ ਸਾਹੁ ਤਿਹ ਤਰੇ ਤਹੀਂ ਆਵਤ ਭਏ ॥ [੧੫]ਹੋ ਜਹੱ ਰਾਜਾ ਧਨ ਸਹਿਤ ਬਾਲ ਹਰਿ ਲੈ ਗਏ ॥ ੪੧ ॥ [੧੬]ਚੌਪਈ ॥ ਬੀਤੀ ਰੈਨਿ ਭਯੋ ਉਜਿਆਰਾ ॥ [੧੭]ਤਬੈ ਸਾਹੁ ਦੂਹੂੰ ਦ੍ਰਿਗਨ ਉਘਾਰਾ ॥ [੧੮]ਮੋਹਿ ਪਾਲਕੀ ਤਰ ਕਿਹੱ ਰਾਖਾ ॥ [੧੯]ਬਚਨ ਲਜਾਇ ਐਸ ਬਿਧਿ ਭਾਖਾ ॥ ੪੨ ॥ [੨੦]ਮੈ ਜੁ ਕੁਬੋਲ ਨਾਰਿ ਕਹੱ ਕਹੇ ॥ [੨੧]ਤੇ ਬਚ ਬਸਿ ਵਾਂ ਕੇ ਜਿਯ ਰਹੇ ॥ [੨੨]ਲਛਮੀ ਸਕਲ ਨਾਰਿ ਜੁਤ ਹਰੀ ॥ [੨੩]ਮੋਰੀ ਬਿਧਿ ਐਸੀ ਗਤਿ ਕਰੀ ॥੪੩॥ [੨੪]ਕਬਿਯੋ ਬਾਚ ॥ ਦੋਹਰਾ ॥ ਫਲਤ ਭਾਗ ਹੀ ਸਰਬਦਾ ਕਰੋ ਕੈਸਿਯੈ ਕੋਇ ॥ [੨੫]ਜੋ ਬਿਧਨਾ ਮਸਤਕ ਲਿਖਾ ਅੰਤ ਤੈਸਿਯੈ ਹੋਇ ॥ ੪੪ ॥ [੨੬]ਅੜਿਲ ॥ ਸੁਧਿ ਪਾਈ ਜਬ ਸਾਹੁ ਨ੍ਯਾਇ ਮਸਤਕ ਰਹ੍ਯੋ ॥ [੨੭]ਦੂਜੇ ਮਨੁਖ ਨ ਪਾਸ ਭੇਦ ਮੁਖ ਤੇ ਕਹ੍ਯੋ ॥ [੨੮]ਭੇਦ ਅਭੇਦ ਕੀ ਬਾਤ ਚੀਨਿ ਪਸੁ ਨ ਲਈ ॥ [੨੯]ਹੋ ਲਖ੍ਯੋ ਦਰਬੁ ਲੈ ਨ੍ਹਾਨ ਤੀਰਥਨ ਕੌ ਗਈ* ॥੪੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੈਂਤਾਲੀਸ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੨੪੫॥੪੬੦੭॥ਅਫਜੂੰ॥

[੩੦]ਚੌਪਈ ॥ ਪੂਰਬ ਦਿਸਿ ਇਕ ਤਿਲਕ ਨ੍ਰਿਪਤ ਬਰ ॥ [੩੧]ਭਾਨ ਮੰਜਰੀ ਨਾਰਿ ਤਵਨ ਘਰ ॥ [੩੨]ਚਿੱਤ੍ਰ ਬਰਨ ਇਕ ਸੁਤ ਗ੍ਰਿਹ ਵਾ ਕੇ ॥ [੩੩]ਇੰਦ੍ਰ ਚੰਦ੍ਰ ਛਬਿ ਤੁਲ ਨ ਤਾ ਕੇ ॥ ੧ ॥ [੩੪]ਅੜਿਲ ॥ ਜੇ ਤਰੁਨੀ ਨ੍ਰਿਪ ਸੁਤ ਕੀ ਪ੍ਰਭਾ ਨਿਹਾਰਈਂ ॥ [੩੫]ਲੋਕ ਲਾਜ ਤਜਿ ਤਨ ਮਨ ਧਨ ਕਹੱ ਵਾਰਈਂ ॥ [੩੬]ਬਿਰਹ ਬਾਨ ਤਨ ਬਿਧੀ ਮਗਨ ਹ੍ਵੈ ਝੂਲਹੀਂ॥ [੩੭]ਹੋ ਮਾਤ ਪਿਤਾ ਪਤਿ ਸੁਤ ਕੀ ਸਭ ਸੁਧਿ ਭੂਲਹੀਂ ॥੨॥ [੩੮]ਦੋਹਰਾ ॥ ਛੇਮਕਰਨ ਇਕ ਸਾਹੁ ਕੀ ਸੁਤਾ ਰਹੈ ਸੁ ਕੁਮਾਰਿ ॥ [੩੯]ਉਰਝਿ ਰਹੀ ਮਨ ਮੈਂ ਘਨੀ ਨਿਰਖਤ ਰਾਜ ਦੁਲਾਰਿ ॥ ੩ ॥ [੪੦]ਅੜਿਲ ॥ ਸੂਰਨਿ ਮੰਜਰੀ

---

* ਭਾਰਤੀ ਚਿੰਤਨ ਦੇ ਇਤਿਹਾਸ ਵਿਚ ਵੀ ਸਪੱਸ਼ਟ ਹੈ ਕਿ ਅਸੀਂ ਰਾਮ ਦੇ ਜੀਵਨ ਨੂੰ ਚਰਿੱਤ੍ਰ ਕਹਿੰਦੇ ਹਾ ਕ੍ਰਿਸ਼ਨ ਦੇ ਜੀਵਨ ਨੂੰ ਲੀਲਾ ਦੇ ਰੂਪ ਵਿਚ ਜਾਣਦੇ ਹਾਂ । ਰਾਮ ਦੇ ਜੀਵਨ ਤੋਂ ਸਾਨੂੰ ਵਿਹਾਰਕ ਜੀਵਨ ਦੀ ਮਰਿਆਦਾ, ਗੰਭੀਰਤਾ ਦੀ ਸਿਖਿਆਂ ਅਤੇ ਸ੍ਰੀ ਕ੍ਰਿਸ਼ਨ ਦੇ ਜੀਵਨ ਨੂੰ ਸਹਿਜ ਰੂਪ ਵਿਚ ਲੀਲਾ ਰੂਪ ਵਿਚ ਜੀਣ ਦੀ ਸਿਖਯਾ ਮਿਲਦੀ ਹੈ । ਗੁਰੂ ਗੋਬਿੰਦ ਸਿੰਘ ਦੁਆਰਾ ਰਚਿਤ; ਚਰਿਤ੍ਰ ਪਖਯਾਨੇ ਜੀਵਨ ਦੇ ਵਿਭਿੰਨ ਦ੍ਰਿਸ਼ਟੀਕੋਣਾਂ, ਦੁਸਸਾਹਿਕ ਕਿਰਦਾਰਾਂ ਅਤੇ ਕਾਮ ਸ਼ਕਤੀ ਦੇ ਗੰਭੀਰ ਪਲਾਂ ਦੇ ਪ੍ਰਤੀ ਸਾਵਧਾਨ ਕਰਨ ਵਾਲੀ ਰਚਨਾ ਹੈ ਜਿਸ ਨੂੰ ਉਪਯੋਗਿਤਾਵਾਦ ਨੂੰ ਧਿਆਨ ਵਿਚ ਰੱਖਕੇ ਲਿਖਿਆ ਗਿਆ ਹੈ। ਇਹੋ ਗੱਲ ਚੰਡੀ ਚਰਿਤ੍ਰਾਂ ਤੇ ਭੀ ਲਾਗੂ ਹੋ ਸਕਦੀ ਹੈ । ਇਹ ਠੀਕ ਹੈ ਕਿ ਪਿਰਆ ਚਰਿੱਤ੍ਰਾਂ ਵਿਚ ਕਥਿਤ ਤੌਰ ਉਤੇ ਕੁਝ ਅਸ਼ਲੀਲ ਸ਼ਬਦਾਂ ਦੀ ਵਰਤੋਂ ਹੋਈ ਮੰਨੀ ਜਾਂਦੀ ਹੈ ਪਰ ਇਹ ਅਸ਼ਲੀਲਤਾ ਫਿਰ ਵੀ ਰੋਜ ਸਿਨਮਿਆਂ ਅਤੇ ਟੈਲੀਵਿਜ਼ਨ ਉਤੇ ਦਿਖਾਈ ਜਾਣ ਵਾਲੀ ਅਸ਼ਲੀਲਤਾ ਦੇ ਮੁਕਾਬਲੇ ਕੁਝ ਵੀ ਨਹੀਂ ।

੧ ਉਥੇ ਆਪਣੇ ਘਰ ਹੀ ਮਨ ਭਾਉਂਦੇ ਉਸ ਇਸਤਰੀ ਨੇ ਰਾਜੇ ਨਾਲ ਭੋਗ ਕੀਤੇ ॥੩੭॥
੨ ਸ਼ਾਹ ਬੇਹੋਸ਼ ਹੋ ਕੇ ਸੁੱਟਿਆ ਪਿਆ ਰਿਹਾ, ਉਸਦੇ ਕੁਝ ਨਾ ਸੋਚਿਆ।
੩ ਜਿਵੇਂ ਲੱਤ ਮਾਰ ਕੇ ਸ਼ੈਤਾਨ ਨੇ ਮਾਰ ਸੁੱਟਿਆ ਹੈ।
੪ ਉਹ ਪਸ਼ੂ ਹਾਇ ਵੀ ਨਹੀਂ ਕਹਿੰਦਾ ਨਾ ਉਠਦਾ ਹੈ ਨਾ ਉਂਘਦਾਂ ਹੈ।
੫ ਉਧਰ ਇਸਤਰੀ ਨੂੰ ਬਾਂਕਾ ਰਾਜਾ ਭੋਗ ਰਿਹਾ ਹੈ ॥੩੮।
੬ ਦੋਹਰਾ ॥ ਬੇਹੋਸ਼ੀ ਦੀ ਹਾਲਤ ਵਿਚ ਸ਼ਾਹ ਨੂੰ ਪਾਲਕੀ ਦੇ ਥੱਲੇ ਬੰਨ ਕੇ ਸੁੱਟ ਦਿੱਤਾ।
੭ ਜਿਹੜਾ ਘਰ ਵਿਚ ਧਨ ਸੀ ਉਹ ਪਾਲਕੀ ਦੇ ਵਿਚ ਰੱਖ ਲਿਆ ॥੩੯॥
੮ ਅੜਿੱਲ ॥ ਆਪ ਦੌੜਕੇ ਪਾਲਕੀ ਵਿਚ ਚੜ੍ਹ ਬੈਠੀ ਬਣ ਸੰਵਰ ਕੇ।
੯ ਅਤੇ ਰਾਜੇ ਨਾਲ ਵਿਹਾਰ ਕੀਤਾ ਬੜੀ ਖੁਸ਼ ਹੋ ਕੇ।
੧੦ ਇਸਤਰੀ ਨੂੰ ਲੈ ਕੇ ਰਾਜਾ ਆਪਣੇ ਘਰ ਚਲਾ ਗਿਆ।
੧੧ ਉਸ ਸੂਮ ਤੇ ਸੋਫੀ ਨੂੰ ਬੰਨ੍ਹਕੇ ਪਾਲਕੀ ਦੇ ਥੱਲੇ ਦੇ ਦਿੱਤਾ ॥੪੦॥
੧੨ ਜਦੋਂ ਦੋਏ ਬੜੇ ਖੁਸ਼ੀ ਖੁਸ਼ੀ ਇਸਤਰੀ ਤੇ ਪੁਰਸ਼ ਘਰ ਜਾ ਪਹੁੰਚੇ।
੧੩ ਨੌਕਰਾਂ ਨੂੰ ਕਹਿ ਦਿੱਤਾ ਕਿ ਪਾਲਕੀ ਸ਼ਾਹ ਦੇ ਘਰ ਭੇਜ ਦਿਉ।
੧੪ ਸ਼ਾਹ ਉਸ ਤਰ੍ਹਾਂ ਪਾਲਕੀ ਦੇ ਥੱਲੇ ਬੰਨਿਆ ਹੋਇਆ ਆ ਗਿਆ ਘਰ।
੧੫ ਜਿਥੋਂ ਇਸਤਰੀ ਸਮੇਤ ਰਾਜਾ ਧਨ ਲੈ ਕੇ ਗਿਆ ਸੀ ਚੁਰਾ ਕੇ ॥੪੧॥
੧੬ ਚੌਪਈ ॥ ਜਦੋਂ ਰਾਤ ਬੀਤ ਗਈ ਚਾਨਣਾ ਹੋ ਗਿਆ
੧੭ ਉਸ ਵੇਲੇ ਸਾਹ ਨੇ ਦੋਵੇਂ ਨੇਤਰ ਖੋਲੇ ਤੇ ਬੋਲਿਆ।
੧੮ ਮੈਨੂੰ ਪਾਲਕੀ ਦੇ ਥੱਲੇ ਕਿਸ ਨੇ ਰੱਖਿਆ ਹੈ?
੧੯ ਸ਼ਰਮਸਾਰ ਹੋ ਅਜਿਹੀਆਂ ਗੱਲਾਂ ਕਹਿਣ ਲੱਗਾ ॥੪੨।
੨੦ (ਤੇ ਫਿਰ ਆਪ ਆਪਣੀ ਕਰਤੂਤ ਯਾਦ ਆ ਗਈ) ਮੈਂ ਜੋ ਬੋਲ ਕਬੋਲ ਆਪਣੀ ਇਸਤਰੀ ਨੂੰ ਕਹੇ ਸੀ।
੨੧ ਬੱਸ ਉਹੀ ਬੋਲ ਉਸ ਦੇ ਜੀਅ ਵਿਚ ਵੱਸ ਗਏ।
੨੨ ਧਨ ਵੀ ਸਾਰਾ ਉਹ ਇਸਤਰੀ ਲੈ ਗਈ।
੨੩ ਮੇਰਾ ਬਿਧਨਾਂ ਨੇ ਆਹ ਹਾਲ ਕਰ ਦਿੱਤਾ ॥੪੩॥
੨੪ ਕਵੀ ਕਹਿੰਦਾ ਹੈ ਕਿ-
੨੫ ਦੋਹਰਾ ॥ ਸਭ ਦਾ ਆਪਣਾ ਕੀਤਾ ਕਰਮ ਹੀ ਫਲ ਦਿੰਦਾ ਹੈ ਭਾਵੇਂ ਕੋਈ ਕੈਸਾ ਹੀ ਕਰ ਲਵੇ।
੨੬ ਜੋ ਬਿਧਨਾਂ ਨੇ ਮੱਥੇ ਉਪਰ ਲਿਖ ਦਿੱਤਾ ਹੈ ਅੰਤ ਉਸੇ ਤਰ੍ਹਾਂ ਹੋ ਕੇ ਰਹਿੰਦਾ ਹੈ ॥੪੪॥
੨੭ ਅੜਿੱਲ ॥ ਜਦੋਂ ਹੋਸ਼ ਆਈ ਤਾਂ ਸ਼ਾਹ ਮੱਥਾ ਨੀਵਾਂ ਕਰਕੇ ਰਹਿ ਗਿਆ।
੨੮ ਦੂਜੇ ਕਿਸੇ ਪੁਰਸ਼ ਦੇ ਸਾਹਮਣੇ ਇਹ ਕਿਸੇ ਨੂੰ ਭੇਤ ਨਾ ਦਿੱਤਾ ਆਪਣੇ ਮੂੰਹ ਤੋਂ
੨੯ ਇਸ ਦੇ ਅੰਤਰ ਸਿੱਟੇ ਦੇ ਭੇਤ ਦੀ ਗੱਲ ਉਸ ਪਸ਼ੂ ਨੇ ਨਾ ਸਮਝੀ।
੩੦ ਸਮਝਿਆ ਕਿ ਉਹ ਹਰਖ ਦੀ ਮਾਰੀ ਧਨ ਲੈਕੇ ਤੀਰਥਾਂ ਤੇ ਯਾਤਰਾ ਕਰਨ ਚਲੀ ਗਈ ॥੪੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੪੫ਵੀਂ ਕਥਾ ਸਮਾਪਤ ਹੈ।੨੪੫। ॥੪੬੦੭॥ਚਲਦਾ॥

੩੧ ਚੌਪਈ ॥ ਪੂਰਬ ਦਿਸ਼ਾ ਵਿਚ ਤਿਲਕ ਨਾਮ ਦਾ ਇਕ ਰਾਜਾ ਸੀ।
੩੨ ਭਾਨ ਮੰਜਰੀ ਇਸਤਰੀ ਉਸ ਦੇ ਘਰ ਸੀ।
੩੩ ਚਿੱਤਰ ਬਰਨ ਨਾਮ ਦਾ ਇਕ ਪੁੱਤਰ ਉਸ ਦੇ ਘਰ ਸੀ
੩੪ ਇੰਦ੍ਰ ਅਤੇ ਚੰਦਰਮਾਂ ਦੀ ਸੋਭਾ ਵੀ ਉਸਦੇ ਬਰਾਬਰ ਨਹੀਂ ਸੀ ॥੧॥
੩੫ ਅੜਿੱਲ ॥ ਜਿਹੜੀ ਇਸਤਰੀ ਉਸ ਰਾਜੇ ਦੇ ਪੁੱਤਰ ਦਾ ਰੂਪ ਵੇਖਦੀ।
੩੬ ਉਹ ਲੋਕ ਲਾਜ ਨੂੰ ਤਿਆਗ ਕੇ ਤਨ, ਮਨ, ਧਨ ਸਭ ਕੁਝ ਉਸ ਤੋਂ ਕੁਰਬਾਨ ਕਰ ਦਿੰਦੀ।
੩੭ ਬਿਰਹਾ ਦੇ ਤੀਰ ਨਾਲ ਬਿੰਨੀ ਹੋਈ ਮਗਨ ਹੋ ਕੇ ਝੂਲ ਪੈਂਦੀ ਮਸਤ ਹੋ ਜਾਂਦੀ।
੩੮ ਮਾਤਾ ਪਿਤਾ ਪੁੱਤਰ ਪਤੀ ਸਭ ਦੀ ਸੋਝੀ ਭੁੱਲ ਜਾਂਦੀ।੨।
੩੯ ਦੋਹਰਾ ॥ ਛੇਮ ਕਰਨ ਇਕ ਸ਼ਾਹ ਦੀ ਇਕ ਪੁੱਤਰੀ ਕੁਮਾਰੀ ਰਹਿੰਦੀ ਸੀ।
੪੦ ਉਹ ਦਿਲ ਵਿਚ ਬਹੁਤ ਹੀ ਉਲਝ ਗਈ ਰਾਜ ਕੁਮਾਰ ਨੂੰ ਵੇਖ ਕੇ ॥੩॥
੪੧ ਅੜਿੱਲ ॥ ਸਵਰਨ ਮੰਜਰੀ.....

ਅਟਕੀ ਕੁਅਰ ਨਿਹਾਰਿ ਕਰਿ ॥ [੧]ਰੁਕਮ ਮੰਜਰੀ ਸਹਚਰਿ ਲਈ ਹਕਾਰਿ ਕਰਿ ॥ [੨]ਨਿਜੁ ਮਨ ਕੋ ਤਿਹੱ ਭੇਦ ਸਕਲ ਸਮੁਝਾਇਕੈ ॥ [੩]ਹੋ ਚਿੱਤ੍ਰ ਬਰਨ ਨ੍ਰਿਪ ਸੁਤ ਪਹਿ ਦਈ ਪਠਾਇਕੈ ॥ ੪ ॥ [੪]ਨਿਜ ਨਾਰੀ ਮੁਹਿ ਕਹਜੋ ਕੁਅਰਿ ਕਰਿ ਆਇ ਕਰਿ ॥ [੫]ਭਾਂਤਿ ਭਾਂਤਿ ਸੌ ਭਜੋ ਪਰਮ ਸੁਖ ਪਾਇ ਕਰਿ ॥ [੬]ਭੂਪ ਤਿਲਕ ਕੀ ਕਾਂਨਿ ਨ ਚਿਤ ਮਹਿ ਕੀਜਿਯੈ ॥ [੭]ਹੋ ਮਨਸਾ ਪੂਰਨ ਮੋਰਿ ਸਜਨ ਕਰਿ ਦੀਜਿਯੈ ॥ ੫ ॥ [੮]ਕੁਅਰ ਬਾਚ ॥ [੮]ਚੌਪਈ ॥ ਇਕ ਠਾਂ ਸੁਨੇ ਅਨੂਪਮ ਹਮ ਹੈਂ ॥ [੯]ਸੇਰ ਸਾਹਿ ਲੀਨੇ ਦ੍ਵੈ ਹੈ ਹੈਂ ॥ [੧੦]ਰਾਹੁ ਸੁਰਾਹੁ ਨਾਮ ਹੈਂ ਤਿਨ ਕੇ॥ [੧੧]ਅੰਗ ਸੁਰੰਗ ਬਨੇ ਹੈਂ ਜਿਨ ਕੇ ॥ ੬॥ [੧੨]ਜੌ ਤਾਂ ਤੇ ਦ੍ਵੈ ਹੈ ਹਰਿ ਲਯਾਵੈ॥ [੧੩]ਬਹੁਰਿ ਆਇ ਮੁਰਿ ਨਾਰਿ ਕਹਾਵੈ॥ [੧੪]ਤਬ ਹਮ ਸੰਕ ਤਯਾਗ ਤੁਹਿ ਬਰਹੰੀ ॥ [੧੫]ਭੂਪ ਤਿਲਕ ਕੀ ਕਾਨਿ ਨ ਕਰਹੰੀ ॥ ੭ ॥ [੧੬]ਸਾਹੁ ਸੁਤਾ ਜਬ ਯੌ ਸੁਨਿ ਪਾਵਾ॥ [੧੭]ਚੰਡਾਰਿਨਿ ਕੋ ਭੇਸ ਬਨਾਵਾ ॥ [੧੮]ਕਰ ਮੋ ਧਰਤ ਬੁਹਾਰੀ ਭਈ॥ [੧੯]ਸੇਰ ਸਾਹਿ ਕੇ ਮਹਲਨ ਗਈ ॥੮॥ [੨੦]ਦੋਹਰਾ ॥ ਹਜਰਤਿ ਕੇ ਘਰ ਮੋ ਧਸੀ ਐਸੋ ਭੇਸ ਬਨਾਇ ॥[੨੧]ਰਾਹੁ ਸੁਰਾਹ ਜਹਾਂ ਹੁਤੇ ਤਹੀ ਪਹੂੰਚੀ ਜਾਇ ॥੯॥ [੨੨]ਅੜਿਲ॥ ਬੰਧੇ ਹੁਤੇ ਜਹੱ ਦ੍ਵੈ ਹੈ ਝਰੋਖਾ ਕੇ ਤਰੈ ॥ [੨੩]ਜਹਾਂ ਨ ਚੀਟੀ ਪਹੁਚੈ, ਪਵਨ ਨ ਸੰਚਰੈ ॥ [੨੪]ਤਹੀ ਤਰੁਨਿ ਇਹੱ ਭੇਸ ਪਹੂਚੀ ਜਾਇ ਕਰਿ ॥ [੨੫]ਹੋ ਅਰਧ ਰਾਤ੍ਰਿ ਭੇ ਛੋਰਾ ਬਾਜ ਬਨਾਇ ਕਰਿ ॥ ੧੦ ॥ [੨੬]ਚੌਪਈ ॥ ਛੋਰਿ ਅਗਾਰਿ ਪਛਾਰਿ ਉਤਾਰੀ ॥ [੨੭]ਆਨਨ ਬਿਖੈ ਲਗਾਮੀ ਡਾਰੀ ॥ [੨੮]ਹ੍ਵੈ ਅਸਵਾਰ ਚਾਬੁਕਿਕ ਮਾਰਿਸਿ ॥ [੨੯]ਸਾਹੁ ਝਰੋਖਾ ਭਏ ਨਿਕਾਰਿਸਿ ॥੧੧॥ [੩੦]ਦੋਹਰਾ ॥ ਸਾਹ ਝਰੋਖਾ ਕੇ ਭਏ ਪਰੀ ਤੁਰੰਗ ਕੁਦਾਇ ॥ [੩੧]ਸੰਕਾ ਕਰੀ ਨ ਜਾਨ ਕੀ ਪਰੀ ਨਦੀ ਮੋ ਜਾਇ ॥ ੧੨ ॥ [੩੨]ਚੌਪਈ ॥ ਝਰਨਾ ਮਹਿ ਤੇ ਬਾਜ ਨਿਕਾਰਿਸਿ ॥ [੩੩]ਗਹਿਰੀ ਨਦੀ ਬਿਖੈ ਲੈ ਡਾਰਿਸਿ ॥ [੩੪]ਜਿਯ ਅਪਨੇ ਕਾ ਲੋਭ ਨ ਕਰਾ ॥ [੩੫]ਇਹ ਛਲ ਰਾਹੁ ਅਸ੍ਵ ਕਹ ਹਰਾ ॥੧੩॥ [੩੬]ਜਬ ਬਾਜੀ ਹਜਰਤਿ ਕੇ ਗਯੋ ॥ [੩੭]ਸਭਹਿਨ ਕੋ ਬਿਸਮੈ ਜਿਯ ਭਯੋ ॥ [੩੮]ਜਹਾਂ ਨ ਸਕਤ ਪ੍ਰਵੇਸ ਪਵਨ ਕਰਿ ॥ [੩੯]ਤਹ ਤੇ ਲਯੋ ਤੁਰੰਗਮ ਕਿਨ ਹਰਿ ॥ ੧੪ ॥ [੪੦]ਪ੍ਰਾਤ ਬਚਨ ਹਜਰਤਿ ਇਮ ਕਿਯੋ ॥ [੪੧]ਅਭੈ ਦਾਨ ਚੋਰਹਿ ਮੈਂ ਦਿਯੋ ॥ [੪੨]ਜੋ ਵਹ ਮੋਕਹੱ ਬਦਨ ਦਿਖਾਵੈ॥ [੪੩]ਬੀਸ ਸਹੱਸ੍ਰ ਅਸਰਫੀ ਪਾਵੈ ॥੧੫॥ [੪੪]ਅਭੈ ਦਾਨ ਤਾ ਕੌ ਮੈਂ ਦਯਾਯੋ ॥ [੪੫]ਖਾਈ ਸਪਤ ਕੁਰਾਨ ਉਚਾਯੋ ॥ [੪੬]ਤਬ ਤ੍ਰਿਯ ਭੇਸ ਪੁਰਖ ਕੋ ਧਰਾ ॥ [੪੭]ਸੇਰ ਸਾਹ ਕਹੱ ਸਿਜਦਾ ਕਰਾ ॥ ੧੬ ॥ [੪੮]ਦੋਹਰਾ ॥ ਪੁਰਖ ਭੇਖ ਕਹੱ ਪਹਿਰ ਤ੍ਰਿਯ ਭੂਖਨ ਸਜੇ ਸੁਰੰਗ ॥ [੪੯]ਸੇਰ ਸਾਹ ਸੌ ਇਮਿ ਕਹਾ ਮੈਂ ਤਬ ਹਰਾ ਤੁਰੰਗ *॥ ੧੭ ॥

* ਇਹ ਹੈ ਗੁਰੂ ਪ੍ਰਮੇਸਰ ਪਤੀ ਦੀ ਪ੍ਰਾਪਤੀ ਦਾ ਢੰਗ ਜੋ ਆਪਾ ਵਾਰ ਕੇ ਸ਼ੌਹੁ ਪਾਈਦਾ ਹੈ ਜਿਵੇਂ ਇਸ ਇਕ ਸ਼ਾਹੂਕਾਰ ਦੀ ਪੁਤਰੀ (ਸੂਰਨ ਮੰਜਰੀ) ਨੇ ਸੁੰਦਰ ਤੋਂ ਸੁੰਦਰ ਤੇ ਇਕ ਰਾਜੇ ਦੇ ਪੁੱਤਰ ਦੀ ਪ੍ਰਾਪਤੀ ਦੇ ਲਈ ਰਾਜ ਕੁਮਾਰ ਦਾ ਹੁਕਮ ਮੰਨ ਕੇ ਉਥੇ ਜਾ ਪੁਜੀ ਜਿਥੇ ਕੀੜੀ ਤੇ ਹਵਾ ਲਈ ਵੀ ਪੁੱਜਣਾ ਅਸੰਭਵ ਸੀ । ਇਕੋ ਇਕ ਨਿਸ਼ਾਨਾ ਮੁੱਖ ਹੈ :-

ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥ (ਅੰਗ ੫੨੭)

ਜਿਸ ਗਲੀ ਆਪਣਾ ਪਿਆਰਾ ਮਿਲਦਾ ਦਿਸਿਆ ਉਸ ਗਲੀ ਤੁਰ ਪਈ ਤੇ ਹਿਮਾਲਾ ਦੀ ਟੀਸੀ ਤੇ ਚੜਨ ਵਿਚ ਸਫਲ ਹੋ ਗਈ। ਜਿਸ ਰਾਹ ਤੇ, ਜਿਸ ਗਲੀ ਵਿਚ ਪੈ ਕੇ ਇਕ ਇਸਤਰੀ ਸਫਲ ਹੋ ਗਈ । ਜੇ ਅਸੀਂ ਗੁਰੂ ਦੀ ਪ੍ਰਾਪਤੀ ਚਾਹੁੰਦੇ ਹਾਂ ਤਾਂ ਸਾਨੂੰ ਵੀ ਇਹੋ ਜਿਹੀ ਸੂਰਨ ਮੰਜਰੀ ਦੀ ਤਲਾਸ਼ ਤੇ ਰੀਸ ਕਰਨੀ ਹੋਵੇਗੀ ਸਤਿਗੁਰਾਂ ਦਾ ਪਾਵਨ ਬਚਨ ਹੈ ਕਿ ਜਿਸ ਤਰਾਂ ਪਿਰ ਪਤੀ ਦੇ ਪ੍ਰੇਮ ਲਈ ਇਕ ਇਸਤਰੀ ਕੁਰਬਾਨ ਹੁੰਦੀ ਹੈ ਉਸ ਤਰਾਂ ਗੁਰੂ ਤੇ ਗੁਰੂ ਸ਼ਬਦ ਨਾਲ ਗੁਰਸਿੱਖ ਨੂੰ ਆਪਣਾ ਚਿੱਤ ਲਾਉਂਣਾ ਚਾਹੀਦਾ ਹੈ ਅਤੇ ਭਰਮ ਤੋੜ ਕੇ ਪਰਾਂ ਵਗਾਹ ਮਾਰ ਅਤੇ ਮਨ ਨੂੰ ਮਾਰ ਕੇ ਸਿਰ ਸੁੱਟਕੇ

.....ਅਟਕ ਗਈ ਉਸ ਰਾਜ ਕੁਮਾਰ ਨੂੰ ਵੇਖਕੇ ।
੧ ਉਸ ਨੇ ਰੁਕਮ ਮੰਜਰੀ ਗੋਲੀ ਹਾਕ ਮਾਰਕੇ ਬੁਲਾ ਲਈ।
੨ ਆਪਣੇ ਮਨ ਦਾ ਸਾਰਾ ਭੇਤ ਉਸ ਨੂੰ ਦੱਸ ਕੇ ।
੩ ਚਿੱਤਰ ਬਰਨ ਰਾਜੇ ਦੇ ਪੁੱਤਰ ਪਾਸ ਭੇਜ ਦਿੱਤੀ ॥੪॥
੪ ਐ ਰਾਜ ਕੁਮਾਰ, ਮੈਨੂੰ ਆਪਣੀ ਇਸਤਰੀ ਬਣਾ ਲੈ ਇਥੇ ਆ ਕੇ ।
੫ ਤਰ੍ਹਾਂ ਤਰ੍ਹਾਂ ਨਾਲ ਮਿਲੋ ਮੈਨੂੰ ਬੜੇ ਪ੍ਰੇਮ ਤੇ ਖੁਸ਼ੀ ਨਾਲ
੬ ਰਾਜੇ ਤਿਲਕ ਦਾ ਕੋਈ ਭੈਅ ਚਿੱਤ ਵਿਚ ਨਹੀਂ ਕਰਨਾ
੭ ਐ ਸੱਜਨ, ਮੇਰੀ ਇੱਛਾ ਪੂਰੀ ਕਰ ਦੇਹ ॥੫॥
੮ ਰਾਜ ਕੁਮਾਰ ਕਹਿੰਦਾ ਹੈ -
੮ ਚੌਪਈ॥ ਇਕ ਥਾਂ ਮੈਂ ਬਹੁਤ ਸੁੰਦਰ ਘੋੜੇ ਸੁਣੇ ਹਨ ।
੯ ਜਿਹੜੇ ਸ਼ੇਰ ਸ਼ਾਹ ਨੇ ਦੋਏ ਲਏ ਹਨ ।
੧੦ ਰਾਹੂ ਸੁਰਾਹੂ ਉਹਨਾਂ ਦੋਹਾਂ ਘੋੜਿਆਂ ਦੇ ਨਾਮ ਹਨ ।
੧੧ ਜਿਨ੍ਹਾਂ ਘੋੜਿਆ ਦੇ ਅੰਗ ਬੜੇ ਡੀਲ ਡੌਲ ਵਾਲੇ ਬਣੇ ਹੋਏ ਹਨ ॥੬॥
੧੨ ਜੇ ਤੂੰ ਉਸ ਕੋਲੋਂ ਦੋਏ ਘੋੜੇ ਲੈ ਆਵੇਂ ਚੋਰੀ ਕਰਕੇ ।
੧੩ ਫਿਰ ਤੂੰ ਆ ਕੇ ਮੇਰੀ ਇਸਤਰੀ ਕਹਾ ਸਕਦੀ ਹੈਂ ।
੧੪ ਫਿਰ ਮੈਂ ਬਿਨਾਂ ਕਿਸੇ ਸੰਕੋਚ ਤੋਂ ਤੈਨੂੰ ਵਿਆਹ ਲਵਾਂਗਾ
੧੫ ਰਾਜੇ ਤਿਲਕ ਤੋਂ ਨਹੀਂ ਡਰਾਂਗਾ ॥੭॥
੧੬ ਜਦੋਂ ਉਸ ਸ਼ਾਹੂਕਾਰ ਦੀ ਪੁੱਤਰੀ ਨੇ ਇਹ ਗੱਲ ਸੁਣੀ
੧੭ ਤਾਂ ਉਸ ਨੇ ਭੰਗਣ (ਸਫਾਈ ਮਜਦੂਰ) ਦਾ ਭੇਸ ਬਣਾ ਲਿਆ ।
੧੮ ਹੱਥ ਦੇ ਵਿਚ ਝਾੜੂ ਲੈ ਲਿਆ ।
੧੯ ਸ਼ੇਰ ਸ਼ਾਹ ਹਜਰਤ ਦੇ ਮਹਿਲ ਵਿਚ ਜਾ ਪਹੁੰਚੀ॥੮॥
੨੦ ਦੋਹਰਾ॥ ਸ਼ੇਰ ਸ਼ਾਹ ਹਜਰਤ ਦੇ ਘਰ ਪਹੁੰਚ ਗਈ ਇਸ ਤਰ੍ਹਾਂ ਦਾ ਭੇਸ ਬਣਾਕੇ ।
੨੧ ਜਿਥੇ ਰਾਹੂ ਤੇ ਸੁਰਾਹੂ ਘੋੜੇ ਬੰਨੇ ਹੋਇ ਸਨ ਉਸ ਤਬੇਲੇ ਵਿਚ ਜਾ ਪਹੁੰਚੀ ॥੯॥
੨੨ ਅੜਿੱਲ ॥ ਜਿਥੇ ਉਹ ਚੋਬਾਰੇ ਦੇ ਹੇਠ ਦੋਵੇ ਘੋੜੇ ਬੰਨੇ ਹੋਏ ਸਨ ।
੨੩ ਉਹ ਐਸੀ ਥਾਂ ਸੀ ਕਿ ਨਾ ਤਾਂ ਉਥੇ ਕੀੜੀ ਪੁੱਜ ਸਕਦੀ ਸੀ ਨਾ ਹੀ ਹਵਾ ਪਹੁੰਚ ਸਕਦੀ ਸੀ ।
੨੪ ਉਹ ਮੁਟਿਆਰ ਭੇਸ ਬਦਲ ਕੇ ਉਥੇ ਪਹੁੰਚ ਗਈ ।
੨੫ ਅਤੇ ਜਦੋਂ ਅੱਧੀ ਰਾਤ ਹੋਈ ਤਾਂ ਘੋੜਾ ਖੋਲ੍ਹ ਲਿਆ ਬਾਹਰ ॥੧੦॥
੨੬ ਚੌਪਈ ॥ ਅਗਾੜੀ ਤੇ ਪਛਾੜੀ ਦੇ ਰੱਸੇ ਖੋਲ ਦਿੱਤੇ ।
੨੭ ਮੂੰਹ ਦੇ ਵਿਚ ਲਗਾਮ ਪਾ ਲਈ ।
੨੮ ਉਪਰ ਅਸਵਾਰ ਹੋ ਕੇ ਚਾਬਕ ਲਾ ਦਿੱਤਾ ।
੨੯ ਸ਼ਾਹ ਦੇ ਵੱਡੇ ਗੇਟ ਦੇ ਵਿਚੋਂ ਬਾਹਰ ਕੱਢ ਲਿਆ ।੧੧।
੩੦ ਦੋਹਰਾ ॥ ਸ਼ਾਹ ਚੋਬਾਰੇ ਵਿਚ ਪਿਆ ਸੀ ਉਹ ਘੋੜੇ ਨੂੰ ਅੱਡੀ ਮਾਰਕੇ ਲੈ ਗਈ ।
੩੧ ਆਪਣੀ ਜਾਨ ਦੀ ਪ੍ਰਵਾਹ ਨਹੀਂ ਕੀਤੀ ਨਦੀ ਵਿਚ ॥੧੨॥
੩੨ ਚੌਪਈ ॥ ਉਸ ਵਿਚੋਂ ਘੋੜਾ ਬਾਹਰ ਕੱਢਕੇ ।
੩੩ ਬੜੀ ਡੂੰਘੀ ਨਦੀ ਦੇ ਵਿਚ ਵਾੜ ਦਿੱਤਾ ।
੩੪ ਆਪਣੀ ਜਾਨ ਦੇ ਬਚਣ ਦਾ ਕੋਈ ਲੋਭ ਨਹੀਂ ਕੀਤਾ
੩੫ ਇਸ ਢੰਗ ਦੇ ਨਾਲ ਰਾਹੂ ਨਾਮੀ ਘੋੜਾ ਚੁਰਾ ਲਿਆ ॥੧੩॥
੩੬ ਜਿਸ ਵੇਲੇ ਬਾਦਸ਼ਾਹ ਦਾ ਘੋੜਾ ਚੋਰੀ ਹੋ ਗਿਆ ।
੩੭ ਸਾਰੇ ਲੋਕ ਹੈਰਾਨ ਹੋ ਗਏ ਆਪਣੇ ਦਿਲ ਦੇ ਵਿਚ ।
੩੮ ਜਿਥੇ ਹਵਾ ਵੀ ਜਾ ਕੇ ਪ੍ਰਵੇਸ਼ ਨਹੀਂ ਸੀ ਕਰ ਸਕਦੀ।
੩੯ ਉਥੋਂ ਘੋੜਾ ਕਿਸ ਨੇ ਚੁਰਾ ਲਿਆ ॥੧੪॥
੪੦ ਸਵੇਰ ਨੂੰ ਬਾਦਸ਼ਾਹ ਨੇ ਇਹ ਐਲਾਨ ਕੀਤਾ ।
੪੧ ਮੈਂ ਇਸ ਚੋਰ ਨੂੰ ਬਖਸ਼ਿਸ਼ ਦਾ ਦਾਨ ਦਿੰਦਾ ਹਾਂ ।
੪੨ ਜੇ ਉਹ ਆ ਕੇ ਮੈਨੂੰ ਮੂੰਹ ਦਿਖਾ ਦੇਵੇ ।
੪੩ ਤਾਂ ਉਸ ਨੂੰ ਵੀਹ ਹਜ਼ਾਰ ਮੋਹਰਾਂ ਦੇਵਾਂਗਾ ॥੧੫॥
੪੪ ਉਹ ਡਰੇ ਨਾ ਮੈਂ ਉਸ ਨੂੰ ਕੋਈ ਦੁਖ ਨਹੀਂ ਦਿਆਂਗਾ
੪੫ ਕੁਰਾਨ ਹੱਥ ਵਿਚ ਲੈ ਕੇ ਬਾਦਸ਼ਾਹ ਨੇ ਸੱਤ ਵਾਰੀ ਕਸਮ ਖਾ ਕੇ ਪ੍ਰਣ ਕੀਤਾ ।
੪੬ ਇਹ ਬਿਆਨ ਸੁਣ ਕੇ ਉਸ ਇਸਤਰੀ ਨੇ ਪੁਰਸ਼ ਦਾ ਭੇਸ ਧਾਰ ਲਿਆ ।
੪੭ ਹਜਰਤ ਸ਼ੇਰ ਸ਼ਾਹ ਨੂੰ ਆ ਸਲਾਮ ਕੀਤਾ ॥੧੬॥
੪੮ ਦੋਹਰਾ ॥ ਪੁਰਸ਼ ਦਾ ਭੇਸ ਕਰਕੇ ਇਸ ਇਸਤਰੀ ਨੇ ਜੇਵਰ ਪਹਿਨ ਲਏ ।
੪੯ ਤੇ ਹਜਰਤ ਸ਼ੇਰ ਸ਼ਾਹ ਨੂੰ ਆ ਕੇ ਕਹਿ ਦਿੱਤਾ ਕਿ ਮੈਂ ਤੇਰਾ ਘੋੜਾ ਚੋਰੀ ਕੀਤਾ ਹੈ ॥੧੭॥

---

ਤ੍ਰਿਸ਼ਨਾ ਤ੍ਰਿਖਾ ਨੂੰ ਸਮੇਟ ਕੇ ਜੋਗਧਾਰੀ ਹੋਣਾ ਹੈ। ਜਿਵੇਂ:- (ਅੰਗ ੯੯੩)

ਪਿਰ ਸੇਤੀ ਧਨ ਪ੍ਰੇਮ ਰਚਾਏ ॥
ਗੁਰ ਕੈ ਸਬਦਿ ਤਥਾ ਚਿਤੁ ਲਾਏ ॥
ਸਹਜ ਸੇਤੀ ਧਨ ਖਰੀ ਸੁਹੇਲੀ
ਤ੍ਰਿਸਨਾ ਤਿਖਾ ਨਿਵਾਰੀ ਜੀਉ ॥੨॥
ਸਹਸਾ ਤੋੜੇ ਭਰਮੁ ਚੁਕਾਏ ॥
ਸਹਜੇ ਸਿਫਤੀ ਧਣਖੁ ਚੜਾਏ ॥
ਗੁਰ ਕੈ ਸਬਦਿ ਮਰੈ ਮਨੁ ਮਾਰੇ
ਸੁੰਦਰਿ ਜੋਗਾ ਧਾਰੀ ਜੀਉ ॥੩॥

ਪਾਠਕ ਜਨ ਕਹਿ ਸਕਦੇ ਹਨ ਕਿ ਇਕ ਇਸਤਰੀ ਨੇ ਇਹ ਅਜੀਬ ਕੌਤਕ ਕਿਵੇਂ ਕਰ ਲਿਆ। ਪਰ ਕੁਦਰਤ ਜੇ ਇਹੋ ਜਿਹੇ ਕੌਤਕ ਭਰਪੂਰ ਕਰਿਸ਼ਮੇ ਨਾ ਕਰੇ ਤਾਂ ਇਹ ਬਹਾਦਰੀ ਤੇ ਕੁਰਬਾਨੀ ਦਾ ਰਾਹ ਬੰਦ ਹੀ ਹੋ ਜਾਏ। ਬੇਸ਼ਕ ਹੈ ਅਚੰਭਾ ਪਰ ਹੈ ਸੱਚ। ਦੇਖੋ ਆਪਣਾ ਇਤਿਹਾਸ ਖੋਲਕੇ ਤੇ ਫਰੋਲਕੇ ਐਨ (ਸੁਰਨ ਮੰਜਰੀ) ਦੇ ਦੱਸੇ ਰਾਹ ਤੇ ਤੁਰਕੇ ਭਾਈ ਬਿਧੀ ਚੰਦ ਛੀਨਾ ਗੁਰੂ ਦੇ ਸੀਨੇ ਵਿਚ ਵਿਚ ਖੁਬ ਗਿਆ ਸੀ ਅਤੇ ਗੁਰੂ ਦੀ ਕ੍ਰਿਪਾ ਦੁਆਰਾ ਘੋੜੇ ਮੁਗਲਾਂ ਤੋਂ ਵਾਪਸ ਲਿਅਇਆ ਸੀ ।

[1]ਚੌਪਈ ॥ ਜਬ ਹਜਰਤਿ ਤਾ ਕੌ ਲਖਿ ਲਯੋ ॥ [2]ਹਰਖਤ ਭਯੋ, ਕੋਪ ਮਿਟਿ ਗਯੋ ॥ [3]ਨਿਰਖਿ ਪ੍ਰਭਾ, ਉਪਮਾ ਬਹੁ ਕੀਨੀ ॥ [4]ਬੀਸ ਸਹੱਸ੍ਰ ਅਸਰਫੀ ਦੀਨੀ ॥ ੧੮ ॥ [5]ਦੋਹਰਾ ॥ ਹਸਿ ਹਜਰਤਿ ਐਸੇ ਕਹਾ ਸੁਨੁ ਤਸਕਰ ਸੁੰਦ੍ਰੰਗ ॥ [6]ਸੋ ਬਿਧਿ ਕਹੋ ਬਨਾਇ ਮੁਹਿ, ਕਿਹੱ ਬਿਧਿ ਹਰਾ ਤੁਰੰਗ ॥ ੧੯ ॥ [7]ਚੌਪਈ ॥ ਜਬ ਅਬਲਾ ਆਇਸੁ ਇਮਿ ਪਾਵਾ ॥ [8]ਮੂਹਰ ਰਾਖਿ ਮੇਖਨ ਲੈ ਆਵਾ ॥ [9]ਸਰਿਤਾ ਮੋ ਤ੍ਰਿਣ ਗੂਲ ਬਹਾਇਸਿ ॥ [10]ਰੱਛਪਾਲ ਤਾ ਪਰ ਡਹੱਕਾਇਸਿ ॥੨੦॥ [11]ਦੋਹਰਾ ॥ ਬਹੁਰਿ ਨਦੀ ਭੀਤਰ ਪਰੀ ਜਾਤ ਭਈ ਤਰਿ ਪਾਰਿ ॥ [12]ਸਾਹਿ ਝਰੋਖਾ ਕੇ ਤਰੇ ਲਾਗਤ ਭਈ ਸੁਧਾਰਿ ॥੨੧॥ [13]ਚੌਪਈ ॥ ਜਬ ਘਰਿਯਾਰੀ ਘਰੀ ਬਜਾਵੈ ॥ [14]ਤਬ ਵਹ ਮੇਖਿਕਿ ਤਹਾਂ ਲਗਾਵੈ ॥ [15]ਬੀਤਾ ਦਿਵਸ ਰਜਨਿ ਬਡਿ ਗਈ ॥ [16]ਤਬ ਤ੍ਰਿਯ ਤਹਾਂ ਪਹੂਚਤ ਭਈ ॥ ੨੨ ॥ [17]ਅੜਿਲ ॥ ਤੈਸਹਿ ਛੋਰਿ ਤੁਰੰਗ ਝਰੋਖਾ ਬੀਚ ਕਰਿ ॥ [18]ਜਲ ਮੋ ਪਰੀ ਕੁਦਾਇ ਜਾਤ ਭੀ ਪਾਰ ਤਰਿ ॥ [19]ਸਭ ਲੋਕਨ ਕੌ ਕੌਤਕ ਅਧਿਕ ਦਿਖਾਇਕੈ ॥[20]ਹੋ ਸੇਰ ਸਾਹ ਸੌ ਬਚਨ ਕਹੇ ਮੁਸਕਾਇਕੈ ॥੨੩॥ [21]ਇਹੀ ਭਾਂਤਿ ਸੋ ਪ੍ਰਥਮ ਬਾਜ ਮੁਰਿ ਕਰ ਪਰਯੋ ॥ [22]ਦੁਤਿਯ ਅਸ੍ਵ ਤਵ ਨਿਰਖਤ ਇਹ ਛਲ ਸੌ ਹਰਯੋ ॥ [23]ਸੇਰ ਸਾਹਿ ਤਬ ਕਹਯੋ ਕਹਾ ਬੁਧਿ ਕੋ ਭਯੋ ॥ [24]ਹੋ ਰਾਹਾ ਥੋ ਜਹਾ ਤਹੀ ਸੁਰਾਹਾ ਹੂੰ ਗਯੋ ॥੨੪॥ [25]ਸਾਹ ਸਹਿਤ ਸਭ ਲੋਗ ਚਰਿਤ੍ਰ ਬਿਲੋਕਿ ਬਰ ॥ [26]ਦਾਂਤ ਦਾਂਤ ਸੋ ਕਾਟਿ ਰਹੇ ਹੈ ਦਯੋ ਕਰ ॥ [27]ਕਹੈਂ ਹਮਾਰੀ ਮਤਿਹਿ ਕਵਨ ਕਾਰਨ ਭਯੋ ॥ [28]ਹੋ ਰਾਹਾ ਤਸਕਰ ਹਰਯੋ ਸੁਰਾਹਾ ਹਮ ਦਯੋ ॥ ੨੫ ॥ [29]ਦੋਹਰਾ ॥ ਸੂਰਨ ਮੰਜਰੀ ਬਾਜ ਹਰਿ ਮਿਤ੍ਰਹਿ ਦਏ ਬਨਾਇ ॥ [30]ਚਿੱਤ੍ਰ ਬਰਨ ਸੁਤ ਨ੍ਰਿਪ ਬਰਾ ਹ੍ਰਿਦੈ ਹਰਖ ਉਪਜਾਇ ॥੨੬॥ [31]ਭਾਂਤਿ ਭਾਂਤਿ ਤਾਂ ਕੋ ਭਜੈ ਹ੍ਰਿਦੈ ਹਰਖ ਉਪਜਾਇ ॥ [32]ਸੇਰ ਸਾਹਿ ਦਿਲੀਸ ਕਹ ਤ੍ਰਿਯਾ ਚਰਿਤ੍ਰ ਦਿਖਾਇ卐 ॥੨੭॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਯਾਲੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੪੬॥੪੬੩੪॥ਅਫਜੂੰ॥

[33]ਚੌਪਈ ॥ ਬੀਰ ਤਿਲਕ ਇਕ ਨ੍ਰਿਪਤਿ ਬਿਚੱਛਨ ॥ [34]ਪੁਹਪ ਮੰਜਰੀ ਨਾਰਿ ਸੁਲੱਛਨ॥ [35]ਤਿਨ ਕੀ ਹਮ ਤੇ ਕਹਿ ਨ ਪਰਤ ਛਬਿ ॥ [36]ਰਤਿ ਤਿਹੱ ਰਹਤ ਨਿਰਖਿ ਰਤਿ ਪਤਿ ਦਬਿ ॥ ੧ ॥ [37]ਸ੍ਰੀ ਸੁਰਤਾਨ ਸਿੰਘ ਤਿਹੱ ਪੂਤਾ ॥ [38]ਜਨੁ ਖਿਧਿ ਗੜ੍ਹਾ ਦੁਤਿਯ ਪੁਰਹੂਤਾ ॥ [39]ਜਬ ਵਹੁ ਤਰੁਨ ਭਯੋ ਲਖਿ ਪਾਯੋ ॥ [40]ਤਬ ਪਿਤ ਤਾ ਕੋ ਬਯਾਹ ਰਚਾਯੋ ॥ ੨ ॥ [41]ਕਾਸਮੀਰ ਇਕ ਨ੍ਰਿਪਤਿ ਰਹਤ ਬਲ ॥ ਰੂਪਮਾਨ

卐 ਹੁਣ ਪਾਠਕ ਜਨ ਸੋਚਣ ਕਿ ਸੂਰਨ ਮਜਰੀ ਅਤੇ ਬਿਧੀ ਚਦ ਦੀ ਬਹਾਦਰੀ ਵਿਚ ਕੀ ਸ਼ੰਕਾ ਹੈ। ਜਿਵੇਂ ਸੂਰਨ ਮੰਜਰੀ ਨੇ ਆਪਣੀ ਜਾਨ ਹੂਲ ਕੇ ਪੂਰੀ ਤਨ ਦੇਹੀ ਦੇ ਨਾਲ ਆਪਣੇ ਮਿੱਤਰ ਨੂੰ ਪ੍ਰਸਨ ਕੀਤਾ। ਬਿਲਕੁਲ ਇਸੇ ਤਰ੍ਹਾਂ ਭਾਈ ਬਿਧੀ ਚੰਦ ਨੇ ਆਪਣੇ ਮਾਲਿਕ ਗੁਰੂ ਪ੍ਰਮੇਸ਼ਰ ਦੇ ਸੀਨੇ ਵਿਚ ਜਾ ਕੇ ਥਾਂ ਮੱਲ ਲਈ ਸੀ । ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ :-

ਧਨੁ ਸੁਹਾਗਨਿ ਜੋ ਪ੍ਰਭੂ ਪਛਾਨੈ ॥<br>
ਮਾਨੈ ਹੁਕਮ ਤਜੈ ਅਭਿਮਾਨੈ ॥<br>
ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥੧॥<br>
ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ ॥<br>
ਮਨ ਤਨ ਅਰਪਿ ਤਜਿ ਲਾਜ ਲੋਕਾਨੀ ॥੧॥ਰਹਾਉ॥<br>
ਸਖੀ ਸਹੇਲੀ ਕਉ ਸਮਝਾਵੈ ॥<br>
ਸੋਈ ਕਮਾਵੈ ਜੋ ਪ੍ਰਭ ਭਾਵੈ ॥<br>
ਸਾ ਸੋਹਾਗਣਿ ਅੰਕਿ ਸਮਾਵੈ ॥੨॥<br>
ਗਰਬਿ ਗਹੇਲੀ ਮਹਲੁ ਨ ਪਾਵੈ ॥

੧ ਚੌਪਈ ॥ ਜਦੋਂ ਹਜਰਤ ਨੇ ਉਸਨੂੰ ਵੇਖਿਆ
੨ ਤਾਂ ਪ੍ਰੰਸਨ ਹੋ ਗਿਆ ਉਸ ਦਾ ਸਾਰਾ ਗੁੱਸਾ ਮਿਟ ਗਿਆ
੩ ਉਸ ਦੀ ਸੁੰਦਰਤਾ ਵੇਖ ਕੇ ਬਹੁਤ ਵਡਿਆਈ ਕੀਤੀ।
੪ ਅਤੇ ੨੦ ਹਜਾਰ ਮੋਹਰਾਂ ਦੇ ਦਿੱਤੀਆਂ ॥੧੮॥
੫ ਦੋ: ॥ ਬਾਦਸ਼ਾਹ ਨੇ ਖੁਸ਼ ਹੋ ਕੇ ਕਿਹਾ ਕਿ ਐ ਸੋਹਣੇ ਸੁੰਦਰ ਚੋਰ, ਮੇਰੀ ਗੱਲ ਸੁਣ।
੬ ਤੂੰ ਮੈਨੂੰ ਉਹ ਢੰਗ ਖੋਲਕੇ ਦੱਸ ਕਿਵੇਂ ਤੂੰ ਘੋੜਾ ਚੋਰੀ ਕੀਤਾ ? ॥੧੯॥
੭ ਚੌਪਈ ॥ ਜਦ ਇਸਤਰੀ ਨੂੰ ਆਗਿਆ ਮਿਲ ਗਈ ।
੮ ਮੋਹਰਾਂ ਰੱਖ ਕੇ ਮੇਖਾਂ ਲੈ ਲਈਆਂ ।
੯ ਨਦੀ ਵਿਚ ਕੱਖਾਂ ਦੇ ਭਾਰ ਬੰਨ ਕੇ ਵਹਾ ਦਿੱਤੇ ।
੧੦ ਉਹਨਾਂ ਤੇ ਪਹਿਰੇਦਾਰ ਖੜ੍ਹਾ ਦਿੱਤੇ ॥੨੦॥
੧੧ ਦੋਹਰਾ॥ ਫਿਰ ਉਹਨਾਂ ਉਪਰ ਬੈਠ ਕੇ ਨਦੀ ਤੋਂ ਪਾਰ ਚਲੀ ਗਈ ।
੧੨ ਅਤੇ ਫਿਰ ਉਹਨਾਂ ਤੇ ਹੀ ਬੈਠ ਕੇ ਸ਼ਾਹ ਦੀ ਅਟਾਰੀ ਦੇ ਕੋਲ ਆ ਗਈ ॥੨੧॥
੧੩ ਚੌਪਈ ॥ ਜਿਸ ਵੇਲੇ ਘੜਿਆਲੀ ਘੰਟਾ ਵਜਾਵੇ ।
੧੪ ਉਹ ਕਿਲੇ ਦੀ ਕੰਧ ਵਿਚ ਮੇਖ ਠੋਕ ਦੇਵੇ (ਲੋਕ ਘੰਟੇ ਦੀ ਅਵਾਜ਼ ਹੀ ਸਮਝਦੇ) ।
੧੫ ਜਦੋਂ ਦਿਨ ਲੰਘ ਗਿਆ ਰਾਤ ਆ ਗਈ ।
੧੬ ਤਾਂ ਉਹ ਇਸਤਰੀ ਦੂਜੇ ਘੋੜੇ ਦੇ ਕੋਲ ਉਥੇ ਹੀ ਪੁੱਜ ਗਈ ॥੨੨॥
੧੭ ਅੜਿੱਲ॥ ਉਸੇ ਤਰ੍ਹਾਂ ਫਿਰ ਦੂਜਾ ਘੋੜਾ ਖੋਲ ਕੇ ਤਬੇਲੇ ਵਿਚ ਕਰਕੇ ।
੧੮ ਪਾਣੀ ਵਿਚ ਛਾਲ ਮਾਰਕੇ ਦਰਿਆ ਤੋਂ ਪਰ ਚਲੀ ਗਈ
੧੯ ਸਾਰੇ ਲੋਕਾਂ ਨੂੰ ਇਹ ਕੌਤਕ ਵਿਖਾ ਕੇ ।
੨੦ ਮੁਸਕਾਰਕੇ ਸ਼ੇਰ ਸ਼ਾਹ ਨੂੰ ਇਹ ਗੱਲ ਕਹੀ ॥੨੩॥
੨੧ ਕਿ ਇਵੇਂ ਹੀ ਮੈਂ ਪਹਿਲਾਂ ਘੋੜਾ ਮੇਰੇ ਹੱਥ ਆਇਆ ਸੀ
੨੨ ਦੂਜਾ ਇਹ ਤੇਰਾ ਘੋੜਾ ਤੇਰੇ ਸ਼ਾਹਮਣੇ ਇਸ ਢੰਗ ਨਾਲ ਲੈ ਚੱਲੀ ਹਾਂ।
੨੩ ਉਸ ਵੇਲੇ ਬਾਦਸ਼ਾਹ ਨੇ ਇਹ ਕਿਹਾ ਕਿ ਸਾਡੀ ਅਕਲ ਨੂੰ ਕੀ ਹੋ ਗਿਆ ?
੨੪ ਜਿਥੋਂ ਪਹਿਲਾਂ ਰਾਹਾ ਗਿਆ ਸੀ, ਉਥੇ ਹੀ ਸੁਰਾਹਾ ਵੀ ਚਲਾ ਗਿਆ ॥੨੪॥
੨੫ ਸ਼ਾਹ ਦੇ ਸਮੇਤ ਸਾਰੇ ਲੋਕਾਂ ਇਹ ਚਲਿੱਤਰ ਦੇਖਕੇ
੨੬ ਦੰਦ ਪੀਹ ਪੀਹ ਕੇ ਕਹਿੰਦੇ ਹਨ ਕਿ ਅਸੀਂ ਆਹ ਦੂਜਾ ਘੋੜਾ ਆਪਣੇ ਹੱਥੀਂ ਹੀ ਦੇ ਦਿੱਤਾ ਹੈ ।
੨੭ ਕਹਿੰਦੇ ਹਨ ਕਿ ਸਾਡੀ ਮੱਤ ਨੂੰ ਕੀ ਹੋ ਗਿਆ ?
੨੮ ਰਾਹਾ ਤਾਂ ਚੋਰ ਨੇ ਚੋਰੀ ਕਰ ਲਿਆ ਸੀ ਦੂਜਾ ਸੁਰਾਹਾ ਅਸੀਂ ਉਸ ਨੂੰ ਆਪ ਦੇ ਦਿੱਤਾ ॥੨੫॥
੨੯ ਦੋਹਰਾ॥ ਸਵਰਨ ਮੰਜਰੀ ਨੇ ਘੋੜੇ ਚੋਰੀ ਕਰਕੇ ਆਪਣੇ ਮਿੱਤਰ ਨੂੰ ਜਾ ਸੌਂਪੇ ।
੩੦ ਇਹ ਕਰਤਵ ਉਸ ਦਾ ਵੇਖ ਕੇ ਰਾਜੇ ਚਿੱਤਰ ਬਰਨ ਦੇ ਪੁੱਤਰ ਨੇ ਉਸ ਨੂੰ ਬਰ ਲਿਆ ਦਿਲ ਦੇ ਵਿਚ ਬੜੀ ਪ੍ਰਸੰਨਤਾ ਦੇ ਨਾਲ ॥੨੬॥
੩੧ ਹੁਣ ਤਰ੍ਹਾਂ ਤਰ੍ਹਾਂ ਉਸਦੇ ਨਾਲ ਰਮਦੀ ਹੈ ਦਿਲ ਵਿਚ ਬੜੀ ਪ੍ਰਸੰਨ ਹੋ ਕੇ ।
੩੨ ਉਸ ਇਸਤਰੀ ਨੇ ਦਿੱਲੀ ਦੇ ਬਾਦਸ਼ਾਹ ਸ਼ੇਰ ਸ਼ਾਹ ਨੂੰ ਇਹ ਚਰਿਤਰ ਵਿਖਾ ਕੇ ॥੨੭॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੪੬ਵੀਂ ਕਥਾ ਸਮਾਪਤ ਹੈ।੨੪੬। ॥੪੬੩੪॥ਚਲਦਾ॥

੩੩ ਚੌਪਈ ॥ ਤਿਲਕ ਬੀਰ ਇਕ ਰਾਜਾ ਸੀ ਬੜਾ ਸੁੰਦਰ ਵਿਲੱਖਣ ਸੀ ।
੩੪ ਅਤੇ ਪ੍ਰਹਮ ਮੰਜਰੀ ਇਕ ਇਸਤਰੀ ਸੀ ਸੁਭ ਲੱਛਣਾਂ ਵਾਲੀ।
੩੫ ਉਹਨਾਂ ਦੀ ਸੁੰਦਰਤਾ ਦਾ ਪ੍ਰਭਾਉ ਮੈਥੋਂ ਕਿਹਾ ਨਹੀਂ ਜਾਂਦਾ ।
੩੬ ਰੱਤੀ ਦਾ ਪਤੀ ਕਾਮਦੇਵ ਵੀ ਉਸ ਦੀ ਸੁੰਦਰਤਾ ਨੂੰ ਵੇਖ ਕੇ ਸਿਰ ਨੀਵਾਂ ਕਰ ਲੈਂਦਾ ਸੀ ॥੧॥
੩੭ ਸ੍ਰੀ ਸੁਰਤਾਨ ਸਿੰਘ ਉਸ ਦਾ ਪੁੱਤਰ ਸੀ ।
੩੮ ਜਾਣੋਂ ਬਿਧਨਾਂ ਨੇ ਦੂਜਾ ਇੰਦਰ ਘੜਿਆ ਹੈ ।
੩੯ ਜਿਸ ਵੇਲੇ ਉਸ ਦੇ ਮਾਤਾ ਪਿਤਾ ਨੇ ਉਸ ਨੂੰ ਜਵਾਨ ਹੋਇਆ ਵੇਖਿਆ ।
੪੦ ਤਾਂ ਉਸਦੇ ਪਿਤਾ ਨੇ ਉਸਦਾ ਵਿਆਹ ਰੱਚ ਦਿੱਤਾ।੨।
੪੧ ਕਸ਼ਮੀਰ ਦੇ ਵਿਚ ਇਕ ਬਲੀ ਰਾਜਾ ਰਹਿੰਦਾ ਸੀ ।

ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ ॥
ਕਰਮਹੀਣਿ ਮਨਮੁਖ ਦੁਖੁ ਪਾਵੈ ॥੩॥

ਗੁਰੂ ਪਤੀ ਪ੍ਰਮੇਸ਼ਰ ਦੀ ਪ੍ਰਾਪਤੀ ਲਈ ਨਿਰਮਾਣ, ਕਿਸੇ ਗਰਬ ਹੰਕਾਰ ਤੋਂ ਰਹਿਤ ਆਗਿਆਕਾਰ ਪਤੀਵਰਤਾ ਇਸਤਰੀ ਤੋਂ ਹੀ ਸਿਖਯਾ ਲੈਣ ਲਈ ਗੁਰਬਾਣੀ ਥਾਂ ਪਰ ਥਾਂ ਹਦਾਇਤ ਕਰਦੀ ਹੈ। ਜਿਸ ਤੋਂ ਮੁਕਰਿਆ ਨਹੀਂ ਜਾ ਸਕਦਾ ।

ਧਨ ਮਾਨ ਰਣਾ ਚਲ ॥ [੧]ਤਾ ਕੇ ਧਾਮ ਸੁਤਾ ਇਕ ਸੁਨੀ ॥ [੨]ਸਕਲ ਗੁਨਨ ਕੇ ਭੀਤਰ ਗੁਨੀ ॥੩॥ [੩]ਬੋਲਿ ਦਿਜ ਬਰਣ ਘਰੀ ਸੁ ਧਾਈ ॥ [੪]ਨ੍ਰਿਪ ਸੁਤ ਕੇ ਸੰਗ ਕਰੀ ਸਗਾਈ ॥ [੫]ਅਧਿਕ ਸੁ ਦਰਬੁ ਪਠੈ ਦਿਯ ਤਾ ਕੌ॥ [੬]ਬ੍ਯਾਹ ਬਿਚਾਰਿ ਬੁਲਾਯੋ ਵਾ ਕੌ ॥ ੪ ॥ [੭]ਸੁਤਾ ਕੋ ਬ੍ਯਾਹ ਜਬੈ ਤਿਨ ਦਿਯਾਇਸਿ ॥ [੮]ਹਾਟ ਪਾਟ ਬਸਤ੍ਰਨ ਸਭ ਛਾਇਸਿ ॥ [੯]ਘਰ ਘਰ ਗੀਤ ਚੰਚਲਾ ਗਾਵਤ ॥ [੧੦]ਭਾਂਤਿ ਭਾਂਤਿ ਬਾਦਿਤ੍ਰ ਬਜਾਵਤ ॥੫॥ [੧੧]ਸਕਲ ਬ੍ਯਾਹ ਕੀ ਰੀਤਿ ਕਰਹਿ ਤੇ ॥ [੧੨]ਅਧਿਕ ਦਿਜਨ ਕਹੱ ਦਾਨ ਕਰਹਿ ਵੇ ॥ [੧੩]ਜਾਚਕ ਸਭੈ ਭੂਪ ਹ੍ਵੈ ਗਏ॥ [੧੪]ਜਾਚਤ ਬਹੁਰਿ ਨ ਕਾਹੂ ਭਏ ॥੬॥ [੧੫]ਦੋਹਰਾ॥ ਸਕਲ ਰੀਤਿ ਕਰਿ ਬ੍ਯਾਹ ਕੀ ਚੜ੍ਹੇ ਜਨੇਤ ਬਨਾਇ ॥ [੧੬]ਭਾਂਤਿ ਭਾਂਤਿ ਸੋ ਕੁਅਰ ਬਨਿ ਪ੍ਰਭਾ ਨ ਬਰਨੀ ਜਾਇ ॥੭॥ [੧੭]ਚੌਪਈ ॥ ਕਾਸਮੀਰ ਭੀਤਰ ਪਹੁਚੇ ਜਬ ॥ [੧੮]ਬਾਜਨ ਲਗੇ ਬਦਿੱਤ੍ਰ ਅਮਿਤ ਤਬ ॥ [੧੯]ਨਾਚਤ ਪਾਤ੍ਰ ਅਪਾਰ ਅਨੂਪਾ ॥ [੨੦]ਕੰਚਨਿ ਹੁਰਕੁਨਿ ਰੂਪ ਸਰੂਪਾ ॥੮॥ [੨੧]ਹਾਟ ਪਾਟ ਸਭ ਬਸਤ੍ਰਨ ਛਾਏ ॥ [੨੨]ਅਗਰ ਚੰਦਨ ਭੇ ਮਗੁ ਛਿਰਕਾਏ ॥ [੨੩]ਸਭ ਘਰ ਬਾਂਧੀ ਬੰਧਨਵਾਰੈ ॥ [੨੪]ਗਾਵਤ ਗੀਤ ਸੁਹਾਵਤ ਨਾਰੈਂ ॥੯॥ [੨੫]ਅਗੂਆ ਲੇਨ ਅਗਾਊਂ ਆਏ ॥ [੨੬]ਆਦਰ ਸੌ ਕੁਅਰਹਿ ਗ੍ਰਿਹ ਲ੍ਯਾਏ ॥ [੨੭]ਭਾਂਤਿ ਭਾਂਤਿ ਤੇਂ ਕਰੈਂ ਬਡਾਈ ॥ [੨੮]ਜਾਨੁਕ ਰਾਂਕਨਿ ਧਨਿ ਨਿਧਿ ਪਾਈ ॥ ੧੦ ॥ [੨੯]ਅੜਿਲ ॥ ਤਬ ਜਸ ਤਿਲਕ ਮੰਜਰੀ ਲਈ ਬੁਲਾਇਕੈ ॥ [੩੦]ਬ੍ਯਾਹਿ ਦਈ ਨ੍ਰਿਪ ਸੁਤ ਕੇ ਸਾਥ ਬਨਾਇਕੈ ॥ [੩੧]ਦਾਜ ਅਮਿਤ ਧਨ ਦਿਯੋ ਬਿਦਾ ਕਰਿਕ ਦਏ ॥ [੩੨]ਹੋ ਬਿਰਜਵਤੀ ਨਗਰੀ ਪ੍ਰਤਿ ਤੇ ਆਵਤ ਭਏ ॥੧੧॥ [੩੩]ਚੌਪਈ ॥ ਏਕ ਸਾਹ ਕੇ ਸਦਨ ਉਤਾਰੇ ॥ [੩੪]ਗ੍ਰਿਹ ਜੈਹੈਂ ਲਖਿ ਹੈ ਜਬ ਤਾਰੇ ॥ [੩੫]ਕੁਅਰਿ ਸਾਹ ਕੋ ਪੂਤ ਨਿਹਾਰਾ ॥ [੩੬]ਤਿਹੱ ਤਨ ਤਾਨਿ ਮਦਨ ਸਰ ਮਾਰਾ ॥੧੨॥ [੩੭]ਦੋਹਰਾ ॥ ਨਿਰਖਿਤ ਰਹੀ ਲੁਭਾਇ ਛਬਿ ਮਨ ਮੈਂ ਕਿਯਾ ਬਿਚਾਰ ॥ [੩੮]ਨ੍ਰਿਪ ਸੁਤ ਸੰਗ ਨ ਜਾਇਹੌ ਇਹੈ ਹਮਾਰੋ ਯਾਰ ॥੧੩॥ [੩੯]ਚੌਪਈ ॥ ਬੋਲਿ ਲਿਯਾ ਤਾ ਕੋ ਅਪੁਨੇ ਘਰ ॥ [੪੦]ਰਤਿ ਮਾਨੀ ਤਾ ਸੌ ਹਸਿ ਹਸਿ ਕਰਿ ॥ [੪੧]ਆਲਿੰਗਨ ਚੁੰਬਨ ਬਹੁ ਲਏ ॥ [੪੨]ਬਿਬਿਧਿ ਬਿਧਨ ਸੌ ਆਸਨ ਦਏ ॥੧੪॥ [੪੩]ਅੜਿੱਲ ॥ ਬਿਹਸਿ ਬਿਹਸਿ ਦੋਊ ਕੁਅਰ ਕਲੋਲਨ ਕੌ ਕਰੈ ॥ [੪੪]ਬਿਬਿਧ ਬਿਧਨ ਕੋਕਨ ਕੇ ਮਤ ਕੌ ਉਚਰੈਂ ॥ [੪੫]ਭਾਂਤਿ ਭਾਂਤਿ ਕੇ ਆਸਨ ਕਰਹਿ ਬਨਾਇਕੈ ॥ [੪੬]ਹੋ ਲਪਟਿ ਲਪਟਿ ਦੋਊ ਜਾਂਹਿ ਪਰਮ ਸੁਖ ਪਾਇਕੈ ॥੧੫॥ [੪੭]ਕੇਲ ਕਰਤ ਸ੍ਵੈ ਜਾਂਹਿ ਬਹੁਰਿ ਉਠਿ ਰਤਿ ਕਰੈਂ ॥ [੪੮]ਭਾਂਤਿ ਭਾਂਤਿ ਚਾਤੁਰਤਾ ਮੁਖ ਤੇ ਉਚਰੈਂ 卐॥ [੪੯]ਤਰੁਨ ਤਰੁਨਿ ਜਬ ਮਿਲੈ ਨ ਕੋਊ

---

卐 ਇਸ ਪ੍ਰਕਰਣ ਦਾ ਕੇਂਦਰੀ ਭਾਵ ਕੁਦਰਤ ਦੇ ਭੰਡਾਰ ਵਿਚ ਗੂਹਜ ਪਰਕ੍ਰਿਆ ਦਾ ਵਰਨਣ ਹੈ ਜਿਸ ਬਾਰੇ ਕੋਈ ਵੀ ਕੁਝ ਨਹੀਂ ਜਾਣ ਸਕਦਾ । ਕੌਣ ਜਾਣਦਾ ਹੈ ਮੇਰੇ ਭਵਿੱਖ ਵਿਚ ਜਾਂ ਮੇਰੇ ਪੁੱਤਰ ਧੀ ਦੇ ਪੁਰਾਤਨ ਸੰਸਕਾਰਾਂ ਵਿਚ ਕੁਦਰਤ ਵਲੋਂ ਕੀ ਲੇਖ ਲਿਖੇ ਹੋਏ ਹਨ । ਕਈ ਐਸੇ ਅਚੰਭੇ ਵੇਖਣ ਵਿਚ ਆਉਂਦੇ ਹਨ ਬੱਚੇ ਦੀ ਪੈਦਾਇਸ਼ ਕਿਸੇ ਦੇ ਘਰ ਵਿਚ ਹੁੰਦੀ ਹੈ, ਪ੍ਰਵਰਿਸ਼ ਕੋਈ ਹੋਰ ਕਰਦਾ ਹੈ, ਸ਼ਾਦੀ ਕਿਸੇ ਨਾਲ ਹੁੰਦੀ ਹੈ ਅਤੇ ਜੀਵਨ ਸਬੰਧ ਕਿਧਰੇ ਹੋਰ ਜਾ ਲੱਗਦੇ ਹਨ । ਸ੍ਰੀ ਕ੍ਰਿਸ਼ਨ ਜੀ ਦਾ ਜਨਮ ਦੇਵਕੀ ਦੀ ਪਵਿੱਤਰ ਕੁਖੋਂ ਤੇ ਉਗਰ ਸੈਨ ਦੇ ਘਰ ਵਿਚ ਹੋਇਆ ਸੀ । ਪਰ ਪਾਲ ਪਲੋਸ ਬਾਬਾ ਨੰਦ ਤੇ ਜਸ਼ੋਧਾਂ ਨੇ ਕੀਤੀ । ਜਿਥੇ ਦੇਵਕੀ ਨੰਦਨ ਕਿਹਾ ਜਾਂਦਾ ਹੈ ਉਥੇ ਜਸ਼ੋਧਾਂ ਨੂੰ ਵੀ ਮਾਤਾ ਦਾ ਨਿਯੋਜਤ ਹੋਣਾ ਅਸਚਰਜ ਨਹੀਂ । "ਕੰਗਣਾ ਸ਼ਸਪਾਲ ਕੇ ਹਾਥ ਰਹਿਯੋ ਬਿਧਨਾ ਕਿਛੁ ਔਰ ਕੀ ਔਰ ਠਟੀ ਹੈ" ।

....ਜੋ ਬੜਾ ਸੁੰਦਰ, ਧਨਪਤੀ ਤੇ ਯੁੱਧ ਦਾ ਰਣਧੀਰ ਸੀ
੧ ਉਸਦੇ ਘਰ ਇਕ ਪੁੱਤਰੀ ਸੁਣੀਂਦੀ ਸੀ ।
੨ ਜੋ ਸਾਰੇ ਗੁਣਾਂ ਵਿਚ ਨਿਪੁੰਨ ਸੀ ॥੩॥
੩ ਬ੍ਰਾਹਮਣ ਸੱਦਕੇ ਸ਼ਗਨ ਦੇ ਕੇ ਤੋਰ ਦਿੱਤੇ ।
੪ ਅਤੇ ਰਾਜੇ (ਬੀਰ ਤਿਲਕ) ਦੇ ਪੁੱਤਰ ਨਾਲ ਉਸ ਦੀ ਮੰਗਣੀ ਕਰ ਦਿਤੀ ।
੫ ਬਹੁਤ ਸਾਰਾ ਧਨ ਦੇ ਦਿੱਤਾ ।
੬ ਅਤੇ ਵਿਆਹ ਦਾ ਦਿਨ ਮਿਥ ਕੇ ਸੱਦਾ ਭੇਜ ਦਿੱਤਾ। ॥੪॥
੭ ਜਦ ਪੁੱਤਰੀ ਦਾ ਵਿਆਹ ਦਿਤਾ ।
੮ ਬਾਜ਼ਾਰ ਨੂੰ ਸੁੰਦਰ ਬਸਤਰਾਂ ਨਾਲ ਸਜਾਏ ਗਏ ।
੯ ਘਰ ਘਰ ਔਰਤਾਂ ਗੀਤ ਗਾਉਣ ਲੱਗੀਆਂ ।
੧੦ ਤਰ੍ਹਾਂ ਤਰ੍ਹਾਂ ਦੇ ਵਾਜੇ ਵੱਜਣ ਲੱਗੇ ॥੫॥
੧੧ ਉਹਨਾਂ ਵਿਆਹ ਦੀਆਂ ਸਭ ਰਸਮਾਂ ਰੀਤਾਂ ਕੀਤੀਆਂ ।
੧੨ ਬ੍ਰਾਹਮਣਾਂ ਨੂੰ ਬਹੁਤ ਦਾਨ ਦਿੱਤਾ ।
੧੩ ਸਭ ਮੰਗਤੇ ਅਮੀਰ ਹੋ ਗਏ ।
੧੪ ਅਤੇ ਫਿਰ ਕਿਤੇ ਭੀਖ ਮੰਗਣ ਨਹੀਂ ਗਏ ॥੬॥
੧੫ ਦੋਹਰਾ ॥ ਵਿਆਹ ਦੀ ਸਭ ਰੀਤ ਪੂਰੀ ਕਰਕੇ ਜੰਞ ਬਣਾ ਕੇ ਤੁਰ ਪਏ ।
੧੬ ਤਰ੍ਹਾਂ ਤਰ੍ਹਾਂ ਨਾਲ ਜਵਾਨ ਸਜ-ਫਬ ਗਏ ਜਿੰਨ੍ਹਾਂ ਦਾ ਰੂਪ ਕਹਿਣ ਤੋਂ ਬਾਹਰ ਸੀ ॥੭॥
੧੭ ਚੌਪਈ ॥ ਜਦ ਕਸ਼ਮੀਰ ਜਾ ਪਹੁੰਚੇ ।
੧੮ ਉਸ ਵੇਲੇ ਬੇ-ਸ਼ੁਮਾਰ ਵਾਜੇ ਵੱਜਣ ਲੱਗੇ ।
੧੯ ਬਹੁਤ ਹੀ ਸੁੰਦਰ ਨਾਚੀਆਂ ਨੱਚਣ ਲੱਗੀਆਂ ।
੨੦ ਜਿੰਨ੍ਹਾਂ ਦਾ ਸੁੰਦਰ ਸਰੂਪ ਸੋਨੇ ਨੂੰ ਵੀ ਘੂਰਦਾ ਸੀ॥੮॥
੨੧ ਬਾਜ਼ਾਰ ਰੇਸ਼ਮੀ ਬਸਤਰਾਂ ਨਾਲ ਸਜਾਏ ਸਨ ।
੨੨ ਅਗਰ, ਚੰਦਨ ਆਦਿ ਸੁਗੰਧੀਆਂ ਛਿੜਕੀਆਂ ਹੋਈਆਂ ਸਨ ਰਾਹ ਵਿਚ ।
੨੩ ਸਾਰੇ ਘਰਾਂ ਦੇ ਦਰਵਾਜੇ ਸੇਹਰੇ ਆਦਿ ਬੰਨ੍ਹ ਕੇ ਸਜਾਏ ਹੋਏ ਸਨ ।
੨੪ ਇਸਤਰੀਆਂ ਗੀਤ ਗਾਉਂਦੀਆਂ ਸੋਭਦੀਆਂ ਸਨ ॥੯॥
੨੫ ਆਗੂ ਲੋਕ ਬਰਾਤ ਦੇ ਸਵਾਗਤ ਲਈ ਅੱਗੋਂ ਲੈਣ ਆਏ ਸਨ ।
੨੬ ਸਤਿਕਾਰ ਨਾਲ ਵਿਆਂਹਦੜ ਨੂੰ ਘਰ ਲਿਆਏ ।
੨੭ ਤਰ੍ਹਾਂ ਤਰ੍ਹਾਂ ਨਾਲ ਵਡਿਆਈ ਕਰਨ ਲੱਗੇ ।
੨੮ ਜਿਵੇਂ ਕੰਗਾਲ ਨੂੰ ਨੌਂ ਨਿਧਾਂ ਮਿਲ ਜਾਣ ॥੧੦॥
੨੯ ਅੜਿੱਲ॥ ਉਦੋਂ ਹੀ ਜਸ ਤਿਲਕ ਮੰਜਰੀ ਬੁਲਾ ਲਈ ।
੩੦ ਰਾਜ ਕੁਮਾਰ ਨਾਲ ਵਿਆਹ ਵੀ ਦਿਤੀ ਢੰਗ ਨਾਲ ।
੩੧ ਬੇਅੰਤ ਧਨ ਦਾਜ ਦੇ ਕੇ ਵਿਦਾ ਕਰ ਦਿਤੇ ।
੩੨ ਉਹ ਬਿਰਜਵਤੀ ਨਗਰੀ ਵਿਚ ਪਹੁੰਚ ਗਏ ॥੧੧॥
੩੩ ਚੌਪਈ ॥ ਇਕ ਸ਼ਾਹੂਕਾਰ ਦੇ ਘਰ ਉਤਾਰਾ ਕੀਤਾ ।
੩੪ ਅਤੇ ਇਹ ਵਿਚਾਰ ਕਰ ਲਈ ਕਿ ਘਰ ਉਦੋਂ ਜਾਵਾਂਗੇ ਜਦੋਂ ਤਾਰੇ ਦਿਸਣ ਲੱਗ ਜਾਣਗੇ ਰਾਤ ਨੂੰ ।
੩੫ ਜਦ ਰਾਜਕੁਮਾਰੀ ਨੇ ਸ਼ਾਹੂਕਾਰ ਦਾ ਪੁੱਤਰ ਵੇਖਿਆ ।
੩੬ ਤਾਂ ਉਸਦੇ ਖਿੱਚਕੇ ਕਾਮ ਨੇ ਤੀਰ ਮਾਰ ਦਿਤਾ ॥੧੨॥
੩੭ ਦੋਹਰਾ ॥ ਉਸ ਦਾ ਰੂਪ ਦੇਖ ਕੇ ਲਲਚਾ ਗਈ ਅਤੇ ਮਨ ਵਿਚ ਸੋਚਿਆ ।
੩੮ ਕਿ ਮੈਂ ਰਾਜੇ ਦੇ ਪੁੱਤਰ ਨਾਲ ਨਹੀਂ ਜਾਵਾਂਗੀ, ਮੇਰਾ ਤਾਂ ਇਹੀ ਯਾਰ ਹੈ ॥੧੩॥
੩੯ ਚੌਪਈ ॥ ਉਸ ਨੂੰ ਆਪਣੇ ਕਮਰੇ ਵਿਚ ਬੁਲਾ ਲਿਆ ।
੪੦ ਉਸ ਨਾਲ ਹੱਸ ਹੱਸ ਕੇ ਸੁਮੇਲ ਕੀਤਾ ।
੪੧ ਅਲਿੰਗਨ ਅਤੇ ਚੁੰਬਨ ਬਹੁਤ ਕੀਤੇ ।
੪੨ ਅਤੇ ਵਿਧੀ ਪੂਰਬਕ ਆਸਣ ਦਿਤੇ ॥੧੪॥
੪੩ ਅੜਿੱਲ॥ ਦੋਵੇਂ ਕੁਮਾਰ ਹੱਸ ਹੱਸਕੇ ਕਲੋਲ ਕਰਦੇ ਰਹੇ
੪੪ ਅਤੇ ਕੋਕ ਸ਼ਾਸ਼ਤਰ ਵਿਧੀ ਨਾਲ ਉਚਾਰਨ ਕਰਦੇ ।
੪੫ ਤਰ੍ਹਾਂ ਤਰ੍ਹਾਂ ਦੇ ਆਸਣ ਕਰਦੇ ਹਨ ਸੰਵਾਰ ਕੇ ।
੪੬ ਲਿਪਟ ਲਿਪਟ ਕੇ ਦੋਨੋਂ ਬੜਾ ਸੁਖੀ ਹੁੰਦੇ ।੧੫।
੪੭ ਬਿਹਾਰ ਕਰਕੇ ਸੌਂ ਜਾਂਦੇ ਨੇ ਮੁੜ ਕੇ ਫਿਰ ਉਠ ਖਲੋਂਦੇ
੪੮ ਤਰ੍ਹਾਂ ਤਰ੍ਹਾਂ ਦੀ ਗੱਲਾਂ ਮੂੰਹ ਤੋਂ ਕਰਦੇ ਹਨ ।
੪੯ ਜਦੋਂ ਇਕ ਜਵਾਨ ਤੇ ਮੁਟਿਆਰ ਮਿਲ ਜਾਣ ਤਾਂ ਕੌਣ

---

ਬੇਦ ਕੇ ਬੀਚ ਲਿਖੀ ਬਿਧ ਜਿਉ
ਜਦਬੀਰ ਬਿਆਹ ਤਿਹੀ ਬਿਧ ਕੀਨੋ ॥
ਜੋ ਰੁਕਮੀ ਤੇ ਭਲੀ ਬਿਧ ਕੈ
ਰੁਕਮੱਨਹਿ ਕੋ ਪੁਨ ਜੀਤ ਕੇ ਲੀਨੋ ॥ (ਅੰਗ ੫੦੯)

ਸੋ ਇਉਂ ਇਹੋ ਜਿਹੇ ਵਕਿਆਤ ਅਨੇਕਾਂ ਵੇਖਣ ਵਿਚ ਆਉਂਦੇ ਹਨ ਜਿਹਨਾਂ ਨੂੰ ਰੱਬ ਦੇ ਰੰਗ ਕਿਹਾ ਜਾ ਸਕਦਾ ਹੈ ਜਿਵੇਂ ਰੁਕਮਣੀ ਨੇ ਪਹਿਲਾਂ ਆਪਣੇ ਕੰਤ (ਪਤੀ) ਕ੍ਰਿਸ਼ਨ ਨੂੰ ਮਨਾ ਲਿਆ ਉਸ ਨੂੰ ਆਪਣੇ ਪ੍ਰੇਮ ਦੇ ਬੰਧਨ ਵਿਚ ਬੰਨ ਲਿਆ ਫਿਰ ਉਸ ਦੀ ਸੇਜ ਤੇ ਸੁਭਾਇਮਾਨ ਹੋ ਗਈ ਅਤੇ ਪ੍ਰਮਾਣ ਰੂਪ ਧਾਰਨ ਕਰ ਗਈ ਜਿਸ ਦਾ ਪ੍ਰਮਾਣ ਸ੍ਰੀ ਗੁਰੂ ਅਮਰ ਦਾਸ ਜੀ ਸਮਝਾਉਂਦੇ ਹਨ ਤੇ ਇਹੋ ਜਿਹਾ ਪ੍ਰੇਮ ਕਰਨ ਦਾ ਆਦੇਸ਼ ਦਿੰਦੇ ਹਨ :-

ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥
ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ ॥
ਕਾਮਿਣਿ ਪਿਰ ਮਨੁ ਮਾਨਿਆ ਤਉ ਬਣਿਆ ਸੀਗਾਰੁ ॥
ਕੀਆ ਤਉ ਪਰਵਾਣੁ ਹੈ ਜੇ ਸਹੁ ਧਰੇ ਪਿਆਰੁ ॥
ਭਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ ॥

ਹਾਰਹੀ ॥ [੧]ਹੋ ਬੇਦ ਸਾਸਤ੍ਰ ਸਿੰਮ੍ਰਿਤਿ ਇਹ ਭਾਂਤਿ ਉਚਾਰਹੀ ॥੧੬॥ [੨]ਤ੍ਰਿਯਾ ਬਾਚ ॥ [੩]ਚੌਪਈ ॥ ਮੈ ਨ੍ਰਿਪ ਸੁਤ ਕੇ ਸੰਗ ਨ ਜੈਹੌ ॥ [੪]ਬਿਨੁ ਦਾਮਨ ਇਹ ਹਾਥ ਬਿਕੈਹੌ ॥ [੫]ਧਾਇ ਸੁਤਾ ਤਬ ਕੁਅਰ ਹਕਾਰੀ ॥ [੬]ਤਵਨ ਪਾਲਕੀ ਭੀਤਰ ਡਾਰੀ ॥੧੭॥ [੭]ਦਿਵਸ ਰਾਜ ਅਸਤਾਚਲ ਗਯੋ ॥ [੮]ਪ੍ਰਾਚੀ ਦਿਸਿ ਤੇ ਸਸਿ ਪ੍ਰਗਟਯੋ ॥ [੯]ਨ੍ਰਿਪ ਸੁਤ ਭੇਦ ਪਛਾਨ੍ਯੋ ਨਾਹੀ ॥ [੧੦]ਤਾਰਨ ਕੀ ਸਮੁਝੀ ਪਰਛਾਹੀ ॥੧੮॥ [੧੧]ਅਨਤ ਤ੍ਰਿਯਾ ਕੌ ਲੈ ਗ੍ਰਿਹ ਗਯੋ ॥ [੧੨]ਭੇਦ ਨ ਪਸੁ ਪਾਵਤ ਕਛੁ ਭਯੋ ॥ [੧੩]ਧਾਇ ਭੇਦ ਸੁਨਿ ਅਤਿ ਹਰਖਾਨੀ ॥ [੧੪]ਮੋਰੀ ਸੁਤਾ ਕਰੀ ਬਿਧਿ ਰਾਨੀ ॥੧੯॥ ਦੋਹਰਾ ॥ [੧੫]ਰਾਜ ਕੁਅਰਿ ਸੁਤ ਸਾਹ ਕੇ ਸਦਨ ਰਹੀ ਸੁਖ ਪਾਇ ॥ [੧੬]ਘਾਲ ਪਾਲਕੀ ਧਾਇ ਕੀ ਦੁਹਿਤਾ ਦਈ ਪਠਾਇ ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸੈਂਤਾਲੀਸ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੨੪੭॥੪੬੫੪॥ਅਫਜੂੰ॥

[੧੭]ਦੋਹਰਾ ॥ ਨਦੀ ਨਰਬਦਾ ਕੋ ਰਹੈ ਨ੍ਰਿਪਤਿ ਚਿਤ੍ਰਰਥ ਨਾਮ ॥ [੧੮]ਦੇਸ ਦੇਸ ਕੇ ਏਸ ਜਿਹ ਜਪਤ ਆਠਹੂੰ ਜਾਮ ॥੧॥ [੧੯]ਚੌਪਈ ॥ ਚਿੱਤ੍ਰ ਮੰਜਰੀ ਤਾ ਕੀ ਤ੍ਰਿਯ ਬਰ ॥ [੨੦]ਜਾਨੁਕ ਪ੍ਰਭਾ ਦਿਪਤਿ ਕਿਰਣਾ ਧਰ ॥ [੨੧]ਚਾਰਿ ਪੁੱਤ੍ਰ ਤਾ ਕੇ ਸੁੰਦਰ ਅਤਿ ॥ [੨੨]ਸੂਰਬੀਰ ਬਲਵਾਨ ਬਿਕਟ ਮਤਿ ॥੨॥ [੨੩]ਦੋਹਰਾ ॥ ਚਿੱਤ੍ਰਕੇਤ, ਬਚਿੱਤ੍ਰ ਧੁਜ ਸਸਿਧੁਜ, ਰਵਿਧੁਜ, ਸੂਰ ॥ [੨੪]ਜਿਨ ਕੇ ਧਨੁਖ ਟੰਕੋਰ ਧੁਨਿ ਰਹਤ ਜਗਤ ਮੈਂ ਪੂਰ ॥੩॥ [੨੫]ਚੌਪਈ ॥ ਨਵਲ ਸਾਹ ਇਕ ਰਹਤ ਨਗਰ ਤਿਹ ॥ [੨੬]ਸਸਿ ਆਭਾ ਵਤਿ ਦੁਹਿਤਾ ਘਰ ਜਿਹ ॥ [੨੭]ਅਮਿਤ ਪ੍ਰਭਾ ਜਨਿਯਤ ਜਾ ਕੀ ਜਗ ॥ [੨੮]ਸੁਰ ਆਸੁਰ ਥਕਿ ਰਹਤ ਨਿਰਖ ਮਗ ॥੪॥ [੨੯]ਦੋਹਰਾ ॥ ਚਾਰਿ ਪੁੱਤ ਜੇ ਨ੍ਰਿਪਤਿ ਕੇ ਤਾ ਕੀ ਪ੍ਰਭਾ ਨਿਹਾਰਿ ॥ [੩੦]ਰੀਝਿ ਰਹਤ ਭੇ ਚਿਤ ਬਿਖੈ ਮਨ ਕ੍ਰਮ ਬਚ ਨਿਰਧਾਰ ॥੫॥ [੩੧]ਚੌਪਈ ॥ ਨ੍ਰਿਪ ਸੁਤ ਦੂਤਿਕ ਤਹਾਂ ਪਠਾਇਸ ॥ [੩੨]ਭਾਂਤਿ ਭਾਂਤਿ ਤਿਹ ਤ੍ਰਿਯਹਿ ਭੁਗਾਇਸਿ ॥ [੩੩]ਇਹੀ ਭਾਂਤਿ ਚਾਰੌ ਉਠਿ ਧਾਏ ॥ [੩੪]ਚਾਰੋਂ ਚਲਿ ਤਾਂ ਕੇ ਗ੍ਰਿਹ ਆਏ ॥੬॥ [੩੫]ਦੋਹਰਾ ॥ ਸਾਹ ਸੁਤਾ ਅਤਿ ਪਤਿਬ੍ਰਤਾ ਅਧਿਕ ਚਤੁਰ ਮਤਿਵਾਨ ॥ [੩੬]ਚਾਰਹੁ ਪਠਯੋ ਸੰਦੇਸ ਲਿਖਿ ਚਿਤ ਚਰਿਤ੍ਰ ਇਕ ਆਨ ॥੭॥ [੩੭]ਚੌਪਈ ॥ ਜੁਦੋ ਜੁਦੋ ਲਿਖਿ ਚਹੁੰਨ ਪਠਾਯੋ ॥ [੩੮]ਕਿਸੂ ਕੋ ਭੇਦ ਨ ਕਿਸੂ ਜਤਾਯੋ ॥ [੩੯]ਸਖੀ ਭਏ ਇਹ ਭਾਂਤਿ ਸਿਖਾਇਸਿ ॥ [੪੦]ਰਾਜ ਕੁਮਾਰਨ ਬੋਲਿ ਪਠਾਇਸਿ ॥੮॥ [੪੧]ਸਾਹੁ ਸੁਤਾ ਬਾਚ ਸਖੀ ਸੌ ॥ [੪੨]ਦੋਹਰਾ ॥ ਜਿਮਿ

---

ਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥੧॥
ਕਾਜਲ ਫੂਲ ਤੰਬੋਲ ਰਸੁ ਲੈ ਧਨ ਕੀਆ ਸੀਗਾਰੁ ॥
ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰੁ ॥੨॥
(ਅੰਗ ੭੦੮)

ਨਿਚੋੜ- ਸਾਨੂੰ ਗੁਰਸਿੱਖ ਹੋਣ ਲਈ ਪਹਿਲਾਂ ਗੁਰੂ ਨੂੰ ਆਪਣੇ ਹਿਰਦੇ ਦੀ ਸੇਜ ਤੇ ਸੁਭਾਇਮਾਨ ਕਰਨਾ ਚਾਹਿਦਾ ਹੈ । ਫਿਰ ਗੁਰੂ ਦੀ ਸਿੱਖੀ ਵਾਲਾ ਭੇਸ਼ ਬਣਾਉਣਾ ਸਫਲਾ ਹੋਵੇਗਾ । ਜੇ ਅਸੀਂ ਗੁਰ ਸਿੱਖਾਂ ਵਾਲਾ ਭੇਸ ਤਾਂ ਧਾਰਨ ਕਰ ਲਿਆ ਪਰ ਗੁਰੂ ਕੰਤ ਨੂੰ ਅਪਣਾਇਆ ਹੀ ਨਹੀਂ ਲੋਕ ਲਾਜ ਦੇ ਵੱਸ ਅਨੇਕਾਂ ਮਿੱਤਰ ਕਾਇਮ ਕੀਤੇ ਹੋਇ ਨੇ ਤਾਂ ਸਾਡਾ ਅੰਮ੍ਰਿਤ ਛੱਕ ਕੇ ਗੁਰੂ ਪਤੀ ਨਾਲ ਫੇਰੇ ਲੈਣੇ ਵੀ ਇਕ ਢੌਂਗ ਹੀ ਹੋਵੇਗਾ । ਜਿਵੇਂ ਜਸ ਤਿਲਕ ਮੰਜਰੀ ਨੇ ਵਿਆਹ ਤਾਂ ਕਿਸੇ ਹੋਰ ਦੇ ਨਾਲ ਕਰਾਇਆ ਤੇ ਪਤੀ ਕੋਈ ਹੋਰ ਲੱਭ ਲਿਆ ਇਹੋ ਹਾਲ ਉਨ੍ਹਾਂ ਸਿੱਖਾਂ ਦਾ ਹੈ ਕਿ ਗੁਰੂ ਤਾਂ ਹੋਰ ਸੀ ਪਰ ਗੁਰੂ ਨੂੰ ਛੱਡ ਕੇ ਪੂਜਾ ਹੋਰ ਦੇਵੀ ਦੇਵਤਿਆ ਜਾਂ ਗੁੱਗੇ, ਮਾਤਾ, ਮੂਰਤੀਆਂ ਦੀ ਹੀ ਕਰਦੇ ਰਹੇ ।

....ਥੱਕਦਾ ਹੈ ?
੧ ਬੇਦ ਸ਼ਾਸ਼ਤਰ ਤੇ ਸਿਮ੍ਰਿਤੀਆਂ ਸਭ ਇਸ ਤਰ੍ਹਾਂ ਕਹਿੰਦੀਆਂ ਹਨ ।।੧੬।।
੨ ਇਸਤਰੀ ਕਹਿੰਦੀ ਹੈ-
੩ ਮੈਂ ਰਾਜੇ ਦੇ ਪੁੱਤਰ ਨਾਲ ਨਹੀਂ ਜਾਵਾਂਗੀ ।
੪ ਬਿਨਾਂ ਪੈਸੇ ਇਸ (ਸ਼ਾਹ ਦੇ ਪੁੱਤਰ ਹੱਥ ਇਕ ਗਈ ਹਾਂ,
੫ ਰਾਜ ਦੁਲਾਰੀ ਨੇ ਨਾਈ ਦੀ ਪੁੱਤਰੀ ਬੁਲਾ ਲਈ ।
੬ ਉਹ (ਡੋਲੇ) ਪਾਲਕੀ ਵਿਚ ਬੈਠਾ ਦਿੱਤੀ ।।੧੭।।
੭ ਸੂਰਜ ਛਿਪ ਗਿਆ ।
੮ ਪੂਰਬ ਵਲੋਂ ਚੰਦ੍ਰਮਾਂ ਪ੍ਰਕਾਸ਼ ਹੋ ਗਿਆ ।
੯ ਰਾਜੇ ਦੇ ਪੁੱਤਰ ਨੇ ਇਸ ਗੱਲ ਦੇ ਭੇਤ ਨੂੰ ਨਾ ਜਾਣਿਆ
੧੦ ਤਾਰਿਆਂ ਦਾ ਪਰਛਾਂਵਾਂ ਹੀ ਸਮਝਿਆ (ਭੁਲੇਖਾ ਪੈ ਗਿਆ) ।।੧੮।।
੧੧ ਹੋਰ ਹੀ ਇਸਤਰੀ ਨੂੰ ਲੈ ਕੇ ਘਰ ਚਲਾ ਗਿਆ ।
੧੨ ਉਸ ਪਸ਼ੂ ਨੂੰ ਕੁਝ ਵੀ ਭੇਤ ਨਾ ਲੱਗਾ ।
੧੩ ਨੈਣ ਇਹ ਗੱਲ ਸੁਣ ਕੇ ਬਹੁਤ ਪ੍ਰਸੰਨ ਹੋਈ ।
੧੪ ਕਿ ਮੇਰੀ ਪੁੱਤਰੀ ਬਿਧਾਤਾ ਨੇ ਰਾਣੀ ਬਣਾ ਦਿੱਤੀ ਹੈ ।।੧੯।।
੧੫ ਦੋਹਰਾ ।। ਰਾਜ ਕੁਮਾਰ ਦੀ ਪੁੱਤਰੀ ਸ਼ਾਹੂਕਾਰ ਕੇ ਘਰ ਖੁਸ਼ੀ ਨਾਲ ਰਹਿ ਗਈ ।
੧੬ ਪਾਲਕੀ ਵਿਚ ਪਾ ਕੇ ਨਾਈ ਦੀ ਪੁੱਤਰੀ ਭੇਜ ਦਿੱਤੀ ।।੨੦।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੪੭ਵੀਂ ਕਥਾ ਸਮਾਪਤ ਹੈ।੨੪੭। ।।੪੬੫੪।।ਚਲਦਾ।।

---

੧੭ ਦੋਹਰਾ ।। ਨਰਬਦਾ ਨਦੀ ਦੇ ਕਿਨਾਰੇ ਚਿਤਰਰਥ ਨਾਮ ਦਾ ਰਾਜਾ ਰਹਿੰਦਾ ਸੀ ।
੧੮ ਦੇਸ਼ਾਂ ਦੇਸ਼ਾਂ ਦੇ ਰਾਜੇ ਜਿਸ ਨੂੰ ਅੱਠੇ ਪਹਿਰ ਯਾਦ ਕਰਦੇ ਸਨ ।।੧।।
੧੯ ਚੌਪਈ ।। ਚਿੱਤਰ ਮੰਜਰੀ ਉਸ ਦੀ ਇਸਤਰੀ ਸੀ ।
੨੦ ਜਾਣੋਂ ਉਸੀ ਦੀ ਸ਼ੋਭਾ ਸੂਰਜ ਦੇ ਬਰਾਬਰ ਸੀ ।
੨੧ ਉਸ ਦੇ ਘਰ ਵਿਚ ਬੜੇ ਸੁੰਦਰ ਚਾਰ ਪੁੱਤਰ ਸਨ ।
੨੨ ਸੂਰਮੇਂ ਬਾਹਦੁਰ ਤੇ ਸੁੱਧ ਮੱਤ ਵਾਲੇ ਸਨ ।।੨।।
੨੩ ਦੋਹਰਾ।। ਉਹਨਾਂ ਦੇ ਨਾਮ ਚਿੱਤਰਕੇਤ, ਬਚਿੱਤਰ ਧੁਜ, ਸਸੀ ਧੁਜ, ਰਵੀ ਧੁਜ, ਸੂਰਮੇਂ ਸਨ ।
੨੪ ਜਿਨ੍ਹਾਂ ਦੇ ਧਨੁੱਖ ਦੀ ਟੰਕਾਰ ਜਗਤ ਵਿਚ ਸੁਣਾਈ ਦਿੰਦੀ ਸੀ ।।੩।।
੨੫ ਚੌਪਈ ।। ਉਹਨਾਂ ਦੇ ਨਗਰ ਵਿਚ ਇਕ ਨਵਲ ਸ਼ਾਹ ਰਹਿੰਦਾ ਸੀ ।
੨੬ ਚੰਦ੍ਰਮਾਂ ਜਿਹੀ ਸੂਰਤ ਦੀ ਉਹਨਾਂ ਦੇ ਘਰ ਉਸ ਦੀ ਪੁੱਤਰੀ ਸੀ ।
੨੭ ਜਿਸ ਦੀ ਸ਼ੋਭਾ ਜਗਤ ਵਿਚ ਬਹੁਤ ਫੈਲੀ ਹੋਈ ਸੀ ।
੨੮ ਦੇਵਤੇ ਅਤੇ ਪੁਰਸ਼ ਸਭ, ਰਾਹ ਜਾਂਦੀ ਨੂੰ ਵੇਖਦੇ ਥੱਕ ਜਾਂਦੇ ਸਨ ।।੪।।
੨੯ ਦੋ:।। ਰਾਜੇ ਦੇ ਚਾਰੇ ਪੁੱਤਰ ਉਸਦੀ ਸੁੰਦਰਤਾ ਨੂੰ ਵੇਖਕੇ
੩੦ ਉਸ ਤੇ ਆਸ਼ਕ ਹੋ ਗਏ ਆਪਣੇ ਦਿਲ ਦੇ ਵਿਚ ਮਨ ਬਚਨ ਕ੍ਰਮ ਕਰਕੇ ।।੫।।
੩੧ ਚੌਪਈ ।। ਰਾਜੇ ਦੇ ਪੁੱਤਰਾਂ ਨੇ ਇਕ ਵਿਚੋਲੀ ਉਸ ਦੇ ਪਾਸ ਭੇਜ ਦਿੱਤੀ ।
੩੨ ਉਸ ਲੜਕੀ ਨੇ ਗੱਲਾਂ ਬਾਤਾਂ ਨਾਲ ਉਸ ਨੂੰ ਭੁਗਤਾ ਦਿੱਤਾ (ਦਿਲ ਦਾ ਕੋਈ ਭੇਤ ਉਹਨਾਂ ਨੂੰ ਨਾ ਦਿੱਤਾ) ।
੩੩ ਇਸੇ ਤਰ੍ਹਾਂ ਉਹ ਚਾਰੇ ਭਾਈ ਉਠ ਤੁਰੇ ।
੩੪ ਚਾਰੇ ਹੀ ਉਸ ਦੇ ਬੁਲਾਏ ਹੋਏ ਵਾਰੀ ਵਾਰੀ ਉਸ ਦੇ ਘਰ ਆ ਗਏ ।।੬।।
੩੫ ਦੋਹਰਾ ।। ਸ਼ਾਹ ਦੀ ਪੁੱਤਰੀ ਬਹੁਤ ਪਤੀ ਬਰਤਾ ਸੀ ਤੇ ਬੜੀ ਚਤੁਰ ਸਿਆਣੀ ਬੁੱਧੀਵਾਨ ਸੀ ।
੩੬ ਦਿਲ ਵਿਚ ਇਕ ਚਰਿਤਰ ਵਿਚਾਰ ਕੇ ਚਾਰਾਂ ਨੂੰ ਲਿਖ ਕੇ ਪੱਤਰ ਭੇਤ ਦਿੱਤੇ (ਅੱਗੇ ਪਿਛੇ ਵਕਤ ਦੇ ਕੇ) ।੭।
੩੭ ਚੌਪਈ ।। ਜਿਵੇਂ ਲਿਖ ਚਾਰਾਂ ਨੂੰ ਭੇਜਿਆ ।
੩੮ ਅਤੇ ਇਕ ਦੂਜੇ ਦੇ ਪੱਤਰ ਦਾ ਕਿਸੇ ਨੂੰ ਭੇਤ ਨਾ ਦਿੱਤਾ । ਇਕ ਨੂੰ ਦੂਜੇ ਬਾਰੇ ਕੋਈ ਪਤਾ ਨਹੀਂ ਸੀ ।
੩੯ ਇਕ ਸਖੀ ਨੂੰ ਬੁਲਾ ਕੇ ਇਹ ਗੱਲ ਸਮਝਾ ਦਿੱਤੀ ਤੇ ਇਸ ਤਰ੍ਹਾਂ ਸਿਖਾ ਦਿੱਤਾ ।
੪੦ ਕਿ ਤੂੰ ਜਾ ਕੇ ਰਾਜ ਕਮਾਰਾਂ ਨੂੰ ਸੱਦ ਲੈ ਆ ।।੮।।
੪੧ ਸ਼ਾਹ ਦੀ ਪੁੱਤਰੀ ਕਹਿੰਦੀ ਹੈ ਸਖੀ ਨੂੰ ।
੪੨ ਦੋਹਰਾ ।। ਜਿਸ ਤਰ੍ਹਾਂ.....

ਜਿਮਿ ਨ੍ਰਿਪ ਸੁਤ ਆਇ ਹੈਂ ਉੱਤਮ ਭੇਖ ਸੁ ਧਾਰਿ ॥ [੧]ਤਿਮਿ ਤਿਮਿ ਪਗਨ ਖਰਾਕ ਤੈ ਕਿਜਿਯੋ ਮੇਰੈ ਦ੍ਵਾਰ ॥੯॥ [੨]ਪ੍ਰਥਮ ਪੁੱਤ੍ਰ ਜਬ ਨ੍ਰਿਪਤਿ ਕੋ ਆਯੋ ਭੇਖ ਸੁ ਧਾਰਿ ॥ [੩]ਪਾਇਨ ਕੋ ਖਟਕੋ ਕਿਯੋ ਆਨਿ ਸਖੀ ਤਿਹ ਦ੍ਵਾਰ ॥੧੦॥ [੪]ਚੌਪਈ ॥ ਹਾ ਹਾ ਪਦ ਤਬ ਤਰੁਨਿ ਉਚਾਰੋ ॥ [੫]ਹਾਥਨ ਕੌ ਛਤਿਯਾ ਪਰ ਮਾਰੋ ॥ [੬]ਕੋਊ ਆਹਿ ਦ੍ਵਾਰ ਮੁਰਿ ਠਾਢਾ ॥ [੭]ਤਾ ਤੇ ਅਧਿਕ ਤ੍ਰਾਸ ਮੁਹਿ ਬਾਢਾ ॥੧੧॥ [੮]ਨ੍ਰਿਪ ਸੁਤ ਕਹ੍ਯੋ ਜਤਨ ਇਕ ਕਰੋ ॥ [੯]ਚਾਰਿ ਸੰਦੂਕ ਹੈਂ, ਇਕ ਮੈਂ ਪਰੋ ॥ [੧੦]ਏਕ ਸੰਦੂਕ ਮਾਂਝ ਰਹਿਹੋ ਦੁਰਿ ॥ [੧੧]ਜੈ ਹੈਂ ਲੋਕ ਬਿਲੋਕ ਬਿਮੁਖ ਘਰ ॥੧੨॥ [੧੨]ਇਮਿ ਸੰਦੂਕ ਭੀਤਰ ਤਿਹੱ ਡਾਰੋ ॥ [੧੩]ਦੁਤਿਯ ਨ੍ਰਿਪਤਿ ਕੋ ਪੁੱਤ੍ਰ ਹਕਾਰੋ ॥ [੧੪]ਪਗ ਖਟਕੋ ਸਹਚਰਿ ਤਬ ਕੀਨੋ ॥ [੧੫]ਦੁਤਿਯ ਸੰਦੂਕ ਡਾਰਿ ਤਿਹੱ ਦੀਨੋ ॥੧੩॥ [੧੬]ਦੋਹਰਾ ॥ ਇਹ ਛਲ ਨ੍ਰਿਪ ਕੇ ਚਾਰਿ ਸੁਤ, ਚਹੂੰ ਸੰਦੂਕਨ ਡਾਰਿ ॥ [੧੭]ਤਿਨ ਪਿਤੁ ਗ੍ਰਿਹ ਪਯਾਨੋ ਕਿਯੋ ਉੱਤਿਮ ਭੇਖ ਸੁਧਾਰਿ ॥੧੪॥ [੧੮]ਚੌਪਈ ॥ ਚਾਰਿ ਸੰਦੂਕ ਸੰਗ ਲੀਨੇ ਕਰ ॥ [੧੯]ਪਹੁਚਤ ਭਈ ਨ੍ਰਿਪਤਿ ਕੇ ਦਰ ਪਰ ॥ [੨੦]ਜਬ ਰਾਜਾ ਕੋ ਰੂਪ ਨਿਹਾਰ੍ਯੋ ॥ [੨੧]ਤਾਂ ਪਰ ਵਾਰਿ ਨਦੀ ਤਿਨ ਡਾਰ੍ਯੋ ॥ ੧੫ ॥ [੨੨]ਦੋਹਰਾ ॥ ਵਾਰਿ ਸੰਦੂਕ ਨ੍ਰਿਪਾਲ ਪਰ ਦਏ ਨਦੀ ਮੈਂ ਡਾਰਿ ॥ [੨੩]ਸਭ ਛਤ੍ਰਿਨ ਛਿਨ ਮੋ ਛਲਾ ਕੋਊ ਨ ਸਕਾ ਬਿਚਾਰ* ॥੧੬॥ [੨੪]ਚੌਪਈ ॥ ਧੰਨਯ ਧੰਨਯ ਸਭ ਲੋਕ ਬਖਾਨੈ ॥ [੨੫]ਭੇਦ ਅਭੇਦ, ਨ ਮੂਰਖ ਜਾਨੈ ॥ [੨੬]ਭੂਪ ਭਗਤਿ ਤਿਹੱ ਅਧਿਕ ਬਿਚਾਰ੍ਯੋ ॥ [੨੭]ਨ੍ਰਿਪ ਪਰ ਦਰਬੁ ਇਤੋ ਜਿਨ ਵਾਰ੍ਯੋ ॥ ੧੭॥ [੨੮]ਤਬ ਰਾਜੈ ਇਹ ਭਾਂਤਿ ਉਚਾਰ੍ਯੋ ॥ [੨੯]ਸਾਹ ਸੁਤਾ ਜੇਤੋ ਧਨ ਵਾਰ੍ਯੋ ॥ [੩੦]ਛੋਰਿ ਭੰਡਾਰ ਤਿਤੋ ਤਿਹੱ ਦੀਜੈ ॥ [੩੧]ਮੰਤ੍ਰਿਨ ਕਹਾ ਬਿਲੰਬ ਨ ਕੀਜੈ ॥੧੮॥ [੩੨]ਚਾਰਿ ਸੰਦੂਕ ਅਸਰਫੀ ਦੀਨੀ ॥ [੩੩]ਸਾਹੁ ਸੁਤਾ ਸਭ ਹੀ ਸੋ ਲੀਨੀ ॥ [੩੪]ਨ੍ਰਿਪ ਕੇ ਚਾਰੌ ਪੂਤ ਡੁਬਾਈ ॥ [੩੫]ਲੈ ਧਨੁ ਅਮਿਤ ਬਹੁਰਿ ਘਰ ਆਈ ॥ ੧੯ ॥ [੩੬]ਦੋਹਰਾ ॥ ਇਹ ਛਲ ਸੋ ਸੁਤਿ ਨ੍ਰਿਪਤਿ ਕੇ ਚਾਰੌ ਦਏ ਡੁਬਾਇ ॥ [੩੭]ਆਨਿ ਧਾਮ ਬਹੁਰੋ ਬਸੀ ਹ੍ਰਿਦੈ ਹਰਖ ਉਪਜਾਇ ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਅਠਤਾਲੀਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੪੮॥੪੬੭੪॥ਅਫਜੂੰ॥

[੩੮]ਚੌਪਈ ॥ ਬੱਤਿਸੁ ਲੱਛਨ ਨਗਰ ਇਕ ਸੋਹੈ ॥ [੩੯]ਜਾ ਕੇ ਤਟ ਅਮਰਾਵਤਿ ਕੋ ਹੈ ॥ [੪੦]ਸੈਨ ਸੁਲੱਛਨ ਨ੍ਰਿਪ ਤਹ ਸੁਭ ਮਤਿ ॥ [੪੧]ਸੂਰਬੀਰ ਬਲਵਾਨ ਬਿਕਟ ਮਤਿ ॥ ੧ ॥ [੪੨]ਮੰਜ੍ਰਿ ਬਿਚੱਛਨਿ ਨਾਰਿ ਤਵਨਿ ਬਰ ॥ [੪੩]ਪੜ੍ਹੀ

* ਇਸ ਪ੍ਰਕਰਣ ਵਿਚ ਸਿਆਣਪ ਦਾ ਸੰਦੇਸ ਦੇ ਕੇ ਦੱਸਿਆ ਹੈ ਕਿ ਜੇ ਕਿਤੇ ਡਾਢਿਆਂ ਨਾਲ ਵਾਹ ਪੈ ਜਾਵੇ ਤਾਂ ਉਥੇ ਜ਼ੋਰ ਤੇ ਇਨਕਾਰ ਅਤੇ ਹੱਠ ਕੰਮ ਨਹੀਂ ਕਰਦਾ। ਉਥੇ ਅਕਲ ਹੀ ਕੰਮ ਦੇ ਸਕਦੀ ਹੈ। ਜੇ ਇਹ ਸਾਹੂਕਾਰ ਦੀ ਪੁੱਤਰੀ ਕੋਈ ਅੜੀ ਵਾਲੀ ਗੱਲ ਕਰਦੀ ਤਾਂ ਰਾਜੇ ਦੇ ਪੁੱਤਰਾਂ ਅੱਗੇ ਉਸ ਦੀ ਕੋਈ ਪੇਸ਼ ਨਹੀਂ ਸੀ ਜਾਣੀ। ਜਬਰੀ ਮੰਗਾ ਲੈਂਦੇ ਕੋਈ ਦੂਸ਼ਣ ਲਾ ਕੇ ਫਸਾ ਲੈਂਦੇ ਜਾਂ ਉਥੋਂ ਉਜੜਨ ਤੇ ਮਜਬੂਰ ਕਰ ਦਿੰਦੇ। ਉਸ ਵੇਲੇ ਰਾਜੇ ਸ਼ਾਹੀ ਚਲਦੀ ਸੀ। ਰਯਤ ਨੂੰ ਰਾਜੇ ਭੇਡ ਬੱਕਰੀਆਂ ਬਣਾ ਕੇ ਹਿੱਕ ਰਹੇ ਸਨ ਜਿਸ ਨੂੰ ਚਾਹੁਣ ਜ਼ਿਬਾਹ ਕਰ ਦੇਣ। ਇਹ ਪ੍ਰਕਰਣ ਪਹਿਲੀ ਨਸੀਹਤ ਇਹ ਇੰਦਾ ਹੈ ਕਿ ਕਦੇ ਭੁੱਲਕੇ ਵੀ ਆਪ ਤੋਂ ਮਾੜੇ ਦੇ ਵੀ ਘਰ ਜਾਕੇ ਪ੍ਰਾਈ ਇਸਤਰੀ ਦੇ ਰੂਪ ਤੇ ਲੁਭਾਇਮਾਨ ਨਾ ਹੋਵੋ। ਜੇ ਜਾਉਗੇ ਤਾਂ ਇਕ ਦਿਨ ਇਹਨਾਂ ਚਾਰੇ ਸੂਰਬੀਰ, ਸੁੰਦਰ ਤੇ ਛੈਲ ਰਾਜੇ ਦੇ ਪੁੱਤਾਂ ਵਾਂਗ ਆਪਣੀ ਕੀਮਤੀ ਮਨੁੱਖਾ ਦੇਹ ਗੁਆ ਬੈਠੋਗੇ।

ਦੂਜੀ ਇਹ ਕਿ ਜੇ ਕਿਸੇ ਡਾਢੇ ਨਾਲ ਵਾਸਤਾ ਪੈ ਜਾਵੇ ਤਾਂ ਉਥੇ ਕਿਸੇ ਢੰਗ ਤੇ ਤਰੀਕੇ ਨਾਲ ਪੇਸ਼ ਆਉ, ਜਿਸ ਤਰੀਕੇ ਨਾਲ ਸਰਪ ਤਾਂ ਮਾਰਿਆ ਜਾਵੇ, ਪਰ ਆਪਣੀ ਜਾਨ ਅਤੇ ਧਰਮ 'ਤੇ ਹਰਫ ਨਾ ਆਵੇ।

....ਰਾਜੇ ਦੇ ਪੁੱਤਰ ਆਉਣਗੇ ਸੁੰਦਰ ਬਸਤਰ ਪਹਿਨ ਕੇ।
੧ ਉਸੇ ਤਰ੍ਹਾਂ ਤੂੰ ਮੇਰੇ ਦਰਵਾਜੇ 'ਤੇ ਪੈਰਾਂ ਦਾ ਖੜਕਾ ਕਰ ਦੇਵੀਂ ॥੯॥
੨ ਜਦ ਰਾਜੇ ਦਾ ਪਹਿਲਾ ਪੁੱਤਰ ਬਣ-ਠਣ ਕੇ ਆਇਆ।
੩ ਗੋਲੀ ਨੇ ਆ ਕੇ ਪੈਰਾਂ ਦਾ ਖੜਕਾ ਕਰ ਦਿਤਾ ॥੧੦॥
੪ ਚੌਪਈ ॥ ਤਦ ਇਸਤਰੀ ਨੇ "ਹਾਏ ਹਾਏ" ਕਿਹਾ।
੫ ਅਤੇ ਦੋਵੇਂ ਹੱਥ ਛਾਤੀ 'ਤੇ ਮਾਰੇ।
੬ ਕਿ ਕੋਈ ਮੇਰੇ ਦਰਵਾਜੇ ਤੇ ਆ ਖੜਾ ਹੈ।
੭ ਤਾਂ ਤੇ ਮੈਨੂੰ ਬਹੁਤ ਡਰ ਲਗਦਾ ਹੈ ॥੧੧॥
੮ ਰਾਜੇ ਦੇ ਪੁੱਤਰ ਨੂੰ ਕਿਹਾ ਕਿ ਇਕ ਯਤਨ ਕਰ।
੯ ਕਿ ਇਹ ਚਾਰ ਸੰਦੂਕ ਹਨ, ਇਕ ਦੇ ਵਿਚ ਵੜ ਜਾਉ।
੧੦ ਉਹ ਇਕ ਸੰਦੂਕ ਵਿਚ ਵੜ ਕੇ ਪੈ ਗਿਆ।
੧੧ ਤਾਂ ਕਿ ਜੋ ਲੋਕ ਉਥੇ ਹਨ, ਉਹ ਆਪਣੇ ਘਰ ਚਲੇ ਜਾਣਗੇ ॥੧੨॥
੧੨ ਇਸ ਤਰ੍ਹਾਂ ਉਸ ਨੂੰ ਸੰਦੂਕ ਵਿਚ ਪਾ ਦਿਤਾ।
੧੩ ਫਿਰ ਰਾਜੇ ਦਾ ਦੂਸਰਾ ਪੁੱਤਰ ਬੁਲਾ ਲਿਆ।
੧੪ ਤਾਂ ਗੋਲੀ ਨੇ ਪੈਰਾਂ ਦਾ ਖੜਕਾ ਕਰ ਦਿਤਾ।
੧੫ ਉਸ ਨੂੰ ਦੂਸਰੇ ਸੰਦੂਕ ਵਿਚ ਪਾ ਦਿਤਾ ॥੧੩॥
੧੬ ਦੋਹਰਾ ॥ ਇਸ ਧੋਖੇ ਨਾਲ ਰਾਜੇ ਦੇ ਚਾਰੇ ਪੁੱਤਰ ਚਹੁੰ ਸੰਦੂਕਾਂ ਵਿਚ ਪਾ ਦਿਤੇ।
੧੭ ਵਧੀਆ ਭੇਸ ਬਣਾ ਕੇ ਉਹਨਾਂ ਦੇ ਪਿਤਾ ਦੇ ਘਰ ਚਲੀ ਗਈ ॥੧੪॥
੧੮ ਚੌਪਈ ॥ ਚਾਰੇ ਸੰਦੂਕ ਨਾਲ ਲੈ ਲਏ।
੧੯ ਰਾਜੇ ਦੇ ਦਰਵਾਜੇ 'ਤੇ ਪਹੁੰਚ ਗਈ।
੨੦ ਜਦ ਰਾਜੇ ਦਾ ਰੂਪ ਦੇਖਿਆ।
੨੧ ਤਾਂ ਉਸ ਦੇ ਉਤੋਂ ਦੀ ਵਾਰ ਕੇ ਚਾਰੇ ਸੰਦੂਕ ਨਦੀ ਦੇ ਵਿਚ ਰੋੜ੍ਹ ਦਿਤੇ ॥੧੫॥
੨੨ ਦੋਹਰਾ ॥ ਚਾਰੇ ਸੰਦੂਕ ਰਾਜੇ ਤੋਂ ਵਾਰ ਕੇ ਨਦੀ ਵਿਚ ਸੁੱਟ ਦਿਤੇ।
੨੩ ਸਾਰੇ ਸੂਰਮਿਆਂ ਨੂੰ ਪਲ ਵਿਚ ਧੋਖਾ ਦੇ ਦਿੱਤਾ, ਕੋਈ ਵੀ ਨਾ ਜਾਣ ਸਕਿਆ ॥੧੬॥
੨੪ ਚੌਪਈ ॥ ਸਭ ਲੋਕ ਧੰਨ ਧੰਨ ਕਹਿ ਉੱਠੇ।
੨੫ ਅੰਦਰ ਦਾ ਭੇਦ ਕਿਸੇ ਮੂਰਖ ਨੂੰ ਨਾ ਪਤਾ ਲੱਗਾ।
੨੬ ਰਾਜੇ ਨੇ ਉਸ ਨੂੰ ਆਪਣੀ ਸ਼ਰਧਾਵਾਨ ਸਮਝਿਆ।
੨੭ ਜਿਸ ਨੇ ਰਾਜੇ ਉਤੋਂ ਇੰਨਾਂ ਧਨ ਵਾਰ ਦਿਤਾ ॥੧੭॥
੨੮ ਫਿਰ ਰਾਜੇ ਨੇ ਇਸ ਤਰ੍ਹਾਂ ਕਿਹਾ।
੨੯ ਸ਼ਾਹ ਦੀ ਪੁੱਤਰੀ ਨੇ ਜਿਤਨਾ ਧਨ ਮੇਰੇ ਤੇ ਵਾਰਿਆ ਹੈ।
੩੦ ਖਜਾਨਾ ਖੋਲਕੇ ਉਤਨਾ ਧਨ ਇਸ ਨੂੰ ਦੇ ਦਿਉ।
੩੧ ਵਜੀਰਾਂ ਨੂੰ ਕਹਿ ਦਿੱਤਾ ਕੇ ਦੇਰ ਨਹੀਂ ਕਰਨੀ ॥੧੮॥
੩੨ ਚਾਰ ਸੰਦੂਰ ਭਰਕੇ ਮੋਹਰਾਂ ਦੇ ਦਿੱਤੀਆਂ।
੩੩ ਸ਼ਾਹ ਦੀ ਪੁਤਰੀ ਨੇ ਸਾਰੀਆਂ ਹੀ ਮੋਹਰਾਂ ਲੈ ਲਈਆਂ।
੩੪ ਰਾਜੇ ਦੇ ਚਾਰੇ ਪੁੱਤਰ ਡੋਬ ਦਿੱਤੇ।
੩੫ ਅਤੇ ਬੇਅੰਤ ਧਨ ਲੈਕੇ ਘਰ ਆ ਗਈ ॥੧੯॥
੩੬ ਦੋ: ॥ ਇਸ ਤਰਾਂ ਧੋਖਾ ਕਰਕੇ ਰਾਜੇ ਦੇ ਚਾਰੇ ਪੁੱਤਰ ਨਦੀ ਦੇ ਵਿਚ ਡੋਬ ਦਿੱਤੇ।
(ਧੋਖੇਬਾਜਾਂ ਨੂੰ ਛਲ ਕੇ ਆਪਣਾ ਧਰਮ ਬਚਾ ਲਿਆ)
੩੭ ਮੁੜਕੇ ਆਕੇ ਆਪਣੇ ਘਰ ਵਸ ਗਈ ਖੁਸ਼ੀ ਨਾਲ ॥੨੦॥੧॥
ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੪੮ਵੀਂ ਕਥਾ ਸਮਾਪਤ ਹੈ।੨੪੮। ॥੪੬੭੪॥ਚਲਦਾ॥

---

੩੮ ਬਤੀਸ ਲੱਛਨ ਇਕ ਨਗਰ ਸੋਭਦਾ ਸੀ।
੩੯ ਉਸ ਦੇ ਬਰਾਬਰ ਸੁਰਗਪੁਰੀ ਵੀ ਕੀ ਹੈ ? ਭਾਵ ਉਹ ਨਗਰ ਸੁਰਗਾਂ ਤੋਂ ਵੀ ਸੁੰਦਰ ਸੀ।
੪੦ ਸੁਲੱਛਨ ਸੈਨ ਉਥੇ ਰਾਜਾ ਬੜਾ ਬੁਧੀ ਵਾਨ ਸੀ।
੪੧ ਜੋ ਸੂਰਬੀਰ, ਬਲੀ ਅਤੇ ਤੀਖਣ ਬੁੱਧੀਵਾਲਾ ਸੀ ॥੧॥
੪੨ ਉਸ ਦੇ ਘਰ ਬਿਚੱਛਨ ਮੰਜਰੀ ਇਸਤਰੀ ਸੀ।

ਬਯਾਕਰਨ ਸਾਸਤ੍ਰ ਕੋਕ ਸਰ ॥ [੧]ਸੋਭਾ ਅਧਿਕ ਤਵਨ ਕੀ ਸੋਹਤ ॥ [੨]ਸੁਰ ਨਰ ਨਾਗ ਅਸੁਰ ਮਨ ਮੋਹਤ ॥੨॥ [੩]ਅੜਿਲ ॥ ਏਕ ਸਾਹ ਕੋ ਪੂਤ ਤਹਾਂ ਸੁੰਦਰ ਘਨੋ ॥ [੪]ਜਨੁ ਔਤਾਰ ਮਦਨ ਕੋ ਯਾ ਜਗ ਮੋ ਬਨੋ ॥ [੫]ਬਿਤਨਕੇਤ ਤਿਹੱ ਨਾਮ ਕੁਅਰ ਕੋ ਜਾਨਿਯੈ ॥ [੬]ਹੋ ਜਾ ਸਮ ਸੁੰਦਰ ਅਵਰ ਨ ਕਤਹੁ ਬਖਾਨਿਯੈ ॥੩॥ [੭]ਨੈਨ ਹਰਿਨ ਕੇ ਹਰੇ, ਬੈਨ ਪਿਕ ਕੇ ਹਰੇ ॥ [੮]ਜਨੁਕ ਸਾਨਿ ਪਰ ਬਿਸਿਖ ਦੋਊ ਬਾਢਿਨ ਧਰੇ ॥ [੯]ਬਿਨਾ ਪ੍ਰਹਾਰੇ ਲਗਤ ਨ ਕਾਢੇ ਜਾਤ ਹੈਂ ॥ [੧੦]ਹੋ ਖਟਕਤ ਹਿਯ ਕੇ ਮਾਂਝ ਸਦਾ ਪਿਯ ਰਾਤ ਹੈਂ ॥੪॥ [੧੧]ਨਿਰਖਿ ਤਵਨ ਕੋ ਰੂਪ ਤਰਿਨਿ ਮੋਹਿਤ ਭਈ॥ [੧੨]ਲੋਕ ਲਾਜ ਕੁਲ ਕਾਨਿ ਤਯਾਗਿ ਤਬ ਹੀ ਦਈ ॥ [੧੩]ਆਸਿਕ ਕੀ ਤ੍ਰਿਯ ਭਾਂਤਿ ਰਹੀ ਉਰਝਾਇਕੈ ॥ [੧੪]ਹੋ ਸਕ੍ਯੋ ਨ ਧੀਰਜ ਬਾਂਧਿ ਸੁ ਲਿਯੋ ਬੁਲਾਇਕੈ ॥੫॥ [੧੫]ਚੌਪਈ ॥ ਭੇਦਿ ਪਾਇ ਤ੍ਰਿਯ ਤਾਹਿ ਬੁਲਾਇਸਿ ॥ [੧੬]ਭਾਂਤਿ ਭਾਂਤਿ ਭੋਜਨਹਿ ਖਵਾਇਸਿ ॥ [੧੭]ਕੇਲ ਕਰਨ ਤਾਸੌ ਚਿਤ ਚਹਾ ॥ [੧੮]ਲਾਜਿ ਬਿਸਾਰਿ ਪ੍ਰਗਟ ਤਿਹੱ ਕਹਾ ॥੬॥ [੧੯]ਬਿਤਨਕੇਤ ਜਬ ਯੌ ਸੁਨਿ ਪਾਯੋ ॥ [੨੦]ਭੋਗ ਨ ਕਿਯੋ ਨਾਕ ਐਂਠਾਯੋ ॥ [੨੧]ਸੁਨਿ ਅਬਲਾ, ਮੈ ਤੋਹਿ ਨ ਭਜਿਹੌ ॥ [੨੨]ਨਾਰਿ ਆਪਨੀ ਕੌ ਨਹਿ ਤਜਿਹੌ ॥੭॥ [੨੩]ਦੋਹਰਾ॥ ਜੌ ਉਪਾਇ ਕੋਟਿਕ ਕਰਹੁ ਲਛਿਕ ਕਰਹੁ ਇਲਾਜ ॥ [੨੪]ਧਰਮ ਆਪਨੋ ਛਾਡਿ ਤੁਹਿ ਤਊ ਨ ਭਜਹੌ ਆਜ ॥੮। [੨੫]ਚੌਪਈ ॥ ਰਾਨੀ ਜਤਨ ਕੋਟਿ ਕਰਿ ਰਹੀ ॥ [੨੬]ਏਕੈ ਨਾਂਹਿ ਮੂੜ੍ਹ ਤਿਹ ਗਹੀ। [੨੭]ਕੋਪ ਭਯੋ ਤ੍ਰਿਯ ਕੇ ਜਿਯ ਭਾਰੋ ॥ [੨੮]ਤਾ ਕੌ ਬਾਂਧਿ ਭੋਹਰੇ ਡਾਰੋ॥੯॥ [੨੯]ਤਾ ਕੌ ਬਾਂਧਿ ਭੋਹਰਾ ਡਾਰਾ॥ [੩੦]ਮੂਆ ਸਾਹੁ ਸੁਤ ਜਗਤ ਉਚਾਰਾ॥ [੩੧]ਸੌਦਾ ਕਾਜ ਕਹਯੋ ਕਹੂੰ ਗਯੋ ॥ [੩੨]ਚੋਰਨ ਮਾਰਿ, ਲੂਟਿ ਧਨ ਲਯੋ ॥੧੦॥ [੩੩]ਭੇਸ ਅਨੂਪ ਤਰੁਨਿ ਤਿਨ ਧਰਾ ॥ [੩੪]ਅਭਰਨ ਅੰਗ ਅੰਗ ਮੈ ਕਰਾ ॥ [੩੫]ਬਿਤਨਕੇਤ ਕੇ ਢਿਗ ਚਲ ਗਈ ॥ [੩੬]ਭਾਂਤਿ ਅਨੇਕਨਿ ਹੇਰਤ ਭਈ ॥੧੧॥ [੩੭]ਅੜਿਲ ॥ ਗ੍ਰੀਵ ਅੰਚਰਾ ਡਾਰਿ, ਰਹੀ ਸਿਰ ਨਯਾਇਕੈ ॥ [੩੮]ਪਕਰਿ ਕੁਅਰ ਕੇ ਪਾਇ, ਰਹੀ ਲਪਟਾਇਕੈ ॥ [੩੯]ਏਕ ਬਾਰ ਡਰ ਡਾਰਿ, ਆਨਿ ਪਿਯ ਰਤਿ ਕਰੋ॥ [੪੦]ਹੋ ਸਕਲ ਕਾਮ ਕੋ ਤਾਪ ਹਮਾਰੋ ਅਬ ਹਰੋ ॥੧੨॥ [੪੧]ਚੌਪਈ ॥ ਮਰਿ ਮਰਿ ਜਨਮ ਕੋਟਿ ਤੁਮ ਧਰੋ ॥ [੪੨]ਬਾਰ ਹਜਾਰ ਪਾਇ ਕਿ ਨ ਪਰੋ ॥ [੪੩]ਤੋਕੋ ਪਊ ਨ ਭਜੋ[1] ਨਿਲਜ[2] ਤਬ ॥ [੪੪]ਕਹਿ ਦੈਹੋ ਤਵ ਪਤਿ ਪ੍ਰਤਿ ਬਿਧਿ ਸਬ ॥੧੩॥ [੪੫]ਅਧਿਕ ਜਤਨ ਰਾਨੀ ਕਰਿ ਹਾਰੀ ॥ [੪੬]ਪਾਇ ਪਰੀ ਲਾਤਨ ਜੜ੍ਹ ਮਾਰੀ ॥ [੪੭]ਚਲੁ ਕੂਕਰੀ ਨਿਲੱਜ ਮੂੜ੍ਹ ਮਤਿ ॥ [੪੮]ਕਾਮ ਭੋਗ ਚਾਹਤ ਮੋ ਸੋ ਕਤ ॥੧੪॥ [੪੯]ਕੁਬਚ[3] ਸੁਨੇ ਤ੍ਰਿਯ ਭਈ ਬਿਮਨ ਮਨ

---

1. ਭਜੋ ਪੋਲਾ ਬੋਲੋ, 2 ਨਿਲੱਜ ਅਧਕ ਲਾ ਕੇ ਬੋਲ, 3 'ਕੁ' ਅਗੇਤਰ ਲਾ ਕੇ ਫਿਰ 'ਬਚ' = ਕੁ-ਬਚ ਪੜੋ ।

☞ਇੱਥੋਂ ਤੱਕ ਬਿਤਨ ਕੇਤ ਆਪਣੇ ਧਰਮ ਦੇ ਸੰਦਰਭ ਵਿਚ ਨਿਰੰਤਰ ਠੀਕ ਸੀ । ਜਿਹੜੇ ਲੋਕ ਰਾਹ ਛੱਡ ਕੇ ਵਿੰਗੇ ਟੇਡੇ ਉਜਾੜੀਂ ਤੁਰਦੇ ਹਨ ਉਹਨਾਂ ਨੂੰ ਦਰਗਾਹ ਵਿਚ ਜਾ ਕੇ ਕੋਈ ਟਿਕਾਣਾ ਭਾਵ ਥਾਂ ਨਹੀਂ ਪ੍ਰਾਪਤ ਹੁੰਦਾ ਜਿਥੋਂ ਤੱਕ ਧਰਮ ਤੇ ਸਿੱਧੇ ਰਾਹ ਦਾ ਸਬੰਧ ਸੀ । ਬਿਤਨ ਕੇਤ ਠੀਕ ਸੀ ਆਪਣੇ ਇਸਤਰੀ ਧਰਮ ਤੇ ਅਰੂੜ ਸੀ ਜਿਸ ਦੀ ਗੁਰਬਾਣੀ ਵੀ ਸਿੱਖਿਆ ਦਿੰਦੀ ਹੈ :-

ਵਾਟ ਨ ਪਾਵਉ ਵੀਗਾ ਜਾਉ ॥
ਦਰਗਹ ਬੈਸਣ ਨਾਹੀ ਥਾਉ ॥

(ਅੰਗ ੩੫੪)

ਪ੍ਰੰਤੂ ਜੇ ਅੱਗੇ ਦਰਿਆ ਚੜ੍ਹਿਆ ਹੋਇਆ ਹੈ ਤਾਂ ਬੇੜੇ ਦਾ ਸਹਾਰਾ ਲੈਣਾ ਹੀ ਠੀਕ ਹੈ ਜੇ ਅੱਗੇ ਬਘਿਆੜ ਜਾਂ ਸ਼ੇਰ ਰਾਹ ਰੋਕੀ ਖੜਾ ਹੈ ਤਾਂ ਰਾਹ ਛੱਡ ਕੇ ਕੁਰਾਹੇ ਤੁਰਨਾ ਹੀ ਲਾਭਦਾਇਕ ਹੋਵੇਗਾ ਜਾਂ ਅਕਲ ਨਾਲ ਉਸ ਦਾ ਟਾਕਰਾ ਕਰਨ ਲਈ ਕੁਝ ਅਕਲ ਤੋਂ ਕੰਮ ਲੈਣਾ ਪਏਗਾ ਨਹੀਂ ਤਾਂ ਬਚਾਉ ਦੀ ਆਸ ਨਹੀਂ ਹੁੰਦੀ । ਇਹ ਵੀ ਠੀਕ ਨਹੀ ਕਿ ਧਰਮ ਲਈ ਆਪਣੀ ਆਹੁਤੀ ਪਾ ਦੇਣੀ ਹੀ ਸ਼ਹੀਦੀ ਦਾ ਸਿਹਰਾ ਪ੍ਰਾਪਤ ਕਰਨਾ ਹੈ। ☞

ਜੋ ਵਿਆਕਰਨ, ਕੋਕ ਸ਼ਾਸ਼ਤਰ ਅਤੇ ਹੋਰ ਸ਼ਾਸ਼ਤਰ ਵੀ ਪੜੀ ਹੋਈ ਸੀ ।
੧ ਜਿਸ ਦਾ ਜਸ ਬਹੁਤ ਸ਼ੋਭਦਾ ਸੀ ।
੨ ਅਤੇ ਦੇਵਤੇ ਮਨੁੱਖ ਨਾਗ ਤੇ ਦੈਂਤ ਸਭ ਦੇ ਮਨ ਮੋਹਂਦੀ ਸੀ ॥੨॥
੩ ਅੜਿੱਲ ॥ ਇਕ ਉਥੇ ਸ਼ਾਹੂਕਾਰ ਦਾ ਪੁੱਤਰ ਬਹੁਤ ਹੀ ਸੁੰਦਰ ਸੀ ।
੪ ਜਾਣੋਂ ਕਿ ਇਸ ਜਗਤ ਵਿਚ ਕੋਈ ਕਾਮ ਦਾ ਹੀ ਅਵਤਾਰ ਹੈ ।
੫ ਬਿਤਨ ਕੇਤ ਉਸ ਕੁਮਾਰ ਦਾ ਨਾਮ ਜਾਣ ਲਵੋ ।
੬ ਜਿਸ ਦੇ ਬਰਾਬਰ ਦਾ ਸੁੰਦਰ ਹੋਰ ਕਿਤੇ ਵੀ ਨਹੀਂ ਸੀ ਕਿਹਾ ਜਾਂਦਾ ॥੩॥
੭ ਨੇਤਰ ਇਉਂ ਸਨ ਜਿਵੇਂ ਹਰਨ ਦੇ ਚੁਰਾ ਲਏ ਅਤੇ ਬੋਲ ਕੋਇਲ ਜਿਹੇ ਮਿੱਠੇ ।
੮ ਦੋਵੇਂ ਨੇਤਰ ਜਾਣੋਂ ਕਮਾਣ ਉਪਰ ਤੀਰ ਰੱਖੇ ਹੋਏ ਹਨ ਕੱਟਣ ਵਾਸਤੇ ਸਾਣ 'ਤੇ ਤਿੱਖੇ ਕਰਕੇ ।
੯ ਜਿਹੜੇ ਬਿਨਾਂ ਹੀ ਮਾਰੇ ਐਸੇ ਖੁੱਭਦੇ ਜੋ ਕੱਢੇ ਨਹੀਂ ਜਾਂਦੇ ।
੧੦ ਜਿਸਦੇ ਹਿਰਦੇ ਦੇ ਵਿਚ ਖੁਬ ਜਾਂਦੇ ਨੇ ਸ਼ੋ ਹਰ ਵੇਲੇ ਚੁਭਦੇ ਰਹਿੰਦੇ ਹਨ ॥੪॥
੧੧ ਉਸ ਦਾ ਰੂਪ ਵੇਖ ਕੇ ਉਹ ਇਸਤਰੀ ਮੋਹਤ ਹੋ ਗਈ।
੧੨ ਲੋਕਾਂ ਦੀ ਲੱਜਾ ਜਾਂ ਕੁਲ ਦੀ ਹਾਨੀ ਦਾ ਭੈਅ ਛੱਡ ਦਿੱਤਾ ।
੧੩ ਆਸ਼ਕਾਂ ਵਾਂਗ ਉਦਾਸ ਹੋ ਕੇ ਰਹਿ ਗਈ ।
੧੪ ਦਿਲ ਧੀਰਜ ਵਿਚ ਨਾ ਰਹਿ ਸਕਿਆ ਇਸ ਲਈ ਬੁਲਾ ਹੀ ਲਿਆ ਮਿੱਤਰ ਨੂੰ ਸੁਨੇਹਾ ਭੇਜ ਕੇ ॥੫॥
੧੫ ਚੌਪਈ ॥ ਪਤਾ ਕਰਕੇ ਉਸ ਇਸਤਰੀ ਨੇ ਉਸਨੂੰ ਬੁਲਾ ਲਿਆ ।
੧੬ ਆਏ ਨੂੰ ਤਰ੍ਹਾਂ ਤਰ੍ਹਾਂ ਦੇ ਭੋਜਨ ਖਵਾਏ ।
੧੭ ਉਸ ਨਾਲ ਮਿਲਣ ਲਈ ਚਿੱਤ ਨੇ ਚਾਹਿਆ ।
੧੮ ਲੱਜਿਆ ਦੀ ਜਕ ਛੱਡ ਕੇ ਨਿਸੰਕ ਹੋ ਕੇ ਕਹਿ ਹੀ ਦਿੱਤਾ ॥੬॥
੧੯ ਜਦੋਂ ਬਿਤਨ ਕੇਤ ਨੇ ਇਹ ਗੱਲ ਸੁਣੀ ।
੨੦ ਉਸ ਨੇ ਭੋਗ ਤਾਂ ਕੀ ਕਰਨਾ ਸੀ, ਉਲਟਾ ਕ੍ਰੋਧ ਨਾਲ ਨੱਕ ਚੜ੍ਹਾਇਆ ।
੨੧ ਐ ਇਸਤਰੀ, ਮੈਂ ਤੇਰੇ ਨਾਲ ਵਿਹਾਰ ਨਹੀਂ ਕਰਾਂਗਾ
੨੨ ਮੈਂ ਤੇਰੇ ਨਾਲ ਨੇਹ ਲਾਉਣ ਲਈ ਆਪਣੀ ਇਸਤਰੀ ਨੂੰ ਨਹੀਂ ਤਿਆਗਾਂਗਾ ॥੭॥
੨੩ ਦੋਹਰਾ ॥ ਜੇ ਤੂੰ ਕ੍ਰੋੜ ਉਪਾਇ ਵੀ ਕਰੇਂ ਅਤੇ ਲੱਖਾਂ ਇਲਾਜ ਵੀ ਕਰੇਂ ।
੨੪ ਤਾਂ ਵੀ ਆਪਣੇ ਇਸਤਰੀ-ਵਰਤ ਧਰਮ ਨੂੰ ਛੱਡਕੇ ਤੇਰੇ ਨਾਲ ਵਿਲਾਸ ਨਹੀਂ ਕਰਾਂਗਾ ॥੮॥
੨੫ ਚੌਪਈ ॥ ਰਾਣੀ ਕ੍ਰੋੜਾਂ ਜਤਨ ਕਰ ਰਹੀ ।
੨੬ ਪਰ ਉਸ ਨੇ ਇਕ ਗੱਲ ਵੀ ਉਸਦੀ ਨਾ ਮੰਨੀ ।
੨੭ ਉਸ ਇਸਤਰੀ ਦੇ ਦਿਲ ਵਿਸ ਬਹੁਤ ਕ੍ਰੋਧ ਆ ਗਿਆ
੨੮ ਉਸ ਨੂੰ ਬੰਨਕੇ ਭੋਰੇ ਵਿਚ ਸੁੱਟ ਦਿੱਤਾ (ਜੋ ਡਰ ਕੇ ਮੰਨ ਜਾਏਗਾ) ॥੯॥
੨੯ ਉਸ ਨੂੰ ਬੰਨ ਕੇ ਭੋਰੇ ਵਿਚ ਸੁੱਟ ਦਿੱਤਾ ।
੩੦ ਸ਼ਾਹ ਦਾ ਪੁੱਤਰ ਮਰ ਗਿਆ ਹੈ ਇਹ ਲੋਕਾਂ ਨੂੰ ਕਿਹਾ ।
੩੧ ਸੌਦਾ ਕਰਨ ਲਈ ਕਿਤੇ ਗਿਆ ਸੀ ।
੩੨ ਚੋਰਾਂ ਨੇ ਮਾਰਕੇ ਧਨ ਖੋਹ ਲਿਆ ॥੧੦॥
੩੩ ਉਸ ਇਸਤਰੀ ਨੇ ਆਪਨੂੰ ਸਜਾ ਕੇ ਸੁੰਦਰ ਬਣਾ ਲਿਆ
੩੪ ਗਹਿਣੇ ਕੱਪੜੇ ਪਾ ਕੇ ਅੰਗ ਅੰਗ ਸਜਾ ਲਿਆ ।
੩੫ ਬਿਤਨਕੇਤ ਦੇ ਕੋਲ ਜਾ ਕੇ ਗਲੇ ਵਿਚ ਚੁੰਨੀ ਪਾ ਕੇ ਕਹਿਣ ਲੱਗੀ ।
੩੬ ਤਰ੍ਹਾਂ ਤਰ੍ਹਾਂ ਉਸ ਨੂੰ ਮਨਾਉਣ ਲੱਗੀ ॥੧੧॥
੩੭ ਅੜਿੱਲ ॥ ਗੱਲ ਵਿਚ ਕੱਪੜਾ ਪਾ ਕੇ ਸਿਰ ਨਿਵਾਕੇ ।
੩੮ ਕੁਮਾਰ ਦੇ ਪੈਰ ਫੜਕੇ ਉਹਨਾਂ ਨਾਲ ਚਿੰਬੜ ਗਈ ਤੇ ਕਿਹਾ।
੩੯ ਕਿ ਐ ਪਿਆਰੇ ਤੂੰ ਇਕ ਵਾਰੀ ਆ ਕੇ ਮੇਰੇ ਨਾਲ ਪ੍ਰੇਮ ਕਰ ਕਿਸੇ ਤੋਂ ਨਾ ਡਰ ।
੪੦ ਕਾਮ ਦਾ ਦੁੱਖ ਮੇਰਾ ਦੂਰ ਕਰ ਦੇਹ ॥੧੨॥
੪੧ ਚੌਪਈ ਅੱਗੋਂ ਉਸਨੇ ਉਤਰ ਦਿੱਤਾ ਕਿ ਜੇ ਤੂੰ ਮਰ ਮਰ ਕੇ ਕ੍ਰੋੜ ਜਨਮ ਵੀ ਧਾਰਨ ਕਰ ਲਵੇਂ ।
੪੨ ਅਤ ਹਜ਼ਾਰ ਵਾਰੀ ਪੈਰੀਂ ਵੀ ਕਿਉਂ ਪਵੇਂ ।
੪੩ ਐ ਬੇਸ਼ਰਮ ਇਸਤਰੀ, ਮੈਂ ਫਿਰ ਵੀ ਤੇਰੇ ਨਾਲ ਸੰਜੋਗ ਨਹੀਂ ਕਰਾਂਗਾ ।
੪੪ ਮੈਂ ਇਹ ਸਾਰੀ ਗੱਲ ਤੇਰੇ ਪਤੀ ਨੂੰ ਦੱਸ ਦਿਆਂਗਾ।੧੩।
੪੫ ਅਨੇਕਾਂ ਜਤਨ ਰਾਣੀ ਕਰਕੇ ਹਾਰ ਗਈ ।
੪੬ ਉਹ ਪੈਰੀਂ ਪਈ ਤਾਂ ਉਸਨੇ ਲੱਤ ਮਾਰ ਦਿੱਤੀ ਤੇ ਕਿਹਾ
੪੭ ਕਿ ਪਰਾਂ ਜਾਹ ਕੁਤੀਏ ਮੂਰਖ ਮੱਤ ਵਾਲੀਏ ਬੇਸ਼ਰਮੇਂ ।
੪੮ ਤੂੰ ਮੇਰੇ ਨਾਲ ਕਾਮ ਭੋਗ ਕਰਨਾ ਚਾਹੁੰਦੀ ਹੈ ?।੧੪।
੪੯ ਜਦੋਂ ਇਹੋ ਜਿਹੇ ਭੈੜੇ ਬੋਲ ਸੁਣੇ ਉਸ ਇਸਤਰੀ ਨੇ ਤਾਂ ਮਨ ਵਿਚ ਖਸਿਆਨੀ ਹੋ ਗਈ, ਉਲਟ ਗਈ ।

---

ਧਰਮ ਹੀ ਇਨਸਾਨੀ ਲਕਸ਼ ਹੈ। ਧਰਮ ਦੇ ਵਾਸਤੇ ਸਾਡੇ ਇਤਿਹਾਸ ਵਿਚ ਅਨੇਕਾ ਮਿਸਾਲਾਂ ਮਿਲਦੀਆਂ ਹਨ। ਧਰਮ ਦੀ ਰੱਖਿਆ ਲਈ ਵੱਡੇ ਸਾਕੇ ਹੋ ਗੁਜ਼ਰੇ ਹਨ । ਇੱਜ਼ਤ ਤੇ ਅਣਖ ਹੀ ਧਰਮੀ ਬੰਦਿਆਂ ਦਾ ਅਸਲ ਗਹਿਣਾ ਹੈ। ਪਰ ਜੇ ਕੋਈ ਪਾਲਿਸੀ ਕੰਮ ਦੇ ਜਾਵੇ ਤਾਂ ਜਿਵੇਂ ਪ੍ਰਕਰਣ ਨੰ: ੨੪੮ 'ਚ ਸ਼ਾਹ ਦੀ ਪੁੱਤਰੀ ਨੇ ਜਿਗਰਾ ਕਰਕੇ ਕੌਤਕ ਕਰ ਦਿਖਾਇਆ ਸੀ। ਇਥੇ ਵੀ ਇਸ ਤਰ੍ਹਾਂ ਹੋ ਸਕਦਾ ਸੀ ਪ੍ਰੰਤੂ ਬਿਧਨ ਕੇਤ ਧਰਮ ਦਾ ਪਾਬੰਦ ਹੈ। ਪਰ ਉਸ ਦੀ ਅਕਲ ਦੀ ਪਾਲਿਸੀ ਕਮਜ਼ੋਰ ਸੀ । ਰਾਜਨੀਤੀ ਤੋਂ ਕੋਰਾ ਸੀ। ਇਸਤਰੀ ਚਲਿੱਤਰ ਨੂੰ ਥੋਥਾ ਕਰਨ ਲਈ ਧਰਮ ਨੂੰ ਬਰਕਰਾਰ ਰੱਖਣ ਲਈ ਸਤਿਗੁਰਾਂ ਨੇ ਆਪ ਹੀ ਇਕ ਖੇਡ ਰਚਾ ਕੇ ਕਿਵੇਂ ਨਹਿਲੇ ਤੇ ਦਹਿਲਾ ਮਾਰਕੇ ਨੂਪ ਕੁਅਰ ਦੀਆਂ ਸਭ ਚਾਲਬਾਜੀਆਂ ਮਿੱਟੀ ਵਿਚ ਮਿਲਾ ਦਿੱਤੀਆਂ ਸਨ । ਦੇਖੋ ਚਰਿੱਤਰ ੨੧ ਸ਼ਰੋਮਣੀ ਸਟੀਕ ਭਾਗ ਤੀਜਾ ਪੰਨਾ ੫੯ ਤੋਂ ੬੯ ਤੱਕ ।

ਜਦੋਂ ਇਨਸਾਨ ਕਿਸੇ ਸ਼ਰ ਦੀਆਂ ਦਾੜ੍ਹਾ ਹਠ ਆ ਹੀ ਜਾਵੇ ਤਾਂ ਉਥੇ ਅਵੱਸ਼ ਕੋਈ ਨਰਮ ਪਾਲਿਸੀ ਵਰਤ ਕੇ ਹੀ ਨਿਕਲਿਆ ਜਾ ਸਕਦਾ ਹੈ। ਪਰ ਇਕ ਪਾਸੇ ਇਕ ਮੁਲਕ ਦੀ ਰਾਣੀ ਗਲੇ ਵਿਚ ਪੱਲਾ ਪਾਕੇ ਪੈਰਾਂ ਤੇ ਸਿਰ ਧਰਕੇ ਭੀਖ ਮੰਗਦੀ ਹੈ। ਦੂਜੇ ਪਾਸੇ ਇਕ ਚੂਹਾ, ਬਿੱਲੀ ਦੇ ਜਬਾੜੇ ਵਿਚ ਆ ਚੁਕਾ ਹੈ। ਉਸਨੂੰ ਇਹ ਹਰਕਤ ਸਹਾਇਕ ਨਹੀਂ ਸਗੋਂ ਮਾਰੂ ਹੀ ਹੋ ਕੇ ਉਭਰੇਗੀ। ਇਹ ਤੇਰੀ ਗੱਲ ਮੈਂ ਸਾਰੀ ਰਾਜੇ ਕੋਲ ਜਾ ਕੇ ਦੱਸ ਦਿਆਂਗਾ ਜੋ ਰਾਣੀ ਦਾ ਆਪਣਾ ਕਾਲ ਸੀ। ਜੇ ਇਹ ਕਰਨੀ ਹੀ ਸੀ ਤਾਂ ਰਾਣੀ ਕੋਲ ਇਹ ਕਹਿਣ ਦੀ ਲੋੜ ਨਹੀਂ ਸੀ। ਜਿਸ ਲਈ ਰਾਣੀ ਨੂੰ ਉਸ ਦੇ ਖਤਮ ਕਰਨ ਵਿਚ ਹੀ ਆਪਣਾ ਬਚਾਉ ਦਿਸਿਆ, ਜੋ ਉਸ ਨੇ ਕਰ ਲਿਆ। ਇਸ ਲਈ ਲੇਖਕ ਦਾ ਸੁਝਾਅ ਹੈ ਕਿ ਇਹੋ ਜਿਹੀ ਗੱਲ ਦਾ ਭੇਤ ਇਸਤਰੀ ਨੂੰ ਦੇਣਾ ਆਪਣੀ ਮੌਤ ਨੂੰ ਆਪ ਹੀ ਸੱਦ ਲਿਆਉਣਾ ਹੈ। ਜਿਸ ਤੋਂ ਬਚਣਾ ਚਾਹੀਦਾ ਹੈ।

[੧]ਅਮਿਤ ਕੋਪ ਜਾਗਾ ਤਾ ਕੇ ਤਨ ॥ [੨]ਜਿਹ ਪਤਿ ਕੋ ਮੁਹਿ ਤ੍ਰਾਸ ਦਿਖਾਰੈ ॥ [੩]ਤੌ ਮੈ ਜੌ ਸੋਈ ਤੁਹਿ ਮਾਰੈ ॥੧੫॥ [੪]ਯੌ ਕਹਿਕੈ ਤਿਹੱ ਪਕਰਿ ਨਿਕਾਰਯੋ ॥ [੫]ਪਠੈ ਸਹਚਰੀ ਨਾਥ ਹੱਕਾਰਯੋ ॥ [੬]ਭੂਤ ਭਾਖਿ ਤਿਹੱ ਦਿਯੋ ਦਿਖਾਈ ॥ [੭]ਨ੍ਰਿਪ ਕੇ ਅਤਿ ਚਿਤ ਚਿੰਤੁ ਉਪਜਾਈ ॥੧੬॥ [੮]ਦੋਹਰਾ ॥ ਸੁਨੁ ਰਾਜਾ ਜੋ ਤਸਕਰਨ ਹਨਯੋ ਸਾਹ ਕੋ ਪੂਤ[*] ॥ [੯]ਸੋ ਮੇਰੇ ਗ੍ਰਿਹ ਪ੍ਰਗਟਿਯੋ ਹੇਰਹੁ ਹ੍ਵੈ ਕਰਿ ਭੂਤ ॥੧੭॥ [੧੦]ਚੌਪਈ ॥ ਨ੍ਰਿਪ ਤਬ ਕਹੀ ਗਾਡਿ ਇਹੱ ਡਾਰੋ ॥ [੧੧]ਯਾਹਿ ਨ ਰਾਖੋ ਤੁਰਤੁ ਸੰਘਾਰੋ ॥ [੧੨]ਪਾਵਕ ਭਏ ਪਲੀਤਾ ਜਰਿਯਹਿ ॥ [੧੩]ਸਾਹੁ ਪੁੱਤ੍ਰ ਕੇ ਸਿਰ ਪਰ ਡਰਿਯਹਿ ॥੧੮॥ [੧੪]ਹਾ ਹਾ ਸਬਦ ਬਹੁਤ ਕਰਿ ਰਹਯੋ ॥ [੧੫]ਭੇਦ ਅਭੇਦ ਨ੍ਰਿਪ ਮੂੜ੍ਹ ਨ ਲਹਯੋ ॥ [੧੬]ਨਿਰਖਹੁ, ਕਾ ਤ੍ਰਿਯ ਚਰਿਤ ਸੁਧਾਰਯੋ ॥ [੧੭]ਸਾਹ ਪੂਤ, ਕਰਿ ਭੂਤ ਸੰਘਾਰਯੋ ॥੧੯॥ [੧੮]ਤਰੁਨਿਨ ਕਰ ਹਿਯਰੋ ਨਹਿ ਦੀਜੈ ॥ [੨੦]ਤਿਨ ਕੋ ਚੋਰਿ ਸਦਾ ਚਿਤ ਲੀਜੈ ॥ [੨੧]ਤ੍ਰਿਯ ਕੋ ਕਛੁ ਬਿਸ੍ਵਾਸ ਨ ਕਰਿਯੈ ॥ [੨੨]ਤ੍ਰਿਯ ਚਰਿਤ੍ਰ ਤੇ ਜਿਯ ਅਤਿ ਡਰਿਯੈ ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਚਾਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੪੯॥੪੬੯੪॥ਅਫਜੂੰ॥

[੨੩]ਚੌਪਈ॥ ਅਜਿਤਾਵਤੀ ਨਗਰ ਇਕ ਸੋਹੈ॥ [੨੪]ਅਜਿਤ ਸਿੰਘ ਰਾਜਾ ਤਹੱ ਕੋ ਹੈ॥ [੨੫]ਅਜਿਤ ਮੰਜਰੀ ਗ੍ਰਿਹ ਜਾ ਕੇ ਤ੍ਰਿਯ ॥ [੨੬]ਮਨ ਕ੍ਰਮ ਬਚ ਜਿਨ, ਬਸਿ ਕੀਨਾ ਪਿਯ ॥੧॥ [੨੭]ਭੁਜੰਗ ਮਤੀ ਤਾ ਕੀ ਦੁਹਿਤਾ ਇਕ ॥ [੨੮]ਪੜ੍ਹੀ ਕੋਕ ਬ੍ਯਾਕਰਨ ਸਾਸਤ੍ਰਨਿਕ ॥ [੨੯]ਭਾਗਵਾਨ ਸੁੰਦਰਿ ਅਤਿ ਗੁਨੀ ॥ [੩੦]ਜਾ ਸਮ ਲਖੀ ਨ ਕਾਨਨ ਸੁਨੀ ॥੨॥ [੩੧]ਸਾਹ ਪੁੱਤ੍ਰ ਬ੍ਰਿਖਭ ਧੁਜਿ ਇਕ ਤਹਿੰ ॥ [੩੨]ਰੂਪ ਸੀਲ ਸੁਚਿ ਬ੍ਰਤਤਾ ਜਾ ਮਹਿੰ ॥ [੩੩]ਤੇਜਮਾਨ ਬਲਵਾਨ ਬਿਕਟ ਮਤਿ ॥ [੩੪]ਅਲਖ ਕਰਮ ਲਖਿ ਤਾਂਹਿ ਰਿਸਯੋ ਰਤਿ ॥੩॥ [੩੫]ਵਹੈ ਕੁਅਰ, ਨ੍ਰਿਪ ਸੁਤਾ ਨਿਹਾਰਾ ॥ [੩੬]ਸੂਰਬੀਰ ਬਲਵਾਨ ਬਿਚਾਰਾ ॥ [੩੭]ਹਿਤੂ ਸਹਚਰਿ ਇਕ ਨਿਕਟ ਬੁਲਾਇਸਿ॥ [੩੮]ਭੇਦ ਭਾਖਿ ਤਿਹੱ ਤੀਰ ਪਠਾਇਸਿ ॥੪॥ [੩੯]ਅੜਿਲ ॥ ਪਵਨ ਭੇਸ ਕਰਿ ਸਖੀ ਤਹਾਂ ਤੁਮ ਜਾਇਯਹੁ ॥ [੪੦]ਭਾਂਤਿ ਭਾਂਤਿ ਕਰਿ ਬਿਨਤੀ ਤਾਂਹਿ ਰਿਝਾਇਯਹੁ ॥ [੪੧]ਕੈ ਅਬਹੰੀ ਤੈ ਹਮਰੀ ਆਸ ਨ ਕੀਜਿਯੈ ॥ [੪੨]ਹੋ ਨਾਂਤਰ ਮੋਹਿ ਮਿਲਾਇ ਸਜਨ ਕੌ ਦੀਜਿਯੈ ॥੫॥ [੪੩]ਪਵਨ ਭੇਸ ਹ੍ਵੈ ਸਖੀ ਤਹਾਂ ਤੇ ਤਹ ਗਈ॥ [੪੪]ਭਾਂਤਿ ਅਨੇਕ ਪ੍ਰਬੋਧ ਕਰਤ ਤਾਂ ਕੌ ਭਈ॥ [੪੫]ਉੱਤਿਮ ਭੇਸ ਸੁਧਾਰਿ ਲਯਾਈ ਤਿਹੱ ਤਹਾਂ ॥ [੪੬]ਹੋ ਭੁਜੰਗ ਮਤੀ ਨ੍ਰਿਪ ਸੁਤਾ ਬਹਿਠੀ ਥੀ ਜਹਾ ॥੬॥ [੪੭]ਉਠਿ ਸੁ ਕੁਅਰ ਤਿਨ ਲੀਨ ਗਰੇ ਸੌ ਲਾਇ ਕਰਿ ॥ [੪੮]ਆਲਿੰਗਨ

---

* ਇਹ ਹੈ ਉਹਨਾਂ ਮੂਰਖ ਰਾਜਿਆਂ ਦੀ ਕਾਰਗੁਜ਼ਾਰੀ, ਐਸੇ ਰਾਜਿਆਂ ਨੇ ਰਾਜੇ ਹੋ ਕੇ ਕਿਸੇ ਇਨਸਾਫ ਕੀ ਕਰਨਾ ਹੋਇਆ ਜੋ ਇਹ ਵੀ ਨਹੀਂ ਸੋਚ ਸਕਦੇ ਕਿ ਭੂਤ ਹੋ ਕੇ ਉਨ੍ਹਾਂ ਦੇ ਹੱਥ ਕਿਵੇਂ ਆ ਸਕਦਾ ਹੈ ? ਜੋ ਇਨਸਾਨ ਸਾਹਮਣੇ ਮੌਜੂਦ ਹੈ ਕੀ ਉਸ ਦੇ ਬਿਆਨ ਪੁੱਛਣੇ ਨਹੀਂ ਚਾਹੀਦੇ ? ਇਹੋ ਜਿਹੇ ਕਾਮੀ ਲੋਕ ਰੰਨਾਂ ਦੇ ਗੁਲਾਮ ਹੁੰਦੇ ਹਨ ਜੋ ਕਿਸੇ ਧਰਮ ਅੰਗ ਨੂੰ ਨਾ ਪਹਿਚਾਣ ਕੇ ਪ੍ਰਜਾ ਨਾਲ ਜੁਲਮ ਕਰਦੇ ਹਨ ਇਸੇ ਲਈ ਇਹ ਰਾਜੇ ਫਿਰ ਗਰਕਦੇ ਵੇਖੇ ਜਾਂਦੇ ਹਨ ਇਕ ਕਾਮੁਕ ਗੁਸੀ ਵਤੂੰਨਣ ਇਸਤਰੀ ਦੇ ਆਖੇ ਇਕ ਧਰਮ ਦਾ ਪੁਤਲਾ ਜ ਆਪਣੇ ਧਰਮ ਨੂੰ ਕਾਇਮ ਰੱਖਦਾ ਹੋਇਆ ਸ਼ਹੀਦ ਹੋ ਗਿਆ ਹੈ । ਉਸ ਦੀ ਗੱਲ ਤੱਕ ਨਹੀਂ ਪੁੱਛੀ ਅਤੇ ਉਸ ਦੀ ਕੂਕ ਪੁਕਾਰ ਜੋ ਨਹੀਂ ਸੁਣੀ ਗਈ ਕੀ ਉਸ ਨੂੰ ਧਰਮ ਦਾ ਦੇਵਤਾ ਧਰਮ ਰਾਜ ਨਹੀਂ ਸੁਣੇਗਾ ? ਧਰਮ ਦਾ ਰਾਖਾ ਧਰਮਪਾਲ ਗੋਪਾਲ ਨਹੀਂ ਸੁਣੇਗਾ ? ਕੀ ਰਾਣੀ ਦੇ ਨਾਲ ਰਾਜੇ ਨੂੰ ਇਸਦਾ ਇਵਜ਼ਾਨਾ ਨਹੀਂ ਮਿਲੇਗਾ ?

ਇਸ ਲਈਂ 'ਧਰਮ ਚਲਾਵਨ ਸੰਤ ਉਬਾਰਨ ਦੁਸ਼ਟ ਸਭਿਨ ਕਉ ਮੂਲ ਉਪਾਰਨ' ਵਾਲੇ ਸ੍ਰੀ ਦਸਮੇਸ਼ ਜੀ ਪਾਠਕਾਂ ਨੂੰ ☛

੧ ਉਸ ਦੇ ਸਰੀਰ ਵਿਚ ਬੇਅੰਤ ਕ੍ਰੋਧ ਉਤਪੰਨ ਹੋ ਗਿਆ
੨ ਜਿਸ ਪਤੀ ਦਾ ਇਹ ਮੈਨੂੰ ਡਰ ਦਿੰਦਾ ਹੈ ।
੩ ਮੈਂ ਤਾਂ ਹੀ ਰਾਣੀ ਹੋ ਸਕਦੀ ਹਾਂ ਜੇ ਉਹ ਮੇਰਾ ਪਤੀ ਇਸ ਨੂੰ ਮਾਰੇ ॥੧੫॥
੪ ਇਹ ਕਹਿਕੇ ਉਸਨੂੰ ਫੜਕੇ ਭੋਰੇ ਤੋਂ ਬਾਹਰ ਕੱਢ ਲਿਆ
੫ ਲੌਂਡੀ ਭੇਜ ਕੇ ਰਾਜੇ ਨੂੰ ਬੁਲਾ ਲਿਆ ।
੬ ਭੂਤ ਕਹਿਕੇ ਰਾਜੇ ਨੂੰ ਦਿਖਾ ਦਿੱਤਾ ।
੭ ਰਾਜੇ ਨੂੰ ਬਹੁਤ ਸਾਰੀ ਚਿੰਤਾ ਵਿਚ ਪਾ ਦਿੱਤਾ ॥੬॥
੮ ਦੋਹਰਾ ॥ ਐ ਰਾਜਾ ਮੇਰੀ ਗੱਲ ਸੁਣ ਜਿਹੜਾ ਸ਼ਾਹੂਕਾਰ ਦਾ ਪੁੱਤਰ ਚੋਰਾਂ ਨੇ ਮਾਰ ਦਿੱਤਾ ਸੀ ।
੯ ਆਹ ਦੇਖੋ ਉਹ ਮੇਰੇ ਘਰ ਵਿਚ ਆ ਗਿਆ ਹੈ ਭੂਤ ਬਣ ਕੇ ॥੧੭॥
੧੦ ਚੌਪਈ॥ ਰਾਜੇ ਨੇ ਕਿਹਾ ਇਸਨੂੰ ਟੋਏ ਵਿਚ ਦੱਬ ਦਿਉ
੧੧ ਇਸ ਨੂੰ ਰੱਖਿਉ ਨਾ ਹੁਣੇ ਮਾਰ ਦਿਉ ।
੧੨ ਅੱਗ ਪਾ ਕੇ ਸਾੜ ਦਿਉ ਭਾਵ ਅੱਗ ਬਾਲ ਕੇ ।
੧੩ ਇਸ ਸ਼ਾਹ ਦੇ ਪੁੱਤਰ ਦੇ ਸਿਰ ਪਰ ਸੁੱਟ ਦਿਉ ।
੧੪ ਉਹ ਵਿਚਾਰਾ ਬਹੁਤ ਹੀ ਹਾਲ ਦੁਹਾਈ ਕਰ ਰਿਹਾ ।
੧੫ ਪਰ ਉਸ ਮੂਰਖ ਰਾਜੇ ਨੇ ਇਸ ਗੱਲ ਦੀ ਤਹਿ ਨੂੰ ਨਾ ਜਾਣਿਆ ।
੧੬ ਲੇਖਕ ਕਹਿੰਦਾ ਹੈ ਕਿ ਦੇਖੋ ਕਿ ਉਸ ਰਾਣੀ ਨੇ ਕੀ ਪਾਖੰਡ ਬਣਾਇਆ ਹੈ ?
੧੭ ਭੂਤ ਕਹਿਕੇ ਸ਼ਾਹ ਦਾ ਪੁੱਤਰ ਮਾਰ ਦਿੱਤਾ ॥੧੯॥
੧੮ ਇਸਤਰੀ ਨੂੰ ਆਪਣੇ ਦਿਲ ਦੀ ਗੱਲ ਨਾ ਦੱਸੋ (ਜਿਵੇਂ ਸ਼ਾਹ ਦੇ ਪੁੱਤਰ ਨੇ ਦੱਸੀ ਸੀ ਕਿ ਮੈਂ ਤੇਰੇ ਪਤੀ ਨੂੰ ਦੱਸ ਦੇਵਾਂਗਾ ।
੧੯ ਐਸੀ ਪਾਲਸੀ ਵਰਤੋਂ ਕਿ ਉਸ ਦਾ ਚਿੱਤ ਚੁਰਾ ਲਿਆ ਜਾਵੇ ਹਮੇਸ਼ਾ ਯਾਦ ਰੱਖੋ ।
੨੦ ਨਾ ਹੀ ਕਦੇ ਇਸਤਰੀ ਤੇ ਵਿਸਵਾਸ਼ ਕੀਤਾ ਜਾਵੇ ।
੨੧ ਇਸਤਰੀ ਦੇ ਫਰੇਬ ਤੋਂ ਦਿਲ ਵਿਚ ਡਰਦੇ ਰਹੋ॥੨੦॥ ॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੪੯ਵੀਂ ਕਥਾ ਸਮਾਪਤ ਹੈ।੨੪੯। ।੪੬੯੫॥ਚਲਦਾ॥

---

੨੨ ਚੌਪਈ ॥ ਇਕ ਅਜਿਤਾ ਵਤੀ ਨਗਰ ਸ਼ੋਭਦਾ ਸੀ ।
੨੩ ਉਥੋਂ ਦਾ ਅਜਿਤ ਸਿੰਘ ਰਾਜਾ ਸੀ ।
੨੪ ਅਜਿਤ ਮੰਜਰੀ ਉਸ ਦੇ ਘਰ ਰਾਣੀ ਸੀ ।
੨੫ ਜਿਸ ਨੇ ਮਨ, ਕਰਮ, ਬਚਨ ਕਰਕੇ ਆਪਣੇ ਪਤੀ ਨੂੰ ਵੱਸ ਕੀਤਾ ਹੋਇਆ ਸੀ ॥੧॥
੨੬ ਭੁਜੰਗ ਮਤੀ ਉਸ ਦੀ ਇਕ ਪੁੱਤਰੀ ਸੀ ।
੨੭ ਜੋ ਵਿਆਕਰਣ ਸ਼ਾਸ਼ਤਰ ਤੇ ਕੋਕ ਪੜ੍ਹੀ ਹੋਈ ਸੀ ।
੨੮ ਭਾਗ ਵਿਸ਼ਾਲੀ ਅਤੇ ਸੁੰਦਰ ਬਹੁਤ ਗੁਣਵਾਨ ਸੀ ।
੨੯ ਜਿਸ ਜਿਹੀ ਨਾ ਤਾਂ ਵੇਖੀ ਨਾ ਕੰਨਾਂ ਨਾਲ ਸੁਣੀ ॥੨॥
੩੦ ਉਥੇ ਇਕ ਸ਼ਾਹੂਕਾਰ ਦਾ ਪੁੱਤਰ ਸੀ ਉਸ ਦਾ ਨਾਮ ਬ੍ਰਿਖਭ ਧੁਜ ਸੀ ।
੩੧ ਰੂਪ ਸੁੰਦਰ ਤੇ ਸੀਲ ਸਭਾਉ ਤੇ ਸੱਚਾ ਵਰਤਾਉ ਸੀ ਉਸਦਾ ।
੩੨ ਤੇਜ ਪ੍ਰਤਾਪ ਤੇ ਸੂਰਮਾ ਉਤਮ ਬੁੱਧੀ ਵਾਲਾ ਸੀ ।
੩੩ ਉਸ ਦੇ (ਅਲੱਖ) ਚੰਗੇ ਕਰਮ ਦੇਖਕੇ "ਰੱਤੀ" ਆਦਿ ਈਰਖਾ ਕਰਦੇ ਸਨ ॥੩॥
੩੪ ਉਸ ਕੁਮਾਰ ਨੂੰ ਰਾਜੇ ਦੀ ਪੁੱਤਰੀ ਨੇ ਵੇਖ ਲਿਆ ।
੩੫ ਅਤੇ ਉਸ ਨੂੰ ਸੂਰਮਾ ਤੇ ਜੋਧਾ ਜਾਣ ਲਿਆ ।
੩੬ ਆਪਣੀ ਹਮਦਰਦ ਇਕ ਗੋਲੀ ਕੋਲ ਬੁਲਾ ਲਈ ।
੩੭ ਸਾਰਾ ਭੇਦ ਦੱਸ ਕੇ ਉਸ ਦੇ ਕੋਲ ਭੇਜ ਦਿੱਤੀ ॥੪॥
੩੮ ਅੜਿੱਲ ॥ ਤੇ ਕਿਹਾ ਕੇ ਐ ਸਖੀ ਤੂੰ ਹਵਾ ਵਾਂਗ ਉਠ ਕੇ ਉਸ ਦੇ ਪਾਸ ਜਾਹ ।
੩੯ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਤੇ ਬੇਨਤੀਆਂ ਕਰਕੇ ਉਸ ਨੂੰ ਰਾਜ਼ੀ ਕਰਕੇ ਲੈ ਆ ।
੪੦ ਜੇ ਉਹ ਨਾ ਆਇਆ ਤਾਂ ਮੇਰੇ ਜਿਉਣ ਦੀ ਆਸ ਨਾ ਰੱਖੀ ।
੪੧ ਜਾਂ ਫਿਰ ਮੈਨੂੰ ਸੱਜਣ ਨਾਲ ਮਿਲਾ ਦੇਹ ॥੫॥
੪੨ ਉਹ ਸਖੀ ਹਵਾ ਦਾ ਰੂਪ ਬਣ ਕੇ ਇਥੋਂ ਉਥੇ ਨੂੰ ਚਲੀ ਗਈ ।
੪੩ ਤਰ੍ਹਾਂ ਤਰ੍ਹਾਂ ਨਾਲ ਉਸ ਨੂੰ ਸਮਝਾਇਆ ਜਾ ਕੇ ।
੪੪ ਸੁੰਦਰ ਬਸਤਰ ਪਹਿਨਾਕੇ ਉਥੇ ਲੈ ਆਈ ਉਸ ਨੂੰ ।
੪੫ ਜਿਥੇ ਰਾਜੇ ਦੀ ਪੁੱਤਰੀ ਭੁਜੰਗ ਮਤੀ ਬੈਠੀ ਸੀ ॥੬॥
੪੬ ਉਸੇ ਵੇਲੇ ਉਠਕੇ ਉਸ ਰਾਜ ਕੁਮਾਰੀ ਨੇ ਉਸ ਕੰਵਰ ਨੂੰ ਗਲੇ....

---

☛ ਸੰਬੋਧਨ ਕਰਕੇ ਕਹਿੰਦੇ ਹਨ ਕਿ ਐ ਪਾਠਕੋ ਵਖੋ ਇਸ ਇਸਤਰੀ ਨੇ ਕਿਆ ਚਰਿੱਤਰ ਕੀਤਾ ਹੈ ਸ਼ਾਹ ਦਾ ਪੁੱਤਰ ਜੋ ਆਪਣੇ ਪੁਰਸ਼ਾ ਧਰਮ ਤੇ ਅਟੂੜ ਸੀ ਉਸ ਨੂੰ ਭੂਤ ਕਹਿਕੇ ਮਰਵਾ ਦਿੱਤਾ । ਇਸ ਲਈ ਬਚੋ ਤੇ ਡਰੋ ਇਹੋ ਜਿਹੀਆਂ ਖੋਟੀਆਂ ਇਸਤਰੀਆਂ ਤੋਂ ਜੋ ਲੋਕ ਇਹੋ ਜਿਹੇ ਨਿਸਫਲ ਬੁਰੇ ਕਰਮ ਕਰਦੇ ਹਨ ਤਾਂ ਆਪ ਨੂੰ ਸੂਰਮੇ ਜਾਣਕੇ ਕਹਿੰਦੇ ਹਨ ਕਿ ਮੈ ਜਗਤ ਨੂੰ ਮੂਰਖ ਬਣਾ ਕੇ ਜਿੱਤ ਲਿਆ ਹੈ ਪਰ ਇਹ ਝੂਠ ਪਲ ਵਿਚ ਰਫੂ ਚੱਕਰ ਹੋ ਜਾਂਦਾ ਹੈ । ਧਰਮ ਦੀ ਸਭਾ ਵਿਚ ਇਸ ਲਈ ਕੋਈ ਥਾਂ ਨਹੀਂ ਹੈ । ਗੁਰੂ ਦਾ ਹੁਕਮਨਾਮਾ ਹੈ :-

ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ ॥
ਜਬ ਆਣੈ ਵਲਵੰਚ ਕਰਿ ਝੂਠ ਤਬ ਜਾਣੈ ਜਗੁ ਜਿਤੀਆ ॥੧॥
ਐਸਾ ਬਾਜੀ ਸੈਸਾਰੁ ਨ ਚੇਤੈ ਹਰਿ ਨਾਮਾ ॥
ਖਿਨ ਮਹਿ ਬਿਨਸੈ ਸਭੁ ਝੂਠ ਮੇਰੇ ਮਨ ਧਿਆਇ ਰਾਮਾ ॥

ਪਰਾਇਆ ਧਨ, ਪ੍ਰਾਈ ਇਸਤਰੀ ਅਤੇ ਪਰ ਪੁਰਸ਼ ਇਹ ਇਹ ਸਭ ਹਰਾਮ ਹੈ ਜੋ ਮੁਰਦਾਰ ਖਾਣ ਦੇ ਤੁਲ ਹੈ ਹਰਾਮਖੋਰਾਂ ਨੂੰ ਦਿਲ ਕਬਜ ਕਰਨ ਵਾਲਾ ਧਰਮਰਾਜ ਕਾਦਰ ਦੇ ਹੁਕਮ ਦੀ ਪਾਲਣਾ ਕਰਦਾ ਹੋਇਆ ਦੋਜਖਾਂ ਵਿਚ ਪਾ ਕੇ ਸਜਾ ਦੰਡ ਦਿੰਦਾ ਹੈ । ਉਸ ਵੇਲੇ ਰਾਜਾ ਜਾਂ ਰਾਣੀ ਅਥਵਾ ਕਿਸੇ ਵੀ ਸਬੰਧੀ ਨੇ ਕੰਮ ਨਹੀਂ ਅਉਣਾ ਜਦੋਂ ਧਰਮ ਰਾਜ ਦਾ ਪੰਜਾ ਪੈ ਗਿਆ ਫਿਰ ਉਥੇ ਕੀ ਉੱਤਰ ਦੇਵੇਂਗਾ ਪੁਰਸ਼ੋਤਮ ਤੇ ਪਾਵਨ ਬਚਨ ਹੈ ਕੀ ਬੰਦੇ ਤੂੰ ਅੱਖੀਂ ਨਹੀਂ ਵੇਖਦਾ ?

ਕਿ ਬੰਦੇ ਚਸਮ ਦੀਦੰ ਫਨਾਇ ॥
ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ਰਹਾਉ॥
ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥
ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨॥
ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥
ਜਬ ਅਗਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ॥੩॥
(ਅੰਗ ੭੨੩॥੫॥)

[੧]ਕਰਿ ਚੁੰਬਨ ਹਰਖ ਉਪਜਾਇ ਕਰਿ ॥ [੨]ਭਾਂਤਿ ਭਾਂਤਿ ਤਿਹ ਭਜਾ, ਪਰਮ ਰੁਚਿ ਮਾਨਿਕੈ ॥ [੩]ਹੋ ਪ੍ਰਾਨਨ ਤੇ ਪਯਾਰੋ ਸਾਜਨ ਪਹਿਚਾਨਕੈ ॥੭॥ [੪]ਦੋਹਰਾ ॥ ਭਾਂਤਿ ਭਾਂਤਿ ਤਰੁਨੀ ਤਰਨ ਭਜਯੋ ਪਰਮ ਸੁਖ ਪਾਇ ॥ [੫]ਇਹੀ ਬਿਖੈ ਤਾ ਕੋ ਪਿਤਾ ਤਹੀ ਨਿਕਸਿਯੋ ਆਇ ॥੮॥ [੬]ਚੌਪਈ ॥ ਪਿਤੁ ਆਵਤ ਅੰਚਰ ਮੁਖ ਡਰਾ ॥ [੭]ਲਾਗਿ ਗਰੇ, ਰੋਦਨ ਬਹੁ ਕਰਾ ॥ [੮]ਕਹ ਯੋ ਦਰਸ ਬਹੁ ਦਿਨ ਮੋ ਪਾਯੋ ॥ [੯]ਤਾ ਤੇ ਮੋਰ ਉਮਗਿ ਹਿਯ ਆਯੋ ॥੯॥ [੧੦]ਜਬ ਤੇ ਮੈਂ ਸਸੁਰਾਰਿ ਸਿਧਾਈ ॥ [੧੧]ਤਹੱ ਤੇ ਜਾਇ ਬਹੁਰਿ ਘਰ ਆਈ ॥ [੧੨]ਤਬ ਤੇਂ ਅਬ ਮੈ ਤਾਤ ਨਿਹਾਰਾ ॥ [੧੩]ਤਾਂ ਤੇ ਉਪਜਾ ਮੋਹ ਅਪਾਰਾ ॥੧੦॥ [੧੪]ਅਜਿਤ ਸਿੰਘ ਜਬ ਯੌ ਸੁਨਿ ਲਯੋ ॥ [੧੫]ਰੋਦਨ ਕਰਤ ਗਰੇ ਮਿਲਿ ਭਯੋ ॥ [੧੬]ਤਬ ਤਿਹੱ ਘਾਤ ਭਲੀ ਕਰ ਆਈ ॥ [੧੭]ਸਖੀ ਦਯੋ ਗ੍ਰਿਹ ਮੀਤ ਪਠਾਈ ॥੧੧॥ [੧੮]ਦੋਹਰਾ ॥ ਪਿਤੁ ਕੇ ਅੰਚਰ ਡਾਰਿ ਸਿਰ ਆਂਖੈ ਲਈ ਦੁਰਾਇ ॥ [੧੯]ਮੋਹਿਤ ਭਯੋ ਰੋਵਤ ਰਹਯੋ ਮੀਤ ਦਿਯਾ ਪਹੁਚਾਇ卐 ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪਚਾਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੫੦॥੪੭੦੬॥ਅਫਜੂੰ॥

[੨੦]ਚੌਪਈ ॥ ਬਿਕਟ ਕਰਨ ਇਕ ਹੁਤੋ ਨ੍ਰਿਪਤਿ ਬਰ॥ [੨੧]ਜਨੁਕ ਪ੍ਰਿਥੀ ਤਲ ਦੁਤਿਯ ਦਿਵਾਕਰ ॥ [੨੨]ਸ੍ਰੀ ਮਕਰਾਛ ਕੁਅਰਿ ਬਨਿਤਾ ਤਿਹੱ ॥ [੨੩]ਪ੍ਰਗਟ ਚੰਦ੍ਰ ਸੀ ਪ੍ਰਭਾ ਲਗਤ ਜਿਹੱ ॥ ੧ ॥ [੨੪]ਦੋਹਰਾ ॥ ਸ੍ਰੀ ਜਲ ਜਾਛ ਸੁਤਾ ਤਵਨਿ ਜਾ ਕੋ ਰੂਪ ਅਪਾਰ ॥ [੨੫]ਗੜਿ੍ ਤਾ ਸੀ ਤਰੁਨੀ ਬਹੁਰਿ ਗੜਿ੍ ਨ ਸਕਾ ਕਰਤਾਰ ॥੨॥ [੨੬]ਚੌਪਈ॥ ਕਲਪ ਬ੍ਰਿਛ ਧੁਜ ਤਹੱ ਇਕ ਨ੍ਰਿਪ ਬਰ ॥ [੨੭]ਪ੍ਰਗਟ ਭਯੋ ਜਨੁ ਦੁਤਿਯ ਕਿਰਨ ਧਰ ॥ [੨੮]ਅਧਿਕ ਰੂਪ ਜਨਿਯਤ ਜਾ ਕੋ ਜਗ ॥ [੨੯]ਥਕਿਤ ਰਹਤ ਜਿਹੱ ਨਿਰਖਿ ਤਰੁਨਿ ਮਗ ॥੩॥ [੩੦]ਅੜਿਲ ॥ ਰਾਜ ਕੁਅਰਿ ਨਿਰਖਨ ਉਪਬਨ ਇਕ ਦਿਨ ਚਲੀ ॥ [੩੧]ਲੀਨੇ ਬੀਸ ਪਚਾਸ ਸਹਚਰੀ ਸੰਗ ਭਲੀ ॥ [੩੨]ਉਠਤ ਕਨੂਕਾ ਧੂਰਿ ਉਠਾਏ ਪਾਇ ਤਨ ॥ [੩੩]ਹੋ ਜਨੁਕ ਚਲੇ ਹ੍ਵੈ ਸੰਗ ਪ੍ਰਜਾ ਕੇ ਸਕਲ ਮਨ ॥੪॥ [੩੪]ਦੋਹਰਾ ॥ ਕਲਪੁ ਬ੍ਰਿਛ ਧੁਜ ਕੁਅਰ ਕੌ ਨਿਰਖਿ ਗਈ ਲਲਚਾਇ ॥ [੩੫]ਠੱਗ ਨਾਇਕ ਸੇ ਨੈਨ ਦ੍ਵੈ ਠੱਗ ਜਿਉ ਰਹੀ ਲਗਾਇ ॥੫॥ [੩੬]ਅੜਿਲ ॥ ਰਾਜ ਸੁਤਾ ਤਿਹੱ ਰੂਪ ਅਲੋਕ ਬਿਲੋਕਿ ਬਰ ॥ [੩੭]ਅੰਗ ਅਨੰਗ ਤਬਹੀ ਗਯੋ ਬਿਸਿਖ ਪ੍ਰਹਾਰ ਕਰਿ ॥ [੩੮]ਕਾਟਿ ਕਾਟਿ ਕਰ ਖਾਇ ਬਸਾਇ ਨ ਕਛੂ ਤਿਹੱ ॥ [੩੯]ਹੋ ਪੰਖ ਨ ਬਿਧਨਾ ਦਏ ਮਿਲੈ ਉਡਿ ਜਾਇ ਜਿਹੱ ॥੬॥ [੪੦]ਯੌ ਲਿਖਿ ਏਕ ਸੰਦੇਸਾ ਤਾਹਿ

---

卐 ਇਸ ਭੌਤਕ ਤਨ ਦੇ ਵਿਚ ਇਕ ਐਸੇ ਕਾਮ ਰੂਪੀ ਚੋਰ ਦਾ ਵਾਸਾ ਹੈ ਜੋ ਵੱਡੇ ਵੱਡੇ ਬੁੱਧੀਜੀਵੀ ਗਿਆਨੀ ਧਿਆਨੀ ਪੜੇ ਲਿਖੇ ਸਭ ਦੀ ਮੱਤ ਮਾਰ ਦਿੰਦਾ ਹੈ। ਜਿਸ ਦੇ ਵੱਸ ਹੋਇਆ ਇਸਤਰੀ ਪੁਰਸ਼ ਝੂਠ ਫਰੇਬ ਤੇ ਧੋਖਾ ਸਭ ਕੁਝ ਕਰਨ ਤੇ ਤੁਲ ਜਾਂਦਾ ਹੈ ਜਿਸਦੇ ਵੱਸ ਹੋ ਕੇ ਭੁਜੰਗ ਮਤੀ ਆਹ ਖੇਲ ਕਰਨ ਤੇ ਤੁਲ ਗਈ ਜੋ ਵਿਅਕਰਣ ਤੇ ਸ਼ਾਸ਼ਤਰ ਆਦਿ ਸਭ ਪੜੀ ਹੋਈ ਸੀ। ਜਿਸ ਬਾਰੇ ਕਬੀਰ ਜੀ ਦਾ ਪਾਵਨ ਫੁਰਮਾਨ ਹੈ :-

ਤਨ ਮਨ ਮਧੇ ਮਦਨ ਚੋਰ ॥
ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥

ਇਸ ਦੇ ਅੱਗੇ ਬੇਵਸੀ ਦਰਸਾਉਂਦੇ ਹੋਏ ਆਪ ਕਹਿੰਦੇ ਹਨ ਕਿ ਮੈਨੂੰ ਕੋਈ ਦੱਸੇ ਕਿ ਇਸ ਦੇ ਢਹੇ ਚੜ੍ਹਕੇ ਕਿਹੜਾ ਹੈ ਜੋ ਔਖਾ ਨਹੀਂ ਹੋਇਆ। ਪਰ ਇਸ ਦੀ ਫਰਿਆਦ ਹੇ ਧਰਮਪਿਤਾ ਤੈਥੋਂ ਬਿਨ੍ਹਾਂ ਹੋਰ ਕਿਸ ਪਾਸ ਜਾ ਕੇ ਕੀਤੀ ਜਾਏ। ਤੈਥੋਂ ਬਿਨਾਂ ਤਾਂ ਇਹ ਜੀਵ ਅਨਾਥ ਹੀ ਹੈ। ਮੇਰੀ ਚੰਚਲ ਬੁੱਧੀ ਦੀ ਉਸ ਅੱਗੇ ਕੀ ਪੇਸ਼ ਜਾਂਦੀ ਹੈ।

..... ਨਾਲ ਲਾ ਲਿਆ ।
੧ ਸਰੀਰਕ ਸਬੰਧ ਤੇ ਚੁੰਮਨ ਕਰੇ ਪ੍ਰਸੰਨਤਾ ਦੇ ਨਾਲ ।
੨ ਤਰ੍ਹਾਂ ਤਰ੍ਹਾਂ ਉਸ ਨਾਲ ਰਮਣ ਕੀਤਾ ਬਹੁਤ ਰੁਚੀ ਨਾਲ
੩ ਉਸਨੂੰ ਪ੍ਰਾਣਾਂ ਤੋਂ ਵੀ ਪਿਆਰਾ ਸੱਜਣ ਪਛਾਣ ਕੇ।।੭।।
੪ ਦੋਹਰਾ ।। ਤਰ੍ਹਾਂ ਤਰ੍ਹਾਂ ਉਹ ਜਵਾਨ ਤੇ ਮੁਟਿਆਰ ਸੁਖ ਨਾਲ ਫੁੱਲ ਗਏ ।
੫ ਉਸੇ ਸਮੇਂ ਉਸਦਾ ਪਿਤਾ ਰਾਜਾ ਉਥੇ ਆ ਨਿਕਲਿਆ ।।੮।।
੬ ਚੌਪਈ ।। ਪਿਤਾ ਆਉਂਦੇ ਨੂੰ ਵੇਖ ਕੇ ਮੂੰਹ ਤੇ ਪੱਲਾ ਲੈ ਲਿਆ ।
੭ ਅਤੇ ਪਿਤਾ ਦੇ ਗਲੇ ਲੱਗ ਕੇ ਬਹੁਤ ਹੀ ਰੋਣ ਲੱਗੀ ।
੮ ਤੇ ਕਹਿਆ ਕਿ ਅੱਜ ਮੈਂ ਪਿਤਾ ਨੂੰ ਬਹੁਤ ਦਿਨਾਂ ਪਿਛੋਂ ਵੇਖਿਆ ਹੈ ।
੯ ਇਸ ਲਈ ਮੇਰਾ ਦਿਲ ਭਰ ਆਇਆ ।।੯।।
੧੦ ਜਿਸ ਦਿਨ ਤੋਂ ਮੈਂ ਸੋਹਰੇ ਘਰ ਗਈ ਸੀ ।
੧੧ ਉਸਤੋਂ ਬਾਅਦ ਜਦ ਮੈਂ ਸ਼ੋਹਰੇ ਘਰ ਤੋਂ ਵਾਪਸ ਆਈ ਹਾਂ ਐਥੇ ਪੇਕੇ ਘਰ ।
੧੨ ਉਸ ਤੋਂ ਬਾਅਦ ਮੈਂ ਅੱਜ ਪਿਤਾ ਨੂੰ ਵੇਖਿਆ ਹੈ ।
੧੩ ਇਸ ਲਈ ਦਿਲ ਵਿਚ ਬਹੁਤ ਮੋਹ ਉਪਜ ਪਿਆ।੧੦।
੧੪ ਅਜਿਤ ਸਿੰਘ ਰਾਜੇ ਨੇ ਜਦੋਂ ਇਹ ਗੱਲ ਸੁਣ ਲਈ ।
੧੫ ਉਸ ਨੇ ਉਸ ਨੂੰ ਰੋਂਦੀ ਨੂੰ ਗਲੇ ਨਾਲ ਲਾ ਲਿਆ ।
੧੬ ਉਸ ਦੇ ਯਾਰ ਨੇ ਇਹ ਠੀਕ ਸਮਾਂ ਸਮਝਿਆ ।
੧੭ ਸਖੀ ਨੇ ਸੁਖ ਦੇ ਨਾਲ ਮਿੱਤਰ ਘਰ ਭੇਜ ਦਿੱਤਾ।੧੧।।
੧੮ ਦੋਹਰਾ ।। ਪਿਤਾ ਦੇ ਗਲੇ ਵਿਚ ਬਾਂਹ ਪਾਉਣ ਲੱਗੀ ਨੇ ਦੁਪੱਟਾ ਉਸ ਦੇ ਸਿਰ ਪਰ ਸੁਟ ਕੇ ਨੇਤਰਾਂ ਅੱਗੇ ਕਰ ਦਿੱਤਾ ਅੱਖਾਂ ਲੁਕੋ ਲਈਆਂ ।
੧੯ ਪਿਤਾ ਮੋਹ-ਪਿਆਰ ਵਿਚ ਸਜ਼ਲ ਅੱਖਾਂ ਕਰਕੇ ਰੋਂਦਾ ਰਿਹਾ ਐਨੇ ਵਿਚ ਮੌਕਾ ਵੇਖਕੇ ਮਿੱਤਰ ਨੂੰ ਘਰੋਂ ਬਾਹਰ ਪਹੁੰਚਾ ਦਿੱਤਾ ਇਸ ਚਲਿੱਤਰ ਦੇ ਨਾਲ ।।੧੨।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੫੦ਵੀਂ ਕਥਾ ਸਮਾਪਤ ਹੈ।੨੫੦। ।੪੭੧੦।।ਚਲਦਾ।।

੨੦ ਚੌਪਈ ।। ਬਿਕਟ ਕਰਨ ਨਾਮ ਦਾ ਇਕ ਸ੍ਰੇਸ਼ਟ ਰਾਜਾ ਹੁੰਦਾ ਸੀ।
੨੧ ਜਾਣੋਂ ਉਹ ਧਰਤੀ ਦੇ ਤਖਤੇ ਤੇ ਦੂਸਰਾ ਸੂਰਜ ਸੀ ।
੨੨ ਸ੍ਰੀ ਮਕਰਾਛ ਕੁਅਰਿ ਉਸ ਦੀ ਇਸਤਰੀ ਸੀ ।
੨੩ ਐਨ ਚੰਦ੍ਰਮਾਂ ਦੀ ਸ਼ੋਭਾ ਪ੍ਰਗਟ ਕਰਦੀ ਜਾਪਦੀ ਸੀ।੧।
੨੪ ਦੋਹਰਾ।। ਸ੍ਰੀ ਜਲ ਜਾਛ ਨਾਮ ਦੀ ਉਹਨਾਂ ਦੀ ਪੁੱਤਰੀ ਸੀ ਜਿਸਦਾ ਰੂਪ ਵੀ ਬੇਅੰਤ ਸੀ ।
੨੫ ਉਸ ਜਿਹੀ ਘੜਤ ਮੁੜਕੇ ਫਿਰ ਕਰਤਾਰ ਨਹੀਂ ਘੜ ਸਕਿਆ ।।੨।।
੨੬ ਚੌਪਈ ।। ਉਥੇ ਇਕ ਕਲਪ ਬ੍ਰਿਛ ਨਾਮ ਦਾ ਰਾਜਾ ਸੀ
੨੭ ਉਹ ਵੀ ਇਉਂ ਸੀ ਜਿਵੇਂ ਦੂਜਾ ਸੂਰਜ ਪ੍ਰਕਾਸ ਹੋ ਗਿਆ ਹੈ ।
੨੮ ਜਿਸ ਨੂੰ ਜਗ ਬਹੁਤ ਰੂਪ ਵਾਲਾ ਜਾਣਦਾ ਸੀ ।
੨੯ ਜਿਸ ਰਾਹ ਤੇ ਉਹ ਜਾਂਦਾ ਸੀ ਇਸਤਰੀਆਂ ਉਸ ਨੂੰ ਤੁਰੇ ਜਾਂਦੇ ਨੂੰ ਵੇਖ ਵੇਖ ਕੇ ਥੱਕ ਜਾਂਦੀਆਂ ਸਨ ।।੩।।
੩੦ ਅੜਿੱਲ ।। ਰਾਜ ਕੁਮਾਰੀ ਇਕ ਦਿਨ ਆਪਣਾ ਬਾਗ ਵੇਖਣ ਲਈ ਚਲੀ ਗਈ ।
੩੧ ਆਪਣੇ ਨਾਲ ੨੦+੫੦=੭੦ ਦੇ ਲੱਗਪਗ ਸਹੇਲੀਆਂ ਲੈ ਲਈਆਂ ਭਲੀ ਪ੍ਰਕਾਰ ।
੩੨ ਜਿਸ ਵੇਲੇ ਮੁਟਿਆਰਾਂ ਪੈਰ ਚੁੱਕਦੀਆਂ ਤਾਂ ਧਰਤੀ ਤੋਂ ਧੂੜ ਉਠਕੇ ਉਡਦੀ ਸੀ ।
੩੩ ਜਾਣੋਂ ਸਾਰੀ ਪਰਜਾ ਦੇ ਮਨ ਉਨ੍ਹਾਂ ਦੇ ਨਾਲ ਜਾ ਰਹੇ ਹਨ ।।੪।।
੩੪ ਦੋ: ।। ਕਲਪ ਬ੍ਰਿਛ ਧ੍ਰਜ ਰਾਜੇ ਨੂੰ ਵੇਖਕੇ ਉਹ ਕੁਮਾਰੀ ਉਸ ਦੇ ਲਾਲਚ ਵਿਚ ਆ ਗਈ ।
੩੫ ਠੱਗਾਂ ਦੇ ਵੀ ਠੱਗ ਉਸ ਦੇ ਦੋਵੇਂ ਨੇਤਰ, ਠੱਗਾਂ ਵਾਂਗ ਲਗਾਕੇ ਰੱਖੇ ਹਨ (ਉਸ ਛੈਲ ਛਬੀਲੇ ਨੂੰ ਠੱਗਣ ਲਈ ।।੫।।
੩੬ ਅੜਿੱਲ।। ਰਾਜੇ ਦੀ ਪੁੱਤਰੀ ਉਸਦਾ ਸੁੰਦਰ ਰੂਪ ਵੇਖਕੇ ਬੁਰੀ ਤਰ੍ਹਾਂ ।
੩੭ ਉਸ ਦੇ ਅੰਗਾਂ ਵਿਚ ਕਾਮ ਤੀਰ ਮਾਰ ਗਿਆ ।
੩੮ ਉਹ ਉਸ ਨੂੰ ਵੱਢ ਵੱਢ ਕੇ ਖਾਣ ਲੱਗਾ ਪਰ ਉਥੇ ਉਸ ਦੀ ਕੋਈ ਪੇਸ਼ ਨਹੀਂ ਸੀ ਜਾਂਦੀ ।
੩੯ ਓ-ਹੋ, ਪ੍ਰਮਾਤਮਾਂ ਨੇ ਖੰਭ ਨਹੀਂ ਸੀ ਦਿੱਤੇ ਜੋ ਉਹ ਉਡ ਕੇ ਉਸ ਨੂੰ ਜਾ ਕੇ ਮਿਲ ਪੈਂਦੀ ।।੬।।
੪੦ ਇਸ ਤਰ੍ਹਾਂ ਲਿਖ ਕੇ ਇਹ ਸੁਨੇਹਾ ਉਸ ਨੂੰ.....

ਮੈ ਅਨਾਥ ਪ੍ਰਭ ਕਹਉ ਕਾਹਿ ।।
ਕੋ ਕੋ ਨ ਬਿਗੂਤੋ ਮੈ ਕੋ ਆਹਿ ।।੧।।

ਇਹ ਕਾਮਾਦਿਕ ਵੱਡੇ ਬਲਵਾਨ ਹਨ ਹੇ ਮਾਧੋ ਇਹਨਾਂ ਦੇ ਦਬਾਉ ਦਾ ਦੁਖ ਅਸਹਿ ਹੈ ਜੋ ਸਹਿਆ ਨਹੀਂ ਜਾਂਦਾ । ਮੇਰੀ ਇਸ ਚੰਚਲ ਬੁੱਧੀ ਦੀ ਇਹਨਾਂ ਅੱਗੇ ਕੀ ਵਸਾਈ ਹੈ ਬ੍ਰਹਮਾ ਦੇ ਪੁੱਤਰ ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ, ਸ਼ਿਵ ਤੇ ਸੁਕ ਆਦਿ, ਨਾਭ ਕਮਲ ਤੋਂ ਪੈਦਾ ਹੋਣ ਵਾਲਾ ਬ੍ਰਹਮਾ ਆਦਿ ਵੱਡੇ ਵੱਡੇ ਕਵੀ ਅਤੇ ਜਟਾਧਾਰੀ ਸੰਨਿਆਸੀ ਜੋਗੀ ਆਦਿ ਇਹ ਠੀਕ ਹੈ ਆਪੋ ਆਪਣਾ ਜੀਵਨ ਸਭ ਬਤੀਤ ਕਰ ਗਏ ਹਨ ਪਰ ਇਹਨਾਂ ਦੀ ਮਾਰ ਤੋਂ ਤਾਂ ਨਹੀਂ ਬਚੇ ਜੋ ਇਉਂ ਕਹਿੰਦੇ ਨੇ ।

ਮਾਧਉ ਦਾਰੁਨ ਦੁਖ ਸਹਿਓ ਨ ਜਾਇ ।।
ਮੇਰੋ ਚਪਲ ਬੁਧਿ ਸਿਉ ਕਹਾ ਬਸਾਇ ।।੧।।ਰਹਾਉ।।
ਸਨਕ ਸਨੰਦਨ ਸਿਵ ਸੁਕਾਦਿ ।।
ਨਾਭਿ ਕਮਲ ਜਾਨੇ ਬ੍ਰਹਮਾਦਿ ।।
ਕਬਿ ਜਨ ਜੋਗੀ ਜਟਾ ਧਾਰਿ ।।
ਸਭ ਆਪਨ ਅਉਸਰ ਚਲੇ ਸਾਰਿ ।।੨।।
(ਅੰਗ ੧੧੯੫) ਕਬੀਰ ।।

ਭਾਵੇਂ ਇਹ ਸਭ ਕੁਝ ਆਦਿ ਗੁਰਬਾਣੀ ਵਿਚ ਦੱਸਿਆ ਗਿਆ ਹੈ ਪਰ ਇਸ ਨੂੰ ਸ੍ਰੀ ਦਸਮੇਸ਼ ਜੋਤਿ ਗੁਰੂ ਨਾਨਕ ਉਧਾਹਰਨ ਦੇ ਕੇ ਦ੍ਰਿਸ਼ਟਾਂਤਰ ਕਰ ਰਹੇ ਹਨ । ਤਾਂ ਕੇ ਗੁਰਸਿੱਖ ਆਪਣੇ ਮਨ ਤੇ ਇਤਨਾ ਸਖਤ ਪਹਿਰਾ ਗੁਰੂ ਦੇ ਗਿਆਨ ਦਾ ਅੰਕਸ ਖੋਬੇ ਕਿ ਮਨ ਉਤਾਹਾਂ ਸਿਰ ਹੀ ਨਾ ਚੁੱਕ ਸਕੇ ਅਤੇ ਮਨ ਨੂੰ ਸਮਝਾਵੇ ਕਿ ਐ ਮੂਰਖਾ ਤੂੰ ਕੋਈ ਐਥੇ ਬੈਠ ਰਹਿਣਾ ਹੈ । ਜਦ ਤੇਰੀ ਇਸ ਦਿਸ ਰਹੀ ਸੁੰਦਰ ਦੇਹੀ ਜਿਸ ਦਾ ਤੂੰ ਮਾਨ ਕਰਕੇ ਇਹ ਕੁਲਛੱਣ ਕਰਦਾ ਹੈਂ, ਇਸਨੇ ਸੁਆਹ ਹੀ ਹੋ ਜਾਣਾ ਹੈ । ਫਿਰ ਤੂੰ ਕਿਉਂ ਨਹੀਂ ਹਰਿ ਨਾਮ ਸਿਮਰਦਾ ।

ਪਠਾਇਯੋ ॥ [੧]ਭਾਂਤਿ ਭਾਂਤਿ ਕਹਿ ਭੇਦ ਤਿਸੈ ਲਲਚਾਇਯੋ॥ [੨]ਡਾਰਿ ਲਯੋ ਡੋਰਾ ਮਹਿ ਕਿਨੂੰ ਨ ਕਛੁ ਲਹ੍ਯੋ ॥ [੩]ਹੋ ਪਰੀ ਲੈ ਗਈ ਤਾਂਹਿ ਸੁ ਤਹਿੱ ਤਿਤ ਤ੍ਰਿਯ ਕਯੋ ॥੭॥ [੪]ਚੌਪਈ॥ਰੋਇ ਪੀਟਿ ਤਾ ਕੋ ਪਿਤੁ ਹਾਰਾ॥ [੫]ਕਿਨੂੰ ਨ ਤਾ ਕੋ ਸੋਧ ਉਚਾਰਾ॥ [੬]ਤਾ ਕੀ ਬਧੂ ਨ੍ਰਿਪਤਿ ਪਹਿ ਗਈ ॥ [੭]ਪਰੀ ਹਰਤ ਪਤਿ ਮੁਹਿ ਕਹ ਭਈ ॥੮॥ [੮]ਨ੍ਰਿਪ ਭਾਖੀ ਤਿਹੱ ਸੋਧ ਕਰੀਜੈ ॥ [੯]ਸਾਹ ਪੂਤ ਕਹੱ ਜਾਨ ਨ ਦੀਜੈ ॥ [੧੦]ਖੋਜਿ ਥਕੇ ਨਰ, ਨਗਰ ਨਦੀ ਮੈਂ॥ [੧੧]ਦੁਹਿਤਾ ਭੇਦ ਨ ਜਾਨਾ ਜੀ ਮੈਂ॥੯॥ [੧੨]ਏਕ ਬਰਖ ਰਾਖਾ ਤਾ ਕੌ ਘਰ॥ [੧੩]ਦੁਤਿਯ ਕਾਨ ਕਿਨਹੂੰ ਨ ਸੁਨਾ ਨਰ॥ [੧੪]ਭਾਂਤਿ ਭਾਂਤਿ ਕੇ ਭੋਗਨ ਭਰੀ॥ [੧੫]ਬਿਬਿਧਿ ਬਿਧਨ ਤਨ ਕ੍ਰੀੜਾ ਕਰੀ ॥੧੦॥ [੧੬]ਅੜਿਲ ॥ ਨਟ ਆਸਨ ਕਰਿ ਪ੍ਰਥਮ ਬਹੁਰਿ ਲਲਿਤਾਸਨ ਲੇਈ ॥ [੧੭]ਬਹੁਰਿ ਰੀਤਿ ਬਿਪਰੀਤਿ ਕਰੈ ਬਹੁ ਬਿਧਿ ਸੁਖ ਦੇਈ ॥ [੧੮]ਲਲਿਤਾਸਨ ਕੌ ਕਰਤ ਮਦਨ ਕੋ ਮਦ ਹਰਹਿ ॥ [੧੯]ਹੋ ਰਮਯੋ ਕਰਤ ਦਿਨ ਰੈਨਿ ਤ੍ਰਾਸ ਰੰਚ ਨ ਕਰਹਿ ॥੧੧॥ [੨੦]ਦੋਹਰਾ ॥ ਭਾਂਤਿ ਅਨਿਕ ਭਾਮਾ ਭਜਤ ਪਾਯੋ ਅਧਿਕ ਅਰਾਮੁ ॥ [੨੧]ਛਿਨ ਛਿਨ ਛਤਿਯਾ ਸੌ ਲਗੈ ਤਜਤ ਨ ਆਠੋ ਜਾਮ ॥੧੨॥ [੨੨]ਅੜਿਲ ॥ ਬਿਕਟ ਕਰਨ ਇਕ ਦਿਵਸ ਤਹਾ ਚਲਿ ਆਇਯੋ ॥ [੨੩]ਗਹਿ ਬਹਿਯਾ ਤਿਹੱ ਪੀਯ ਪਿਤਹਿ ਦਿਖਰਾਇਯੋ ॥ [੨੪]ਜੋਰਿ ਹਾਥ ਸਿਰੁ ਨ੍ਯਾਇ ਕਹ੍ਯੋ ਮੁਸਕਾਇ ਕਰਿ ॥ [੨੫]ਹੋ ਪਰੀ ਡਾਰਿ ਇਹੱ ਗਈ ਹਮਾਰੇ ਆਜੁ ਘਰ ॥੧੩॥ [੨੬]ਚੌਪਈ ॥ ਸੱਤਿ ਸੱਤਿ ਤਿਹੱ ਤਾਤ ਉਚਾਰਾ ॥ [੨੭]ਸ੍ਰੌਨ ਸੁਨਾ, ਸੋ ਨੈਨ ਨਿਹਾਰਾ※ ॥ [੨੮]ਮਨੁਖ ਸੰਗ ਦੈ ਗ੍ਰਿਹ ਪਹੁਚਾਯੋ ॥ [੨੯]ਭੇਦ ਅਭੇਦ ਨ ਕਛੁ ਜੜ੍ਹ ਪਾਯੋ ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕ੍ਯਾਵਨ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੫੧॥੪੭੨੦॥ਅਫਜੂੰ॥

[੩੦]ਚੌਪਈ ॥ ਹੰਸ ਧੁਜਾ ਰਾਜਾ ਇਕ ਅਤਿ ਬਲ ॥ [੩੧]ਅਰਿ ਅਨੇਕ ਜੀਤੇ ਜਿਨ ਦਲਿ ਮਲਿ ॥ [੩੨]ਸੁ ਖਗਮਤੀ ਤਾ ਕੀ ਰਾਨੀ ਇਕ ॥ [੩੩]ਜਾ ਕੀ ਪ੍ਰਭਾ ਕਹਤ ਬਨਿਤਾਨਿਕ ॥੧॥ [੩੪]ਤਾ ਕੀ ਸੁਤਾ ਸੁਖਮਤੀ ਸੁਨੀ ॥ [੩੫]ਜਾ ਸਮ ਔਰ ਨ ਅਬਲਾ ਗੁਨੀ ॥ [੩੬]ਜੋਬਨ ਅਧਿਕ ਤਵਨ ਕੋ ਰਾਜਤ॥ [੩੭]ਜਿਹ ਮੁਖਿ ਨਿਰਖਿ ਚੰਦ੍ਰਮਾ ਲਾਜਤ ॥੨॥ [੩੮]ਨਾਗਰ ਕੁਅਰ ਨਗਰ ਕੋ ਰਾਜਾ ॥ [੩੯]ਜਾ ਸਮ ਦੁਤਿਯ ਨ ਬਿਧਨਾ ਸਾਜਾ ॥ [੪੦]ਕਰਤ ਸਿਕਾਰ ਕੈਸਹੂੰ ਆਯੋ ॥ [੪੧]ਨ੍ਰਿਪ ਦੁਹਿਤਾ ਗ੍ਰਿਹ ਤਰ ਹ੍ਵੈ ਧਾਯੋ ॥੩॥ [੪੨]ਰਾਜ ਕੁਅਰਿ ਨਿਰਖਿਤ ਤਾ ਕੀ ਛਬਿ ॥ [੪੩]ਮਦ ਕਰਿ ਮੱਤ ਰਹੀ ਛਬਿ ਤਰ ਦਬਿ ॥ [੪੪]ਪਾਨ ਪੀਕ ਤਾ ਕੇ ਪਰ ਡਾਰੀ ॥ [੪੫]ਮੋ ਸੌ ਕਰੈ ਕੈਸ ਹੂੰ ਯਾਰੀ ॥੪॥

※ ਵਿਰੋਧੀ ਵਿਦਵਾਨ ਤਾਂ ਇਹੋ ਕਹਿਣਗੇ ਕਿ ਇਥੇ ਭੋਗ ਤੇ ਆਸਣ ਲਿਖੇ ਹੋਏ ਨੇ ਜਿਹਨਾਂ ਦਾ ਖੁਲਾਸਾ ਭਲੀ ਭਾਂਤ ਪਿਛੇ ਕੀਤਾ ਜਾ ਚੁੱਕਾ ਹੈ। ਪਰ ਇਹ ਇਕ ਸ਼ੈਤਾਨ ਕੁੜੀ ਦੀ ਵਾਰਤਾ ਹੈ ਜੋ ਅਸੰਜਮ ਤੋਂ ਬਾਹਰ ਹੋ ਕੇ ਕੂੜ ਕਬਾੜ ਤੇ ਸਭ ਨੂੰ ਧੋਖਾ ਦੇ ਜਾਂਦੀ ਹੈ ਅਤੇ ਉਸ ਦਾ ਪਿਤਾ ਰਾਜਾ ਉਸ 'ਤੇ ਯਕੀਨ ਕਰਦਾ ਹੈ ਅਤੇ ਅਪਾਣੀ ਬੁੱਧੀ ਤੋਂ ਉਹ ਮੂਰਖ ਉਕਾ ਹੀ ਕੰਮ ਨਹੀਂ ਲੈਂਦਾ।

....ਭੇਜ ਦਿੱਤਾ।

੧ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਦੱਸ ਕੇ ਉਸਨੂੰ ਇੱਛਾ ਪੈਦਾ ਕਰ ਦਿਤੀ।

੨ ਅਤੇ ਉਸਨੂੰ ਡੋਲੇ ਵਿਚ ਚੜ੍ਹਾ ਲਿਆ ਕਿਸੇ ਨੇ ਵੀ ਉਸ ਨੂੰ ਦੇਖਿਆ ਨਹੀਂ।

੩ ਇਸਤਰੀਆਂ ਨੇ ਉਸਦੇ ਪਿਤਾ ਨੂੰ ਕਹਿ ਦਿੱਤਾ ਕਿ ਉਸ ਨੂੰ ਤਾਂ ਪਰੀ ਚੁੱਕ ਕੇ ਲੈ ਗਈ ਹੈ ॥੭॥

੪ ਚੌਪਈ ॥ ਉਸ ਬ੍ਰਿਛਧੁਜ ਦਾ ਪਿਤਾ ਰੋ ਪਿਟ ਕੇ ਹਾਰ ਕੇ ਬਹਿ ਗਿਆ।

੫ ਕਿਸੇ ਨੇ ਨਾ ਉਸ ਦੀ ਸੁੱਧ ਦਿੱਤੀ ਕਿ ਕਿਧਰ ਗਿਆ।

੬ ਉਸ ਦੀ ਵਹੁਟੀ ਰਾਜੇ ਪਾਸ ਆਈ।

੭ ਆ ਕੇ ਕਿਹਾ ਕਿ ਮੇਰੇ ਪਤੀ ਨੂੰ ਪਰੀ ਨੇ ਚੁਰਾ ਲਿਆ ਹੈ ॥੮॥

੮ ਰਾਜੇ ਨੇ ਕਿਹਾ ਕਿ ਉਸ ਦੀ ਭਾਲ ਕਰਦੇ ਹਾਂ।

੯ ਜਿਥੇ ਸਾਨੂੰ ਸ਼ਾਹ ਦਾ ਪੁੱਤਰ ਮਿਲ ਗਿਆ ਉਸਨੂੰ ਜਾਣ ਨਾ ਦੇਵਾਂਗੇ ਭਾਵ ਸਾਂਭ ਲਵਾਂਗੇ।

੧੦ ਆਦਮੀ ਲਾ ਦਿੱਤੇ ਗਏ ਜੋ ਨਗਰਾਂ ਤੇ ਨਦੀਆਂ ਵਿਚ ਸਾਰੇ ਟੋਲ ਰਹੇ।

੧੧ ਪਰ ਰਾਜੇ ਨੇ ਆਪਣੀ ਪੁੱਤਰੀ ਦੀ ਕਾਰ ਦਾ ਭੇਤ ਨਾ ਜਾਣਿਆ ॥੯॥

੧੨ ਇਕ ਸਾਲ ਉਸ ਨੂੰ ਉਸ ਦੀ ਪੁੱਤਰੀ ਨੇ ਘਰ ਵਿਚ ਆਪਣੇ ਕੋਲ ਰੱਖਿਆ।

੧੩ ਦੂਜੇ ਕੰਨ ਕਿਸੇ ਨੇ ਕੰਨ ਵਿਚ ਉਸ ਦੀ ਸੋ ਨਾ ਸੁਣੀ

੧੪ ਉਸ ਦੇ ਨਾਲ ਤਰ੍ਹਾਂ ਤਰ੍ਹਾਂ ਦੇ ਭੋਗਾਂ ਵਿਚ ਮਸਤ ਰਹੀ

੧੫ ਕਈ ਬਿਧੀਆਂ ਨਾਲ ਪ੍ਰੇਮ ਕ੍ਰੀੜਾ ਕਰਦੀ ਰਹੀ ॥੧੦॥

੧੬ ਅੜਿੱਲ ॥ ਕੋਕ ਅਨੁਸਾਰ ਪਹਿਲਾਂ ਨਟ ਆਸਣ ਫਿਰ ਲਲਿਤ ਆਸਣ ਆਦਿ ਕਰਦੀ ਰਹੀ।

੧੭ ਕਈ ਗੀਤ ਤੇ ਬੇ ਪ੍ਰੀਤ ਕਰਕੇ ਕਈ ਤਰ੍ਹਾਂ ਆਪਣੇ ਮਿੱਤਰ ਨੂੰ ਖੁਸ਼ ਕਰਦੀ ਰਹੀ।

੧੮ ਲਲਿਤ ਆਸਣ ਕਰਕੇ ਕਾਮ ਦੀ ਤ੍ਰਿਸ਼ਨਾ ਦੀ ਤ੍ਰਿਪਤੀ ਕਰਦੀ ਰਹੀ।

੧੯ ਰਾਤ ਦਿਨ ਰਮਦੇ ਕਿਸੇ ਦਾ ਦਿਲ ਵਿਚ ਜ਼ਰਾ ਵੀ ਡਰ ਭੈ ਨਾ ਕਰਦੀ ॥੧੧॥

੨੦ ਦੋਹਰਾ ॥ ਅਨੇਕ ਤਰ੍ਹਾਂ ਉਹ ਸ਼ਾਹ ਪੁੱਤਰ ਉਸ ਨਾਲ ਰਮਦਾ ਬੜਾ ਸੁਖ ਪ੍ਰੀਤਮ ਕਰਦਾ।

੨੧ ਮੁੜ ਮੁੜ ਕੇ ਛਾਤੀ ਨਾਲ ਲੱਗਦੀ ਅੱਠੇ ਪਹਿਰ ਦੂਰ ਨਾ ਹੁੰਦੀ ॥੧੨॥

੨੨ ਅੜਿੱਲ ॥ ਰਾਜਾ ਬਿਕਟ ਕਰਨ ਇਕ ਦਿਨ ਉਥੇ ਆ ਗਿਆ।

੨੩ ਉਸ ਆਪਣੇ ਮਿੱਤਰ ਦੀ ਬਾਂਹ ਫੜ ਕੇ ਆਪਣੇ ਪਿਤਾ ਨੂੰ ਦਿਖਾਲ ਦਿੱਤਾ।

੨੪ ਦੋਵੇਂ ਹੱਥ ਜੋੜ ਕੇ ਸਿਰ ਨਿਵਾਕੇ ਮੁਸਕਰਾ ਕੇ ਆਪਣੇ ਪਿਤਾ ਨੂੰ ਕਿਹਾ।

੨੫ ਕਿ ਜਿਸ ਸ਼ਾਹ ਦੇ ਪੁੱਤਰ ਨੂੰ ਤੁਸੀਂ ਕਦੋਂ ਦੇ ਲਭਦੇ ਹੋ ਇਸ ਨੂੰ ਅੱਜ ਪਰੀ ਸਾਡੇ ਘਰ ਸੁੱਟ ਗਈ ਹੈ ॥੧੩॥

੨੬ ਚੌਪਈ ॥ ਪਿਤਾ ਨੇ 'ਸੱਚ ਸੱਚ' ਮੰਨ ਲਿਆ।

੨੭ ਜਿਸ ਬਾਰੇ ਅਸੀਂ ਕੰਨਾਂ ਨਾਲ ਸੁਣਦੇ ਸਾਂ ਅੱਜ ਉਹ ਅੱਖੀਂ ਵੇਖ ਲਿਆ।

੨੮ ਆਦਮੀ ਨਾਲ ਦੇ ਕੇ ਉਸ ਦੇ ਘਰ ਪਹੁੰਚਾ ਦਿੱਤਾ।

੨੯ ਉਸ ਮੂਰਖ ਰਾਜੇ ਨੇ ਇਸ ਦਾ ਭੇਦ ਕੂੜ ਨਾ ਜਾਣਿਆ ॥੧੪॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੫੧ਵੀਂ ਕਥਾ ਸਮਾਪਤ ਹੈ।੨੫੧। ॥੪੭੨੦॥ਚਲਦਾ॥

---

੩੦ ਚੌਪਈ ਹੰਸ ਧੁਜ ਇਕ ਰਾਜਾ ਬਹੁਤ ਹੀ ਬਲਵਾਨ ਸੀ

੩੧ ਜਿਸ ਨੇ ਅਨੇਕਾਂ ਦੁਸ਼ਮਨ ਯੁੱਧ ਵਿਚ ਦਲ ਕੇ ਮੱਲ ਕੇ ਜਿੱਤ ਲਏ ਸਨ।

੩੨ ਸੁਖਦਮਤੀ ਉਸ ਦੀ ਇਕ ਰਾਣੀ ਸੀ।

੩੩ ਜਿਸ ਦੀ ਪ੍ਰਭਾ ਇਸਤਰੀਆਂ ਚੰਗੀ ਕਹਿੰਦੀਆਂ ਸਨ।੧।

੩੪ ਉਸ ਦੀ ਪੁੱਤਰੀ ਸੁਖਮਤੀ ਸੁਣੀਂਦੀ ਸੀ।

੩੫ ਜਿਸਦੇ ਬਰਾਬਰ ਹੋਰ ਕੋਈ ਇਸਤਰੀ ਗੁਣਵਾਨ ਨਹੀਂ ਸੀ।

੩੬ ਉਸ ਦੇ ਉਪਰ ਜੋਬਨ ਬਹੁਤ ਬਿਰਾਜਮਾਨ ਸੀ।

੩੭ ਜਿਸ ਦਾ ਮੂੰਹ ਵੇਖ ਕੇ ਚੰਦ ਵੀ ਸ਼ਰਮਾਂਦਾ ਸੀ ॥੨॥

੩੮ ਨਾਗਰ ਕੁਅਰ ਉਸ ਨਗਰ ਦਾ ਰਾਜਾ ਸੀ।

੩੯ ਜਿਸ ਵਰਗਾ ਸੋਹਣਾ ਵਾਹਿਗੁਰੂ ਨੇ ਕੋਈ ਹੋਰ ਨਹੀਂ ਸੀ ਸਾਜਿਆ।

੪੦ ਉਹ ਸ਼ਿਕਾਰ ਖੇਡਦਾ ਖੇਡਦਾ ਕਿਸੇ ਤਰ੍ਹਾਂ ਉਥੇ ਆ ਗਿਆ।

੪੧ ਰਾਜੇ ਦੀ ਪੁੱਤਰੀ ਦੇ ਮਹਿਲ ਥੱਲੇ ਦੀ ਜਾ ਨਿਕਲਿਆ ॥੩॥

੪੨ ਰਾਜ ਕੁਮਰੀ ਨੇ ਉਸ ਦੀ ਛਬਿ ਵੇਖ ਕੇ।

੪੩ ਉਸਦੀ ਛਬਿ ਦੇ ਹੇਠਾਂ ਦੱਬ ਕੇ ਮਸਤ ਹੋ ਗਈ।

੪੪ ਪਾਨ ਦੀ ਪੀਕ ਉਸਦੇ ਉਪਰ ਸੁੱਟ ਦਿੱਤੀ (ਇਸ ਭਾਵ ਨਾਲ)।

੪੫ ਕਿ ਕਿਵੇਂ ਇਹ ਮੇਰੇ ਨਾਲ ਮਿੱਤਰਤਾ ਕਰ ਲਵੇ।੪।

[੧]ਨਾਗਰ ਕੁਅਰ ਪਲਟਿ ਤਿਹੱ ਲਹਾ ॥ [੨]ਤਾਂਹਿ ਬਿਲੋਕ ਉਰਝਿ ਕਰਿ ਰਹਾ ॥ [੩]ਨੈਨਨ ਨੈਨ ਮਿਲੇ ਦੁਹੂੰਅਨ ਕੇ ॥ [੪]ਸੋਕ ਸੰਤਾਪ ਮਿਟੇ ਸਭ ਮਨ ਕੇ ॥੫॥ [੫]ਰੇਸਮ ਰਸੀ[1] ਡਾਰਿ ਤਰ ਦੀਨੀ ॥ [੬]ਪੀਰ੍ਹੀ ਬਾਂਧਿ ਤਵਨ ਸੌ ਲੀਨੀ ॥ [੭]ਐਂਚਿ ਤਾਹਿ ਨਿਜ ਧਾਮ ਚਾੜ੍ਹਯੋ ॥ [੮]ਮਨ ਬਾਂਛਤ ਪ੍ਰੀਤਮ ਕਹੱ ਪਾਯੋ ॥੬॥ [੯]ਤੋਟਕ ਛੰਦ ॥ ਪਿਯ ਧਾਮ ਚੜ੍ਹਾਇ ਲਯੋ ਜਬਹੀ ॥ [੧੦]ਮਨ ਭਾਵਤ ਭੋਗ ਕਿਯਾ ਤਬ ਹੀ ॥ [੧੧]ਦੁਤਿ ਰੀਝਿ ਰਹੀ ਅਵਲੋਕਿਤ ਯੋ ॥ [੧੨]ਤ੍ਰਿਯ ਜੋਰਿ ਰਹੀ ਠੱਗ ਕੀ ਠੱਗ ਜਯੋ ॥੭॥ [੧੩]ਪੁਨਿ ਪੌਢਿ ਰਹੈਂ ਉਠਿ ਕੇਲ ਕਰੈਂ ॥ [੧੪]ਬਹੁ ਭਾਂਤਿ ਅਨੰਗ ਕੋ ਤਾਪ ਹਰੈਂ ॥ [੧੫]ਉਰ ਲਾਇ ਰਹੀ ਪਿਯ ਕੌ ਤ੍ਰਿਯ ਯੌ ॥ [੧੬]ਜਨੁ ਹਾਥ ਲਗੇ ਨਿਧਨੀ ਧਨ ਜਯੋ ॥੮॥ [੧੭]ਮਦਨੋਦਿਤ ਆਸਨ ਕੌ ਕਰਿਕੈ॥ [੧੮]ਸਭ ਤਾਪ ਅਨੰਗਹਿ ਕੋ ਹਰਿਕੈ॥ [੧੯]ਲਲਿਤਾਸਨ ਬਾਰ ਅਨੇਕ ਧਰੈਂ॥ [੨੦]ਦੋਊ ਕੋਕ ਕੀ ਰੀਤਿ ਸੌ ਪ੍ਰੀਤਿ ਕਰੈਂ ॥੯॥ [੨੧]ਦੋਹਰਾ ॥ ਭਾਂਤਿ ਭਾਂਤਿ ਆਸਨ ਕਰੈਂ ਚੁੰਬਨ ਕਰਤ ਅਪਾਰ ॥ [੨੨]ਛੈਲ ਛੈਲਨੀ ਰਸ ਪਗੇ ਰਹੀ ਨ ਕਛੂ ਸੰਭਾਰ ॥੧੦॥ [੨੩]ਚੌਪਈ ॥ ਹਸਿ ਹਸਿ ਕੇਲ ਦੋਊ ਮਿਲਿ ਕਰੈਂ ॥ [੨੪]ਪਲਟਿ ਪਲਟਿ ਪ੍ਰਿਯ ਕੌ ਤ੍ਰਿਯ ਧਰੈਂ ॥ [੨੫]ਹੇਰਿ ਰੂਪ ਤਾ ਕੋ ਬਲਿ ਜਾਈ ॥ [੨੬]ਛੈਲਨਿ ਛੈਲ ਨ ਤਜਯੋ ਸੁਹਾਈ ॥੧੧॥ [੨੭]ਤਬ ਤਹੱ ਤਾਹਿ ਪਿਤਾਵਤ ਭਯੋ ॥ [੨੮]ਰਾਜ ਸੁਤਾ ਜਿਯ ਮੈਂ ਦੁਖ ਪਯੋ ॥ [੨੯]ਚਿਤ ਮੈਂ ਕਹੀ ਕਵਨ ਬਿਧਿ ਕੀਜੈ ॥ [੩੦]ਜਾ ਤੇ ਪਤਿ ਪਿਤੁ ਤੇ ਇਹ ਲੀਜੈ ॥੧੨॥ [੩੧]ਆਪਿ ਪਿਤਾ ਕੇ ਆਗੂ ਗਈ॥ [੩੨]ਇਹ ਬਿਧਿ ਬਚਨ ਬਖਾਨਤ ਭਈ॥ [੩੩]ਬਿਜਿਯਾ ਏਕ ਨ੍ਰਿਪਤਿ ਬਹੁ ਖਈ ॥ [੩੪]ਤਾਂ ਤੇ ਬੁੱਧਿ ਤਾ ਕੀ ਸਭ ਗਈ ॥੧੩॥ [੩੫]ਦੋਹਰਾ ॥ ਬਿਜਿਯਾ ਖਾਇ ਤੇ ਤਿਸੈ ਰਹੀ ਨ ਕਛੂ ਸੰਭਾਰ ॥ [੩੬]ਆਨਿ ਹਮਾਰੇ ਗ੍ਰਿਹ ਧਸਾ ਅਪਨੋ ਧਾਮ ਬਿਚਾਰਿ ॥੧੪॥ [੩੭]ਚੌਪਈ ॥ ਤਬ ਮੈ ਹੇਰਿ ਤਿਸੈ ਗਹਿ ਲੀਨਾ ॥ [੩੮]ਕਛੁ ਭੋਜਨ ਖੈਬੇ ਕਹੱ ਦੀਨਾ ॥ [੩੯]ਅਬ ਸੁ ਕਰੋ ਤੁਮ ਜੁ ਮੁਹਿ ਉਚਾਰੋ ॥ [੪੦]ਜਿਯਤ ਤਜੋ ਕੈ ਜਿਯ ਤੇ ਮਾਰੋ ॥੧੫॥ [੪੧]ਜੋ ਚਲਿ ਗ੍ਰਿਹ ਦੁਸਮਨ ਹੂ ਆਵੈ ॥ [੪੨]ਜੋ ਤਾ ਕੋ ਗਹਿਕੈ ਨ੍ਰਿਪ ਘਾਵੈ ॥ [੪੩]ਨਰਕ ਬਿਖੈਂ ਤਾ ਕੌ ਜਮ ਡਾਰੈ ॥ [੪੪]ਭਲਾ ਨ ਤਾਕਹੱ ਜਗਤ ਉਚਾਰੈ ॥੧੬॥ [੪੫]ਦੋਹਰਾ ॥ ਜੋ ਆਵੈ ਨਿਜੁ ਧਾਮ ਚਲਿ ਧਰਮ ਭ੍ਰਾਤ ਤਿਹੱ ਜਾਨਿ ॥ [੪੬]ਜੋ ਕਛੁ ਕਹੈ ਸੁ ਕੀਜਿਯੈ ਭੂਲਿ ਨ ਕਰਿਯੈ ਹਾਨਿ ॥੧੭॥ [੪੭]ਚੌਪਈ ॥ ਤਬ ਨ੍ਰਿਪ ਤਾ ਕੋ ਬੋਲਿ ਪਠਾਯੋ ॥ [੪੮]ਨਿਕਟ ਆਪਨੇ ਤਿਹੱ ਬੈਠਾਯੋ ॥ [੪੯]ਦੁਹਿਤਾ ਵਹੈ ਤਵਨ ਕਹੱ ਦੀਨੀ ॥ [੫੦]ਜਾ ਸੌ ਰਤਿ ਆਗੇ ਜਿਨ ਕੀਨੀ※ ॥ ੧੮ ॥ [੫੧]ਦੋਹਰਾ ॥ ਲੈ ਦੁਹਿਤਾ ਤਾ ਕੌ ਦਈ ਚਿਤ ਮੈਂ ਭਯੋ ਅਸੋਗ ॥

---

1. ਰੱਸੀ - ਪੜੋ ।

※ ਬੇਸ਼ੱਕ ਸੁਖਮਤੀ ਨੇ ਜਜ਼ਰਾਤੀ ਹੋ ਕੇ ਨਾਗਰ ਕੁਮਾਰ ਨਾਲ ਜਿਣਸੀ ਸਬੰਧ ਕਾਇਮ ਕਰ ਲਏ ਸਨ। ਪਰ ਇਕ ਪਤੀ ਕਾਇਮ ਕਰ ਲੈਣ ਦਾ ਵਿਧਾਨਿਕ ਹੱਕ ਹੈ। ਪਰ ਮਾਤਾ ਪਿਤਾ ਦੀ ਰਜ਼ਾਮੰਦੀ ਨੇਕ ਪੁੱਤਰ-ਪੁੱਤਰੀ ਦਾ ਵੀ ਸ਼ੁੱਭ ਲੱਛਣ ਹੈ। ਸੋ ਉਹ ਵੀ ਉਸ ਨੇ ਆਪਣੀ ਅਕਲ ਤੋਂ ਕੰਮ ਲੈ ਕੇ ਸਫਲਤਾ ਪੂਰਵਕ ਪੂਰਾ ਕਰ ਲਿਆ ਅਤੇ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਗਈ। ਜਿਸ ਵਿਚ ਭਾਵੇਂ ਉਸ ਨੂੰ ਥੋੜਾ ਜਿਹਾ ਝੂਠ ਦਾ ਅੰਸ਼ ਵੀ ਬੋਲਣਾ ਪਿਆ ਪਰ ਪਾਣੀ ਦਾ ਰੁਖ ਬਦਲ ਕੇ ਨਹੀਂ, ਜੁਗਤੀ ਦੇ ਨਾਲ। ਜਿਸ ਨੂੰ ਉਸ ਨੇ ਪਤੀ ਦੀ ਥਾਂ ਹੀ ਦੇ ਦਿਤੀ, ਪਤੀ ਤਾਸੂਰ ਕਰ ਲਿਆ ਉਸ ਨਾਲ ਰਵਣਾ ਬਿਭਚਾਰ ਤਾ ਨਹੀਂ ਪਰ ਬੇਦ ਵਿਧਾਨ ਦੀ ਉਲੰਘਣਾ ਕਿਹਾ ਜਾ ਸਕਦਾ ਹੈ, ਪਰ ਇਹ ਕੋਈ ਸੋਭਾਹੀਣ ਨਹੀਂ ਗੁਰਬਾਣੀ ਦਾ ਪਾਵਨ ਬਚਨ ਹੈ :-

ਸਦਾ ਰਵੈ ਪਿਰੁ ਆਪਣਾ ਸੋਭਾ ਵੰਤੀ ਨਾਰਿ ॥(ਅੰਗ ੯੫੦)
ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤ ਪਿਆਰੀ॥੩॥
ਪਿਰ ਘਰ ਸੋਹੈ ਨਾਰਿ ਜੇ ਪਿਰ ਭਾਵਏ ਜੀਓ ॥ (ਅੰਗ ੬੮੯)

੧ ਨਾਗਰ ਕੁਅਰ ਨੇ ਮੁੜਕੇ ਵੇਖਿਆ।
੨ ਅਤੇ ਉਸ ਨੂੰ ਵੇਖਕੇ ਉਲਝਕੇ ਰਹਿ ਗਿਆ।
੩ ਦੋ ਤੇ ਦੋ ਉਧਰੋਂ ਉਧਰੀ ਨੇਤਰਾਂ ਨਾਲ ਨੇਤਰ ਮਿਲ ਗਏ।
੪ ਮਨ ਦੇ ਦੁੱਖ ਭੁੱਲਕੇ ਖਿੜ ਗਏ ॥੫॥
੫ ਰਾਜ ਕੁਮਰੀ ਨੇ ਉਪਰੋਂ ਰੇਸ਼ਮ ਦੀ ਰੱਸੀ ਦਾ ਇਕ ਸਿਰਾ ਹੇਠਾਂ ਸੁੱਟ ਦਿੱਤਾ।
੬ ਉਸ ਦੇ ਨਾਲ ਇਕ ਪੀਹੜੀ ਬੰਨ ਦਿੱਤੀ।
੭ ਉਸ ਉੱਪਰ ਬੈਠਾ ਕੇ ਉਤੇ ਖਿੱਚ ਲਿਆ ਆਪਣੇ ਘਰ ਵਿਚ ਚੜ੍ਹਾ ਲਿਆ।
੮ ਮਨ ਮਰਜੀ ਦਾ ਪ੍ਰੀਤਮ ਪਾ ਲਿਆ ॥੬॥
੯ ਆਪਣਾ ਪਿਆਰਾ ਉਪਰ ਚੜ੍ਹਾਂ ਲਿਆ ਜਿਸ ਵੇਲੇ।
੧੦ ਮਨ ਮਰਜੀ ਦੇ ਭੋਗ ਭੋਗੇ ਉਸੇ ਵੇਲੇ।
੧੧ ਦੋਵੇਂ ਪ੍ਰਸੰਨ ਹੋ ਰਹੇ ਨੇ ਇਕ ਦੂਜੇ ਨੂੰ ਵੇਖ ਵੇਖ ਕੇ ਤੇ ਇਸ ਤਰ੍ਹਾਂ ਨੇਤਰ।
੧੨ ਮਿਲਾ ਰਹੀ ਹੈ ਜਿਵੇਂ ਕੋਈ ਠੱਗ ਆਪਣੀ ਮਾਰ ਵੱਲ ਵੇਖ ਰਿਹਾ ਹੁੰਦਾ ਹੈ।
੧੩ ਮੁੜਕੇ ਪੈ ਕੇ ਸੌਂ ਜਾਂਦੇ ਨੇ ਫਿਰ ਉਠ ਕੇ ਮਿਲ ਪੈਂਦੇ ਨੇ
੧੪ ਵਹੁਤ ਤਰ੍ਹਾਂ ਕਾਮ ਦਾ ਦੁੱਖ ਦੂਰ ਕਰਦੇ ਨੇ।
੧੫ ਆਪਣੇ ਪ੍ਰੇਮੀ ਦੇ ਇਉਂ ਹਿੱਕ ਨਾਲ ਉਹ ਇਸਤਰੀ ਲੱਗੀ ਹੋਈ ਹੈ।
੧੬ ਜਿਵੇਂ ਕੋਈ ਕੰਗਾਲ ਧਨ ਖਜਾਨੇ ਨੂੰ ਪਾ ਕੇ ਛਾਤੀ ਨਾਲ ਲਾ ਲੈਂਦਾ ਹੈ ॥੮॥
੧੭ ਮਦਨੋਦਿਤ* ਆਸਣ ਕਰਕੇ।
੧੮ ਕਾਮ ਦਾ ਦੁਖ ਦੂਰ ਕਰਕੇ।
੧੯ ਕਈ ਵਾਰੀ ਲਲਿਤ ਆਸਣ ਕਰਕੇ ਦੋਵੇ ਜੁੜ ਕੇ ਪੈ ਜਾਂਦੇ ਨੇ।
੨੦ ਜਿਵੇਂ ਕੋਕ ਸ਼ਾਸਤਰ ਦੀ ਰੀਤ ਹੈ ਇਸ ਤਰ੍ਹਾਂ ਪ੍ਰੇਮ ਪ੍ਰੀਤ ਕਰਦੇ ਨੇ ॥੯॥
੨੧ ਦੋਹਰਾ। ਤਰ੍ਹਾਂ ਤਰ੍ਹਾਂ ਦੇ ਆਸਣ ਕਰਦੇ ਹਨ ਅਤੇ ਅਨੇਕ ਚੁੰਮਨ ਕਰਦੇ ਨੇ।
੨੨ ਨੌ ਜਵਾਨ ਅਤੇ ਮੁਟਿਆਰ ਰਸ ਵਿਚ ਮਸਤ ਹੋਏ ਨੇ ਦੋਹਾਂ ਨੂੰ ਸਭ ਸੁੱਧ ਬੁੱਧ ਭੁੱਲ ਗਈ ॥੧੦॥
੨੩ ਚੌਪਈ॥ ਦੋਵੇਂ ਹੱਸ ਹੱਸ ਕੇ ਮੇਲ ਮਿਲਾਪ ਕਰਦੇ ਹਨ।
੨੪ ਉਹ ਇਸਤਰੀ ਆਪ ਪਤੀ ਨੂੰ ਪਲਟ ਪਲਟ ਕੇ ਧਰਦੀ ਹੈ
੨੫ ਅਤੇ ਉਸਦਾ ਰੂਪ ਵੇਖ ਵੇਖ ਕੇ ਬਲਿਹਾਰ ਹੋ ਰਹੀ ਹੈ।
੨੬ ਉਸ ਨੂੰ ਜਵਾਨ ਇਸਤਰੀ ਤੋਂ ਉਸ ਨੂੰ ਜਾਵਨ ਪਤੀ ਤੋਂ ਦੂਰ ਹੋਣਾ ਮੁਸ਼ਕਲ ਹੋ ਰਿਹਾ ਸੀ ॥੧੧॥
੨੭ ਇਤਨੇ ਨੂੰ ਉਥੇ ਉਸ ਦਾ ਪਿਤਾ ਆ ਗਿਆ।
੨੮ ਰਾਜੇ ਦੀ ਪੁੱਤਰੀ ਨੇ ਦਿਲ ਵਿਚ ਭੈਅ ਖਾਧਾ ਤੇ ਚਿੱਤ ਵਿਚ।
੨੯ ਸੋਚਣ ਲੱਗੀ ਕਿ ਹੁਣ ਕੀ ਢੰਗ ਕੀਤਾ ਜਾਵੇ ?
੩੦ ਜਿਸ ਨਾਲ ਪਿਤਾ ਦੇ ਰਾਹੀ ਇਸ ਨੂੰ ਪਤੀ ਲਿਆ ਜਾਵੇ ॥੧੨॥
੩੧ ਪਿਤਾ ਨੂੰ ਅੱਗੇ ਹੋ ਕੇ ਜਾ ਮਿਲੀ।
੩੨ ਅਤੇ ਇਸ ਤਰ੍ਹਾਂ ਉਸ ਨੂੰ ਜਾ ਕੇ ਕਿਹਾ।
੩੩ ਕਿ ਐ ਪਿਤਾ ਜੀ ਇਕ ਰਾਜੇ ਨੇ ਬਹੁਤੀ ਭੰਗ ਖਾ ਲਈ
੩੪ ਜਿਸ ਕਰਕੇ ਉਸ ਦੀ ਸਾਰੀ ਮੱਤ ਮਾਰੀ ਗਈ ॥੧੩॥
੩੫ ਦੋਹਰਾ॥ ਭੰਗ ਖਾਣ ਕਰਕੇ ਉਸਨੂੰ ਆਪਣੀ ਕੋਈ ਹੋਸ਼ ਨਾ ਰਹੀ।
੩੬ ਉਹ ਉਸ ਬੇਹੋਸ਼ੀ ਦੇ ਵਿਚ ਮੇਰੇ ਘਰ ਆ ਗਿਆ ਇਸ ਨੂੰ ਆਪਣਾ ਘਰ ਸਮਝਕੇ ॥੧੪॥
੩੭ ਚੌਪਈ॥ ਜਿਸ ਨੂੰ ਮੈਂ ਘੇਰ ਕੇ ਉਸ ਨੂੰ ਪਕੜ ਲਿਆ
੩੮ ਕੁਛ ਭੋਜਨ ਉਸ ਨੂੰ ਖਾਣ ਲਈ ਦਿੱਤਾ (ਤਾਂ ਕੇ ਹੋਸ਼ ਵਿਚ ਆ-ਜਾਵੇ ਨਸ਼ਾ ਘਟ ਜਾਵੇ)।
੩੯ ਹੁਣ ਮੈਂ ਉਸ ਤਰ੍ਹਾਂ ਕਰਾਂਗੀ ਜੋ ਤੁਸੀਂ ਕਹੋਗੇ।
੪੦ ਕੀ ਜਿਉਂਦਾ ਛੱਡਾਂ ਜਾਂ ਜੀਅ ਤੋ ਮਾਰ ਦੇਵਾਂ ?॥੧੫॥
੪੧ (ਉਂਜ ਰਾਜਨੀਤੀ ਇਹ ਹੈ ਕਿ) ਜੇ ਕੋਈ ਚੱਲਕੇ ਘਰ ਆ ਜਾਵੇ ਭਾਵੇਂ ਉਹ ਦੁਸ਼ਮਨ ਹੀ ਹੋਵੇ।
੪੨ ਜੇ ਉਸਨੂੰ ਘਰ ਦਾ ਮਾਲਕ ਮਾਰ ਦੇਵੇ।
੪੩ ਤਾਂ ਧਰਮਰਾਜ ਉਸ ਨੂੰ ਨਰਕ ਵਿਚ ਪਾ ਦਿੰਦਾ ਹੈ।
੪੪ ਤੇ ਜਗਤ ਵਿਚ ਉਸ ਨੂੰ ਕੋਈ ਚੰਗਾ ਨਹੀਂ ਕਹਿੰਦਾ ਭਾਵ ਉਸ ਦਾ ਅਪਜਸ ਹੁੰਦਾ ਹੈ ॥੧੬॥
੪੫ ਦੋਹਰਾ॥ ਜਿਹੜਾ ਕੋਈ ਘਰ ਚਲਕੇ ਆ ਜਾਵੇ ਉਸ ਨੂੰ ਧਰਮ ਭਾਈ ਜਾਣੋਂ।
੪੬ ਜੋ ਉਹ ਕਹੇ ਉਸ ਦੀ ਗੱਲ ਸੁਣਕੇ ਉਸਦਾ ਕੰਮ ਕਰੀਏ ਭੁੱਲ ਕੇ ਵੀ ਉਸ ਦਾ ਨਿਰਾਦਰ ਨਾ ਕਰੀਏ ॥੧੭॥
੪੭ ਚੌਪਈ॥ ਇਹ ਸੁਣਕੇ ਰਾਜੇ ਨੇ ਉਸ ਨੂੰ ਆਪਣੇ ਕੋਲ ਸੱਦ ਲਿਆ।
੪੮ ਅਤੇ ਆਪਣੇ ਕੋਲ ਬੈਠਾ ਲਿਆ ਆਦਰ ਦੇ ਨਾਲ।
੪੯ ਆਪਣੀ ਪੁੱਤਰੀ ਉਸ ਨੂੰ ਦੇ ਦਿੱਤੀ।
੫੦ ਜਿਸ ਨਾਲ ਪਹਿਲਾਂ ਹੀ ਉਸਨੇ ਸੰਜੋਗ ਕਰ ਲਿਆ ਸੀ ॥੧੮॥
੫੧ ਦੋਹਰਾ॥ ਪੁੱਤਰੀ ਉਸ ਦੇ ਹਵਾਲੇ ਕਰ ਦਿੱਤੀ ਆਪਣੇ ਚਿੱਤ ਵਿਚ ਬੇ ਫਿਕਰ ਹੋ ਗਿਆ (ਸਿਰ ਤੋਂ ਭਾਰ ਲਾਹ ਕੇ)।

*ਮਦਨੋਦਿਤ ਆਸਣ, ਲਲਿਤਾਸਣ, ਨਟ ਆਸਣ ਆਦਿ ਕੋਕ ਸ਼ਾਸਤਰ ਮੁਤਾਬਿਕ ਰਤਿ ਕਰਨ ਦੇ ਆਸਣ ਹਨ।

[੧]ਦੁਹਿਤਾ ਕੋ ਕਛੂ ਨਾ ਲਹਾ ਗੂੜ਼ ਅਗੂੜ਼ ਪ੍ਰਯੋਗ ॥ ੧੯ ॥ [੨]ਚੌਪਈ ॥ ਮਨ ਭਾਵਤ ਪਾਵਤ ਪਤਿ ਭਈ ॥ [੩]ਇਹ ਛਲ ਸੋ ਪਿਤੁ ਕਹੱ ਛਲਿ ਗਈ ॥ [੪]ਭੇਦ ਅਭੇਦ ਕਿਨਹੂੰ ਨਹਿ ਪਾਯੋ ॥ [੫]ਲੈ ਨਾਗਰ ਤ੍ਰਿਯ ਧਾਮ ਸਿਧਾਯੋ ॥੨੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਵਨੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੫੨॥੪੭੪੦॥ਅਫਜੂੰ॥

[੬]ਚੌਪਈ॥ਛਤ੍ਰਾਨੀ卐 ਇਸਤ੍ਰੀ ਇਕ ਰਹੈ॥ [੭]ਜੀਯੋ ਨਾਮ ਤਾਹਿ ਜਗ ਕਹੈ॥ [੮]ਮਾਨਿਕ ਚੰਦ, ਤਵਨ ਕਹ ਬਰਾ ॥ [੯]ਭਾਂਤਿ ਭਾਂਤਿ ਕੇ ਭੋਗਨ ਭਰਾ ॥੧॥ [੧੦]ਵਹ ਜੜ੍ਹ ਏਕ ਜਾਟਨੀ ਸੌ ਰਤਿ ॥ [੧੧]ਕਛੂ ਨ ਜਾਨਤ ਮੂੜ੍ਹ ਮਹਾ ਮਤਿ ॥ [੧੨]ਲੰਬੋਦਰ, ਪਸੁ ਕੋ ਅਵਤਾਰਾ ॥ [੧੩]ਗਰਧਭ ਜੋਨਿ ਡਰਾ ਕਰਤਾਰਾ ॥੨॥ [੧੪]ਲੋਗਨ ਤੇ ਅਤਿ ਤਵਨ ਲਜਾਵੈ ॥ [੧੫]ਤਾ ਤੇ ਧਾਮ ਨ ਤਾਕੌ ਲਯਾਵੈ ॥ [੧੬]ਤਾ ਤੇ ਔਰ ਗਾਵ ਤ੍ਰਿਯ ਰਾਖੀ ॥ [੧੭]ਸਸਿ ਸੂਰਜ ਤਾ ਕੇ ਸਭ ਸਾਖੀ॥੩॥ [੧੮]ਬਾਜ ਅਰੂੜਿ ਤਹਾ ਹ੍ਵੈ ਜਾਵੈ ॥ [੧੯]ਕਾਹੂ ਕੀ ਲਾਜੈ ਨ ਲਜਾਵੈ※॥ [੨੦]ਜੀਯੋ, ਜਿਯ ਭੀਤਰ; ਅਤਿ ਜਰੈ ॥ [੨੧]ਬਾਢੀ ਏਕ ਸਾਥ ਰਤਿ ਕਰੈ ॥੪॥ [੨੨]ਦੋਹਰਾ ॥ ਜਬ ਵਹੁ ਅੱਸ੍ਵ ਅਰੂੜ੍ਹ ਹ੍ਵੈ ਗਾਂਵ ਤਵਨ ਮੋਂ ਜਾਤ ॥ [੨੩]ਜੀਯੋਮਤੀ ਤਿਹ ਬਾਢੀਅਹਿ ਅਪਨੇ ਧਾਮ ਬੁਲਾਤ ॥੫॥ [੨੪]ਚੌਪਈ ॥ ਤਿਹੱ ਤ੍ਰਿਯ ਹੋਡ ਨਨਦ ਸੌ ਪਰੀ ॥ [੨੫]ਬਿਹਸਿਤ ਇਹ ਭਾਂਤਿਨ ਉਚਰੀ ॥ [੨੬]ਸੁ ਮੈਂ ਕਹਤ ਹੌ ਤੀਰ ਤਿਹਾਰੇ ॥ [੨੭]ਸੁਨਹੁ ਸ੍ਰਵਨ ਧਰਿ ਕਥਾ ਪਯਾਰੇ ॥੬॥ [੨੮]ਪਤਿ ਦੇਖਤ ਕਹਜੋ ਭੋਗ ਕਮੈਹੌ॥ [੨੯]ਬ੍ਰਹਮ ਭੋਜ ਤਾ ਤੇ ਕਰਵੈਹੌ ॥ [੩੦]ਜੀਯੌਮਤੀ ਤਬਹੂੰ ਤੁਮ ਜਨਿਯਹੁ ॥ [੩੧]ਮੋਰੀ ਸਾਚ ਕਹੀ ਤਬ ਮਨਿਯਹੁ ॥੭॥ [੩੨]ਯੌ ਕਹਿ ਬਚਨ ਨ ਬਹੁਰਿ ਉਚਾਰਾ ॥ [੩੩]ਪਤਿ ਗਯੋ ਜਬਹੀ ਅਨਤ ਨਿਹਾਰਾ ॥ [੩੪]ਤਬ ਬਾਢੀ ਤਿਹੱ ਬੋਲਿ ਪਠਾਯੋ ॥ [੩੫]ਕਾਮ ਭੋਗ ਤਿਹੱ ਸੰਗ ਕਮਾਯੋ ॥੮॥ [੩੬]ਜਾਟਿਨਿ ਭੋਗਿ ਜਬੈ ਜੜ੍ਹ ਆਯੋ ॥ [੩੭]ਆਨ ਰਮਤ ਲਖਿ ਤ੍ਰਿਯਹਿ ਰਿਸਾਯੋ ॥ [੩੮]ਕਾਢਿ ਕ੍ਰਿਪਾਨ ਮਹਾਂ ਪਸੁ ਧਯੋ ॥ [੩੯]ਕਰ ਤੇਂ ਪਕਰਿ ਸਹਚਰੀ ਲਯੋ ॥੯॥ [੪੦]ਜਾਰ ਏਕ ਉਠਿ ਲਾਤ ਪ੍ਰਹਾਰੀ॥ [੪੧]ਗਿਰਤ ਭਯੋ ਪਸੁ ਪ੍ਰਿਥੀ ਮੰਝਾਰੀ॥ [੪੨]ਦੇਹਿ ਛੀਨ ਤੇਂ ਉਠਿ ਨ ਸਕਤ ਭਯੋ॥ [੪੩]ਜਾਰ ਪਤਰਿਯੋ ਭਾਜਿ ਜਾਤ ਭਯੋ ॥੧੦॥ [੪੪]ਉਠਤ ਭਯੋ ਮੂਰਖ ਬਹੁ ਕਾਲਾ ॥ [੪੫]ਪਾਇਨ ਆਇ ਲਗੀ ਤਬ ਬਾਲਾ ॥ [੪੬]ਜੌ ਪਿਯ ਮੁਰ ਅਪਰਾਧ ਬਿਚਾਰੋ ॥ [੪੭]ਕਾਢਿ ਕ੍ਰਿਪਾਨ ਮਾਰ ਹੀ ਡਾਰੋ ॥੧੧॥ [੪੮]ਜਿਨ ਨਿਰਭੈ ਤੁਹਿ ਲਾਤ ਪ੍ਰਹਾਰੀ ॥ [੪੯]ਵਹਿ ਆਗੇ ਮੈਂ ਕਵਨ ਬਿਚਾਰੀ॥ [੫੦]ਤੁਮ ਭੂਅ ਗਿਰੇ ਜਵਨ ਕੇ ਮਾਰੇ॥ [੫੧]ਖਾਇ ਲੋਟਨੀ ਕਛੁ ਨ ਸੰਭਾਰੇ॥੧੨॥

---

卐ਛਤਰਾਨੀ ਬਹਾਦੁਰ ਨੂੰ ਵੀ ਕਿਹਾ ਜਾਂਦਾ ਹੈ। ਅਤੇ ਕਛੱਤਰੀ ਦੀ ਇਸਤਰੀ ਨੂੰ ਵੀ ਕਿਹਾ ਜਾਂਦਾ ਹੈ।

※ ਇਸ ਪ੍ਰਕਰਣ ਦੇ ਲਿਖਣ ਦਾ ਸਤਿਗੁਰਾਂ ਨੂੰ ਕੋਈ ਸ਼ੌਕ ਨਹੀਂ ਸੀ ਉਹ ਦੱਸਦੇ ਹਨ ਕਿ ਐ ਮੇਰੇ ਪਿਆਰੇ ਸਿੱਖੋ ਤੇ ਪਾਠਕੋ ਇਕ ਘਰ ਵਿਚ ਆਪਣੀ ਨਿਜ ਇਸਤਰੀ ਨੂੰ ਛੱਡਕੇ ਜੋ ਲੋਕ ਦੂਜੀਆਂ ਨਾਲ ਮੋਹ ਪਾਉਂਦੇ ਹਨ। ਉਹ ਪੁਰਸ਼ ਨਹੀਂ ਸਗੋਂ ਪਸ਼ੂ, ਢੋਰ ਅਤੇ ਮੂਰਖ ਹਨ। ਇਸ ਮਾਣਕ ਚੰਦ ਨੂੰ ਗੁਰਦੇਵ ਆਪ ਵਿਅੰਗ ਨਾਲ ਕਿਵੇਂ ਬੇਸ਼ਰਮ ਕਹਿਕੇ ਲਿਖ ਰਹੇ ਹਨ ਅਤੇ ਕਹਿ ਰਹੇ ਹਨ ਕਿ ਇਸ ਤਰ੍ਹਾਂ ਕਰਨ ਵਾਲਾ ਪੁਰਸ਼ ਕਿਵੇਂ ਰੁਕ ਸਕਦਾ ਹੈ ਧਰਮ ਰਾਜ ਅੱਗੇ ਜਾ ਕੇ ਕੀ ਸਫਾਈ ਪੇਸ਼ ਕਰੇਗਾ ? ਜਿਸ ਦੇ ਚੰਦ ਸੂਰਜ ਵੀ ਗਵਾਹ ਹੋਣਗੇ। ਲੋਕਾਂ ਦੇ ਮੱਥੇ ਲੱਗਣ ਤੋਂ ਵੀ ਸ਼ਰਮਾਦਾ ਹੈ ਇਹੋ ਜਿਹੇ ਪੁਰਸ਼ਾਂ ਦਾ ਸਮਾਜ ਵਿਚ ਲੈਵਲ ਡਿੱਗ ਪੈਂਦਾ ਹੈ। ਇਸਤਰੀ ਨੂੰ ਪਤਨੀ ਵੀ ਕਿਹਾ ਜਾਂਦਾ ਹੈ ਜਿਸਦੇ ਹੋਣ ਕਰਕੇ ਪਤੀ ਦੀ ਪਤਿ ਕਾਇਮ ਹੈ ਜੋ ਪਤੀ ਦੀ ਪਤਿ ਢਕਦੀ ਹੈ। ਪਰ ਪਤੀ ਵੀ ਪਤਨੀ ਤੋਂ ਵਿਛੜ ਕੇ ਦੁਖੀ ਹੁੰਦਾ ਹੈ। ਦੁਖੀ ਆਤਮਾ, ਆਤਮਘਾਤ ਵੀ ਕਰ ਲੈਂਦੀ ਹੈ। 'ਆਪ ਮਰੇ ਜਗ ਪਰਲੋ" ਕਿਸੇ ਦਾ ਘਾਤ ਕਰਨ

੧ ਪੁੱਤਰੀ ਦਾ ਉਸ ਨੂੰ ਕੋਈ ਭੇਤ ਨਹੀਂ ਲੱਗਾ ਕਿ ਉਸ ਨੇ ਉਸ ਦੇ ਨਾਲ ਕੀ ਚੰਗਾ ਤੇ ਮੰਦਾ ਕੰਮ ਕੀਤਾ ਹੈ ॥੧੯॥

੨ ਚੌਪਈ ॥ ਇਸ ਢੰਗ ਦੇ ਨਾਲ ਮਨ ਮਰਜੀ ਦਾ ਪਤੀ ਹਾਸਲ ਕਰ ਲਿਅ।

੩ ਇਸ ਧੋਖੇ ਦੇ ਨਾਲ ਆਪਣੇ ਪਿਤਾ ਨੂੰ ਭਰਮਾਅ ਲਿਆ

੪ ਉਸਦਾ ਭੇਤ ਕਿਸੇ ਨੂੰ ਵੀ ਨਾ ਲਗਿਆ ਕਿ ਇਹ ਕਿਵੇਂ ਕਾਰਵਾਈ ਕੀਤੀ ਗਈ।

੫ ਰਾਜਾ ਨਗਰ ਕੁਮਾਰ ਉਸ ਇਸਤਰੀ ਨੂੰ ਨਾਲ ਲੈ ਕੇ ਘਰ ਨੂੰ ਚਲਾ ਗਿਆ ॥੨੦॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੫੨ਵੀਂ ਕਥਾ ਸਮਪਾਤ ਹੈ।੨੫੨। ॥੪੭੪੧। ਚਲਦਾ॥

---

੬ ਚੌਪਈ ॥ ਖਤਰਾਣੀ ਇਕ ਇਸਤਰੀ ਰਹਿੰਦੀ ਸੀ

੭ 'ਜੀਉ ਮਤੀ' ਕਰਕੇ ਨਾਮ ਉਸ ਦਾ ਲੋਕ ਕਹਿੰਦੇ ਸਨ

੮ ਮਾਨਕ ਚੰਦ ਨਾਲ ਉਸ ਨੇ ਵਿਆਹ ਕਰਵਾ ਲਿਆ ਸੀ

੯ ਜਿਸਦੇ ਘਰ ਵਿਚ ਤਰ੍ਹਾਂ ਤਰ੍ਹਾਂ ਦੇ ਸੁੱਖ ਭੋਗਦੀ ਸੀ।੧।

੧੦ ਉਹ ਮੂਰਖ ਇਕ ਜੱਟੀ ਨਾਲ ਰਚਿਆ ਮਿਚਿਆ ਹੋਇਆ ਸੀ।

੧੧ ਉਹ ਮੂਰਖ ਮਾੜੀ ਬੁੱਧੀ ਵਾਲਾ ਭਲੇ ਬੁਰੇ ਤੋਂ ਅਣਜਾਣ ਸੀ।

੧੨ ਕੱਦ ਤਾਂ ਲੰਬਾ ਸੀ ਪਰ ਮਾਣਸ ਜੂਨ ਵਿਚ ਪਸ਼ੂ ਦਾ ਅਵਤਾਰ ਸੀ ਭਾਵ ਮੋਟੀ ਮੱਤ ਦਾ ਮਸਤਾਨਾ ਸੀ।

੧੩ ਕਰਤਾਰ ਨੇ ਜਾਣੋਂ ਗਧੇ ਦੀ ਜੂਨ ਵਿਚ ਪਾਇਆ ਹੈ।੨।

੧੪ ਲੋਕਾਂ ਤੋਂ ਬਹੁਤ ਸ਼ਰਮਸਾਰ ਹੁੰਦਾ ਸੀ।

੧੫ ਇਸ ਲਈ ਉਹ ਉਸ ਇਸਤਰੀ ਨੂੰ ਘਰ ਨਹੀਂ ਸੀ ਲਿਅਉਂਦਾ (ਜਿਸ ਕਰਕੇ ਕਿਸੇ ਹੋਰ ਹੀ)।

੧੬ ਗਰਾਉਂ ਵਿਚ ਰੱਖੀ ਹੋਈ ਸੀ ਉਹ ਇਸਤਰੀ।

੧੭ ਜਿਸ ਦੇ ਚੰਦ ਤੇ ਸੂਰਜ ਤੱਕ ਸਾਰੇ ਗਵਾਹ ਸਨ ਭਾਵ ਲੁਕੀ ਛਪੀ ਗੱਲ ਨਹੀਂ ਸੀ ॥੩॥

੧੮ ਘੋੜੇ ਤੇ ਬੈਠ ਕੇ ਉਹ ਉਸ ਕੋਲ ਆ ਜਾਂਦਾ।

੧੯ ਕਿਸੇ ਤੋਂ ਨਾ ਚੋਰੀ ਸੀ, ਨਾ ਸ਼ਰਮਾਂਦਾ ਸੀ।

੨੦ ਉਸ ਦੀ ਇਸਤਰੀ 'ਜੀਉ' ਦਿਲ ਵਿਚ ਬਹੁਤ ਸੜਦੀ

੨੧ ਅਤੇ 'ਜੀਓ' ਨੇ ਇਕ ਤਰਖਾਣ (ਮਿਸਤਰੀ) ਨਾਲ ਮੇਲ ਮਿਲਾਪ ਕਰ ਲਿਆ ॥੪॥

੨੨ ਦੋਹਰਾ ॥ ਜਿਸ ਵੇਲੇ ਮਾਨਕ ਚੰਦ ਘੋੜੇ ਤੇ ਚੜ੍ਹਕੇ ਉਸ ਦੇ ਪਿੰਡ ਨੂੰ ਜਾਂਦਾ।

੨੩ ਤਾਂ ਜੀਓ ਮਤੀ ਉਸ ਤਰਖਾਣ (ਮਿਸਤਰੀ) ਨੂੰ ਆਪਣੇ

੨੪ ਚੌਪਈ॥ ਉਸ ਇਸਤਰੀ ਨੇ ਆਪਣੀ ਨਣਦ ਨਾਲ ਸ਼ਰਤ ਲਗਾ ਲਈ।

੨੫ ਅਤੇ ਬਹਿਸ ਕਰਦੀ ਨੇ ਇਉਂ ਕਿਹਾ।

੨੬ ਕਿ ਮੈਂ ਤੈਨੂੰ ਇਹ ਦੱਸ ਦਿੱਤਾ ਹੈ।

੨੭ ਮੇਰੀ ਗੱਲ ਕੰਨ ਦੇ ਕੇ ਸੁਣ ਲੈ ਪਿਆਰ ਦੇ ਨਾਲ।੬। ਘਰ ਬੁਲਾ ਲੈਂਦੀ ॥੫॥

੨੮ ਪਤੀ ਦੇ ਸਾਹਮਣੇ ਮੈਂ ਇਸ ਨੂੰ ਭੋਗਾਂਗੀ।

੨੯ ਨਾਲੇ ਉਸੇ ਤੋਂ ਬ੍ਰਹਮ ਭੋਜ ਵੀ ਕਰਵਾਂਵਾਂਗੀ।

੩੦ ਜੀਓ ਮਤੀ ਤਾਂ ਹੀ ਮੈਨੂੰ ਜਾਣੀ।

੩੧ ਇਹ ਗੱਲ ਮੇਰੀ ਸ਼ੱਚੀ ਸਮਝ ਲੈ ॥੭॥

੩੨ ਇਹ ਉਪਰੋਕਤ ਗੱਲਾਂ ਕਹਿਕੇ ਫਿਰ ਕੋਈ ਬਚਨ ਨਹੀਂ ਉਚਾਰਿਆ (ਚੁੱਪ ਹੋ ਗਈ ਇਹ ਸਾਰੀ ਵਾਰਤਾ ਮਨ ਵਿੱਚ ਰੱਖੀ)।

---

੩੩ ਸਮਾਂ ਪਾ ਕੇ ਜਿਸ ਵੇਲੇ ਉਸਨੇ ਪਤੀ ਨੂੰ ਦੂਜੇ ਥਾਂ ਗਿਆ ਵੇਖਿਆ।

੩੪ ਤਾਂ ਉਸ ਵੇਲੇ ਤਰਖਾਣ ਬੁਲਾ ਲਿਆ।

੩੫ ਉਸ ਦੇ ਨਾਲ ਵਿਹਾਰ ਕਰਨ ਲੱਗ ਪਈ ॥੮॥

੩੬ ਜਿਸ ਵੇਲੇ ਮਾਣਕ ਚੰਦ ਉਸ ਜੱਟੀ ਨੂੰ ਮਿਲਕੇ ਆਇਆ

੩੭ ਤਾਂ ਘਰ ਜੀਓ ਉਸ ਤਰਖਾਣ ਨਾਲ ਰਮਦੀ ਦੇਖੀ ਤਾਂ ਕ੍ਰੋਧ ਵਿਚ ਆ ਗਿਆ।

੩੮ ਉਹ ਮਹਾਂ ਪਸ਼ੂ ਕ੍ਰਿਪਾਨ ਕੱਢਕੇ ਮਾਰਨ ਲਈ ਆਇਆ

੩੯ ਨੌਕਰਾਣੀ ਨੇ ਬਾਂਹ ਤੋਂ ਪਕੜ ਲਿਆ ॥੯॥

੪੦ ਮਿਸਤਰੀ-ਯਾਰ ਨੇ ਉਠ ਕੇ ਜ਼ੋਰ ਦੀ ਲੱਤ ਮਾਰ ਦਿੱਤੀ

੪੧ ਉਹ ਡੰਗਰ ਧਰਤੀ ਦੇ ਉਤਪ ਜਾ ਡਿੱਗਿਆ।

੪੨ ਸਰੀਰ ਦਾ ਕਮਜ਼ੋਰ ਸੀ ਛੇਤੀ ਉਠ ਨਾ ਸਕਿਆ।

੪੩ ਇਤਨੇ ਨੂੰ ਉਹ ਤਰਖਾਣ ਲੱਤ ਮਾਰ ਉਸਨੂੰ ਧਰਤੀ ਤੇ ਸੁੱਟਕੇ ਆਪ ਦੌੜ ਗਿਆ-ਹਰਨ ਹੋ ਗਿਆ ॥੧੦॥

੪੪ ਉਹ ਮੂਰਖ ਬਹੁਤ ਚਿਰ ਪਿਛੋਂ ਉਠਿਆ।

੪੫ ਜੀਓ ਮਤੀ ਝੱਟ ਆ ਕੇ ਪੈਰਾਂ ਵਿਚ ਡਿੱਗ ਪਈ।

੪੬ ਤੇ ਕਿਹਾ ਕਿ ਪਤੀ, ਜੇ ਤੂੰ ਮੇਰਾ ਕਸੂਰ ਸਮਝੇ ਤਾਂ।

੪੭ ਬੇਸ਼ੱਕ ਕ੍ਰਿਪਾਨ ਲੈ ਕੇ ਮੈਨੂੰ ਕਤਲ ਕਰ ਦੇਹ।੧੧॥

੪੮ ਅਸਲ ਗੱਲ ਨੂੰ ਸੋਚ, ਕਿ ਜਿਸ ਨੇ ਬੇ ਡਰ ਹੋ ਕੇ ਤੇਰੇ ਲੱਤ ਮਾਰ ਕੇ ਰੋੜ ਦਿੱਤਾ।

੪੯ ਉਸ ਦੇ ਅੱਗੇ ਮੈਂ ਵਿਚਾਰੀ ਕਿਆ ਚੀਜ਼ ਸੀ ?

੫੦ ਜਿਸਦੀ ਲੱਤ ਦੀ ਸੱਟ ਖਾ ਕੇ ਤੂੰ ਧਰਤੀ ਤੇ ਜਾ ਪਿਆ ਹੈਂ।

੫੧ ਉਲਟ ਕੇ ਜਾ ਪਿਆ ਹੈਂ ਕੋਈ ਸੰਭਾਲ ਹੀ ਨਾ ਸਕਿਆ

---

'ਤੇ ਵੀ ਤੁਲ ਜਾਂਦੀ ਹੈ। ਗੁਰਬਾਣੀ ਇਸ ਅਵਸਥਾ ਦਾ ਨਿਰਮਾਣ ਇਹਨਾਂ ਸ਼ਬਦਾਂ ਵਿਚ ਕਰਦੀ ਹੈ ਅਤੇ ਕਹਿੰਦੀ ਹੈ ਕਿ ਭਾਵੇਂ ਕਿੰਨੀਆਂ ਕਾਲੀਆਂ ਘਟਾਵਾਂ ਉਮਡ ਆਉਣ, ਬਿਜਲੀਆਂ ਚਮਕਣ ਪਰ ਜੇ ਪਤੀ ਕੋਲ ਹੈ ਤਾਂ ਉਹ ਅਨੰਦ ਵਿਚ ਸ਼ੋਭਦੀਆਂ ਹਨ। ਜੈਸਾ ਕੇ ਮਹਾਂਵਾਕ ਹੈ :-

ਨਾਨਕ ਬਿਜੁਲੀਆਂ ਚਮਕੰਨਿ ਘੁਰਨਿ ਘਟਾ ਅਤਿ ਕਾਲੀਆਂ ॥
ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ ॥੨॥
(ਅੰਗ ੧੧੦੨, ਮਹਲਾ ੫)

ਪਰ ਇਸ ਤੋਂ ਉਲਟ ਜੇ ਪਤੀ ਤੋਂ ਇਸਤਰੀ ਵਿਛੜ ਗਈ ਹੈ। ਤਾਂ ਭਾਵੇਂ ਸੁਨਹਿਰੀ ਸੇਜ ਵੀ ਕਿਉਂ ਨਾ ਹੋਵੇ, ਉਸ ਨੂੰ ਹੀਰੇ ਲਾਲ ਵੀ ਜੜੇ ਹੋਏ ਕਿਉਂ ਨਾ ਹੋਣ, ਸੁੰਦਰ ਗਹਿਣੇ ਕੱਪੜੇ ਹੋਰ ਕਿਤਨੇ ਵੀ ਭੋਗ ਪਦਾਰਥ ਕਿਉਂ ਨਾ ਹੋਣ, ਪਰ ਪਤੀ ਦੀ ਘਾਟ ਵਿਚ ਸੜੀ ਹੀ ਰਹੇਗੀ। ਪਾਵਨ ਬਚਨ ਹੈ :-

ਸੇਜੜੀਆ ਸੋੁਇੰਨ ਹੀਰੇ ਲਾਲ ਜੜੰਦੀਆਂ ॥
ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥੩॥

ਜਿਸ ਦਾ ਸਿੱਟਾ ਰੂਪ ਹੋ ਕੇ ਸਾਹਮਣੇ ਇਹ ਆਇਆ ਕਿ ਜੀਓ ਨੇ ਸੜ ਬਲਕੇ ਦੁਖੀ ਹੋ ਕੇ ਇਸ ਅਜਰ ਰੋਗ ਦਾ ਦਾਰੂ ਇਹ ਲੱਭਿਆ ਅਤੇ ਉਸ ਮੂਰਖ ਨੂੰ ਹੋਰ ਮੂਰਖ ਬਣਾ ਕੇ ਨਾਲੇ ਤਾਂ ਨੱਕ ਨਾਲ ਲਕੀਰਾਂ ਕਢਾਈਆਂ ਅਤੇ ਨਾਲੇ ਬ੍ਰਹਮ ਦੰਡ ਦਿੱਤਾ ਅਤੇ ਉਸ ਘੁੱਗੂ ਨੂੰ ਉੱਕਾ ਹੀ ਉੱਲੂ ਬਣਾ ਦਿੱਤਾ। ਅੱਗੇ ਨੂੰ ਕਿਤੇ ਜਾਣ ਜੋਗਾ ਹੀ ਨਾ ਰਹਿਣ ਦਿੱਤਾ ਨਾਲ ਆਪਣੀ ਨਿਮਰਤਾ ਵੀ ਨਹੀਂ ਛੱਡੀ ਉਸ ਦੀ ਹੱਡੀ ਪਸਲੀ ਬਿਨਾਂ ਭੰਨੇ ਤੋਂ ਵੀ ਕੋਈ ਨਾ ਰਹਿਣ ਦਿੱਤੀ ਅੱਗੇ ਨੂੰ ਸੁਖ ਨਾਲ ਵਸਣ ਲੱਗੀ।

[੧]ਦੋਹਰਾ ॥ ਜੋ ਨਰ ਤੁਮ ਤੇ ਨਾ ਡਰਾ ਲਾਤਨ ਕਿਯਾ ਪ੍ਰਹਾਰ ॥ [੨]ਤਾ ਕੇ ਆਗੇ ਹੇਰੁ ਮੈਂ ਕਹਾ ਬਿਚਾਰੀ ਨਾਰਿ ॥੧੩॥ [੩]ਚੌਪਈ ॥ ਜਬ ਮੇਰੋ ਤਿਨ ਰੂਪ ਨਿਹਾਰਾ ॥ [੪]ਸਰ ਅਨੰਗ, ਤਬ ਹੀ ਤਿਹੱ ਮਾਰਾ ॥ [੫]ਜੋਰਾਵਰੀ ਮੋਹਿ ਗਹਿ ਲੀਨਾ ॥ [੬]ਬਲ ਸੌ ਦਾਬਿ ਰਾਨ ਤਰ ਦੀਨਾ ॥੧੪॥ [੭]ਮੋਰ ਧਰਮ, ਪ੍ਰਭੁ ਆਪੁ ਬਚਾਯੋ ॥ [੮]ਜਾ ਤੇ ਦਰਸੁ ਤਿਹਾਰੋ ਪਾਯੋ ॥ [੯]ਜੌ ਤੂੰ ਅਬ ਇਹ ਠੌਰ ਨ ਆਤੋ ॥ [੧੦]ਜੋਰਾਵਰੀ ਜਾਰ ਭਜਿ ਜਾਤੋ ॥੧੫॥ [੧੧]ਅਬ ਮੁਰਿ ਏਕ ਪਰੀਛਾ ਲੀਜੈ ॥ [੧੨]ਜਾ ਤੇ ਦੂਰਿ ਚਿੱਤ ਭ੍ਰਮੁ ਕੀਜੈ ॥ [੧੩]ਮੂਤ੍ਰ ਜਰਤ ਜੌ ਦਿਯਾ ਨਿਹਾਰੋ ॥ [੧੪]ਤਬ ਹਸਿ ਹਸਿ ਮੁਹਿ ਸਾਥ ਬਿਹਾਰੋ ॥੧੬॥ [੧੫]ਪਾਤ੍ਰ ਏਕ ਤਟ ਮੂਤ੍ਰਯੋ ਜਾਈ ॥ [੧੬]ਜਾ ਮੈਂ ਰਾਖ ਤੇਲ ਕੋ ਆਈ॥ [੧੭]ਪਿਯ ਮੂਰ ਚਿਤ ਤੋਸੌ ਅਤਿ ਡਰਾ ॥ [੧੮]ਤਾਂ ਤੇ ਲਘੁ ਅਤਿ ਹੀ ਮੈਂ ਕਰਾ ॥੧੭॥ [੧੯]ਲਘ ਕੇ ਕਰੇ ਪਾਤ੍ਰ ਸਭ ਭਰਾ ॥ [੨੦]ਬਾਕੀ ਬਚਤ ਮੂਤ੍ਰ ਭੂਅ ਪਰਾ ॥ [੨੧]ਤੁਮਰੋ ਤ੍ਰਾਸ ਅਧਿਕ ਬਲਵਾਨਾ ॥ [੨੨]ਜਾਂ ਤੇ ਡਰਤ ਹਮਾਰੇ ਪ੍ਰਾਨਾ ॥੧੮॥ [੨੩]ਵਹੀ ਤੇਲ ਭੇ ਦੀਪ ਜਗਾਯੋ॥ [੨੪]ਪਤਿ ਦੇਖਤ ਜਿਹੱ ਲਘ ਠਹਰਾਯੋ ॥ [੨੫]ਭੇਦ ਅਭੇਦ ਜੜ ਕਛੂ ਨ ਜਾਨਾ ॥ [੨੬]ਸੀਲਵਤੀ ਇਸਤ੍ਰੀ ਕਹੱ ਮਾਨਾ ॥ ੧੯ ॥ [੨੭]ਰੀਝਿ ਬਚਨ ਇਹੱ ਭਾਂਤਿ ਉਚਾਰੋ॥ [੨੮]ਮੈ ਤੇਰੋ ਸਤ ਸਾਚੁ ਨਿਹਾਰੋ॥ [੨੯]ਅਬ ਚੇਰਾ ਮੈਂ ਭਯੋ ਤਿਹਾਰਾ॥ [੩੦]ਕਹੋ ਸੁ ਕਰੌ ਕਾਜ ਬਹੁ ਹਾਰਾ ॥੨੦॥ [੩੧]ਮੂਤ੍ਰ ਭਏ ਤੈਂ ਦੀਪ ਜਗਾਯੋ ॥ [੩੨]ਚਮਤਕਾਰ ਇਹ ਹਮੈਂ ਦਿਖਾਯੋ ॥ [੩੩]ਪਟੁਕਾ ਡਾਰਿ ਗ੍ਰੀਵ ਪਗ ਪਰਾ ॥ [੩੪]ਘਰੀ ਚਾਰਿ ਲਗਿ ਨਾਕ ਰਗਰਾ ॥ ੨੧ ॥ [੩੫]ਦੋਹਰਾ ॥ ਏਕ ਰਿਸਾਲੂ ਨਿਰਖਯੋ ਆਂਖਿਨ ਐਸ ਚਰਿੱਤ੍ਰ ॥ [੩੬]ਕੈ ਹਮ ਆਜੁ ਬਿਲੋਕਯੋ ਸਾਚ ਕਹਤ ਤ੍ਰਿਯ ਮਿੱਤ੍ਰ ॥ ੨੨ ॥ [੩੭]ਚੌਪਈ ॥ ਅਬ ਤੂੰ ਕਹੈਂ ਜੁ ਮੁਹਿ ਸੋਈ ਕਰੌ ॥ [੩੮]ਹ੍ਵੈ ਕਰ ਦਾਸ ਨੀਰ ਤਵ ਭਰੌ ॥ [੩੯]ਹਸਿ ਹਸਿ ਤ੍ਰਿਯ ਕੌ ਗਰੇ ਲਗਾਵੈ ॥ [੪੦]ਭੇਦ ਕਛੂ ਮੂਰਖ ਨਹਿ ਪਾਵੈ ॥੨੩॥ [੪੧]ਬਿਹਸਿ ਨਾਰਿ ਇਹ ਭਾਂਤਿ ਉਚਾਰਾ ॥ [੪੨]ਬ੍ਰਹਮ ਭੋਜ ਕਰੁ ਨਾਥ ਸਭਾਰਾ ॥ [੪੩]ਭਲੀ ਭਾਂਤਿ ਦਿਜ ਪ੍ਰਥਮ ਜਿਵਾਵੋ ॥ [੪੪]ਬਹੁਰੋ ਸੇਜ ਹਮਾਰੀ ਆਵੋ ॥ ੨੪ ॥ [੪੫]ਕਛੂ ਨ ਲਖਾ ਦੈਵ ਕੇ ਮਾਰੇ ॥ [੪੬]ਬ੍ਰਹਮ ਭੋਜ ਕਹੱ ਕਿਯਾ ਸਵਾਰੇ॥ [੪੭]ਭਲੀ ਭਾਂਤਿ ਦਿਜ ਪ੍ਰਥਮ ਜਿਵਾਏ ॥ [੪੮]ਬਹੁਰਿ ਨਾਰਿ ਕੀ ਸੇਜ ਸਿਧਾਏ ॥ ੨੫ ॥ [੪੯]ਜੋ ਤ੍ਰਿਯ ਕਹੀ ਵਹੈ ਗਤਿ ਕੀਨੀ ॥ [੫੦]ਜੀਤਿ ਹੋਡ ਨਨਦੀ ਤੇ ਲੀਨੀ ॥ [੫੧]ਤੇਲ ਮੂਤ੍ਰ ਕਹਿ ਦੀਪ ਜਗਾਯੋ ॥ [੫੨]ਬ੍ਰਹਮ ਦੰਡ ਪਤਿ ਤੇ ਕਰਵਾਯੋ ॥ ੨੬ ॥ [੫੩]ਅਧਿਕ ਹਰੀਫ ਕਹਾਵਤ ਹੁਤੋ卐 ॥ [੫੪]ਭੂਲਿ ਨ ਭਾਂਗਹਿ ਪੀਵਤ ਸੁ ਤੋ॥ [੫੫]ਇਹ ਚਰਿਤ੍ਰ ਕਰਿ ਦ੍ਰਿਗਨ ਦਿਖਾਯੋ॥ [੫੬]ਇਹ ਛਲ ਸੌ ਵਹਿ ਤ੍ਰਿਯ

---

卐 ਗੁਰਦੇਵ ਅੰਤ ਵਿਚ ਦੱਸਦੇ ਹਨ ਕਿ ਮਾਣਕ ਚੰਦ ਭੁੱਲਕੇ ਵੀ ਭੰਗ ਨਹੀਂ ਸੀ ਖਾਂਦਾ ਪੀਂਦਾ । ਇਥੇ ਸਵਾਲ ਭੰਗ ਦੇ ਖਾਣ ਪੀਣ ਨਾਲ ਨਹੀਂ । ਗੁਰੂ ਘਰ ਅਤੇ ਪਰਮ ਪਿਤਾ ਦੇ ਦਫਤਰ ਵਿਚ ਤਾਂ ਕਰਮ ਕਰਤੂਤ ਇਸਸਾਨ ਅਤੇ ਇਨਸਾਨੀਅਤ ਅਥਵਾ ਅਸੂਲ ਦੀ ਕਦਰ ਹੈ । ਜੇ ਅਸੂਲ ਠੀਕ ਹੈ ਤਾਂ ਭੰਗ ਖਾਣ ਨਾਲ ਪਾਪੀ ਨਹੀਂ । ਜੇ ਅਸੂਲ ਗਲਤ ਹੈ ਤਾਂ ਭੰਗ ਨਾ ਖਾ ਕੇ ਪਵਿੱਤਰ ਨਹੀਂ ਹੋ ਜਾਂਦਾ । ਗੱਲ ਤਾਂ ਸੱਚੀ ਸਿੱਖਿਆ 'ਤੇ ਅਮਲ ਕਰਨ ਦੀ ਹੈ। ਹੁਕਮ ਹੈ :-

ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥
ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ ॥
ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ ॥
ਤਿਲਕ ਕਢਹਿ ਇਸਨਾਨੁ ਕਰੁ ਅੰਤਰਿ ਕਾਲੇਖੰ ॥
ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥ (ਅੰਗ ੧੦੯੯)

ਪਰ ਜਿਹੜਾ ਪੁਰਸ਼ ਆਪ ਹੀ ਮੂਰਖਾਂ ਵਾਲੇ ਕੰਮ ਕਰਦਾ ਹੈ, ਉਹ ਇਸਤਰੀ 'ਤੇ ਰੋਹਬ ਵੀ ਕਿਵੇਂ ਪਾ ਸਕਦਾ ਹੈ ? ਚਲਾਕ ਇਸਤਰੀ ਅੱਗੇ ਉਸਦੀ ਕੀ ਵਸਾਈ ਹੋ ਸਕਦੀ ਹੈ। ਜਿਸ ਨੇ ਆਪ ਸਕੂਲ ਦਾ ਮੁੱਖ ਨਹੀਂ ਵੇਖਿਆ ਉਹ ਕਿਸੇ ਨੂੰ ਕੀ ਪੜ੍ਹਾਵੇਗਾ ?

੧ ਦੋਹਰਾ॥ ਜਿਹੜਾ ਮਨੁਖ ਤੇਰੇ ਕੋਲੋਂ ਵੀ ਨਹੀਂ ਡਰਿਆ ਲੱਤ ਮਾਰ ਗਿਆ । ੧੨॥
੨ ਉਸਦੇ ਅੱਗੇ ਤੂੰ ਦੇਖਕੇ ਦੱਸ ਕਿ ਮੈਂ ਇਕ ਇਸਤਰੀ ਵਿਚਾਰੀ ਕੀ ਕਰ ਸਕਦੀ ਸੀ ? ॥੧੩॥
੩ ਚੌਪਈ ॥ ਜਦੋਂ ਉਸਨੇ ਮੇਰਾ ਰੂਪ ਵੇਖਿਆ
੪ ਉਸਦੇ ਉਦੋਂ ਹੀ ਕਾਮ ਨੇ ਤੀਰ ਮਾਰ ਦਿੱਤਾ ।
੫ ਧੱਕੇ ਨਾਲ ਆਕੇ ਉਸਨੇ ਮੈਨੂੰ ਪਕੜ ਲਿਆ ।
੬ ਜੋਰ ਨਾਲ ਦੱਬਕੇ ਲੱਤਾਂ ਹੇਠ ਲੈ ਗਿਆ ॥੧੪॥
੭ ਮੇਰਾ ਧਰਮ ਤਾਂ ਪ੍ਰਭੂ ਨੇ ਆਪ ਬਚਾਇਆ ਹੈ ।
੮ ਜਿਸ ਕਰਕੇ (ਤੂੰ ਮੌਕੇ ਤੇ ਆ ਗਿਆ) ਤੇਰਾ ਦਰਸ਼ਨ ਹੋ ਗਿਆ ।
੯ ਜੇ ਕਿਤੇ ਤੂੰ ਹੁਣ ਇਥੇ ਨਾ ਆਉਂਦਾ ।
੧੦ ਤਾਂ ਉਹ ਜੋਰ ਨਾਲ (ਜਬਰ ਜਨਾਹ) ਕਰ ਜਾਂਦਾ॥੧੫॥
੧੧ ਮੈਂ ਐਨ ਗੰਗਾ ਜਲ ਵਾਂਗ ਪਵਿੱਤਰ ਹਾਂ ਤੂੰ ਬੇਸ਼ੱਕ ਮੇਰੀ ਪ੍ਰੀਖਿਆ ਕਰ ਲੈ ।
੧੨ ਜਿਸ ਨਾਲ ਤੇਰਾ ਭਰਮ ਦੂਰ ਹੋ ਜਾਵੇਗਾ ।
੧੩ ਜੇ ਮੇਰੇ ਪਿਸ਼ਾਬ ਨਾਲ ਦੀਵਾ ਬਲਦਾ ਵੇਖ ਲਵੇਂ ।
੧੪ ਫਿਰ ਤੇਰਾ ਭਰਮ ਦੂਰ ਹੋ ਜਾਵੇਗਾ ਅਤੇ ਮੈਨੂੰ ਬੇਦੋਸ਼ ਪਾਕੇ ਖੁਸ਼ੀ ਨਾਲ ਮੇਰੀ ਸੇਜ ਮਾਣੇਂਗਾ ॥੧੬॥
੧੫ ਇਕ ਛੋਟਾ ਜਿਹਾ ਬਰਤਨ ਲੈ ਕੇ ਧਰਤੀ ਤੇ ਰੱਖ ਕੇ ਉਸ ਕੋਲ ਜਾਕੇ ਪਿਸ਼ਾਬ ਕਰ ਦਿਤਾ ।
੧੬ ਜਿਸ ਬਰਤਨ ਵਿਚ ਤੇਲ ਭਰਿਆ ਹੋਇਆ ਸੀ ।
੧੭ (ਉਹ ਬਰਤਨ ਲੈਕੇ ਆ ਗਈ ਤੇ ਕਿਹਾ ਕਿ) ਐ ਪਤੀ ਮੇਰਾ ਦਿਲ ਅੱਜ ਤੈਥੋਂ ਬਹੁਤ ਡਰਿਆ ।
੧੮ ਜਿਸ ਕਰਕੇ ਮੈਨੂੰ ਬਹੁਤ ਪਿਸ਼ਾਬ ਆ ਗਿਆ ॥੧੭॥
੧੯ ਪੇਸ਼ਾਬ ਨਾਲ ਸਾਰਾ ਬਰਤਨ ਭਰ ਗਿਆ ।
੨੦ ਬਾਕੀ ਦਾ ਪੇਸ਼ਾਬ ਧਰਤੀ ਤੇ ਡੁੱਲ ਗਿਆ ।
੨੧ ਤੇਰੇ ਡਰ ਦਾ ਭੈ ਮੇਰੇ ਤੇ ਬਹੁਤ ਹੈ ।
੨੨ ਜਿਸ ਤੋਂ ਮੇਰੇ ਪ੍ਰਾਣ ਬਹੁਤ ਭੈ ਖਾਂਦੇ ਹਨ ॥੧੮॥
੨੩ (ਪੇਸ਼ਾਬ ਧਰਤੀ ਤੇ ਹੀ ਕਰ ਆਈ, ਕੌਲ ਵਿਚ ਤੇਲ ਪਹਿਲਾ ਹੀ ਭਰ ਲਿਆ ਸੀ) ਹੁਣ ਉਸ ਤੇਲ ਦੇ ਕੌਲ ਵਿਚ ਬੱਤੀ ਪਾਕੇ ਦੀਵਾ ਬਾਲ ਦਿਤਾ ।
੨੪ ਪਤੀ ਦੇ ਸਾਹਮਣੇ ਜਿਸ ਨੂੰ ਪੇਸ਼ਾਬ ਦੱਸਿਆ ਸੀ ।
੨੫ ਉਸ ਮੂਰਖ ਨੇ ਇਸ ਅਸਲੀਅਤ ਨੂੰ ਨਹੀਂ ਸਮਝਿਆ ।
੨੬ ਇਸ ਪਰਖ ਵਿਚ ਪਾਸ ਹੋਈ ਸੀਤਾ ਵਾਂਗ ਸਤਵੰਤੀ ਜਾਣ ਲਿਆ ਘਰ ਵਾਲੀ ਨੂੰ ॥੧੯॥
੨੭ ਖੁਸ਼ ਹੋ ਕੇ ਉਸ ਨੂੰ ਇਹ ਗੱਲ ਕਹੀ ।
੨੮ ਮੈਂ ਜਾਣ ਲਿਆ ਕਿ ਤੂੰ ਸੱਚੀ ਸਤਵੰਤੀ ਪਤੀਬਰਤਾ ਹੈ।
੨੯ ਹੁਣ ਮੈਂ ਤੇਰਾ ਸੇਵਕ ਹੋ ਗਿਆ ਹਾਂ ।
੩੦ ਹੁਣ ਤੂੰ ਜਿਵੇਂ ਕਹੇਂ ਮੈਂ ਉਸ ਤਰਾਂ ਕੰਮ ਤੇ ਵਿਹਾਰ ਕਰਾਂਗਾ ॥੨੦॥
੩੧ ਪੇਸ਼ਾਬ ਨਾਲ ਤੂੰ ਦੀਵਾ ਬਾਲ ਦਿੱਤਾ ਹੈ ।
੩੨ ਇਹ ਤੂੰ ਮੈਨੂੰ ਬੜਾ ਚਮਤਕਾਰ ਕਰਕੇ ਦਿਖਾ ਦਿੱਤਾ ਹੈ।
੩੩ ਗਲੇ ਵਿਚ ਪੱਲਾ (ਪਰਨਾ) ਪਾਕੇ ਪੈਰਾਂ ਤੇ ਢਹਿ ਪਿਆ
੩੪ ਚਾਰ ਘੜੀ ਤੱਕ ਉਸਦੇ ਅੱਗੇ ਨੱਕ ਰਗੜਦਾ ਰਿਹਾ।੨੧।
੩੫ ।ਦੋਹਰਾ। ਕਿਸੇ ਇਕ ਨੇ ਵੀ ਨਹੀਂ ਵੇਖਿਆ ਜਿਹੜਾ ਕੌਤਕ ਪੇਸ਼ਾਬ ਨਾਲ ਦੀਵਾ ਜਗਾਉਣ ਵਾਲਾ ਤੂੰ ਕਰ ਵਿਖਇਆ ਹੈ ।
੩੬ ਜਿਹੜਾ ਮੈਂ ਅੱਜ ਅੱਖਾਂ ਨਾਲ ਵੇਖ ਲਿਆ ਹੈ ਕਿ ਤੂੰ ਮੇਰੀ ਸੱਚੀ ਮਿੱਤਰ ਹੈ ॥੨੨॥
੩੭ ॥ਚੌਪਈ॥ ਹੁਣ ਤੂੰ ਜੋ ਕਹੇ ਮੈਂ ਉਹੀ ਕਰਦਾ ਹਾਂ ;
੩੮ ਸੇਵਕ ਹੋ ਕੇ ਤੇਰਾ ਪਾਣੀ ਭਰਾਂਗਾ ।
੩੯ ਬੜਾ ਖੁਸ਼ ਹੋਕੇ ਉਸ ਇਸਤਰੀ ਨੂੰ ਗਲ ਨਾਲ ਲਾ ਲਿਆ
੪੦ ਉਹ ਮੂਰਖ ਇਸਦਾ ਭੇਦ ਜਰਾ ਨਹੀਂ ਸਮਝਦਾ ॥੨੩॥
੪੧ ਹਾਸੇ ਵਿਚ ਆਕੇ ਉਸ ਇਸਤਰੀ ਨੇ ਗੱਲ ਕਹੀ ।
੪੨ ਕੇ ਤੂੰ ਮੈਨੂੰ ਦੋਸ਼ੀ ਠਹਿਰਾਇਆ ਸੀ ਉਸ ਦੇ ਪ੍ਰਾਸ਼ਚਿਤ ਲਈ ਬ੍ਰਾਹਮਣਾਂ ਨੂੰ ਅੰਨ ਛਕਾ।
੪੩ ਪਹਿਲਾਂ ਚੰਗੀ ਤਰਾਂ ਬ੍ਰਾਹਮਣਾਂ ਨੂੰ ਨਿਉਂਦਾ ਛਕਾ ।
੪੪ ਫੇਰ ਮੇਰੀ ਸੇਜ ਤੇ ਆਵੀਂ ॥੨੪॥
੪੫ ਉਸ ਰੱਬ ਦੇ ਮਾਰੇ ਨੇ ਕੁਝ ਵੀ ਨਾ ਜਾਣਿਆ
੪੬ ਬੜਾ ਸੰਵਾਰ ਕੇ ਬ੍ਰਾਹਮਣਾਂ ਨੂੰ ਬ੍ਰਹਮ ਭੋਜ ਛਕਾਇਆ
੪੭ ਪਹਿਲਾਂ ਚੰਗੀ ਤਰਾਂ ਬ੍ਰਾਹਮਣ ਰਜਾਏ ।
੪੮ ਫੇਰ ਉਸ ਇਸਤਰੀ ਦੀ ਸੇਜ ਤੇ ਗਿਆ ॥੨੫॥
੪੯ ਜਿਸ ਤਰਾਂ ਉਸ ਇਸਤਰੀ ਨੇ ਕਿਹਾ ਉਸੇ ਤਰਾਂ ਕੀਤਾ
੫੦ ਨਣਦ (ਘਰ ਵਾਲੇ ਦੀ ਭੈਣ) ਨੂੰ ਆਪਣੀ ਗੱਲ ਪੂਰੀ ਕਰਕੇ ਦਿਖਾ ਦਿੱਤੀ ।
੫੧ ਮੂਤਰ ਨੂੰ ਤੇਲ ਦੱਸ ਕੇ ਦੀਵਾ ਜਗਾ ਦਿਤਾ ।
੫੨ ਪਤੀ ਕੋਲੋਂ ਬ੍ਰਹਮ ਦੰਡ ਭਰਾ ਦਿੱਤਾ ॥੨੬॥
੫੩ (ਮਾਣਕ ਚੰਦ) ਜੋ ਆਪਣੇ ਆਪ ਨੂੰ ਬਹੁਤ ਸਿਆਣਾ ਸਮਝਦਾ ਸੀ ।
੫੪ ਕਦੇ ਭੁਲਕੇ ਵੀ ਭੰਗ ਆਦਿਕ ਨਸ਼ੇ ਨਹੀਂ ਖਾਂਦਾ ਸੀ (ਇਸ ਕਰਕੇ ਕਿ ਮੈਂ ਸੋਫੀ ਵਧੀਆ ਜੀਵਨ ਵਾਲਾ ਹਾਂ ਅਤੇ ਹੋਰ ਜੋ ਅਮਲੀ ਆਦਿਕ ਹਨ ਉਨਾਂ ਨੂੰ ਨਿਗਾਹ ਹੇਠ ਨਹੀਂ ਸੀ ਲਿਆਉਂਦਾ । ਸੋ ਦੇਖੋ ਅਜੇਹੇ ਚਲਾਕ ਬੰਦੇ ਨੂੰ ਵੀ )
੫੫ ਇਹ ਚਲਿੱਤਰ ਕਰਕੇ ਅੱਖਾਂ ਸਾਹਮਣੇ ਦਿਖਾ ਦਿੱਤਾ ।
੫੬ ਇਸ ਛਲ ਦੇ ਨਾਲ ਉਸ ਇਸਤਰੀ ਨੇ (ਆਪਣੀ ਨਨਾਣ) ਨੂੰ.......

ਡਹਕਾਯੋ॥੨੭॥ [੧]ਪ੍ਰਥਮ ਭੋਗ ਪਿਯ ਲਖਤ ਕਮਾਯੋ॥ [੨]ਜਾਰਿ ਮੂਤ੍ਰ ਭੇ ਦੀਪ ਦਖਾਯੋ॥
[੩]ਬ੍ਰਮ ਭੋਜ ਉਲਟੋ ਤਾ ਪਰ ਕਰਿ॥ [੪]ਪਤਿ ਜਾਨੀ ਪਤਿਬ੍ਰਤਾ ਤ੍ਰਿਯਾ ਘਰ॥੨੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿਰਧਨ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੫੩॥੪੭੬੮॥ਅਫਜੂੰ॥

[੫]ਚੌਪਈ ॥ ਬੇਸ੍ਵਾ ਏਕ ਠੌਰ ਇਕ ਸੁਨੀ ॥ [੬]ਪਾਤ੍ਰਕਲਾ ਨਾਮਾ ਬਹੁ ਗੁਨੀ ॥
[੭]ਅਧਿਕ ਤਰੁਨਿ ਕੀ [੭]ਦਿਪਤਿ ਬਿਰਾਜੈ ॥ [੮]ਰੰਭਾ ਕੋ ਨਿਰਖਤ ਮਨ ਲਾਜੈ ॥ ੧ ॥
[੮]ਬਿਸਨਕੇਤ ਇਕ ਰਾਇ ਤਹਾਂ ਕੋ ॥ [੯]ਪਾਤਿਸਾਹ ਜਾਨਿਯਤ ਜਹਾਂ ਕੋ ॥ [੧੦]ਬਿਸਨ
ਮਤੀ ਰਾਨੀ ਤਾ ਕੇ ਘਰ॥ [੧੧]ਪ੍ਰਗਟ ਕਲਾ ਜਨੁ ਭਈ ਨਿਸਾਕਰ ॥ ੨ ॥ [੧੨]ਦੋਹਰਾ ॥
ਬਿਸਨਕੇਤ ਬੇਸ੍ਵਾ ਭਏ ਨਿਸੁ ਦਿਨ ਭੋਗ ਕਮਾਇ ॥ [੧੩]ਬਿਸਨ ਮਤੀ ਤ੍ਰਿਯ ਕੇ
ਸਦਨ ਭੂਲਿ ਨ ਕਬਹੂੰ ਜਾਇ* ॥੩॥ [੧੪]ਚੌਪਈ ॥ ਰਾਨੀ ਸਖੀ ਪਠੀ ਬੇਸ੍ਵਾ ਪਹਿ
॥ [੧੫]ਦੈ ਧਨੁ ਅਧਿਕ ਭਾਂਤਿ ਐਸੀ ਕਹਿ ॥ [੧੬]ਬਿਸਨਕੇਤ ਕੌ ਜੌ ਤੂੰ ਮਾਰੈਂ ॥
[੧੭]ਬਿਸਨਮਤੀ ਦਾਰਿਦ ਤਵ ਟਾਰੈ ॥ ੪ ॥ [੧੮]ਸਹਚਰਿ ਜਬ ਐਸੀ ਬਿਧਿ ਕਹੀ ॥
[੧੯]ਬੇਸ੍ਵਾ ਬੈਨ ਸੁਨਤ ਚੁਪ ਰਹੀ ॥ [੨੦]ਧਨ ਸਰਾਫ ਕੇ ਘਰ ਮੈਂ ਰਾਖੋ ॥ [੨੧]ਕਾਮ ਭਏ
ਦੀਜੈ ਮੁਹਿ ਭਾਖੋ ॥੫॥ [੨੨]ਸੂਰਜ ਛਪਾ ਰੈਨਿ ਹ੍ਵੈ ਆਈ॥ [੨੩]ਤਬ ਬੇਸ੍ਵਾ ਨ੍ਰਿਪ ਬੋਲਿ
ਪਠਾਈ॥ [੨੪]ਬਸਤ੍ਰ ਅਨੂਪ ਪਹਿਰਿ ਤਹੱ ਗਹੀ ॥ [੨੫]ਬਹੁ ਬਿਧਿ ਤਾਹਿ ਰਿਝਾਵਤ
ਭਈ ॥ ੬ ॥ [੨੬]ਅੜਿਲ ॥ ਭਾਂਤਿ ਅਨਿਕ ਨ੍ਰਿਪ ਸੰਗ ਸੁ ਕੇਲ ਕਮਾਇਕੈ ॥ [੨੭]ਸੋਇ
ਰਹੀ ਤਿਹੱ ਸਾਥ ਤਰੁਨਿ ਲਪਟਾਇਕੈ ॥ [੨੮]ਅਰਧ ਰਾਤ੍ਰਿ ਜਬ ਗਈ ਉਠੀ ਤਬ
ਜਾਗਿ ਕਰਿ ॥ [੨੯]ਹੋ ਪ੍ਰੀਤਿ ਰੀਤਿ ਰਾਜਾ ਕੀ ਚਿਤ ਤੇਂ ਤ੍ਯਾਗਿ ਕਰਿ卐 ॥੭॥ [੩੦]ਲੈ
ਜਮਧਰ ਤਾਹੀ ਕੋ, ਤਾਹਿ ਪ੍ਰਹਾਰਿਕੈ ॥ [੩੧]ਉਠਿ ਰੁਦਿਨ ਕਿਯ ਆਪਿ, ਕਿਲਕਟੀ
ਮਾਰਿਕੈ ॥ [੩੨]ਨਿਰਖਹ ਸਭ ਜਨ ਆਇ, ਕਹਾ ਕਾਰਨ ਭਯੋ ॥ [੩੩]ਹੋ ਤਸਕਰ ਕੋਊ
ਸੰਘਾਰਿ ਅਬੈ ਨ੍ਰਿਪ ਕੋ ਗਯੋ ॥੮॥ [੩੪]ਧੂਮ ਨਗਰ ਮੈ ਪਰੀ ਸਕਲ ਉਠਿ ਜਨ ਧਏ ॥
[੩੫]ਮ੍ਰਿਤਕ ਨ੍ਰਿਪਤਿ ਕਹੱ ਆਨਿ ਸਕਲ ਨਿਰਖਤ ਭਏ॥ [੩੬]ਹਾਇ ਹਾਇ ਕਰਿ ਗਿਰਹਿ
ਧਰਨਿ ਮੁਰਛਾਇ ਕਰਿ ॥ [੩੭]ਹੋ ਧੂਰਿ ਡਾਰਿ ਸਿਰ ਗਿਰਹਿ ਧਰਨਿ ਦੁਖ ਪਾਇ
ਕਰਿ ॥ ੯ ॥ [੩੮]ਬਿਸਨ ਮਤੀ ਹੂੰ ਤਹਾਂ ਤਬੈ ਆਵਤ ਭਈ ॥ [੩੯]ਨਿਰਖਿ ਰਾਇ ਕਹੱ
ਮ੍ਰਿਤਕ ਦੁਖਾਕੁਲਿ ਅਧਿਕ ਭੀ ॥ [੪੦]ਲੂਟਿ ਧਾਮ ਬੇਸ੍ਵਾ ਕੋ ਲਿਯਾ ਸੁਧਾਰਿਕੈ ॥
[੪੧]ਹੋ ਤਿਸੀ ਕਟਾਰੀ ਸਾਥ ਉਦਰ ਤਿਹੱ ਫਾਰਿਕੈ ॥ ੧੦ ॥ [੪੨]ਦੋਹਰਾ ॥ ਬਹੁਰਿ
ਕਟਾਰੀ ਕਾਢਿ ਸੋਊ, ਹਨਨ ਲਗੀ ਉਰ ਮਾਂਹਿ❀ ॥ [੪੩]ਬਾਂਹ ਸਹਚਰੀ ਗਹਿ ਲਈ

---

* ਇਥੇ ਦੱਸਣਾ ਹੈ ਕਿ ਵੇਸਵਾ ਦੇ ਵਿਹੜੇ ਜਾਣ ਦੇ ਕੀ ਲਾਭ ਅਤੇ ਨੁਕਸਾਨ ਹੁੰਦੇ ਹਨ ? ਜਿਸ ਰਾਜੇ ਦੇ ਘਰ ਚੰਦ ਜਿਹੀ ਇਸਤਰੀ ਹੋਵੇ ਕੀ ਉਹ ਬੇਸਵਾ ਦਵਾਰੇ ਜਾਂਦਾ ਸੋਭਦਾ ਹੈ ? ਜਿਵੇਂ ਰਾਜਾ ਭਰਥਰੀ ਦਾ ਹਸ਼ਰ ਹੋਇਆ ਸੀ। ਇੱਥੇ ਬਿਸ਼ਨ ਕੇਤ ਦਾ ਉਸ ਤੋਂ ਵੀ ਬਦਤਰ ਦਿਖਾਇਆ ਹੈ।

卐 ਇਥੇ ਇਹ ਦੱਸਣਾ ਹੈ ਕਿ ਬੇਸਵਾਵਾਂ ਕਿਸੇ ਦੀਆਂ ਮਿੱਤਰ ਨਹੀਂ ਹੁੰਦੀਆਂ। ਇਹਨਾਂ ਨੂੰ ਤਾਂ ਪੈਸਾ ਪਿਆਰਾ ਹੁੰਦਾ ਹੈ। ਜਿਸ ਰਾਜੇ ਨਾਲ ਇਤਨਾ ਮੋਹ ਤੇ ਪਿਆਰ ਅਤੇ ਰਾਜਾ ਜਿਸ ਦੇ ਮੋਹ ਵਿਚ ਘਰ ਨੂੰ ਭੁੱਲ ਗਿਆ ਸੀ। ਉਸੇ ਬੇਸਵਾ ਨੂੰ ਜਦੋਂ ਰਾਣੀ ਨੇ ਮਾਇਆ ਦੀ ਝਲਕ ਮਾਰੀ ਉਸਨੂੰ ਵੇਖਕੇ ਸਾਰੇ ਮੋਹ ਪਿਆਰ ਤੇ ਵਫਾਦਾਰੀ ਤਿਆਗ ਕੇ ਉਸਨੂੰ ਆਪਣੇ ਹੱਥੀਂ ਕਤਲ ਕਰ ਦਿੰਦੀ ਹੈ।

❀ ਕੋਈ ਇਸਤਰੀ ਆਪ ਨੂੰ ਵਿਧਵਾ ਹੋ ਕੇ ਰੰਡੀ ਹੋਣਾ ਪਸੰਦ ਨਹੀਂ ਕਰਦੀ। ਪਰ ਰਾਣੀ ਬਿਸ਼ਨਮਤੀ ਰਾਜੇ ਦੀ ਮੌਜੂਦਗੀ ਵਿਚ ਆਪ ਨੂੰ ਰੰਡੀ ਸਮਝਦੀ ਸੀ। ਉਸ ਦੇ ਵਾਸਤੇ ਇਹ ਵੇਸਵਾ ਇਕ ਕਾਰਨ ਸੀ। ਜੋ ਇਸ ਢੰਗ ਨਾਲ ਰਾਹ ਤੋਂ ਪਾਸੇ ਕਰ ਦਿੱਤੀ। ਪਰ ਉਹ ਆਪ ਵੀ ਇਸ ਜੀਵਨ ਤੋਂ ਨਿਰਾਸ਼ ਹੀ ਸੀ।

.....ਧੋਖਾ ਦੇ ਦਿਤਾ ।।੨੭।।
੧ ਪਹਿਲਾਂ ਪਤੀ ਦੇ ਸਾਹਮਣੇ ਦੂਜੇ ਪੁਰਸ਼ ਨਾਲ ਭੋਗ ਕੀਤਾ
੨ ਫੇਰ ਪਿਸ਼ਾਬ ਨਾਲ ਜਗਾਕੇ ਦੀਵਾ ਦਿਖਾ ਦਿਤਾ ।
੩ ਉਲਟ ਪਤੀ ਨੂੰ ਦੋਸ਼ੀ ਸਾਬਤ ਕਰਕੇ ਉਸਨੂੰ ਬ੍ਰਹਮ ਭੋਜਨ ਕਰਨ ਦਾ ਡੰਡ ਦੇ ਦਿਤਾ ।
੪ ਪਤੀ ਕਹਿੰਦਾ ਹੈ ਕਿ ਮੇਰੇ ਘਰ ਮੇਰੀ ਇਸਤਰੀ ਪਤੀ ਵਰਤਾ ਹੈ ।।੨੮।।੧।।

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿਲਤ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੫੩ਵੀਂ ਕਥਾ ਸਮਾਪਤ ਹੈ।੨੫੩।। ।।੪੭੬੯।।ਚਲਦਾ।।

---

੫ ਚੌਪਈ ।। ਇਕ ਥਾਂ ਇਕ ਵੇਸਵਾ ਸੁਣੀਂਦੀ ਸੀ ।
੬ ਜਿਹੜੀ ਨਾਚ ਮੁਜਰੇ ਦੇ ਵਿਚ ਬਹੁਤ ਗੁਣਵਾਨ ਸੀ ਕਲਾਕਾਰ ਮੰਨੀ ਜਾਂਦੀ ਸੀ ।
੭ ਜਿਸ ਦੇ ਉਪਰ ਬੜਾ ਹੁਸਨ ਤੇ ਦਿਖ ਸੁੰਦਰ ਸੀ ।
੮ ਰੰਭਾ ਅਪੱਛਰਾਂ ਵੀ ਵੇਖਕੇ ਸ਼ਰਮਾਂਦੀ ਸੀ ।।੧।।
੯ ਉਥੋਂ ਦਾ ਇਕ ਬਿਸ਼ਨਕੇਤ ਨਾਮੀ ਰਾਜਾ ਸੀ ।
੧੦ ਜਿਸਨੂੰ ਉਥੋਂ ਦਾ ਪਾਤਸ਼ਾਹ ਜਾਣਿਆਂ ਜਾਂਦਾ ਸੀ।
੧੧ ਉਸਦੇ ਘਰ ਬਿਸ਼ਨਮਤੀ ਰਾਣੀ ਸੀ ।
੧੨ ਜੋ ਚੰਦਰਮਾ ਦੀ ਪ੍ਰਤੱਖ ਕਿਰਨ ਸੀ ।।੨।।
੧੩ ਦੋਹਰਾ ।। ਰਾਜਾ ਬਿਸ਼ਨਕੇਤ ਰਾਤ ਦਿਨ ਬੇਸਵਾ ਦੇ ਘਰ ਭੋਗ ਵਿਲਾਸ ਵਿਚ ਮਸਤ ਰਹਿੰਦਾ ।
੧੪ ਆਪਣੀ ਬਿਸ਼ਨਮਤੀ ਇਸਤਰੀ ਦੇ ਘਰ ਭੁੱਲ ਕੇ ਵੀ ਕਦੇ ਨਾ ਜਾਂਦਾ ।।੩।
੧੫ ਚੌਪਈ ।। ਰਾਣੀ ਨੇ ਬੇਸਵਾ ਪਾਸ ਇਕ ਗੋਲੀ ਭੇਜ ਦਿੱਤੀ
੧੬ ਬਹੁਤ ਸਾਰਾ ਧਨ ਦੇ ਕੇ ਇਸ ਤਰਾਂ ਕਿਹਾ ।
੧੭ ਕਿ ਜੇ ਤੂੰ ਬਿਸ਼ਨਕੇਤ ਰਾਜੇ ਨੂੰ ਮਾਰ ਦੇਵੇਂ ।
੧੮ ਤਾਂ ਬਿਸ਼ਨਮਤੀ ਰਾਣੀ ਇਤਨਾ ਧਨ ਦੇ ਦੇਵੇਗੀ ਕਿ ਤੇਰਾ ਸਾਰਾ ਦਲਿੱਦਰ ਤੋੜ ਦੇਵੇਗੀ ।।੪।।
੧੯ ਜਦੋਂ ਗੋਲੀ ਨੇ ਜਾ ਕੇ ਇਸ ਤਰ੍ਹਾਂ ਕਿਹਾ ।
੨੦ ਫਿਰ ਬੇਸਵਾ ਇਹ ਗੱਲ ਸੁਣਕੇ ਚੁਪ ਹੋਕੇ ਸੋਚੀਂ ਪੈ ਗਈ
੨੧ ਸੋਚਕੇ ਕਿਹਾ ਕਿ ਧਨ ਕਿਸੇ ਸ਼ਰਾਫ ਕੋਲ ਅਮਾਨਤ ਰੱਖ ਦੇਵੋ ਅਤੇ ਜਾਕੇ ਰਾਣੀ ਨੂੰ ਕਹਿ ਦੇਹ ਕਿ
੨੨ ਜਦ ਤੁਹਾਡਾ ਕੰਮ ਹੋ ਜਾਵੇ ਫੇਰ ਮੈਨੂੰ ਦੇ ਦੇਣਾ ।।੫।।
੨੩ ਜਿਸ ਵੇਲੇ ਸੂਰਜ ਛਿਪਿਆ ਰਾਤ ਪੈ ਗਈ ।
੨੪ ਉਦੋਂ ਰਾਜੇ ਨੇ ਬੇਸਵਾ ਬੁਲਾ ਲਈ ।
੨੫ ਬਹੁਤ ਸੁੰਦਰ ਬਸਤਰ ਪਹਿਨਕੇ ਬੇਸਵਾ ਉਥੇ ਆ ਗਈ
੨੬ ਬਹੁਤ ਤਰ੍ਹਾਂ ਰਾਜੇ ਨੂੰ ਖੁਸ਼ ਕੀਤਾ ।।੬।।
੨੭ ਅੜਿੱਲ ।। ਅਤੇ ਤਰ੍ਹਾਂ ਤਰ੍ਹਾਂ ਰਾਜੇ ਨਾਲ ਖੁਸ਼ੀਆਂ ਕੀਤੀਆਂ ।
੨੮ ਉਹ ਇਸਤਰੀ ਉਸਦੇ ਨਾਲ ਬਗਲਗੀਰ ਹੋਕੇ ਸੌਂ ਗਈ
੨੯ ਜਿਸ ਵੇਲੇ ਅੱਧੀ ਰਾਤ ਹੋਈ ਤਾਂ ਜਾਗ ਕੇ ਉਠੀ ।
੩੦ ਰਾਜੇ ਦੀ ਪ੍ਰੇਮ ਦੀ ਸਾਰੀ ਰੀਤ ਦਿਲ ਤੋਂ ਤਿਆਗ ਦਿੱਤੀ ।।੭।।
੩੧ ਰਾਜੇ ਦੀ ਤਲਵਾਰ ਲੈ ਲਈ ਉਹੀ ਰਾਜੇ ਤੇ ਮਾਰ ਦਿੱਤੀ
੩੨ ਉਠਕੇ ਆਪ ਚੰਗਿਆੜ ਮਾਰਕੇ ਰੋਣ ਲੱਗ ਪਈ।
੩੩ ਤੇ ਕਿਹਾ ਕਿ ਲੋਕੋ ਆਕੇ ਵੇਖੋ ਇਹ ਕੀ ਕਾਰਨ ਹੋ ਗਿਆ ਹੈ ?
੩੪ ਆਹ ਹੁਣੇ ਹੀ ਕੋਈ ਚੋਰ ਰਾਜੇ ਨੂੰ ਮਾਰ ਗਿਆ ਹੈ ।
੩੫ ਨਗਰ ਦੇ ਵਿਚ ਇਹ ਗੱਲ ਧੁੰਮ ਪਾ ਗਈ ਸਾਰੇ ਲੋਕ ਜਾਗ ਕੇ ਆ ਗਏ ।
੩੬ ਰਾਜੇ ਨੂੰ ਮੋਇਆ ਵੇਖ ਕੇ ਸਾਰੇ ਕੋਲ ਪੁੱਜ ਗਏ ।
੩੭ ਉਹ ਵੇਸਵਾ ਹਾਏ-ਹਾਏ ਕਰਕੇ ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਕੇ ਲਿਟਣ ਲੱਗ ਪਈ ।
੩੮ ਦੁਖੀ ਹੋ ਕੇ ਮਿੱਟੀ ਚੁੱਕ ਕੇ ਸਿਰ ਉਪਰ ਪਾਉਣ ਲੱਗ ਪਈ ।।੮।।
੩੯ ਬਿਸ਼ਨਮਤੀ ਰਾਣੀ ਵੀ ਉਦੋਂ ਉਥੇ ਆ ਗਈ ।
੪੦ ਰਾਜੇ ਨੂੰ ਮਰਿਆ ਵੇਖਕੇ ਬਹੁਤ ਹੀ ਦੁਖੀ ਹੋਈ ।
੪੧ ਬੇਸਵਾ ਦਾ ਸਾਰਾ ਘਰ ਜਬਤ ਕਰ ਲਿਆ ।
੪੨ ਉਸੇ ਤਲਵਾਰ ਦੇ ਨਾਲ ਬੇਸਵਾ ਦਾ ਪੇਟ ਪਾੜ ਦਿੱਤਾ ।।੧੦।।
੪੩ ਦੋਹਰਾ ।। ਫੇਰ ਉਹ ਤਲਵਾਰ ਆਪਣੇ ਆਪ ਨੂੰ ਪੇਟ ਵਿਚ ਮਾਰਨ ਲੱਗੀ ।
੪੪ ਕੋਲ ਖੜੀ ਗੋਲੀ ਨੇ ਬਾਂਹ ਪਕੜ ਲਈ......

---

☛ ਇਸ ਪ੍ਰਕਰਣ ਤੋਂ ਸਿੱਧ ਹੋ ਜਾਂਦਾ ਹੈ ਕਿ ਸ੍ਰੀ ਦਸਮੇਸ਼ ਜੀ ਨੇ ਆਪਣੇ ਸਿੱਖਾਂ ਦੇ ਉਤੇ ਬੇਸਵਾ ਦਵਾਰੇ ਜਾਣ ਤੇ ਜੋ ਰੋਕ ਲਾਈ ਹੈ ਉਹ ਅਕਾਰਣ ਨਹੀਂ । ਆਪ ਦਾ ਪਾਵਨ ਬਚਨ ਹੈ :-

ਬੇਸਵਾ ਦੁਆਰੇ ਸਿੱਖ ਜੋ ਜਾਵੈ।। ਕਹੈ ਗੁਰੂ ਵੋਹ ਸਿੱਖ ਨਾ ਭਾਵੈ ।।

ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਦਾ ਵੀ ਬਚਨ ਹੈ :-

ਰਿਤਵਤਿ ਪਾਪ ਨ ਆਲਕੁ ਆਵੈ ।।
ਬੇਸਵਾ ਭਜਤ ਕਿਛੁ ਨਾਹਿ ਸਰਮਾਵੈ ।।
(ਅੰਗ ੧੧੪੩)

ਲਗਨ ਦਈ ਤਿਹ ਨਾਹਿ ॥ ੧੧ ॥ [੧]ਚੌਪਈ ॥ ਪ੍ਰਥਮ ਮਾਰਿ ਪਤਿ, ਪੁਨਿ ਤਿਹੱ ਮਾਰਾ ॥ [੨]ਭੇਦ ਅਭੇਦ ਕਿਨੂੰ ਨ ਬਿਚਾਰਾ ॥ [੩]ਰਾਜ, ਪੁੱਤ੍ਰ ਅਪਨੇ ਕੋ ਦੀਨਾ ॥ [੪]ਐਸੋ ਚਰਿਤ ਚੰਚਲਾ ਕੀਨਾ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਚੌਅਨ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੫੪॥੪੭੮੦॥ਅਫਜੂੰ॥

[੫]ਦੋਹਰਾ ॥ ਦੌਲਾ ਕੀ ਗੁਜਰਾਤਿ ਮੈਂ ਬਸਤ ਸੁ ਲੋਕ ਅਪਾਰ ॥ [੬]ਚਾਰਿ ਬਰਨ ਤਿਹੱ ਠਾਂ ਰਹੈ; ਊਚ, ਨੀਚ, ਸਰਦਾਰ[卐] ॥੧॥ [੭]ਚੌਪਈ ॥ ਮਤੀ ਲਹੌਰ ਤਹਾਂ ਤ੍ਰਿਯ ਸੁਨੀ ॥ [੮]ਛੱਤ੍ਰਾਨੀ, ਬੁਧਿ ਬਹੁ ਬਿਧਿ ਗੁਨੀ ॥ [੯]ਏਕ ਪੁਰਖ ਤਬ ਤਾਂਹਿ ਬਰਤ ਭਯੋ ॥ [੧੦]ਅਨਿਕ ਭਾਂਤਿ ਕੇ ਭੋਗ ਕਰਤ ਭਯੋ ॥੨॥ [੧੧]ਤਿਹੱ ਵਹੁ ਛਾਡਿ ਪਿਤਾ ਗ੍ਰਿਹ ਆਯੋ ॥ [੧੨]ਔਰ ਠੌਰ ਕਹੱ, ਆਪ ਸਿਧਾਯੋ ॥ [੧੩]ਮਲਕ ਨਾਮ ਤਿਹੱ ਕੇ ਘਰ ਰਹਾ ॥ [੧੪]ਕੇਲ ਕਰਨ ਤਾਸੌ ਤ੍ਰਿਯ ਚਹਾ ॥੩॥ [੧੫]ਅੜਿਲ ॥ ਭਾਂਤਿ ਭਾਂਤਿ ਤਾਸੌ ਤ੍ਰਿਯ ਭੋਗੁ ਕਮਾਇਯੋ ॥ [੧੬]ਲਪਟਿ ਲਪਟਿ ਤਿਹੱ ਸਾਥ ਅਧਿਕ ਸੁਖ ਪਾਇਯੋ ॥ [੧੭]ਜਬ ਤਿਹੱ ਰਹਾ ਅਧਾਨ, ਤਬੈ ਤ੍ਰਿਯ ਯੌ ਕਿਯੋ ॥ [੧੮]ਹੋ ਜਹਾਂ ਹੁਤੋ ਤਿਹੱ ਨਾਥ, ਤਹੀ ਕੋ ਮਗੁ ਲਿਯੋ[*] ॥੪॥ [੧੯]ਚੌਪਈ ॥ ਬਿਨੁ ਪਿਯ, ਮੈਂ ਅਤਿ ਹੀ ਦੁਖ ਪਾਯੋ ॥ [੨੦]ਤਾਂ ਤੇ ਮੁਰ ਤਨ ਅਧਿਕ ਅਕੁਲਾਯੋ ॥ [੨੧]ਬਿਨੁ ਪੂਛੇ ਤਾਂ ਤੇ ਮੈਂ ਆਈ ॥ [੨੨]ਤੁਮ ਬਿਨੁ ਮੋ ਤੇ ਰਹਯੋ ਨ ਜਾਈ ॥੫॥ [੨੩]ਤ੍ਰਿਯ ਆਏ, ਪਤਿ ਅਤਿ ਸੁਖ ਪਾਯੋ ॥ [੨੪]ਭਾਂਤਿ ਭਾਂਤਿ ਤਾ ਸੌ ਲਪਟਾਯੋ ॥ [੨੫]ਤਬ ਤਾ ਸੌ ਐਸੇ ਤਿਨ ਕਹਾ ॥ [੨੬]ਤੁਹਿ ਤੇ ਗਰਭ ਨਾਥ ਮੁਹਿ ਰਹਾ ॥੬॥ [੨੭]ਤੁਮਰੇ ਪੀਯ ਪ੍ਰੇਮ ਮੈਂ ਪਾਗੀ ॥ [੨੮]ਇਸਕ ਤਿਹਾਰੇ ਸੌ ਅਨੁਰਾਗੀ॥ [੨੯]ਤਿਹ ਠਾਂ, ਮੋ ਤੇ ਰਹਾ ਨ ਗਯੋ॥ [੩੦]ਤਾਂ ਤੇ ਤੋਰ ਮਿਲਨ ਪਥ ਲਯੋ ॥੭॥ [੩੧]ਅਬ ਜੋ ਕਹੋ, ਕਰੌ ਮੈਂ ਸੋਈ ॥ [੩੨]ਮਹਾਰਾਜ ਕਹੱ ਜਿਯ ਸੁਖ ਹੋਈ ॥ [੩੩]ਕਾਢਿ ਕ੍ਰਿਪਾਨ ਚਹੌ ਤੌ ਮਾਰੋ ॥ [੩੪]ਆਪਨ ਤੇਂ ਮੁਹਿ ਜੁਦਾ ਨ ਡਾਰੋ ॥੮॥ [੩੫]ਯਹ ਜੜ੍ਹ ਬਚਨ ਸੁਨਤ ਹਰਖਯੋ ॥ [੩੬]ਭੇਦ ਅਭੇਦ, ਨ ਪਾਵਤ ਭਯੋ ॥ [੩੭]ਯਾ ਕਹੱ ਹਮ ਤੇਂ ਰਹਾ ਅਧਾਨਾ ॥ [੩੮]ਮਨ ਮਹਿ ਐਸੇ ਕਿਯਾ ਪ੍ਰਮਾਨਾ ॥੯॥ [੩੯]ਦੋਹਰਾ ॥ ਨਵ ਮਾਸਨ ਬੀਤੇ, ਸੁਤਾ ਜਨਤ ਭਈ ਤ੍ਰਿਯ ਸੋਇ ॥ [੪੦]ਜੜ੍ਹ ਅਪਨੀ ਦੁਹਿਤਾ ਲਖੀ, ਭੇਦ ਨ ਪਾਯੋ ਕੋਇ ॥੧੦॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਪਚਪਨ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੫੫॥੪੭੯੦॥ਅਫਜੂੰ॥

卐 ਪਾਠਕ ਵੀਰਾਂ ਦੇ ਧਿਆਨਯੋਗ ਹੈ ਕਿ ਸੋਚ ਕੇ ਨਿਰਣਾ ਕਰੋ, ਕਿ ਊਚ, ਨੀਚ ਤੋਂ ਬਾਹਰ ਸਿੱਖਾਂ ਨੂੰ ਸਰਦਾਰ ਕਹਿਕੇ ਸੰਬੋਧਨ ਕਰਨ ਵਾਲਾ ਕੌਣ ਹੈ ? ਕੀ ਇਹ ਕੋਈ ਸਾਕਤ ਕਵੀ ਹੋ ਸਕਦਾ ਹੈ ?

* ਇਹ ਠੀਕ ਹੈ ਕਿ ਲਹੌਰ ਮਤੀ ਨੇ ਬਿਭਚਾਰ ਕਰਕੇ ਬਹੁਤ ਵੱਡਾ ਕਸੂਰ ਕੀਤਾ । ਪਰ ਇਸ ਨਾਲ ਜੋ ਅਪਜਸ ਉਸ ਦਾ ਹੋਣਾ ਸੀ । ਉਸ ਅਧੀਨ ਇਹ ਤਿਆਗੀ ਵੀ ਜਾ ਸਕਦੀ ਸੀ । ਜਿਸ ਨਾਲ ਉਸ ਦਾ ਪਤੀ ਵੀ ਲੋਕ ਲਾਜ ਦਾ ਸ਼ਿਕਾਰ ਹੋ ਸਕਦਾ ਸੀ । ਇਸ ਲਈ ਉਸ ਨੇ ਸਿਆਣਪ ਤੋਂ ਕੰਮ ਲੈ ਕੇ ਪਰਦੇ ਦੀ ਗੰਢ ਨਹੀਂ ਖੁੱਲ੍ਹਣ ਦਿੱਤੀ। ਪਤੀ ਨਾਲ ਆਪਣੀ ਸੁਰ ਨਹੀਂ ਵਿਗੜਨ ਦਿੱਤੀ। ਢੱਕਣ ਢਕ ਕੇ ਆਪਣਾ ਵਕਾਰ ਕਾਇਮ ਕਰ ਲਿਆ । ਜੋ ਹੋਰ ਕਿਸੇ ਤਰ੍ਹਾਂ ਵੀ ਸੰਭਵ ਨਹੀਂ ਸੀ । ਯਾਰ ਦਾ ਮੋਹ ਤਿਆਗ ਕੇ ਆਪਣਾ ਭਵਿੱਖ ਸੰਭਾਲ ਗਈ । ਜਿਸ ਨੂੰ ਪੜ੍ਹਕੇ ਪਾਠਕ ਬੀਬੀਆਂ ਨੂੰ ਸੰਭਲ ਕੇ ਅਤੇ ਬਚ ਕੇ ਆਪਣੇ ਜਜ਼ਬਾਤ ਨੂੰ ਰੋਕ ਕੇ ਜੀਵਨ ਜਿਉਣ ਦਾ ਸਬਕ ਮਿਲਦਾ ਹੈ।

.....ਉਹ ਤਲਵਾਰ ਉਸਦੇ ਨਾ ਲੱਗਣ ਦਿੱਤੀ ॥੧੧॥

੧ ਚੌਪਈ॥ ਲੇਖਕ ਕਹਿੰਦਾ ਹੈ ਕਿ ਉਸ ਰਾਣੀ ਨੇ ਪਹਿਲਾਂ ਬੇਸਵਾ ਦੇ ਕੋਲੋਂ ਪਤੀ ਮਰਵਾ ਦਿੱਤਾ ਫਿਰ ਆਪ ਬੇਸਵਾ ਨੂੰ ਮਾਰ ਦਿਤਾ।

੨ ਤੇ ਕਿਸੇ ਨੂੰ ਇਹ ਪਤਾ ਵੀ ਨਾ ਲੱਗਣ ਦਿੱਤਾ।

੩ ਰਾਜ ਗੱਦੀ ਤੇ ਆਪਣਾ ਪੁੱਤਰ ਬਿਠਾ ਦਿਤਾ।

੪ ਇਹੋ ਜਿਹਾ ਚਰਿੱਤਰ ਉਸ ਚਲਾਕ ਇਸਤਰੀ ਨੇ ਕੀਤਾ ॥੧੨॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੫੪ਵੀਂ ਕਥਾ ਸਮਾਪਤ ਹੈ।੨੫੪। ॥੪੭੮੧॥ਚਲਦਾ॥

---

੫ ਦੋਹਰਾ॥ ਦੌਲਾ ਦੀ ਬਾਰ-ਗੁਜਰਾਤ ਸ਼ਹਿਰ ਵਿਚ ਬਹੁਤ ਸਾਰੇ ਲੋਕ ਰਹਿੰਦੇ ਸਨ।

੬ ਖਤਰੀ,ਬ੍ਰਾਮਣ, ਸੂਦ, ਵੈਸ਼ ਚਾਰੇ ਵਰਨਾਂ ਦੇ ਲੋਕ ਉਥੇ ਰਹਿੰਦੇ ਸਨ ਅਮੀਰ ਗਰੀਬ ਤੇ ਸਿੱਖ ਸਰਦਾਰ ॥੧॥

੭ ਚੌਪਈ॥ ਉਥੇ ਇਕ ਲਹੌਰ ਮਤੀ ਇਸਤਰੀ ਸੁਣੀਦੀ ਸੀ

੮ ਜੋ ਬੜੀ ਬਹਾਦਰ ਤੇ ਬੁੱਧੀਜੀਵੀ ਬਹੁਤ ਗੁਣਵਾਨ ਖਤਰਾਣੀ ਸੀ।

੯ ਇਕ ਪੁਰਖ ਨੇ ਉਸਨੂੰ ਵਿਆਹ ਲਿਆ।

੧੦ ਅਤੇ ਅਨੇਕ ਤਰ੍ਹਾਂ ਉਸ ਨਾਲ ਕਾਮ ਕੇਲ ਕੀਤੇ ॥੨॥

੧੧ ਉਹ ਉਸਨੂੰ ਪਿਤਾ ਦੇ ਘਰ ਛੱਡ ਆਇਆ।

੨੨ ਆਪ ਕਿਧਰੇ ਹੋਰ ਜਗ੍ਹਾ ਚਾਲਾ ਮਾਰ ਗਿਆ।

੧੩ "ਮਲਕ" ਨਾਮ ਦਾ ਆਦਮੀ ਉਸਦੇ ਘਰ ਰਹਿੰਦਾ ਸੀ।

੧੪ ਉਸ ਦੇ ਨਾਲ ਪਿਆਰ ਕਰਨ ਨੂੰ ਇਸਤ੍ਰੀ ਦੇ ਦਿਲ ਨੇ ਚਾਹਿਆ ਤੇ ॥੩॥

੧੫ ਅੜਿਲ॥ਉਸਦੇ ਰਸ ਪੈ ਕੇ ਤਰ੍ਹਾਂ ਤਰ੍ਹਾਂ ਦੇ ਭੋਗ ਕਮਾਏ।

੧੬ ਉਸਦੇ ਨਾਲ ਜੁੜ-ਜੁੜ ਕੇ ਖੁਸ਼ੀ ਮਾਣੀ।

੧੭ ਜਦੋਂ ਉਸਨੂੰ ਗਰਭ ਹੋ ਗਿਆ ਫੇਰ ਉਸਨੇ ਇਉਂ ਕੀਤਾ

੧੮ ਜਿੱਥੇ ਉਸਦਾ ਪਤੀ ਰਹਿੰਦਾ ਸੀ ਉਸੇ ਰਾਹ ਪੈ ਗਈ ਤੇ ਜਾਕੇ ਕਿਹਾ ॥੪॥

੧੯ ਚੌਪਈ ॥ ਕਿ ਐ ਮਾਲਕ, ਤੇਰੇ ਬਿਨਾਂ ਮੈਂ ਬੜਾ ਦੁੱਖ ਪਾਇਆ ਹੈ।

੨੦ ਇਸ ਕਰਕੇ ਮੇਰਾ ਸਰੀਰ ਬਹੁਤ ਵਿਆਕੁਲ ਹੋਇਆ।

੨੧ ਜਿਸ ਕਰਕੇ ਮੈਂ ਤੇਥੋਂ ਬਿਨਾਂ ਪੁੱਛੇ ਹੀ ਆ ਗਈ ਹਾਂ।

੨੨ ਤੇਰੇ ਬਿਨਾਂ ਮੈਥੋਂ ਰਿਹਾ ਨਹੀਂ ਜਾਂਦਾ ਸੀ ॥੫॥

੨੩ ਇਸਤਰੀ ਆ ਗਈ ਤਾਂ ਪਤੀ ਬਹੁਤ ਸੁਖੀ ਹੋਇਆ।

੨੪ ਤਰ੍ਹਾਂ-ਤਰ੍ਹਾਂ ਉਸ ਨਾਲ ਪ੍ਰੇਮ ਕੀਤਾ ਤਾਂ ਉਸ ਇਸਤਰੀ

੨੫ ਨੇ ਉਸਨੂੰ ਇਸ ਤਰ੍ਹਾਂ ਕਿਹਾ ਕਿ ਐ ਪਤੀ

੨੬ ਮੈਨੂੰ ਅੱਜ ਤੇਰੇ ਪਾਸੋਂ ਗਰਭ ਠਹਿਰ ਗਿਆ ਹੈ ॥੬॥

੨੭ ਐ ਪਤੀ ਮੈਂ ਤੇਰੇ ਪ੍ਰੇਮ ਵਿਚ ਰਸ ਗਈ ਹਾਂ।

੨੮ ਤੇਰੇ ਇਸ਼ਕ ਨਾਲ ਹੀ ਪ੍ਰੇਮਣ-ਵੈਰਾਗਣ ਹੋ ਗਈ ਹਾਂ।

੨੯ ਉਸ ਥਾਂ ਤੇ ਮੈਥੋਂ ਰਿਹਾ ਨਾ ਗਿਆ ਜਿਸ ਕਰਕੇ

੩੦ ਤੇਰੇ ਨਾਲ ਮਿਲਣ ਦਾ ਰਾਹ ਪਕੜਿਆ ॥੭॥

੩੧ ਹੁਣ ਤੂੰ ਜਿਸ਼ ਤਰ੍ਹਾਂ ਕਹੇਂ ਮੈਂ ਉਸੇ ਤਰ੍ਹਾਂ ਕਰਾਂਗੀ।

੩੨ ਜਿਵੇਂ ਵੀ "ਮਹਾਰਾਜ" ਮੇਰੇ ਪਤੀ ਪ੍ਰਮੇਸ਼ਰ ਦੇ ਜੀਅ ਨੂੰ ਸੁਖ ਹੋਵੇ।

੩੩ ਜੇ ਤੂੰ ਚਾਹੇ ਕਿਰਪਾਨ ਕੱਢਕੇ ਮਾਰ ਦੇ।

੩੪ ਪਰ ਆਪਣੇ ਨਾਲੋਂ ਮੈਨੂੰ ਜੁਦਾ ਨਾ ਕਰੀਂ ॥੮॥

੩੫ ਉਹ ਮੂਰਖ ਲਪੇਟਵੀਆਂ ਗੱਲਾਂ ਸੁਣ ਕੇ ਬੜਾ ਖੁਸ਼ ਹੋਇਆ।

੩੬ ਅਸਲੀਅਤ ਦਾ ਕੁਝ ਪਤਾ ਹੀ ਨਾ ਲਿਆ।

੩੭ ਇਹੋ ਸਮਝਿਆ ਕਿ ਮੇਰੇ ਪਾਸੋਂ ਹੀ ਗਰਭ ਠਹਿਰਿਆ ਹੈ

੩੮ ਉਸਨੇ ਆਪਣੇ ਮਨ ਵਿਚ ਇਹੋ ਗੱਲ ਮੰਨ ਲਈ ॥੯॥

੩੯ ਦੋਹਰਾ ॥ ਜਦੋਂ ਨੌਂ ਮਹੀਨੇ ਬੀਤ ਗਏ ਤਾਂ ਉਸ ਇਸ਼ਤਰੀ ਨੇ ਪੁੱਤਰੀ ਨੂੰ ਜਨਮ ਦਿੱਤਾ।

੪੦ ਉਸ ਮੂਰਖ ਨੇ ਆਪਣੀ ਪੁੱਤਰੀ ਸਮਝੀ ਅਸਲ ਗੱਲ ਦਾ ਉਸਨੂੰ ਕੁਝ ਵੀ ਪਤਾ ਨਾ ਲੱਗਾ ॥੧੦॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੫੫ਵੀਂ ਕਥਾ ਸਮਾਪਤ ਹੈ।੨੫੫। ॥੪੭੯੧॥ਚਲਦਾ॥

[੧]ਚੌਪਈ ॥ ਭਨਿਯਤ ਏਕ ਨ੍ਰਿਪਤਿ ਕੀ ਦਾਰਾ ॥ [੨]ਚਿੱਤ੍ਰ ਮੰਜਰੀ ਰੂਪ ਅਪਾਰਾ ॥ [੩]ਕਾਨ ਨ ਸੁਨੀ ਨ ਆਂਖਿਨ ਹੇਰੀ ॥ [੪]ਜੈਸੀ ਪ੍ਰਭਾ ਕੁਅਰਿ ਤਿਹੱ ਕੇਰੀ ॥੧॥ [੫]ਅਘਟ ਸਿੰਘ ਤਿਹ ਠਾਂ ਕੋ ਰਾਜਾ ॥ [੬]ਜਾ ਸਮ ਔਰ ਨ ਬਿਧਨਾ ਸਾਜਾ ॥ [੭]ਵਾ ਕੀ ਪ੍ਰਭਾ ਵਹੀ ਕਹੱ ਸੋਹੀ ॥ [੮]ਲਖਿ ਦੁਤਿ, ਸੁਰੀ ਆਸੁਰੀ ਮੋਹੀ ॥੨॥ [੯]ਦੋਹਰਾ ॥ ਨਰੀ ਨਾਗਨੀ ਕਿੰਨ੍ਰਨੀ ਸੁਰੀ ਆਸੁਰੀ ਬਾਰਿ ॥ [੧੦]ਅਧਿਕ ਰੂਪ ਤਿਹੱ ਰਾਇ ਕੇ ਅਟਕਤ ਭਈ ਨਿਹਾਰ ॥੩॥ [੧੧]ਚੌਪਈ ॥ ਆਖੇਟਕ ਸੌਂ ਤਾ ਕੌ ਅਤਿ ਹਿਤ ॥ [੧੨]ਰਾਜ ਸਾਜ ਮਹਿ ਰਾਖਤ ਨਹਿ ਚਿਤ ॥ [੧੩]ਜਾਤ ਹੁਤੇ ਬਨ ਮ੍ਰਿਗ ਉਠਿ ਧਾਵਾ ॥ [੧੪]ਤਾ ਪਾਛੇ ਤਿਨ ਤੁਰੈ ਧਵਾਵਾ ॥੪॥ [੧੫]ਜਾਤ ਜਾਤ ਜੋਜਨ* ਬਹੁ ਗਯੋ ॥ [੧੬]ਪਾਛਾ ਤਜਤ ਨ ਮ੍ਰਿਗ ਨ੍ਰਿਪ ਭਯੋ ॥ [੧੭]ਮਹਾਂ ਗਹਿਰ ਬਨ ਤਹੱ ਇਕ ਲਹਾ ॥ [੧੮]ਘੋਰ ਭਯਾਨਕ ਜਾਤ ਨ ਕਹਾ ॥ ੫॥ [੧੯]ਸਾਲ ਤਮਾਲ ਜਹਾਂ ਦ੍ਰੁਮ ਭਾਰੇ॥ [੨੦]ਨਿੰਬੂ ਕਦਮ ਸੁ ਬਟ ਜਟਿਯਾਰੇ॥ [੨੧]ਨਾਰਂਜੀ ਮੀਠਾ ਬਹੁ ਲਗੇ॥ [੨੨]ਬਿਬਿਧ ਪ੍ਰਕਾਰ ਰਸਨ ਸੌ ਪਗੇ ॥੬॥ [੨੩]ਪੀਪਰ ਤਾਰ ਖਜੂਰੈਂ ਜਹਾਂ॥ [੨੪]ਸੇਂਬਨ ਸਾਰ ਸਿਰਾਰੀ ਤਹਾਂ॥ [੨੫]ਜੁਗਲ ਜਾਮਨੂੰ ਜਹਾਂ ਬਿਰਾਜੈਂ॥ [੨੬]ਨਰਿਯਰ ਨਾਰ ਨਾਰੰਗੀ ਰਾਜੈਂ ॥੭॥ [੨੭]ਦੋਹਰਾ ॥ ਨਰਗਿਸ ਔਰ ਗੁਲਾਬ ਕੇ ਫੂਲ ਫੂਲੇ ਜਿਹ ਠੌਰ ॥ [੨੮]ਨੰਦਨ ਬਨ ਸੌ ਨਿਰਖਿਯੈ ਜਾ ਸਮ ਕਹੂੰ ਨ ਔਰ ॥੮॥ [੨੯]ਚੌਪਈ ॥ ਸਰਿਤਾ ਬਹੁਤ ਬਹਤ ਜਿਹੱ ਬਨ ਮੈਂ ॥ [੩੦]ਝਰਨਾ ਚਲਤ ਲਗਤ ਸੁਖ ਮਨ ਮੈਂ ॥ [੩੧]ਸੋਭਾ ਅਧਿਕ, ਨ ਬਰਨੀ ਜਾਵੈ॥ [੩੨]ਨਿਰਖੇ ਹੀ ਆਭਾ ਬਨਿ ਆਵੈ॥੯॥ [੩੩]ਤਹੱ ਹੀ ਜਾਤ ਭਯਾ ਸੋ ਰਾਈ॥ [੩੪]ਜਾ ਕੀ ਪ੍ਰਭਾ, ਨ ਬਰਨੀ ਜਾਈ ॥ [੩੫]ਮਾਰਤ ਭਯੋ ਮ੍ਰਿਗਹਿ ਲੈ ਤਹਾਂ ॥ [੩੬]ਦੇਵ ਦੈਤਜਾ ਨਿਰਖਤ ਜਹਾਂ ॥੧੦॥ [੩੭]ਦੋਹਰਾ ॥ ਦੇਵ ਦਾਨਵਨ ਕੀ ਸੁਤਾ ਜਿਹੱ ਬਨ ਸੇਵਤ ਨਿੱਤਯ॥ [੩੮]ਸਦਾ ਬਸਾਯੋ ਰਾਖ ਹੀ ਤਾਂਹਿ ਚਿੱਤ ਜਯੋ ਮਿੱਤਯ ॥੧੧॥ [੩੯]ਚੌਪਈ ॥ ਜੱਛ ਗੰਧ੍ਰਬੀ ਅਤਿ ਉਨਮਦਾ ॥ [੪੦]ਸੇਵਤ ਹੈਂ ਤਿਹੱ ਬਨ ਕੋ ਸਦਾ ॥ [੪੧]ਨਰੀ ਨਾਗਨੀ ਕੌ ਚਿਤ ਲਯਾਵੈ ॥ [੪੨]ਨਟੀ ਨ੍ਰਿਤਕਾ ਕੌਨ ਗਨਾਵੈ ॥ ੧੨॥ [੪੩]ਦੋਹਰਾ ॥ ਤਿਨਕੀ ਦੁਤਿ ਤਿਨਹੀ ਬਨੀ ਕੋ ਕਬਿ ਸਕਤ ਬਤਾਇ ॥ [੪੪]ਲਖੇ ਲਗਨ ਲਾਗੀ ਰਹੈਂ ਪਲਕ ਨ ਜੋਰੀ ਜਾਇ ॥੧੩॥ [੪੫]ਚੌਪਈ ॥ ਰਾਜ ਕੁਅਰਿ ਤਿਨ ਕੌ ਜਬ ਲਹਾ ॥ [੪੬]ਮਨ ਮਹਿ ਅਤਿਹਿੱ ਬਿਸਮ ਹ੍ਵੈ ਰਹਾ ॥ [੪੭]ਚਿਤ ਭਰਿ ਚੌਪ ਡੀਠ ਇਮਿ ਜੋਰੀ ॥ [੪੮]ਜਨੁਕ ਚੰਦ੍ਰ ਕੇ ਸਾਥ ਚਕੋਰੀ ॥੧੪॥ [੪੯]ਦੋਹਰਾ ॥ ਯਾ ਰਾਜਾ ਕੋ ਰੂਪ ਲਖਿ ਅਟਕਿ ਰਹੀ ਵੈ ਬਾਲ ॥ [੫੦]ਲਲਨਾ ਕੇ ਲੋਇਨ ਨਿਰਖਿ ਸਭ ਹੀ ਭਈ ਗੁਲਾਲ ॥੧੫॥ [੫੧]ਚੌਪਈ ॥ ਅਟਕਤ ਭਈ ਲਾਲ ਲਖਿ ਬਾਲਾ ॥

* ਇਕ ਜੋਜਨ ਚਾਰ ਕੋਹ ਦਾ ਹੁੰਦਾ ਹੈ।

੧ ਚੌਪਈ॥ ਇਕ ਰਾਜੇ ਦੀ ਇਸਤਰੀ ਕਹੀ ਜਾਂਦੀ ਸੀ।
੨ ਜਿਸ ਦਾ ਨਾਮ ਚਿਤਰ ਮੰਜਰੀ ਸੀ ਤੇ ਰੂਪ ਬਹੁਤ ਸੀ।
੩ ਇਹੋ ਜਿਹੀ ਰੂਪਵਤੀ ਨਾ ਕੰਨਾਂ ਨਾਲ ਸੁਣੀ, ਨਾ ਅੱਖਾਂ ਨਾਲ ਵੇਖੀ।
੪ ਜਿਹੋ ਜਿਹਾ ਪ੍ਰਭਾਉ ਉਸ ਕੁਮਾਰੀ ਦਾ ਸੀ ॥੧॥
੫ ਅਘਟ ਸਿੰਘ ਉਸ ਥਾਂ ਦਾ ਰਾਜਾ ਸੀ।
੬ ਉਸ ਜਿਹਾ ਹੋਰ ਬਿਧਨਾਂ ਨੇ ਨਹੀਂ ਸਾਜਿਆ।
੭ ਉਸ ਦੀ ਪ੍ਰਭਾ ਉਸ 'ਤੇ ਹੀ ਸੋਭਦੀ ਸੀ।
੮ ਜਿਸਦੀ ਛਬਿ ਵੇਖ ਕੇ ਦੇਵ ਦੈਂਤਾਂ ਦੀਆਂ ਇਸਤਰੀਆਂ ਮੋਹਿਤ ਹੁੰਦੀਆਂ ਸਨ ॥੨॥
੯ ਦੋਹਰਾ ॥ ਮਨੁਛ ਇਸਤਰੀ, ਨਾਗ ਇਸਤਰੀ, ਗੰਧ੍ਰਬ ਇਸਤਰੀ, ਦੇਵ ਇਸਤਰੀ ਅਤੇ ਦੈਂਤ ਇਸਤਰੀ ਅਥਵਾ ਜਲ ਪਰੀ।
੧੦ ਉਸ ਰਾਜੇ ਦਾ ਬਹੁਤ ਰੂਪ ਵੇਖ ਕੇ ਉਸ ਉਤੇ ਅਟਕ ਜਾਂਦੀ ਸੀ ॥੩॥
੧੧ ਚੌਪਈ॥ ਉਸ ਰਾਜੇ ਨੂੰ ਸ਼ਿਕਾਰ ਨਾਲ ਬਹੁਤ ਸ਼ੌਕ ਸੀ।
੧੨ ਰਾਜ ਦੇ ਕੰਮਾਂ ਕਾਰਾਂ ਵੱਲ ਧਿਆਨ ਨਹੀਂ ਸੀ ਦਿੰਦਾ।
੨੩ ਵਣ ਵਿਚ ਜਾ ਰਿਹਾ ਸੀ ਅੱਗੋਂ ਇਕ ਹਿਰਨ ਉਠ ਕੇ ਦੌੜ ਪਿਆ।
੧੪ ਉਸਦੇ ਪਿੱਛੇ ਉਸਨੇ ਘੋੜਾ ਦੌੜਾ ਦਿੱਤਾ ॥੪॥
੧੫ ਉਹ ਦੌੜਦਾ-ਦੌੜਦਾ ਬਹੁਤ ਜੋਜਨ ਚਲਾ ਗਿਆ।
੧੬ ਰਾਜੇ ਨੇ ਹਿਰਨ ਦਾ ਪਿੱਛਾ ਨਾ ਛੱਡਿਆ।
੧੭ ਅੱਗੇ ਇਕ ਬਹੁਤ ਸੰਘਣਾ ਵਣ ਵੇਖਿਆ।
੧੮ ਜੋ ਇਤਨਾ ਭਿਆਨਕ ਸੀ ਜਿਸ ਬਾਰੇ ਕੁਛ ਕਿਹਾ ਨਹੀਂ ਸੀ ਜਾਂਦਾ ॥੫॥
੧੯ ਸਾਲ ਤੇ ਤਮਾਲ ਦੇ ਉਥੇ ਬੜੇ ਭਾਰੇ ਰੁੱਖ ਸਨ।
੨੦ ਨਿੰਬੂ, ਕਦਮ (ਕੇਲੇ) ਬਰੋਟੇ ਦਾੜ੍ਹੀ ਵਾਲੇ ਵੱਡੇ ਭਾਰੇ।
੨੧ ਨਾਰੰਗੀ ਮਿੱਠੇ ਆਦਿ ਬਹੁਤ ਲੱਗੇ ਹੋਏ ਸਨ।
੨੨ ਜੋ ਬਹੁਤ ਪ੍ਰਕਾਰ ਦੇ ਰਸਾਂ ਨਾਲ ਭਰੇ ਹੋਏ ਸਨ ॥੬॥
੨੩ ਜਿੱਥੇ ਪਿੱਪਲ, ਤਾੜ, ਖੰਜੂਰਾਂ ਸਨ।
੨੪ ਸੇਬ, ਨਾਸਪਾਤੀ, ਲੀਚੀ।
੨੫ ਜਮੋਆ ਜਾਮਣੂ ਜਿੱਥੇ ਬਹੁਤ ਲੱਗੇ ਹੋਏ ਸਨ।
੨੬ ਨਾਰੀਅਲ, ਅਨਾਰ; ਨਾਰੰਗੀ ਬਿਰਾਜਦੀ ਸੀ ॥੭॥
੨੭ ਦੋਹਰਾ॥ ਜਿੱਥੇ ਨਰਗਸ ਅਤੇ ਗੁਲਾਬ ਦੇ ਫੁੱਲ ਸਨ।
੨੮ ਇੰਦਰ ਦਾ ਬਾਗ ਵੀ ਉਸ ਜਿਹਾ ਨਹੀਂ ਸੀ ਜਾਪਦਾ ਅਤੇ ਨਾ ਹੀ ਕਿਤੇ ਹੋਰ ਇਹੋ ਜਿਹਾ ਸੀ ॥੮॥
੨੯ ਚੌਪਈ॥ ਜਿਸ ਵਣ ਵਿਚ ਨਦੀਆਂ ਬਹੁਤ ਚਲਦੀਆਂ ਸਨ।
੩੦ ਝਰਨਿਆਂ ਨੂੰ ਦੇਖਕੇ ਜਗਤ ਮਨ ਵਿਚ ਸੁਖ ਮਾਣਦਾ ਸੀ
੩੧ ਉਸ ਦੀ ਸੋਭਾ ਬਹੁਤ ਸੀ ਜੋ ਕਹੀ ਨਹੀਂ ਜਾਂਦੀ।
੩੨ ਉਹ ਤਾਂ ਵੇਖ ਕੇ ਹੀ ਅੰਦਾਜ਼ਾ ਲੱਗ ਸਕਦਾ ਹੈ ॥੯॥
੩੩ ਉਸ ਥਾਂ ਤੇ ਰਾਜਾ ਅਘਟ ਸਿੰਘ ਪਹੁੰਚ ਗਿਆ।
੩੪ ਜਿਸ ਦੀ ਸੋਭਾ ਕਹੀ ਨਹੀਂ ਜਾਂਦੀ।
੩੫ ਉਹ ਉਥੇ ਜਾ ਕੇ ਹਿਰਨ ਮਾਰਨ ਲੱਗ ਗਿਆ।
੩੬ ਜਿੱਥੇ ਦੇਵ ਤੇ ਦਾਨਵਾਂ ਦੀਆਂ ਇਸਤਰੀਆਂ ਦਿਖਦੀਆਂ ਸਨ ॥੧੦॥
੩੭ ਦੋਹਰਾ ॥ ਦੇਵ ਅਤੇ ਦਾਨਵਾਂ ਦੀਆਂ ਪੁੱਤਰੀਆਂ ਉਸ ਬਾਗ ਦੀ ਨਿੱਤ ਸੇਵਾ ਕਰਦੀਆਂ ਸਨ, ਉਥੇ ਸੈਰ ਕਰਦੀਆਂ ਸਨ।
੩੮ ਉਹ ਹਮੇਸ਼ਾ ਆਪਣਾ ਮਨ ਉਸ ਬਾਗ ਦੇ ਨਾਲ ਇਉਂ ਜੋੜ ਕੇ ਰਖਦੀਆਂ ਸਨ ਜਿਵੇਂ ਕੋਈ ਆਪਣੇ ਮਿੱਤਰ ਨਾਲ ਰੱਖਦਾ ਹੈ ॥੧੧॥
੩੯ ਚੌਪਈ ॥ ਜੱਛ ਤੇ ਗੰਧ੍ਰਬੀ ਬਹੁਤ ਲਗਨ ਨਾਲ।
੪੦ ਉਸ ਵਣ ਨੂੰ ਹਮੇਸ਼ਾ ਹੀ ("ਸੇਵਤ-ਸਿਮਰਨ") ਯਾਦ ਕਰਦੀਆਂ ਸਨ।
੪੧ ਇਹ ਸਾਧਾਰਨ ਇਸਤਰੀਆਂ ਉਥੇ ਕਿਸਦੇ ਚਿਤ ਸੀ।
੪੨ ਉਥੇ ਨਟਣੀਆਂ ਤੇ ਕੰਜਰੀਆਂ ਦੀ ਕੀ ਗਿਣਤੀ ਸੀ॥੧੨॥
੪੩ ਦੋਹਰਾ ॥ ਉਹਨਾਂ ਦੀ ਸੋਭਾ ਤਾਂ ਉਹਨਾਂ ਦੇ ਨਾਲ ਸੀ, ਕਿਹੜਾ ਕਵੀ ਹੈ ਜੋ ਗਿਣ ਕੇ ਦੱਸੇ ?
੪੪ ਵੇਖ ਕੇ ਨੇਤਰ ਵੇਖੀ ਹੀ ਜਾਂਦੇ ਸਨ, ਅੱਖ ਮੀਟੀ ਹੀ ਨਹੀਂ ਜਾਂਦੀ ਸੀ ॥੧੩॥
੪੫ ਚੌਪਈ॥ ਰਾਜ ਕੁਮਾਰ ਨੇ ਜਦੋਂ ਉਹਨਾਂ ਨੂੰ ਦੇਖਿਆ।
੪੬ ਅਤੇ ਉਨ੍ਹਾਂ ਨੂੰ ਦੇਖਕੇ ਮਨ ਵਿਚ ਬਹੁਤ ਹੈਰਾਨ ਹੋਇਆ
੪੭ ਦਿਲ ਭਰਕੇ ਅੱਖਾਂ ਦੀ ਨਿਗਾਹ ਉਸਨੇ ਇੰਜ ਜੋੜ ਲਈ।
੪੮ ਜਿਵੇਂ ਚੰਦ ਦੇ ਨਾਲ ਚਕੋਰ ਜੋੜ ਲੈਂਦਾ ਹੈ ॥੧੪॥
੪੯ ਦੋਹਰਾ॥ ਇਸ ਰਾਜੇ ਦਾ ਰੂਪ ਵੇਖਕੇ ਉਹ ਇਸਤਰੀਆਂ ਵੀ ਇਸ ਵੱਲ ਖਿੱਚੀਆਂ ਗਈਆਂ।
੫੦ ਪ੍ਰੇਮੀ ਦੇ ਨੇਤਰ ਵੇਖਕੇ ਸਾਰੀਆਂ ਹੀ ਉਸਦੇ ਪ੍ਰੇਮ ਨਾਲ ਰੰਗੀਆਂ ਗਈਆਂ ਲਾਲ ਹੋ ਗਈਆਂ ॥੧੫॥
੫੧ ਚੌਪਈ ॥ ਉਹ ਕੁੜੀਆਂ ਉਸ ਦੇ ਪਿਆਰ ਦੇ ਵਿਚ ਲੁਭਾਇਮਾਨ ਹੋ ਗਈਆਂ।

[੧]ਜੈਸੇ ਮਨਿ ਲਾਲਨ ਕਿ ਮਾਲਾ ॥ [੨]ਕਹ੍ਯੋ ਚਹਤ ਕਛੁ ਤਊ ਲਜਾਵੈ ॥ [੩]ਚਲਿ ਚਲਿ ਤੀਰ ਕੁਅਰ ਕੇ ਆਵੈ ॥੧੬॥ [੪]ਕੈ ਕੁਰਬਾਨ ਲਲਾ ਮਨ ਡਾਰੈ ॥ [੫]ਭੂਖਨ ਚੀਰ ਪਟੰਬਰ ਵਾਰੈ ॥ ਫੂਲ ਪਾਨ ਕੋਊ ਲੈ ਆਵੈ ॥ [੬]ਭਾਂਤਿ ਭਾਂਤਿ ਸੌ ਗੀਤਨ ਗਾਵੈ ॥੧੭॥ [੭]ਦੋਹਰਾ ॥ ਨਿਰਖਿ ਨ੍ਰਿਪਤਿ ਕੀ ਅਤਿ ਪ੍ਰਭਾ ਰੀਝਿ ਰਹੀ ਸਭ ਨਾਰਿ ॥ [੮]ਭੂਖਨ ਚੀਰ ਪਟੰਬ੍ਰ ਸਭ ਦਏ ਛਿਨਿਕ ਮਹਿ ਵਾਰਿ ॥੧੮॥ [੯]ਜਨੁ ਕੁਰੰਗਨਿ ਨਾਦ ਧੁਨਿ ਰੀਝਿ ਰਹੀ ਸੁਨਿ ਕਾਨ ॥ [੧੦]ਤ੍ਯੋਂ ਅਬਲਾ ਬੇਧੀ ਸਕਲ ਬਧੀ ਬਿਰਹ ਕੇ ਬਾਨ ॥੧੯॥ [੧੧]ਸਭ ਰੀਝੀ ਲਖਿ ਰਾਇ ਛਬਿ ਦਿਤਿ ਯਾਦਿਤਿ ਕੁਮਾਰਿ ॥ [੧੨]ਕਿੰਨ੍ਰਨਿ ਜੱਛ ਭੁਜੰਗਜਾ ਮੋਹਿ ਰਹੀ ਸਭ ਨਾਰਿ ॥੨੦॥ [੧੩]ਚੌਪਈ ॥ ਸਭ ਅਬਲਾ ਇਹ ਭਾਂਤਿ ਬਿਚਾਰੈਂ ॥ [੧੪]ਜੋਰਿ ਡੀਠ ਨ੍ਰਿਪ ਓਰ ਨਿਹਾਰੈਂ ॥ [੧੫]ਕੈ ਹਮ ਆਜੁ ਇਹੀ ਕਹੱ ਬਰਿ ਹੈਂ ॥ [੧੬]ਨਾ ਤਰ ਇਹੀ ਛੇਤ੍ਰ ਪਰ ਮਰਿ ਹੈਂ ॥੨੧॥ [੧੭]ਕਹਤ ਦੈਤਜਾ, ਹਮ ਹੀਂ ਬਰਿ ਹੈਂ ॥ [੧੮]ਦੇਵ ਸੁਤਾ ਭਾਖੈ ਹਮ ਕਰਿ ਹੈਂ ॥ [੧੯]ਜੱਛ ਕਿੰਨ੍ਰਜਾ ਕਹਤ ਹਮ ਲੈਹੈਂ ॥ [੨੦]ਨਾਤਰ ਪਿਯ ਕਾਰਨ ਜਿਯ ਦੈਹੈਂ ॥੨੨॥ [੨੧]ਦੋਹਰਾ॥ ਜੱਛ ਗੰਧ੍ਰਬੀ ਕਿੰਨ੍ਰਨੀ ਲਖਿ ਛਬਿ ਗਈ ਬਿਕਾਇ ॥ [੨੨]ਸੁਰੀ ਆਸੁਰੀ ਨਾਗਨੀ ਨੈਨਨ ਰਹੀ ਲਗਾਇ ॥੨੩॥ [੨੩]ਚੌਪਈ ॥ ਇਕ ਤ੍ਰਿਯ ਰੂਪ ਬਿਸਨ ਕੋ ਧਰਾ ॥ [੨੪]ਏਕਨ ਰੂਪ ਬ੍ਰਹਮ ਕੋ ਕਰਾ ॥ [੨੫]ਇਕ ਤ੍ਰਿਯ ਭੇਸ ਰੁਦ੍ਰ ਕੋ ਧਾਰ੍ਯੋ ॥ [੨੬]ਇਕਨ ਧਰਮ ਕੋ ਰੂਪ ਸੁਧਾਰ੍ਯੋ ॥੨੪॥ [੨੭]ਏਕੈ ਭੇਸ ਇੰਦ੍ਰ ਕੋ ਕਿਯਾ ॥ [੨੮]ਏਕਨ ਰੂਪ ਸੂਰਜ ਕੋ ਲਿਯਾ ॥ [੨੯]ਏਕਨ ਭੇਸ ਚੰਦ੍ਰ ਕੌ ਧਾਰ੍ਯੋ卐 ॥ [੩੦]ਮਨਹੁ ਮਦਨ ਕੌ ਮਾਨ ਉਤਾਰ੍ਯੋ ॥੨੫॥ [੩੧]ਅੜਿਲ ॥ ਸਾਤ ਕੁਮਾਰੀ ਚਲੀ ਭੇਸ ਇਹ ਧਾਰਿਕੈ ॥ [੩੨]ਵਾ ਰਾਜਾ ਕਹ ਦਰਸਨ ਦੀਯਾ ਸੁਧਾਰਿਕੈ ॥ [੩੩]ਸਾਤ ਸੁਤਾ ਰਾਜਾ ਹਮਰੀ ਏ ਬਰੁ ਅਬੈ ॥ [੩੪]ਹੋ ਰਾਜ ਪਾਟ ਪੁਨਿ ਕਰਹੁ ਜੀਤਿ ਖਲ ਦਲ ਸਭੈ ॥੨੬॥ [੩੫]ਚੌਪਈ ॥ ਜਬ ਰਾਜੈ ਉਨ ਰੂਪ ਨਿਹਰਾ ॥ [੩੬]ਸਟਪਟਾਇ ਪਾਇਨ ਪਰ ਪਰਾ ॥ [੩੭]ਧਕ ਧਕ ਅਧਿਕ ਹ੍ਰਿਦੈ ਤਿਹੱ ਭਈ ॥ [੩੮]ਚਟਪਟ ਸਕਲ ਬਿਸਰਿ ਸੁਧਿ ਗਈ ॥੨੭॥ ਧੀਰਜ ਧਰਾ, ਜਬੈ ਸੁਧਿ ਆਈ ॥ [੪੦]ਪੁਨਿ ਪਾਇਨ ਲਪਟਾਨਾ ਧਾਈ ॥ [੪੧]ਧੰਨਿ ਧੰਨਿ ਭਾਗ ਹਮਾਰੇ ਭਏ ॥ [੪੨]ਸਭ ਦੇਵਨ ਦਰਸਨ ਮੁਹਿ ਦਏ ॥੨੮॥ [੪੩]ਦੋਹਰਾ ॥ ਪਾਪੀ ਤੇਂ ਧਰਮੀ ਭਯੋ ਚਰਨ ਤਿਹਾਰੇ ਲਾਗਿ ॥ [੪੪]ਰੰਕ ਹੁਤੋ, ਰਾਜਾ ਭਯੋ; ਧੰਨ੍ਯ ਹਮਾਰੇ ਭਾਗ ॥੨੯॥ ਚੌਪਈ ॥ [੪੫]ਮੈ ਸੁਈ ਕਰੌ ਜੁ ਤੁਮ ਮੁਹਿ ਭਾਖੌ ॥ [੪੫]ਚਰਨਨ ਧ੍ਯਾਨ ਤਿਹਾਰੇ ਰਾਖੌ ॥ [੪੬]ਨਾਥ ਸਨਾਥ ਅਨਾਥਹਿ ਕਿਯਾ ॥

---

卐 ਫੇਰ ਉਹਨਾਂ ਨੇ ਬੈਠਕੇ ਗੁਰਮਤਾ ਕੀਤਾ ਕਿ ਇਸ ਤਰ੍ਹਾਂ ਆਪ ਵਿੱਚ ਨਾ ਲੜੀਏ ਸਗੋਂ ਸੰਮਤੀ ਨਾਲ ਐਸੀ ਚਾਲ ਚਲੀਏ ਕਿ ਅਸੀਂ ਸਾਰੀਆਂ ਹੀ ਉਸ ਨਾਲ ਵਿਆਹ ਕਰਵਾ ਲਈਏ ਪਰ ਇਹ ਕਿਵੇਂ ਹੋਵੇ ? ਹੋ ਸਕਦਾ ਹੈ ਕਿ ਉਹ ਸਾਰੀਆਂ ਨੂੰ ਪ੍ਰਨੈਣ ਤੋਂ ਨਾਂਹ ਕਰ ਦੇਵੇ । ਇਸ ਲਈ ਕਿਸੇ ਢੰਗ ਨਾਲ ਉਸਨੂੰ ਸਹਿਮਤ ਕੀਤਾ ਜਾਵੇ । ਅਸੀਂ ਦੇਵਤਿਆਂ ਦਾ ਰੂਪ ਧਾਰਨ ਕਰ ਲਈਏ ਉਹਨਾਂ ਦੇ ਪ੍ਰਭਾਵ ਨਾਲ ਇਹ ਨਾਂਹ ਨਹੀਂ ਕਰੇਗਾ । ਸੋ ਐਸਾ ਕੀਤਾ ਗਿਆ । ਗੁਰੂ ਜੀ ਨੇ ਇਤਨਾ ਕੁ ਪ੍ਰਸੰਗ ਕਿਉਂ ਲਿਖਿਆ ? ਇਸ ਤੋਂ ਅੱਗੇ ਪਿੱਛੇ ਦਾ ਹਵਾਲਾ ਕਿਉਂ ਛੱਡ ਦਿੱਤਾ ? ਜਿਸਦਾ ਕੇਂਦਰੀ ਭਾਵ ਹੈ ਕਿ ਜਿਸ ਤਰ੍ਹਾਂ ਇਹਨਾ ਸੱਤ ਸੁੰਦਰੀਆਂ ਨੇ ਇਕ ਸੁੰਦਰ ਪਤੀ ਦੀ ਪ੍ਰਾਪਤੀ ਲਈ ਜੋ ਵੀ ਵੱਧ ਤੋਂ ਵੱਧ ਕੰਮ ਉਹਨਾਂ ਨੂੰ ਕਰਨਾ ਪਿਆ ਉਹ ਸਭ ਕੁਝ ਕੀਤਾ । ਅਤੇ ਸੁੰਦਰ ਪਤੀ ਦੀ ਪ੍ਰਾਪਤੀ ਦੇ ਵਾਸਤੇ ਦੇਵ ਗੁਹਿ ਤੇ ਸੁੰਦਰ ਬਾਗ ਬਗੀਚੇ ਗਹਿਣੇ ਕੱਪੜੇ ਸਭ ਕੁਝ ਸੁੰਦਰ ਪਤੀ ਤੇ ਕੁਰਬਾਨ ਕਰਕੇ ਸਾਬਤ ਕਰ ਦਿੱਤਾ । ਕਿ ਸਾਡਾ ਤਨ ਮਨ ਅਤੇ ਧਨ ਸਭ ਪਤੀ ਦਾ ਹੈ । ਸੋ ਸਭ ਕੁਝ ਵਾਰ ਕੇ ਸੁੰਦਰ ਧਤੀ ਦੀ ਗਲੀ ਤੁਰ ਪਈਆਂ । ਸਾਨੂੰ ਗੁਰਬਾਣੀ ਇਸ ਰਾਹ ਤੇ ਇਸ ਗਲੀ ਤੁਰਨ ਦੀ ਪ੍ਰੇਰਨਾ ਦਿੰਦੀ ਹੈ । ਕਿ ਸਿੱਖਾ ਤੂੰ ਆਪਣੇ ਸੁੰਦਰ ਪਤੀ ਨੂੰ ਮਿਲਣਾ ਚਹੁੰਦਾ ਹੈ ਤਾਂ ਉਠਕੇ ਝੱਟ ਪੱਟ ਤੁਰਪੈ ਇਸ ਗਲੀ ☛

੧ ਜਿਵੇਂ ਕੋਈ ਲਾਲਾਂ ਦੀ ਮਾਲਾ ਤੇ ਲੁਭਾਇਮਾਨ ਹੋ ਜਾਂਦਾ ਹੈ ।

੨ ਕੁਝ ਕਹਿਣਾ ਚਹੁੰਦੀਆਂ ਹਨ ਪਰ ਲਾਜ ਦੀ ਰੋਕ ਹੈ।

੩ ਵੈਸੇ ਚੱਲ-ਚੱਲ ਕੇ ਰਾਜਕੁਮਾਰ ਦੇ ਨੇੜੇ ਆਉਂਦੀਆਂ ਹਨ ॥੧੬॥

੪ ਉਸ ਪਿਆਰੀ ਸੂਰਤ ਦੇ ਉਪਰ ਆਪਣਾ ਮਨ ਕੁਰਬਾਨ ਕਰਨਾ ਚਹੁੰਦੀਆਂ ਹਨ ।

੫ ਗਹਿਣੇ ਅਤੇ ਰੇਸ਼ਮੀ ਬਸਤਰ ਵਾਰ-ਵਾਰ ਕੇ ਸੁੱਟਦੀਆਂ ਹਨ ।

੬ ਕੋਈ ਫੁੱਲ ਲੈ ਕੇ ਆਉਂਦੀ ਹੈ ਕੋਈ ਪਾਨ ।

੭ ਅਤੇ ਤਰਾਂ ਤਰਾਂ ਦੇ ਗੀਤ ਗਾਉਂਦੀਆਂ ਹਨ ॥੧੭॥

੮ ਦੋਹਰਾ॥ ਰਾਜੇ ਦੀ ਅਤਿ ਸੁੰਦਰਤਾ ਦਾ ਪ੍ਰਭਾਉ ਤੇ ਸੋਭਾ ਵੇਖ ਕੇ ਸਾਰੀਆਂ ਹੀ ਇਸਤਰੀਆਂ ਉਸ ਉਤੇ ਮੋਹਿਤ ਹੋ ਰਹੀਆਂ ਹਨ ।

੯ ਬਹੁਤ ਸਾਰੇ ਗਹਿਣੇ ਅਤੇ ਰੇਸ਼ਮੀ ਬਸਤਰ ਛਿਨ ਵਿਚ ਵਾਰ-ਵਾਰ ਕੇ ਸੁੱਟ ਦਿੱਤੇ ॥੧੮॥

੧੦ ਜਾਣੋਂ ਮਿਰਗ ਮਿਰਗਣੀਆਂ ਨੇ ਘੰਡਾਹੇੜੀ ਦੀ ਅਵਾਜ ਸੁਣਕੇ ਜਿਵੇਂ ਸਭ ਸੁਰਤ ਭੁਲਾ ਦਿੱਤੀ ਹੈ ।

੧੧ ਉਸੇ ਤਰਾਂ ਇਹ ਇਸਤਰੀਆਂ ਬਿੰਨੀਆਂ ਗਈਆਂ ਹਨ ਬਿਰਹਾ ਦੇ ਤੀਰ ਨਾਲ ॥੧੯॥

੧੨ ਸਾਰੀਆਂ ਰਾਜੇ ਦੀ ਸੁੰਦਰਤਾ 'ਤੇ ਮਸਤ ਹੋ ਗਈਆਂ ਜੋ ਵੀ ਸੁਰੀ, ਆਸੁਰੀ, ਦੇਵ, ਦੈਂਤਾਂ ਦੀ ਪੁੱਤਰੀ ਸੀ ।

੧੩ ਭਾਵੇਂ ਗਾਉਣ ਵਾਲੀ (ਅਪੱਛਰਾ) ਸੀ ਭਾਵੇਂ ਜੱਛ ਅਤੇ ਨਾਗਨ ਨਾਰ ਸੀ ਸਭ ਮੋਹੀ ਗਈ ॥੨੦॥

੧੪ ਚੌਪਈ ।ਸਾਰੀਆਂ ਕੁਮਾਰੀਆਂ ਇਸ ਤਰਾਂ ਸੋਚਦੀਆਂ ।

੧੫ ਇਕ ਟੱਕ ਨਿਗਾਹ ਨਾਲ ਰਾਜੇ ਵੱਲ ਵੇਖਣ ਤੇ ਕਹਿਣ

੧੬ ਕਿ ਜਾਂ ਤਾਂ ਅੱਜ ਅਸੀਂ ਇਸਨੂੰ ਵਰ ਲਵਾਂਗੀਆਂ ।

੧੭ ਨਹੀਂ ਤਾਂ ਐਥੇ ਪ੍ਰਾਣ ਤਿਆਗ ਦੇਵਾਂਗੀਆਂ ॥੨੧॥

੧੮ ਦੈਂਤਾਂ ਦੀਆਂ ਪੁੱਤਰੀਆਂ ਕਹਿੰਦੀਆਂ ਹਨ ਕਿ ਇਸਨੂੰ ਅਸਾਂ ਨੇ ਹੀ ਵਰਨਾ ਹੈ ।

੧੯ ਦੇਵਤਿਆਂ ਦੀਆਂ ਪੁੱਤਰੀਆਂ ਕਹਿੰਦੀਆਂ ਹਨ ਕਿ ਇਸਨੂੰ ਅਸੀਂ ਹੀ ਆਪਣਾ ਪਤੀ ਕਰਨਾ ਹੈ ।

੨੦ ਅਪੱਛਰਾਂ ਅਤੇ ਜੱਛਣੀਆਂ ਕਹਿੰਦੀਆਂ ਹਨ ਕਿ ਇਸਨੂੰ ਅਸਾਂ ਹੀ ਲੈਣਾਂ ਹੈ ।

੨੧ ਨਹੀਂ ਤਾਂ ਪਤੀ ਦੇ ਵਾਸਤੇ ਆਪਣੀ ਜਾਨ ਦੇ ਦੇਵਾਂਗੀਆਂ ॥੨੨॥

੨੨ ਦੋ:॥ ਜੱਛ, ਗੰਧ੍ਰਵੀ, ਕਿੰਨਰੀ ਉਸਦੀ ਛਬਿ ਵੇਖਕੇ ਵਿਕ ਹੀ ਗਈਆਂ ।

੨੩ ਸੁਰੀ, ਆਸੁਰੀ ਤੇ ਨਾਗਨੀ ਉਸ ਵੱਲ ਨੇਤਰ ਲਗਾ ਕੇ ਟਿਕ-ਟਿਕੀ ਨਾਲ ਵੇਖ ਰਹੀਆਂ ਹਨ ॥੨੩॥

੨੪ ਚੌਪਈ॥ ਇਕ ਇਸਤਰੀ ਨੇ ਵਿਸ਼ਨੂੰ ਦਾ ਰੂਪ ਕਰ ਲਿਆ

੨੫ ਦੂਜੀ ਨੇ ਆਪਣਾ ਰੂਪ ਬ੍ਰਹਮਾਂ ਦਾ ਕਰ ਲਿਆ ।

੨੬ ਤੀਜੀ ਨੇ ਆਪਣਾ ਸਰੂਪ ਸ਼ਿਵਜੀ ਦਾ ਕਰ ਲਿਆ ।

੨੭ ਚੌਥੀ ਨੇ ਧਰਮਰਾਜ ਦਾ ਰੂਪ ਬਣਾ ਲਿਆ ॥੨੪॥

੨੮ ਪੰਜਵੀਂ ਨੇ ਆਪ ਨੂੰ ਇੰਦਰ ਬਣਾ ਲਿਆ ।

੨੯ ਛਵੀਂ ਸੂਰਜ ਬਣ ਗਈ ।

੩੦ ਸੱਤਵੀਂ ਚੰਦਰਵਾਂ ਦੇ ਰੂਪ ਵਿਚ ਆ ਗਈ ।

੩੧ ਜਾਣੋਂ ਕਾਮਦੇਵ ਨੂੰ ਫਿੱਕਾ ਪਾ ਦਿੱਤਾ ॥੨੫॥

੩੨ ਅੜਿੱਲ ॥ ਸੱਤ ਲੜਕੀਆਂ ਸਨ ਸੱਤੇ ਦੇਵਤਾ ਦੇ ਰੂਪ ਵਿਚ ਭੇਸ ਧਾਰ ਕੇ ਤੁਰ ਪਈਆਂ ।

੩੩ ਅਤੇ ਸਜ ਧਜਕੇ ਰਾਜੇ ਦੇ ਸਾਹਮਣੇ ਹੋ ਗਈਆਂ ।

੩੪ ਅਤੇ ਜਾ ਕੇ ਕਿਹਾ ਕੇ ਐ ਰਾਜਾ, ਸਾਡੀਆਂ ਸੱਤ (7) ਪੁੱਤਰੀਆਂ ਹਨ ਇਹਨਾਂ ਨੂੰ ਹੁਣੇ ਵਿਆਹ ਲੈ ।

੩੫ ਫੇਰ ਖੁੱਲ੍ਹ ਕੇ ਰਾਜ ਪਾਟ ਕਰ ਬੇਫਿਕਰ ਹੋ ਕੇ ਤੇਰੇ ਅੱਗੇ ਕੋਈ ਰੋਕ ਨਹੀਂ ਕਰ ਸਕੇਗਾ ਸਭ ਮੂਰਖ ਦਲਾਂ ਨੂੰ ਜਿੱਤ ਲਵੇਂਗਾ ॥੨੬॥

੩੬ ਚੌਪਈ । ਜਦੋਂ ਰਾਜੇ ਨੇ ਦੇਵਤਿਆਂ ਦਾ ਰੂਪ ਵੇਖਿਆ ।

੩੭ ਛਟਪਟਾ ਕੇ ਪੈਰਾਂ ਵਿਚ ਜਾ ਡਿੱਗਿਆ ।

੩੮ ਦਿਲ ਧੜਕਣ ਲਗਾ ਬਹੁਤ ਹੀ ਕੰਬ ਗਿਆ ।

੩੯ ਉਸੇ ਵੇਲੇ ਉਸਦੀ ਸਾਰੀ ਸੁਧ ਭੁੱਲ ਗਈ ॥੨੭॥

੪੦ ਤੇ ਫੇਰ ਕੁਝ ਹੋਸ਼ ਆਈ ਤੇ ਦਿਲ ਧਰਿਆ ।

੪੧ ਪੈਰਾਂ ਉਪਰ ਸਿਰ ਧਰਨ ਲਈ ਅੱਗੇ ਹੋਇਆ ।

੪੨ ਤੇ ਕਿਹਾ ਕਿ ਮੇਰੇ ਭਾਗ ਧੰਨਤਾ ਯੋਗ ਹੋ ਗਏ ਹਨ ।

੪੩ ਜਦ ਆਕੇ ਸਾਰੇ ਦੇਵਤਿਆਂ ਨੇ ਮੈਨੂੰ ਦਰਸ਼ਨ ਦੇ ਦਿੱਤੇ ਹਨ ।੨੮॥

੪੪ ਦੋਹਰਾ॥ ਮੈਂ ਪਾਪੀ ਸੀ ਹੁਣ ਧਰਮੀ ਹੋ ਗਿਆ ਹਾਂ ਭਾਵ ਤੁਹਾਡੇ ਦਰਸ਼ਨ ਕਰਕੇ ਕਿਰਤਾਰਥ ਹੋ ਗਿਆ ਹਾਂ ਜਦ ਤੁਹਾਡੇ ਚਰਨੀਂ ਲੱਗ ਗਿਆ ਹਾਂ ।

੪੫ ਕੰਗਾਲ ਸੀ ਪਰ ਹੁਣ ਰਾਜਾ ਹੋ ਗਿਆ ਹਾਂ ਮੇਰੇ ਭਾਗ ਧੰਨ ਹਨ ॥੨੯॥

੪੬ ਚੌਪਈ ॥ ਜੋ ਤੁਸੀਂ ਮੈਨੂੰ ਕਹੋਗੇ ਮੈਂ ਉਹੀ ਕਰਾਂਗਾ ।

੪੭ ਤੁਹਾਡੇ ਚਰਨਾਂ ਵਿਚ ਧਿਆਨ ਲਾਈ ਰੱਖਾਂਗਾ ।

੪੮ ਐ ਨਾਥੋ, ਤੁਸੀਂ ਮੈਨੂੰ ਅਨਾਥ ਨੂੰ ਸੁਨਾਥ ਕਰ ਦਿੱਤਾ।

---

ਕਿਉਂਕਿ ਗੁਰੂ ਦੇ ਸਿੱਖ ਦਾ ਪਿਰ ਪਤੀ ਬੜਾ ਹੀ ਸੁੰਦਰ ਹੈ। ਦੇਖੋ ਸ੍ਰੀ ਗੁਰੂ ਰਾਮ ਦਾਸ ਜੀ ਭਾਈ ਸੰਗਤੀਏ ਨੂੰ ਉਤਰ ਪ੍ਰਸ਼ਨਾਂ ਦੇ ਰੂਪ ਵਿਚ ਦਸਦੇ ਹਨ । ਪਾਵਨ ਬਚਨ ਹੈ :-

ਸਗਲੀ ਰੈਣਿ ਸੋਈ ਅੰਧਿਆਰੀ
ਗੁਰ ਕਿੰਚਤ ਕਿਰਪਾ ਜਾਗੇ ॥
ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ
ਮੋਹਿ ਤੁਮ ਸਰਿ ਅਵਰੁ ਨ ਲਾਗੈ ॥੨॥੧॥
ਮੇਰੇ ਸੁੰਦਰ ਕਹਹੁ ਮਿਲੈ ਕਿਤੁ ਗਲੀ
ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ॥
ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥
ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥
ਪਿਰ ਘਰ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਇ ॥
ਸੇਜ ਅਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਂਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੁਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥੯॥

(ਅੰਗ ੧੧੦੮)

ਭਾਵ ਇਹ ਕਿ ਇਸਤਰੀ ਆਪ ਨੂੰ ਉਦੋਂ ਹੀ ਸੁਹਾਗਣ ਮੰਨਦੀ ਹੈ ਜਦੋਂ ਸੁੰਦਰ ਕੰਤ ਦੀ ਸੇਜ 'ਤੇ ਉਸਦੀ ਬੁੱਕਲ ਵਿਚ ਜਾ ਬੈਠੇ । ਜਿਸ ਲਈ ਹਰ ਕੁਰਬਾਨੀ ਕਰਨ ਲਈ ਤਤਪਰ ਹੁੰਦੀ ਹੈ। ਜਿਸਦੀ ਸਫਲ ਉਧਾਹਰਨ ਹੈ ਇਹ ਸ਼ੁਭ ਘਰਾਣੇ ਦੀਆਂ ਸੱਤ ਲੜਕੀਆਂ । ਜਿਨ੍ਹਾਂ ਨੇ ਨਿਜੀ ਸੁਖ ਸਾਰੇ ਦੇ ਸਾਰੇ ਕੁਰਬਾਨ ਕਰਕੇ ਆਪਣੇ ਪਤੀ ਦੀ ਗੋਦ ਲਈ ਵਾਰ ਕੇ ਪਤੀ ਦੀ ਅੰਕ ਵਿਚ ਸਮਾ ਕੇ ਅਨੇਕ ਕਲੋਲ ਕੀਤੇ ਖੁਸ਼ੀਆਂ ਮਾਣੀਆਂ ਅਤੇ ਸੁੰਦਰ ਪਤੀ ਦੀ ਗੋਦ ਪ੍ਰਾਪਤ ਕੀਤੀ । ਪਰ ਅਸੀਂ ਅਰਦਾਸਾ ਵੀ ਕਰਦੇ ਹਾਂ ਕਿ ਹੇ ਸੁੰਦਰ ਪਤੀ ਪ੍ਰਮੇਸ਼ਰ ਸਾਨੂੰ ਆਕੇ ਮਿਲ ਪਵੇ । ਸਾਨੂੰ ਗਲ ਨਾਲ ਲਾ ਲੈ । ਗੋਦ ਵਿਚ ਬਿਠਾ ਲੈ । ਪਰ ਅਸਾਂ ਕੁਰਬਾਨੀ ਕੋਈ ਨਹੀਂ ਕਰਨੀ ।

ਕ੍ਰਿਪਾ ਕਰੀ ਦਰਸਨ ਮੁਹਿ ਦਿਯਾ॥੩੦॥ [੧]ਯੋ ਬਚ ਸੁਨਿ ਲੋਪਿ ਤਾਂ ਤੇ ਭਈ॥[੨]ਹ੍ਵੈ ਕਰ ਸਾਤ ਕੁਮਾਰੀ ਗਈ ॥ [੩]ਚਲਿ ਕਰਿ ਤੀਰ ਨ੍ਰਿਪਤਿ ਕੇ ਆਈ ॥[੪]ਕਹ੍ਯੋ ਆਜੁ ਮੁਹਿ ਬਰੋ ਇਹਾਂ ਈ ॥੩੧॥ [੫]ਦੋਹਰਾ ॥ ਯੌ ਜਬ ਤਿਨ ਉਚਰੇ ਬਚਨ, ਕਛੁ ਨ ਲਹਾ ਅਗ੍ਯਾਨ ॥ [੬]ਤਿਹ ਕਹ ਤੁਰੰਤੁ ਬਰਤ ਭਯੋ, ਬਚ ਕਰਿ ਸੁਰਨ ਪ੍ਰਮਾਨ ॥੩੨॥ [੭]ਚੌਪਈ ॥ ਤਬ ਤਿਹ ਠੌਰ ਬਧਾਈ ਬਾਜੀ ॥ [੮]ਸੁਰੀ ਆਸੁਰੀ ਜਹਾਂ ਬਿਰਾਜੀ ॥ [੯]ਜੱਛ ਕਿੰਨ੍ਰਜਾ ਜਹਾਂ ਸੁਹਾਵੈਂ ॥ [੧੦]ਉਰਗਿ ਗੰਧ੍ਰਬੀ ਗੀਤਨ ਗਾਵੈਂ ॥ ੩੩ ॥ [੧੧]ਦੋਹਰਾ ॥ ਇਹੱ ਛਲ ਸੌ ਰਾਜਾ ਛਲਾ ਸਪਤ ਕੁਅਰਿ ਤਿਹ ਠੌਰ ॥ [੧੨]ਯਹ ਪ੍ਰਸੰਗ ਪੂਰਨ ਭਯੋ ਚਲੀ ਕਥਾ ਤਬ ਔਰ ॥ ੩੪ ॥ [੧੩]ਭਾਂਤਿ ਭਾਂਤਿ ਤਿਹੱ ਸੁੰਦਰੀ ਨ੍ਰਿਪ ਕਹੱ ਭਜ੍ਯੋ ਸੁਧਾਰਿ ॥ [੧੪]ਭਾਂਤਿ ਭਾਂਤਿ ਕ੍ਰੀੜਤ ਭਈ ਕੋਕ ਬਿਚਾਰ ਬਿਚਾਰਿ ॥੩੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਛਪਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੫੬॥੪੮੨੫॥ਅਫਜੂੰ।

[੧੫]ਚੌਪਈ ॥ ਨੀਲਕੇਤ ਰਾਜਾ ਇਕ ਭਾਰੋ ॥ [੧੬]ਪੁਹਪਵਤੀ ਜਿਹੱ ਨਗਰੁਜਿਯਾਰੋ ॥ [੧੭]ਮੰਜ੍ਰਿ ਬਚਿੱਤ੍ਰ ਤਵਨ ਕੀ ਦਾਰਾ ॥ [੧੮]ਰਤਿ ਪਤਿ ਕੀ ਤ੍ਰਿਯ ਕੋ ਅਵਤਾਰਾ ॥੧॥ [੧੯]ਸ੍ਰੀ ਅਲਿਗੁੰਜ ਮਤੀ, ਦੁਹਿਤਾ ਤਿਹੱ॥ [੨੦]ਛਬਿ ਜੀਤੀ ਸਸਿ ਪੁੰਜਨ ਕੀ ਜਿਹੱ॥ [੨੧]ਤੇਜ ਅਪਾਰ, ਕਹਾ ਨਹਿ ਜਾਈ ॥ [੨੨]ਆਪੁ ਹਾਥ ਜਨੁਕੀਸ ਬਨਾਈ ॥੨॥ [੨੩]ਸ੍ਰੀ ਮਨਿ ਤਿਲਕੁ ਕੁਅਰਿ ਇਕ ਰਾਜਾ ॥ [੨੪]ਰਾਜ ਪਾਟ ਵਾਹੀ ਕਹੱ ਛਾਜਾ ॥ [੨੫]ਅੱਪ੍ਰਮਾਨ ਦੁਤਿ ਕਹੀ ਨ ਜਾਈ ॥ [੨੬]ਲਖਿ ਛਬਿ ਭਾਨ ਰਹਤ ਉਰਝਾਈ ॥੩॥ [੨੭]ਬਿਜੈ ਛੰਦ ॥ ਸ੍ਰੀ ਅਲਿਗੁੰਜ ਮਤੀ ਸਖਿ ਪੁੰਜ ਲਿਏ ਇਕ ਕੁੰਜ ਬਿਹਾਰਨ ਆਈ ॥ [੨੮]ਰੂਪ ਅਲੋਕ ਬਿਲੋਕਿ ਮਹੀਪ ਕੋ, ਸੋਕ ਨਿਵਾਰਿ ਰਹੀ ਉਰਝਾਈ ॥ [੨੯]ਦੇਖਿ ਪ੍ਰਭਾ ਸਕੁਚੈ ਜਿਯ ਮੈਂ, ਤਊ ਜੋਰਿ ਰਹੀ ਦ੍ਰਿਗ ਬਾਂਧਿ ਢਿਠਾਈ ॥[੩੦]ਧਾਮ ਗਈ ਮਨ ਹੁਆਂ ਹੀ ਰਹ੍ਯੋ ਜਨੁ ਜੂਪ ਹਰਾਇ ਜੁਆਰੀ ਕੀ ਨ੍ਯਾਈ ॥ ੪ ॥ [੩੧]ਧਾਮਨ ਜਾਇ ਸਖੀ ਇਕ ਸੁੰਦਰਿ, ਨੈਨ ਕੀ ਸੈਨਨ ਤੀਰ ਬੁਲਾਈ ॥ [੩੨]ਕਾਢਿ ਦਯੋ ਅਤਿ ਹੀ ਧਨਵਾ ਕਹੱ, ਭਾਂਤਿ ਅਨੇਕਨ ਸੌ ਸਮੁਝਾਈ ॥ [੩੩]ਪਾਇ ਪਰੀ ਮਨੁ ਹਾਰਿ ਕਰੀ ਭੁਜ ਹਾਥ ਧਰੀ ਬਹੁਤੈਂ ਘਿਘਿਆਈ ॥ [੩੪]ਮੀਤ ਮਿਲਾਇ ਕਿ ਮੋਹੂ ਨ ਪਾਇ ਹੈਂ ਜਿਯ ਜੁ ਹੁਤੀ ਕਹਿ ਤੋਹਿ ਸੁਨਾਈ ॥ ੫ ॥ [੩੫]ਜੋਗਿਨ ਹ੍ਵੈ ਬਸਿ ਹੌ ਬਨ ਮੈਂ ਸਖਿ ਭੂਖਨ ਛੋਰਿ ਬਿਭੂਤਿ ਚੜ੍ਹੈਹੌ ॥ [੩੬]ਅੰਗਨ ਮੈਂ ਸਜਿਹੌ ਭਗਵੇ ਪਟ, ਹਾਥ ਬਿਖੈ ਗਡੂਆ ਗਹਿ ਲੈਹੌ ॥ [੩੭]ਨੈਨਨ ਕੀ ਪੁਤਰੀਨ ਕੇ ਪਤ੍ਰਨ ਬਾਕੀ ਬਿਲੋਕਨਿ ਮਾਂਗਿ

---

ਦਸਵੰਧ ਅਸੀਂ ਤੇਰੇ ਨਾਮ ਦਾ ਨਹੀਂ ਕੱਢਣਾ । ਤੇਰੇ ਨਾਮ ਦੇ ਅਤੇ ਤੇਰੇ ਮੇਲ ਦੇ ਰਾਹ ਦੱਸਣ ਵਾਲੀ ਪੁਸਤਕ ਤੇ ਧੇਲਾ ਅਸੀਂ ਖਰਚ ਨਹੀਂ ਕਰਨਾ । ਤੇਰੇ ਦਰਬਾਰ ਦੀ ਹਾਜਰੀ ਅਸੀਂ ਨਹੀਂ ਭਰਨੀ, ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਅਸੀਂ ਨਹੀਂ ਕਰਨਾ, ਤੇਰੀ ਮਿਹਰ ਦਾ ਸ਼ੁਕਰ ਅਸੀਂ ਨਹੀਂ ਕਰਨਾ । ਹਰਾਮ ਦਾ ਮਾਲ ਮਸਾਂ ਮਿਲਦਾ ਹੈ, ਮੁਫਤ ਦਾ ਮਾਲ ਗਨੀਮਤ ਹੈ। ਪੰਜਾਂ ਵਕਾਰਾਂ ਦੀ ਯਾਰੀ ਸਾਥੋਂ ਨਹੀਂ ਛੁੱਟਦੀ ਦਸ ਇੰਦਰੇ ਸਾਡੇ ਤੇ ਭਾਰੂ ਹਨ । ਮਨ ਜਿਹਾ ਕੁੱਤਾ ਤੇ ਆਸਾਂ ਤ੍ਰਿਸ਼ਨਾਂ ਜਿਹੀਆਂ ਕੁੱਤੀਆਂ ਸਾਡੇ ਕਾਬੂ ਨਹੀਂ ਆਉਂਦੀਆਂ ਪਰ ਤੂੰ ਸਾਨੂੰ ਆਪਣੀ ਸੇਜ ਤੇ ਰੱਖ ਕੇ ਗਲ ਨਾਲ ਜਰੂਰ ਲਾ ਲੇ । ਕੀ ਇਹ ਹਾਸੋ ਹੀਣੀ ਬੁਝਾਰਤ ਨਹੀ ? ਜੇ ਪਤੀ ਦੀ ਗੋਦ ਹਾਸਲ ਕਰਨੀ ਹੈ, ਜੇ ਚਹੁੰਦੇ ਹੋ ਸਾਨੂੰ ਪਤੀ ਪ੍ਰਮੇਸ਼ਰ ਤੇ ਸਤਿਗੁਰ ਮਿਲ ਪੈਣ ਤਾਂ ਇਹਨਾ ਇਸਤਰੀਆਂ ਤੋਂ ਸਬਕ ਸਿੱਖੋ ।

ਤੁਸੀਂ ਬੜੀ ਕਿਰਪਾ ਕੀਤੀ ਜੋ ਮੈਨੂੰ ਆ ਕੇ ਦਰਸ਼ਨ ਦਿੱਤੇ ॥੩੦॥

੧ ਇਹ ਗੱਲ ਸੁਣਕੇ ਉਹ ਦੇਵਤੇ ਰੂਪ ਵਾਲੀਆਂ ਕੁੜੀਆਂ ਅਲੋਪ ਹੋ ਗਈਆਂ।

੨ ਤੇ ਉਥੋਂ ਜਾ ਕੇ ਆਪਣਾ ਰੂਪ ਕੁਮਾਰੀਆਂ ਦਾ ਬਣਾਕੇ

੩ ਚਲਕੇ ਰਾਜੇ ਦੇ ਕੋਲ ਆ ਗਈਆਂ ਤੇ ਆਕੇ ਕਿਹਾ ਕਿ

੪ ਸਾਨੂੰ ਅੱਜ ਹੀ ਇੱਥੇ ਹੀ ਵਿਆਹ ਲਵੋ ॥੩੧॥

੫ ਦੋਹਰਾ ॥ ਜਦੋਂ ਉਹਨਾਂ ਨੇ ਆ ਕੇ ਇਸ ਤਰਾਂ ਕਿਹਾ ਤਾਂ ਉਸ ਅਗਿਆਨੀ ਰਾਜੇ ਨੇ ਕੋਈ ਗੱਲ ਨਾ ਸਮਝੀ।

੬ ਉਹਨਾਂ ਨੂੰ ਉਸੇ ਵੇਲੇ ਵਿਆਹ ਲਿਆ ਦੇਵਤਿਆਂ ਦਾ ਬਚਨ ਸਮਝਕੇ ਤੇ ਉਸਨੂੰ ਪ੍ਰਮਾਨ ਕਰਕੇ ॥੩੨॥

੭ ਚੌਪਈ॥ ਉਸ ਵੇਲੇ ਉਥੇ ਵਧਾਈਆਂ ਹੋਣ ਲੱਗੀਆਂ।

੮ ਜਿੱਥੇ ਦੇਵਾਂ ਅਦੇਵਾਂ ਦੀਆਂ ਪੁੱਤਰੀਆਂ ਰਹਿੰਦੀਆਂ ਸਨ।

੯ ਜਿੱਥੇ ਜੱਛ ਤੇ ਕਿਨਰਨਾ ਸੋਭਦੀਆਂ ਸਨ।

੧੦ ਅਪੱਛਰਾਂ ਤੇ ਗੰਧ੍ਰਵੀਆਂ ਗੀਤ ਗਾਉਣ ਲੱਗੀਆਂ ॥੩੩॥

੧੧ ਦੋਹਰਾ ॥ ਲੇਖਕ ਕਹਿੰਦਾ ਹੈ ਕਿ ਇਸ ਚਲਾਕੀ ਦੇ ਨਾਲ ਸੱਤ ਕੁਮਾਰੀਆਂ ਨੇ ਉਸ ਥਾਂ ਤੇ ਉਸ ਰਾਜੇ ਨੂੰ ਧੋਖੇ ਨਾਲ ਠੱਗ ਲਿਆ।

੧੨ ਤੇ ਇੱਥੇ ਹੀ ਇਹ ਪ੍ਰਸੰਗ ਪੂਰਾ ਕਰ ਦਿੱਤਾ ਹੈ ਐਥੋਂ ਹੁਣ ਅੱਗੇ ਹੋਰ ਕਥਾ ਚਲਦੀ ਹੈ। ੩੪॥

੧੩ ਤਰ੍ਹਾਂ ਤਰ੍ਹਾਂ ਉਹ ਸੁੰਦਰੀਆਂ ਰਾਜੇ ਨਾਲ ਖੁਸ਼ੀ ਮਾਣ-ਦੀਆਂ ਰਹੀਆਂ।

੧੪ ਤਰ੍ਹਾਂ ਤਰ੍ਹਾਂ ਅਨੰਦ ਮਾਣਦੀਆਂ ਰਹੀਆਂ ਕੋਕ ਸ਼ਾਸ਼ਤਰ ਵਿਚਾਰਾਂ ਵਿਚਾਰ ਕੇ ॥੩੫॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੫੬ਵੀਂ ਕਥਾ ਸਮਾਪਤ ਹੈ।੨੫੬॥ ॥੪੮੨੬॥ਚਲਦਾ॥

---

੧੫ ਚੌਪਈ ॥ ਇਕ ਨੀਲ ਕੇਤ ਰਾਜਾ ਬੜਾ ਤਕੜਾ ਸੀ।

੧੬ ਜਿਸਦਾ ਪੁਹਪਵਤੀ ਨਗਰ ਪ੍ਰਗਟ ਸੀ।

੧੭ ਬਚਿਤ੍ਰ ਮੰਜਰੀ ਉਸਦੀ ਇਸਤਰੀ ਸੀ।

੧੮ ਜਾਣੋ ਉਹ ਰੱਤੀ ਦੇ ਪਤੀ ਕਾਮ ਦਾ ਹੀ ਅਵਤਾਰ ਸੀ। ॥੧॥

੧੯ ਸ੍ਰੀ ਅਲਿਗੁੰਜ ਮਤੀ ਉਸਦੀ ਪੁੱਤਰੀ ਸੀ।

੨੦ ਜਿਸਨੇ ਪੂਰਨਮਾਸ਼ੀ ਦੇ ਚੰਦਰਮਾ ਦੀ ਛਬਿ ਮਾਤ ਪਾਈ ਹੋਈ ਸੀ।

੨੧ ਜਿਸ ਤੇ ਤੇਜ ਬਹੁਤ ਸੀ ਜੋ ਕਿਹਾ ਨਹੀਂ ਜਾਂਦਾ ਸੀ।

੨੨ ਜਾਣੋਂ ਬ੍ਰਹਮਾਂ ਨੇ ਆਪਣੇ ਹੱਥਾਂ ਨਾਲ ਬਣਾਈ ਹੋਈ ਸੀ ॥੨॥

੨੩ ਤਿਲਕ ਮਨਿ ਨਾਮ ਦਾ ਇਕ ਰਾਜ ਕੁਮਾਰ ਸੀ।

੨੪ ਜੋ ਆਪ ਰਾਜ ਗੱਦੀ 'ਤੇ ਬਿਰਾਜਮਾਨ ਸੀ।

੨੫ ਉਸਦੇ ਉਪਰ ਰੂਪ ਬੇਅੰਤ ਸੀ ਜਿਸਦੀ ਸੋਭਾ ਕਹੀ ਨਹੀਂ ਜਾਂਦੀ ਸੀ।

੨੬ ਜਿਸਨੂੰ ਵੇਖ ਕੇ ਸੂਰਜ ਵੀ ਮਸਤ ਹੋ ਜਾਂਦਾ ਸੀ ॥੩॥

੨੭ ਬਿਜੈ ਛੰਦ॥ ਸ੍ਰੀ ਅਲਿਗੁੰਜ ਮਤੀ ਇਕ ਦਿਨ ਸਖੀਆਂ ਨੂੰ ਨਾਲ ਲੈ ਕੇ ਬਾਹਰ ਸੈਰ ਕਰਨ ਲਈ ਆਈ ਸੀ।

੨੮ ਰਾਜੇ ਦੇ ਅਲੌਕਿਕ (ਬਹੁਤੇ) ਰੂਪ ਨੂੰ ਵੇਖ ਕੇ ਚਿੰਤਾ ਛੱਡ ਕੇ ਉਸ ਵਿਚ ਡੁੱਬ ਗਈ।

੨੯ ਕੁਅਰ ਉਸ ਨੂੰ ਵੇਖ ਕੇ ਭਾਵੇਂ ਸੰਕੋਚ ਕਰਦੀ ਹੈ ਪਰ ਫੇਰ ਵੀ ਨੈਣਾ ਨੂੰ ਟਿਕਾ ਕੇ ਉਸ ਵੱਲ ਵੇਖਦੀ ਰਹੀ।

੩੦ ਘਰ ਨੂੰ ਤਾਂ ਚਲੀ ਗਈ, ਪਰ ਮਨ ਉਥੇ ਹੀ ਰਿਹਾ ਜਿਵੇਂ ਜੂਆ ਹਾਰ ਕੇ ਜੁਅਰੀਏ ਦਾ ਮਨ ਜੂਏ ਵਿਚ ਹੀ ਰਹਿੰਦਾ ਹੈ ॥੪॥

੩੧ ਘਰ ਜਾਕੇ ਇਕ ਸੋਹਣੀ ਜਿਹੀ ਸਖੀ ਉਸਨੇ ਨੇਤਰ ਦੀ ਸੈਨਤ ਦੇ ਕੇ ਕੋਲ ਬੁਲਾ ਲਈ।

੩੨ ਘਰੋ ਤੋਂ ਕੱਢ ਕੇ ਬਹੁਤ ਸਾਰਾ ਧਨ ਉਸਨੂੰ ਦੇ ਦਿੱਤਾ ਤੇ ਕਈ ਤਰ੍ਹਾਂ ਨਾਲ ਗੱਲਬਾਤ ਕਰਕੇ ਉਸ ਨੂੰ ਸਮਝਾ ਦਿੱਤਾ।

੩੩ ਉਸ ਸਖੀ ਦੇ ਪੈਰੀਂ ਪਈ ਅਤੇ ਬੜੀ ਨਿਮਰਤਾ ਦੇ ਨਾਲ ਉਸਦੇ ਮੋਢੇ ਤੇ ਹੱਥ ਧਰਕੇ ਬਹੁਤ ਹੀ ਘਿਘਿਆ ਕੇ ਕਿਹਾ।

੩੪ ਕਿ ਕਿਸੇ ਵੀ ਢੰਗ ਨਾਲ ਮੇਰਾ ਮਿੱਤਰ ਮਿਲਾ ਦੇਹ ਨਹੀਂ ਤਾਂ ਤੂੰ ਹੁਣ ਤੋਂ ਬਾਅਦ ਮੈਨੂੰ ਨਹੀਂ ਮਿਲ ਸਕੇਂਗੀ ਜੋ ਮੇਰੇ ਦਿਲ ਵਿਚ ਗੱਲ ਸੀ ਤੈਨੂੰ ਬੋਲ ਕੇ ਦੱਸ ਦਿੱਤੀ ਹੈ ॥੫॥

੩੫ ਜੇ ਉਸ ਦੇ ਵਾਸਤੇ ਮੈਨੂੰ ਸਾਧਣੀ ਵੀ ਹੋਣਾ ਪਿਆ ਤਾਂ ਜੋਗਨ ਹੋ ਕੇ ਜੰਗਲ ਵਿਚ ਜਾ ਵਸਾਂਗੀ, ਐ ਸਖੀ ਇਹ ਜੇਵਰ ਉਤਾਰ ਕੇ ਸਰੀਰ 'ਤੇ ਸਵਾਹ ਮਲ ਲਵਾਂਗੀ।

੩੬ ਅੰਗਾਂ ਵਿਚ ਭਗਵੇਂ ਬਸਤਰ ਸਜਾ ਲਵਾਂਗੀ, ਹੱਥ 'ਚ ਗੜਵਾ (ਚਿੱਪੀ ਜਾਂ ਕਮੰਡਲ) ਲੈ ਲਵਾਂਗੀ।

੩੭ ਨੈਤਰਾਂ ਦੀਆਂ ਪੁਤਲੀਆਂ ਦੀਆਂ ਪਲਕਾਂ ਹੋਰ ਕੁਝ ਨਹੀਂ ਦੇਖਣਾ ਚਾਹੁੰਦੀਆਂ ਤੇ ਮੰਗ ਕੇ ਲਿਆ ਕੇ.....

ਅਘੈ ਹੌ*॥ ¹ਦੇਹਿ ਛੁਟੋ ਕਜੋਂ ਨ ਆਯੁ ਘਟੋ ਪਿਯ ਐਸੀ ਘਟਾਨ ਮੈਂ ਜਾਨ ਨ ਦਹੋਂ॥ ੬॥ ²ਏਕਤੁ ਬੋਲਤ ਮੋਰ ਕਰੋਰਿਨ, ਦੂਸਰੇ ਕੋਕਿਲਕਾ ਕੁਹਕਾਰੈਂ ॥ ³ਦਾਦਰ ਦਾਹਤ ਹੈਂ ਹਿਯ ਕੌ, ਅਰੁਨਾਨੀ ਪਰੈ ਛਿਤ ਮੇਘ ਫੁਹਾਰੈਂ ॥ ⁴ਝਿੰਗੁ ਕਰੈ ਝਰਨਾ ਉਰ ਮਾਂਝ ਕ੍ਰਿਪਾਨ ਕਿ ਬਿੱਦਲਤਾ ਚਮਕਾਰੈਂ ॥ ⁵ਪ੍ਰਾਨ ਬਚੇ ਇਹੱ ਕਾਰਨ ਤੇ ਪਿਯ ਆਸ ਲਗੇ ਨਹਿ ਆਜੁ ਪਧਾਰੈਂ ॥ ੭॥ ਅੜਿਲ ॥ ⁶ਅਤਿ ਬਿਆਕੁਲ ਜਬ ਕੁਅਰਿ ਸੁਘਰਿ ਸਹਚਰਿ ਲਹੀ॥ ⁷ਕਾਨ ਲਾਗਿਕੈ ਬਾਤ ਬਿਹਸਿ ਐਸੇ ਕਹੀ॥ ⁸ਚਤੁਰਿ ਦੂਤਿਕਾ ਤਹ, ਇਕ ਅਬੈ ਪਠਾਇਯੈ॥ ⁹ਹੋ ਸ੍ਰੀ ਮਨਿ ਤਿਲਕ ਕੁਅਰ ਕੌ ਭੇਦ ਮੰਗਾਇਯੈ ॥੮॥ ¹⁰ਸੁਨਤ ਮਨੋਹਰ ਬਾਤ, ਅਧਿਕ ਮੀਠੀ ਲਗੀ ॥ ¹¹ਬਿਰਹਿ ਅਗਨਿ ਕੀ ਜ੍ਵਾਲ ਕੁਅਰਿ ਕੇ ਜਿਯ ਜਗੀ॥ ¹²ਚਤੁਰਿ ਸਖੀ ਇਕ ਬੋਲਿ, ਪਠਾਈ ਮੀਤ ਤਨ ॥ ¹³ਹੋ ਜਿਯ ਜਾਨੀ ਮੁਹਿ ਰਾਖਿ ਜਾਨਿ ਪਿਯ ਪ੍ਰਾਨ ਧਨ ॥੯॥ ¹⁴ਦੋਹਰਾ॥ ਸੁਨਤ ਬਚਨ ਸਹਚਰਿ ਚਤੁਰਿ ਤਹਾ ਪਹੂਚੀ ਜਾਇ ॥ ¹⁵ਜਹਾਂ ਮਨਿ ਤਿਲਕ ਨ੍ਰਿਪਤਿ, ਚੜ੍ਯੋ ਆਖੇਟਕਹਿ ਬਨਾਇ ॥ ੧੦॥ ¹⁶ਚੌਪਈ ॥ ਸਹਚਰਿ ਤਹਾਂ ਪਹੁੰਚਿਤ ਭਈ॥ ¹⁷ਨ੍ਰਿਪ ਆਗਮਨ ਜਹਾਂ ਸੁਨਿ ਲਈ॥ ¹⁸ਅੰਗ ਅੰਗ ਸੁਭ ਸਜੇ ਸਿੰਗਾਰਾ॥ ¹⁹ਜਨੁ ਨਿਸਪਤਿ ਸੋਭਿਤ ਜੁਤ ਤਾਰਾ ॥੧੧॥ ²⁰ਸੀਸ ਫੂਲ ਸਿਰ ਪਰ ਤ੍ਰਿਯ ਝਾਰਾ ॥ ²¹ਕਰਨ ਫੂਲ ਦੁਹੂੰ ਕਰਨ ਸੁ ਧਾਰਾ ॥ ²²ਮੋਤਿਨ ਕੀ ਮਾਲਾ ਕੋ ਧਰਾ॥ ²³ਮੋਤਿਨ ਹੀ ਸੋ ਮਾਗਹਿ ਭਰਾ ॥੧੨॥ ²⁴ਸਭ ਭੂਖਨ ਮੋਤਿਨ ਕੇ ਧਾਰੇ॥ ²⁵ਜਿਨ ਮਹਿ ਬੱਜ੍ਰ ਲਾਲ ਗੁਹਿ ਡਾਰੇ॥ ²⁶ਨੀਲ ਹਰਿਤ ਮਨਿ ਪ੍ਰੋਈ ਭਲੀ॥ ²⁷ਜਨੁ ਤੇ ਹਸਿ ਉਡਗਨ ਕਹੱ ਚਲੀ ॥੧੩॥ ²⁸ਜਬ ਰਾਜੈ ਵਾ ਤ੍ਰਿਯ ਕੋ ਲਹਾ॥ ²⁹ਮਨ ਮਹਿ ਅਧਿਕ ਚਕ੍ਰਿਤ ਹ੍ਵੈ ਰਹਾ॥ ³⁰ਦੇਵ ਅਦੇਵ ਜੱਛ ਗੰਧ੍ਰਬਜਾ ॥ ³¹ਨਰੀ ਨਾਗਨੀ ਸੁਰੀ ਪਰੀ ਜਾ ॥੧੪॥ ³²ਦੋਹਰਾ ॥ ਨ੍ਰਿਪ ਚਿੱਤਯੋ ਇਹ ਪੂਛੀਐ ਕਿਯੋਂ ਆਈ ਇਹ ਦੇਸ ॥ ³³ਸੂਰ ਸੁਤਾ, ਕੈ ਚੰਦ੍ਰਜਾ; ਕੈ ਦੁਹਿਤਾ ਅਲਿਕੇਸ ॥੧੫॥ ³⁴ਚੌਪਈ ॥ ਚਲਯੋ ਚਲਯੋ ਤਾ ਕੇ ਤਟ ਗਯੋ ॥ ³⁵ਲਖਿ ਦੁਤਿ ਤਿਹੱ ਅਤਿ ਰੀਝਤ ਭਯੋ ॥ ³⁶ਰੂਪ ਨਿਰਖਿ ਰਹਿਯੋ ਉਰਝਾਈ॥ ³⁷ਕਵਨ ਦੇਵ ਦਾਨੋ ਇਹ ਜਾਈ ॥੧੬॥ ³⁸ਮੋਤਿਨ ਮਾਲ ਬਾਲ ਤਿਨ ਲਈ॥ ³⁹ਜਿਹੱ ਭੀਤਰਿ ਪਤਿਯਾ ਗੁਹਿ ਗਈ ॥ ⁴⁰ਕਹਯੋ ਕਿ ਜੈਸੀ ਮੁਝਹਿ ਨਿਹਾਰਹੁ ॥ ⁴¹ਤੈਸਿਯੈ ਤਿਹ ਨ੍ਰਿਪ ਸਹੱਸ ਬਿਚਾਰਹੁ ॥ ੧੭॥ ⁴²ਦੋਹਰਾ ॥ ਨ੍ਰਿਪ ਬਰ ਬਾਲ ਬਿਲੋਕਿ ਛਬਿ ਮੋਹਿ ਰਹਾ ਸਰਬੰਗ ॥ ⁴³ਸੁਧਿ ਗ੍ਰਿਹ ਕੀ ਬਿਸਰੀ ਸਭੈ ਚਲਤ ਭਯੋ ਤਿਹ ਸੰਗ ॥ ੧੮॥ ⁴⁴ਚੌਪਈ ॥ ਲਾਲ ਮਾਲ

*ਇਹ ਹੈ ਇਕ ਇਸਤਰੀ ਵਲੋਂ ਸੁੰਦਰ ਪਤੀ ਪ੍ਰਾਪਤੀ ਲਈ ਬਿਹਲਬਤਾ ਅਤੇ ਤੜਪ ਜਿਸ ਪਤੀ ਨਾਲ ਸਦੀਵੀ ਮਿਲਾਪ ਵੀ ਨਹੀਂ। ਕਿਉਂਕਿ ਸੰਸਾਰ ਮਹਿਜ ਇਕ ਖੇਲ ਹੈ ਇਕ ਅਖਾੜਾ ਹੈ ਆਪੋ ਆਪਣਾ ਰੋਲ ਅਦਾ ਕਰਨਾ ਹੈ। ਰੋਲ ਸੰਪੂਰਨ ਹੋ ਗਿਆ, ਕਲਾਕਾਰ ਸਾਰੇ ਆਪੋ ਆਪਣੇ ਅਸਥਾਨਾ ਉਪਰ ਜਾ ਬਿਰਾਜਣਗੇ, ਇਕ ਅਖਾੜਾ ਛੱਡਿਆ ਦੂਜੇ ਵਿਚ ਸ਼ਾਮਲ ਜਾ ਹੋਏ, ਰਿਟਾਇਰ ਹੋ ਕੇ ਘਰ ਜਾ ਬੈਠੇ, ਦਰਗਾਹੀ ਸੰਮਣ ਆ ਗਏ, ਦਰਗਾਹੀ ਜੱਜ ਦੀ ਤਾਰੀਖ ਭੁਗਤਣ ਲਈ ਧਰਮਰਾਜ ਦੇ ਹਾਜ਼ਰ ਹੋ ਗਏ, ਪਤਾ ਨਹੀਂ ਉਸ ਨੇ ਕਿਸ ਜੇਲ੍ਹ ਵਿਚ ਧੱਕ ਦੇਣਾ ਹੈ ਅਤੇ ਸਾਡਾ ਇਹ ਮਿਲਾਪ ਕਿਸ ਵੇਲੇ ਟੁੱਟ ਜਾਣਾ ਹੈ। ਪਰ ਫਿਰ ਵੀ ਇਸਤਰੀ ਪੁਰਸ਼ ਇਕ ਦੂਜੇ ਦੇ ਹੁਸਨ ਤੇ ਪਤੰਗੇ ਵਾਂਗ ਕੁਰਬਾਨ ਹੁੰਦੇ ਹਨ। ਸੰਸਰ ਦੇ ਸੁਖ ਐਸ਼ ਆਰਾਮ ਤਿਆਗਦੇ ਹਨ। ਰਾਜ ਛੱਡ ਕੇ ਸੁਆਹ ਸਿਰ ਪਾ ਕੇ ਧੂਣੇ ਲਾਂਦੇ ਹਨ ਕਿਸ ਲਈ? ਇਕ ਮਾਦਾ ਨਾ ਪਾਇਦਾਰ ਹੋਛੇ ਸੁਖ ਲਈ। ਜਿਸ ਗੁਰੂ ਅਤੇ ਪ੍ਰਮੇਸ਼ਰ ਨੇ ਸਾਨੂੰ ਸਦੀਵੀਂ ਸਾਥ ਦੇਣਾ ਹੈ। ਜਿਸ ਨੇ ਜਨਮ ਜਨਮਾਤਰਾਂ ਤੱਕ ਸਾਡਾ ਸਾਥ ਨਿਭਾਉਣਾ ਹੈ ਜਿਸ ਤੋਂ ਵਿਛੜ ਕੇ ਸਾਡੀ ਹਸਤੀ ਤੇ ਹਿਆਤ ਦੋਵੇ ਨਿਰਮੂਲ ਹਨ। ਉਸ ਲਈ ਸਾਡਾ ਕੋਈ ਪ੍ਰਯਾਸ ਨਹੀਂ ਕੋਈ ਸਿੱਖਿਆ ਨਹੀਂ। ਉਸ ਦੀ ਉਦਾਹਰਨ ਪੇਸ਼ ਕਰ ਰਹੀ ਹੈ

.....ਪੇਟ ਭਰ ਲਵਾਂਗੀ ।
੧ ਭਾਵੇਂ ਮੇਰੀ ਦੇਹ ਛੁਟ ਜਾਵੇ ਇਕ ਵਾਰ ਪ੍ਰੇਮੀ ਮੇਰੇ ਹੱਥ ਆ ਜਾਵੇ ਫਿਰ ਮੌਤ ਤੱਕ ਦੀਆਂ ਘਟਨਾਵਾਂ ਵੀ ਸਿਰ 'ਤੇ ਸਹਾਰ ਲਵਾਂਗੀ ਪਰ ਉਸ ਨੂੰ ਹੱਥੋਂ ਨਾ ਜਾਣ ਦੇਵਾਂਗੀ ॥੬॥
੨ ਇਕ ਪਾਸੇ ਕਰੋੜਾਂ ਹੀ ਮੋਰ ਬੋਲਦੇ ਹਨ ਦੂਜੇ ਪਾਸੇ ਕੋਇਲਾਂ ਕੂਕ ਰਹੀਆਂ ਹਨ ।
੩ ਡੱਡੂ ਆਦਿ ਅਵਾਜ਼ਾਂ ਮਾਰ-ਮਾਰ ਕੇ ਮੇਰਾ ਦਿਲ ਸਾੜ ਰਹੇ ਹਨ । ਧਰਤੀ 'ਤੇ ਕਣੀਆਂ ਡਿੱਗਦੀਆਂ ਹਨ ਅਤੇ ਬੱਦਲ ਗਰਜਦੇ ਹਨ ।
੪ ਝਰਨੇ ਝਰਦੇ ਹਨ ਇਹ ਜਾਣੋਂ ਮੇਰੇ ਪੇਟ ਵਿਚ ਛੇਕ ਕਰਦੇ ਨੇ ਅਤੇ ਬੱਦਲਾਂ ਵਿਛ ਬਿਜਲੀ ਚਮਕਦੀ ਹੈ ਜੋ ਕ੍ਰਿਪਾਨ ਵਾਂਗ ਵੱਜਦੀ ਹੈ ।
੫ ਇਸ ਲਈ ਪ੍ਰਾਣ ਬਚੇ ਹੋਏ ਹਨ ਕਿ ਮੈਨੂੰ ਪ੍ਰੇਮੀ ਦੇ ਮਿਲਣ ਦੀ ਆਸ ਹੈ ਜਿਸ ਕਰਕੇ ਉਹ ਅੱਜ ਨਹੀਂ ਜਾਂਦੇ ॥੭॥
੬ ਅੜਿੱਲ ਜਦੋਂ ਉਸ ਗੋਲੀ ਨੇ ਬਹੁਤ ਹੀ ਬਿਰਹਾ ਪਾਗਲ ਹੋਈ ਕੁਮਾਰੀ ਵੇਖੀ ।
੭ ਤਾਂ ਉਸਦੇ ਕੰਨ ਕੋਲ ਹੋ ਕੇ ਉਸਨੂੰ ਇਸ ਤਰਾਂ ਕਿਹਾ
੮ ਇਕ ਸਿਆਣੀ ਜਿਹੀ ਦੂਤੀ ਉਥ ਹੁਣੇ ਭੇਜਕੇ
੯ ਪਹਿਲਾਂ ਸ੍ਰੀ ਮਨ ਤਿਲਕ ਕੁਮਾਰ ਦਾ ਪਤਾ ਮੰਗਾਓ।੮।
੧੦ ਇਹ ਸੋਹਣੀ ਗੱਲ ਸੁਣਕੇ ਉਸਨੂੰ ਬੜੀ ਪਿਆਰੀ ਲੱਗੀ।
੧੧ ਬਿਰਹਾ ਦੀ ਅੱਗ ਉਸ ਕੁਮਾਰੀ ਦੇ ਦਿਲ 'ਚ ਜਾਗ ਪਈ
੧੨ ਇਕ ਸਿਆਣੀ ਗੋਲੀ ਬੁਲਾ ਕੇ ਮਿੱਤਰ ਵੱਲ ਭੇਜ ਦਿੱਤੀ ਤੇ ਕਿਹਾ
੧੩ ਜਿਵੇਂ ਵੀ ਹੁੰਦਾ ਹੈ ਮੈਨੂੰ ਬਚਾ ਲੈ, ਇਸ ਵੇਲੇ ਉਹ ਪ੍ਰੇਮੀ ਹੀ ਮੇਰੇ ਪ੍ਰਾਣ ਹਨ ਅਤੇ ਉਹੀ ਮੇਰਾ ਧਨ ਹੈ । ੯॥
੧੪ ਦੋ:॥ ਇਹ ਗੱਲ ਸੁਣਦੇ ਸਾਰ ਹੀ ਉਹ ਸਿਆਣੀ ਗੋਲੀ ਉਥ ਪਹੁੰਚ ਗਈ ।
੧੫ ਜਿੱਥੇ ਸ੍ਰੀ ਮਨ ਤਿਲਕ ਰਾਜਾ ਤਿਆਰ ਹੋ ਕੇ ਸ਼ਿਕਾਰ ਲਈ ਚੱਲਿਆ ਸੀ ॥੧੦॥
੧੬ ਚੌਪਈ॥ ਉਹ ਗੋਲੀ ਉਥੇ ਪਹੁੰਚ ਗਈ ।
੧੭ ਜਿੱਥੇ ਰਾਜਾ ਅੱਗੇ ਤਿਆਰ ਖੜਾ ਸੀ (ਉਸਨੇ ਇਸ ਗੋਲੀ ਦਾ ਆਉਣਾ ਸੁਣ ਲਿਆ) ਗੋਲੀ ਨੇ ਜਾ ਕੇ
੧੮ ਵੇਖਿਆ ਕੇ ਰਾਜੇ ਦੇ ਸੋਹਣੇ ਅੰਗ ਸਜੇ ਹੋਏ ਹਨ ਅਤੇ ਸਜ-ਧਜ ਦੇ ਨਾਲ ਸ਼ਿੰਗਾਰੇ ਹੋਏ ਹਨ ।
੧੯ ਜੋ ਇਉਂ ਦਿਸਦੇ ਸਨ ਜਿਵੇਂ ਤਾਰਿਆਂ ਵਿਚ ਚੰਦ ਸੋਭ ਰਿਹਾ ਹੈ ।੧੧।
੨੦ ਜਿਹੜੀ ਦੂਤੀ ਰਾਜੇ ਦੇ ਕੋਲ ਪੁੱਜੀ ਉਸ ਨੇ ਸਿਰ ਉਤੇ ਸੱਗੀ ਫੁੱਲ ਸਜਾਏ ਹੋਏ ਸਨ ।
੨੧ ਦੋਹਾਂ ਕੰਨਾਂ ਵਿਚ ਕਾਂਟੇ ਪਾਏ ਹੋਏ ਸਨ ।
੨੨ ਮੋਤੀਆਂ ਦੀ ਮਾਲਾ (ਹਾਰ) ਗਲੇ 'ਚ ਪਹਿਨੀ ਹੋਈ ਸੀ।
੨੩ ਮੋਤੀਆਂ ਦਾ ਹੀ ਸਿਰ ਵਿਚ ਮਾਂਗ ਸਜਾਇਆ ਹੋਇਆ ਸੀ ।੧੨।
੨੪ ਸਾਰੇ ਗਹਿਣੇ ਮੋਤੀਆਂ ਦੇ ਹੀ ਧਾਰਨ ਕੀਤੇ ਹੋਏ ਸਨ ।
੨੫ ਜਿਨ੍ਹਾਂ ਵਿਚ ਲਾਲ ਗੁੰਦੇ ਹੋਏ ਸਨ ।
੨੬ ਨੀਲਮ ਦੀ ਮਾਲਾ ਪਰੋਈ ਹੋਈ ਮਨ ਨੂੰ ਮੋਹ ਲੈਂਦੀ ਸੀ
੨੭ ਉਸ ਵੇਲੇ ਇੰਜ ਜਾਪਦਾ ਸੀ ਜਿਵੇਂ ਹੰਸਨੀ ਉਡਾਰੀ ਮਾਰ ਕੇ ਤਾਰਿਆਂ ਉਪਰ ਨੂੰ ਜਾ ਰਹੀ ਹੈ ॥੧੩॥
੨੮ ਜਿਸ ਵੇਲੇ ਰਾਜੇ ਨੇ ਉਸ ਦੂਤੀ ਇਸਤਰੀ ਨੂੰ ਵੇਖਿਆ
੨੯ ਮਨ ਵਿਚ ਬਹੁਤ ਹੈਰਾਨ ਹੋ ਗਿਆ ।
੩੦ ਕੀ ਇਹ ਕੋਈ ਦੇਵ ਰਾਣੀ ਹੈ, ਜਾਂ ਇੰਦਰ ਦੀ ਅਪੱਛਰਾਂ ਹੈ ਅਥਵਾ ਕੋਈ ਜੱਛ ਇਸਤਰੀ ਹੈ ?
੩੧ ਕਿਸੇ ਨਰ ਦੀ ਨਾਰੀ ਹੈ ਜਾਂ ਦੇਵ ਇਸਤਰੀ ਜਾਂ ਕੋਈ ਪਰੀ ਹੈ ? ॥੧੪॥
੩੨ ਦੋ:॥ ਰਾਜੇ ਦਾ ਚਿਤ ਕੀਤਾ ਕਿ ਮੈਂ ਪੁੱਛਾਂ ਤੂੰ ਇਸ ਦੇਸ ਵਿਚ ਕਿਵੇਂ ਆਈ ਹੈਂ (ਜਾਂ ਕਿਸ ਕੰਮ ਆਈ ਹੈਂ) ?
੩੩ ਤੂੰ ਸੂਰਜ ਦੀ ਪੁੱਤਰੀ ਹੈਂ ਜਾਂ ਚੰਦਰਮਾਂ ਦੀ ਜਾਂ ਕੁਬੇਰ ਦੀ ਪੁੱਤਰੀ ਹੈਂ ? ॥੧੫॥
੩੪ ਚੌਪਈ॥ ਰਾਜਾ ਚੱਲ ਕੇ ਉਸ ਦੇ ਕੋਲ ਆ ਗਿਆ ।
੩੫ ਉਸਦੀ ਛਬਿ ਵੇਖ ਕੇ ਉਸ 'ਤੇ ਮੋਹਿਤ ਹੋ ਗਿਆ ।
੩੬ ਉਸਦਾ ਰੂਪ ਵੇਖ ਕੇ ਮਸਤ ਹੋ ਗਿਆ ਅਤੇ ਦਿਲ ਵਿਚ
੩੭ ਸੋਚਣ ਲੱਗਾ ਕਿ ਇਹ ਕਿਸ ਦੇਵ ਦਾਨੋ ਦੀ ਪੁੱਤਰੀ ਹੈ ?॥੧੬॥
੩੮ ਉਸ ਇਸਤਰੀ ਨੇ ਮੋਤੀਆਂ ਦੀ ਮਾਲਾ ਕੱਢੀ, ਜਿਸ ਦੇ
੩੯ ਵਿਚ ਪੱਤਰੀ ਲਿਖ ਕੇ ਪਰੋਈ ਹੋਈ ਸੀ ।
੪੦ ਤੇ ਕਿਹਾ ਕਿ ਐ ਰਾਜਾ ਜਿਹੋ ਜਿਹੀ ਤੂੰ ਮੈਨੂੰ ਵੇਖਦਾ ਹੈਂ ਉਹੋ
੪੧ ਜਿਹੀ ਹੀ ਆਹ ਪੱਤਰੀ ਭੇਜਣ ਵਾਲੀ ਨੂੰ ਸਮਝ ਲਵੋ ਅਥਵਾ ਹਜ਼ਾਰਾਂ ਗੁਣਾ ਵੱਧ ਸੋਹਣੀ ਜਾਣ ਲਉ॥੧੭॥
੪੨ ਦੋਹਰਾ॥ ਰਾਜਾ ਉਸ ਇਸਤਰੀ ਨੂੰ ਵੇਖਕੇ ਪੂਰਨ ਤੌਰ ਤੇ ਮੋਹਿਤ ਹੋ ਗਿਆ ।
੪੩ ਘਰ ਦਾ ਖਿਆਲ ਸਭ ਭੁੱਲ ਗਿਆ ਉਸੇ ਵੇਲੇ ਉਸਦੇ ਨਾਲ ਤੁਰ ਪਿਆ ।੧੮।
੪੪ ਚੌਪਈ॥ (ਜੋ ਦੂਤੀ ਨੇ ਪਹਿਲਾਂ ਭੇਟ ਕੀਤੀ ਸੀ) ਉਸ ਲਾਲਾਂ ਦੀ ਮਾਲਾ ਨੂੰ ਰਾਜੇ ਨੇ ਫੇਰ ਵੇਖਿਆ ।

---

ਅਲਿਗੰਜ ਮਤੀ ਤੇ ਸ੍ਰੀ ਮਨ ਤਿਲਕ ਰਾਜਾ । ਜਿਸਦਾ ਨਮੂਨਾ ਗੁਰੂਆਂ ਦੇ ਗੁਰੂ ਜਗਤ ਜਲੰਦੇ ਵਿਚ ਠੰਡ ਪਾਉਣ ਵਾਲੇ ਸਤਿਗੁਰ ਨਾਨਕ ਦੇਵ ਜੀ ਭਗਵਾਨ ਆਪਣੀ ਬਹਿਬਲਤਾ ਪ੍ਰਗਟ ਕਰ ਰਹੇ ਹਨ । ਸੱਜਣ ਨਾਲ ਪ੍ਰੀਤ ਕਿਵੇਂ ਕਰਨੀ ਹੈ ? ਜੋ ਆਪਣੇ ਪੰਜਵੇਂ ਚੋਲੇ ਵਿਚ ਲਿਖਦੇ ਹਨ :-

ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥
ਨੈਣ ਮਹਿਜੇ ਤਰਸਦੇ ਕਦਿ ਪਸੀ ਦੀਦਾਰੁ ॥੧॥
ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹੁ ਕੂੜਾਵੇ ਡੇਖ ॥
ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ ॥੨॥
ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ ॥
ਕਾਜਲੁ ਹਾਰ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ ॥੩॥
(ਅੰਗ ੧੦੯੪)

ਦੇਖੋ, ਕਿ ਸ੍ਰੀ ਅਲਿਗੁੰਜ ਮਤੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਹਿਬਲਤਾ ਵਿਚ ਵਿਸ਼ਸ਼ ਕਰਕੇ ਕੀ ਅੰਤਰ ਹੈ ? ਉਹ ਹੈ ਇਸ਼ਕ ਮਿਜਾਜੀ, ਇਹ ਹੈ ਇਸ਼ਕ ਹਕੀਕੀ । ਪਰ ਸਾਨੂੰ ਇਸ਼ਕ ਹਕੀਕੀ ਕਮਾਉਣ ਲਈ ਪਹਿਲਾਂ ਪੂਰਨੇ ਇਸ਼ਕ ਮਜਾਜੀ ਤੋਂ ਸਿੱਖਣੇ ਹਨ । ਜਿਸ ਦੀ ਘੁੰਡੀ ਖੋਲਦੇ ਹੋਏ ਪ੍ਰੋਫੇਸਰ ਸਾਹਿਬ ਸਿੰਘ (ਟੀਕਾ ਭਗਤ ਬਾਣੀ, ਹਿੱਸਾ ਪੰਜਵਾਂ, ਪੰਨਾ ੯੩) 'ਤੇ ਲਿਖਦੇ ਹਨ ਕਿ ਗੁਰਬਾਣੀ ਸਿੱਖ ਦੇ ਜੀਵਨ ਦੀ ਥੰਮੀ ਹੈ ਜੋ ਐਸੇ ਆਤਮਿਕ ਵਲਵਲੇ ਹਨ ਜੋ ਹਰੇਕ ਸਿੱਖ ਦੇ ਅੰਦਰ ਉਠਣੇ ਜਰੂਰੀ ਹਨ । ਇਥੇ ਕਿਸੇ ਐਸੀਆਂ ਹੋ ਬੀਤੀਆਂ ਗੱਲਾਂ ਦਾ ਜਿਕਰ ਨਹੀਂ, ਜੋ ਹੁਣ ਸਾਡੇ ਜੀਵਨ ਵਿਚ ਨਹੀਂ ਵਾਪਰ ਸਕਦੀਆਂ ਜਾਂ ਨਹੀ ਵਾਪਰਨੀਆਂ ਚਾਹੀਦੀਆਂ । ਬਾਣੀ ਵਿਚ ਜੀਵਨ ਦੇ ਉਹ ਤਰੰਗ ਤੇ ਉਹ ਨਿਯਮ ਦਿੱਤੇ ਹਨ । ਜੋ ਜਦ ਤੱਕ ਜਗਤ ਬਣਿਆ ਰਹੇਗਾ ਇਨਸਾਨੀ ਜੀਵਨ ਉਤੇ ਢੁਕਦੇ ਰਹਿਣਗੇ ਅਤੇ ਹਨੇਰੇ ਵਿਚ ਤੁਰਦੇ ਜੀਵਾਂ ਨੂੰ ਸਹੀ ਰਾਹ ਦਸਦੇ ਰਹਿਣਗੇ ।

ਕੌ ਬਹੁਰਿ ਨਿਹਾਰਾ ॥ [1]ਪਤਿਯਾ ਛੋਰਿ ਬਾਂਚਿ ਸਿਰ ਝਾਰਾ ॥ [2]ਜੋ ਸਰੂਪ ਦੀਯੋ ਬਿਧਿ ਯਾ ਕੇ ॥ [3]ਤੈਸੀ ਸੁਨੀ ਸਾਤ ਸਤ ਵਾ ਕੇ ॥੧੯॥ [4]ਕਿਹੱ ਬਿਧਿ ਵਾ ਕੋ ਰੂਪ ਨਿਹਾਰੌ ॥ [5]ਸਫਲ ਜਨਮ ਕਰਿ ਤਦਿਨ ਬਿਚਾਰੌ ॥ [6]ਜੋ ਐਸੀ ਭੇਟਨ ਕਹੁੱ ਪਾਊਂ ॥ [7]ਇਨ ਰਾਨਿਨ, ਫਿਰਿ ਮੁਖ ਨ ਦਿਖਾਊਂ ॥੨੦॥ [8]ਵਹੀ ਬਾਟ ਤੇ ਉਹੀ ਸਿਧਾਯੋ ॥ [9]ਤਵਨਿ ਤਰੁਨਿ ਕਹੱ ਰਥਹਿ ਚੜਾਯੋ ॥ [10]ਚਲਤ ਚਲਤ ਆਵਤ ਭਯੋ ਤਹਾਂ ॥ [11]ਅਬਲਾ ਮਗਹਿ ਨਿਹਾਰਤ ਜਹਾਂ ॥੨੧॥ [12]ਦੋਹਰਾ ॥ ਰਾਜ ਸਾਜ ਸਭ ਤ੍ਯਾਗਿ ਕਰਿ, ਭੇਖ ਅਤਿਥ ਬਨਾਇ ॥ [13]ਤਵਨਿ ਝਰੋਖਾ ਕੇ ਤਰੇ ਬੈਠਯੋ ਧੂੰਆ ਲਗਾਇ ॥੨੨॥ [14]ਚੌਪਈ ॥ ਰਾਜ ਸੁਤਾ ਭਿੱਛਾ ਲੈ ਆਵੈ ॥ [15]ਤਾ ਕਹ ਅਪਨੇ ਹਾਥ ਜਿਵਾਵੈ ॥ [16]ਨਿਸਿ ਕਹੱ ਲੋਗ ਜਬੈ ਸ੍ਵੈ ਜਾਂਹੀ॥ [17]ਲਪਟਿ ਲਪਟਿ ਦੋਊ ਭੋਗ ਕਮਾਹੀਂ ॥ ੨੩॥ [18]ਇਹ ਬਿਧਿ ਕੁਅਰਿ ਅਧਿਕ ਸੁਖ ਲੀਏ ॥ [19]ਸਭ ਹੀ ਲੋਗ ਬਿਸ੍ਵਾਸਿਤ ਕੀਏ ॥ [20]ਅਤਿਥ ਲੋਗ ਕਹਿ ਤਾਂਹਿ ਬਖਾਨੈ॥ [21]ਰਾਜਾ ਕਰਿ ਕੋਊ ਨ ਪਛਾਨੈ॥੨੪॥ [22]ਇਕ ਦਿਨ ਕੁਅਰਿ ਪਿਤਾ ਪਹਿ ਗਈ ॥ [23]ਬਚਨ ਕਠੋਰ ਬਖਾਨਤ ਭਈ ॥ [24]ਕੋਪ ਬਹੁਤ ਰਾਜਾ ਤਬ ਭਯੋ ॥ [25]ਬਨਬਾਸਾ ਦੁਹਿਤਾ ਕਹੱ ਦਯੋ ॥੨੫॥ [26]ਸੁਨ ਬਨਬਾਸ ਪ੍ਰਗਟਿ ਅਤਿ ਰੋਵੈ ॥ [27]ਚਿਤ ਕੇ ਬਿਖੈ ਸਕਲ ਦੁਖ ਖੋਵੈ ॥ [28]ਸਿਧਿ ਕਾਜ ਮੋਰਾ ਪ੍ਰਭੁ ਕੀਨਾ ॥ [29]ਤਾਤ ਹਮੈ ਬਨਬਾਸਾ ਦੀਨਾ ॥੨੬॥ [30]ਸਿਵਕਨ ਸੰਗ ਇਮਿ ਰਾਜ ਉਚਾਰੋ॥ [31]ਏਹ ਕੰਨਿਆ ਕਹੱ ਬੇਗਿ ਨਿਕਾਰੋ॥ [32]ਜਹੱ ਬਨ ਹੋਇ ਘੋਰ ਬਿਕਰਾਲਾ ॥ [33]ਤਹ ਇਹੱ ਛਡ ਆਵਹੁ ਤਤਕਾਲਾ ॥੨੭॥ [34]ਲੈ ਸੇਵਕ ਤਿਤ ਸੰਗ ਸਿਧਾਏ ॥ [35]ਤਾਂ ਕਹੱ ਬਨ ਭੀਤਰ ਤਜਿ ਆਏ ॥ [36]ਵਹ ਰਾਜਾ ਆਵਤ ਤਹ ਭਯੋ ॥ [37]ਤਹੀਂ ਤਵਨਿ ਤੇਂ ਆਸਨ ਲਯੋ ॥੨੮॥ [38]ਦ੍ਰਿੜ ਰਤਿ ਪ੍ਰਥਮ ਤਵਨ ਸੋ ਕਰੀ ॥ [39]ਭਾਂਤਿ ਭਾਂਤਿ ਕੇ ਭੋਗਨ ਭਰੀ ॥ [40]ਹੈ ਆਰੂੜਤ ਪੁਨਿ ਤਿਹ ਕੀਨਾ ॥ [41]ਨਗਰ ਅਪਨ ਕੋ ਮਾਰਗ ਲੀਨਾ ॥੨੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਾਵਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੫੭॥੪੮੫੫॥ਅਫਜੂੰ॥

[42]ਚੌਪਈ ॥ ਹੰਸਧੁਜ ਰਾਜਾ ਇਕ ਸੁਨਿਯਤ ॥ [43]ਬਲ ਪ੍ਰਤਾਪ ਜਿਹੱ ਅਤਿ ਜਗ ਗੁਨਿਯਤ ॥ [44]ਕੇਸੋਤਮਾ ਧਾਮ ਤਿਹੱ ਨਾਰੀ ॥ [45]ਜਾ ਸਮ ਸੁਨੀ ਨ ਨੈਨ ਨਿਹਾਰੀ卐 ॥੧॥ [46]ਹੰਸਮਤੀ ਤਿਹੱ ਗ੍ਰਿਹ ਦੁਹਿਤਾ ਇਕ ॥ [47]ਪੜੀ ਬ੍ਯਾਕਰਨ ਕੋਕ ਸਾਸਤ੍ਰਨਿਕ ॥ [48]ਤਾ ਸਮ ਅਵਰ ਨ ਕੋਊ ਜਗ ਮੈ ॥ [49]ਥਕਿਤ ਰਹਤ

卐 ਵਿਆਪਕ ਸਮੇਂ ਦੇ ਵਿਚ ਜਿਹੜੇ ਸਾਡੇ ਬਾਲ ਅਤੇ ਬਾਲੜੀਆਂ ਕਾਲਜਾਂ, ਸਕੂਲਾਂ ਵਿਚ ਲੱਕ ਨਾਚ, ਭੰਗੜੇ ਅਤੇ ਅਸ਼ਲੀਲ ਪੁਸਤਕਾਂ ਪੜ੍ਹ ਕੇ ਚਤਰ ਚਲਾਕ ਹੋ ਰਹੇ ਹਨ, ਉਹ ਧਰਮ ਕਰਮ ਤੋਂ ਮੁੱਖ ਫੇਰ ਕੇ ਬੇਸ਼ਰਮੀ ਵੱਲ ਵਧ ਰਹੇ ਹਨ । ਜਿਵੇਂ ਹੰਸ ਮਤੀ ਇਹ ਵਿੱਦਿਆ ਪ੍ਰਾਪਤ ਕਰਕੇ ਅੱਗੇ ਵੇਖੋ ਕੀ ਕਾਰੇ ਕਰਦੀ ਹੈ ? ਜੋ ਅੱਜ ਵੀ ਚੜਦੇ ਸੂਰਜ ਨਾਲ ਛਪਕੇ ਹਰ ਰੋਜ਼ ਕੋਈ ਨਾ ਕੋਈ ਘਟਨਾ ਸਾਡੇ ਸਾਹਮਣੇ ਆਉਂਦੀ ਰਹਿੰਦੀ ਹੈ । ਜਦ ਇਹ ਵਿਸ਼ਾ ਸਾਡੇ ਰੂਬਰੂ ਨਿਤ ਨਵੇਂ ਦਿਨ ਅਖਬਾਰਾਂ ਅਤੇ ਰਸਾਲਿਆਂ ਵਿਚ ਪੜ੍ਹਿਆ ਜਾ ਰਿਹਾ ਹੈ, ਫਿਰ ਇਤਿਹਾਸ 'ਤੇ ਇਤਰਾਜ਼ ਕਿਉਂ ? ਸ੍ਰੀ ਗੁਰੂ ਦਸਮ ਗਰੰਥ ਸਾਹਿਬ 'ਤੇ ਇਲਜ਼ਾਮ ਕਿਉਂ ?

੧ ਪੱਤਰਿਕਾ ਖੋਲ੍ਹਕੇ ਪੜ੍ਹੀ (ਜੋ ਮਾਲਾ ਦੇ ਵਿਚ ਹੀ ਪਰੋਈ ਸੀ) ਤੇ ਮਸਤੀ ਨਾਲ ਸਿਰ ਹਿਲਾਇਆ।

੨ ਜਿਹੜਾ ਸਰੂਪ ਪ੍ਰਮਾਤਮਾ ਨੇ ਇਸ ਨੂੰ ਦਿੱਤਾ ਹੈ।

੩ ਤਾਂ ਉਸਦਾ ਵੀ ਠੀਕ ਇਹੋ ਜਿਹਾ ਹੋਵੇਗਾ ॥੧੯॥

੪ ਉਸਦਾ ਰੂਪ ਮੈਂ ਕਿਸ ਤਰ੍ਹਾਂ ਵੇਖਾਂ ?

੫ ਮੈਂ ਆਪਣਾ ਜਨਮ ਉਦੋਂ ਹੀ ਸਫਲਾ ਮੰਨਾਂਗਾ ਜਿਸ ਦਿਨ ਉਸਦਾ ਰੂਪ ਵੇਖ ਲਵਾਂਗਾ।

੬ ਜੇ ਕਿਤੇ ਇਹੋ-ਜਿਹੀ ਇਸਤਰੀ ਨਾਲ ਮਿਲਾਪ ਹੋ ਜਾਵੇ।

੭ ਇਹਨਾਂ ਪਹਿਲੀਆਂ ਰਾਣੀਆਂ ਦੇ ਮੁਖ ਹੀ ਨਾ ਲੱਗਾਂਗਾ ॥੨੦॥

੮ ਉਸੇ ਥਾਂ ਤੋਂ ਉਧਰੇ (ਉਸ ਇਸਤਰੀ ਵੱਲ) ਨੂੰ ਤੁਰ ਪਿਆ।

੯ ਉਸ ਪੱਤ੍ਰਿਕਾ ਵਾਲੀ ਇਸਤਰੀ ਨੂੰ ਰਥ ਵਿਚ ਬਿਠਾ ਕੇ

੧੦ ਤੁਰਦੇ-ਤੁਰਦੇ ਉਥੇ ਆ ਪਹੁੰਚੇ।

੧੧ ਜਿੱਥੇ ਉਹ ਇਸਤਰੀ ਰਾਹ ਵੇਖ ਰਹੀ ਸੀ ॥੨੧॥

੧੨ ਦੋਹਰਾ ॥ ਰਾਜ ਦਾ ਸਾਰਾ ਸਾਜ ਤਿਆਗ ਦਿੱਤਾ ਅਤੇ ਫਕੀਰੀ ਭੇਸ ਬਣਾ ਲਿਆ।

੧੩ ਅਲਿਗੰਜ ਮਤੀ ਦੀ ਬਾਗੀ ਦੇ ਸਾਹਮਣੇ ਧੂਣਾਂ ਬਾਲ ਕੇ ਬੈਠ ਗਿਆ ॥੨੨॥

੧੪ ਚੌਪਈ ॥ ਰਾਜੇ ਦੀ ਪੁੱਤਰੀ ਅਲਿਗੰਜ ਮਤੀ ਸਾਧੂ ਲਈ ਭੋਜਨ ਲੈ ਕੇ ਆ ਜਾਇਆ ਕਰੇ।

੧੫ ਉਸਨੂੰ ਆਪਣੇ ਹੱਥੀਂ ਆ ਕੇ ਛਕਾਇਆ ਕਰੇ।

੧੬ ਜਿਸ ਵੇਲੇ ਰਾਤ ਪੈ ਜਾਂਦੀ ਸਾਰੇ ਲੋਕ ਸੌਂ ਜਾਂਦੇ।

੧੭ ਉਸ ਵੇਲੇ ਦੋਵੇਂ ਮਿਲ ਕੇ ਵਿਹਾਰ ਕਰਦੇ ਸਨ ॥੨੩॥

੧੮ ਇਸ ਢੰਗ ਨਾਲ ਉਸ ਕੁਮਾਰੀ ਨੇ ਬਹੁਤ ਸੁਖ ਮਾਣੇ।

੧੯ ਤੇ ਸਾਰੇ ਲੋਕ ਵਿਸ਼ਵਾਸ਼ ਵਿਚ ਲੈ ਲਏ।

੨੦ ਲੋਕ ਉਸਨੂੰ ਸੰਤ ਰੂਪ ਸਾਧੂ ਸਮਝਦੇ।

੨੧ ਰਾਜਾ ਕਰਕੇ ਕੋਈ ਵੀ ਨਾ ਪਛਾਣੇ ॥੨੪॥

੨੨ ਇਕ ਦਿਨ ਉਹ ਰਾਜਕੁਮਾਰੀ ਆਪਣੇ ਪਿਤਾ ਪਾਸ ਗਈ

੨੩ ਤੇ ਉਸਨੂੰ ਕੌੜੇ (ਕਠੋਰ) ਸਬਦ ਜਾ ਬੋਲੇ, ਜਿਸ ਤੋਂ

੨੪ ਰਾਜਾ ਬਹੁਤ ਗੁੱਸੇ ਵਿਚ ਆ ਗਿਆ, ਕ੍ਰੋਧ ਵਿਚ

੨੫ ਆ ਕੇ ਪੁੱਤਰੀ ਨੂੰ ਬਣਵਾਸ ਜਾਣ ਦਾ ਹੁਕਮ ਦੇ ਦਿੱਤਾ ॥੨੫॥

੨੬ ਬਣਵਾਸ ਦਾ ਹੁਕਮ ਸੁਣ ਕੇ ਲੋਕਾਂ ਸਾਹਮਣੇ ਵਿਖਾਵੇ ਮਾਤਰ ਬਹੁਤ ਰੋ ਕੇ ਦੱਸਿਆ।

੨੭ ਓਦਾਂ ਦਿਲ ਵਿਚ ਬੜੀ ਪ੍ਰਸੰਨ ਸੀ, ਤੇ

੨੮ ਕਹਿੰਦੀ ਸੀ ਕਿ ਰੱਬ ਨੇ ਮੇਰਾ ਕੰਮ ਠੀਕ ਕਰ ਦਿੱਤਾ।

੨੯ ਜਿਹੜਾ ਪਿਤਾ ਨੇ ਮੈਨੂੰ ਬਣਵਾਸ ਦੇ ਦਿੱਤਾ ਹੈ ॥੨੬॥

੩੦ ਰਾਜੇ ਨੇ ਆਪਣੇ ਸੇਵਕਾਂ (ਵਜੀਰਾਂ) ਨੂੰ ਕਿਹਾ ਕਿ।

੩੧ ਇਸ ਮੇਰੀ ਪੁੱਤਰੀ ਨੂੰ ਹੁਣੇ ਘਰ ਚੋਂ ਕੱਢ ਦਿਓ।

੩੨ ਜਿੱਥੇ ਵਣ ਬਹੁਤ ਭਿਆਨਕ ਹੋਵੇ।

੩੩ ਇਸਨੂੰ ਹੁਣੇ ਛੇਤੀ ਉਥੇ ਛੱਡ ਆਓ ॥੨੭॥

੩੪ ਸੇਵਕ ਉਸਨੂੰ ਨਾਲ ਲੈ ਕੇ ਚਲੇ ਗਏ।

੩੫ ਉਸਨੂੰ ਲਿਜਾ ਕੇ ਵਣ ਵਿਚ ਛੱਡ ਆਏ।

੩੬ ਉਹ ਰਾਜਾ ਉਥੇ ਆ ਗਿਆ (ਜਿਹੜਾ ਫਕੀਰ ਬਣਿਆ ਹੋਇਆ ਸੀ)।

੩੭ ਉਥੇ ਹੀ ਉਸ ਤੋਂ ਆਸਣ ਲਿਆ ॥੨੮॥

੩੮ ਪਹਿਲਾਂ ਉਸ ਨਾਲ ਸਮੂਹਿਕ ਵਿਹਾਰ ਕੀਤਾ।

੩੯ ਤਰ੍ਹਾਂ-ਤਰ੍ਹਾਂ ਦੇ ਭੋਗਾਂ ਨਾਲ ਤ੍ਰਿਪਤ ਹੋਏ।

੪੦ ਫਿਰ ਰਾਜੇ ਨੇ ਉਸਨੂੰ ਘੋੜੇ ਤੇ ਬਿਠਾ ਲਿਆ।

੪੧ ਆਪਣੇ ਨਗਰ ਦੇ ਰਾਹ ਪੈ ਗਿਆ (ਅਲਿਗੰਜ ਮਤੀ ਨੇ ਪੇਕੇ ਘਰ ਦਾ ਮੋਹ ਤਿਆਗ ਦਿੱਤਾ॥੨੯॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੫੭ਵੀਂ ਕਥਾ ਸਮਾਪਤ ਹੈ॥੨੫੭॥੪੮੫੫॥ਚਲਦਾ॥

---

੪੨ ਚੌਪਈ ॥ ਇਕ ਹੰਸ ਧੁਜ ਰਾਜਾ ਸੁਣੀਂਦਾ ਸੀ।

੪੩ ਜਿਸਨੂੰ ਬੜਾ ਬਲੀ ਤੇ ਪ੍ਰਤਾਪੀ ਜੱਗ ਮੰਨਦਾ ਸੀ।

੪੪ ਕੇਸੋ ਤਮਾ ਉਸਦੀ ਇਸਤਰੀ ਸੀ।

੪੫ ਉਸ ਜਿਹੀ ਨਾ ਕੋਈ ਸੁਣੀ ਹੈ ਨਾ ਨੇਤਰਾਂ ਨਾਲ ਵੇਖੀ ਹੈ ॥੧॥

੪੬ ਹੰਸ ਮਤੀ ਉਸਦੇ ਘਰ ਇਕ ਪੁੱਤਰੀ ਸੀ।

੪੭ ਜਿਸਨੇ ਵਿਆਕਰਣ ਤੇ ਕੋਕ ਸ਼ਾਸ਼ਤਰ ਆਦਿ ਪੜ੍ਹੇ ਹੋਏ ਸਨ।

੪੮ ਉਸ ਜਿਹਾ ਹੋਰ ਨਹੀਂ ਸੀ ਕੋਈ ਜਗਤ ਦੇ ਵਿਚ।

੪੯ ਥੱਕ ਜਾਂਦਾ ਸੀ......

ਨਿਰਖਤ ਰਵਿ ਮਗ ਮੈ ॥੨॥ ¹ਅੜਿਲ ॥ ਅਤਿ ਸੁੰਦਰਿ ਵਹ ਬਾਲ, ਜਗਤ ਮਹਿ ਜਾਨਿਯੈ ॥ ²ਜਿਹ ਸਮ ਅਵਰ ਸੁੰਦਰੀ, ਕਹੂੰ ਨ ਬਖਾਨਿਯੈ ॥ ³ਜੋਬਨ ਜੇਬ ਅਧਿਕ ਤਾ ਕੇ ਤਨ ਰਾਜਈ॥ ⁴ਹੋ ਨਿਰਖਿ, ਚੰਦ੍ਰ ਅਰੁ ਸੂਰ, ਮਦਨ, ਛਬਿ, ਲਾਜਈ॥੩॥ ⁵ਰੂਪ ਕੁਅਰ ਸੁ ਕੁਮਾਰ, ਜਬੈ ਅਬਲਾ ਲਹਾ ॥ ⁶ਜਾ ਸਮ ਨਿਰਖਾ ਕਹੂੰ ਨ ਕਹੂੰ ਕਿਨਹੂੰ ਕਹਾ ॥ ⁷ਜਬ ਵਹ ਰਾਜ ਸਭਾ ਮਹਿ ਬੈਠਤ ਆਇਕੈ ॥ ⁸ਹੋ ਸਭ ਇਸਤ੍ਰਿਨ ਕੇ ਚਿਤ ਕਹੱ, ਲੇਤ ਚੁਰਾਇਕੈ ॥੪॥ ⁹ਚੌਪਈ ॥ ਰਾਜ ਸੁਤਾ, ਇਕ ਸਖੀ ਬੁਲਾਈ ॥ ¹⁰ਸਿਖੈ, ਕੁਅਰ ਕੇ ਪਾਸ ਪਠਾਈ ॥ ¹¹ਕੋਟਿ ਜਤਨ ਕਰਿ ਤਿਹ ਹਯਾਂ ਲਯਾਵਹੁ ॥ ¹²ਮੁਖ ਮਾਂਗਹੁ ਜੋਈ, ਸੋਈ ਪਾਵਹੁ ॥੫॥ ¹³ਅੜਿਲ ॥ ਬਯਾਕੁਲ ਰਾਜ ਕੁਅਰਿ ਜਬੈ ਸਹਚਰੀ ਨਿਹਾਰੀ ॥ ¹⁴ਮਤਿ ਨ ਕੁਅਰਿ ਮਰਿ ਜਾਇ ਇਹੈ ਜਿਯ ਮਾਂਹਿ ਬਿਚਾਰੀ ॥ ¹⁵ਚਲੀ ਸਕਲ ਡਰ ਡਾਰਿ ਪਹੂਚੀ ਜਾਇ ਤਹੱ ॥ ¹⁶ਹੋ ਬੈਠੇ ਸੇਜ ਸਵਾਰਿ ਤਵਨ ਕੋ ਮਿਤ੍ਰ ਜਹੱ ॥੬॥ ¹⁷ਚੌਪਈ ॥ ਜਯੋਂ ਤਯੋਂ ਕਰਿ ਤਾਂਕੌ ਤਹੱ ਲਯਾਈ ॥ ¹⁸ਬਾਤ ਮਿਲਨ ਕੀ ਤਿਹੱ ਨ ਜਤਾਈ ॥ ¹⁹ਤਬ ਵਹ ਧਾਮ ਕੁਅਰਿ ਕੇ ਆਯੋ ॥ ²⁰ਰਾਜ ਸੁਤਾ ਨਿਰਖਤ ਸੁਖ ਪਾਯੋ ॥੭॥ ²¹ਤਾਕੌ ਕਹੀ ਆਨਿ ਮੋਕੌ ਭਜੁ ॥ ²²ਲਾਜ ਸਾਜ ਸਭ ਹੀ ਅਬ ਹੀ ਤਜੁ ॥ ²³ਮਿਥਨ ਭੇਦ ਜਬ ਮੀਤ ਪਛਾਨਾ ॥ ²⁴ਧਰਮ ਛੁਟਨ ਤੇ ਅਧਿਕ ਡਰਾਨਾ卐 ॥੮॥ ²⁵ਦੋਹਰਾ ॥ ਸੁੰਦਰਿ ਅਧਿਕ ਕਹਾਇ ਜਗ, ਜਨਮ ਰਾਜ ਗ੍ਰਿਹ ਪਾਇ ॥ ²⁶ਢੀਠ, ਰਮਿਯੋ ਮੋ ਸੋਂ ਚਹੈਂ; ਅਜਹੂੰ ਨ ਨਿਲਜ[1] ਲਜਾਇ ॥੯॥ ²⁷ਚੌਪਈ ॥ ਜਬ ਤੁਹਿ ਮੈ ਨਿਰਖਤ ਛਬਿ ਭਈ ॥ ²⁸ਲੋਕ ਲਾਜ ਤਬ ਹੀ ਤਜ ਦਈ ॥ ²⁹ਧਰਮ ਕਰਮ ਮੈ ਕਛੂ ਨ ਜਾਨਾ ॥ ³⁰ਤਵ ਦੁਤਿ ਲਖਿ ਮੂਰ ਜੀਯ ਬਿਕਾਨਾ ॥੧੦॥ ³¹ਸੁਨ ਤਰਨੀ ਮੈ ਤੋਹਿ ਨ ਭਜੌ[2] ॥ ³²ਧਰਮ ਆਪਨੋ ਕਬਹੂੰ ਨ ਤਜੌਂ ॥ ³³ਜਬ ਤੇ ਕ੍ਰਿਪਾਨੰਦ ਮੁਹਿ ਜਾਯੋ ॥ ³⁴ਇਹੈ ਮਿਸ੍ਰ ਉਪਦੇਸ ਬਤਾਯੋ ॥੧੧॥ ³⁵ਦੋਹਰਾ ॥ ਪਰ ਨਾਰੀ ਕੀ ਸੇਜ ਪਰ, ਭੂਲਿ ਨ ਦੀਜਹੁ ਪਾਇ ॥ ³⁶ਕਾਮ ਭੋਗ ਨਹਿ ਕੀਜਿਯਹੁ ਤਾ ਸੋ ਰੁਚਿ ਉਪਜਾਇ✻ ॥੧੨॥ ³⁷ਚੌਪਈ ॥ ਅਬ ਤੁਮਰੇ ਮੈ ਕਰਮ ਨਿਹਾਰੇ ॥ ³⁸ਕਹਿਹੌ ਰਾਜਾ ਪਾਸ ਸਵਾਰੇ ॥ ³⁹ਤੋਹਿ ਸਦਨ ਤੇ ਪਕਰਿ ਮੰਗੈਹੌ ॥ ⁴⁰ਅਨਿਕ ਭਾਂਤਿ ਸਾਸਨਾ ਦਿਵੈਹੌ ॥੧੩॥ ⁴¹ਦੋਹਰਾ ॥ ਪਰਦਾ ਤੁਮਰੋ ਫਾਰਿਹੌ ਤੁਮਰੇ ਪਿਤਾ ਹਜੂਰਿ ॥ ⁴²ਤੇਕਹੱ ਦੇਸ ਨਿਕਾਰਿ ਹੌ ਕੂਕ੍ਰਨਿ ਕੀ ਜਯੋਂ ਕੂਰ ॥੧੪॥ ⁴³ਚੌਪਈ ॥ ਜਰਿ ਬਰਿ ਗਈ, ਨਾਮੂ ਕੁਤਿਯਾ ਸੁਨਿ ॥ ⁴⁴ਕੋਪ ਕਿਯਾ ਅਤਿ ਹੀ ਮਾਥੋ ਧੁਨਿ ॥ ⁴⁵ਪ੍ਰਥਮ ਇਸੀ ਕਹੱ ਅਬੈ

---

1. ਨਿਲੱਜ - ਅਧਕ ਲਾ ਕੇ ਪੜ੍ਹੋ, 2. ਭਜੌ - ਪੋਲਾ ਬੋਲੋ ।

卐ਇੱਥੋਂ ਤੱਕ ਰਾਜ ਕੁਮਾਰ (ਰੂਪ ਕੰਵਰ) ਨੀਤੀ ਅਤੇ ਧਰਮ ਅਨੁਸਾਰ ਠੀਕ ਸੀ ਕਿਉਂਕਿ ਮਨੁਸ਼ ਦੇਹ ਲਈ ਧਰਮ ਹੀ ਧੁਰਾ ਹੈ । ਮਹਾਂ ਭਾਰਤ ਸਮੇਂ ਸ੍ਰੀ ਕ੍ਰਿਸ਼ਨ ਨੇ ਵੀ ਅਰਜੁਨ ਨੂੰ ਉਪਦੇਸ ਕਰਦਿਆਂ ਕਿਹਾ ਸੀ ਕਿ ਹੇ ਅਰਜੁਨ ਆਪਣਾ ਧਰਮ ਪਾਲਣ ਨਾ ਕਰਨਾ ਬਦਨਾਮੀ ਅਤੇ ਕਲੰਕ ਦਾ ਕਾਰਨ ਭਾਵ 'ਟਿੱਕਾ' ਹੈ ਜੋ ਬਦਨਾਮੀ ਮਰਨ ਤੋਂ ਵੀ ਵਧੇਰੇ ਬੁਰੀ ਹੁੰਦੀ ਹੈ । ਮਹਾਂ ਕਵੀ ਮੀਰ ਨੇ ਧਰਮ ਦੇ ਬਦਲੇ ਮੌਤ ਵਿਹਾਜਣ ਨੂੰ ਜੀਵਨ ਦਾ ਇਕ ਪੜਾਓ ਮੰਨਿਆ । ਆਪ ਲਿਖਦੇ ਹਨ "ਮੌਤ ਇਕ ਜ਼ਿੰਦਗੀ ਦਾ ਵਕਫਾ ਹੈ ਯਾਨੀ ਆਗੇ ਬੜੇਂਗੇ ਦਾਮ ਲੈ ਕਰ" ਇਹ ਠੀਕ ਹੈ ਮੌਤ ਤੋਂ ਹਰ ਪ੍ਰਾਣੀ ਮਾਤਰ ਨੂੰ ਡਰ ਆਉਂਦਾ ਹੈ ਪਰ ਧਰਮੀ ਪੁਰਸ਼ ਨੂੰ ਧਰਮ ਦੇ ਬਦਲੇ ਵਿਚ ਮੌਤ ਦਾ ਵਣਜ ਸਸਤਾ ਜਾਪਦਾ ਹੈ । ਇਸ ਲਈ ਰੂਪ ਕੰਵਰ ਨੇ ਮੌਤ ਦੀ ਪ੍ਰਵਾਹ ਨਹੀਂ ਕੀਤੀ । ਪਰਇਸਤਰੀ ਦੀ ਸੇਜ ਦੇ ਬਦਲੇ ਧਰਮ ਦੀ ਕੁਰਬਾਨੀ ਨਹੀਂ ਕੀਤੀ । ਬਲ ਕਿ ਹੰਸ ਮਤੀ ਨੂੰ ਸਮਝਾਇਆ ਕਿ ਇਤਨੀ ਸੁੰਦਰਤਾ ਅਤੇ ਰਾਜ ਘਰਾਣੇ ਵਿਚ ਜਨਮ ਲੈ ਕੇ ਕੁਲ ਨੂੰ ਕਲੰਕਤ ਕਰਨਾ ਤੇਰੇ ਲਈ ਸ਼ੋਭਾ ਜਨਕ ਨਹੀਂ ।

✻ ਇੱਥੋਂ ਤੱਕ ਉਹ ਆਪਣੇ ਅਸੂਲ 'ਤੇ ☛

......ਸੂਰਜ ਰਾਹ ਜਾਂਦੀ ਨੂੰ ਵੇਖ ਕੇ ॥੨॥

੧ ਅੜਿਲ। ਉਹ ਕੁਮਾਰੀ ਜਗਤ ਵਿਚ ਬਹੁਤ ਸੁੰਦਰ ਜਾਣੀ ਜਾਂਦੀ ਸੀ।

੨ ਜਿਸ ਜਿਹੀ ਹੋਰ ਸੁੰਦਰੀ ਕਿਤੇ ਨਹੀਂ ਕਹੀ ਜਾਂਦੀ ਸੀ।

੩ ਉਸਦੇ ਸਰੀਰ ਤੇ ਸੁੰਦਰਤਾ ਅਤੇ ਜਵਾਨੀ ਬਹੁਤ ਸੀ।

੪ ਚੰਦ, ਸੂਰਜ ਅਤੇ ਕਾਮਦੇਵ ਉਸਦੀ ਸੋਭਾ ਨੂੰ ਵੇਖ ਕੇ ਸ਼ਰਮਿੰਦ ਹੋ ਜਾਂਦੇ ਸਨ ॥੩॥

੫ ਜਦੋਂ ਹੰਸਮਤੀ ਰੂਪ ਕੁਅਰ ਰਾਜਕੁਮਾਰ ਨੂੰ ਵੇਖਿਆ।

੬ ਜਿਸਦੇ ਜਿਹਾ ਨਾ ਤਾਂ ਕਿਸੇ ਨੇ ਦੇਖਿਆ ਹੀ ਸੀ ਨਾ ਦੱਸਿਆ ਸੀ।

੭ ਜਿਸ ਵੇਲੇ ਉਹ ਰਾਜ ਸਭਾ ਵਿਚ ਆ ਕੇ ਬੈਠਦਾ।

੮ ਤਾਂ ਸਾਰੀਆਂ ਇਸਤਰੀਆਂ ਦੇ ਦਿਲ ਚੁਰਾ ਲੈਂਦਾ ॥੪॥

੯ ਚੌ: ॥ ਰਾਜੇ ਦੀ ਪੁੱਤਰੀ ਨੇ ਇਕ ਗੋਲੀ ਬੁਲਾਈ।

੧੦ ਉਸਨੂੰ ਸਮਝਾ ਕੇ ਰਾਜ ਕੁਮਾਰ ਦੇ ਪਾਸ ਭੇਜ ਦਿੱਤਾ।

੧੧ ਤੇ ਕਿਹਾ ਕਿ ਭਾਵੇਂ ਤੈਨੂੰ ਕਰੋੜ ਯਤਨ ਕਰਨੇ ਪੈਣ ਉਸ ਨੂੰ ਇੱਥੇ ਬੁਲਾਕੇ ਲਿਆ।

੧੨ ਜੋ ਤੂੰ ਮੂੰਹੋਂ ਮੰਗੇਂਗੀ, ਉਹੀ ਤੈਨੂੰ ਮਿਲ ਜਾਇਗਾ ॥੪॥

੧੩ ਅੜਿਲ॥ ਜਦੋਂ ਗੋਲੀ ਨੇ ਰਾਜਕੁਮਾਰੀ ਨੂੰ ਪ੍ਰੇਸ਼ਾਨ ਹੋਈ ਵੇਖਿਆ ਤਾਂ ਉਸਨੇ ਕਿਹਾ ਕਿ

੧੪ ਕਿਤੇ ਰਾਜ ਕੁਮਾਰੀ ਮਰ ਹੀ ਨਾ ਜਾਏ, ਇਹ ਉਸ ਨੇ ਆਪਣੇ ਦਿਲ ਵਿਚ ਸੋਚਿਆ।

੧੫ ਸਾਰੇ ਡਰ ਭੈ ਸੁੱਟ ਕੇ ਚਲ ਪਈ ਤੇ ਉਥੇ ਜਾ ਪਹੁੰਚੀ।

੧੬ ਜਿਥੇ ਉਸਦਾ ਮਿੱਤਰ ਪਲੰਘ ਤੇ ਸੰਵਾਰਕੇ ਬੈਠਾ ਸੀ ॥੬॥

੧੭ ਚੌਪਈ। ਗੋਲੀ ਜਿਉਂ ਤਿਉਂ ਕਰਕੇ ਉਸਨੂੰ ਲੈ ਆਈ।

੧੮ ਉਸ ਨਾਲ ਜਿਸਮ-ਮੇਲ ਵਾਲੀ ਗੱਲ ਕੋਈ ਨਹੀਂ ਦੱਸੀ।

੧੯ ਜਿਸ ਵੇਲੇ ਉਹ ਕੁਮਾਰੀ ਦੇ ਘਰ ਆ ਗਿਆ।

੨੦ ਰਾਜ ਪੁੱਤਰੀ ਵੇਖ ਕੇ ਬਹੁਤ ਪ੍ਰਸੰਨ ਹੋ ਗਈ ॥੭॥

੨੧ ਰਾਜ ਸੁਤਾ ਨੇ ਉਸਨੂੰ ਕਿਹਾ ਕਿ ਆ ਮੇਰੇ ਨਾਲ ਵਿਹਾਰ ਕਰ।

੨੨ ਲਾਜ ਜਾਂ ਸੰਗ (ਸ਼ਰਮ) ਸਭ ਹੁਣੇ ਲਾਹ ਦੇਹ।

੨੩ ਜਦੋਂ ਉਸ ਪ੍ਰੇਮੀ ਨੇ ਕਾਮ ਕੇਲ ਦੀ ਗੱਲ ਜਾਣੀ।

੨੪ ਤਾਂ ਉਹ ਆਪਣਾ ਧਰਮ ਛੁੱਟਣ ਤੋਂ ਬਹੁਤ ਡਰਿਆ ਤੇ ਕਿਹਾ ਕੇ ਐ ਰਾਜ ਕੁਮਾਰੀ ॥੮॥

੨੫ ਦੋ: ॥ ਤੂੰ ਆਪ ਨੂੰ ਬਹੁਤ ਸੁੰਦਰ ਕਹਾ ਕੇ ਅਤੇ ਜਗਤ ਵਿਚ ਆ ਕੇ ਜਨਮ ਉਚ ਘਰਾਣੇ ਰਾਜੇ ਦੇ ਘਰ ਲੈਕੇ।

੨੬ ਐ ਬੇਸ਼ਰਮ, ਕੀ ਤੂੰ ਮੇਰੇ ਨਾਲ ਮਿਲਣਾ ਚਹੁੰਦੀ ਹੈ ਐ ਨਿਲੱਜ ਤੈਨੂੰ ਆਪਣੀ ਸ਼ਰਮ ਨਹੀਂ ? ॥੯॥

੨੭ ਚੌ: (ਕੁਮਾਰੀ ਕਹਿੰਦੀ ਹੈ ਕਿ) ਜਦੋਂ ਮੈਂ ਤੇਰੀ ਸੁੰਦਰਤਾ ਵੇਖੀ।

੨੮ ਲੋਕ ਲਾਜ ਤਾਂ ਮੈਂ ਉਸੇ ਵੇਲੇ ਤਿਆਗ ਦਿੱਤੀ।

੨੯ ਧਰਮ ਕਰਮ ਨੂੰ ਮੈਂ ਨਹੀਂ ਜਾਣਦੀ।

੩੦ ਤੇਰੇ ਸੁਹੱਪਣ ਨੂੰ ਤੱਕ ਕੇ ਮੇਰਾ ਦਿਲ ਵਿਕ ਗਿਆ ॥੧੦॥

੩੧ ਸੁਣ ਮੁਟਿਆਰ, ਮੈਂ ਤੇਰੇ ਨਾਲ ਸੁਮੇਲ ਨਹੀਂ ਕਰਾਂਗਾ।

੩੨ ਮੈਂ ਆਪਣਾ ਧਰਮ ਨਹੀਂ ਛੱਡਾਂਗਾ।

੩੩ ਜਦ ਤੋਂ ਮੈਨੂੰ ਕਿਰਪਾ ਨੰਦ ਨੇ ਜਨਮ ਦਿੱਤਾ ਹੈ।

੩੪ ਮੈਨੂੰ ਇਹ ਬ੍ਰਾਹਮਣ ਨੇ ਉਪਦੇਸ਼ ਦਿਤਾ ਹੈ ॥੧੧॥

੩੫ ਦੋਹਰਾ॥ ਕਿ ਪਰਾਈ ਇਸਤਰੀ ਦੀ ਸੇਜ ਤੇ ਭੁਲਕੇ ਵੀ ਪੈਰ ਨਹੀਂ ਧਰਨਾ ਅਤੇ ਕਿਹਾ।

੩੬ ਕਦੇ ਵੀ ਪਰਾਈ ਇਸਤਰੀ ਨਾਲ ਭੋਗ ਨਹੀਂ ਕਰਨਾ ਮਾਨਸਿਕ ਪ੍ਰਸੰਨਤਾ ਲਈ ॥੧੨॥

੩੭ ਚੌਪਈ॥ ਹੁਣ ਮੈਂ ਤੇਰੀ ਕਰਤੂਤ ਵੇਖ ਲਈ ਹੈ।

੩੮ ਜੋ ਮੈਂ ਰਾਜੇ ਪਾਸ ਜਾ ਕੇ ਚੰਗੀ ਤਰ੍ਹਾਂ ਦੱਸਾਂਗਾ।

੩੯ ਤੈਨੂੰ ਘਰ ਵਿਚੋਂ ਪਕੜ ਕੇ ਮੰਗਾਵਾਂਗਾ।

੪੦ ਅਨੇਕ ਤਰ੍ਹਾਂ ਦੀ ਤਾੜਨਾ ਦੁਆਵਾਂਗਾਂ ॥੧੩॥

੪੧ ਦੋਹਰਾ॥ ਤੇਰੇ ਪਿਤਾ ਦੇ ਕੋਲ ਤੇਰੇ ਇਹਨਾਂ ਕਰਮਾਂ ਦਾ ਪਰਦਾ ਪਾੜਾਂਗਾ।

੪੨ "ਕੂਰ" ਹੇ ਝੂਠੇ ਕੰਮ ਕਰਨ ਵਾਲੀਏ ਕੁਕਰਮਣੇ, ਤੈਨੂੰ ਦੇਸ ਨਿਕਾਲਾ ਦੁਆਵਾਂਗਾ ਜਿਵੇਂ ਕੁੱਤਿਆਂ ਨੂੰ ਘਰ ਤੋਂ ਡੰਡੇ ਮਾਰ ਕੇ ਕੱਢੀਦਾ ਹੈ ॥੧੪॥

੪੩ ਚੌਪਈ॥ ਇਹ ਸੁਣਕੇ ਉਹ ਰਾਜ ਕੁਮਾਰੀ ਜਲ-ਬਲ ਕੇ ਕੋਲਾ ਹੋ ਗਈ ਜਦੋਂ ਉਸਨੂੰ ਕੁੱਤੀ ਦਾ ਨਾਮ ਲਿਆ।

੪੪ ਬਹੁਤ ਹੀ ਕ੍ਰੋਧ ਵਿਚ ਆ ਗਈ ਅਤੇ ਮੱਥੇ ਤੇ ਹੱਥ ਰੱਖ ਕੇ ਮੱਥਾ ਧੁਨਿਆ।

੪੫ ਅਤੇ ਦਿਲ ਵਿਚ ਕਿਹਾ ਕਿ ਪਹਿਲਾਂ ਇਸੇ ਨੂੰ ਹੁਣੇ ਮਾਰ ਦਿਆਂ।

---

ਠੀਕ ਆ ਰਿਹਾ ਸੀ ਪ੍ਰੰਤੂ ਹਵਾ ਦਾ ਰੁਖ ਤੇ ਹੜ ਦੇ ਪਾਣੀ ਦੇ ਬਹਾਓ ਨੂੰ ਪਛਾਨਣਾ ਇਕ ਅਕਲਮੰਦੀ ਹੈ। ਜਿਸ ਲਈ ਸਿਆਣਿਆ ਦਾ ਕਥਨ ਹੈ "ਕਿ ਅਕਲ ਬਿਨਾਂ ਖੂਹ ਖਾਲੀ" ਉਸ ਨੂੰ ਇਹ ਗੱਲਾਂ ਕਹਿਣੀਆਂ ਮੂਰਖਾਂ ਦਾ ਅਲਕਾਬ ਦਿੰਦੀਆ ਹਨ। ਜੋ ਉਸਨੇ ਕਹਿ ਕੇ ਕੁਮਾਰੀ ਨੂੰ ਕ੍ਰੋਧਿਤ ਕਰਕੇ ਆਪਣੀ ਅਤੇ ਆਪਣੇ ਵਿੱਦਿਆ ਦਾਤੇ ਦੀ ਮੌਤ ਸਹੇੜ ਲਈ। ਇਸ ਸੱਚ ਨਾਲੋਂ ਉਹ ਝੂਠ ਖਰਾ ਹੈ, ਜਿਸ ਨਾਲ ਸੱਪ ਤਾਂ ਮਰ ਜਾਵੇ ਪਰ ਆਪਣੀ ਜਾਨ ਬਚਾ ਲਈ ਜਾਵੇ। ਇਹੋ ਜਿਹੇ ਮੌਕੇ ਕਿਸੇ 'ਤੇ ਉਕਤੀ ਜੁਗਤੀ ਤੋਂ ਕੰਮ ਲੈਣਾਂ ਹੀ ਸਿਆਣਪ ਹੈ। ਮਿਸਾਲ ਦੇ ਤੌਰ 'ਤੇ ਆਨੰਦਪੁਰ ਸਾਹਿਬ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ਜਿਥੇ ਗੁਰੂ ਦੇ ਸਿੰਘ ਸਜਦੇ ਸਨ ਉਥੇ ਕਵੀ ਤੇ ਵਿਦਵਾਨ ਲੋਕ ਵੀ ਸੁਭਾਇਮਾਨ ਸਨ। ਗੁਰੂ ਜੀ ਜਿੱਥੇ ਆਪ ਕਵੀਆਂ ਦੇ ਸਿਰਤਾਜ ਅਤੇ ਵਿੱਦਿਆ ਦਾ ਠਾਠਾਂ ਮਾਰਦਾ ਸਮੁੰਦਰ ਸਨ ਉਥੇ ਵਿੱਦਿਆ ਦਾ ਭੰਡਾਰਾ ਵੀ ਜਾਰੀ ਸੀ। ਸੰਸਕ੍ਰਿਤ ਗੁਲਾਮ ਹੋ ਚੁੱਕੀ ਸੀ, ਫਾਰਸੀ ਦਾ ਬੋਲਬਾਲਾ ਸੀ। ਗੁਰੂ ਜੀ ਨੇ ਕਾਂਸੀ ਵਿਚ ਸਿੰਘਾਂ ਨੂੰ ਭੇਜ ਕੇ ਫਿਰ ਸੰਸਕ੍ਰਿਤ ਦੀ ਬਾਂਹ ਫੜੀ ਸੀ। ਕੁਝ ਪੰਡਿਤਾਂ ਨੂੰ ਸੱਦ ਕੇ ਇਸ ਨੂੰ ਸਹਾਰਾ ਦਿਤਾ ਕਾਂਸੀ, ਹਰਦੁਵਾਰ ਅਤੇ ਪੰਡਿਤ ਦੀਨ ਦਿਆਲ ਦੇ ਆਸ਼ਰਮ ਤੋਂ ਇਸ ਦੀ ਜਿਉਤੀ ਜਲਾਈ ਸੀ। ਜੋ ਸੰਸਕ੍ਰਿਤ ਦੇ ਗਰੰਥਾਂ ਨੂੰ ਪੰਜਾਬੀ ਵਿਚ ਉਲੀਕਿਆ। ਜਿਸ ਕਾਫਲੇ ਵਿਚ ਰਲ ਕੇ ਜੋਗਾ ਸਿੰਘ ਸੂਰ ਬੀਰਤਾ ਸੰਤ ਸਪਾਹੀ ਸੇਵਾ ਤੇ ਸਿਖੀ ਆਦਿ ਦਾ ਉਤਮ ਨਮੂਨਾ ਤੇ ਆਪਣੀ ਸਖਸ਼ੀਅਤ ਹੁਸਨ ਤੇ ਜਵਾਨੀ ਪੇਸ਼ ਕਰ ਰਿਹਾ ਸੀ। ਜਿਸਤੇ ਮੁਤਾਸਰ ਹੋ ਕੇ ਦਸਮੇਸ਼ ਪਿਤਾ ਨੇ ਇਕ ਦਿਨ ਜੋਗਾ ਸਿੰਘ ਨੂੰ ਭਰੇ ਦੀਵਾਨ ਵਿਚ ਸਨਮਾਨਤ ਕੀਤਾ ਤੇ ਕੰਡ ਤੇ ਥਾਪੀ ਦੇ ਕੇ ਕਿਹਾ ਸੀ ਇਹ ਹੈ ਸਾਡਾ ਪੁੱਤ ਸੰਤ ਸਿਪਾਹੀ, ਜਿਸ ਦੀ ਮਿਸਾਲ ਅਸੀਂ ਸਾਰੇ ਸਿੱਖਾਂ ਨੂੰ ਇਹੋ ਜਿਹਾ ਵੇਖਣਾ ਚਾਹੁੰਦੇ ਹਾਂ। ਜਿਸ ਕਰਕੇ ਸਾਰੇ ਅਨੰਦਪੁਰ ਦਾ ਧਿਆਨ ਇਸ ਗਭਰੂ ਵਲ ਖਿਚਿਆ ਗਿਆ। ਉਹ ਇਤਨਾਂ ਸੁੰਦਰ ਅਤੇ ਜਵਾਨ ਨਿਕਲ ਰਿਹਾ ਸੀ ਕਿ ਕੋਈ ਵੀ ਵੇਖਣ ਵਾਲਾ ਉਸ ਵੱਲ ਖਿਚਿਆ ਜਾਂਦਾ ਸੀ। ਅਨੰਦਪੁਰੀ ਸਵਰਗੀ ਨਗਰੀ ਸ੍ਰੀ ਗੁਰੂ ਤੇਗ ਬਹਾਦੂਰ ਨੇ ਵਸਾਈ ਸੀ। ਜਿਸ ਲਈ ਏਕਤਾ ਦੇ ਮੁਦਈ ਨੇ ਏਕਤਾ ਕਾਇਮ ਕਰਨ ਲਈ ਜਿਥੇ ਹਿੰਦੂਆਂ ਨੂੰ ਥਾਂ

ਸੰਘਾਰੋ ॥ [੧]ਬਹੁਰਿ ਮਿਸ੍ਰ ਯਾ ਕੇ ਕਹੁ ਮਾਰੋ ॥੧੫॥ [੨]ਜਿਨ ਤੁਹਿ ਯਹ ਉਪਦੇਸ ਦ੍ਰਿੜਾਯੋ॥ [੩]ਤਾ ਤੇ ਮੋ ਸੌ ਨ ਭੋਗ ਕਮਾਯੋ॥ [੪]ਕੈ ਜੜ੍ਹ ਆਨਿ ਅਬੈ ਮੁਹਿ ਭਜੋ॥ [੫]ਨਾਤਰ ਆਸ ਪ੍ਰਾਨ ਕੀ ਤਜੋ ॥੧੬॥ [੬]ਮੂਰਖ ਤਿਹ ਰਤਿ ਦਾਨ ਨ ਦੀਯਾ ॥ [੭]ਗ੍ਰਿਹ ਅਪਨੇ ਕਾ ਮਾਰਗ ਲੀਯਾ ॥ [੮]ਅਨਿਕ ਭਾਂਤਿ ਤਿਨ ਕਿਯਾ ਧਿਕਾਰਾ ॥ [੯]ਪਾਇਨ ਪਰੀ, ਲਾਤ ਸੌ ਮਾਰਾ ॥੧੭॥ [੧੦]ਰਾਜ ਸੁਤਾ ਕ੍ਰੁੱਧਿਤ ਅਤਿ ਭਈ ॥ [੧੧]ਇਹੱ ਜੜ ਮੁਹਿ ਰਤਿ ਦਾਨ ਨ ਦਈ ॥ [੧੨]ਪ੍ਰਥਮ ਪਕਰਿ ਕਰਿ ਯਾਹਿ ਸੰਘਾਰੋ ॥ [੧੩]ਬਹੁਰਿ ਮਿਸ੍ਰ ਯਾ ਕੇ ਕਹੱ ਮਾਰੋ ॥੧੮॥ [੧੪]ਅੜਿਲ ॥ ਤਮਕਿ ਤੇਗ ਕੋ ਤਬ ਤਿਹੱ ਘਾਇ ਪ੍ਰਹਾਰਿਯੋ ॥ [੧੫]ਤਾਹਿ ਪੁਰਖ ਕਹੱ ਮਾਰਿ ਠੌਰ ਹੀ ਡਾਰਿਯੋ ॥ [੧੬]ਐਂਚਿ ਤਵਨ ਕੀ ਲੋਥਿ ਦਈ ਤਰ ਡਾਰਿਕੈ ॥ [੧੭]ਹੋ ਤਾ ਪਰ ਰਹੀ ਬੈਠਿ ਕਰਿ ਆਸਨ ਮਾਰਿਕੈ ॥੧੯॥ [੧੮]ਦੋਹਰਾ ॥ ਜਪਮਾਲਾ ਕਰ ਮਹਿ ਗਹੀ ਬੈਠੀ ਆਸਨ ਮਾਰਿ॥ [੧੯]ਪਠੈ ਸਹਚਰੀ ਪਿਤਾ ਪ੍ਰਤਿ ਲੀਨਾ ਨਿਕਟ ਹੱਕਾਰਿ ॥ ੨੦ ॥ [੨੦]ਚੌਪਈ ॥ ਹੰਸਕੇਤ ਤਬ ਤਾਂਹਿ ਸਿਧਾਨਾ ॥ [੨੧]ਨਿਰਖਿ ਸੁਤਾ ਤਰ ਮ੍ਰਿਤਕ ਡਰਾਨਾ ॥ [੨੨]ਕਹਿਸਿ ਕੁਅਰਿ ਇਹੱ ਕਸਿ ਤੁਹਿ ਕਰਾ ॥ [੨੩]ਬਿਨੁ ਪਰਾਧ ਯਾ ਕੇ ਜਿਯ ਹਰਾ ॥੨੧॥ [੨੪]ਚਿੰਤਾਮਨਿ ਮੁਹਿ ਮੰਤ੍ਰ ਸਿਖਾਯੋ ॥ [੨੫]ਬਹੁ ਬਿਧਿ ਮਿਸ੍ਰ ਉਪਦੇਸ ਦ੍ਰਿੜਾਯੋ ॥ [੨੬]ਜੌ ਇਹੱ ਰੂਪ ਕੁਅਰ ਤੈ ਮਰਿਹੈਂ॥ [੨੭]ਤਬ ਸਭ ਕਾਜ ਤਿਹਾਰੌ ਸਰਿਹੈਂ॥੨੨॥ [੨੮]ਤਾਂ ਤੇ ਮੈ ਯਾ ਕੋ ਗਹਿ ਮਾਰਾ॥ [੨੯]ਸੁਨਹੁ ਪਿਤਾ ਤੁਮ ਬਚਨ ਹਮਾਰਾ॥ [੩੦]ਸਾਧੋ ਮੰਤ੍ਰ ਬੈਠਿ ਯਾਂ ਪਰ ਮੈਂ॥ [੩੧]ਜੋ ਜਾਨਹਿ ਸੋ ਕਰਹੁ ਅਬੈ ਤੈਂ ॥ ੨੩ ॥ [੩੨]ਹੰਸਕੇਤ ਨ੍ਰਿਪ, ਕੋਪ ਭਰਾ ਤਬ ॥ [੩੩]ਬਚਨ ਸੁਤਾ ਕੌ ਸ੍ਰਵਨ ਸੁਨਾ ਜਬ ॥ [੩੪]ਹਆਂ ਲਿਆਵਹੁ ਤਿਹੱ ਮਿਸ੍ਰ ਪਕਰਿਕੈ ॥ [੩੫]ਜੋ ਐਸੇ ਗਯੋ ਮੰਤ੍ਰ ਸਿਖਰਿਕੈ ॥੨੪॥ [੩੬]ਸੁਨਿ ਭ੍ਰਿਤ ਬਚਨ ਉਤਾਇਲ ਧਾਏ ॥ [੩੭]ਤਿਹ ਮਿਸ੍ਰਹਿ ਨ੍ਰਿਪ ਪਹਿ ਗਹਿ ਲਯਾਏ ॥ [੩੮]ਤਾਕਹੱ ਅਧਿਕ ਜਾਤਨਾ ਦਿਯਾ ॥ [੩੯]ਕਰਮ ਚੰਡਾਰ ਬਿੱਪ੍ਰ ਹੈ ਕਿਯਾ ॥੨੫॥ [੪੦]ਸੁਨਿ ਬਚ ਮਿਸ੍ਰ ਅਚੰਭੌ ਰਹਾ ॥ [੪੧]ਤ੍ਰਾਹਿ ਤ੍ਰਾਹਿ ਰਾਜਾ ਤਨ ਕਹਾ ॥ [੪੨]ਮੈ ਪ੍ਰਭੁ ਕਰਮ ਨ ਐਸਾ ਕਿਯਾ ॥ [੪੩]ਤਵ ਦੁਹਿਤਾ ਕਹੱ ਮੰਤ੍ਰ ਨ ਦਿਯਾ ॥ ੨੬ ॥ [੪੪]ਤਬ ਲਗਿ ਰਾਜ ਕੁਅਰਿ ਤਹੱ ਆਈ ॥ [੪੫]ਦਿਜਬਰ ਕੇ ਪਾਇਨ ਲਪਟਾਈ ॥ [੪੬]ਤੁਮ ਸੁ ਮੰਤ੍ਰ ਜੋ ਹਮਹਿ ਸਿਖਾਯੋ ॥ [੪੭]ਤਾਹੀ ਬਿਧਿ ਮੈਂ ਜਾਪ ਕਮਾਯੋ ॥੨੭॥ [੪੮]ਅੜਿਲ ॥ ਤਵ ਆਇਸੁ ਹਮ ਮਾਨਿ, ਮਨੁੱਛ ਕਹੱ ਮਾਰਿਯੋ॥ [੪੯]ਤਾਂ ਪਰ ਚਿੰਤਾਮਨਿ ਬਹਿ ਮੰਤ੍ਰ ਉਚਾਰਯੋ॥ [੫੦]ਚਾਰਿ ਪਹਰ ਨਿਸਿ ਜਪਾ ਸੁ ਸਿਧਿ ਨ ਕਛੁ ਭਯੋ॥ [੫੧]ਹੋ ਤਾਂ ਤੇ ਹਮ ਰਿਸਿ ਠਾਨਿ ਸੁ

ਦਿਤੀ ਉਥੇ ਨੇਕ ਮੁਸਲਮਾਨਾਂ ਨੂੰ ਵੀ। ਲਗਪਗ ੫੦ ਪ੍ਰਵਾਰ ਮੁਸਲਮਾਨ ਵਸਦੇ ਸਨ ਜੋ ਸਿਖਾਂ ਵਾਂਗ ਹੀ ਕਲਗੀਆਂ ਵਾਲੇ ਦੇ ਸਨ ਜਿਨ੍ਹਾਂ ਦਾ ਆਗੂ ਨੂਰਦੀਨ ਸੀ ਜਿਸ ਦੀ ਪੁਤ੍ਰੀ ਚੜਦੀ ਜਵਾਨੀ ਫਾਰਸੀ ਦੀ ਚੰਗੀ ਵਿਦਵਾਨ ਜੋ ਨੂਰਦੀਨ ਦੀ ਅਗਵਾਈ ਹੇਠ ਵਸ ਰਹੇ ਸਯਦਾਂ ਦੇ ਮਹਿਲਾਂ ਵਿਚ ਰਹਿੰਦੀ ਸੀ ਅਤੇ ਉਹ ਗੁਰੂ ਦੇ ਦਰਬਾਰ ਵਿਚ ਹੋਣ ਵਾਲੇ ਕਵੀ ਦਰਬਾਰਾਂ ਵਿਚ ਵੀ ਹਿੱਖਾ ਲੈਂਦੀ ਸੀ ਤੇ ਆਪਣੇ ਲਿਖੇ ਸ਼ੇਅਰ ਵੀ ਸੁਣਾਉਂਦੀ। ਜਦੋਂ ਉਸਨੇ ਜੋਗਾ ਸਿੰਘ ਦੀ ਪ੍ਰਸੰਸਾ ਸੁਣੀ ਤਾਂ ਉਸਦੀ ਸੰਸਕ੍ਰਿਤ ਪੜ੍ਹਨ ਦੀ ਇੱਛਾ ਪ੍ਰਗਟ ਹੋ ਗਈ। ਜਿਸ ਲਈ ਜੀਨਤ ਨੇ ਆਪਣੇ ਪਿਤਾ ਨੂੰ ਨਾਲ ਲਿਆ ਕੇ ਸ੍ਰ ਦਸਮੇਸ਼ ਜੀ ਅੱਗੇ ਸੰਸਕ੍ਰਿਤ ਪੜ੍ਹਨ ਲਈ ਬੇਨਤੀ ਕੀਤੀ। ਨੂਰਦੀਨ ਤੇ ਗੁਰੂ ਜੀ ਗੱਲ ਬਾਤ ਕਰਨ ਲਗੇ। ਜੀਨਤ ਟਲ ਕੇ ਪਾਸੇ ਚਲੀ ਗਈ। ਥੋੜੇ ਸਮੇਂ ਪਿੱਛੋਂ ਜੀਨਤ ਜੋਗਾ ਸਿੰਘ ਨੂੰ ਨਾਲ ਲੈ ਕੇ ਹਜੂਰ ਦੇ ਹਾਜਰ ਹੋ ਗਏ ਅਤੇ ਜੋਗਾ ਸਿੰਘ ਨੇ ਅਦਬ ਨਾਲ ਬੇਨਤੀ ਕੀਤੀ ਕਿ ਪਾਤਸ਼ਾਹ ਮੈਨੂੰ ਕੀ ਹੁਕਮ ਹੈ ਆਪਨੇ ਕਿਸ ਕੰਮ ਲਈ ਬੁਲਾਇਆ ਹੈ ਗੁਰੂ ਜੀ। ਹਾਂ ਪੁੱਤਰ ਜੋਗਾ ਸਿੰਘ ਆਹ ਸਯਦ ਹੁਰਾਂ ਦੀ ਪੁੱਤਰੀ ਜੀਨਤ ਸੰਸਕ੍ਰਿਤ ਪੜ੍ਹਨਾ ਚਹੁੰਦੀ ਹੈ। ਇਸ ਲਈ ਸਵੇਰੇ ਇਕ ਘੰਟਾ ਇਹਨਾਂ ਦੇ ਘਰ ਚਲਾ ਜਾਇਆ ਕਰ। ਔਹ ਦੇਖ ਸਾਹਮਣੇ ਇਹਨਾਂ ਦਾ ਚੋਬਾਰਾ ਇਕਾਂਤ ਵਿਚ ਹੀ ਹੈ

੧ ਫਿਰ ਇਸਦੇ ਮਿਸਰ ਨੂੰ ਮਾਰਾਂਗੀ ॥੧੫॥
੨ ਜਿਸ ਨੇ ਤੈਨੂੰ ਧਰਮ ਕਰਮ ਦੀ ਸਿੱਖਿਆ ਦਿੱਤੀ ਹੈ।
੩ ਜਿਸ ਕਰਕੇ ਤੂੰ ਮੇਰੇ ਨਾਲ ਸੁਮੇਲ ਨਹੀਂ ਕੀਤਾ।
੪ ਐ ਮੂਰਖ ਅਜੇ ਵੀ ਆਕੇ ਮੇਰੇ ਨਾਲ ਮਿਲ ਪਓ।
੫ ਨਹੀਂ ਫਿਰ ਜਿਉਣ ਦੀ ਆਸ ਛੱਡ ਦੇਹ ॥੧੬॥
੬ ਉਸ ਮੂਰਖ ਨੇ ਉਸ ਨੂੰ ਰੱਤ ਦਾਨ ਨਾ ਦਿੱਤਾ।
੭ ਆਪਣੇ ਘਰ ਦੇ ਰਾਹ ਪੈ ਗਿਆ।
੮ ਕਈ ਤਰ੍ਹਾਂ ਉਸਨੇ ਰਾਜ ਕੁਮਾਰੀ ਨੂੰ ਧਿਰਕਾਰਿਆ।
੯ ਜੇ ਉਹ ਪੈਰਾਂ ਤੇ ਡਿੱਗੀ ਤਾਂ ਉਸਦੇ ਲੱਤ ਮਾਰ ਦਿੱਤੀ ॥੧੭॥
੧੦ ਜਿਸ ਕਰਕੇ ਰਾਜ ਕੁਮਾਰੀ ਬਹੁਤ ਕ੍ਰੋਧ ਵਿਚ ਆ ਗਈ।
੧੧ ਤੇ ਮਨ ਵਿਚ ਕਿਹਾ ਕਿ ਇਸ ਮੂਰਖ ਨੇ ਮੈਨੂੰ ਐਨੀਆਂ ਮਿੰਨਤਾਂ ਕਰਨ ਦੇ ਬਾਵਜੂਦ ਰਤ ਦਾਨ ਨਹੀਂ ਦਿੱਤਾ।
੧੨ ਪਹਿਲਾਂ ਇਸਨੂੰ ਫੜਕੇ ਇੱਥੇ ਹੀ ਮਾਰਾਂ।
੧੩ ਫਿਰ ਇਸਨੂੰ ਸਿੱਖਿਆ ਦੇਣ ਵਾਲੇ ਇਸਦੇ ਮਿਸਰ ਨੂੰ ਮਾਰਾਂਗੀ ॥੧੮।
੧੪ ਅੜਿੱਲ ॥ ਇਕ ਦਮ ਚਮਕ ਕੇ ਕ੍ਰੋਧ ਨਾਲ ਉਠੀ ਅਤੇ ਤਲਵਾਰ ਲੈ ਕੇ ਉਸ ਤੇ ਵਾਰ ਕਰ ਦਿੱਤਾ।
੧੫ ਉਸਨੂੰ ਮਾਰ ਕੇ ਉਥੇ ਹੀ ਸੁੱਟ ਦਿੱਤਾ।
੧੬ ਖਿਚ ਕੇ ਉਸ ਦੀ ਲਾਸ਼ ਥਲੇ ਪਾ ਲਈ।
੧੭ ਉਸਦੇ ਉਪਰ ਚੌਂਕੜਾ ਮਾਰ ਕੇ ਬੈਠ ਗਈ ॥੧੯॥
੧੮ ਦੋਹਰਾ ॥ ਮਾਲਾ ਹੱਥ ਵਿਚ ਫੜ੍ਹ ਲਈ ਅਤੇ ਉਸਦੇ ਉਪਰ ਚੌਂਕੜਾ ਲਾ ਕੇ ਬੈਠ ਗਈ ਅਤੇ ਜਾਪ ਕਰਨਾ ਸ਼ੁਰੂ ਕਰ ਦਿੱਤਾ।
੧੯ ਅਤੇ ਗੋਲੀ ਭੇਜਕੇ ਪਿਤਾ ਨੂੰ ਕੋਲ ਬੁਲਾ ਲਿਆ ।੨੦।
੨੦ ਚੌਪਈ । ਉਸਦਾ ਪਿਤਾ ਰਾਜਾ ਹੰਸ ਕੇਤ ਉਸ ਪਾਸ ਚਲਾ ਗਿਆ।
੨੧ ਪੁੱਤਰੀ ਦੇ ਹੇਠ ਮ੍ਰਿਤਕ ਦੀ ਲਾਸ਼ ਵੇਖ ਕੇ ਡਰਿਆ।
੨੨ ਤੇ ਕਿਹਾ ਕਿ ਕੁਮਾਰੀ ਤੂੰ ਇਹ ਕੀ ਕੀਤਾ ਹੈ ?
੨੩ ਬਿਨਾਂ ਕਿਸੇ ਦੋਸ਼ ਦੇ ਤੂੰ ਇਸਨੂੰ ਮਾਰ ਦਿੱਤਾ ॥੨੧॥
੨੪ ਅੱਗੋਂ ਰਾਜਕੁਮਾਰੀ ਨੇ ਰਾਜੇ ਨੂੰ ਉਤਰ ਦਿੱਤਾ ਕਿ ਇਕ ਜਿੰਤਾ ਮਣੀ ਮੈਨੂੰ ਮੰਤਰ ਸਿਖਾਇਆ ਹੈ।
੨੫ ਫਲਾਣੇ ਮਿਸਰ ਨੇ ਮੈਨੂੰ ਬਹੁਤ ਉਪਦੇਸ ਦਿੱਤਾ ਹੈ
੨੬ ਕਿਹਾ ਹੈ ਕਿ ਜੇ ਤੂੰ ਇਸ ਰੂਪ ਕੁਅਰ ਨੂੰ ਮਾਰ ਦੇਵੇ
੨੭ ਫਿਰ ਤੇਰੇ ਸਾਰੇ ਕੰਮ ਸਿੱਧ ਹੋ ਜਾਣਗੇ ॥੨੨॥
੨੮ ਇਸ ਕਰਕੇ ਮੈਂ ਇਸਨੂੰ ਫੜਕੇ ਮਾਰ ਦਿੱਤਾ।
੨੯ ਐ ਪਿਤਾ ਮੇਰੀ ਸਾਰੀ ਗੱਲ ਸੁਣ।
੩੦ ਇਸਦੇ ਉਤੇ ਬੈਠ ਕੇ ਮੈਂ ਮੰਤਰ ਦੀ ਸਾਧਨਾ ਕਰ ਰਹੀ ਹਾਂ।
੩੧ ਜੋ ਹੁਣ ਤੂੰ ਚਾਹੇ ਉਹੀ ਕਰ ਲੈ ॥੨੩॥
੩੨ ਹੰਸ ਕੇਤ ਰਾਜਾ ਇਹ ਸੁਣਕੇ ਕ੍ਰੋਧ ਨਾਲ ਭਰ ਗਿਆ।
੩੩ ਜਿਸ ਵੇਲੇ ਪੁੱਤਰੀ ਦੀ ਗੱਲ ਕੰਨ ਨਾਲ ਸੁਣੀ ਅਤੇ
੩੪ ਹੁਕਮ ਦੇ ਦਿੱਤਾ ਕਿ ਉਸ ਮਿਸਰ ਨੂੰ ਇਥੇ ਫੜ ਕੇ ਲਿਆਓ।
੩੫ ਜਿਹੜਾ ਮਿਸਰ ਇਹੋ ਜਿਹੀ ਸਿੱਖਿਆ ਦੇ ਕੇ ਗਿਆ ਹੈ ॥੨੪॥
੩੬ ਨੌਕਰ ਇਹ ਹੁਕਮ ਸੁਣਕੇ ਉਸੇ ਵੇਲੇ ਚਲੇ ਗਏ।
੩੭ ਉਸ ਮਿਸਰ ਨੂੰ ਰਾਜੇ ਪਾਸ ਪਕੜ ਕੇ ਲੈ ਆਏ।
੩੮ ਉਸਨੂੰ ਬਹੁਤ ਤਾੜਨਾਂ ਕੀਤੀ ਕਿ
੩੯ ਤੂੰ ਬ੍ਰਾਹਮਣ ਹੋਕੇ ਆਹ ਕੀ ਚੰਡਾਲਾਂ ਵਾਲਾ ਕੰਮ ਕੀਤਾ ਹੈ ॥੨੫॥
੪੦ ਇਹ ਗੱਲ ਸੁਣਕੇ ਮਿਸਰ ਹੈਰਾਨ ਹੋ ਕਿ ਰਹਿ ਗਿਆ।
੪੧ ਰਾਜੇ ਅੱਗੇ ਖੜੇ ਤ੍ਰਾਸ ਨਾਲ ਉਸਨੇ ਕਿਹਾ।
੪੨ ਕਿ ਐ ਪ੍ਰਭੂ ਮੈਂ ਤਾਂ ਇਹ ਕਰਮ ਨਹੀਂ ਕੀਤਾ।
੪੩ ਤੇਰੀ ਲੜਕੀ ਨੂੰ ਕੋਈ ਮੰਤਰ ਨਹੀਂ ਦਿੱਤਾ ॥੨੬॥
੪੪ ਇਤਨੇ ਨੂੰ ਰਾਜ ਕੁਮਾਰੀ ਅੱਗੇ ਆ ਗਈ, ਅਤੇ ਆ ਕੇ
੪੫ ਪਹਿਲਾਂ ਉਸ ਬ੍ਰਾਹਮਣ ਦੇ ਪੈਰਾਂ ਨਾਲ ਲੱਗ ਗਈ।
੪੬ ਫਿਰ ਕਿਹਾ ਕਿ ਜਿਹੜਾ ਮੰਤਰ ਤੂੰ ਮੈਨੂੰ ਸਿਖਾਇਆ ਸੀ
੪੭ ਉਸੇ ਤਰ੍ਹਾਂ ਮੈਂ ਉਸਦਾ ਜਾਪ ਕੀਤਾ ਹੈ ॥੨੭॥
੪੮ ਅੜਿੱਲ ॥ ਤੇਰੇ ਕਹੇ 'ਤੇ ਮੈਂ ਇਸ ਮਨੁੱਖ ਨੂੰ ਮਾਰਿਆ ਹੈ।
੪੯ ਇਸ ਦੇ ਉਪਰ ਬੈਠ ਕੇ ਚਿੰਤਾਮਣੀ ਜੋ ਤੂੰ ਮੈਨੂੰ ਮੰਤਰ ਦੱਸਿਆ ਸੀ ਉਸਦਾ ਪਾਠ ਕੀਤਾ ਹੈ।
੫੦ ਚਾਰ ਪਹਿਪ ਸਾਰੀ ਰਾਤ ਮੈਂ ਉਸਦਾ ਜਾਪ ਕਰਦੀ ਰਹੀ ਪਰ ਕੁਝ ਵੀ ਸਿੱਧ ਨਹੀਂ ਹੋਇਆ।
੫੧ ਇਸ ਲਈ ਮੈਂ ਖਸਿਆਨੀ ਹੋ ਕੇ ਗੁੱਸੇ ਨਾਲ......

---

ਜੋਗਾ ਸਿੰਘ ਨੇ ਸਤਿਗੁਰਾਂ ਦੇ ਹੁਕਮ ਅਗੇ ਸਿਰ ਨਿਵਾਇਆ ਤੇ ਸਤਿ ਬਚਨ ਪਿਤਾ ਜੀ ਕਿਹਾ ਹੀ ਸੀ ਜੀਨਤ ਬੋਲੀ ਕਿ ਚਲ ਮੈਂ ਤੈਨੂੰ ਘਰ ਵਿਖਾ ਦਿਆਂ ਨਾਲੇ ਮੈਨੂੰ ਦੱਸੋ ਕਿ ਮੈਂ ਕਿਹੜੀ ਕਿਤਾਬ ਮੰਗਾਵਾਂ। ਉਹਨਾਂ ਨੂੰ ਇਸ ਤਰਾਂ ਬੋਲਦਿਆਂ ਵੇਖਕੇ ਨੂਰਦੀਨ ਬੜੀ ਗੰਭੀਰਤਾ ਵਿਚ ਡੁੱਬ ਕੇ ਵੇਖ ਰਿਹਾ ਸੀ ਤੇ ਸੋਚ ਰਿਹਾ ਸੀ ਕਿ ਕਿੰਨਾ ਚੰਗਾ, ਹੋਵੇ ਜੇ ਇਹਨਾਂ ਦੋਹਾਂ ਦੀ ਜੋੜੀ ਜੁੜ ਜਾਏ। ਨੂਰਦੀਨ ਭਾਵੇਂ ਮੁਸਲਮਾਨ ਸੀ ਪਰ ਸ਼ਰਾ ਦਾ ਪੱਕਾ ਨਹੀਂ ਸੀ। ਗੁਰੂ ਘਰ ਦਾ ਸ੍ਰੀ ਗੁਰੂ ਤੇਗ ਬਹਾਦਰ ਦੇ ਸਮੇਂ ਤੋਂ ਸ਼ਰਧਾਲੂ ਹੋਣ ਕਰਕੇ ਲਾਲੋ ਲਾਲ ਹੋ ਚੁੱਕਾ ਸੀ ਅਤੇ ਇਕੋ ਇਕ ਉਸਦੀ ਸੰਤਾਨ ਸੀ ਤਾਂ ਜੀਨਤ ਹੀ ਸੀ ਤੇ ਸਿੱਖੀ ਵੱਲ ਖਾਨਦਾਨੀ ਰੁਝਾਨ ਸੀ। ਇਹ ਸਭ ਕੁਝ ਵੇਖ ਕਲਗੀਧਰ ਜੀ ਮੁਸਕਰਾ ਰਹੇ ਸਨ ਅਤੇ ਜੋਗਾ ਸਿੰਘ ਦੀ ਇਸ ਪ੍ਰੀਖਿਆ ਵਿਚ ਸਫਲਤਾ ਜਾਣਦੇ ਸਨ। ਹੁਕਮ ਦੇ ਦਿੱਤਾ, ਹਾਂ ਜਾਓ ਪੁੱਤਰ ਜੀਨਤ ਦੇ ਨਾਲ ਚਲੇ ਜਾਓ ਤੇ ਇਹਨਾਂ ਦਾ ਘਰ ਵੇਖ ਕੇ ਆਓ ਸਯਦ ਨੂਰਦੀਨ ਅਲੀ ਸਾਡੇ ਪਿਆਰੇ ਹਨ। ਇਸ ਲਈ ਅਸੀਂ ਇਹਨਾਂ ਦੀ ਗੱਲ ਨਹੀਂ ਮੋੜਨੀ। ਉਹ ਦੋਵੇਂ ਘਰ ਵੱਲ ਤੁਰ ਪਏ ਤੇ ਉਹਨਾਂ ਨੂੰ ਜਾਂਦਿਆ ਵੇਖਕੇ ਗੁਰਦੇਵ ਮੁਸਕਰਾਏ ਤੇ ਨੂਰਦੀਨ ਵੀ ਖੁਸ਼ ਸੀ। ਜਦੋਂ ਜੀਨਤ ਤੇ ਜੋਗਾ ਸਿੰਘ ਘਰ ਅੱਗੇ ਗਏ ਤਾਂ ਕੁਝ ਜੀਨਤ ਦੀਆਂ ਸਹੇਲੀਆਂ ਘਰ ਅੱਗੇ ਖੜੀਆਂ ਸਨ। ਜੋ ਗੁੱਝੀ ਹਾਸੀ ਹੱਸੀਆਂ ਜੀਨਤ ਨੇ ਉਹਨਾਂ ਦੇ ਵਿਚੋਂ ਮੁਟਿਆਰ ਰਜੀਆ ਨੂੰ ਸੰਬੋਧਨ ਕਰਕੇ ਕਿਹਾ ਕਿ ਤੁਹਾਨੂੰ ਸਭ ਨੂੰ ਮੁਬਾਰਕਾਂ ਹੋਣ। ਸਤਿਗੁਰਾਂ ਨੇ ਇਹਨਾਂ ਨੂੰ ਪਿਤਾ ਜੀ ਦੀ ਸ਼ਿਫਾਰਸ਼ 'ਤੇ ਮੈਨੂੰ ਸੰਸਕ੍ਰਿਤ ਪੜਾਉਣ ਦੀ ਆਗਿਆ ਦੇ ਦਿੱਤੀ ਹੈ ਜੋ ਇਹਨਾਂ ਮੰਨ ਲਈ ਹੈ। ਇਕ ਚਲਾਕ ਜਿਹੀ ਕੁੜੀ ਨੇ ਟਿੱਚਰ ਨਾਲ ਕਿਹਾ ਕਿ ਇਕੱਲੀ ਹੀ ਪੜੇਂਗੀ ਜਾਂ ਸਾਨੂੰ ਵੀ ਕੁਝ ਹਿੱਸਾ ਮਿਲੇਗਾ। ਨੂਰਾਂ ਇਹ ਕੋਈ ਮਿਠਾਈ ਦਾ ਟੁਕੜਾ ਹੈ ਜੋ ਤੇਰੇ ਵੀ ਮੂੰਹ ਵਿਚ ਪਾਇਆ ਜਾਵੇ। ਇੰਨਾ ਕਹਿੰਦੀ ਹੋਈ ਜੀਨਤ ਇਕ ਛੋਟੇ ਜਿਹੇ ਚੁਬਾਰੇ ਵਿਚ ਜੋਗਾ ਸਿੰਘ ਨੂੰ ਨਾਲ ਲੈ ਕੇ ਚਲੀ ਗਈ। ਜਿੱਥੇ ਲਾਲ ਰੰਗਦਾਰ ਇਰਾਨੀ ਫਰਸ਼ ਵਿਛਿਆ ਹੋਇਆ ਸੀ ਅਤੇ ਕਲੀਨ ਦੇ ਉਪਰ

ਕਹਿ ਨ੍ਰਿਪ ਪ੍ਰਤਿ ਦਯੋ ॥੨੮॥ [੧]ਚੌਪਈ ॥ ਅਬ ਕਿਹੱ ਕਾਜ ਮੁਕਰਿ ਤੈ ਗਯੋ ॥ [੨]ਤਬ ਚਿੰਤਾਮਨਿ ਹਮਹਿ ਦ੍ਰਿੜਯੋ॥ [੩]ਅਬ ਕਜੋ ਨ ਕਹਤ ਨ੍ਰਿਪਤਿ ਕੇ ਤੀਰਾ॥ [੪]ਸਾਚ ਕਹਤ ਕਸ ਲਾਗਤ ਪੀਰਾ ॥੨੯॥ [੫]ਮਿਸ੍ਰ ਚਕ੍ਰਿਤ ਚਹੂੰ ਓਰ ਨਿਹਾਰੈ ॥ [੬]ਕਹਾ ਭਯੋ ਜਗਦੀਸ ਸੰਭਾਰੈ ॥ [੭]ਕਰਿ ਉਪਦੇਸ ਬਹੁਤ ਬਿਧਿ ਹਾਰਾ ॥ [੮]ਭੇਦ ਅਭੇਦ ਨ੍ਰਿਪ ਕਛੁ ਨ ਬਿਚਾਰਾ ॥੩੦॥ [੯]ਦੋਹਰਾ ॥ ਫਾਂਸੀ ਤਿਹੱ ਮਿਸ੍ਰਹਿ ਦਿਯਾ ਹੰਸਕੇਤ ਰਿਸਿ ਮਾਨਿ ॥ [੧੦]ਹੰਸਮਤੀ ਕਹੱ ਜਿਹੱ ਸਿਖਜੋ ਐਸੇ ਮੰਤ੍ਰ ਬਿਧਾਨ ॥੩੧॥ [੧੧]ਜਿਹੱ ਨਾ ਭਜੀ ਤਿਹ ਘੈ ਹਨਾ ਇਹ ਛਲ ਮਿਸ੍ਰਹਿ ਮਾਰਿ ॥ [੧੨]ਇਹ ਬਿਧਿ ਨ੍ਰਿਪ ਕ੍ਰੁੱਧਿਤ ਕਿਯਾ ਹੰਸਮਤੀ ਬਰ ਨਾਰਿ ॥੩੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਅਠਾਵਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੫੮॥੪੯੮੭॥ਅਫਜੂੰ॥

[੧੩]ਦੋਹਰਾ ॥ ਰੁੱਦ੍ਰਕੇਤ ਰਾਜਾ ਹੁਤੋ ਰਾਸਟ੍ਰ ਦੇਸ ਕੋ ਨਾਹਿ ॥ [੧੪]ਜਾ ਸਮ ਔਰ ਨਰੇਸ ਨਹਿ ਦੁਤਿਯ, ਪ੍ਰਿਥੀਤਲ ਮਾਹਿ ॥੧॥ [੧੫]ਚੌਪਈ ॥ ਸ੍ਰੀ ਮ੍ਰਿਗਰਾਜ ਕਲਾ ਤਾ ਕੀ ਤ੍ਰਿਯ ॥ [੧੬]ਬਸਤ ਨ੍ਰਿਪਤਿ ਕੋ ਜਿਹ ਅੰਤਰ ਜਿਯ॥ [੧੭]ਜਾਕੇ ਰੂਪ ਤੁੱਲਿ ਨਹਿ ਕੋਊ ॥ [੧੮]ਏਕੈ ਘੜੀ ਬਿਧਾਤਾ ਸੋਊ ॥੨॥ [੧੯]ਦੋਹਰਾ ॥ ਦੋਇ ਪੁੱਤ੍ਰ ਤਾ ਤੇ ਭਏ ਅਮਿਤ ਰੂਪ ਕੀ ਰਾਸਿ ॥ [੨੦]ਤੀਨਿ ਭਵਨ ਮਹਿ ਜਾਨਿਯਤ ਜਾ ਕੋ ਤੇਜ ਰੁ ਤ੍ਰਾਸ ॥੩॥ [੨੧]ਅੜਿਲ ॥ ਬ੍ਰਿਖਭਕੇਤ ਸੁਭ ਨਾਮੁ, ਪ੍ਰਥਮ ਕੋ ਜਾਨਿਯੈ ॥ [੨੨]ਬ੍ਯਾਘ੍ਰਕੇਤ ਦੂਸਰ ਕੋ ਨਾਮ ਪ੍ਰਮਾਨਿਯੈ ॥ [੨੩]ਰੂਪਵਾਨ ਬਲਵਾਨ ਬਿਦਿਤ ਜਗ ਮੈਂ ਭਏ ॥ [੨੪]ਹੋ ਜਨੁਕ ਸੂਰ ਸਸਿ ਪ੍ਰਗਟ ਦੁਤਿਯ ਤਿਹ ਪੁਰ ਵਏ ॥੪॥ [੨੫]ਚੌਪਈ ॥ ਜਬ ਜੋਬਨ ਝਮਕਾ ਤਿਨ ਕੇ ਤਨ ॥ [੨੬]ਜਾਤ ਭਯੋ ਜਬ ਹੀ ਲਰਿਕਾਪਨ ॥ [੨੭]ਅਰਿ ਅਨੇਕ ਬਹੁ ਬਿਧਨ ਸੰਘਾਰੇ ॥ [੨੮]ਚਾਕਰ ਪ੍ਰਜਾ ਆਪਨੇ ਪਾਰੇ ॥ ੫ ॥ [੨੯]ਦੋਹਰਾ ॥ ਭਾਂਤਿ ਭਾਂਤਿ ਕੇ ਦੇਸ ਲੈ ਬਹੁ ਜੀਤੇ ਅਰਿ ਰਾਜ ॥ [੩੦]ਸਭਹਿੰਨ ਸਿਰ ਸੋਭਿਤ ਭਏ ਦਿਨਮਨ ਜਜੋਂ, ਨਰ ਰਾਜ ॥ ੬ ॥ [੩੧]ਰੂਪ ਕੁਅਰ ਘਟਿ ਪ੍ਰਥਮ, ਮੈਂ ਦੂਸਰ ਰੂਪ ਅਪਾਰ ॥ [੩੨]ਦੇਸ ਦੇਸ ਤੇਂ ਆਨਿ ਤ੍ਰਿਯ ਸੇਵਤ ਜਾਂਹਿ ਹਜਾਰ ॥੭॥ [੩੩]ਸੋਰਠਾ ॥ ਐਸੋ ਕਿਸੀ ਨ ਦੇਸ, ਜੈਸੋ ਲਹੁ ਸੁੰਦਰ ਕੁਅਰ ॥ [੩੪]ਕੈ ਦੂਸਰੋ ਦਿਨੇਸ, ਕੈ ਨਿਸੇਸ ਅਲਿਕੇਸ ਯਹਿ ॥੮॥ [੩੫]ਚੌਪਈ ॥ ਤਾਂਕੀ ਮਾਤ ਪੁੱਤ੍ਰ ਕੀ ਲਖਿ ਛਬਿ ॥ [੩੬]ਜਾਤ ਭਈ ਸੁਧਿ ਸਾਤ ਭਵਨ ਸਬ ॥ [੩੭]ਰਮਜੋ ਚਹਤ ਲਹੁ ਸੁਤ ਕੇ ਸੰਗਾ ॥ [੩੮]ਰਾਨੀ ਬ੍ਯਾਪੀ ਅਧਿਕ ਅਨੰਗਾ ॥ ੯ ॥ [੩੯]ਤਿਹੱ ਤਬ ਚਹਾ ਨਾਥ ਕਹੱ ਮਰਿਯੈ ॥

---

ਇਕ ਪਾਸੇ ਦੋ ਚਿੱਟੀਆਂ ਚਾਦਰਾਂ ਵਿਛੀਆਂ ਸਨ। ਜਿੰਨਾਂ 'ਤੇ ਨੀਲੇ ਰੰਗ ਦੇ ਰੇਸ਼ਮੀ ਗੁਲਾਫਾਂ ਵਾਲੇ ਵੱਡੇ ਦੋ ਤਕੀਏ ਤੇ ਕੰਧਾਂ 'ਤੇ ਪੁਰਾਣੀਆਂ ਤਸਵੀਰਾਂ ਲਾਹ ਕੇ ਨਵੀਆਂ ਲੱਗੀਆਂ ਹੋਈਆਂ ਸਨ। ਤੇ ਨੌਵੇਂ ਤੇ ਦਸਵੇਂ ਸਤਿਗੁਰਾਂ ਦੀਆਂ ਤਸਵੀਰਾਂ ਸਜੀਆਂ ਹੋਈਆਂ ਸਨ ਜੋ ਭਰਵੀਂ ਖਿਚ ਪਾਉਂਦੀਆਂ ਸਨ ਜੋਗਾ ਸਿੰਘ ਇਨਾਂ ਨੂੰ ਵੇਖ ਕੇ ਗੁਆਚ ਜਿਹਾ ਗਿਆ। ਜੀਨਤ ਦੁੱਧ ਲੈਕੇ ਆ ਗਈ ਤੇ ਕਿਹਾ ਝਿਜਕੋ ਨਾ ਮੈਂ ਇਹ ਦੁੱਧ ਗੁਰੂ ਜੀ ਦੇ ਲੰਗਰ ਵਿਚੋਂ ਲਿਆਈ ਹਾਂ। "ਸਿੱਖ ਧਰਮ ਇਨਸਾਨ ਤੋਂ ਨਫਰਤ ਕਰਨੀ ਨਹੀਂ ਸਿਖਾਉਂਦਾ" ਜੋਗਾ ਸਿੰਘ ਨੇ ਉਤਰ ਦਿਤਾ ਅਤੇ ਕ੍ਰਿਪਾਨ ਭੇਟ ਕਰਕੇ ਪੀ ਲਿਆ। ਦੋਵੇ ਇਕ ਰੇਸ਼ਮੀ ਚਾਦਰ 'ਤੇ ਬੈਠ ਗਏ ਤੇ ਕਿਹਾ ਆਹ ਸੀਨਰੀ ਤੇ ਆਹ ਤਸਵੀਰਾਂ ਮੈਂ ਹੀ ਬਣਾਈਆਂ ਹਨ। ਜੋਗਾ ਸਿੰਘ ਨੇ ਜੀਨਤ ਦੀਆਂ ਉਂਗਲਾਂ ਦੀ ਪ੍ਰਸੰਸਾ ਕੀਤੀ ਅੱਗੋਂ ਜੀਨਤ ਨੇ ਸਵਾਲ ਕਰ ਦਿਤਾ ਕੀ ਤੁਹਾਨੂੰ ਮੇਰੇ ਮੂੰਹ ਨਾਲੋਂ ਉਂਗਲਾਂ ਵੱਧ ਚੰਗੀਆਂ ਲਗੀਆਂ। ਨਹੀਂ ਉਂਗਲਾਂ ਨਾਲੋ ਮੂੰਹ ਸੋਹਣਾ ਹੈ। ਜੀਨਤ ਝੱਟ ਹੀ ਬੋਲ ਪਈ ਕਿਹਾ ਮੈਂ ਤਾਂ ਸਾਰੀ ਦੁਨੀਆ ਵਿਚੋਂ ਚੁਣਿਆ ਹੈ ਆਪਣੇ ਸਿਰ ਦੇ ਤਾਜ ਨੂੰ ਤੁਸੀਂ ਸੰਸਕ੍ਰਿਤ ਦੇ ਪੰਡਿਤ ਹੋ ਅਤੇ ਮੈਂ ਪੰਡਤਾਣੀ

.....ਰਾਜੇ ਨੂੰ ਸਾਰੀ ਵਰਤਾ ਦੱਸ ਦਿੱਤੀ ॥੨੮॥

੧ ਹੁਣ ਤੂੰ ਕਿਸ ਕੰਮ ਲਈ ਮੁੱਕਰਦਾ ਹੈਂ ?

੨ ਉਦੋਂ ਚਿੰਤਾਮਣੀ ਮੰਤਰ ਤੂੰ ਹੀ ਤਾਂ ਮੈਨੂੰ ਪੜ੍ਹਾਇਆ ਸੀ

੩ ਹੁਣ ਰਾਜੇ ਦੇ ਕੋਲ ਕਿਉਂ ਨਹੀਂ ਕਹਿੰਦਾ ?

੪ ਹੁਣ ਸੱਚ ਕਹਿੰਦੇ ਨੂੰ ਕੀ ਪੀੜ ਹੁੰਦੀ ਹੈ ? ॥੨੯॥

੫ ਬ੍ਰਾਹਮਣ ਵਿਚਾਰਾ ਹੈਰਾਨ ਹੋ ਕੇ ਚਾਰੇ ਪਾਸਿਆਂ ਨੂੰ ਵੇਖਦਾ ਹੈ।

੬ ਹੇ ਜਗਤ ਦੇ ਮਾਲਿਕ ਕੀ ਹੋ ਰਿਹਾ ਹੈ ? (ਹੁਣ ਤੂੰ ਹੀ ਸਾਰ ਲਵੇਂ ਤਾਂ ਲਵੇਂ)

੭ ਬਹੁਤ ਸਾਰੀਆ ਵਿਚਾਰਾਂ ਕਹਿ-ਕਹਿ ਕੇ ਹਾਰ ਗਿਆ

੮ ਪਰ ਰਾਜੇ ਨੇ ਅਸਲੀਅਤ ਨੂੰ ਨਾਂ ਸੋਚਿਆ ॥੩੦॥

੯ ਦੋਹਰਾ॥ ਰਾਜੇ ਹੰਸਕੇਤ ਨੇ ਉਸ ਬ੍ਰਾਹਮਣ ਨੂੰ ਕ੍ਰੋਧ ਵਿਚ ਆਕੇ ਫਾਸੀ ਦੇ ਦਿੱਤੀ।

੧੦ ਜਿਸ ਨੇ ਹੰਸਮਤੀ ਨੂੰ ਅਜਿਹੇ ਮੰਤਰ ਸਿੱਖਣ ਦੀ ਵਿਧੀ ਸਿਖਾਈ ॥੩੧॥

੧੧ ਜਿਸਨੇ ਉਸ ਨਾਲ ਵਿਹਾਰ ਨਾ ਕੀਤਾ ਉਸ ਨੂੰ ਮਾਰ ਕੇ ਇਸ ਫਰੇਬ ਨਾਲ ਬ੍ਰਾਹਮਣ ਨੂੰ ਵੀ ਮਾਰ ਦਿੱਤਾ।

੧੨ ਅਤੇ ਐਸ ਢੰਗ ਨਾਲ ਰਾਜੇ ਨੂੰ ਕ੍ਰੋਧਵਾਨ ਕਰ ਦਿੱਤਾ ਉਸ ਹੰਸ ਮਤੀ ਚਲਾਕ ਇਸਤਰੀ ਨੇ ॥੩੧॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੫੮ਵੀਂ ਕਥਾ ਸਮਾਪਤ ਹੈ।੨੫੮। ॥੪੮੮੭॥ਚਲਦਾ॥

---

੧੩ ਦੋਹਰਾ॥ ਰਾਸਟਰ ਦੇਸ ਵਿਚ ਇਕ ਰੁਦਰ ਕੇਤ ਰਾਜਾ ਹੁੰਦਾ ਸੀ।

੧੪ ਜਿਸ ਜਿਹਾ ਦੂਸਰਾ ਕੋਈ ਧਰਤੀ ਦੇ ਤਲ ਵਿਚ ਨਹੀਂ ਸੀ ॥੧॥

੧੫ ਚੌਪਈ ॥ ਸ੍ਰੀ ਮਿਰਗ ਰਾਜਮਤੀ ਉਸਦੀ ਇਸਤਰੀ ਸੀ

੧੬ ਜਿਸਨੇ ਰਾਜੇ ਦੇ ਦਿਲ ਵਿਚ ਘਰ ਕੀਤਾ ਹੋਇਆ ਸੀ

੧੭ ਜਿਸਦੇ ਰੂਪ ਬਰਾਬਰ ਹੋਰ ਕੋਈ ਰੂਪ ਨਹੀਂ ਸੀ।

੧੮ ਉਹ ਇਕੋ ਇਕ ਬਿਧਾਤੇ ਨੇ ਏਨੀ ਸੁੰਦਰ ਘੜੀ ਸੀ।੨।

੧੯ ਦੋਹਰਾ ॥ ਦੋ ਪੁੱਤਰ ਉਸਦੇ ਹੋਏ ਜੋ ਬਹੁਤ ਹੀ ਰੂਪ ਦੀ ਟੁਕੜੀ ਸੀ।

੨੦ ਜਿਨਾਂ ਦੇ ਤੇਜ ਪ੍ਰਤਾਪ ਦਾ ਤਿੰਨਾਂ ਲੋਕਾਂ ਵਿਚ ਭੈਅ ਬਣਿਆ ਹੋਇਅ ਸੀ ॥੩॥

੨੧ ਅੜਿੱਲ ॥ ਪਹਿਲੇ ਦਾ ਨਾਮ ਬਿਰਖਕੇਤ ਜਾਣਿਆਂ ਜਾਂਦਾ ਸੀ।

੨੨ ਬਿਆਘਰਕੇਤ ਦੂਸਰੇ ਦਾ ਨਾਮ ਪ੍ਰਮਾਨਤ ਸੀ।

੨੩ ਰੂਪ ਤੇ ਬਲ ਵਿਚ ਜਗਤ ਤੇ ਮਸ਼ਹੂਰ ਹੋ ਗਏ ਸੀ

੨੪ ਜਾਣੋਂ ਸੂਰਜ ਤੇ ਚੰਦਰਵਾਂ ਦੂਜੇ ਜਗਤ ਵਿਚ ਪ੍ਰਗਟ ਹੋਏ ਹਨ ਉਸਪੁਰ (ਸ਼ਹਿਰ) ਵਿਚ ॥੪॥

੨੫ ਚੌਪਈ ॥ ਜਿਸ ਵੇਲੇ ਉਹਨਾਂ ਦੇ ਤਨ ਤੇ ਜੋਬਨ ਨੇ ਚਮਕ ਮਾਰੀ

੨੬ ਬਚਪਨ ਉਸ ਵੇਲੇ ਚਲਾ ਗਿਆ ਅਤੇ ਦੁਸ਼ਮਨਾਂ ਨੂੰ

੨੭ ਉਹਨਾਂ ਨੇ ਬਹੁਤ ਤਰਾਂ ਮਾਰਿਆ

੨੮ ਆਪਣੇ ਨੌਕਰ ਤੇ ਪਰਜਾ ਦੀ ਪਾਲਨਾ ਕੀਤੀ ॥੫॥

੨੯ ਦੋਹਰਾ ॥ ਤਰਾਂ ਤਰਾਂ ਦੇ ਦੇਸ ਜਿੱਤੇ ਅਤੇ ਵੈਰੀਆਂ ਨੂੰ ਰਾਜਿਆਂ ਨੂੰ ਜਿੱਤਿਆ।

੩੦ ਸਾਰਿਆਂ ਦੇ ਸਿਰੋਮਣੀ ਹੋਕੇ ਸੋਭਣ ਲੱਗੇ ਜਿਵੇ ਸੂਰਜ ਚਮਕਦਾ ਹੈ ਇਸੇ ਤਰਾਂ ਮਨੁਖਾਂ ਦੇ ਰਾਜ ਹੋਗਏ ॥੬॥

੩੧ ਵੱਡੇ ਕੁਮਾਰ ਤੇ ਰੂਪ ਘੱਟ ਸੀ ਤੇ ਦੂਜੇ ਤੇ ਬਹੁਤ ਸੀ।

੩੨ ਦੇਸ ਦੇਸਾਂਤ੍ਰਾਂ ਦੀਆਂ ਇਸਤਰੀਆ ਆ ਕੇ ਹਜ਼ਾਰਾਂ ਹੀ ਸੇਵਾ ਕਰਦੀਆਂ ਸਨ ॥੭॥

੩੩ ਸੋਰਠਾ ॥ ਪਰ ਇਹੋ ਜਿਹਾ ਸੁੰਦਰ ਕਿਸੇ ਦੇਸ਼ ਵਿਚ ਨਹੀਂ ਸੀ ਜਿਹੋ ਜਿਹਾ ਸੁੰਦਰ ਛੋਟਾ ਕੁਮਾਰ ਸੀ।

੩੪ ਜਾਂ ਤਾਂ ਉਸ ਨੂੰ ਦੂਸਰਾ ਸੂਰਜ ਕਹਿ ਲਓ ਜਾਂ ਚੰਦ੍ਰਮਾਂ ਜਾਂ ਕੁਬੇਰ ਕਹਿ ਲਓ ॥੮॥

੩੫ ਚੌਪਈ ॥ ਉਸ ਦੀ ਮਾਤਾ ਪੁੱਤਰ ਦਾ ਹੁਸਨ ਵੇਖ ਕੇ

੩੬ ਆਪਣੇ ਸਤ ਦੀ ਸਤਯਾ ਗੁਵਾ ਬੈਠੀ ਸਾਰੀ ਹੀ।

੩੭ ਛੋਟੇ ਪੁੱਤਰ ਦੇ ਨਾਲ ਮਿਲਾਪ ਕਰਨਾ ਚਾਹੁੰਦੀ।

੩੮ ਰਾਣੀ ਨੂੰ ਬਹੁਤ ਕਾਮ ਵਿਆਪ ਗਿਆ ॥੯॥

੩੯ ਜਿਸ ਲਈ ਉਸ ਨੇ ਸੋਚਿਆ ਕਿ ਪਹਿਲਾਂ ਪਤੀ ਨੂੰ ਹੀ ਮਾਰ ਦੇਵਾਂ।

---

ਬਣਾਂਗੀ ਤੁਹਾਡੇ ਕੋਲੋਂ ਪੜਕੇ। ਭਾਵੇਂ ਤੁਸੀਂ ਮੈਨੂੰ ਮੁਸਲਮਾਨ ਸਮਝਦੇ ਹੋਵੋਂਗੇ ਪਰ ਦੋ ਪੁਸ਼ਤਾਂ ਤੋਂ ਸ੍ਰੀ ਅਨੰਦਪੁਰ ਰਹਿਣ ਨਾਲ ਅਸੀਂ ਸਿੱਖੀ ਦੇ ਬਹੁਤ ਨੇੜੇ ਹੋ ਗਏ ਹਾਂ। ਪਿਤਾ ਜੀ ਸਲਾਹ ਕਰਦੇ ਹਨ ਕਿ ਅਸੀਂ ਮਹੱਲੇ ਸਮੇਤ ਅੰਮ੍ਰਿਤ ਛਕਕੇ ਸਿੰਘ ਸਜ ਜਾਈਏ। ਅੰਤ ਵਿਚ ਸਪੱਸ਼ਟ ਕਰ ਦਿਤਾ ਕਿ ਤੈਨੂੰ ਪਾਉਣ ਲਈ ਸਭ ਕੁਝ ਕਰਨ ਨੂੰ ਤਿਆਰ ਹਾਂ। ਫਿਰ ਇਹ ਤਾਂ ਗਰਜ ਲਈ ਧਰਮ ਬਦਲੀ ਹੋਈ, ਮੈਂ ਇਸ ਨੂੰ ਪਸੰਦ ਨਹੀਂ ਕਰਦਾ ਜੋ ਸਵਾਰਥ ਹੀ ਹੈ, ਜੋਗਾ ਸਿੰਘ ਨੇ ਬੜੀ ਗੰਭੀਰਤਾ ਨਾਲ ਉੱਤਰ ਦਿਤਾ। ਕੀ ਤੁਸੀਂ ਸਿਖੀ ਵਿਚ ਵਾਧਾ ਨਹੀਂ ਚਾਹੁੰਦੇ? ਕੀ ਇਹ ਤਸਵੀਰਾਂ ਸ਼ਰਧਾ ਤੋਂ ਬਿਨਾਂ ਬਣ ਗਈਆਂ ਹਨ ? ਫੇਰ ਤੁਸੀਂ ਕਿਵੇਂ ਕਹਿੰਦੇ ਹੋ ਕਿ ਸਾਡੇ ਦਿਲ ਵਿਚ ਸਿੱਖੀ ਲਈ ਸ਼ਰਧਾ ਨਹੀਂ ਹੈ। ਅਸੀਂ ਰਲਕੇ ਸਿੱਖੀ ਦੀ ਦੋਵੇਂ ਬਹੁਤੀ ਸੇਵਾ ਕਰ ਸਕਾਂਗੇ। ਤੁਸੀਂ ਮੇਰੀ ਗੱਲ ਨੂੰ ਸਮਝੋ ਸੰਸਕ੍ਰਿਤ ਪੜਨ ਦਾ ਤਾਂ ਇਕ ਬਹਾਨਾ ਸੀ ਤੁਹਾਡੇ ਨਾਲ ਆਪਣੇ ਦਿਲ ਦੀ ਗੱਲ ਕਰਨ ਲਈ। ਸ਼ਾਮ ਹੋ ਗਈ ਸੀ ਇਕ ਪਹਿਰ ਇਹਨਾਂ ਗੱਲਾਂ ਵਿਚ ਬੀਤ ਗਿਆ ਸੀ ਜੋਗਾ ਸਿੰਘ ਵਾਪਸ ਜਾਣਾ ਚਾਹੁੰਦਾ ਸੀ ਪਰ ਜੀਨਤ ਉਸ ਨੂੰ ਵੇਹਲਾ ਨਹੀਂ ਸੀ ਹੋਣ ਦਿੰਦੀ। ਦੀਵਾ ਜਗਾਇਆ ਤੇ ਇਕ ਰੇਸ਼ਮੀ ਰੁਮਾਲ ਨਾਲ ਢਕ ਕੇ ਇਕ ਥਾਲ ਅੱਗੇ ਲਿਆ ਰੱਖਿਆ ਜਦ ਜੋਗਾ ਸਿੰਘ ਨੇ ਰੁਮਾਲ ਚੁੱਕਿਆ ਤਾਂ ਥਾਲ 'ਚ ਇਕ ਬਹੁਤ ਸੁੰਦਰ ਜੋਗਾ ਸਿੰਘ ਦੀ ਤਸਵੀਰ ਜੀਨਤ ਨੇ ਆਪਣੇ ਹੱਥੀਂ ਬਣਾ ਕੇ ਰੱਖੀ ਹੋਈ ਸੀ ਜਿਸ ਨੂੰ ਵੇਖ ਕੇ ਜੋਗਾ ਸਿੰਘ ਖੁਸ਼ ਵੀ ਅਤੇ ਹੈਰਾਨ ਵੀ ਹੋ ਗਿਆ। ਜਦ ਉਸ ਨੇ ਵੇਖਿਆ ਕਿ ਤਸਵੀਰ ਦੇ ਖੱਬੇ ਕੋਨੇ 'ਤੇ ਲਿਖਿਆ ਸੀ "ਮੇਰੇ ਪਿਆਰੇ......" ਅਤੇ ਕੁਝ ਥਾਂ ਛੱਡਕੇ ਹੇਠਾਂ ਸੱਜੇ ਕੋਨੇ 'ਤੇ 'ਤੁਹਾਡੀ ਪਿਆਰੀ...' ਪੈਰਾਂ 'ਚ ਦਾਸੀ ਦੇ ਰੂਪ ਵਿਚ ਆਪਣੀ ਬੈਠੀ ਦੀ ਤਸਵੀਰ ਸੀ। ਜੋਗਾ ਸਿੰਘ ਨੂੰ ਕਿਹਾ ਕਿ ਲੋ ਹੁਣ ਇਸਨੂੰ ਪੂਰਾ ਕਰ ਦਿਓ। ਜੋਗਾ ਸਿੰਘ ਨੇ ਬੁਰਸ਼ ਲਿਆ ਤੇ ਜਿਥੇ ਜੀਨਤ ਨੇ ਮੇਰੇ ਪਿਆਰੇ ਲਿਖਿਆ ਉਸਦੇ ਅੱਗੇ ਵੀਰ ਲਿਖ ਦਿਤਾ ਤੇ ਜਿਥੇ ਤੁਹਾਡੀ ਪਿਆਰੀ ਲਿਖਿਆ ਸੀ ਉਸ ਦੇ ਅੱਗੇ ਭੈਣ ਲਿਖ ਦਿੱਤਾ ਜੀਨਤ ਦਾ ਇਕ ਦਮ ਰੰਗ ਉੱਡ ਗਿਆ ਤੇ ਉਸ

[੧]ਪੁਨਿ ਟੀਕਾ ਕੋ ਪੁੱਤ੍ਰ ਸੰਘਰਿਯੈ※ ॥ [੨]ਕਵਨ ਚਰਿਤ੍ਰ ਕਹੱ ਕਹਾਂ ਬਿਚਾਰੋ ॥ [੩]ਲਹੁ ਸਿਰ ਪੁੱਤ੍ਰ ਛੱਤ੍ਰ ਕਹੱ ਢਾਰੋ ॥੧੦॥ [੪]ਏਕ ਦਿਵਸ ਸਿਵਧੁਜਹਿ ਬੁਲਾਯੋ ॥ [੫]ਮਦਰਾ ਸੋ ਕਰਿ ਮੱਤ ਸੁਵਾਯੋ ॥ [੬]ਪੁਨਿ ਟੀਕਾ ਕੋ ਪੂਤ ਹਕਾਰਾ ॥ [੭]ਅਧਿਕ ਮੱਦ ਤਾਹੂ ਕਹੱ ਪਯਾਰਾ ॥੧੧॥ [੮]ਦੋਹਰਾ ॥ ਪਤਿ ਸੁਤ ਪ੍ਰਥਮ ਸੁਵਾਇ ਕਰਿ ਕਾਢਿ ਲਿਯਾ ਅਸਿ ਹਾਥ ॥ [੯]ਪੂਤ ਹੇਤ ਮਾਰਾ ਤਿਨੈ੍ ਹਾਥ ਆਪਨੇ ਸਾਥ ॥੧੨॥ [੧੨]ਚੌਪਈ ॥ ਮਾਰਿ ਪੂਤ ਪਤਿ ਰੋਇ ਪੁਕਾਰਾ॥ [੧੩]ਪਤਿ ਸੁਤ, ਸੁਤ ਪਤਿ; ਮਾਰਿ ਸੰਘਾਰਾ॥ [੧੪]ਮਦ ਕੇ ਮਹਾ ਮੱਤ ਏ ਭਏ ॥ [੧੫]ਆਪੁਸ ਮੈਂ ਕੋਪਿਤ ਤਨ ਤਏ ॥੧੩॥ [੧੬]ਉਦਿਤ ਦੋਊ ਆਹਵ ਕਹੱ ਭਏ ॥ [੧੭]ਕਾਢਿ ਕ੍ਰਿਪਾਨ ਕੋਪ ਤਨ ਤਏ ॥ [੧੮]ਅਸਿ ਲੈ ਪਿਤੁ, ਸੁਤ ਕੇ ਸਿਰ ਝਾਰਾ॥ [੧੯]ਪੂਤ ਕਾਢਿ, ਪਿਤੁ ਸੀਸ ਪ੍ਰਹਾਰਾ ॥੧੪॥ [੨੦]ਮੈਂ ਠਾਢੀ ਇਹ ਚਰਿਤ ਨਿਹਾਰਾ ॥ [੨੧]ਫੂਟਿ ਨ ਗਏ ਨੈਨ ਕਰਤਾਰਾ ॥ [੨੨]ਦਾਵ ਬਚਾਇ ਨ ਇਨ ਤੇ ਅਯੋ ॥ [੨੩]ਤਾ ਤੇ ਕਾਲ ਦੂਹੁੰਨ ਕੋ ਭਯੋ ॥੧੫॥ [੨੪]ਅਬ ਹੌ ਦੈਵ ਕਹੌ ਕਾ ਕਰੌ ॥ [੨੫]ਉਰ ਮਹਿ ਮਾਰਿ ਕਟਾਰੀ ਮਰੌ ॥ [੨੬]ਬਾਨ ਪ੍ਰਸਥ ਹ੍ਵੈ ਬਨਹਿ ਸਿਧੈਹੌ ॥ [੨੭]ਲਹੁ ਸੁਤ ਕੇ ਸਿਰ ਛੱਤ੍ਰ ਢੁਰੈ ਹੌ ॥੧੬॥ [੨੮]ਪ੍ਰਥਮ ਪੂਤ ਪਤਿ ਕੇ ਬਧ ਕੀਨਾ ॥ [੨੯]ਬਹੁਰਿ ਰਾਜ ਲਹੁ ਸੁਤ ਕਹੱ ਦੀਨਾ ॥ [੩੦]ਬਹੁਰੌ ਭੇਖ ਅਤਿਥ ਕੋ ਧਾਰੀ ॥ [੩੧]ਪੰਥ ਉੱਤਰਾ ਓਰ ਸਿਧਾਰੀ ॥ ੧੭॥ [੩੨]ਦੋਹਰਾ ॥ ਤਹਾ ਜਾਇ ਤਪਸਾ ਕਰੀ ਸਿਵ ਕੀ ਬਿਬਿਧ ਪ੍ਰਕਾਰ ॥ [੩੩]ਭੂਤ ਰਾਟ ਰੀਝਤ ਭਏ ਨਿਰਖਿ ਨਿਠੁਰਤਾ ਨਾਰਿ ॥੧੮॥ [੩੪]ਚੌਪਈ ॥ ਬਰੰ ਬਯੂਹ ਪੁੱਤ੍ਰੀ ਕੈ ਕਹਾ ॥ [੩੫]ਜੋ ਤਵ ਬਯਾਪਿ ਹ੍ਰਿਦੈ ਮਹਿ ਰਹਾ॥ [੩੬]ਦੇਹੁ ਤ ਪਿਤਾ ਇਹੈ ਬਰ ਪਾਊਂ ॥ [੩੭]ਬਿਰਧਾ ਤੇ ਤਰੁਨੀ ਹ੍ਵੈ ਜਾਊਂ ॥੧੯॥ [੩੮]ਦੋਹਰਾ ॥ ਬਿਰਧਾ ਤੇ ਤਰੁਨੀ ਭਈ ਬਰੁ ਦੀਨਾ ਤ੍ਰਿਪੁਰਾਰਿ ॥ [੩੯]ਤੁਚਾ ਪੁਰਾਤਨ ਛਾਡਿ ਕਰਿ ਜਯੋਂ ਅਹਿ ਕੁੰਚੁਰੀ ਡਾਰਿ ॥੨੦॥ [੪੦]ਚੌਪਈ ॥ ਬਿਰਧਾ ਤੇ ਤਰੁਨੀ ਜਬ ਭਈ ॥ [੪੧]ਤਬ ਚਲਿ ਤਿਸੀ ਨਗਰ ਕਹੱ ਗਈ ॥ [੪੨]ਜਹੱ ਖੇਲਤ ਸੁਤ ਚੜਾ ਸਿਕਾਰਾ ॥ [੪੩]ਮਾਰੇ ਰੀਛ ਰੋਝ ਝੰਖਾਰਾ ॥੨੧॥ [੪੪]ਏਕ ਮ੍ਰਿਗੀ ਕਾ ਭੇਸ ਧਰਾ ਤਬ ॥ [੪੫]ਤਨ ਕੇ ਬਸਤ੍ਰ ਛੋਡਿ ਸੁੰਦਰ ਸਬ ॥ [੪੬]ਖੇਲਤ ਹੁਤੋ ਅਖਿਟ ਸੁਤ ਜਹਾ ॥ [੪੭]ਹਰਨੀ ਹ੍ਵੈ ਨਿਕਸਤ ਭੀ ਤਹਾ ॥ ੨੨॥ [੪੮]ਤਾ ਪਾਛੇ ਤਿਹੱ ਸੁਤ ਹੈ ਡਾਰਾ॥ [੪੯]ਸੰਗੀ ਕਿਸੂ ਨ ਓਰ ਨਿਹਾਰਾ॥ [੫੦]ਏਕਲ ਜਾਤ ਦੂਰਿ ਭਯੋ ਤਹਾਂ ॥ [੫੧]ਥੋ ਬਨ ਘੋਰ ਭਯਾਨਕ ਜਹਾਂ ॥੨੩॥ [੫੨]ਸਾਲ ਤਮਾਲ ਜਹਾਂ ਦ੍ਰੁਮ ਭਾਰੇ॥ [੫੩]ਨਿੰਬੂ ਕਦਮ ਸੁ ਬਟ ਜਟਿਯਾਰੇ॥ [੫੪]ਸੀਬਰ ਤਾਰ ਖਜੂਰੈਂ ਭਾਰੀ॥ [੫੫]ਨਿਜ ਹਾਥਨ ਜਨੁ ਈਸ ਸੁਧਾਰੀ ॥੨੪॥ [੫੬]ਮ੍ਰਿਗੀ ਜਾਇ ਤਹੱ ਗਈ ਭੁਲਾਈ ॥

---

ਦੀਆਂ ਸਭ ਆਸਾਂ ਤੇ ਪਾਣੀ ਫਿਰ ਗਿਆ ਆਖਰ ਸਿੱਟਾ ਇਹ ਹੋਇਆ ਕੇ ਦੋਵੇਂ ਭੈਣ ਭਰਾ ਦੇ ਰੂਪ ਵਿਚ ਗੁਰਦੇਵ ਕਲਗੀ ਵਾਲੇ ਪਾਤਸ਼ਾਹ ਦੇ ਸਾਹਮਣੇ ਜਾ ਕੇ ਪੇਸ਼ ਹੋ ਗਏ । ਗੁਰੂ ਜੀ ਨੇ ਜੋਗਾ ਸਿੰਘ ਨੂੰ ਗਲ ਨਾਲ ਲਾ ਕੇ ਪਿਆਰ ਦੇ ਕੇ ਕਿਹਾ ਸੀ ਕਿ ਮੇਰਾ ਪੁਤਰ ਇਕ ਸਖਤ ਪ੍ਰੀਖਿਆ ਵਿਚ ਪਾਸ ਹੋ ਗਿਆ ਹੈ । ਹੁਣ ਲਓ ਇਸ ਉਧਾਹਰਨ ਅਤੇ ਇਸ ਪ੍ਰਕਰਣ ਦਾ ਸਮੁੱਚਾ ਕੇਂਦਰੀ ਭਾਵਾਰਥ ਜਿਵੇਂ ਆਤਮਾਂ ਦਾ ਪੰਜ ਭੌਤਕ ਸਰੀਰ ਦੇ ਨਾਲ ਸੰਜੋਜ ਅਤੇ ਵਿਯੋਗ ਧੁਰ ਧਰੰਤ੍ਰੀ ਹੈ ਇਸੇ ਤਰਾਂ ਇਸਤਰੀ ਪੁਰਸ਼ ਦਾ ਸੰਯੋਗ ਵੀ ਅੱਜ ਕੋਈ ਨਵਾਂ ਨਹੀਂ ਹੈ । ਜਿਵੇਂ ਭੁਖੇ ਨੂੰ ਖਾਣ ਨਾਲ ਮੋਹ ਹੈ ਇਸੇ ਤਰਾਂ ਕਾਮ ਦਾ ਰੂਪ ਦੇ ਨਾਲ ਗੂਹੜਾ ਦੋਸਤਾਨਾ ਹੈ । ਭਾਈ ਗੁਰਦਾਸ ਜੀ ਦਾ ਬਚਨ ਹੈ :-

ਰੂਪੈ ਕਾਮੈ ਦੋਸਤੀ ਜਗ ਅੰਦਰਿ ਜਾਣੀ ॥
ਭੁਖੈ ਸਾਦੈ ਗੰਢ ਹੈ ਓਹੁ ਵਿਰਤੀ ਹਾਣੀ ॥੫॥

ਇਸ ਲਈ ਇਸਤਰੀ ਪੁਰਸ ਦੇ ਮੇਲ ਨੂੰ ਅਸ਼ਲੀਲ ਨਹੀਂ ਕਿਹਾ ਜਾਂਦਾ । ਅਸ਼ਲੀਲ ਥਾਂ ਕੁਥਾਂ ਦਾ ਨਾ ਵੇਖਣਾ ਹੈ ।

※ ਇਸਤਰੀ ਜਗਤ ਦੀ ਜਨਨੀ ਹੈ, ਜੋ ਜਗਤ ਦਾ ਗੁਰੂ ਵੀ ਹੈ ।

੧ ਫਿਰ ਵੱਡਾ ਪੁੱਤਰ ਜੋ ਰਾਜ ਦੇ ਟਿੱਕੇ ਦਾ ਹੱਕਦਾਰ ਹੈ ਉਸ ਨੂੰ ਮਾਰ ਦੇਵਾਂਗੀ।
੨ ਕਿਸੇ ਢੰਗ ਨਾਲ ਤੇ ਕਿਸ ਵਿਚਾਰ ਨਾਲ ਇਹ ਕੰਮ ਕੀਤਾ ਜਾਵੇ ?
੩ ਜਿਸ ਨਾਲ ਛੋਟੇ ਪੁੱਤਰ ਦੇ ਸਿਰ ਤੇ ਛਤਰ ਦਿੱਤਾ ਜਾਵੇ ॥੧੦॥
੪ ਇਹ ਵਿਉਂਤ ਬਣਾ ਕੇ ਇਕ ਦਿਨ ਰਾਜੇ ਸਿਵਧੁਜ ਨੂੰ ਬੁਲਾ ਲਿਆ, ਤੇ ਉਸਨੂੰ।
੫ ਬਹੁਤੀ ਸ਼ਰਾਬ ਪਿਆ ਕੇ ਮਸਤ ਕਰਕੇ ਸੁਆ ਦਿੱਤਾ।
੬ ਫੇਰ ਵੱਡੇ ਪੁੱਤਰ ਟਿੱਕੇ ਨੂੰ ਬੁਲਾ ਲਿਆ ਉਸੇ ਤਰਾਂ
੭ ਬਹੁਤੀ ਸ਼ਰਾਬ ਉਸਨੂੰ ਵੀ ਪਿਆ ਦਿੱਤੀ ॥੧੧॥
੮ ਦਹਰਾ। ਪਤੀ ਨੂੰ ਤੇ ਵੱਡੇ ਪੁੱਤਰ ਨੂੰ ਸ਼ਰਾਬ ਪਿਆਕੇ ਪਹਿਲਾਂ ਸੁਆ ਦਿੱਤਾ ਫਿਰ ਹੱਥ ਵਿਚ ਤਲਵਾਰ ਕੱਢ ਕੇ ਲੈ ਗਈ।
੯ ਛੋਟੇ ਪੁੱਤਰ ਦੇ ਵਾਸਤੇ ਦੋਹਾਂ ਨੂੰ ਆਪਣੇ ਹੱਥੀਂ ਕਤਲ ਕਰਕੇ ਮਾਰ ਦਿੱਤਾ ॥੧੨॥
੧੨ ਚੌਪਈ। ਪਤੀ ਅਤੇ ਪੁੱਤਰ ਨੂੰ ਮਾਰਕੇ ਰੋਣ ਲੱਗ ਗਈ ਤੇ ਕਿਹਾ ਕਿ
੧੩ ਪਤੀ ਨੇ ਪੁੱਤਰ ਤੇ ਪੁੱਤਰ ਨੇ ਪਤੀ ਨੂੰ ਮਾਰ ਦਿੱਤਾ।
੧੪ ਸ਼ਰਾਬ ਪੀ ਕੇ ਬਹੁਤ ਸ਼ਰਾਬੀ ਹੋ ਗਏ।
੧੫ ਤੇ ਆਪਸ ਵਿਚ ਬਹੁਤ ਕ੍ਰੋਧ ਵਿਚ ਆ ਗਏ ॥੧੩॥
੧੬ ਦੋਵੇਂ ਜੋਸ਼ ਵਿਚ ਆ ਕੇ ਲੜ ਪਏ।
੧੭ ਅਤੇ ਕਿਰਪਾਨਾਂ ਕੱਢ ਕੇ ਕ੍ਰੋਧ ਨਾਲ ਭਰਕੇ ਗਰਮ ਹੋ ਗਏ।
੧੮ ਤਲਵਾਰ ਲੈਕੇ ਪਿਤਾ ਨੇ ਪੁੱਤਰ ਦੇ ਸਿਰ ਮਾਰ ਦਿੱਤੀ
੧੯ ਪੁੱਤਰ ਨੇ ਆਪਣੀ ਤਲਵਾਰ ਕੱਢਕੇ ਪਿਤਾ ਦੇ ਮਾਰ ਦਿੱਤੀ ॥੧੪॥
੨੦ ਮੈਂ ਖੜਕੇ ਇਹ ਸਾਰਾ ਕੁਝ ਵੇਖਿਆ।
੨੧ ਹੇ ਕਰਤਾਰ ਮੇਰੇ ਨੇਤਰ ਫੁਟ ਕਿਉਂ ਨਾ ਗਏ ?
੨੨ ਇਹਨਾਂ ਤੋਂ ਦਾਉ ਬਚਾਇਆ ਨਾ ਗਿਆ।
੨੩ ਇਸ ਕਰਕੇ ਦੋਹਾਂ ਦੀ ਮੌਤ ਹੋ ਗਈ, ਸਾਂਝੇ ਵਾਰ ਨਾਲ ॥੧੫॥
੨੪ ਹੇ ਪ੍ਰਮੇਸ਼ਰ ਇਸ ਤੋਂ ਬਿਨਾਂ ਹੁਣ ਮੈਂ ਕੀ ਕਰਾਂ ?
੨੫ ਕਿ ਢਿੱਡ ਵਿਚ ਕਟਾਰੀ ਮਾਰ ਕੇ ਮਰ ਜਾਵਾਂ।
੨੬ ਤੇ ਜਾਂ ਸਾਧਣੀ ਹੋ ਕੇ ਬਣਵਾਸ ਲੈ ਲਵਾਂ।
੨੭ ਇਸ ਲਈ ਛੋਟੇ ਪੁੱਤਰ ਦੇ ਸਿਰ 'ਤੇ ਰਾਜ ਦਾ ਛਤਰ ਧਰ ਦਿੰਦੀ ਹਾਂ ॥੧੬॥
੨੮ ਲੇਖਕ ਕਹਿੰਦਾ ਹੈ ਕਿ ਪਹਿਲਾਂ ਪਤੀ ਤੇ ਪੁੱਤਰ ਨੂੰ ਕਤਲ ਕੀਤਾ।
੨੯ ਫਿਰ ਰਾਜ ਛੋਟੇ ਪੁੱਤਰ ਨੂੰ ਦੇ ਦਿੱਤਾ।
੩੦ ਫਿਰ ਸਾਧਣੀ ਦਾ ਭੇਸ ਬਣਾ ਲਿਆ।
੩੧ ਫਿਰ ਉਤਰ ਦਿਸ਼ਾ ਵੱਲ ਨੂੰ ਤੁਰ ਪਈ ॥੧੭॥
੩੨ ਦੋਹਰਾ। ਉਥੇ ਜਾ ਕੇ ਸ਼ਿਵਜੀ ਦੀ ਅਰਾਧਨਾ ਵਿਚ ਤਪ ਕੀਤਾ ਬਹੁਤ ਪ੍ਰਕਾਰ ਕਠਨ ਤੋਂ ਕਠਨ
੩੩ ਇਸਤਰੀ ਨੂੰ ਇਸ ਤਰ੍ਹਾਂ ਤਪ ਕਰਦਿਆਂ ਵੇਖਕੇ ਮੁਤੇਸਰ ਹੋ ਗਏ ਤੇ ਕਿਹਾ ॥੧੮॥
੩੪ ਚੌਪਈ। ਐ ਪੁਤਰੀ ਵਰ ਮੰਗ ਸ਼ਿਵਜੀ ਨੇ ਆਕੇ ਕਿਹਾ
੩੫ ਜੋ ਤੇਰੇ ਦਿਲ ਦੀ ਅਭਿਲਾਸ਼ਾ ਹੈ ਉਹ ਦੱਸ।
੩੬ ਰਾਣੀ ਨੇ ਕਿਹਾ ਕਿ ਜੇ ਤੁਸੀਂ ਦਿੰਦੇ ਹੋ ਮੈਂ ਆਹ ਵਰ ਚਹੁੰਦੀ ਹਾਂ ਕਿ ਹੇ ਪਿਤਾ
੩੭ ਮੈਂ ਬੁੱਢੀ ਤੋਂ ਜੁਆਨ ਹੋ ਜਾਵਾਂ ਤਾਂ ਉਹ ॥੧੯॥
੩੮ ਦੋਹਰਾ। ਬੁੱਢੀ ਤੋਂ ਜਵਾਨ ਹੋ ਗਈ ਵਰ ਦੇ ਦਿੱਤਾ ਸ਼ਿਵ ਜੀ ਨੇ
੩੯ ਪੁਰਾਣੀ ਚਮੜੀ ਇਉਂ ਉਤਾਰ ਦਿੱਤੀ ਜਿਵੇ ਸੱਪ ਕੰਜ ਉਤਾਰ ਦਿੰਦਾ ਹੈ ॥੨੦॥
੪੦ ਚੌਪਈ। ਜਿਸ ਵੇਲੇ ਬੁੱਢੀ ਤੋਂ ਜੁਆਨ ਹੋ ਗਈ।
੪੧ ਫਿਰ ਉਹ ਆਪਣੇ ਪੁਰਾਣੇ ਨਗਰ ਵੱਲ ਆ ਗਈ।
੪੨ ਜਿਥੇ ਉਸਦਾ ਪੁੱਤਰ ਸ਼ਿਕਾਰ ਖੇਡਣ ਲਈ ਚੜ੍ਹਿਆ ਹੋਇਆ ਸੀ।
੪੩ ਜਿੱਥੇ ਰੋਝ ਤੇ ਰਿਛ ਝਿੰਘਾਰਦੇ ਸਨ ॥੨੧॥
੪੪ ਉਥੇ ਜਾਕੇ ਇਕ ਮਿਰਗੀ ਦਾ ਭੇਸ ਬਣਾ ਲਿਆ।
੪੫ ਸਰੀਰ ਦੇ ਬਸਤਰ ਆਦਿ ਸਭ ਛੱਡ ਦਿੱਤੇ।
੪੬ ਜਿਥੇ ਉਸਦਾ ਪੁੱਤਰ ਸ਼ਿਕਾਰ ਖੇਡਦਾ ਹੁੰਦਾ ਸੀ।
੪੭ ਹਿਰਨੀ ਬਣਕੇ ਉਥੇ ਆ ਨਿਕਲੀ ॥੨੨॥
੪੮ ਉਸ ਮਿਰਗੀ ਦੇ ਪਿੱਛੇ ਉਸਦੇ ਪੁੱਤਰ ਨੇ ਘੋੜਾ ਲਾ ਦਿਤਾ।
੪੯ ਕਿਸੇ ਸੰਗੀ ਸਾਥੀ ਨੂੰ ਨਾ ਲਿਆ ਨਾ ਉਡੀਕਿਆ।
੫੦ ਇਕੱਲਾ ਹੀ ਬਹੁਤ ਦੂਰ ਜਾ ਨਿਕਲਿਆ।
੫੧ ਜਿੱਥੇ ਬਹੁਤ ਸੰਘਣਾ ਅਤੇ ਭਿਆਨਕ ਬਣ ਸੀ ॥੨੩॥
੫੨ ਜਿੱਥੇ ਸਾਹਲ ਤੇ ਤਮਾਲ ਦੇ ਵੱਡੇ ਵੱਡੇ ਰੁੱਖ ਸਨ।
੫੩ ਨਿੰਬੂ, ਕੇਲੇ, ਬਰੋਟੇ, ਦਾੜੀ ਵਾਲੇ।
੫੪ ਸੀ ਬਲ, ਤਾੜ, ਤੇ ਖਜੂਰਾਂ ਦੇ ਉਚੇ ਰੁੱਖ ਸਨ।
੫੫ ਜੋ ਇੰਜ ਜਾਪਦੇ ਸਨ ਜਿਵੇਂ ਪ੍ਰਭੂ ਨੇ ਆਪਣੇ ਹੱਥੀਂ ਬਣਾਏ ਹੋਣ ॥੨੪॥
੫੬ ਉਹ ਮਿਰਗੀ ਉਸ ਥਾਂ ਤੇ ਚਲੀ ਗਈ।

ਜਿਸ ਲਈ ਮਾਂ ਬੋਲੀ ਦਾ ਵਕਾਰ ਮਹੱਤਵ ਰਖਦਾ ਹੈ। ਪਹਿਲਾਂ ਬੱਚਾ ਮਾਤਾ ਤੋਂ ਗਿਆਨ ਹਾਸਲ ਕਰਦਾ ਹੈ। ਜਿਸ ਇਸਤਰੀ ਤੋਂ ਧਰਮ ਜਨਮ ਲੈ ਕੇ ਸੰਸਾਰ ਨੂੰ ਧਰਮ ਦਾ ਉਪਦੇਸ਼ ਦੇਣਾ ਸੀ ਜੇ ਉਹ ਕਾਮ ਦੇ ਵੇਗ ਵਿਚ ਹੜ ਤੁਰੇ ਤਾਂ ਖੈਰ ਕਿੱਥੇ ? ਮਲਾਹ ਨੇ ਬੇੜਾ ਪਾਰ ਕਰਨਾ ਪਰ ਮਲਾਹ ਆਪ ਡੁੱਬ ਰਿਹਾ ਹੈ ਬੇੜਾ ਕਿਵੇਂ ਪਾਰ ਹੋ ਸਕਦਾ ਹੈ ? ਨਹੀਂ ਹੋ ਸਕਦਾ, ਨਹੀਂ ਚਲ ਸਕਦਾ ਅਵੱਛ ਡੁਬੇਗਾ। ਚਤਰ ਸਿੰਘ ਰਾਜੇ ਨੂੰ ਵਜੀਰ ਕਹਿ ਰਿਹਾ ਹੈ ਕਿ ਤੂੰ ਇਕ ਕਾਮ ਵੇਗ ਵਿਚ ਰੁੜੀ ਜਾਂਦੀ ਇਸਤਰੀ ਦੇ ਆਖੇ ਪੁੱਤਰ ਨੂੰ ਮੌਤ ਦੇ ਘਾਟ ਉਤਾਰਨਾ ਚਹੁੰਦਾ ਹੈਂ ਜੋ ਸੁਤੇਲੀ ਮਾਂ ਹੈ ਉਸਦੇ ਆਖੇ ਆਹ ਵੇਖ ਕਿ ਰੁਦਰ ਕੇਤ ਰਾਜਾ ਜਿਸ ਜਿਹਾ ਧਰਤੀ ਤੇ ਹੋਰ ਨਹੀਂ ਜਿਹੜਾ ਸ੍ਰੀ ਮਿਰਗ ਰਾਜ ਕਲਾ ਨੂੰ ਕਦੇ ਦਿਲੋਂ ਨਹੀਂ ਸੀ ਨੁਲਾਉਂਦਾ ਉਸਦੇ ਨਾਲ ਮਿਰਗ ਰਾਜ ਮਤੀ ਕੀ ਰੂਪ ਧਾਰ ਕੇ ਉਸਦਾ ਇਵਜਾਨਾ ਦੇ ਰਹੀ ਹੈ ਕਿਵੇਂ ਵਿਸ਼ਵਾਸ਼ਘਾਤ ਕਰ ਰਹੀ ਹੈ। ਇਹ ਤਾਂ ਤੇਰੀ ਇਸਤਰੀ ਦਾ ਸੁਤੇਲਾ ਪੁੱਤਰ ਹੈ ਪਰ ਮਿਰਗ ਰਾਜ ਕਲਾ ਆਪਣੇ ਪੇਟੋਂ ਜਾਏ ਪੁੱਤਰਾਂ ਨਾਲ ਕਿਵੇਂ ਪੇਸ਼ ਆ ਰਹੀ ਹੈ ? ਇਸ ਲਈ ਇਹਨਾਂ ਇਸਤਰੀਆਂ ਤੇ ਵਿਸ਼ਵਾਸ ਕਰਕੇ ਅੰਬ ਵੱਢ ਦੇਣੇ ਅਤੇ ਅੱਕਾਂ ਨੂੰ ਵਾੜ ਕਰ ਦੇਣੀ ਇਨਸਾਨੀਅਤ ਨਹੀਂ, ਮੂਰਖਤਾ ਹੈ। ਜੋ ਫਿਰ ਪਛਤਾਵੇ ਦਾ ਕਾਰਨ ਬਣ ਜਾਵੇਗੀ। ਪਰ ਯਾਦ ਰੱਖ "ਗਿਆ ਵਕਤ ਹਾਥ ਆਤਾ ਨਹੀਂ। ਸਦਾ ਦੌਰ ਦੌਰਾ ਦਿਖਾਤਾ ਨਹੀਂ।"

ਹੁਣ ਦੇਖੋ ਸ਼ਰਾਬ ਦੀ ਕਾਰਗੁਜ਼ਾਰੀ। ਸ਼ਰਾਬੀ ਪੁਰਸ਼ ਕਿਤਨਾ ਸੂਰਬੀਰ ਬਹਾਦਰ ਕਿਉਂ ਨਾ ਹੋਵੇ ਪਰ ਬਹੁਤੀ ਪੀਤੀ ਹੋਵੇ ਤਾਂ ਇਕ ਮੁਰਦਾ ਲਾਸ਼ ਹੋਕੇ ਰਹਿ ਜਾਂਦਾ ਹੈ। ਜਿਨਾਂ ਸੂਰਬੀਰਾਂ ਨੇ ਕਿਤਨੇ ਰਾਜੇ ਕਿਤਨੇ ਦੁਸ਼ਮਣ ਜਿੱਤੇ ਸਨ। ਕਿੰਨੇ ਬਹਾਦਰ

[1]ਉਤੈ ਆਂਗਨਾ ਭੇਸ ਬਨਾਈ॥ [2]ਆਨਿ ਅਪਨ ਤਿਹੱ ਰੂਪ ਦਿਖਾਰਾ ॥ [3]ਰਾਜ ਕੁਅਰ ਮੋਹਿਤ ਕਰਿ ਡਾਰਾ ॥੨੫॥ [4]ਅੜਿਲ ॥ ਸੁਰੀ ਆਸੁਰੀ ਕਿੰਨ੍ਰਨਿ ਕਵਨ ਬਿਚਾਰਿਯੈ॥ [5]ਨਰੀ ਨਾਗਨੀ ਨਗਨੀ ਕੋ ਜਿਯ ਧਾਰਿਯੈ ॥ [7]ਗੰਧਰਬੀ ਅਪੱਸਰਾ ਕਵਨ ਇਹ ਜਾਨਿਯੈ ॥ [6]ਹੋ ਰਵੀ ਸਸੀ ਬਾਸਵੀ ਪਾਰਬਤੀ ਮਾਨਿਯੈ ॥੨੬॥ [8]ਰਾਜ ਕੁਮਾਰ ਨਿਰਖ ਤਹ ਰਹਾ ਲੁਭਾਇਕੈ ॥[9]ਪੂਛਤ ਭਯੋ ਚਲਿ ਤਾਹਿ ਤੀਰ ਤਿਹੱ ਜਾਇਕੈ॥ [10]ਨਰੀ ਨਾਗਨੀ ਨਗਨੀ ਇਨ ਤੇ ਕਵਨਿ ਤੁਅ॥ [11]ਹੋ ਕਵਨ ਸਾਚੁ ਕਹਿ ਕਹਿਯੋ ਸੁ ਤਾ ਤੇ ਏਸ ਭੁਅ ॥੨੭॥ [12]ਦੋਹਰਾ ॥ ਮਨ ਬਚ ਕ੍ਰਮ ਮੈ ਤੋਰਿ ਛਬਿ ਨਿਰਖਤ ਗਯੋ ਲੁਭਾਇ ॥ [13]ਅਬਹੀ ਹ੍ਵੈ ਅਪਨੀ ਬਸਹੁ ਧਾਮ ਹਮਾਰੇ ਆਇ卐 ॥੨੮॥ [14]ਅੜਿਲ॥ ਏਕ ਆਧ ਬਿਰ, ਨਾਂਹਿ ਨਾਂਹਿ ਤਿਨ ਭਾਖਿਯੋ॥ [15]ਲਗੀ ਨਿਗੋਡੀ ਲਗਨ, ਜਾਤ ਨਹਿ ਭਾਖਿਯੋ ॥ [16]ਅੰਤ ਕੁਅਰ ਜੋ ਕਹਾ ਮਾਨਿ ਸੋਈ ਲਿਯੋ ॥ [17]ਹੋ ਪਤਿ ਸੁਤ ਪ੍ਰਥਮ ਸੰਘਾਰਿ; ਲਹੂ ਸੁਤ ਛਲਿ, ਪਿਯ ਕਿਯੋ ॥੨੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੈ ਉਨਸਠਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੫੯॥੪੯੧੬॥ਅਫਜੂੰ॥

ਚੌਪਈ ॥ [18]ਮਸਤ ਕਰਨ ਇਕ ਨ੍ਰਿਪਤਿ ਜਗਿਸ੍ਰੀ ॥ [19]ਤੇਜਾਵਨ ਬਲਵਾਨ ਤਪਸ੍ਵੀ ॥ [20]ਸ੍ਰੀ ਕਜਰਾਛ ਮਤੀ ਤਿਹੱ ਦਾਰਾ॥ [21]ਪਾਰਬਤੀ ਕੋ ਜਨੁ ਅਵਤਾਰਾ॥੧॥ [22]ਅੜਿਲ॥ ਮਸਤ ਕਰਨ ਨ੍ਰਿਪ ਸਿਵ ਪੂਜਾ ਨਿਤ ਪ੍ਰਤਿ ਕਰੈ ॥ [23]ਭਾਂਤਿ ਅਨਿਕ ਕੇ ਧ੍ਯਾਨ ਜਾਨਿ ਗੁਰ ਪਗੁ ਪਰੈ ॥ [24]ਰੈਨਿ ਦਿਵਸ ਤਪਸਾ ਕੇ ਬਿਖੈ ਬਿਤਾਵਈ ॥ [25]ਹੋ ਰਾਨੀ ਕੇ ਗ੍ਰਿਹ ਭੂਲਿ, ਨ ਕਬਹੀ ਆਵਈ ॥੨॥ [26]ਰਾਨੀ ਏਕ ਪੁਰਖ ਸੌ, ਅਤਿ ਹਿਤ ਠਾਨਿਕੈ❀ ॥ [27]ਰਮਤ ਭਈ ਤਿਹ ਸੰਗ ਅਧਿਕ ਰੁਚਿ ਮਾਨਿਕੈ ॥ [28]ਸੋਤ ਹੁਤੀ ਸੁਪਨਾ ਮਹਿ, ਸਿਵ ਦਰਸਨ ਦਿਯੋ ॥ [29]ਹੋ ਬਚਨ ਆਪਨੇ ਮੁਖ ਤੇ ਹਸਿ ਮੁਹਿ ਯੋ ਕਿਯੋ ॥੩॥ [30]ਸਿਵ ਬਾਚ ॥ ਇਕ ਗਹਿਰੈ ਬਨ ਬਿਚ ਤੁਮ ਏਕਲ ਆਇਯੋ ॥ [31]ਕਰਿਕੈ ਪੂਜਾ ਮੋਰੀ ਮੋਹਿ ਰਿਝਾਇਯੋ ॥ [32]ਜੋਤਿ ਆਪਨੇ ਸੌ ਤਵ ਜੋਤਿ ਮਿਲਾਇ ਹੌ ॥ [33]ਹੋ ਤੁਹਿ ਕਹੱ ਜੀਵਤ ਮੁਕਤਿ ਸੁ ਜਗਹਿ ਦਿਖਾਇ ਹੋ ॥੪॥ [34]ਤਾ ਤੇ ਤਵ ਆਗਯਾ ਲੈ ਪਤਿ ਤਹਿ ਜਾਇ ਹੌ ॥ [35]ਕਰਿਕੈ ਸਿਵ ਕੀ ਪੂਜਾ ਅਧਿਕ ਰਿਝਾਇ ਹੌ ॥ [36]ਮੋਕਹੱ ਜੀਵਤ ਮੁਕਤਿ ਸਦਾ ਸਿਵ ਕਰਹਿੰਗੇ ॥ [37]ਹੋ ਸਪਤ ਮਾਤ੍ਰ ਕੁਲ ਸਪਤ ਪਿਤਰ ਕੁਲ ਤਰਹਿੰਗੇ ॥ ੫ ॥ [38]ਦੋਹਰਾ ॥ ਭੇ ਨ੍ਰਿਪ ਕੀ ਆਗਯਾ ਗਈ ਲੈ ਸਿਵ ਜੂ ਕੋ ਨਾਮ ॥ [39]ਦਿਯਤ ਮੁਕਤਿ

☛ ਜੋਧੇ ਮਾਰ ਮੁਕਾਏ ਸਨ। ਜਿਨਾਂ ਦਾ ਬਲ ਜੇਠ ਦੇ ਸੂਰਜ ਵਾਂਗ ਭਖਦਾ ਸੀ । ਉਹ ਅੱਜ ਇਕ ਇਸਤਰੀ ਨੇ ਮਾਰ ਕੇ ਹਮੇਸ਼ਾ ਲਈ ਜਿਉਂਦਿਆ ਨੂੰ ਸੁਲਾ ਕੇ ਮੁਰਦਿਆਂ ਨਾਲ ਜਾ ਮਿਲਾਇਆ । ਜੇ ਉਹ ਸ਼ਰਾਬ ਨਾ ਪੀਂਦੇ ਤਾਂ ਕਿਆ ਸ਼ਕਤੀ ਸੀ । ਇਕ ਘਰ ਦਾ ਚਿਰਾਗ ਹੀ ਉਹਨਾਂ ਨੂੰ ਸਾੜਕੇ ਸੁਆਹ ਕਰ ਦਿੰਦਾ ?

卐 ਰਾਜਾ ਪਹਿਚਾਣ ਨਹੀਂ ਸਕਿਆ ਧੋਖਾ । ਛਲ ਅੱਗੇ ਸਿਆਣਪ ਗੋਡੇ ਟੇਕ ਦਿੰਦੀ ਹੈ । ਧਨ ਅਤੇ ਜੋਬਨ, ਮਨ ਦੀ ਸਥਿਰਤਾ ਦਾ ਵੈਰੀ ਹੈ । ਕਾਮ ਇਹਨਾਂ ਦਾ ਲਾਡਲਾ ਭੁਜੰਗੀ ਹੈ । ਜਿਸਦਾ ਮੋਹ ਇਹ ਨਹੀਂ ਤਿਆਗ ਸਕਦੇ । ਮਾਇਆ ਦੇ ਅਨੇਕ ਰੂਪ ਹਨ । ਕਾਮ ਵੀ ਮਾਇਆ ਦਾ ਇਕ ਰੰਗ ਹੈ । ਜਿਸ ਤਰ੍ਹਾਂ ਲੋਹੇ ਦੇ ਦੂਜੇ ਰੂਪ ਨੂੰ ਮਿਕਨਾਤੀਸ ਕਿਹਾ ਜਾਂਦਾ ਹੈ । ਜੋ ਲੋਹੇ ਨੂੰ ਆਪਣੇ ਵੱਲ ਖਿੱਚ ਲੈਂਦਾ ਹੈ । ਇਸੇ ਤਰ੍ਹਾਂ ਰੂਪ ਅਤੇ ਜਵਾਨੀ ਅਥਵਾ ਮਾਇਆ ਦਾ ਮੇਲ ਹੈ । ਜਿਸ ਬਾਰੇ ਸਤਿਗੁਰਾਂ ਦਾ ਪਾਵਨ ਬਚਨ ਹੈ :-

ਮਾਇਆ ਮੋਹਿ ਸਗਲ ਜਗੁ ਛਾਇਆ ॥
ਕਾਮਣਿ ਦੇਖਿ ਕਾਮਿ ਲੋਭਾਇਆ ॥
ਸੁਤ ਕੰਚਨ ਸਿਉ ਹੇਤੁ ਵਧਾਇਆ ॥
ਸਭੁ ਕਿਛੁ ਆਪਨਾ ਇਕੁ ਰਾਮੁ ਪਰਾਇਆ ॥ (ਅੰਗ ੧੩੪੨)

❀ ਮਸਤ ਕਰਣ ਰਾਜਾ ਸ਼ਿਵ ਜੀ ਦਾ ਭਗਤ ਸੀ । ਜੋ ਭਗਤੀ ☛

੧ ਅਤੇ ਊਹਲੇ ਹੋ ਕੇ 'ਉਤੈ ਆਂਗਨਾ' ਸ੍ਰੇਸਟ ਅੰਗਾਂ ਵਾਲੀ ਮੁਟਿਆਰ ਇਸਤਰੀ ਦਾ ਵੇਸ ਬਣਾ ਲਿਆ।

੨ ਅਤੇ ਆ ਕੇ ਉਸ ਰਾਜੇ ਨੂੰ (ਜੋ ਉਸਦਾ ਪੁੱਤਰ ਹੀ ਸੀ) ਆਪਣਾ ਰੂਪ ਵਿਖਾ ਦਿੱਤਾ (ਜੋ ਬੁੱਢੀ ਤੋਂ ਜਵਾਨ ਹੋਣ ਕਰਕੇ ਪਛਾਣਿਆਂ ਨਹੀਂ ਸੀ ਜਾਂਦਾ)।

੩ ਜਿਸ ਨੂੰ ਵਿਖਾ ਕੇ ਰਾਜ ਕੁਮਾਰ ਨੂੰ ਮੋਹਿਤ ਕਰ ਦਿਤਾ ਜਿਸ ਨੂੰ ਤੱਕ ਕੇ ॥੨੫॥

੪ ਅੜਿੱਲ ॥ ਕੁਮਾਰ ਸੋਚਣ ਲੱਗਾ ਕਿ ਕੀ ਇਹ ਕੋਈ ਦੇਵ ਪੁੱਤਰੀ ਹੈ ਜਾਂ ਦੈਂਤ ਅਥਵਾ ਕੋਈ ਅਪੱਛਰਾਂ ਹੈ ਇਸਨੂੰ ਕੀ ਸਮਝੀਏ ?

੫ ਨਾਰੀ ਹੈ ਅਥਵਾ ਨਾਗਨੀ ਹੈ ਜਾਂ ਪਰੀ ਕੀ ਮੰਨੀਏ ?

੬ ਦੇਵਤਿਆਂ ਦੇ ਦਰਬਾਰ ਵਿਚ ਗਾਉਣ ਵਾਲੀ ਹੈ ਜਾਂ ਕੋਈ ਅਪੱਛਰਾਂ ਹੈ ਇਸ ਨੂੰ ਕੀ ਜਾਣੀਏ ?

੭ ਕੀ ਇਹ ਸੂਰਜ ਦੀ ਇਸਤਰੀ ਜਾਂ ਚੰਦਰਮਾਂ ਦੀ ਅਥਵਾ ਇੰਦਰ ਦੀ ਰੱਤੀ ਜਾਂ ਸ਼ਿਵ ਦੀ ਪਾਰਬਤੀ ਮੰਨ ਲਈਏ ॥੨੬॥

੮ ਰਾਜ ਕੁਮਾਰ ਵੇਖ ਕੇ ਲੁਭਾਇਮਾਨ ਹੋ ਕੇ ਰਹਿ ਗਿਆ

੯ ਅਤੇ ਉਸਦੇ ਕੋਲ ਜਾ ਕੇ ਪੁੱਛਣ ਲੱਗਾ।

੧੦ ਕਿ ਨਾਰੀ ਜਾਂ ਨਾਗਨੀ ਵਿਚੋਂ ਤੂੰ ਕੌਣ ਹੈ ?

੧੧ ਸੱਚ ਦੱਸ ਤੂੰ ਇਸ ਧਰਤੀ ਤੇ ਤੂੰ ਕੌਣ ਹੈ ? ॥੨੭॥

੧੨ ਦੋਹਰਾ ॥ ਮੈਂ ਮਨ ਬਚਨ ਕਰਮ ਕਰਕੇ ਤੈਨੂੰ ਵੇਖ ਕੇ ਮੋਹਿਤ ਹੋ ਗਿਆ ਹਾਂ।

੧੩ ਮੇਰੀ ਹੋਕੇ ਮੇਰੇ ਘਰ ਚਲਕੇ ਵਸ ॥੨੮॥

੧੪ ਅੜਿੱਲ ॥ ਇਕ ਅੱਧੀ ਵਾਰ ਉਸ ਇਸਤਰੀ ਨੇ ਨਾਂਹ ਨੁੱਕਰ ਕੀਤੀ

੧੫ ਜਿਹੜੀ ਨਾ ਛੱਡਣ ਵਾਲੀ ਲਗਨ ਲੱਗ ਜਾਵੇ ਉਹ ਕਹੀ ਨਹੀਂ ਜਾਂਦੀ।

੧੬ ਅਖੀਰ ਜੋ ਰਾਜ ਕੁਮਾਰ ਨੇ ਕਿਹਾ ਉਹੀ ਮੰਨ ਲਿਆ ਕਵੀ ਕਹਿੰਦਾ ਹੈ ਕਿ ਪਹਿਲਾਂ

੧੭ ਪਤੀ ਤੇ ਪੁੱਤਰ ਨੂੰ ਮਾਰ ਦਿੱਤਾ ਫੇਰ ਛੋਟੇ ਪੁੱਤਰ ਨੂੰ ਹੀ ਪਤੀ ਬਣਾ ਲਿਆ ॥੨੯॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੫੯ਵੀਂ ਕਥਾ ਸਮਾਪਤ ਹੈ।੨੫੯। ॥੪੯੧੬॥ਚਲਦਾ॥

੧੮ ਚੌਪਈ ॥ ਮਸਤ ਕਰਨ ਨਾਂ ਦਾ ਇਕ ਰਾਜਾ ਬੜੇ ਜੱਗ ਕਰਨ ਵਾਲਾ ਜਗਿਆਸੂ ਸੀ।

੧੯ ਜੋ ਬੜਾ ਤੇਜਵਾਨ ਬਲਵਾਨ ਤੇ ਤਪੱਸਵੀ ਸੀ।

੨੦ ਕਜਰਾਛਮਤੀ ਉਸਦੀ ਇਸਤਰੀ ਸੀ।

੨੧ ਇੰਜ ਸਮਝੋ ਪਾਰਵਤੀ ਦਾ ਅਵਤਾਰ ਹੈ।

੨੨ ਅੜਿੱਲ ॥ ਮਸਤ ਕਰਨ ਰਾਜਾ ਰੋਜ ਹੀ ਸ਼ਿਵ ਦੀ ਪੂਜਾ ਕਰਦਾ ਸੀ।

੨੩ ਅਨੇਕ ਤਰ੍ਹਾਂ ਸਮਾਧੀ ਸਥਿਤ ਹੋਕੇ ਗੁਰੂ ਜਾਣਕੇ ਧਿਆਨ ਧਰਦਾ ਸੀ ਸ਼ਿਵਜੀ ਦੇ ਚਰਨਾਂ ਤੇ ਸੀਸ ਨਿਵਾਉਂਦ ਸੀ

੨੪ ਰਾਤ ਦਿਨ ਸਿਵਜੀ ਦੇ ਤਪ ਵਿਚ ਬਤੀਤ ਕਰ ਦਿੰਦਾ

੨੫ ਰਾਣੀ ਦੇ ਘਰ ਭੁੱਲ ਕੇ ਵੀ ਨਾ ਜਾਂਦਾ ॥੨॥

੨੬ ਰਾਣੀ ਇਕ ਪੁਰਖ ਨਾਲ ਅਤਿ ਪਿਆਰ ਪਾ ਕੇ

੨੭ ਉਸਦੇ ਨਾਲ ਚਾਹਕੇ ਰਮਦੀ ਰਹਿੰਦੀ।

੨੮ ਇਕ ਦਿਨ ਉਹ ਆਪਣੇ ਪਤੀ ਮਸਤਕਰਨ ਨੂੰ ਕਹਿੰਦੀ ਹੈ ਕਿ ਮੈਨੂੰ ਸੁੱਤੀ ਨੂੰ ਸੁਪਨੇ ਵਿਚ ਸ਼ਿਵ ਜੀ ਨੇ ਦਰਸ਼ਨ ਦਿਤਾ।

੨੯ ਅਤੇ ਉਸ ਨੇ ਹੱਸਦੇ ਹੋਏ ਆਪਣੇ ਮੂੰਹ ਤੋਂ ਮੈਨੂੰ ਇਉਂ ਕਿਹਾ ॥੩॥

੩੦ ਸ਼ਿਵ ਜੀ ਨੇ ਕਿਹਾ ਕਿ ਤੂੰ ਇਕ ਬਹੁਤ ਸੰਘਣੇ ਵਣ ਵਿਚ ਇਕੱਲੀ ਹੀ ਆ ਜਾਹ।

੩੧ ਉਥੇ ਆ ਕੇ ਮੇਰੀ ਪੂਜਾ ਕਰਕੇ ਮੈਨੂੰ ਪ੍ਰਸੰਨ ਕਰ ਲੈ।

੩੨ ਆਪਣੀ ਜੋਤਿ ਮੇਰੀ ਜੋਤਿ ਦੇ ਨਾਲ ਮਿਲਾ ਦੇਣਾ।

੩੩ ਤੈਨੂੰ ਜੀਵਨ ਮੁਕਤ ਕਰਕੇ ਜਗਤ ਨੂੰ ਦਿਖਾਵਾਂਗਾ ॥੪॥

੩੪ ਇਸ ਕਰਕੇ ਪਤੀ ਦੇਵ ਤੇਰੀ ਆਗਿਆ ਲੈ ਕੇ ਮੈਂ ਉਥੇ ਨੂੰ ਜਾਣਾ ਹੈ।

੩੫ ਉਥੇ ਜਾ ਕੇ ਸ਼ਿਵ ਦੀ ਪੂਜਾ ਕਰਕੇ ਉਸ ਨੂੰ ਬਹੁਤ ਖੁਸ਼ ਕਰਾਂਗੀ।

੩੬ ਮੈਨੂੰ ਸ਼ਿਵਜੀ ਸਦਾ ਲਈ ਜੀਵਨ ਮੁਕਤ ਕਰ ਦੇਣਗੇ।

੩੭ ਸੱਤ ਮਾਪਿਆਂ ਦੇ ਕੁਲ ਅਤੇ ਸੱਤ ਪਿਤਰ ਕੁਲ ਤਰ ਜਾਣਗੇ ॥੫॥

੩੮ ਦੋਹਰਾ ॥ ਰਾਜੇ ਤੋਂ ਆਗਿਆ ਮਿਲ ਗਈ ਸ਼ਿਵ ਜੀ ਦਾ ਨਾਮ ਵਰਤਕੇ।

੩੯ ਮੁਕਤੀ ਲੈ ਕੇ ਦਿੰਦੀ ਰਾਣੀ......

---

ਮਗਨ ਹੋਣ ਕਰਕੇ ਕਾਮ ਕੇਲ ਵੱਲੋਂ ਬੇ ਪ੍ਰਵਾਹ ਆਪਣੀ ਲਗਨ ਵਿਚ ਮਸਤ ਰਹਿੰਦਾਂ ਸੀ। ਜਿਵੇਂ :-

ਭਗਤਾ ਤੇ ਸੈਸਾਰੀਆਂ ਜੋੜੁ ਕਦੇ ਨ ਆਇਆ ॥
(ਅੰਗ ੧੪੫੧)

ਭਾਵੇਂ ਰਾਣੀ ਕੋਲ ਘਰ ਦੇ ਹੋਰ ਪਦਾਰਥਕ ਭੋਗਾਂ ਦੇ ਸਾਰੇ ਸੁਖ ਮੌਜੂਦ ਸਨ ਪਰ ਪਤੀ ਦੀ ਸੇਜ ਸੁਖ ਤੋਂ ਬਗੈਰ ਸੜਦੀ ਸੀ। ਜਿਸ ਲਈ ਦੂਜੇ ਪੁਰਸ਼ ਨਾਲ ਸੇਜ ਸੁਖ ਤਾਂ ਮਾਣਦੀ ਸੀ। ਪਰ ਦਿਲ ਧੁਖਦਾ ਸੀ ਜੋ ਬਘਿਆੜ ਦੀ ਮੌਜੂਦਗੀ ਵਿਚ ਲੇਲੇ ਨੂੰ ਹਰੇ ਪੱਠੇ ਅੱਗੇ ਪਏ ਹੋਣ ਦੇ ਤੁੱਲ ਸੀ। ਪਤੀ ਦੀ ਆਜ਼ਾਦਾਨਾ ਸੇਜ ਤੋਂ ਬਿਨਾਂ ਇਸਤਰੀ ਬਾਕੀ ਹੋਰ ਸੁਖਾਂ ਦੇ ਨਾਲ ਸੰਤੁਸ਼ਟ ਨਹੀਂ ਹੋ ਸਕਦੀ। ਜਿਸ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ :-

ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥
ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥
ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥
(ਅੰਗ ੧੧੦੨)

ਕਜਰਾਛਮਤੀ ਰਾਣੀ ਨੇ ਰਾਜੇ ਦੀ ਸ਼ਰਧਾ ਅਨੁਸਾਰ ਉਸ ਤੋਂ ਖਲਾਸੀ ਪਾਉਣ ਲਈ ਇਕ ਐਸਾ ਢੰਗ ਸੋਚਿਆ ਜੋ ਉਸਨੂੰ ਮਹਿ-ਸੂਸ ਵੀ ਨਾ ਹੋਣ ਦਿੱਤਾ ਅਤੇ ਆਪ ਉਸ ਪਾਸੋਂ ਚਲੀ ਗਈ ਜਿਥੇ ਉਸ ਦਾ ਕੰਮ ਸਰਦਾ ਸੀ। ਜਿਸਦਾ ਭਾਵਾਰਥ ਹੈ ਕਿ ਉਸਨੂੰ ਸ਼ਿਵ ਜੀ ਦੀ ਭਗਤੀ ਨਾਲੋਂ ਪਤੀ ਦਾ ਪ੍ਰੇਮ ਪਿਆਰਾ ਸੀ।

ਜੇ ਸਾਨੂੰ ਇਹੋ ਇਹੋ ਜਿਹਾ ਗੁਰੂ ਮਿਲ ਪਵੇ ਜਿਸ ਤੋਂ ਮੁਕਤੀ ਦਾ ਕੰਮ ਨਾ ਸਰਦਾ ਹੋਵੇ ਤਾਂ ਉਸ ਤੋਂ ਜਾਨ ਛੁਡਾ ਕੇ ਕੋਈ ਚੰਗਾ ਗੁਰੂ ਲੱਭ ਲੈਣਾ ਠੀਕ ਹੈ। ਕਿਉਂਕਿ ਮਹਾਂਵਾਕ ਹੈ :-

ਕਾਚੇ ਗੁਰ ਤੇ ਮੁਕਤਿ ਨ ਹੂਆ ॥ (ਅੰਗ ੯੩੨)

ਭੀ ਪਤਿ ਲਹਾ ਬਸੀ ਜਾਰ ਕੇ ਧਾਮ ॥੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਾਠਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੬੦॥੪੯੨੧॥ਅਫਜੂੰ।

[੧]ਚੌਪਈ ॥ ਅਹਿਧੁਜ ਏਕ ਰਹੈ ਰਾਜਾ ਬਰ ॥ [੨]ਜਨੁਕ ਦੁਤਿਯ ਜਗ ਵਖੋ ਪ੍ਰਭਾ ਕਰ ॥ [੩]ਸ੍ਰੀ ਮਾਸੂਕ ਮਤੀ ਤਿਹੱ ਰਾਨੀ ॥ [੪]ਰਵੀ ਚੰਦ੍ਰਵੀ, ਕੈ ਇੰਦ੍ਰਾਨੀ ॥੧॥ [੫]ਤਾ ਕੇ ਪੁੱਤ੍ਰ ਹੋਤ ਗ੍ਰਿਹ ਨਾਹੀ ॥ [੬]ਇਹ ਚਿੰਤਾ ਤ੍ਰਿਯ ਕੇ ਜਿਯ ਮਾਹੀ ॥ [੭]ਰਾਜਾ ਤੇ ਜਿਯ ਮਹਿੱ ਡਰ ਪਾਵੈ ॥ [੮]ਬਹੁ ਪੁਰਖਨ ਸੰਗ ਕੇਲ ਕਮਾਵੈ ॥੨॥ [੯]ਅੜਿਲ ॥ ਏਕ ਦਿਵਸ ਸੁੰਦਰੀ ਝਰੋਖਾ ਬੈਠਿ ਬਰ ॥ [੧੦]ਮਹਿਖਨ ਕੇ ਪਾਲਕ ਤਹ ਨਿਕਸਜੇ ਆਇ ਕਰਿ ॥ [੧੧]ਮੇਹੀਵਾਲ ਸੋਹਨੀ ਮੁਖ ਤੇ ਗਾਵਤੇ ॥ [੧੨]ਹੇ ਸਭ ਨਾਰਿਨ ਕੇ ਚਿਤ ਕੌ ਚਲਾ ਚੁਰਾਵਤੇ ॥੩॥ [੧੩]ਦੋਹਰਾ ॥ ਸੁਨਿ ਰਾਨੀ ਸ੍ਰੁਤ ਨਾਦ ਧੁਨਿ ਮਾਰ ਕਰੀ ਬਿਸੰਭਾਰ ॥ [੧੪]ਰਮੋ ਮਹਿਖ ਪਾਲਕ ਭਏਂ ਇਹ ਬਿਧਿ ਕਿਯਾ ਬਿਚਾਰ ॥੪॥ [੧੫]ਚੌਪਈ ॥ ਮਹਿਖ ਚਰਾਵਤ ਥੋ ਵਹੁ ਜਹਾਂ ॥ [੧੬]ਰਾਨੀ ਗਈ ਰਾਤ੍ਰਿ ਕਹੱ ਤਹਾਂ ॥ [੧੭]ਦ੍ਵੈਕ ਘਰੀ ਪਾਛੇ ਪਤਿ ਜਾਗਾ ॥ [੧੮]ਅਸਿ ਗਹਿ ਕਰ, ਪਾਛੇ ਤ੍ਰਿਯ ਲਾਗਾ ॥੫॥ [੧੯]ਸਖੀ ਹੁਤੀ ਇਕ ਤਹਾਂ ਸਯਾਨੀ॥ [੨੦]ਤਿਨ ਇਹੱ ਬਾਤ ਸਕਲ ਜਿਯ ਜਾਨੀ॥ [੨੧]ਜੌ ਤਾ ਕੌ ਪਤਿ ਐਸ ਲਹੈ ਹੈਂ ॥ [੨੨]ਤੌ ਗ੍ਰਿਹ ਜਮ ਕੇ ਦੁਹੂੰ ਪਠੈ ਹੈਂ ॥੬॥ [੨੩]ਆਗੂ ਆਪਿ ਤਹਾਂ ਉਠਿ ਗਈ ॥ [੨੪]ਰਾਨੀ ਜਹਾਂ, ਮਿਲਤ ਤਿਹ ਭਈ ॥ [੨੫]ਐਂਚਿ ਅੰਗ ਤਿਹੱ ਤਬੈ ਜਗਾਯਾ ॥ [੨੬]ਸਭ ਬ੍ਰਿਤਾਂਤ ਕਹਿ ਤਾਹਿ ਸੁਨਾਯਾ ॥੭॥ [੨੭]ਅੜਿਲ ॥ ਤ੍ਰਾਸ ਸਮੁੰਦ ਕੇ ਬਿਖੈ ਬੂਡਿ ਤਰੁਨੀ ਗਈ卐 ॥ [੨੮]ਗਰੇ ਪਗਰਿਯਾ ਡਾਰਿ ਤਿਸੈ ਮਾਰਤ ਭਈ ॥ [੨੯]ਏਕ ਬਡੇ ਦ੍ਰੂਮ ਸੰਗ ਦਯੋ ਲਟਕਾਇਕੈ ॥ [੩੦]ਹੋ ਬਸਤ੍ਰਤਾਰਿ ਤਰ ਨ੍ਹਾਤ ਭਈ ਤਹੱ ਜਾਇਕੈ ॥੮॥ [੩੧]ਚੌਪਈ ॥ ਅਹਿਧੁਜ ਰਾਜ ਤਹਾਂ ਤਬ ਆਯੋ ॥ [੩੨]ਨ੍ਹਾਤ ਮ੍ਰਿਤਕ ਤਰ ਤ੍ਰਿਯ ਲਖਿ ਪਾਯੋ ॥ [੩੩]ਪੂਛਤ ਪਕਰਿ ਤਬੈ ਤਿਹ ਭਯੋ ॥ [੩੪]ਜਰਿ ਬਰਿ ਆਠ ਟੂਕ ਹ੍ਵੈ ਗਯੋ ॥੯॥ [੩੫]ਦੋਹਰਾ ॥ ਨਿਜੁ ਧਾਮਨ ਕਹੱ ਛੋਰਿਕੈ ਕਜੇ ਆਈ ਇਹ ਠੌਰ ॥ [੩੬]ਸਾਚੁ ਕਹੈ ਤੌ ਛਾਡਿ ਹੌ ਹਨੋ ਕਹੈ ਕਛੁ ਔਰ॥੧੦॥ [੩੭]ਚੌਪਈ ॥ ਤਬ ਤ੍ਰਿਯ ਜੋਰਿ ਦੁਹੂੰ ਕਰ ਲਿਯਾ ॥ [੩੮]ਪਤਿ ਪਾਇਨਿ ਤਰ ਮਸਤਕ ਦਿਯਾ ॥ [੩੯]ਪ੍ਰਥਮ ਸੁਨਹੁ ਪਿਯ ਬੈਨ ਹਮਾਰੇ ॥ [੪੦]ਬਹੁਰਿ ਕਰਹੁ ਜੋ ਹ੍ਰਿਦੈ ਤਿਹਾਰੇ ॥੧੧॥ [੪੧]ਮੋਰੇ ਬਡੀ ਅਧਿਕ ਚਿੰਤਾ ਚਿਤ ॥ [੪੨]ਧ੍ਯਾਨ ਧਰੋ ਸ੍ਰੀ ਪਤਿ ਕੌ ਨਿਤਿ ਪ੍ਰਤਿ ॥ [੪੩]ਪੂਤ ਦੇਹੁ ਪ੍ਰਭੁ ਧਾਮ ਹਮਾਰੇ ॥ [੪੪]ਪਲ ਪਲ ਬਲਿ ਬਲਿ ਜਾਂਉ ਤਿਹਾਰੇ ॥ ੧੨ ॥ [੪੫]ਅੜਿਲ ॥

卐 ਇਸ ਪ੍ਰਕਰਣ ਵਿਚ ਦੱਸਿਆ ਹੈ ਕੋਈ ਵੀ ਪਰਇਸਤਰੀ ਜਾਂ ਪਰ ਪੁਰਸ਼ ਨਾਲ ਅਭੇਦ ਹੋਣ ਵਾਲਾ ਕਦੇ ਵੀ ਸੁਖੀ ਨਹੀਂ ਹੋ ਸਕਦਾ। ਉਹ ਕਦੇ ਡਰ ਤੋਂ ਮੁਕਤ ਨਹੀਂ ਹੋ ਸਕਦਾ । ਕਿਸੇ ਵੇਲੇ ਵੀ ਮੌਤ ਦਾ ਸ਼ਿਕਾਰ ਹੋ ਸਕਦਾ ਹੈ। ਉਸਦੀ ਜਾਨ ਹਰ ਵੇਲੇ ਸੱਪ ਦੇ ਮੂੰਹ ਵਿਚ ਡੱਡੂ ਵਾਲੀ ਹੁੰਦੀ ਹੈ ਕਿਉਂਕਿ ਨਿਗਾਉੜੀ ਲਗਨ ਛੱਡਣਾ ਚਾਹੇ ਛੁਟਦੀ ਨਹੀਂ । ਪਰ ਲਗੀਆਂ ਵਿਚ ਸੁਖ ਨਹੀਂ ਦੋਹੀਂ ਪਾਸੇ ਧੁੜਕਣੂ ਵਜਦਾ ਰਹਿੰਦਾ ਹੈ ਜਦੋਂ ਆਪਣੀ ਜਾਨ ਤੇ ਬਣਦੀ ਵੇਖੀ ਤਾਂ ਦੇਰ ਨਹੀਂ ਕੀਤੀ ਜਿਸਨੂੰ ਮਿੱਤਰ ਬਣਾਇਆ ਸੀ ਉਸਨੂੰ ਫਾਹਾ ਦੇ ਕੇ ਮਾਰ ਕੇ, ਮਿੱਤਰ ਧਰੋਹ ਕਰਕੇ ਆਪਣੀ ਚਮੜੀ ਬਚਾ ਲਈ। ਜਿਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਮਿੱਤਰ ਬਣਨ ਲਈ ਜਾਂ ਮਿੱਤਰ ਬਣਾਉਣ ਲਈ ਪਹਿਲਾਂ ਬਹੁਤ ਡੂੰਘੀ ਵਿਚਾਰ ਕਰਨੀ ਚਾਹੀਦੀ ਹੈ । ਸਾਰੇ ਪੱਖਾਂ ਵੱਲ ਨਜ਼ਰ ਮਾਰਨੀ ਚਾਹੀਦੀ ਹੈ। ਕਾਮੁਕ ਹੜ ਵਿਚ ਹੜਕੇ ਨਾ ਆਪਣੇ ਭਵਿੱਖ ਵੱਲ ਤਕਣਾ ਨਾ ਆਪਣਾ ਅਗੰਤ ਵਿਚਾਰਨਾ ਉਹ ਦੋਹਾਂ ਜਹਾਨਾਂ ਦੀ ਬਦਨਾਮੀ ਤੇ ਨਰਕ ਦਾ ਬੂਹਾ ਆਪ ਹੀ ਖੋਲਣਾ ਹੈ । ਇਹ ਵੀ ਗੱਲ ਅੱਖੋਂ ਪਰੋਖੇ ਕਰਨ ਵਾਲੀ ਨਹੀਂ ਕਿ ਵੱਡੇ ਆਦਮੀ ਦੀ ਮਿੱਤਰਤਾ ਛੋਟਿਆਂ ਨਾਲ ਨਹੀਂ ਨਿਭ ਸਕਦੀ। ਜੇ ਹਾਥੀ ਨਾਲ ਖ਼ਰਗੋਸ਼ ਯਰਾਨਾ ਕਰਨਾ ਚਾਹੇ ਤਾਂ ਨਹੀਂ ਹੋ ਸਕਦਾ । ਖਾਸ ਕਰ ਕਿਸੇ ਵੀ ਇਸਤਰੀ ਵੱਲੋਂ ਕਿਸੇ ਵੀ ☛

......ਪਤੀ ਨੇ ਸਮਝਿਆ, ਪਰ ਉਹ ਯਾਰ ਦੇ ਘਰ ਜਾ ਵਸੀ।
ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੯੦ਵੀਂ ਕਥਾ ਸਮਾਪਤ ਹੈ।੨੯੦। ॥੪੯੨੨। ਚਲਦਾ॥

---

੧ ਚੌਪਈ ॥ ਇਕ ਸ੍ਰੇਸ਼ਟ ਅਹਿਧੁਜ ਨਾਮ ਦਾ ਰਾਜਾ ਰਹਿੰਦਾ ਸੀ।
੨ ਜਾਣੋਂ ਦੂਜਾ ਸਵੇਰ ਦਾ ਸੂਰਜ ਚੜਿਆ ਹੈ।
੩ ਸ੍ਰੀ ਮਾਸੂਕਮਤੀ ਉਸਦੀ ਰਾਣੀ ਸੀ।
੪ ਉਹ ਇੰਜ ਜਾਪਦੀ ਸੀ ਜਿਵੇਂ ਸੂਰਜ ਚੰਦ ਜਾਂ ਇੰਦਰ ਦੀ ਰਾਣੀ ਹੋਵੇ ॥੧॥
੫ ਉਸਦੇ ਘਰ ਪੱਤਰ ਨਹੀਂ ਸੀ ਹੁੰਦਾ।
੬ ਇਹ ਚਿੰਤਾ ਉਸ ਇਸਤਰੀ ਦੇ ਦਿਲ ਵਿਚ ਰਹਿੰਦੀ ਸੀ
੭ ਰਾਜੇ ਕੋਲੋਂ ਦਿਲ ਵਿਚ ਭੈਅ ਖਾਂਦੀ ਸੀ, ਪਰ ਫਿਰ ਵੀ
੮ ਬਹੁਤ ਸਾਰੇ ਪੁਰਖਾਂ ਨਾਲ ਮੇਲ ਜੋਲ ਕਰਦੀ ਸੀ ਅਭੇਦ ਹੁੰਦੀ ਸੀ ॥੨॥
੯ ਅੜਿੱਲ ॥ ਇਕ ਦਿਨ ਉਹ ਸੁੰਦਰੀ ਚੌਬਾਰੇ ਦੀ ਬਾਰੀ ਅੱਗੇ ਬੈਠੀ ਸੀ।
੧੦ ਇਕ ਮੱਝਾਂ ਪਾਲਣ ਵਾਲਾ ਉਸਦੇ ਸਾਹਣਿਓ ਲੰਘਿਆ
੧੧ ਉਹ ਮੂੰਹ ਵਿਚੋਂ ਉਚੀ ਅਵਾਜ ਨਾਲ ਸੋਹਣੀ ਮਹੀਵਾਲ ਦਾ ਗੀਤ ਗਾ ਰਿਹਾ ਸੀ।
੧੨ ਜੋ ਸਾਰੀਆਂ ਇਸਤਰੀਆਂ ਦਾ ਦਿਲ ਚੁਰਾ ਕੇ ਲਈ ਜਾਂਦਾ ਸੀ ॥੩॥
੧੩ ਦੋਹਰਾ ॥ ਉਸਦੀ ਅਵਾਜ ਧੁਨ ਸੁਣਕੇ ਰਾਣੀ ਬੇਸੰਭਾਲ ਹੋ ਗਈ ਭਾਵ ਉਸ ਤੇ ਮੋਹਿਤ ਹੋ ਗਈ।
੧੪ ਇਸ ਮੱਝਾਂ ਵਾਲੇ ਨਾਲ ਮੇਲ ਮਿਲਾਪ ਕਰਾਂ ਇਹ ਦਿਲ ਵਿਚ ਵਿਚਾਰ ਕਰ ਲਿਆ ॥੪॥
੧੫ ਚੌਪਈ ॥ ਜਿਥੇ ਜਾ ਕੇ ਉਹ ਮੱਝਾਂ ਚਾਰਦਾ ਸੀ।
੧੬ ਰਾਣੀ ਰਾਤ ਦੇ ਸਮੇਂ ਉਥੇ ਚਲੀ ਗਈ।
੧੭ ਦੋ ਕੁ ਘੜੀਆਂ ਪਿੱਛੋਂ ਉਸਦਾ ਪਤੀ ਰਾਜਾ ਜਾਗ ਪਿਆ
੧੮ ਤਲਵਾਰ ਪਕੜ ਕੇ ਉਸ ਇਸਤਰੀ ਦੇ ਪਿੱਛੇ ਲੱਗ ਗਿਆ।੫॥
੧੯ ਉਥੇ ਇਕ ਰਾਣੀ ਦੀ ਗੋਲੀ ਬੜੀ ਸਿਆਣੀ ਸੀ।
੨੦ ਉਸ ਨੇ ਸਾਰੀ ਗੱਲ ਸਮਝ ਲਈ ਅਤੇ ਸੋਚਿਆ ਕਿ
੨੧ ਜੇਕਰ ਉਸਦੇ ਪਤੀ ਰਾਜੇ ਨੇ ਜਾਕੇ ਵੇਖ ਲਿਆ।
੨੨ ਤਾਂ ਉਹ ਰਾਣੀ ਨੂੰ ਅਤੇ ਮੱਝਾਂ ਵਾਲੇ ਨੂੰ ਦੋਹਾਂ ਨੂੰ ਮਾਰ ਦੇਵੇਗਾ ॥੬॥
੨੩ ਗੋਲੀ ਰਾਜੇ ਤੋਂ ਪਹਿਲਾਂ ਆਪ ਰਾਣੀ ਕੋਲ ਪੁੱਜ ਗਈ।
੨੪ ਜਿੱਥੇ ਰਾਣੀ ਮੱਝਾਂ ਵਾਲੇ ਨਾਲ ਅਭੇਦ ਸੀ।
੨੫ ਅਤੇ ਰਾਣੀ ਦਾ ਕੋਈ ਅੰਗ ਫੜ ਕੇ ਉਸਨੂੰ ਜਗਾਇਆ
੨੬ ਸਾਰੀ ਗੱਲ ਕਹਿਕੇ ਉਸ ਨੂੰ ਸੁਣਾ ਦਿਤੀ ॥੭॥
੨੭ ਅੜਿੱਲ ॥ ਰਾਣੀ ਭੈਅ ਦੇ ਸਮੁੰਦਰ ਵਿਚ ਡੁੱਬ ਗਈ।
੨੮ ਅਤੇ ਮੱਝਾਂ ਵਾਲੇ ਦੀ ਪੱਗ ਚੁੱਕ ਕੇ ਉਸੇ ਦੇ ਗਲ ਵਿਚ ਪਾ ਕੇ ਗਲ ਘੁੱਟ ਕੇ ਮਾਰ ਦਿਤਾ।
੨੯ ਅਤੇ ਇਕ ਵੱਡੇ ਰੁੱਖ ਥੱਲੇ ਲਟਕਾ ਦਿਤਾ।
੩੦ ਬਸਤਰ ਲਾਹਕੇ ਨਗਨ ਹੀ ਉਸ ਮੁਰਦੇ ਹੇਠਾਂ ਇਸ਼ਨਾਨ ਕਰਨ ਲੱਗ ਪਈ।੮॥
੩੧ ਜੌਂਪਈ ॥ ਅਹਿਧੁਜ ਰਾਜਾ ਜਦ ਉਥੇ ਆਇਆ।
੩੨ ਤਾਂ ਇਸਤਰੀ ਨੂੰ ਮੁਰਦੇ ਹੇਠਾਂ ਨਹਾਉਂਦੀ ਦੇਖਿਆ।
੩੩ ਉਸ ਇਸਤਰੀ ਨੂੰ ਫੜ ਕੇ ਪੁੱਛਣ ਲੱਗਾ ਕਿ ਆਹ ਦੱਸ
੩੪ ਉਸਦਾ ਦਿਲ ਸੜ-ਬਲ ਕੇ ਟੁਕੜੇ ਹੋ ਗਿਆ ਸੀ ॥੯॥
੩੫ ਦੋਹਰਾ ॥ (ਉਸ ਨੂੰ ਪੁੱਛਿਆ ਕਿ) ਆਪਣਾ ਘਰ ਛੱਡ ਇਥੇ ਕਿਉਂ ਆਈ ਹੈਂ ?
੩੬ ਜੇ ਸੱਚ ਬੋਲੇਂਗੀ ਤਾਂ ਛੱਡ ਦੇਵਾਂਗਾ, ਜੇ ਕੁਝ ਹੇਰ ਫੇਰ ਕੀਤਾ ਤਾਂ ਕਤਲ ਕਰ ਦਿਆਂਗਾ ॥੧੦॥
੩੭ ਚੌਪਈ ॥ ਉਸ ਇਸਤਰੀ ਨੇ ਦੋਵੇਂ ਹੱਥ ਜੋੜ ਲਏ।
੩੮ ਪਤੀ ਦੇ ਪੈਰਾਂ ਤੇ ਮੱਥਾ ਰੱਖ ਦਿਤਾ।
੩੯ ਅਤੇ ਕਿਹਾ ਕਿ ਪਤੀ ਜੀ ਪਹਿਲਾਂ ਮੇਰੀ ਗੱਲ ਸੁਣੋ।
੪੦ ਫਿਰ ਜੋ ਤੁਹਾਡੇ ਦਿਲ 'ਚ ਹੋਵ, ਉਵੇਂ ਕਰਨਾ ॥੧੧॥
੪੧ ਮੇਰੇ ਦਿਲ ਵਿਚ (ਪੁੱਤਰ ਨਾ ਹੋਣ ਦੀ) ਚਿੰਤਾ ਬਹੁਤ ਵਧ ਗਈ।
੪੨ ਮੈਂ ਰੋਜ਼ ਲੱਛਮੀ ਦੇ ਪਤੀ ਪ੍ਰਮਾਤਮ ਦੇਵ ਦਾ ਧਿਆਨ ਆਪਣੇ ਦਿਲ ਵਿਚ ਧਰਦੀ ਸੀ।
੪੩ ਕਿ ਹੇ ਪ੍ਰਭੂ ਸਾਡੇ ਘਰ ਇਕ ਪੁੱਤਰ ਦੇਹ।
੪੪ ਮੈਂ ਹਰ ਪਲ ਤੁਹਾਡੇ ਤੋਂ ਵਾਰਨੇ ਜਾਵਾਂਗੀ ॥੧੨।

---

☛ ਪੁਰਸ਼ ਨਾਲ ਮਿੱਤਰਤਾ ਪਾਉਣਾ ਖਤਰਨਾਕ ਖੇਡ ਖੇਡਣ ਦੇ ਤੁੱਲ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਪੁਰਸ਼ ਸੁਆਰਥੀ ਹੋਣ ਨਾਤੇ ਜਦੋਂ ਕਿਸੇ ਆਪ ਤੋਂ ਵੀ ਵੱਧ ਸੁਆਰਥੀ ਨਾਲ ਮਿੱਤਰਤਾ ਪਾਉਣ ਵਾਲੇ ਕਦੇ ਵੀ ਨਿਭ ਨਹੀਂ ਸਕਦੇ। ਜਦੋਂ ਸਵਾਰਥ ਦੀ ਲੋ ਘਟੀ ਅਸਾਰਥ ਦਾ ਸਮਾਂ ਆ ਗਿਆ ਤਾਂ ਬਸ "ਲੱਡੂ ਮੁਕੇ ਯਰਾਨੇ ਟੁਟੇ" ਪਤਾ ਨਹੀਂ ਕੁਦਰਤ ਕਿਉਂ ਮਰਦ ਦੇ ਆਰ ਖੋਭੀ ਰੱਖਦੀ ਹੈ। ਕਿ ਜੋ ਕਿਸੇ ਖਾਸ ਸਮੇਂ ਖਾਸ ਦਿਸ਼ਾ ਵੱਲ ਵਧਣ ਲਈ ਹਰ ਵੇਲੇ ਤਿਆਰ ਰਹਿੰਦਾ ਹੈ। ਅੱਗ ਦੇ ਗੋਲੇ ਨੂੰ ਹੱਥ ਪਾਉਣ ਵੇਲੇ ਅਸੋਚ ਹੋ ਜਾਂਦਾ ਹੈ। ਫਿਰ ਭਾਵੇਂ ਇਸ ਮੱਝਾਂ ਵਾਲੇ ਜਿਹਾ ਹੀ ਲੇਖਾ ਕਿਉਂ ਨਾ ਭੁਗਤਣਾ ਪਵੇ। ਕੀ ਇਸਤਰੀ ਕੀ ਪੁਰਸ਼ ਇਹਨਾਂ ਰਸਾਂ ਭੋਗਾਂ ਵਿਚ ਖੁਸ਼ੀ ਪ੍ਰਗਟ ਕਰਦਾ ਹੈ ਪਰ ਇਹ ਤਾਂ ਇਸ ਨੂੰ ਯਾਦ ਹੀ ਨਹੀਂ ਰਹਿੰਦਾ ਉਸ ਵੇਲੇ ਕਿ ਕਿਸ ਵੇਲੇ ਸਾਡੇ ਧਨ ਨੇ ਓਪਰਾ ਹੋ ਖਲੋਣਾ ਹੈ ਅਤੇ ਕਿਸ ਵੇਲੇ ਸਾਡੇ ਇਸ ਤਨ ਨੇ ਸੁਆਹ ਦੀ ਢੇਰੀ ਹੋ ਜਾਣਾ ਹੈ :-

ਕੀਚਹਿ ਰਸ ਭੋਗ ਖੁਸੀਆ ਮਨ ਕੇਰੀ ॥
ਧਨੁ ਲੋਕਾਂ ਤਨੁ ਭਸਮੈ ਢੇਰੀ ॥ (ਅੰਗ ੮੩੨)

ਆਦਿ ਗਰੰਥ ਦੀ ਬਾਣੀ ਤਾਂ ਇਹ ਦੱਸਦੀ ਹੈ ਕਿ ਰਸ ਭੋਗ ਕਰਨ ਵਾਲੇ ਦਾ ਤਨ ਤਾਂ ਅੰਤ ਖਾਕ ਵਿਚ ਮਿਲ ਜਾਣਾ ਹੈ। ਪਰ ਇਸਦਾ ਦ੍ਰਿਸ਼ਟਾਂਤ ਰੂਪ ਸ੍ਰੀ ਦਸਮੇਸ਼ ਬਾਣੀ ਹੀ ਖੋਲ੍ਹਕੇ ਦਸਦੀ ਹੈ। ਕਿ ਕਿਵੇਂ ਰਾਣੀ ਨੇ ਮਿੱਤਰ ਧਰੋਹ ਕਰਕੇ ਪਾਪਾਂ ਦੇ ਰੱਸੇ ਗਲ ਪਾਏ ਅਤੇ ਫੇਰ ਕਿਵੇਂ ਝੂਠ ਬੋਲਕੇ ਜਾਨ ਬਚਾਈ ਜੋ ਦਰਗਾਹ ਵਿਚ ਜਾ ਕੇ ਸੱਚੇ ਦਰਬਾਰ ਵਿਚ ਕੀ ਕਰੇਗੀ ਜਦੋਂ ਕਰਮ ਕਰਤੂਤ ਦਾ ਫੈਸਲਾ ਹੋਣ ਲੱਗਾ :-

ਜਿਉ ਆਇਆ ਤਿਉ ਜਾਵਹਿ ਬਉਰੇ
ਜਿਉ ਜਨਮੇ ਤਿਉ ਮਰਣੁ ਭਇਆ ॥
ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ
ਨਾਮੁ ਵਿਸਾਰਿ ਭਵਜਲਿ ਪਇਆ ॥੧॥ਅੰਗ ੯੦੬॥
ਲਾਲਚਿ ਲਾਗੇ ਨਾਮੁ ਵਿਸਾਰਿਓ
ਆਵਤ ਜਾਵਤ ਜਨਮੁ ਗਿਆ ॥
ਜਾ ਜਮੁ ਧਾਇ ਕੇਸ ਗਹਿ ਮਾਰੈ
ਸੁਰਤਿ ਨਹੀ ਮੁਖਿ ਕਾਲ ਗਇਆ ॥ਉਹੀ॥

[1]ਪੁਤ੍ਰ ਹੇਤ ਮੈ ਹਯਾਂ ਤਸਕਰ ਤਰ ਆਇਕੈ ॥ [2]ਮੱਜਨ ਕਿਯਾ ਬਨਾਇ卐 ਅਧਿਕ ਸੁਖ ਪਾਇਕੈ॥ [3]ਸਾਚ ਕਹਾ ਪਿਯ ਤੋਹਿ ਜਾਨਿ ਜਿਯ ਲੀਜਿਯੈ॥ [4]ਹੋ ਅਵਰੁ ਨ ਯਾ ਤੇ ਬਾਤ ਜੁ ਜਾਨ ਸੁ ਕੀਜਿਯੈ ॥੧੩॥ [5]ਦੋਹਰਾ ॥ ਸੁਨਿ ਰਾਜਾ ਐਸੋ ਬਚਨ ਜਿਯ ਮਹਿ ਭਯੋ ਪ੍ਰਸੰਨ੍ਯ ॥ [6]ਜਿਨ ਤ੍ਰਿਯ ਹ੍ਵੈ ਅਸ ਹਠ ਕਿਯਾ ਸੁ ਧਰਨੀ ਤਲ ਮਹਿ ਧੰਨ੍ਯ ॥੧੪॥ [7]ਚੌਪਈ ॥ ਜੋ ਤ੍ਰਿਯ ਮੋ ਪੈ ਕਹਾ ਬਿਚਾਰੀ ॥ [8]ਸਾਚ ਵਹੈ ਮੈ ਨੈਨ ਨਿਹਾਰੀ ॥ [9]ਅਸ ਚਰਿਤ੍ਰ ਸੁਤ ਹਿਤ ਜਿਨ ਕਿਯਾ ॥ [10]ਧੰਨਿ ਧੰਨਿ ਕੁਅਰਿ ਤਿਹਾਰੋ ਹਿਯਾ ॥੧੫॥ [11]ਦੋਹਰਾ ॥ ਨਿਰਸੰਦੇਹ ਤੁਮਰੇ ਸਦਨ ਹ੍ਵੈਹੈ ਪੂਤ ਅਪਾਰ ॥ [12]ਹਠੀ ਜਪੀ ਤਪਸੀ ਸਤੀ ਸੂਰਬੀਰ ਸੁ ਕੁਮਾਰ॥੧੬॥ [13]ਅੜਿਲ॥ ਤਾਂਹਿ ਭੋਗਿ, ਫਾਸੀ ਸੌ ਬਹੁਰਿ ਸੰਘਾਰਿਯੋ॥ [14]ਕਰਿਕੈ ਨ੍ਰਿਪਹਿ ਚਰਿੱਤ੍ਰ ਇਹ ਭਾਂਤਿ ਦਿਖਾਰਿਯੋ ॥ [15]ਮੂੜ੍ਹ ਪ੍ਰਫੁਲਿਤ ਭਯੋ ਨ ਕਛੁ ਤਾ ਕੌ ਕਹਾ ॥ [16]ਹੋ ਧੰਨਿ ਧੰਨਿ ਕਹਿ ਨਾਰਿ ਮਗਨ ਹ੍ਵੈ ਮਨ ਰਹਾ※ ॥੧੭॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਸਠਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੬੧॥੪੯੩੮॥ਅਫਜੂੰ॥

[17]ਅੜਿਲ ॥ ਕਿਲਮਾਕਨ ਕੇ ਦੇਸ ਇੰਦ੍ਰਧੁਜ ਨ੍ਰਿਪਤਿ ਬਰ ॥ [18]ਸ੍ਰੀ ਕਿਲਮਾਕ ਮਤੀ ਰਾਨੀ ਜਿਹੱ ਬਸਤ ਘਰ ॥ [19]ਪੁਨਿ ਮਾਸੂਕਮਤੀ ਦੁਹਿਤਾ ਤਾ ਕੇ ਭਈ ॥ [20]ਹੋ ਜਨੁਕ ਚੰਦ੍ਰ ਕੀ ਕਲਾ ਦੁਤਿਯ ਜਗ ਮੈਂ ਵਈ ॥੧॥ [21]ਸੌਦਾ ਹਿਤ ਸੌਦਾਗਰ ਤਹ ਇਕ ਆਇਯੋ ॥ [22]ਜਨੁ ਸਸਿ ਕੋ ਅਵਿਤਾਰ ਮਦਨ ਉਪਜਾਇਯੋ ॥ [23]ਅਧਿਕ ਜੁਬਨ ਕੀ ਜੇਬ ਬਿਧਾਤੇ ਦਈ ਤਿਹੱ॥ [24]ਹੋ ਸੁਖ ਪਾਵਤ ਸੁਰ ਅਸੁਰ ਨਿਹਾਰੇ ਕ੍ਰਾਂਤਿ ਜਿਹੱ ॥੨॥ [25]ਏਕ ਦਿਵਸ ਨ੍ਰਿਪ ਸੁਤਾ ਝਰੋਖੇ ਆਇਕੈ॥ [26]ਬੈਠਤ ਭੀ ਚਿਰ ਲਗੇ, ਸੁ ਬੇਸ ਬਨਾਇਕੈ ॥ [27]ਸਾਹ ਪੁੱਤ੍ਰ ਤਹੱ ਆਇ ਦਿਖਾਈ ਦੈ ਗਯੋ॥ [28]ਹੋ ਯਾ ਮਾਨਨਿ ਕੇ ਮਨਹਿ ਮਨੋਹਰਿ ਲੈ ਗਯੋ ॥੩॥ [29]ਰਾਜ ਕੁਅਰਿ ਲਖਿ ਰੂਪ ਰਹੀ ਉਰਝਾਇ ਕਰਿ ॥ [30]ਪਠੈ ਸਹਚਰੀ ਤਹਾਂ ਬਹੁਤ ਧਨ ਦਯਾਇ ਕਰਿ ॥ [31]ਸਾਹੁ ਸੁਤਹਿ ਕਯੋਂਹੂ ਬਿਧਿ ਜੋ ਹਯਾਂ ਲਯਾਇ ਹੈ॥ [32]ਹੋ ਜੋ ਮਾਂਗੈ ਮੁਹਿ ਤੂ ਸੋ ਅਬਹੀ ਪਾਇ ਹੈਂ ॥੪॥ [33]ਸੁਨਤ ਕੁਅਰਿ ਕੋ ਬਚਨ ਸਖੀ ਤਹੱ ਜਾਇਕੈ ॥ [34]ਮਨ ਭਾਵਤ ਪਿਯ ਯਾਕਹੱ ਦਿਯਾ ਮਿਲਾਇਕੈ ॥ [35]ਚੌਰਾਸੀ ਆਸਨ ਸੁ ਬਿਬਿਧ ਬੁਧਿ ਕੈ ਲੀਏ ॥ [36]ਹੋ ਚਿਤ ਕੇ ਸੋਕ ਸੰਤਾਪ ਬਿਦਾ ਸਭ ਕਰ ਦੀਏ ॥੫॥ [37]ਛੈਲ ਛੈਲਨੀ ਛਕੇ, ਨ ਛੋਰਤ ਏਕ ਛਿਨ ॥ [38]ਜਨੁਕ ਨਵੌਨਿਧਿ ਰੰਕ ਸੁ ਪਾਈ ਆਜੁ ਤਿਨ ॥ [39]ਚਿੰਤਾਤੁਰ ਚਿਤ ਭਈ ਬਿਚਾਰ ਬਿਚਾਰਿਕੈ ॥ [40]ਹੋ ਸਦਾ ਬਸੌ ਸੁਖ ਸਾਥ ਪਿਯਰਵਾ ਪਾਇਕੇ ॥੬॥ [41]ਭੇਖ ਪੁਰਖ

卐 ਸਾਡੇ ਸਮਾਜ ਦੇ ਕੁਝ ਖੁਦਗਰਜ ਤੇ ਮੂਰਖ ਲੋਕਾਂ ਵਿਚ ਇਹ ਪਰੰਪਰਾ ਸਦੀਆਂ ਤੋਂ ਚਲੀ ਆ ਰਹੀ ਹੈ ਕਿ ਲੋਟੂ ਤੇ ਪਾਖੰਡੀ ਅਖਾਉਤੀ ਬਾਬਿਆਂ ਦੇ ਢਹੇ ਚੜ ਕੇ ਗੁਆਡੀਆਂ ਦੇ ਪੁੱਤਰਾਂ ਦਾ ਕਤਲ ਕਰਕੇ ਬਲੀ ਦਿੱਤੀ ਜਾਂਦੀ ਹੈ । ਮੁਰਦੇ ਦੀ ਲਾਸ਼ ਸਿਵੇ ਵਿਚੋਂ ਬਾਹਰ ਕੱਢਕੇ ਉਸ ਦੇ ਉਪਰ ਬੈਠ ਕੇ ਇਸ਼ਨਾਨ ਕੀਤੇ ਜਾਂਦੇ ਹਨ । ਓਦਾਂ ਇਸਤਰੀ ਨੂੰ ਕਹੋ ਰਾਤ ਦੇ ਹਨੇਰੇ ਵਿੱਚ ਸ਼ਮਸ਼ਾਨਾਂ ਵਿੱਚ ਤਾਂ ਕੀ ਜਾਣਾਂ ਸੀ, ਘਰੋਂ ਬਾਹਰ ਨਿਕਲਨੋਂ ਵੀ ਡਰਦੀ ਹੈ । ਪ੍ਰੰਤੂ ਇਸ ਕੰਮ ਲਈ ਵੱਡੇ ਤੋਂ ਵੱਡਾ ਜਿਗਰਾ ਕਰ ਲੈਦੀਂ ਹੈ। ਸਿਵਿਆਂ ਦੇ ਅਖੱਤੀ ਭੂਤਨਿਆਂ ਤੋਂ ਜਰਾ ਵੀ ਨਹੀਂ ਡਰਦੀ ।

※ ਅੰਤ ਵਿਚ ਗੁਰਦੇਵ ਰਾਜੇ ਚਤਰ ਸਿੰਘ ਨੂੰ ਵਜ਼ੀਰ ਸੰਬੋਧਨ ਕਰਕੇ ਕਹਿੰਦਾ ਦਿਖਾ ਰਹੇ ਹਨ ਕਿ ਐ ਰਾਜਨ ਵੇਖ ਇਸਤਰੀਆਂ ਦੇ ਕਾਰੇ ਜੋ ਕਾਮੁਕ ਭ੍ਰਿਸ਼ਟਤਾਈ ਵਿੱਚ ਕਰ ਜਾਂਦੀਆਂ ਹਨ । ਰਾਜੇ ਨੂੰ ਐਸਾ ਉੱਲੂ ਬਣਾਇਆ ਕਿ ਜਰਾ ਵੀ ਹੋਸ਼ ਦੀ ਗੱਲ ਨਾ ਕਰ ਸਕਿਆ ਜੋ ਬਿਭਚਾਰ ਦੀ ਰੋਗਣ ਹੋਣ ਕਰਕੇ ਪੂਰੀ ਕਸੂਰਵਾਰ ਸੀ । ਫਿਰ ਕਤਲ ਦੇ ਕੇਸ ਵਿੱਚ ਸਜਾ ਦੀ ਹੱਕਦਾਰ ਸੀ। ਉਹ ਉਲਟਾ ਸਤਿਕਾਰ ਤੇ ਪਿਆਰ ਹੀ ਨਹੀਂ ਸਗੋਂ ਸੁਕਰਗੁਜ਼ਾਰ ਹੋ ਕੇ ਉਭਰ ☛

੧ ਅੜਿੱਲ। ਪੁੱਤਰ ਦੇ ਵਾਸਤੇ ਮੈਂ ਐਥੇ ਇਕ ਚੋਰ ਮਰਿਆ ਹੋਇਆ ਵੇਖ ਕੇ ਇਸ ਦੇ ਹੇਠਾਂ ਬਹਿ ਕੇ ਨਾਉਣ ਲਈ ਇਥੇ ਆ ਗਈ ਤੇ ਆ ਕੇ

੨ ਇਸ ਮੁਰਦੇ ਦੇ ਹੇਠ ਬੈਠ ਕੇ ਮੈਂ ਬੜੀ ਖੁਸ਼ੀ ਦੇ ਨਾਲ ਇਸ਼ਨਾਨ ਕੀਤਾ ਹੈ।

੩ ਐ ਪਤੀ, ਮੈਂ ਤੇਰੇ ਅੱਗੇ ਸੱਚੀ ਗੱਲ ਦੱਸ ਦਿੱਤੀ ਹੈ ਜੋ ਤੁਸੀਂ ਦਿਲ ਵਿਚ ਜਾਣ ਲਵੋ।

੪ ਜੇ ਇਸ ਤੋਂ ਬਿਨਾਂ ਹੋਰ ਕੋਈ ਗੱਲ ਹੋਵੇ ਫੇਰ ਜੋ ਤੁਹਾਡੀ ਮਰਜੀ ਹੋਵੇ ਸੋ ਕਰਨੀ ॥੧੩॥

੫ ਦੋਹਰਾ ॥ ਰਾਜਾ ਇਹੋ ਜਿਹੀਆਂ ਗੱਲਾਂ ਸੁਣ ਕੇ ਆਪਣੇ ਦਿਲ ਵਿਚ ਪ੍ਰਸੰਨ ਹੋ ਗਿਆ ਕਿਉਂਕਿ ਪੁੱਤਰ ਦੀ ਇੱਛਾ ਸੀ ਤੇ ਕਿਹਾ

੬ ਕਿ ਜਿਸ ਇਸਤਰੀ ਨੇ ਇਹੋ ਜਿਹਾ ਦਿਲ ਤਕੜਾ ਕੀਤਾ ਹੈ ਇਸ ਹਨੇਰੇ ਰਾਤ ਦੇ ਸਮੇਂ ਉਜਾੜ ਦੇ ਵਿਚ ਮੁਰਦੇ ਦੇ ਹੇਠ ਬੈਠ ਕੇ ਇਸ਼ਨਾਨ ਕਰਨ ਦਾ, ਇਹ ਇਸਤਰੀ ਧਰਤੀ ਦੇ ਤਲ ਤੇ ਬੜੀ ਧੰਨਤਾਯੋਗ ਹੈ ॥੧੪॥

੭ ਚੌਪਈ ॥ ਜੋ ਇਸਤਰੀ ਨੇ ਮੇਰੇ ਪਾਸ ਇਹ ਗੱਲ ਕਹੀ ਹੈ, ਇਹ ਵਿਚਾਰ ਦੇ

੮ ਨਾਲ ਠੀਕ ਹੀ ਹੈ ਸੱਚੀ ਹੈ ਜੋ ਮੈਂ ਅੱਖੀਂ ਵੇਖ ਲਈ ਹੈ

੯ ਜਿਸ ਇਸਤਰੀ ਨੇ ਪੁੱਤਰ ਵਾਸਤੇ ਐਸਾ ਯਤਨ ਕੀਤਾ ਹੈ

੧੦ ਐ ਰਾਣੀ ਧੰਨ ਹੈ ਤੇਰਾ ਜਿਗਰਾ ।.੧੫॥

੧੧ ਦੋਹਰਾ ॥ ਬਿਨਾਂ ਸ਼ੱਕ, ਤੇਰੇ ਘਰ ਬਹੁਤ ਪੁੱਤਰ ਹੋਣਗੇ ਤੇਰੀ ਸ਼ਰਧਾ ਨੂੰ ਵੇਖਕੇ।

੧੨ ਜੋ ਤੇਰੇ ਵਾਂਗ ਦਿਲ ਵਾਲੇ, ਜਪ ਵਾਲੇ, ਤਪੱਸਵੀ ਅਤੇ ਸਤ ਵਾਲੇ ਸੂਰਬੀਰ ਜੋਧੇ ਰਾਜਕੁਮਾਰ ਹੋਣਗੇ ॥੧੬॥

੧੩ ਅੜਿੱਲ ॥ ਲੇਖਕ ਕਹਿੰਦਾ ਹੈ ਕਿ ਉਸ ਇਸਤਰੀ ਨੇ ਪਹਿਲਾਂ ਉਸ ਮੱੜਾਂ ਵਾਲੇ ਨਾਲ ਭੋਗ ਵਿਲਾਸ ਕੀਤਾ, ਫਿਰ ਫਾਹਾ ਪਾ ਕੇ ਮਾਰ ਸੁੱਟਿਆ।

੧੪ ਤੇ ਰਾਜੇ ਕੋਲ ਪਖੰਡ ਕਰਕੇ ਇਸ ਤਰ੍ਹਾਂ ਦਿਖਾ ਦਿਤਾ।

੧੫ ਉਹ ਮੂਰਖ ਫੁੱਲ ਕੇ ਖਿੜ ਗਿਆ ਅਤੇ ਉਸਨੂੰ ਕੁਝ ਨਾ ਕਿਹਾ।

੧੬ ਸਗੋਂ ਉਸ ਨੂੰ ਧੰਨ ਧੰਨ ਕਹਿ ਕੇ ਮਨ ਵਿਚ ਮਗਨ ਹੋ ਗਿਆ ॥੧੭।੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੬੧ਵੀਂ ਕਥਾ ਸਮਾਪਤ ਹੈ।੨੬੧। ॥੪੯੩੯। ਚਲਦਾ॥

੧੭ ਅੜਿੱਲ ॥ ਕਿਲਮਾਕਨ ਦੇਸ ਦੇ ਵਿੱਚ ਇਕ ਇੰਦਰਧੁਜ ਰਾਜਾ ਸੀ।

੧੮ ਸ੍ਰੀ ਕਿਲਮਾਕ ਮਤੀ ਰਾਣੀ ਉਸਦੇ ਘਰ ਵਸਦੀ ਸੀ।

੧੯ ਫਿਰ ਮਸੂਕਮਤੀ ਉਸਦੇ ਘਰ ਇਕ ਪੁੱਤਰੀ ਪੈਦਾ ਹੋ ਗਈ।

੨੦ ਜਾਣੋ ਦੂਸਰੀ ਚੰਦ ਦੀ ਕਿਰਨ ਜਗਤ ਵਿਚ ਪ੍ਰਕਾਸ਼ ਹੋ ਗਈ ਹੈ ।।੧।

੨੧ ਇਕ ਸੌਦਾਗਰ ਸੌਦਾ ਖਰੀਦਣ ਲਈ ਉਥੇ ਆ ਗਿਆ

੨੨ ਜਾਣੋਂ ਉਹ ਸੌਦਾਗਰ ਵੀ ਚੰਦਰਮਾਂ ਦਾ ਅਵਤਾਰ ਜਾਂ ਕਾਮਦੇਵ, ਪ੍ਰਭੂ ਨੇ ਆਪ ਪ੍ਰਗਟ ਕਰ ਦਿੱਤਾ ਹੈ।

੨੩ ਬਹੁਤ ਜੋਬਨ ਦੀ ਛਬੀ ਰੱਬ ਨੇ ਦਿੱਤੀ ਉਸ ਸੌਦਾਗਰ ਨੂੰ

੨੪ ਜਿਹੜਾ ਉਸਦੀ ਕਰਾਂਤੀ ਨੂੰ ਵੇਖ ਲੈਂਦਾ ਕੀ ਦੇਵਤਾ, ਕੀ ਮਨੁਖ ਸਭ ਪ੍ਰਸੰਨ ਹੋ ਜਾਂਦੇ ਸਨ ॥੨॥

੨੫ ਇਕ ਦਿਨ ਰਾਜੇ ਦੀ ਪੁੱਤਰੀ ਬਾਰੀ ਵਿਚ ਆ ਕੇ ਬੈਠੀ

੨੬ ਚਿਤ ਵਿੱਚ ਖੁੱਭ ਗਿਆ ਜ ਬਣਿਆ ਠਣਿਆ ਸੌਦਾਗਰ

੨੭ ਦਾ ਪੁੱਤਰ ਦਿਖਾਈ ਦੇ ਗਿਆ।

੨੮ ਇਸ ਮਾਨ ਮਤੀ ਦਾ ਮਨ ਉਹ ਚੁਰਾਕੇ ਲੈ ਗਿਆ ।੩।

੨੯ ਰਾਜ ਕੁਮਾਰੀ ਉਸਦਾ ਰੂਪ ਵੇਖਕੇ ਉਲਝ ਕੇ ਰਹਿ ਗਈ

੩੦ ਬਹੁਤ ਸਾਰਾ ਧਨ ਦੇ ਕੇ ਗੋਲੀ ਭੇਜ ਦਿੱਤੀ ਤੇ ਕਿਹਾ

੩੧ ਕਿ ਐਹ ਜੋ ਸ਼ਾਹੂਕਾਰ ਦਾ ਪੁੱਤਰ ਹੈ ਕਿਸੇ ਢੰਗ ਨਾਲ ਐਥੇ ਬੁਲਾ ਕੇ ਲਿਆ।

੩੨ ਤੂੰ ਜੋ ਮੰਗੇਗੀ ਹੁਣੇ ਮਿਲ ਜਾਵੇਗਾ ॥੪॥

੩੩ ਉਸਦੀ ਗੱਲ ਸੁਣਕੇ ਗੋਲੀ ਉਸੇ ਵੇਲੇ ਓਥੇ ਜਾ ਕੇ

੩੪ ਉਸਦੀ ਮਨ ਮਰਜੀ ਦਾ ਪਤੀ ਲਿਆਕੇ ਮਿਲਾ ਦਿੱਤਾ

੩੫ ਸਾਰੀਆਂ ਵਿਧੀਆਂ ਦੇ ਚੌਰਾਸੀ ਆਸਣ ਉਸ ਨਾਂਲ ਕੀਤੇ

੩੬ ਦਿਲ ਦੇ ਵਿਚੋਂ ਪਤੀ ਪ੍ਰਾਪਤੀ ਦੇ ਦੁਖ ਸੰਤਾਪ ਸਭ ਹਟਾ ਲਏ ॥੫॥

੩੭ ਜੁਆਨ ਜੁਆਨ ਦੋਵੇ ਮਿਲ ਗਏ ਇਕ ਛਿਨ ਲਈ ਵੀ ਇਕ ਦੂਜੇ ਤੋਂ ਵੱਖ ਨਹੀਂ ਹੁੰਦੇ।

੩੮ ਜਾਣੋ ਕਿਸੇ ਗਰੀਬ ਕੰਗਾਲ ਦੇ ਹੱਥ ਵਿੱਚ ਨੌਂ ਨਿਧਾਂ ਆ ਗਈਆਂ।

੩੯ ਦਿਲ ਵਿਚ ਇਹ ਵਿਚਾਰ ਵਿਚਾਰ ਕੇ ਦਲਗੀਰ ਜਿਹੀ ਹੋ ਗਈ ਕਿ ਕਿਵੇਂ

੪੦ ਇਸ ਪਤੀ ਨੂੰ ਪਾਕੇ ਹਮੇਸ਼ਾ ਸੁਖ ਨਾਲ ਵਸਾਂ ਤਾਂ ਠੀਕ ਹੈ ਇਸ ਲਈ

੪੧ ਪੁਰਸ਼ ਦਾ ਭਸ......

---

☛ ਜਿਸ ਦਾ ਨਿਚੋੜ ਹੈ ਕਿ ਇਸ ਕਿਸਮ ਦੀਆਂ ਇਸਤਰੀਆਂ ਤੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ। ਅੰਧ ਵਿਸ਼ਵਾਸ਼ ਦੇ ਹਨੇਰੇ ਤੋਂ ਬਾਹਰ ਹੋ ਕੇ ਚੜ੍ਹਦੇ ਸੂਰਜ ਦੀ ਲਾਲੀ ਵੱਲ ਵੇਖਣਾ ਚਾਹੀਦਾ ਹੈ।

卐 ਹਰੇਕ ਇਸਤਰੀ ਆਪਣਾ ਪਤੀ ਕਾਇਮ ਕਰਦੀ ਹੈ ਇਹੋ ਜਿਹੀ ਇਸਤਰੀ ਹਜਾਰ ਵਿਚੋਂ ਕੋਈ ਇਕ ਹੀ ਮਿਲੇਗੀ ਜਿਸ ਦੇ ਸਿਰ ਤੇ ਸਾਂਈ ਦਾ ਸਾਇਆ ਨਾ ਹੋਵੇ। ਇਕ ਪਤੀ ਕਾਇਮ ਕਰਨਾ ਇਸਤਰੀ ਦਾ ਜਸਾਂਦਰੂ ਹੱਕ ਹੈ। ਪੁੱਤਰੀ ਦੇ ਜਨਮ ਲੈਣ ਸਮੇਂ ਤੋਂ ਹੀ ਮਾਤਾ ਪਿਤਾ ਨੂੰ ਉਸਦਾ ਪਤੀ ਲੱਭਣ ਦੀ ਚਿੰਤਾ ਉਤਪਨ ਹੋ ਜਾਂਦੀ ਹੈ। ਜੋ ਵਰ ਪ੍ਰਾਪਤ ਹੋਣ ਦੀ ਅਵਸਥਾ ਤੋ ਪਹਿਲਾ ਹੀ ਚਿੰਤਾਤੁਰ ਹੋਕੇ ਯੋਗ ਸਮਾਨ ਅਤੇ ਪ੍ਰਮਾਣ ਵਰ ਦੀ ਭਾਲ ਵਿਚ ਜੁੜ ਜਾਂਦੇ ਹਨ। ਅਤੇ ਕੋਈ ਚੰਗਾ ਪਤੀ ਲੱਭਕੇ ਉਸਦੇ ਲੜ ਲਾ ਦਿੰਦੇ ਹਨ। ਜੇ ਕਿਸੇ ਦੇ ਮਾਤਾ ਪਿਤਾ ਨਾਂ ਹੋਣ ਤਾਂ ਕੋਈ ਭਾਈ ਬੰਧੂ ਕੋਈ ਸਬੰਧੀ ਇਸ ਕੰਮ ਦੀ ਜਿੰਮੇਂਵਾਰੀ ਨਿਭਾਕੇ ਸਮਾਜ ਤੋਂ ਧਨ ਧਨਤਾ ਹਾਸਲ ਕਰਦਾ ਹੈ। ਜੇ ਉਹ ਵੀ ਨਾਂ ਹੋਵੇ ਤਾਂ ਇਸ ਸੰਦਰਵ ਵਿਚ ਹਿੱਸਾ ਲੈਣ ਵਾਲੇ ਕਈ ਸਮਾਜ ਸੇਵੀ ਇਸ ਪ੍ਰਉਪਕਾਰ ਨੂੰ ਕਰਕੇ ਪ੍ਰਮਾਤਮਾ ਦੇਵ ਤੋਂ ਖੁਸ਼ੀ ਮੁਹੱਈਆ ਕਰਕੇ ਪ੍ਰਸੰਨ ਹੁੰਦੇ ਹਨ। ਕੋਈ ਵਿਧਵਾ ਹੋ ਜਾਏ ਕੋਈ ਘਰੋਗੀ ਰੋਗ ਦੀ ਬਿਪਤਾ ਵਿਚ ਤਲਾਕ ਹੋ ਜਾਵੇ ਤਾਂ ਵੀ ਉਹ ਪਤੀ ਕਾਇਮ ਕਰ ਲੈਣ ਦੀ ਹੱਕਦਾਰ ਹੈ ਸਬੁੱਧੀ ਮਨ ਇਕ ਪਤੀ ਦੀ ਮੰਗ ਕਰਦਾ ਹੈ ਭਾਵੇਂ ਇਸਤਰੀ ਕਿੰਨੇ ਵੀ ਦੇਸ ਫਿਰ ਤੁਰ ਆਵੇ ਪਰ ਉਸਨੂੰ ਆਪਣੇ ਪਤੀ ਜਿਹਾ ਕੋਈ ਨਹੀਂ ਜਚਦਾ। ਜੇ ਉਸਨੂੰ ਪਤੀ ਤੋਂ ਵਿਛੋੜ ਕੇ ਬਹੁਤ ਸਾਰੇ ਭਾਂਤ ਭਾਂਤ ਦੇ ਖਾਣੇ ਵੀ ਪ੍ਰੋਸਕੇ ਦਿੱਤੇ ਜਾਣ ਤਾਂ ਵੀ ਉਹ ਇਹੋ ਕਹੇਗੀ ਕਿ ਮੈਨੂੰ ਇਹਨਾਂ ਖਾਣਿਆਂ ਦੇ ਖਾਣ ਦੀ ਰੁਚੀ ਨਹੀਂ। ਬਲਕੇ ਉਹ ਉਹ ਤਾਂ ਇਹਨਾਂ ਖਾਣਿਆ ਵੱਲ ਤੱਕੇਗੀ ਵੀ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਇਹ ਉਧਾਰਨ ਦੇ ਕੇ ਹਰਿ ਦੇ ਭਗਤਾਂ ਜਗਾਉਂਦੇ ਹਨ। ਅਤੇ ਕਹਿੰਦੇ ਹਨ ਕਿ ਹਰਿ ਦੇ ਪ੍ਰੇਮੀਅ ਦੀ ਇਹੋ ☛

ਸਹਚਰਿ ਕਰਿ ਦਈ ਪਠਾਇਕੈ॥ [੧]ਤਾ ਕੇ ਪਿਤੁ ਕੇ ਪਾਸ ਯੌ ਕਹਿਯਹੁ ਜਾਇਕੈ॥ [੨]ਬੂਡਿ ਮਰਾ ਤਵ ਸੁਤ, ਹਮ ਆਂਖਿਨ ਸੌ ਲਹਾ॥ [੩]ਹੋ ਬਹਤ ਨਦੀ ਮਹਿ ਗਯੋ ਨ ਕਰ ਕਿਨਹੂੰ ਗਹਾ ॥੭॥ [੪]ਸਾਹੁ ਸੁਨਤ ਇਹ ਭਾਂਤਿ ਉਠਾ ਅਕੁਲਾਇਕੈ ॥ [੫]ਸਰਿਤਾ ਤੀਰ ਪੁਕਾਰਤ ਆਤੁਰ ਜਾਇਕੈ ॥ [੬]ਲੋਟਤ ਲੋਟਤ ਭੂ ਪਰ ਇਤ ਤੇ ਉਤ ਗਯੋ ॥ [੭]ਹੋ ਮਾਲ ਮਤਾਹ ਲੁਟਾਇ ਅਥਿਤ ਹ੍ਵੈ ਜਾਤ ਭਯੋ ॥੮॥ [੮]ਵਹੀ ਸਖੀ ਯਾ ਪਹਿ ਇਹ ਭਾਂਤਿ ਉਚਾਰਿਯੋ ॥ [੯]ਤਵ ਪਿਤੁ ਹ੍ਵੈ ਕਰਿ ਅਤਿਥ ਸੁ ਬਨਹਿ ਪਧਾਰਿਯੋ ॥ [੧੦]ਮਾਲ ਮਤਾਹਿ ਲੁਟਾਇ ਜਾਤ ਬਨ ਕੌ ਭਯੋ॥ [੧੧]ਹੋ ਰਾਜ ਕੁਅਰਿ ਕੇ ਧਾਮ ਸੌਪਿ ਤੁਮ ਕਹੱ ਗਯੋ॥੯॥ [੧੨]ਪਿਤੁ ਤੇ ਭਯੋ ਨਿਰਾਸ, ਰਹਤ ਤਿਹੱ ਗ੍ਰਿਹ ਭਯੋ॥ [੧੩]ਦੇਸ ਮਾਲ ਸੁਖ ਪਾਇ, ਬਿਸਰਿ ਸਭ ਹੀ ਗਯੋ॥ [੧੪]ਕਾਜ ਕਰਤ ਸੋਈ ਭਯੋ ਕੁਅਰਿ ਜੋ ਤਿਹੱ ਕਹਯੋ ॥ [੧੫]ਹੋ ਇਹ ਛਲ ਸੇਤੀ ਛਲਾ ਸਦਾ ਤਾ ਕੇ ਰਹਯੋ ॥ ੧੦ ॥ [੧੬]ਅਪਨੋ ਧਾਮ ਬਿਸਾਰਿ ਕੁਅਰਿ ਚਿਤ ਤੇ ਦਯੋ॥ [੧੭]ਬਹੁਤ ਕਾਲ ਸੁਖ ਪਾਇ ਰਹਤ ਤਿਹੱ ਗ੍ਰਿਹ ਭਯੋ ॥ [੧੮]ਭੇਦ ਨ ਦੂਜੇ ਕਾਨ ਕਿਨੂੰ ਨਰ ਜਾਨਿਯੋ ॥ [੧੯]ਹੋ ਸਹੁ ਪੁਤ੍ਰ ਸੌ ਅਧਿਕ ਕੁਅਰਿ ਰਸ ਠਾਨਿਯੋ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਾਸਠਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੬੨॥੪੯੪੯॥ਅਫਜੂੰ॥

[੨੦]ਚੌਪਈ ॥ ਅਜੈ ਚੰਦ ਪੂਰਬ ਕੀ ਦਿਸਿ ਨ੍ਰਿਪ ॥ [੨੧]ਅਨਿਕ ਭਾਂਤਿ ਜੀਤੇ ਜਿਨ ਬਹੁ ਰਿਪ ॥ [੨੨]ਨਾਗਮਤੀ ਨਾਰੀ ਤਾ ਕੇ ਘਰ ॥ [੨੩]ਰੂਪਵਾਨ ਦੁਤਿਮਾਨ ਛਟਾ ਬਰ ॥੧॥ [੨੪]ਜੁੱਧਕਰਨ ਰਾਜਾ ਕੋ ਭ੍ਰਾਤਾ॥ [੨੫]ਕੁੰਟ ਚਾਰਹੂੰ ਬਿਚ ਬਿਖ੍ਯਾਤਾ॥ [੨੬]ਅਤਿ ਹੀ ਰੂਪ ਤਵਨ ਕੋ ਰਾਜਤ ॥ [੨੭]ਜਾਨੁ ਦਿਵਾਕਰਿ ਦੁਤਿਯ ਬਿਰਾਜਤ ॥੨॥ [੨੮]ਦੋਹਰਾ ॥ ਅਬਲਾ ਤਾਂ ਕੇ ਰੂਪ ਲਖਿ ਅਟਿਕ ਰਹੀ ਮਨ ਮਾਂਹਿ ॥ [੨੯]ਪਤਿ ਕਰ ਦਿਯਾ ਬਿਸਾਰਿ ਕਰਿ ਕਛੂ ਰਹੀ ਸੁਧਿ ਨਾਹਿ ॥੩॥ [੩੦]ਚੌਪਈ ॥ ਸਖੀ ਹੁਤੀ ਇਕ ਤਹਾਂ ਸ੍ਯਾਨੀ ॥ [੩੧]ਤਿਨ ਯਹ ਬਾਤ ਸਕਲ ਪਹਿਚਾਨੀ ॥ [੩੨]ਰਨਿਯਹਿ ਭਾਖਿ ਤਹਾਂ ਚਲਿ ਗਈ ॥ [੩੩]ਸਭ ਤਿਹ ਬਾਤ ਬਤਾਵਤ ਭਈ ॥੪॥ [੩੪]ਜੁੱਧ ਕਰਨ, ਇਹੱ ਬਾਤ ਨ ਮਾਨੀ ॥ [੩੫]ਨਾਗਮਤੀ ਤਬ ਭਈ ਖਿਸਾਨੀ ॥ [੩੬]ਜਾ ਮਹਿ ਮੈਂ ਅਪਨਾ ਮਨ ਦਿਯਾ ॥ [੩੭]ਉਹਿ ਜੜ੍ਹ ਹਮ ਮੈਂ ਚਿੱਤ ਨ ਕਿਯਾ ॥੫॥ [੩੮]ਦੋਹਰਾ ॥ ਜੌ ਇਹ ਹਮਰੀ ਸਭ ਬ੍ਰਿਥਾ, ਕਹਿ ਹੈ ਕਾਹੂ ਪਾਸ ॥ [੩੯]ਅਜੈ ਚੰਦ ਰਾਜਾ ਅਬੈ ਹਮ ਤੇ ਹੋਇ ਉਦਾਸ ॥੬॥ [੪੦]ਚੌਪਈ ॥ ਤਬ ਪਤਿ ਔਰ ਤ੍ਰਿਯਨ ਹਿਤ ਕੈ ਹੈ ॥ [੪੧]ਭੂਲ ਨ ਧਾਮ ਹਮਾਰੇ ਐਹੈ ॥ [੪੨]ਤਬ ਹੌ ਕਾਜ ਕਹੌ ਕਾ ਕਰਿ ਹੌ ॥ [੪੩]ਬਿਰਹਾ ਕੀ ਪਾਵਕ ਮਹਿ ਬਰਿ ਹੌ ॥੭॥

---

☛ ਜਿਹੀ ਅਵਸਥਾ ਹੁੰਦੀ ਹੈ ਜਿਹੋ ਜਿਹੀ ਇਕ ਇਸਤਰੀ ਆਪਣੇ ਪਤੀ ਲਈ ਅਤੇ ਇਕ ਭਵਰੇ ਦੀ ਫੁੱਲ ਲਈ। ਆਪ ਦਾ ਪਾਵਨ ਬਚਨ ਹੈ :-

ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥
ਪੇਖ ਆਇਓ ਸਰਬ ਥਾਨ ਦੇਸ ਪ੍ਰਿਅ
ਰੋਮ ਨ ਸਮਸਰ ਲਾਗੈ ॥੧॥ਰਹਾਉ॥
ਮੈ ਨੀਰੇ ਅਨਿਕ ਭੋਜਨ ਬਹੁ ਬਿਜਨ
ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ॥
ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ
ਜਿਉ ਅਲਿ ਕਮਲਾ ਲੋਭਾਂਗੈ ॥ (ਅੰਗ ੧੨੦੯-੧੦)

......ਬਣਾਕੇ ਗੋਲੀ ਨੂੰ ਤੋਰ ਦਿੱਤਾ।
੧ ਕਿ ਉਸਦੇ ਪਿਤਾ ਪਾਸ ਜਾ ਕੇ ਇੰਜ ਕਹਿ ਦੇਹ।
੨ ਕਿ ਤੇਰਾ ਪੁੱਤਰ ਡੁਬਕੇ ਨਦੀ ਵਿਚ ਮਰ ਗਿਆ ਹੈ ਮੈਂ ਅੱਖੀਂ ਵੇਖਿਆ ਹੈ।
੩ ਨਦੀ ਵਿਚ ਰੁੜ੍ਹ ਕੇ ਚਲਾ ਗਿਆ ਕਿਸੇ ਨੇ ਹੱਥ ਪਾ ਕੇ ਨਹੀਂ ਪਕੜਿਆ ॥੭॥
੪ ਉਹ ਸ਼ਾਹੂਕਾਰ ਇਸ ਤਰ੍ਹਾਂ ਖਬਰ ਸੁਣਕੇ ਬਹਿਬਲ ਹੋ ਉਠਿਆ।
੫ ਨਦੀ ਕਿਨਾਰੇ ਜਾ ਕੇ ਰੋਣ ਕਰਲਾਉਂਣ ਲੱਗਾ ਕਿ ਮੇਰਾ ਪੁੱਤਰ ਇਸ ਨਦੀ ਵਿਚ ਰੁੜ੍ਹ ਗਿਆ ਹੈ।
੬ ਉਹ ਵਿਚਾਰਾ ਧਰਤੀ ਤੇ ਲੋਟਣੀਆਂ ਖਾਂਣ ਲੱਗਾ।
੭ ਸਾਰਾ ਧਨ ਮ ਲ ਲੁਟਾ ਕੇ ਫਕੀਰ ਹੋ ਗਿਆ ॥੮॥
੮ ਆਕੇ ਉਸ ਗੋਲੀ ਨੇ ਸ਼ਾਹ ਦੇ ਪੁੱਤਰ ਨੂੰ ਕਿਹਾ।
੯ ਕਿ ਤੇਰਾ ਪਿਤਾ ਸਾਧ ਹੋ ਕੇ ਜੰਗਲ ਵਾਸ ਹੋ ਗਿਆ ਹੈ
੧੦ ਸਾਰਾ ਧਨ-ਮਾਲ ਲੁਟਾਕੇ ਬਣਾਂ ਨੂੰ ਚਲਾ ਗਿਆ।
੧੧ ਤੈਨੂੰ ਇਥੇ ਰਾਜ ਕੁਮਾਰੀ ਦੇ ਘਰ ਹੀ ਰਹਿਣ ਨੂੰ ਕਹਿ ਗਿਆ ਹੈ ॥੯॥
੧੨ ਉਹ ਪਿਤਾ ਦੀ ਆਸ ਛੱਡਕੇ ਉਸੇ ਘਰ ਰਹਿਣ ਲੱਗਾ
੧੩ ਸਾਰੇ ਸੁਖ ਮਿਲ ਗਏ ਘਰ ਬਾਰ ਦੇਸ ਸਬੰਧੀ ਸਭ ਭੁੱਲ ਗਏ।
੧੪ ਜਿਹੜਾ ਕੰਮ ਉਹ ਰਾਜ ਕੁਮਾਰੀ ਕਹਿੰਦੀ ਉਹੀ ਕਰਦਾ
੧੫ ਇਸੇ ਢੰਗ ਨਾਲ ਧੋਖਾ ਦਿੱਤਾ ਕਿ ਹਮੇਸ਼ਾ ਉਥੇ ਹੀ ਰਿਹਾ ਉਸੇ ਜੋਗਾ ਰਹਿ ਗਿਆ ॥੧੦॥
੧੬ ਉਸ ਸ਼ਾਹ ਕੁਮਾਰ ਨੇ ਆਪਣਾ ਘਰ ਦਿਲ ਤੋਂ ਹੀ ਭੁਲਾ ਦਿੱਤਾ।
੧੭ ਬਹੁਤ ਚਿਰ ਤੱਕ ਸੁਖ ਪਾਕੇ ਉਸਦੇ ਘਰ ਹੀ ਟਿਕਿਆ ਰਿਹਾ, ਉਸਦੇ ਜੋਗਾ ਹੀ ਹੋ ਕੇ ਰਹਿ ਗਿਆ।
੧੮ ਕਿਸੇ ਦੇ ਦੂਜੇ ਕੰਨ ਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਲੱਗਿਆ।
੧੯ ਉਸ ਸ਼ਾਹੂਕਾਰ ਦੇ ਪੁੱਤਰ ਨਾਲ ਉਸ ਰਾਜ ਕੁਮਾਰੀ ਨੇ ਬਹੁਤ ਕਾਲ ਅਭੇਦਤਾ ਦਾ ਸੁਖ ਲਿਆ ॥੧੧॥੧॥

ਚਲਿੱਤਰਾ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੬੨ਵੀਂ ਕਥਾ ਸਮਾਪਤ ਹੈ।੨੬੨। ॥੪੯੪੯। ਚਲਦਾ॥

੨੦ ਚੌਪਈ ॥ ਅਜੈ ਚੰਦ ਪੂਰਬ ਦੇਸ ਦਾ ਇਕ ਰਾਜਾ ਸੀ।
੨੧ ਜਿਸਨੇ ਕਈ ਤਰ੍ਹਾਂ ਨਾਲ ਅਨੇਕ ਦੁਸ਼ਮਣ ਜਿੱਤ ਲਏ ਸਨ।
੨੨ ਨਾਗਮਤੀ ਇਸਤਰੀ ਉਸਦੇ ਘਰ ਵਸਦੀ ਸੀ।
੨੩ ਰੂਪ ਦੇ ਵਿਚ ਜਾਣੋ ਦੂਜੀ ਬਿਜਲੀ ਸੀ ॥੧॥
੨੪ ਜੁੱਧ ਕਰਨ ਇਕ ਰਾਜ ਅਜੈ ਚੰਦ ਦਾ ਭਾਈ ਸੀ
੨੫ ਜੋ ਚਾਰੇ ਪਾਸੇ ਰੋਸ਼ਨ ਤੇ ਪ੍ਰਸਿੱਧ ਗਿਣਿਆ ਹੋਇਆ ਸੀ
੨੬ ਅਤੇ ਉਸ ਦੇ ਉਪਰ ਵੀ ਬਹੁਤ ਹੀ ਰੂਪ ਬ੍ਰਾਜਮਾਨ ਸੀ
੨੭ ਜਾਣੋਂ ਕਿ ਦੂਜਾ ਸੂਰਜ ਹੀ ਬਿਰਾਜ ਰਿਹਾ ਹੈ ॥੨॥
੨੮ ਦੋ:। ਨਾਗ ਮਤੀ ਉਸ ਆਪਣੇ ਦਿਓਰ ਨੂੰ ਸੁੰਦਰ ਵੇਖਕੇ ਆਪਣ ਮਨ ਵਿਚ ਉਸ ਤੇ ਅਟਕ ਗਈ
੨੯ ਆਪਣਾ ਪਤੀ ਭੁਲਾ ਦਿਤਾ ਉਸ ਦ ਪ੍ਰੇਮ ਵਿਚ ਬੇਸੁੱਧ ਹੋ ਗਈ ॥੩॥
੩੦ ਚੌਪਈ ॥ ਇਕ ਉਥੇ ਚੰਗੀ ਸਿਆਣੀ ਗੋਲੀ ਹੁੰਦੀ ਸੀ।
੩੧ ਉਸ ਨੇ ਇਹ ਸਾਰੀ ਗੱਲ ਪਹਿਚਾਣ ਲਈ
੩੨ ਰਾਣੀ ਨੂੰ ਕਹਿ ਕੇ ਜੁੱਧਕਰਨ ਦੇ ਕੋਲ ਚਲੀ ਗਈ
੩੩ ਸਾਰੀ ਗਲ ਉਸ ਨੂੰ ਜਾਕੇ ਦੱਸ ਦਿੱਤੀ ॥੪॥
੩੪ ਪਰ ਜੁੱਧਕਰਨ ਨੇ ਇਸ ਗੱਲ ਨੂੰ ਠੀਕ ਨਾਂ ਜਾਣ ਕੇ ਉਸ ਦੀ ਇਹ ਪੇਸ਼ਕਸ਼ ਨਾ ਮੰਨੀ।
੩੫ ਜਿਸ ਕਰਕੇ ਨਾਗ ਮਤੀ ਆਪਣਾ ਵਕਾਰ ਜਾਂਦਾ ਤੱਕ ਕੇ ਖਿਸਿਆਨੀ ਪੈ ਗਈ ਤੇ ਕਿਹਾ
੩੬ ਕਿ ਜਿਸ ਨੂੰ ਮੈ ਆਪਣਾ ਮਨ (ਦਿਲ) ਦਿੱਤਾ ਸੀ।
੩੭ ਉਸ ਮੂਰਖ ਨੇ ਮੇਰੇ ਵਿਚ ਚਿਤ ਨਹੀਂ ਦਿੱਤਾ ॥੫॥
੩੮ ਦੋਹਰਾ ॥ ਹੁਣ ਉਸ ਨੂੰ ਇਹ ਭੈਅ ਹੋ ਗਿਆ ਕਿ ਜੇ ਕਿਤੇ ਉਸ ਨੇ ਇਹ ਮੇਰੇ ਬਾਬਤ ਗੱਲ ਕਿਸੇ ਹੋਰ ਪਾਸ ਕਹਿ ਦਿੱਤੀ।
੩੯ ਅਜੈ ਚੰਦ ਰਾਜਾ ਤਾਂ ਮੇਰੇ ਤੇ ਨਰਾਜ ਹੋ ਜਾਏਗਾ ॥੬॥
੪੦ ਚੌਪਈ ॥ ਅਤੇ ਫਿਰ ਮੇਰਾ ਪਤੀ ਦੂਜੀਆਂ ਇਸਤਰੀਆਂ ਵੱਲ ਝੁਕ ਜਾਏਗਾ।
੪੧ ਮੇਰੇ ਘਰ ਤਾਂ ਕਦੇ ਭੁੱਲਕੇ ਵੀ ਨਹੀਂ ਆਏਗਾ।
੪੨ ਫੇਰ ਦੱਸੋ ਮੈਂ ਕੀ ਕੰਮ ਕਰ ਸਕਾਂਗੀ ?
੪੩ ਰਾਜੇ ਦੇ ਵਿਛੋੜੇ ਦੀ ਅੱਗ ਵਿਚ ਸੜਦੀ ਰਹਾਂਗੀ ॥੭॥

[੧]ਦੋਹਰਾ ॥ ਤਾ ਤੇ ਕਰੌਂ ਚਰਿਤ੍ਰ ਕਛੁ ਹਨਿਯੈ ਯਾਕਹੱ ਆਜ ॥ [੨]ਸਾਮ ਡਾਰਿ ਯਾਕੇ ਇਸੈ ਹਨੌਂ ਨ ਜਾਨਹਿ ਰਾਜ ॥੮॥ [੩]ਚੌਪਈ ॥ ਏਕ ਸਖੀ ਕਹੱ, ਕਹਿ ਸਮਝਾਯੋ ॥ [੪]ਅਧਿਕ ਦਰਬੁ ਦੈ, ਤਹਾਂ ਪਠਾਯੋ ॥ [੫]ਜਬ ਆਵਤ ਨ੍ਰਿਪ ਕਹੱ ਲਖਿ ਲੀਜੋ ॥ [੬]ਤਬ ਮਦ ਪੀ ਗਾਰੀ ਤਿਹੱ ਦੀਜੋ ॥੯॥ [੭]ਅਜੈ ਚੰਦ ਤਿਹੱ ਠਾਂ ਜਬ ਆਯੋ ॥ [੮]ਆਪਹਿ ਤ੍ਰਿਯ ਬੌਰੀ ਠਹਰਾਯੋ ॥ [੯]ਭਾਂਤਿ ਅਨਿਕ ਗਾਰਿਨ ਤਿਹੱ ਦੀਯੋ ॥ [੧੦]ਕੋਪਮਾਨ ਰਾਜਾ ਕਹੱ ਕੀਯੋ ॥੧੦॥ [੧੧]ਨ੍ਰਿਪ ਇਹ ਕਹਾ ਅਬੈ ਗਹਿ ਲੇਹੂ ॥ [੧੨]ਡਾਰਿ ਇਸੀ ਧੌਲਰ ਤੇ ਦੇਹੂ ॥ [੧੩]ਤਬ ਸਖਿ ਭਾਜ ਜਾਤ ਭੀ ਤਹਾਂ ॥ [੧੪]ਜੁੱਧਕਰਨ ਕੋ ਗ੍ਰਿਹ ਥੋ ਜਹਾਂ ॥੧੧॥ [੧੫]ਅਧਿਕ ਕੋਪ ਰਾਨੀ ਤਬ ਭਈ ॥ [੧੬]ਸੈਨਾ ਕੋ ਆਗਯਾ ਇਮ ਦਈ॥ [੧੭]ਜਿਨ ਨ੍ਰਿਪ ਚੋਰ ਡਾਰਿ ਗ੍ਰਿਹ ਰਾਖੀ॥ [੧੮]ਤਾ ਕੋ ਹਨੋ ਆਜੁ ਯੌ ਭਾਖੀ ॥੧੨॥ [੧੯]ਦੋਹਰਾ ॥ ਯੌਂ ਨ੍ਰਿਪ ਹੂੰ ਆਗਯਾ ਦਈ, ਅਤਿ ਚਿਤ ਕੋਪ ਬਢਾਇ ॥ [੨੦]ਸਖੀ ਸਹਿਤ ਵਹਿ ਮੂੜ੍ਹ ਕੌਂ, ਅਬ ਹੀ ਦੇਹੁ ਉਡਾਇ ॥੧੩॥ [੨੧]ਚੌਪਈ ॥ ਆਇਸੁ ਦਿਯਾ ਤੋਪਖਾਨਾ ਕੌ ॥ [੨੨]ਇਹ ਘਰ ਪਰ ਛਾਡਹੁ ਬਾਨਾ ਕੌ ॥ [੨੩]ਅਬ ਹੀ ਯਾਕਹੱ ਦੇਹੁ ਉਡਾਈ ॥ [੨੪]ਪੁਨਿ ਮੁਖ ਹਮਹਿ ਦਿਖਾਵਹੁ ਆਈ ॥੧੪॥ [੨੫]ਦੋਹਰਾ ॥ ਸੁਨਿ ਨ੍ਰਿਪ ਕੋ ਚਾਕਰ ਬਚਨ ਤਹਾਂ ਪਹੂੰਚੇ ਜਾਇ ॥ [੨੬]ਤ੍ਰਿਯਾ ਚਰਿਤ੍ਰ ਨ ਬੂਝਿਯੋ ਭ੍ਰਾਤਾ ਦਿਯੋ ਉਡਾਇ ॥੧੫॥ [੨੭]ਚੌਪਈ ॥卐ਤ੍ਰਿਯ ਚਰਿਤ੍ਰ ਕਿਨਹੂੰ ਨਹਿ ਜਾਨਾ ॥ [੨੮]ਬਿਧਨਾ ਸਿਰਜਿ ਬਹੁਰਿ ਪਛੁਤਾਨਾ ॥ [੨੯]ਸਿਵ ਘਰ ਤਜਿ, ਕਾਨਨਹਿ ਸਿਧਾਯੋ ॥ [੩੦]ਤਊ ਤਰੁਨਿ ਕੋ ਅੰਤੁ ਨ ਪਾਯੋ ॥ ੧੬॥ [੩੧]ਦੋਹਰਾ ॥ ਇਹ ਛਲ ਸੌ ਰਾਜਾ ਛਲਾ ਜੁੱਧਕਰਨ ਕੌ ਘਾਇ ॥ [੩੨]ਤ੍ਰਿਯ ਚਰਿਤ੍ਰ ਕੋ ਮੂੜ੍ਹ ਕਛੁ ਭੇਵ ਸਕਾ ਨਹਿ ਪਾਇ ॥੧੭॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿਰਸਠਿ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੬੩॥੪੯੬੬॥ਅਫਜੂੰ॥

[੩੩]ਦੋਹਰਾ ॥ ਨ੍ਰਿਪਤਿ ਬਿਚੱਛਨ ਸੈਨ ਕੇ ਮਤੀ ਸੁਲੱਛਨਿ ਨਾਰਿ ॥ [੩੪]ਦੱਛਨਿ ਕੋ ਰਾਜਾ ਰਹੈ ਧਨ ਕਰਿ ਭਰੇ ਭੰਡਾਰ ॥੧॥ [੩੫]ਚੌਪਈ ॥ ਬਿਰਹ ਕੁਅਰਿ ਤਾ ਕੇ ਦੁਹਿਤਾ ਇਕ ॥ [੩੬]ਪੜ੍ਹੀ ਬਯਾਕਰਨ ਕੋਕ ਸਾਸਤ੍ਰਨਿਕ ॥ [੩੭]ਨਾਨਾ ਬਿਧਿ ਕੀ ਬਿੱਦਯਾ ਧਰੈਂ ॥ [੩੮]ਬਹੁ ਪੰਡਿਤ ਉਸਤਤਿ ਜਿਹ ਕਰੈਂ ॥੨॥ [੩੯]ਦੋਹਰਾ ॥ ਅਧਿਕ ਰੂਪ ਤਿਹੱ ਕੁਅਰਿ ਕੋ ਬ੍ਰਹਮ ਬਨਾਯੋ ਆਪੁ ॥ [੪੦]ਤਾ ਸਮ ਸੁੰਦਰਿ ਥਾਪਿ ਕਰਿ ਸਕਾ ਨ ਦੂਸਰਿ ਥਾਪੁ ॥੩॥ [੪੧]ਪਰੀ ਪਦਮਨੀ ਪੰਨਗੀ, ਤਾ ਸਮ ਔਰ ਨ ਕੋਇ ॥ [੪੨]ਨਰੀ ਨ੍ਰਿਤਕਾਰੀ ਨਟੀ ਦੁਤਿਯ ਨ ਵੈਸੀ ਹੋਇ ॥੪॥ [੪੩]ਹਿੰਦੂਨਿ

---

卐 ਇਹੋ ਜਿਹੇ ਪ੍ਰਕਰਣ ਉਪਲਬੱਧ ਕਰਕੇ ਸ੍ਰੀ ਸਤਿਗੁਰਾਂ ਨੇ ਆਪਣੇ ਸਿੱਖਾਂ ਦੇ ਹਨੇਰੇ ਪੱਖ ਨੂੰ ਚਾਨਣੇ ਪੱਖ ਵਿਚ ਬਦਲ ਕੇ ਇਸ ਇਸਤਰੀ ਜਾਲ ਦੇ ਧੋਖੇ ਵਿਚ ਆਕੇ ਆਪ ਪੈਰ ਪੁਟਣ ਤੋਂ ਅਤੇ ਆਪਣੀਆ ਸਿਰੀਆਂ ਇਸ ਜਾਲ ਵਿਚ ਫਸਣ ਤੋਂ ਸਾਵਧਾਨ ਕਰਦੇ ਹਨ । ਜਿਵੇਂ ਪੰਜਵੇਂ ਗੁਰੂ ਨਾਨਕ ਇਸ ਨੇਤਰਹੀਣ ਹੋਏ ਇਸ ਮੂਰਖ ਅੰਧੇ ਹੋਏ ਘੁਰਾੜੇ ਮਾਰ ਰਹੇ ਧੁਰਸ਼ ਨੂੰ ਸਾਵਧਾਨ ਕਰਦੇ ਹੋਏ ਕਹਿੰਦੇ ਹਨ :-

ਬਿਨ ਹਰਿ ਕਾਮਿ ਨ ਆਵਤ ਹੇ ॥
ਜਾ ਸਿਉ ਰਾਚਿ ਮਾਚਿ ਤੁਮ ਲਾਗੇ
ਓਹ ਮੋਹਨੀ ਮੋਹਾਵਤ ਹੇ ॥੧॥
ਕਨਿਕ ਕਾਮਿਨੀ ਸੇਜ ਸੋਹਨੀ ਛੋਡਿ
ਖਿਨੈ ਮਹਿ ਜਾਵਤ ਹੇ ॥
ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ
ਬਿਖੈ ਠਗਉਰੀ ਖਾਵਤ ਹੇ ॥੧॥
ਐਸੇ ਗੜ ਮਹਿ ਐਠਿ ਹਠੀਲੇ
ਫੂਲਿ ਫੂਲਿ ਕਿਆ ਪਾਵਤ ਹੇ ॥੨॥
ਪੰਚ ਦੂਤ ਮੂਡ ਪਰਿ ਠਾਡੇ ਕੇਸ ਗਹੇ ਫੇਰਾਵਤ ਹੇ ॥
ਦ੍ਰਿਸਟਿ ਨ ਆਵਹਿ ਅੰਧ ਅਗਿਆਨੀ

੧ ਦੋਹਰਾ ॥ ਇਸ ਲਈ ਅੱਜ ਹੀ ਉਸਨੂੰ ਮਾਰਨ ਦਾ ਕੋਈ ਢੰਗ ਕਰੀਏ ।
੨ ਸਾਮ ਦੰਡ卐 ਦੁਆਰਾ ਇਸ ਨੂੰ ਮਾਰ ਦੇਈਏ, ਤਾਂ ਜੋ ਇਹ ਭੇਤ ਨਾ ਜਾਣ ਸਕੇ ॥੮॥
੩ ਚੌਪਈ ॥ ਇਕ ਗੋਲੀ ਨੂੰ ਕਹਿਕੇ ਸਮਝਾ ਦਿਤਾ ।
੪ ਅਤੇ ਉਸਨੂੰ ਬਹੁਤ ਸਾਰਾ ਧਨ ਦੇ ਕੇ ਉਥੇ ਭੇਜ ਦਿਤਾ।
੫ ਕਿ ਜਦ ਤੂੰ ਰਾਜੇ ਨੂੰ ਆਉਂਦਾ ਦੇਖੇਂ
੬ ਤਾਂ ਸ਼ਰਾਬ ਪੀ ਕੇ ਉਸ ਨੂੰ ਗਾਲ੍ਹਾਂ ਕੱਢ ਦੇਵੀਂ ॥੯॥
੭ ਜਦ ਰਾਜਾ ਅਜੇ ਚੰਦ ਉਸ ਥਾਂ ਆਇਆ ।
੮ ਤਾਂ ਗੋਲੀ ਸੁਦੈਣ ਹੋ ਗਈ ।
੯ ਉਸਨੇ ਰਾਜੇ ਨੂੰ ਅਨੇਕ ਤਰ੍ਹਾਂ ਦੀਆਂ ਗਾਲ੍ਹਾਂ ਦਿੱਤੀਆਂ ।
੧੦ ਅਤੇ ਰਾਜੇ ਕ੍ਰੋਧਵਾਨ ਕਰ ਦਿਤਾ ॥੧੦॥
੧੧ ਰਾਜੇ ਨੇ ਚਾਹਿਆ ਕਿ ਇਸ ਨੂੰ ਹੁਣੇ ਪਕੜ ਲਵਾਂ
੧੨ ਅਤੇ ਇਸੇ ਧੌਲਰ ਦੇ ਉਪਰੋਂ ਥੱਲੇ ਸੁੱਟ ਦੇਵਾਂ ।
੧੩ ਉਹ ਗੋਲੀ ਉਸੇ ਵੇਲੇ ਉਥੋਂ ਦੌੜ ਗਈ ਤੇ ਜਿੱਥੇ
੧੪ ਜੁੱਧ ਕਰਨ ਦਾ ਘਰ ਸੀ ਉਸ ਵਿਚ ਚਲੀ ਗਈ ॥੧੧॥
੧੫ ਰਾਣੀ ਨੇ ਕ੍ਰੋਧ ਨਾਲ ਬਹੁਤ ਭਰਕੇ ।
੧੬ ਸੈਨਾ ਨੂੰ ਇਸ ਤਰ੍ਹਾਂ ਹੁਕਮ ਦੇ ਦਿੱਤਾ ਕਿ
੧੭ ਜਿਸਨੇ ਰਾਜੇ ਦੀ ਚੋਰ (ਮੁਜਰਿਮ) ਨੂੰ ਪਨਾਹ ਦਿੱਤੀ ਹੈ ।
੧੮ ਇਹ ਕਹਿ ਦਿੱਤਾ ਕਿ ਉਸ ਨੂੰ ਹੁਣੇ ਜਾ ਕੇ ਕਤਲ ਕਰ ਦਿਓ ॥੧੨॥
੧੯ ਦੋਹਰਾ ॥ ਰਾਜੇ ਨੇ ਵੀ ਰਾਣੀ ਦੀ ਹਾਂ ਵਿਚ ਹਾਂ ਮਿਲਾ ਕੇ ਕ੍ਰੋਧ ਵਿਚ ਆਕੇ ਕਹਿ ਦਿੱਤਾ ਕਿ ਗੋਲੀ ਸਮੇਤ
੨੦ ਉਸ ਮੂਰਖ ਮੇਰੇ ਭਾਈ ਜੁੱਧ ਕਰਨ ਨੂੰ ਹੁਣੇ ਜਾਕੇ ਉਡਾ ਦਿਓ ॥੧੩॥
੨੧ ਚੌਪਈ ॥ ਸੈਨਾਂ ਦੇ ਕਮਾਂਡਰ ਨੇ ਤੋਪਖਾਨੇ ਨੂੰ ਹੁਕਮ ਕਰ ਦਿੱਤਾ
੨੨ ਤੇ ਨਾਲ ਤੀਰ ਮਾਰੋ ਇਸ ਘਰ ਦੇ ਉਪਰ
੨੩ ਹੁਣੇ ਇਸ ਘਰ ਨੂੰ ਤੋਪ ਦੇ ਗੋਲੇ ਤੇ ਤੀਰ ਮਾਰਕੇ ਉਡਾ ਦਿਓ ।
੨੪ ਇਸਨੂੰ ਖਤਮ ਕਰਕੇ ਫਿਰ ਮੇਰੇ ਆਕੇ ਮੱਥੇ ਲੱਗਣਾ।੧੪।
੨੫ ਦੋਹਰਾ ॥ ਰਾਜੇ ਦਾ ਹੁਕਮ ਸੁਣ ਕੇ ਨੌਕਰ ਉਥੇ ਜਾ ਪੁੱਜੇ ।
੨੬ ਇਸਤਰੀ ਦਾ ਛਲ ਕਿਸੇ ਨੇ ਨਹੀਂ ਸਮਝਿਆ ਭਾਈ ਗੋਲੀ ਸਮੇਤ ਪ੍ਰੀਵਾਰ ਨੂੰ ਮਾਰਕੇ ਮੁਕਾ ਦਿੱਤਾ ।੧੫॥
੨੭ ਚੌਪਈ॥ (ਸ੍ਰੀ ਦਸਮੇਸ਼ ਜੀ ਫੁਰਮਾਉਂਦੇ ਹਨ ਕਿ ਆਦਿ ਤੋਂ ਲੈਕੇ) ਇਸਤਰੀ ਦਾ ਫਰੇਬ ਕਿਸੇ ਨੇ ਨਹੀਂ ਜਾਣਿਆਂ।
੨੮ ਬ੍ਰਹਮਾਂ ਵੀ ਇਸ ਨੂੰ ਸਾਜ ਕੇ ਫਿਰ ਪਛਤਾਇਆ ਸੀ ।
੨੯ ਇਸਤਰੀ ਦੇ ਧੋਖੇ ਵਿਚ ਆ ਕੇ ਸ਼ਿਵ ਜੀ ਘਰ ਛੱਡ ਕੇ ਜੰਗਲ ਨੂੰ ਚਲਾ ਗਿਆ ਸੀ ।
੩੦ ਉਹ ਵੀ ਇਸਤਰੀ ਦਾ ਭੇਦ ਨਹੀਂ ਪਾ ਸਕਿਆ ।੧੬।
੩੧ ਦੋਹਰਾ ॥ ਇਸ ਧੋਖੇ ਨਾਲ ਰਾਜਾ ਠੱਗ ਲਿਆ ਅਤੇ ਉਸਦੇ ਸਕੇ ਭਰਾ ਜੁੱਧ ਕਰਨ ਨੂੰ ਮਰਵਾ ਦਿੱਤਾ ।
੩੨ ਇਸਤਰੀ ਦੇ ਛਲ ਦਾ ਉਹ ਮੂਰਖ ਕੁਝ ਵੀ ਭੇਤ ਨਾ ਪਾ ਸਕਿਆ ॥੧੭॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੬੩ਵੀਂ ਕਥਾ ਸਮਾਪਤ ਹੈ।੨੬੩। ॥੪੯੬੬॥ ਚਲਦਾ॥

---

੩੩ ਦੋਹਰਾ ॥ ਬਿਚੱਛਨ ਸੈਨ ਰਾਜੇ ਦੇ ਸੁਲੱਛਨ ਮਤੀ ਰਾਣੀ ਸੀ ।
੩੪ ਦੱਖਣ ਵਿਚ ਰਾਜ ਕਰਦਾ ਸੀ ਧਨ ਦੇ ਖਜਾਨੇ ਭਰੇ ਹੋਏ ਸਨ ॥੧॥
੩੫ ਚੌਪਈ ॥ ਬਿਰਹਾ ਕੁਅਰ ਉਸਦੀ ਇਕ ਪੁੱਤਰੀ ਸੀ ।
੩੬ ਜੋ ਵਿਆਕਰਨ ਤੇ ਕੋਕ ਸ਼ਾਸ਼ਤਰ ਆਦਿ ਪੜ੍ਹੀ ਸੀ ।
੩੭ ਅਨੇਕ ਪ੍ਰਕਾਰ ਦੀ ਵਿੱਦਿਆ ਰਖਦੀ ਸੀ ।
੩੮ ਬਹੁਤ ਸਾਰੇ ਵਿਦਵਾਨ ਬ੍ਰਾਹਮਣ ਉਸਦੀ ਸਿਫਤ ਕਰਦੇ ਸਨ ॥੨॥
੩੯ ਦੋਹਰਾ॥ ਬ੍ਰਹਮਾਂ ਨੇ ਬਹੁਤ ਹੀ ਸੁੰਦਰ ਉਸ ਕੁਮਾਰੀ ਦਾ ਆਪ ਰੂਪ ਬਣਾਇਆ ਸੀ ਜਿਸਦੀ ਸੁੰਦਰਤਾ ਘਣਾਕੇ ।
੪੦ ਉਸਦੇ ਜਿਹੀ ਦੂਸਰੀ ਫਿਰ ਹੋਰ ਕੋਈ ਨਾ ਬਣਾ ਸਕਿਆ ॥੩॥
੪੧ ਉਸ ਜਿਹੀ ਨਾ ਕੋਈ ਪਰੀ ਨਾ ਕੋਈ ਪਦਮਣੀ ਨਾ ਕੋਈ ਨਾਗਣੀ ਸੀ ।
੪੨ ਨਾ ਹੀ ਕੋਈ ਨਰ ਇਸਤਰੀ ਅਤੇ ਨਾ ਹੀ ਅਪੱਛਰਾ ਅਤੇ ਨਾ ਹੀ ਕੋਈ ਨਟਣੀ ਉਸ ਜਿਹੀ ਦੂਜੀ ਹੋਰ ਨਾ ਹੋਈ ॥੪॥
੪੩ ਨਾ ਕੋਈ ਹਿੰਦਣੀ (ਹਿੰਦਵੈਣ)......

---

ਸੋਇ ਰਹਿਓ ਮਦ ਮਾਵਤ ਹੈ ॥੩॥
ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਹਾਵਤ ਹੇ ॥
ਕਹੁ ਨਾਨਕ ਬੰਧਨ ਕਾਟਨ ਕਉ
ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥ (ਅੰਗ੯੨੧-੨੨)

ਅਠਖੇਲ ਕਾਮਣੀ ਨੂੰ ਵੀ ਗੁਰਬਾਣੀ ਤੇ ਬਿਬੇਕ ਦ੍ਰਿਸ਼ਟੀਕੋਣ ਤੋਂ ਗ੍ਰੰਥਾਂ ਨੇ ਵਿਸ਼ ਦੀ ਗੰਦਲ ਵਿਸ਼ ਦੀ ਵੇਲ ਗਰਦਾਨਿਆਂ ਹੈ । ਜੋ ਜਿਸ ਨੂੰ ਪੰਚਮ ਨਾਨਕ ਕਨਕ ਕਾਮਨੀ ਸੇਜ ਸੋਹਣੀ ਨਾ ਪਾਏ-ਦਾਰ ਛਿਨ ਭੰਗਣ ਕਹਿੰਦੇ ਹਨ । ਉਸ ਤੋਂ ਬਚਣ ਲਈ ਦਸਮੇਂ ਸ੍ਰੀ ਗੁਰੂ ਨਾਨਕ ਜਗਾਉਂਦੇ ਹਨ ਕਿ ਭਾਈ ਇਹ ਇਸਤਰੀ ਜਾਲ ਦਾ ਭੇਦ ਕੋਈ ਨਹੀਂ ਪਾ ਸਕਦਾ ਇਸ ਦੀ ਤਾਂ ਰਚਨਾ ਕਰਕੇ ਇਸ ਦਾ ਰਚੇਤਾ ਬਿਧਨਾਂ ਭਾਵ ਬਿਧਾਤਾ ਵੀ ਪਿਛੋਂ ਪਛਤਾਇਆ ਸੀ । ਜਿਸ ਵੇਲੇ ਰਾਮ ਚੰਦਰ ਸੀਤਾ ਦੀ ਤਲਾਸ਼ ਵਿਚ ਜੰਗਲ ਬੇਲੇ ਗਾਹ ਰਿਹਾ ਸੀ ਪਾਰਬਤੀ ਉਸਦੀ ਪ੍ਰੀਖਿਆ ਲੈਣ ਲਈ ਸੀਤਾ ਦਾ ਰੂਪ ਬਣਾ ਕੇ ਰਾਮ ਚੰਦਰ ਦੇ ਰਾਹ ਵਿਚ ਜਾ ਬੈਠੀ ਸੀ ਪਰ ਰਾਮ ਚੰਦਰ ਨੇ ਪਹਿਚਾਣ ਕੇ ਕਹਿ ਦਿੱਤਾ ਸੀ ਕਿ ਮਾਤਾ ਸ਼ਿਵਾ ਤੂੰ ਇਥੇ ਕਿਵੇਂ ਆਈ ਤਾਂ ਮਾਤਾ ਪਾਰਬਤੀ ਖਿਸਿਆਨੀ ਹੋ ਕੇ ਸ਼ਿਵਾ ਕੋਲ ਗਈ । ਸ਼ਿਵ ਜੀ ਨੇ ਕਿਹਾ ਕਿ ਤੂੰ ਮਾਤਾ ਸੀਤਾ ਦਾ ਰੂਪ ਧਾਰਨ ਕੀਤਾ ਹੈ । ਇਸ ਲਈ ਹੁਣ ਤੂੰ ਮੇਰੀ ਇਸਤਰੀ ਨਹੀਂ ਰਹੀ ਉਸਨੂੰ ਛੱਡ ਕੇ ਕਿਸੇ ਹੋਰ ਪਹਾੜ ਤੇ ਜਾ ਉਪਸਥਿਤ ਹੋਇਆ ਸੀ । ਜਿਸ ਲਈ ਸ੍ਰੀ ਦਸਮੇਸ਼ ਜੀ ਕਹਿ ਰਹੇ ਹਨ ਕਿ ਸ਼ਿਵ ਜੀ ਇਸਤਰੀ ਦੇ ਇਸ ਚਰਿੱਤਰ ਨੂੰ ਵੇਖ ਕੇ ਘਰ ਛੱਡ ਕੇ ਕਿਸੇ ਹੋਰ ਜੰਗਲ ਵਿਚ ਚਲਾ ਗਿਆ ਸੀ। ਉਹ ਵੀ ਇਸਤਰੀ ਦਾ ਭੇਤ ਨਹੀਂ ਪਾ ਸਕਿਆ।

卐 ਨੀਤੀ ਦੇ ਚਾਰ ਦੰਡ ਹਨ :- (੧) ਸਾਮ, ਪਿਆਰ ਨਾਲ ਕਾਬੂ ਕਰਨਾ । (੨) ਦਾਮ, ਧਨ ਦੌਲਤ ਦੇ ਕੇ ਖੁਸ਼ ਕਰਨਾ ।
(੩) ਭੇਦ, ਲੈਕੇ ਫੁੱਟ ਪਾ ਕੇ ਆਪਣਾ ਕੰਮ ਸਫਲ ਕਰ ਲੈਣਾ ।
(੪) ਦੰਡ, ਆਪਣੀ ਤਾਕਤ ਵਰਤਕੇ ਹਥਿਆਰਾਂ ਸ਼ਾਸ਼ਤਰਾਂ ਨਾਲ ਸਜ਼ਾ ਦੇਣੀ ।

ਤੁਰਕਾਨੀ ਜਿਤੀ, ਸੁਰੀ ਆਸੁਰੀ ਬਾਰਿ ॥ [੧]ਖੋਜਤ ਜਗਤ ਨ ਪਾਇਯਤ ਦੂਸਰਿ ਵੈਸੀ ਨਾਰਿ ॥੫॥ [੨]ਇੰਦ੍ਰ ਲੋਕ ਕੀ ਅਪੱਛਰਾ ਤਾਂਹਿ ਬਿਲੋਕਿਨਿ ਜਾਤ ॥ [੩]ਨਿਰਖਤ ਰੂਪ ਅਘਾਤ ਨਹਿ, ਪਲਕ ਨ ਭੂਲਿ ਲਗਾਤ ॥੬॥ [੪]ਚੌਪਈ ॥ ਹੇਰਿ ਅਪੱਛਰਾ ਤਿਹੱ ਮੁਸਕਾਨੀ ॥ [੫]ਸਖਿਨ ਮਾਂਝ ਇਹ ਭਾਂਤਿ ਬਖਾਨੀ ॥ [੬]ਜੈਸੀ ਯਹ ਸੁੰਦਰਿ ਜਗਿ ਮਾਹੀ ॥ [੭]ਐਸੀ ਅਵਰਿ ਕੁਅਰਿ ਕਹੂੰ ਨਾਹੀ ॥੭॥ [੮]ਸਾਹ ਪਰੀ※ ਬਾਚ॥ [੯]ਅੜਿਲ ॥ ਜੈਸੀ ਯਹ ਸੁੰਦਰੀ, ਨ ਸੁੰਦਰਿ ਕਹੂੰ ਜਗ ॥ [੧੦]ਥਕਤਿ ਰਹਤ ਜਿਹੱ ਰੂਪ ਚਰਾਚਰ ਹੇਰਿ ਮਗ ॥ [੧੧]ਯਾ ਸਮ ਰੂਪ ਕੁਅਰਿ ਜੋ ਕਤਹੂੰ ਪਾਇਯੈ ॥ [੧੨]ਹੋ ਕਰਿਕੈ ਕ੍ਰੋਰਿ ਉਪਾਇ ਸੁ ਯਾਹਿ ਰਿਝਾਇਯੈ ॥੮॥ [੧੩]ਦੋਹਰਾ ॥ ਪਰੀ ਸੁਨਤ ਐਸੇ ਬਚਨ, ਸਭਨ ਕਹਾ ਸਿਰ ਨਯਾਇ ॥ [੧੪]ਯਾ ਸਮ ਸੁੰਦਰਿ ਪੁਰਖ, ਇਹ ਦੈਹੈਂ ਖੋਜਿ ਮਿਲਾਇ ॥੯॥ [੧੫]ਅੜਿਲ ॥ ਪਰੀ ਰਾਜ ਕੀ, ਪਰੀ ਸਬਾਗਯਾ ਪਾਇਕੈ॥ [੧੬]ਚਲਤ ਭਈਂ ਸਖਿ ਸਹੱਸ ਸਿੰਗਾਰ ਬਨਾਇਕੈ ॥ [੧੭]ਖੋਜਿ ਫਿਰੀ ਸਭ ਦੇਸ ਨ ਸੁੰਦਰ ਪਾਇਯੋ ॥ [੧੮]ਹੋ ਏਕ ਹੁਤੋ ਰਿਖਿ ਤਹੱ ਤਿਨ ਭੇਦ ਬਤਾਇਯੋ ॥੧੦॥ [੧੯]ਚੌਪਈ ॥ ਇਕ ਰਿਖਿ ਥੋ ਕਾਨਨ ਇਕ ਭੀਤਰ ॥ [੨੦]ਤਾ ਸਮ ਤਪੀ, ਨ ਥੋ ਅਵਨੀ ਪਰ ॥ [੨੧]ਤਿਨਿਕ ਅਪਛਰਾ ਤਹਾਂ ਨਿਹਾਰੀ ॥ [੨੨]ਕ੍ਰਿਪਾ ਜਾਨਿ ਇਹਂ ਭਾਂਤਿ ਉਚਾਰੀ ॥੧੧॥ [੨੩]ਦੋਹਰਾ ॥ ਕੋ ਹੈ ਰੀ ਤੂੰ ਕਹੱ ਚਲੀ, ਕਯੋਂ ਆਈ ਇਹ ਦੇਸ ॥ [੨੪]ਕੈ, ਤੂੰ ਇਸਤ੍ਰੀ ਇੰਦ੍ਰ ਕੀ; ਕੈ, ਅਬਲਾ ਅਲਿਕੇਸ ॥੧੨॥ [੨੫]ਚੌਪਈ ॥ ਕਿਹੱ ਕਾਰਨ ਤੇ ਤੈ ਹਯਾਂ ਆਈ ॥ [੨੬]ਕਹੁ ਕਵਨੈ ਕਿਹੱ ਕਾਜ ਪਠਾਈ ॥ [੨੭]ਸਾਚ ਕਹੇ ਬਿਨੁ ਜਾਨ ਨ ਦੈਹੌਂ ॥ [੨੮]ਨਾ ਤਰ ਸ੍ਰਾਪ ਅਬੈ ਤੁਹਿ ਕੈਹੌਂ ॥੧੩॥ [੨੯]ਅੜਿਲ ॥ ਏਕ ਦਿਵਸ ਮੁਨਿ ਚਲੀ ਅਪੱਛਰਾ ਧਾਇਕੈ ॥ [੩੦]ਨਿਰਖਿ ਕੁਅਰਿ ਕੋ ਰੂਪ ਰਹੀ ਉਰਝਾਇਕੈ॥ [੩੧]ਚਿਤ ਮਹਿ ਕਿਯਾ ਬਿਚਾਰ ਕੁਅਰਿ ਹੂੰ ਪਾਇਯੈ ॥ [੩੨]ਹੋ ਐਸੋ ਸੁੰਦਰ ਖੋਜਿ ਸੁ ਯਾਹਿ ਮਿਲਾਇਯੈ ॥੧੪॥ [੩੩]ਚੌਪਈ ॥ ਹਮ ਸੀ ਸਖੀ ਸਹਸ੍ਰ ਨ ਸੁੰਦਰਿ ॥ [੩੪]ਪਠੈ ਦਈ ਦਸਹੂੰ ਦਿਸਿ ਮੁਨਿ ਬਰ ॥ [੩੫]ਖੋਜਿ ਥਕੀ ਪ੍ਰੀਤਮ ਨਹਿ ਪਾਯੋ ॥ [੩੬]ਦੇਸ ਦੇਸ ਸਭ ਹੇਰਿ ਗਵਾਯੋ ॥੧੫॥ [੩੭]ਦੋਹਰਾ ॥ ਖੋਜਿ ਦੇਸ ਬਯਾਕੁਲ ਭਈ ਆਈ ਤੁਮਰੇ ਪਾਸ ॥ [੩੮]ਦੀਜੈ ਸੁਘਰ ਬਤਾਇ ਕਹੂੰ ਕਾਰਜ ਆਵਹਿ ਰਾਸ ॥੧੬॥ [੩੯]ਚੌਪਈ ॥ ਬ੍ਰਹਮਾ ਏਕ ਪੁਰਖ ਉਪਜਾਯੋ ॥ [੪੦]ਨ੍ਰਿਪ ਕੇ ਧਾਮ ਜਨਮ ਤਿਨ ਪਾਯੋ ॥ [੪੧]ਸਾਤ ਸਮੁੰਦ੍ਰਨ ਪਾਰ ਬਸਤ ਸੋ ॥ [੪੨]ਕੋ ਪਹੁਚੈ ਤਿਹ ਲਯਾਇ ਸਕਤ ਸੋ ॥੧੭॥ [੪੩]ਦੋਹਰਾ ॥ ਰਿਖਿ ਕੇ ਇਹ ਬਿਧਿ ਬਚਨ ਸੁਨਿ, ਚਲਤ ਭਈ ਸੁ ਕੁਮਾਰਿ ॥ [੪੪]ਸਪਤ ਸਿੰਧ ਕੇ ਛਿਨਿਕ ਮਹਿ, ਜਾਤ ਭਈ

※ ਇਸ ਪ੍ਰਕਰਣ ਵਿਚ ਸਾਨੂੰ ਇਸਤਰੀਆਂ ਦੀਆਂ ਕਿਸਮਾਂ ਦੇ ਨਾਲ ਵਾਸਤਾ ਪਏਗਾ । ਇਸ ਲਈ ਸਾਨੂੰ ਪਹਿਲਾਂ ਹੀ ਇਹਨਾਂ ਮੁੱਦਿਆਂ ਨੂੰ ਵਿਚਾਰ ਲੈਣਾ ਉਚਿਤ ਹੈ । ਇਸਤਰੀ ਦੀਆਂ ਚਾਰ ਕਿਸਮਾਂ ਮੰਨੀਆਂ ਜਾਂਦੀਆਂ ਹਨ ਜਿਵੇਂ :- (੧) ਸੰਖਨੀ, ਗੁਸੈਲੀ ਅੰਦਰੋਂ ਹੋਰ ਤੇ ਬਾਹਰੋਂ ਹੋਰ ਬੇਢਬਾ ਜਿਹਾ ਸਰੀਰ ਮੈਲੇ ਬਸਸਰ ਨੌਂਹ ਮਾਰ ਰੁਚੀ ਬੇ ਥੋਹਾ ਤੇ ਬਿਨਾਂ ਸੋਚੇ ਤੋਂ ਗਰਮ ਮਜਾਜ ਭੂਸਲਾ ਰੰਗ ਆਦਿ ਸੰਖਨੀ ਦੇ ਲੱਛਣ ਹਨ । (੨) ਹਸਤਿਨਿ, ਹੱਥਾਂ ਵਿਚ ਤੇਜੀ ਤੱਕਣੀ ਨੀਵੀਂ, ਮੱਥੇ ਤੇ ਤਿਉੜੀ ਅਤੇ ਬੋਲ ਕੌੜੇ, ਕਾਮਾਤੁਰ ਰੁਚੀ ਘਰ ਵਿਚ ਟਿਕ ਕੇ ਨਾ ਬੈਠਣਾ ਆਦਿ ਹਸਤਿਨਿ ਦੇ ਲੱਛਣ ਹਨ । (੩) ਚਿਤਰਨੀ, ਨੱਚਣਾ ਅਤੇ ਗੀਤ ਗਾਉਣੇ ਕਵਿਤਾ ਪੜ੍ਹਨੀ ਅਤੇ ਪ੍ਰਸੰਨਤਾ ਵਿਚ ਰਹਿਣਾ ਬੇ-ਹਯਾਤ ਨਾ ਬੋਲਣਾ ਸਾਰੀਆਂ ਸੁੰਦਰ ਭਾਵਨਾਵਾਂ ਬੋਲਾਂ ਵਿਚ ਸੁਗੰਧੀ, ਵਾਸ਼ਨਾ ਮਿਠਾਸ, ਪਿਆਰ ਪੂਰ-ਵਕ ਬਿਰਤੀ ਪਤੀ ਦੀ ਸੁਹਿਰਦਤਾ ਆਦਿ ਚਿਤਰਨੀ ਦੇ ਲੱਛਣ ਹਨ । (੪) ਪਦਮਨੀ, ਜਿਸ ਨੂੰ ਤੱਕ ਕੇ ਸੁਭਾਵਿਕ ਹੀ ਸੁਗੰਧੀ ਆਉਂਦੀ ਹੈ । ਸੁੰਦਰ ਅਤੇ ਸਵੱਛ ਸਰੂਪ ਸਭਗੁਣ ਸੰਪੰਨ ਪ੍ਰੇਮ ਦੀ ਮੂਰਤ ਸੁਖ ਦੇਣ ਵਾਲੀ ਜਲ ਪਾਣੀ ਰੋਟੀ ਦੀ ਸੇਵਾ ਕਰਨ ☛

......ਅਤੇ ਨਾ ਹੀ ਤੁਰਕਣੀ ਜਿਤਨੀਆਂ ਵੀ ਸੁਰੀ ਜਾਂ ਅਸੁਰੀ ਜਾਂ ਜਲ ਪਰੀ ਆਦਿ ਹਨ ।

੧ ਉਸ ਇਸਤਰੀ ਜਿਹੀ ਸਾਰੇ ਜਗਤ ਨੂੰ ਟੋਲਕੇ ਵੀ ਨਹੀਂ ਮਿਲਦੀ ।।੫।।

੨ ਇੰਦਰ ਲੋਕ ਦੀਆਂ ਅਪੱਛਰਾਂ ਵੀ ਉਸਨੂੰ ਵੇਖਣ ਜਾਂਦੀਆਂ ਸਨ ।

੩ ਉਸ ਦੇ ਰੂਪ ਨੂੰ ਵੇਖਦੀਆਂ ਰੱਜਦੀਆਂ ਹੀ ਨਹੀਂ ਸਨ ਇਕ ਪਲ ਭਰ ਵੀ ਵੇਖਣਾ ਨਹੀਂ ਸੀ ਭੁੱਲਦੀਆਂ ।।੬।।

੪ ਚੌਪਈ ।। ਉਸਨੂੰ ਵੇਖ ਕੇ ਅਪੱਛਰਾ ਮੁਸਕਰਾ ਪਈ ।

੫ ਅਤੇ ਉਸਨੇ ਸਖੀਆਂ ਨੂੰ ਇਸ ਤਰ੍ਹਾਂ ਕਿਹਾ

੬ ਕਿ ਜਗਤ ਵਿਚ ਜਿਹੋ ਜਿਹੀ ਇਹ ਸੁੰਦਰ ਹੈ

੭ ਹੋਰ ਇਹੋ ਜਿਹੀ ਸੁੰਦਰ ਕਿਤੇ ਨਹੀਂ ਹੈ ।।੬।।

੮ ਸਾਹ ਪਰੀ ਕਹਿੰਦੀ ਹੈ ।

੯ ਅੜਿੱਲ ।। ਕਿ ਜਿਹੋ ਜਿਹੀ ਇਹ ਸੁੰਦਰੀ ਹੈ ਇਹੋ ਜਿਹੀ ਸੁੰਦਰ ਜਗਤ ਵਿਚ ਨਹੀਂ ।

੧੦ ਜਿਸਨੂੰ ਵੇਖ ਕੇ ਚਰਿੰਦੇ ਤੇ ਪਰਿੰਦੇ ਵੀ ਥੱਕ ਕੇ ਰਹਿ ਜਾਂਦੇ ਸੀ ਰਸਤਾ ਤੱਕ ਕੇ

੧੧ ਇਸ ਜਿਹੇ ਰੂਪ ਵਾਲਾ ਜੇ ਕੋਈ ਵਰ ਮਿਲ ਜਾਵੇ ਕਿਤੋਂ

੧੨ ਕਰੋੜ ਯਤਨ ਕਰਕੇ ਵੀ ਇਸਨੂੰ ਰਜਾਮੰਦ ਕਰੀਏ ।।੩।।

੧੩ ਦੋਹਰਾ ।। ਪਰੀ ਦੇ ਇਹੋ ਜਿਹੇ ਬਚਨ ਸੁਣਕੇ ਸਾਰੀਆਂ ਨੇ ਸਿਰ ਨਿਵਾਕੇ ਕਿਹਾ ।

੧੪ ਕਿ ਇਸਦੇ ਜਿਹਾ ਹੀ ਸੁੰਦਰ ਪੁਰਖ ਟੋਲ ਕੇ ਮਿਲਾ ਦੇਵਾਂਗੀਆਂ ।।੯।।

੧੫ ਅੜਿੱਲ ।। 'ਪਰੀਰਾਜ' ਸਿਰਮੌਰ ਪਰੀ ਦੀ ਆਗਿਆ ਲੈ ਕੇ ਸਾਰੀਆਂ ਪਰੀਆਂ ।

੧੬ ਸਖੀਆਂ ਸਮੇਤ ਸੈਂਕੜੇ ਹੀ ਸਿੰਗਾਰ ਕਰਕੇ ਸਿਰ ਨਿਵਾ ਕੇ ਤੁਰ ਪਈਆਂ ।

੧੭ ਸਾਰੇ ਦੇਸ਼ ਟੋਲ ਰਹੀਆਂ ਪਰ ਉਸ ਜਿਹਾ ਸੁੰਦਰ ਨਾ ਮਿਲਿਆ ।

੧੮ ਇਕ ਰਿਸ਼ੀ ਰਹਿੰਦਾ ਸੀ ਉਸਨੇ ਸੇਧ ਪਾਈ ।।੧੦।।

੧੯ ਚੌਪਈ ।। ਇਕ ਰਿਸ਼ੀ ਜੰਗਲ ਵਿੱਚ ਰਹਿੰਦਾ ਸੀ ।

੨੦ ਜਿਸਦੇ ਜਿਹਾ ਤਪੱਸ਼ੀ ਕੋਈ ਧਰਤੀ ਤੇ ਹੋਰ ਨਹੀਂ ਸੀ

੨੧ ਥੋੜੇ ਚਿਰ ਲਈ ਰਿਸ਼ੀ ਨੇ ਉਹ ਅਪੱਛਰਾ ਖੜੀ ਦੇਖ ਲਈ ।

੨੨ ਪ੍ਰਸੰਨ ਹੋ ਕੇ ਉਸ ਰਿਸ਼ੀ ਨੇ ਇਸ ਤਰ੍ਹਾਂ ਵਾਰਤਾਲਾਪ ਕੀਤਾ ।।੧੧।।

੨੩ ਦੋਹਰਾ ।। ਕੌਣ ਹੈਂ ਰੀ ਤੂੰ ਅਤੇ ਕਿੱਥੇ ਚੱਲੀ ਹੈਂ ਅਤੇ ਇਸ ਦੇਸ਼ ਵਿਚ ਕਿਉਂ ਆਈ ਹੈਂ ?

੨੪ ਕੀ ਤੂੰ ਇੰਦਰ ਦੀ ਇਸਤਰੀ ਹੈਂ ਜਾਂ ਕੁਬੇਰ ਦੀ ।।੧੨।।

੨੫ ਚੌਪਈ । ਤੂੰ ਕਿਸ ਕਾਰਨ ਇਥੇ ਆਈ ਹੈਂ ?

੨੬ ਕਿਸ ਨੇ ਤੈਨੂੰ ਕਿਸ ਕੰਮ ਲਈ ਭੇਜਿਆ ਹੈ ?

੨੭ ਸੱਚ ਦੱਸੇ ਬਿਨਾਂ ਤੈਨੂੰ ਜਾਣ ਨਹੀਂ ਦਿਆਂਗਾ ।

੨੮ ਨਹੀਂ ਤਾਂ ਹੁਣੇ ਸਰਾਪ ਦੇ ਦਿਆਂਗਾ ।।੧੩।

੨੯ ਅੜਿੱਲ ।। (ਪਰੀ ਰਿਸ਼ੀ ਨੂੰ ਵਾਰਤਾ ਸੁਣਾਉਣ ਲੱਗੀ) ਹੇ ਮੁਨੀ ਜੀ ਇਕ ਦਿਨ ਮੈਂ ਅਪੱਛਰਾਂ ਕੋਲ ਚਲੀ ਗਈ

੩੦ ਉਸ ਕੁੜੀ ਦਾ ਰੂਪ ਵੇਖਕੇ ਮੈਂ ਉਸ ਦੇ ਪਿਆਰ ਵਿਚ ਉਲਝ ਗਈ, ਜਿਸ ਲਈ ਮੈਂ

੩੧ ਆਪਣੇ ਦਿਲ ਵਿਚ ਵਿਚਾਰ ਕੀਤਾ ਕਿ ਇਸਦੇ ਲਈ ਕੋਈ ਵਰ ਲੱਭਾਂ ਅਤੇ

੩੨ ਇਹੋ ਜਿਹਾ ਸੋਹਣਾ ਵਰ ਲੱਭ ਕੇ ਇਸ ਨਾਲ ਮਿਲਾ ਦੇਵਾਂ ।।੧੪।।

੩੩ ਚੌਪਈ ।। ਮੇਰੇ ਜਿਹੀਆਂ ਤਾਂ ਮੇਰੀਆਂ ਭੈਣਾਂ ਅਨੇਕ ਹਨ (ਪਰ ਇਸ ਜਿਹੀਆਂ ਸੋਹਣੀਆਂ ਨਹੀਂ)

੩੪ ਦੇਸ ਦੇਸਾਤ੍ਰਾਂ ਵਿਚ ਸਖੀਆਂ ਭੇਜੀਆਂ ਹਨ, ਪਰ ਐ ਮੁਨੀ ਜੀ

੩੫ ਟੋਲ ਟੋਲ ਕੇ ਥੱਕ ਗਈਆਂ ਪਰ ਉਸ ਜਿਹਾ ਵਰ ਨਹੀਂ ਪ੍ਰਾਪਤ ਹੋਇਆਂ ।

੩੬ ਦੇਸ ਦੇਸਾਤਰਾਂ ਵਿਚ ਘੁਮਕੇ ਸਮਾਂ ਗੁਆ ਦਿੱਤਾ।੧੫।।

੩੭ ਦੋਹਰਾ ।। ਦੇਸ਼ਾਂ ਵਿਦੇਸ਼ਾਂ ਵਿਚ ਟੋਲ ਫਿਰ ਕੇ ਥੱਕ ਗਈਆਂ ਹੁਣ ਤੇਰੇ ਪਾਸ ਆਈ ਹਾਂ ।

੩੮ ਐ ਰਿਸ਼ੀ ਤੁਸੀਂ ਕੁਝ ਦੱਸੋ ਤਾਂ ਕਿ ਸਾਡਾ ਕੰਮ ਸਿਰੇ ਚੜ੍ਹ ਜਾਵੇ ।।੧੬।।

੩੯ ਚੌਪਈ ।। ਰਿਸ਼ੀ ਜੀ ਦੱਸਦੇ ਹਨ ਕਿ ਬ੍ਰਹਮਾ ਨੇ ਇਹੋ ਜਿਹਾ ਇਕ ਸੁੰਦਰ ਪੁਰਸ਼ ਪੈਦਾ ਕੀਤਾ ਹੈ ।

੪੦ ਜਿਸ ਨੇ ਇਕ ਰਾਜੇ ਦੇ ਘਰ ਜਨਮ ਲਿਆ ਹੈ ।

੪੧ ਪਰ ਉਹ ਸੱਤਾਂ ਸਮੁੰਦਰਾਂ ਤੋਂ ਪਾਰ ਵਸਦਾ ਹੈ ।

੪੨ ਜਿਹੜਾ ਕੋਈ ਉਥੇ ਪਹੁੰਚ ਸਕਦਾ ਹੋਵੇ ਉਹ ਉਸ ਨੂੰ ਲਿਆ ਸਕਦਾ ਹੈ ।।੧੭।।

੪੩ ਦੋਹਰਾ ।। ਰਿਸ਼ੀ ਦੇ ਇਸ ਤਰ੍ਹਾਂ ਦੇ ਬਚਨ ਸੁਣ ਕੇ ਉਹ ਇਸਤਰੀ ਉਥੋਂ ਤੁਰ ਗਈ ।

੪੪ ਉਡਾਰੀ ਮਾਰ ਕੇ ਥੋੜੇ ਜਿਹੇ ਸਮੇਂ ਵਿਚ ਹੀ ਉਥੇ ਜਾ ਪਹੁੰਚੀ ।

---

ਵਾਲੀ ਪ੍ਰੇਮ ਰਤ ਤੇ ਮਾਨ ਦੇਣ ਵਾਲੀ ਸੁਲਝੀ ਹੋਈ ਬੁੱਧੀ ਵਾਲੀ ਉਦਾਰ ਤੇ ਮਿਠਾਸ ਦੀ ਗੁਥਲੀ ਮੁਸਕਰਾਹਟ ਤੇ ਵਿਸ਼ਵਾਸ਼ ਦੀ ਸੁੱਚੀ, ਚੰਗੇ ਅਮਲ ਅਤੇ ਕਾਮੁਕ ਰੁਚੀ, ਹਯਾ ਵਿਚ ਰਹਿਣ ਵਾਲੀ ਪਦਮਣੀ ਕਹੀ ਜਾ ਸਕਦੀ ਹੈ । ਪਰੀ, ਪਦਮਨੀ, ਗੰਧਰਵੀ ਤੇ ਅਪੱਛਰਾ ਇਹ ਸਾਰੇ ਭਰਪੂਰ ਸੁੰਦਰਤਾ ਦੇ ਅੰਗ ਹਨ । ਜਿਹੜੀ ਅਪੱਛਰਾ ਦੇਵਤਿਆਂ ਦੀ ਸਭਾ ਦੀ ਸਭਾ ਵਿਚ ਗਾਉਂਦੀ ਹੋਵੇ ਉਸ ਨੂੰ ਗੰਧਰਵੀ ਕਿਹਾ ਜਾਂਦਾ ਹੈ । ਗੰਧਰਵਾਂ ਦੀਆਂ ਇਸਤਰੀਆਂ ਨੂੰ ਵੀ ਗੰਧਰਵੀ ਕਿਹਾ ਜਾਂਦਾ ਹੈ । ਅਪੱਛਰਾ ਤੇ ਪਰੀ ਵਿਚ ਕੋਈ ਖਾਸ ਫਰਕ ਨਹੀਂ, ਅਪੱਛਰਾਂ ਦੇਵ ਲੋਕ ਦੀ ਵਸਨੀਕ ਹੁੰਦੀਆਂ ਨੇ ਪਰ ਪਰੀ ਦੇਵ ਲੋਕ ਤੇ ਮਾਤ ਲੋਕ ਦੇ ਸੰਗਮ ਵਿਚ ਦੀ ਵਸੋਂ ਦਾ ਨਾਮ ਹੈ । ਪਰ ਅਲੋਚਕ ਤੇ ਮਨੋ-ਵਿਗਿਆਨੀ ਇਹਨਾਂ ਤੇ ਤਰਕ ਕਰਦੇ ਕਹਿੰਦੇ ਹਨ ਕਿ ਭੂਤ ਪ੍ਰੇਤ ਕੋਈ ਨਹੀਂ ਹੁੰਦੇ । ਐਵੇਂ ਮੂਰਖਾਂ ਦੀ ਕਲਪਨਾ ਹੀ ਹੈ । ਜਦ ਕਿ ਅਨੇਕਾਂ ਦ੍ਰਿਸ਼ਟਾਂਤ ਸਾਡੇ ਨੇਤਰਾਂ ਦੇ ਸਾਹਮਣੇ ਵਰਤ ਰਹੇ ਹਨ । ਨਕਲ ਅੱਜ ਹਰ ਪਾਸੇ ਚੱਲ ਰਹੀ ਹੈ ਉਸ ਤੋਂ ਬਚਣਾ ਜਾਂ ਬਚਾਉਣਾ ਆਪਣੇ ਕਰਮਾਂ ਦੀ ਖੇਡ ਹੈ । ਨੀਚ ਕਰਮ ਕਰਨ ਵਾਲੇ ਸਾਰੇ ਪ੍ਰੇਤ ਹਨ । ਗੁਰਬਾਣੀ ਦਾ ਪਾਵਨ ਬਚਨ ਹੈ :-

ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈ ਹਾਰੇ ।।
ਸਭੇ ਸਿਖ ਉਬਾਰਿਅਨੁ ਪ੍ਰਭਿ ਕਾਜ ਸਵਾਰੇ ।।
(ਅੰਗ ੩੨੩)

ਉਹਿ ਪਾਰ卐 ॥੧੮॥ [੧]ਚੌਪਈ ॥ ਸੁੰਦਰ ਸਦਨ ਹੁਤੇ ਜਹੱ ਨ੍ਰਿਪ ਬਰ ॥ [੨]ਜਾਤ ਭਈ ਸੁੰਦਰਿ ਤਾਂਹੀ ਘਰ ॥ [੩]ਜਹੱ ਨ੍ਰਿਪ ਸੁਤ ਆਸ੍ਰਮ ਸੁਨਿ ਲਿਯਾ ॥ [੪]ਗਈ ਤਹਾਂ ਤਿਨ ਬਿਲਮ ਨ ਕਿਯਾ ॥੧੯॥ [੫]ਲੋਕੰਜਨ ਡਾਰਤ ਚਖ ਭਈ ॥ [੬]ਪਰਗਟ ਹੁਤੀ ਲੋਪ ਹ੍ਵੈ ਗਈ ॥ [੭]ਯਹ ਸਭ ਹੀ ਕੋ ਰੂਪ ਨਿਹਾਰੈ ॥ [੮]ਯਾ ਕੋ ਕੋਊ ਨ ਪੁਰਖ ਬਿਚਾਰੈ ॥੨੦॥ [੯]ਅੜਿਲ ॥ *ਸਿੰਘ ਦਿਲੀਪ, ਸੁਧਾਰਿ ਬਸਤ੍ਰ ਬੈਠੇ ਜਹਾਂ ॥ [੧੦]ਲੋਕੰਜਨ ਦ੍ਰਿਗ ਡਾਰਿ ਜਾਤ ਭੀ ਤ੍ਰਿਯ ਤਹਾਂ ॥ [੧੧]ਹੇਰਿ ਤਵਨ ਕੀ ਪ੍ਰਭਾ ਰਹੀ ਉਰਝਾਇ ਕਰਿ॥ [੧੨]ਹੋ ਸੁਧਿ ਯਾ ਕੀ ਗੀ ਭੂਲਿ, ਰਹੀ ਲਲਚਾਇ ਕਰਿ ॥੨੧॥ [੧੩]ਚੌਪਈ॥ ਯਹ ਸੁਧਿ ਤਾਹਿ ਬਿਸਰਿ ਕਰਿ ਗਈ ॥ [੧੪]ਤਿਹੱ ਪੁਰ ਬਸਤ ਬਰਖ ਬਹੁ ਭਈ ॥ [੧੫]ਕਿਤਕ ਦਿਨਨ ਵਾ ਕੀ ਸੁਧਿ ਆਈ ॥ [੧੬]ਮਨ ਮਹਿ ਤਰੁਨੀ ਅਧਿਕ ਲਜਾਈ ॥੨੨॥ [੧੭]ਜੌ ਯਹ ਬਾਤ ਪਰੀ ਸੁਨਿ ਪੈ ਹੈ ॥ [੧੮]ਮੋਕਹੱ ਕਾਢਿ ਸ੍ਵਰਗ ਤੇ ਦੈ ਹੈ॥ [੧੯]ਤਾ ਤੇ ਯਾ ਕੌ ਕਰੌ ਉਪਾਈ ॥ [੨੦]ਜਾ ਤੇ, ਇਹ ਉਹਿ; ਦੇਉ ਮਿਲਾਈ॥੨੩॥ [੨੧]ਆਲਯ ਹੁਤੋ ਕੁਅਰ ਕੋ ਜਹਾਂ ॥ [੨੨]ਵਾਕੋ ਚਿੱਤ੍ਰ ਲਿਖਤ ਭਈ ਤਹਾਂ ॥ [੨੩]ਚਿੱਤ੍ਰ ਜਬੈ ਤਿਨ ਕੁਅਰਿ ਨਿਹਾਰਾ ॥ [੨੪]ਰਾਜ ਪਾਟ ਸਭ ਹੀ ਤਜਿ ਡਾਰਾ ॥੨੪॥ [੨੫]ਅੜਿਲ ॥ ਮਨ ਮੈ ਭਯੋ ਉਦਾਸ ਰਾਜ ਕੋ ਤ੍ਯਾਗਿਕੈ ॥ [੨੬]ਰੈਨਿ ਦਿਵਸ ਤਹੱ ਬੈਠਿ ਰਹਤ ਅਨੁਰਾਗਿ ਕੈ ॥ [੨੭]ਰੋਇ ਰੋਇ ਦ੍ਰਿਗ ਨੈਨਨ ਰੁਹਰ ਬਹਾਵਈ ॥ [੨੮]ਹੋ ਕੋਟਿਨ ਕਰੈ ਬਿਚਾਰ ਨ ਤਾ ਕੌ ਪਾਵਈ ॥੨੫॥ [੨੯]ਨਟੀ ਨਾਟਕੀ ਨ੍ਰਿਪਨੀ ਨ੍ਰਿਤਨਿ ਬਖਾਨਿਯੈ ॥ [੩੦]ਨਰੀ ਨਾਗਨੀ ਨਗਨੀ ਨਿਜੁ ਤ੍ਰਿਯ ਜਾਨਿਯੈ॥ [੩੧]ਸਿਵੀ ਬਾਸਵੀ ਸਸੀ ਕਿ ਰਵਿ ਤਨ ਜੂ ਜਈ॥ [੩੨]ਹੋ ਚੇਟਕ ਚਿੱਤ੍ਰ ਦਿਖਾਇ ਚਤੁਰਿ ਚਿਤ ਲੈ ਗਈ ॥੨੬॥ [੩੩]ਲਿਖ ਗੋ ਚਿੱਤ੍ਰ ਇਹ ਠੌਰ ਬਹੁਰਿ ਤਿਹੱ ਠਾਂ ਗਈ ॥ [੩੪]ਚਿੱਤ੍ਰ ਚਤੁਰਿ ਕੇ ਭਵਨ ਬਿਖੈ ਲਿਖਤੀ ਭਈ ॥ [੩੫]ਪ੍ਰਾਤ ਕੁਅਰਿ ਕੋ ਜਬ ਤਿਨ ਚਿੱਤ੍ਰ ਨਿਹਾਰਿਯੋ ॥ [੩੬]ਹੋ ਰਾਜ ਪਾਟ ਸਭ ਸਾਜ, ਤਬੈ ਤਜਿ ਡਾਰਿਯੋ ॥੨੭॥ [੩੭]ਨਿਰਖਿ ਕੁਅਰਿ ਕੋ ਚਿੱਤ੍ਰ ਕੁਅਰ ਅਟਕਤ ਭਈ ॥ [੩੮]ਰਾਜ ਪਾਟ ਧਨ ਕੀ ਸੁਧਿ ਸਭ ਜਿਯ ਤੇ ਗਈ॥ [੩੯]ਬਢੀ ਪ੍ਰੇਮ ਕੀ ਪੀਰ ਬਤਾਵੈ ਕਹੋ ਕਿਹੱ ॥ [੪੦]ਹੋ ਜੋ ਤਿਹ ਸੋਕ ਨਿਵਾਰਿ ਮਿਲਾਵੈ ਆਨਿ ਤਿਹੱ ॥ ੨੮ ॥ [੪੧]ਮਤਵਾਰੇ ਕੀ ਭਾਂਤਿ ਕੁਅਰਿ ਬਵਰੀ ਭਈ ॥ [੪੨]ਖਾਨ ਪਾਨ ਕੀ ਸੁਧਿ ਤਬਹੰੀ ਤਜਿ ਕਰਿ ਦਈ ॥ [੪੩]ਹਸਿ ਹਸਿ ਕਬਹੂੰ ਉਠੈ ਕਬੈ ਗੁਨ ਗਾਵਈ ॥ [੪੪]ਹੋ ਕਬਹੂੰ ਰੋਵਤ ਦਿਨ ਅਰੁ ਰੈਨਿ ਬਿਤਾਵਈ ॥੨੯॥ [੪੫]ਦਿਨ ਦਿਨ ਪਿਯਰੀ ਹੋਤ ਕੁਅਰਿ ਤਨ ਜਾਵਈ ॥ [੩੬]ਅੰਤਰ ਪਿਯ ਕੀ ਪੀਰ ਨ ਪ੍ਰਗਟ ਜਤਾਵਈ ॥ [੪੭]ਸਾਤ ਸਮੁੰਦ੍ਰਨ ਪਾਰ ਪਿਯਾ ਤਾ ਕੋ ਰਹੈ ॥

---

*ਪੁਰਾਤਨ ਸਰੂਪਾਂ ਵਿਚ ਪਾਠ ਇਹੀ ਹੈ, ਜੋ ਸ਼ੁੱਧ ਹੈ । ਨਵੀਨ ਸੈਂਚੀਆਂ ਵਿਚ ਪਾਠ ਬਦਲਿਆ ਹੈ।

卐 ਹੁਣ ਲਵੋ ਪਰੀਆਂ ਦਾ ਦੇਸ ਅਤੇ ਉੱਡਕੇ ਜਾਣਾ। ਲੋਕ ਅੰਜਨ ਤੇ ਇਹਨਾਂ ਵਿਚ ਸੁਹਿਰਦਤਾ ਦਾ ਭਾਸ ਇਹਨਾਂ ਦਾ ਇਕ ਬਹੁਤ ਹੀ ਸੁੰਦਰ ਤੇ ਵਿਸ਼ਾਲ ਦੇਵਾਂ ਤੇ ਪਰੀਆਂ ਦਾ ਦੇਸ ਹੈ । ਦੇਵ ਆਪਣੀ ਸ਼ਕਲ ਵੀ ਬਦਲ ਲੈਂਦੇ ਹਨ । ਪਰੀਆਂ ਕੋਲ ਉੱਡਣ ਵਾਲੇ ਪਰ (ਖੰਭ) ਹੁੰਦੇ ਹਨ । ਉਹਨਾਂ ਨੂੰ ਪਹਿਨ ਕੇ ਉਡਦੀਆਂ ਹਨ ਜੋ ਪੰਛੀ-ਆਂ ਵਾਂਗ ਹਜ਼ਾਰਾਂ ਮੀਲਾਂ ਦਾ ਸਫਰ ਕਰ ਜਾਂਦੀਆ ਹਨ । ਜਿਸ ਲਈ ਸ਼ਾਹ ਬਹਿਰਾਮ ਦੀ ਉਧਾਹਰਨ ਪੇਸ਼ ਹੈ ਵੇਦ ਪੁਰਾਨ ਤੇ ਗੁਰ-ਬਾਣੀ ਅਥਵਾ ਪੀਰ ਪੈਗੰਬਰ ਤੇ ਇਨਸਾਨ ਕਵੀ ਤੇ ਲਿਖਾਰੀ ਸਭ ਦੇ ਸਭ ਇਹ ਮੰਨਦੇ ਹਨ ਕਿ ਰੱਬ ਦੇ ਕਾਰਖਾਨੇ ਦੇ ਉਰਲੇ ਪਰਲੇ ਸਿਰੇ ਦਾ ਕਿਸੇ ਨੂੰ ਵੀ ਭੇਤ ਨਹੀਂ ਆਇਆ ਕਵੀ ਇਮਾਮ ਬਖਸ਼ ਵੀ ਲਿਖਦਾ ਹੈ :-

ਸਿਫਤ ਤੇਰੀ ਨੂੰ ਆਲਮ ਸਾਰਾ ਜਾਂ ਰਲ ਲਿਖਣ ਲੱਗਾ ।
ਹੈਰਤ ਨਾਲ ਰਿਹਾ ਦਰਮਾਂਦਾ ਕਾਗਜ ਸਾਰਾ ਬੱਗਾ ।
ਨਰ ਨਾਰੀ ਤੇ ਪਹੁੰਚ ਨ ਸਕੇ ਕਰ ਕਰ ਰਹੇ ਚਲਾਕੀ ।
ਸਿਫਤ ਤੇਰੀ ਨੂੰ ਕਿਦਾਂ ਪਹੁੰਚੇ ਆਜ਼ਜ ਬੇਦਾ ਖਾਕੀ ।

ਇਕ ਬਹੁਤ ਹੀ ਖੂਬਸੂਰਤ ਫਾਰਸ ਨਾਂ ਦਾ ਸ਼ਹਿਰ ਸੀ ਜਿਸਦਾ ☛

......ਸੱਤਾਂ ਸਮੁੰਦਰਾਂ ਤੋਂ ਪਾਰ ॥੧੮॥
੧ ਚੌਪਈ॥ ਜਾ ਕੇ ਵੇਖਦੀ ਹੈ ਕਿ ਇਕ ਬਹੁਤ ਸੋਹਣਾ ਭਵਨ ਸੀ ਜਿਥੇ ਉਹ ਰਾਜਾ ਰਹਿੰਦਾ ਸੀ।
੨ ਉਹ ਸੁੰਦਰ ਇਸਤਰੀ ਉਸਦੇ ਘਰ ਚਲੀ ਗਈ।
੩ ਜਿੱਥੇ ਉਸ ਨੇ ਰਾਜੇ ਦੇ ਪੁੱਤਰ ਦਾ ਰਿਹਾਇਸ਼ੀ ਮਹੱਲ ਸੁਣਿਆ ਸੀ।
੪ ਉਥੇ ਚਲੀ ਗਈ, ਉਸ ਨੇ ਦੇਰ ਨਹੀਂ ਕੀਤੀ ॥੧੯॥
੫ ਉਥੇ ਜਾ ਕੇ ਇਕ ਜਾਦੂਮਈ ਸੁਰਮਾ ਉਸਨੇ ਨੇਤਰਾਂ ਵਿਚ ਪਾ ਲਿਆ।
੬ ਖੜੀ ਦਿਸਦੀ ਸੀ ਸੁਰਮਾ ਪਾ ਕੇ ਲੋਕਾਂ ਦੀ ਨਿਗਾਹ ਵਿਚ ਗਾਇਬ ਹੋ ਗਈ ਅਰਥਾਤ ਹੁੰਦੇ ਹੋਏ ਵੀ ਕਿਸੇ ਨੂੰ ਨਹੀਂ ਦਿਸਦੀ ਸੀ।
੭ ਪਰ ਇਹ ਆਪ ਸਭ ਨੂੰ ਚੰਗੀ ਤਰ੍ਹਾਂ ਵੇਖਦੀ ਸੀ।
੮ ਇਸਨੂੰ ਕੋਈ ਬਸ਼ਰ ਨਹੀਂ ਸੀ ਵੇਖਦਾ।੨੦॥
੯ ਅੜਿੱਲ॥ ਜਿਥੇ ਰਾਜਾ ਦਿਲੀਪ ਸਿੰਘ ਸੁੰਦਰ ਬਸਤਰ ਧਾਰਨ ਕਰਕੇ ਬੈਠਾ ਹੋਇਆ ਸੀ।
੧੦ ਉਹ ਇਸਤਰੀ ਜਾਦੂ ਦਾ ਸੁਰਮਾ ਪਾ ਕੇ ਉਥੇ ਚਲੀ ਗਈ।
੧੧ ਉਸ ਦੇ ਰਾਜਸੀ ਪ੍ਰਭਾਓ ਨੂੰ ਤੱਕਕੇ ਮੁਤਾਸਰ ਹੋ ਗਈ।
੧੨ ਲਾਲਚ ਵਿਚ ਆ ਕੇ ਹੋਸ਼ ਗੁੰਮ ਹੋ ਗਏ ਅਤੇ ਆਪਾ ਭੁੱਲ ਗਈ ॥੨੧॥
੧੩ ਚੌਪਈ॥ ਉਸਨੂੰ ਆਪਣੀ ਸੋਝੀ ਭੁੱਲ ਗਈ।
੧੪ ਉਸਦੇ ਨਗਰ ਵਿਚ ਵਸਦੀ ਨੂੰ ਕਈ ਸਾਲ ਗੁਜ਼ਰ ਗਏ
੧੫ ਕਿਤਨੇ ਦਿਨਾਂ ਤੋਂ ਬਾਅਦ ਉਸਨੂੰ ਆਪਣੇ ਕੰਮ ਦਾ ਖਿਆਲ ਆਇਆ।
੧੬ ਉਹ ਜੁਆਨ ਇਸਤਰੀ ਮਨ ਵਿਚ ਬੜੀ ਲੱਜਾਵਾਨ ਹੋਈ ॥੨੨॥
੧੭ ਜੇਕਰ ਇਹ ਮੇਰੀ ਦਿੱਲ ਮੱਠ ਉਸ ਪਰੀ ਨੇ ਸੁਣ ਲਈ
੧੮ ਤਾਂ ਮੈਨੂੰ ਉਹ ਸੁਰਗ ਭਾਵ ਦੇਵ ਲੋਕ ਵਿੱਚੋਂ ਹੀ ਬਾਹਰ ਕੱਢ ਦੇਵੇਗੀ।
੧੯ ਇਸ ਲਈ ਜਿਸ ਕੰਮ ਲਈ ਮੈਂ ਆਈ ਹਾਂ ਉਸਦਾ ਉਪਰਾਲਾ ਕਰਾਂ।
੨੦ ਜਿਸ ਉਪਰਾਲੇ ਨਾਲ ਇਸਨੂੰ ਅਤੇ ਉਸਨੂੰ ਆਪਸ ਵਿਚ ਮਿਲਾ ਦੇਵਾਂ ॥੨੩॥
੨੧ ਜਿਥੇ ਉਸ ਰਾਜ ਕੁਮਾਰ ਦਾ ਘਰ ਹੁੰਦਾ ਸੀ।
੨੨ ਉਸਨੇ ਪਰੀ ਦਾ ਚਿਤਰ ਲਿਖ ਕੇ ਤਿਆਰ ਕਰ ਲਿਆ
੨੩ ਤੇ ਰਾਜ ਕੁਮਾਰ ਨੂੰ ਦੇ ਦਿੱਤਾ ਜਦੋਂ ਰਾਜ ਕੁਮਾਰ ਨੇ ਵੇਖਿਆ ਤਾਂ
੨੪ ਰਾਜ ਕਾਜ ਦੇ ਕੰਮ ਨੂੰ ਉਸਨੇ ਛੱਡ ਦਿੱਤਾ।੨੪।
੨੫ ਅੜਿੱਲ॥ ਰਾਜ ਕਾਜ ਨੂੰ ਛੱਡਕੇ ਮਨ ਉਦਾਸ ਹੋ ਗਿਆ
੨੬ ਰਾਤ ਦਿਨ ਸਭ ਕੁਝ ਵਿਸਾਰ ਕੇ ਤਿਆਗੀ ਹੋ ਕੇ ਬੈਠਾ ਰਹਿੰਦਾ ਪ੍ਰੇਮ ਰੋਗ ਵਿਚ।
੨੭ ਕਦੇ ਰੋ ਰੋ ਕੇ ਨੇਤਰਾਂ ਵਿਚੋਂ ਨੀਰ ਬਹਾ ਦਿੰਦਾ।
੨੮ ਭਾਵੇਂ ਕੋਈ ਕੂੜਾਂ ਸਿੱਖਿਆ ਦੇਵੇ ਉਸਦੇ ਨੇੜੇ ਇਕ ਵੀ ਨਹੀਂ ਸੀ ਲਗਦੀ ਅਥਵਾ ਉਹ ਵਿਚਾਰਦਾ ਕਿ ਕ੍ਰੋੜਾਂ ਯਤਨ ਕਰ ਕੇ ਵੀ ਉਸ ਨੂੰ ਪ੍ਰਾਪਤ ਨਹੀਂ ਕਰ ਸਕਾਂਗਾ ॥੨੫॥
੨੯ ਨਟਣੀ ਜਾਂ ਨਾਟਕ ਕਰਨ ਵਾਲੀ, ਜਾਂ ਰਾਣੀ ਅਥਵਾ ਨਾਚੀ ਆਦਿ ਕਹਿੰਦੇ ਹਨ।
੩੦ ਜਾਂ ਕੋਈ ਇਸਤਰੀ ਨਾਗ ਨਾਗਨੀ ਕੁਲ ਦੀ ਜਾਂ ਉਸਦੀ ਕੋਈ ਆਪਣੀ ਇਸਤਰੀ ਜੋ ਕਹੀਆਂ ਜਾਂਦੀਆਂ ਹਨ।
੩੧ ਪਾਰਬਤੀ ਜਾਂ ਇੰਦਰਾਣੀ ਜਾਂ ਚੰਦ ਸੂਰਜ ਦੀ ਪੁੱਤਰੀ
੩੨ ਜਾਦੂ ਭਰਿਆ ਚਿਤਰ ਵਿਖਾ ਕੇ ਉਹ ਚਤਰ ਇਸਤਰੀ ਚਿਤ ਨੂੰ ਚੁਰਾ ਕੇ ਲੈ ਗਈ ॥੨੬॥
੩੩ ਜਿਥੇ ਬੈਠਕੇ ਚਿਤਰ ਲਿਖਿਆ ਸੀ ਆਪ ਉਥੇ ਚਲੀ ਗਈ
੩੪ ਚਿਤਰ ਉਸ ਚਤਰ ਪੁਰਸ਼ ਦੇ ਭਵਨ ਵਿਚ ਹੀ ਲਿਖ ਕੇ ਲਾ ਦਿਤਾ ਸੀ।
੩੫ ਸਵੇਰ ਹੁੰਦਿਆਂ ਜਦੋਂ ਰਾਜ ਕੁਮਾਰ ਨੇ ਚਿਤਰ ਲੱਗਿਆ ਵੇਖਿਆ ਉਦੋਂ ਹੀ
੩੬ ਰਾਜ ਪਾਟ ਦਾ ਸਭ ਸਾਜ ਉਸੇ ਵੇਲੇ ਛੱਡ ਦਿੱਤਾ।੨੭॥
੩੭ ਉਧਰ ਰਾਜ ਕੁਮਾਰ ਦਾ ਚਿਤਰ ਪਰੀ ਦੇ ਘਰ ਲਾ ਦਿਤਾ, ਜਿਸਨੂੰ ਤੱਕ ਕੇ ਪਰੀ ਉਸ 'ਤੇ ਰੀਝ ਗਈ।
੩੮ ਉਸਦੇ ਦਿਲ ਤੋਂ ਰਾਜ ਪਾਟ ਧਨ ਆਦਿ ਭੁੱਲ ਗਿਆ।
੩੯ ਪ੍ਰੇਮ ਦੀ ਪੀੜ ਵਧ ਗਈ ਪਰ ਦੱਸੇ ਕਿਸਨੂੰ?
੪੦ ਜਿਹੜਾ ਉਸ ਨੂੰ ਆ ਕੇ ਮਿਲਾ ਦੇਵੇ ਤੇ ਦੁੱਖ ਦੂਰ ਕਰੇ ॥੨੮॥
੪੧ ਸ਼ੁਦਾਈ ਦੀ ਤਰ੍ਹਾਂ ਸ਼ੁਦੈਣ ਹੋ ਗਈ।
੪੨ ਖਾਣ ਪੀਣ ਪਹਿਨਣ ਦੀ ਸਾਰੀ ਸੋਝੀ ਭੁਲਾ ਦਿੱਤੀ ਅਰਥਾਤ ਛੱਡ ਦਿੱਤੀ।
੪੩ ਕਦੇ ਹੱਸਣ ਲੱਗ ਜਾਵੇ, ਕਦੇ ਗੁਣ ਗੁਣਾਉਣ, ਬੁੜਬੁੜਾਣ ਲੱਗ ਜਾਂਦੀ।
੪੪ ਕਦੇ ਦਿਨ ਰਾਤ ਰੋਂਦੀਂ ਹੀ ਬਿਤਾ ਦਿੰਦੀ ॥੨੯॥
੪੫ ਦਿਨੋ ਦਿਨ ਉਹ ਕੁੜੀ ਪੀਲੀ ਹੁੰਦੀ ਜਾ ਰਹੀ ਸੀ।
੪੬ ਅੰਦਰ ਪਿਆਰੇ ਪਤੀ ਦਾ ਦੁੱਖ ਪਰ ਕਿਸੇ ਪਾਸ ਕਰਕੇ ਦੱਸ ਨਹੀਂ ਸੀ ਸਕਦੀ।
੪੭ ਸੱਤ ਸਮੁੰਦਰਾਂ ਤੋਂ ਪਾਰ ਉਸਦਾ ਪਿਆਰਾ ਰਹਿੰਦਾ ਸੀ।

ਬਾਦਸ਼ਾਹ ਅਤੇ ਸ਼ਹਿਨਸ਼ਾਹ ਉਸ ਸਮੇਂ ਸ਼ਾਹ ਬਹਿਰਾਮ ਹੁੰਦਾ ਸੀ। ਚੜ੍ਹਦੀ ਉਮਰ ਸੁੰਦਰਤਾ ਦੀ ਮੂਰਤ, ਜਿਸ ਦੀ ਸੂਰਤ ਉਤੇ ਫਰਿਸ਼ਤੇ ਵੀ ਝੂਮ ਝੂਮ ਪੈਂਦੇ ਸਨ। ਉਸ ਸਮੇਂ ਵਿਚ ਉਸ ਦਾ ਸਾਨੀ ਹੀ ਕੋਈ ਨਹੀਂ ਸੀ। ਤੇ ਉਸ ਸਮੇਂ ਦੇ ਵਿਚ ਸਫੈਦ ਦੇਵ ਦੇਵਾਂ ਦੇ ਮੁਲਕ ਦਾ ਬਾਦਸ਼ਾਹ ਸੀ ਜਿਸ ਦੀ ਤਾਬੇ ਵਿਚ ਹਜ਼ਾਰਾਂ ਦੇਵ ਖੜ੍ਹ ਰਹਿੰਦੇ ਸਨ। ਉਹ ਸੈਰ ਕਰਦਾ ਫਾਰਸ ਸ਼ਹਿਰ ਵਿਚ ਆ ਗਿਆ ਸ਼ਾਹ ਬਹਿਰਾਮ ਸ਼ਹਿਜ਼ਾਦੇ ਨੂੰ ਵੇਖਕੇ ਉਸ ਤੇ ਆਸ਼ਕ ਹੋ ਗਿਆ। ਇਹ ਇਕ ਇਨਸਾਨੀ ਫਿਤਰਤ ਹੈ ਜਿਵੇਂ ਬੱਚਾ ਹਰ ਸੁੰਦਰ ਖਿਡੌਣੇ ਨੂੰ ਤੱਕ ਕੇ ਉਸ ਦੀ ਪ੍ਰਾਪਤੀ ਲਈ ਅੜ ਜਾਂਦਾ ਹੈ ਉਸਨੂੰ ਪ੍ਰਾਪਤ ਕੀਤੇ ਬਿਨਾਂ ਚੈਨ ਨਹੀਂ ਲੈਂਦਾ। ਇਸੇ ਤਰ੍ਹਾਂ ਬਬੇਕੀ ਪੁਰਸ਼ ਤੋਂ ਬਿਨਾਂ ਕੋਈ ਵੀ ਇਸਤਰੀ ਪੁਰਸ਼ ਸੁੰਦਰਤਾ ਤੋਂ ਸੰਨਿਆਸ ਨਹੀਂ ਲੈ ਸਕਦਾ। ਦੇਵ ਸਫੈਦ ਕੁਦਰਤ ਦੇ ਗੁਲਦਸਤੇ ਰੰਗ ਬਰੰਗੇ ਮੁਲਕ ਵੇਖਦਾ ਫਾਰਸ ਸ਼ਹਿਰ ਵਿਚ ਚਲਾ ਗਿਆ ਸ਼ਹਿਜ਼ਾਦਾ ਸ਼ਾਹ ਬਹਿਰਾਮ ਦੀ ਸੁੰਦਰਤਾ ਤੇ ਮੋਹਿਤ ਹੋ ਕੇ ਘੋੜੇ ਦਾ ਰੂਪ ਬਣਾ ਕੇ ਅੱਗੇ ਫਿਰਨ ਲੱਗਾ ਮੁਸਾਹਬਾਂ ਨੇ ਬਹੁਤ ਸੁੰਦਰ ਘੋੜਾ ਜਾਣ ਕੇ ਰਾਜੇ ਨੂੰ ਸਵਾਰੀ ਲਈ ਦੇ ਦਿੱਤਾ। ਜਦੋਂ ਸ਼ਾਹ ਬਹਿਰਾਮ ਉਸ ਤੇ ਸਵਾਰ ਹੋ ਗਿਆ ਤਾਂ ਘੋੜਾ ਉਸ ਨੂੰ ਲੈ ਕੇ ਐਸਾ ਦੌੜਿਆ ਕਿ ਤੱਕਦੇ-ਤੱਕਦੇ ਨੇਤਰਾਂ ਦੇ ਅੱਗੋਂ ਗਾਇਬ ਹੋ ਗਿਆ। ਸਾਰੇ ਸ਼ਾਹੀ ਬੰਦੇ ਤੱਕਦੇ ਹੀ ਰਹਿ ਗਏ। ਪਰਜਾ ਆਪਣੇ ਬਾਦਸ਼ਾਹ ਨੂੰ ਵੇਖਦੀ ਅਤੇ ਰੋਂਦੀ ਹੀ ਰਹਿ ਗਈ। ਕਈ ਹਜ਼ਾਰ ਕੋਹਾਂ ਦਾ ਪੈਂਡਾ ਪਲਾਂ ਵਿਚ ਮੁਕਾ ਕੇ ਜਿਸ ਨੂੰ ਧਰਤੀ ਦਾ ਪੰਜਵਾਂ ਤਬਕ ਕਹਿੰਦੇ ਹਨ ਸ਼ਾਹ ਬਹਿਰਾਮ ਨੂੰ ਲੈ ਕੇ ਉਹ ਘੋੜਾ ਉਥੇ ਜਾ ਉਤਰਿਆ ਅਤੇ ਸ਼ਹਿਜ਼ਾਦੇ ਨੂੰ ਹੇਠਾਂ ਲਾਹ ਕੇ ਆਪ ਗਾਇਬ ਹੋ ਗਿਆ। ਸ਼ਹਿਜ਼ਾਦੇ ਨੇ ਆਪ ਨੂੰ ਇਕ ਸੁੰਦਰ ਬਗੀਚੇ ਵਿਚ ਖੜਾ ਤੱਕਿਆ ਜਿੱਥੇ ਰੇਸ਼ਮੀ

[੧]ਹੋ ਆਨਿ ਮਿਲਾਵੈ ਤਾਹਿ ਇਤੋ ਦੂਖ ਕਿਹ ਕਹੈਂ ॥੩੦॥ [੨]ਅਬ ਕਹੋਂ ਬ੍ਰਿਥਾ ਕੁਅਰ ਕੀ ਕਛੂ ਸੁਨਿ ਲੀਜਿਯੈ ॥ [੩]ਸੁਨਹੁ ਸੁਘਰ ਚਿਤ ਲਾਇ ਸ੍ਰਵਨ ਇਤ ਦੀਜਿਯੈ ॥ [੪]ਰੋਤ ਰੋਤ ਨਿਸੁ ਦਿਨ ਸਭ ਸਜਨ ਬਿਤਾਵਈ ॥ [੫]ਹੋ ਪਰੈ ਨ ਤਾ ਕੇ ਹਾਥ ਚਿੱਤ੍ਰ ਉਰ ਲਾਵਈ ॥੩੧॥ [੬]ਦੋਹਰਾ ॥ ਇਤੈ ਚਾਹ ਉਨਕੀ ਲਗੀ, ਉਨ ਕੌ ਇਨਕੀ ਚਾਹ॥ [੭]ਕਹੁ ਕੌਨੈ ਛਲ ਪਾਇਯੈ, ਕਰਤਾ ਕਰੈ ਨਿਬਾਹ ॥੩੨॥ [੮]ਅੜਿਲ ॥ ਅਤਿਥ ਭੇਸ ਧਰਿ ਪਰੀ, ਕੁਅਰਿ ਕੇ ਢਿਗ ਗਈ ॥ [੯]ਰਾਜ ਸੁਤਾ ਕੀ ਬਾਤ ਬਤਾਵਤ ਤਿਹੱ ਭਈ॥ [੧੦]ਤੁਮ ਕੌ ਉਨਕੀ ਚਾਹ, ਉਨੈ ਤੁਮਰੀ ਲਗੀ॥ [੧੧]ਹੋ ਨਿਸੁ ਦਿਨੁ ਜਪਤ ਬਿਹੰਗ ਜਯੋਂ, ਪ੍ਰੀਤ ਤੈਸੀ ਜਗੀ ॥੩੩॥ [੧੨]ਸਾਤ ਸਮੁਦ੍ਰਨ ਪਾਰ ਕੁਅਰਿ ਵਹ ਜਾਨਿਯੈ॥ [੧੩]ਨੇਹ ਲਗਯੋ ਤੁਮ ਸੋ ਤਿਹ ਅਧਿਕ ਪ੍ਰਮਾਨਿਯੈ ॥ [੧੪]ਕਰਿ ਕਰਿ ਕੌਨ ਉਪਾਇ ਕਹੌ ਤਿਹ ਲਯਾਇਯੈ ॥ [੧੫]ਹੋ ਰਾਜ ਕੁਅਰ ਸੁ ਕੁਮਾਰਿ, ਸੁ ਕਿਹ ਬਿਧਿ ਪਾਇਯੈ ॥੩੪॥ [੧੬]ਮੁਹਿ ਸਰਦਾਰ ਪਰੀ ਕੀ ਸੁਰਿਧ ਬਖਾਨਿਯੈ ॥ [੧੭]ਰਵਿ ਸਸਿ ਕੀ ਸਮ ਜਾ ਕੋ ਰੂਪ ਪ੍ਰਮਾਨਿਯੈ॥ [੧੮]ਜਬ ਵਹੁ ਰਾਜ ਕੁਅਰਿ ਕੀ ਚਿੱਤ੍ਰ ਨਿਰਖਤ ਭਈ॥ [੧੯]ਹੋ ਤਬ ਹੌ ਤੁਮਰੇ ਤੀਰ ਪਠਾਇ ਤੁਰਿਤ ਦਈ ॥੩੫॥ [੨੦]ਦੋਹਰਾ ॥ ਤੀਨਿ ਭਵਨ ਮੈ ਭ੍ਰਮਿ ਫਿਰੀ, ਤਾ ਸਮ ਕਹੂੰ ਨ ਨਾਰਿ ॥ [੨੧]ਤਾ ਕੇ ਬਰਬੇ ਜੋਗ ਹੋ, ਤੁਮ ਹੀ ਰਾਜ ਕੁਮਾਰ ॥੩੬॥ [੨੨]ਅੜਿਲ॥ ਹੋ ਸਰਦਾਰ ਪਰੀ ਪਹਿ ਅਬ ਉਠ ਜਾਇ ਹੋ॥ [੨੩]ਕੁਅਰਿ ਜੋਗ ਬਰ ਲਹਿ ਤੁਹਿ, ਤਾਹਿ ਬਤਾਇ ਹੌ ॥ [੨੪]ਜਬ ਤੁਮ ਤਾਕਹੱ ਜਾਇ, ਸਜਨ ਬਰਿ ਲੇਹੁਗੇ ॥ [੨੫]ਹੋ ਕਹਾ ਬਤਾਵਹੁ ਮੋਹਿ ਤਬੈ ਜਸੁ ਦੇਹੁਗੇ ॥੩੭॥ [੨੬]ਚੌਪਈ ॥ ਯੌ ਕਹਿ ਤਾ ਕੌ, ਪਰੀ ਉਡਾਨੀ ॥ [੨੭]ਸਿਵੀ ਬਾਸਵੀ ਰਵੀ ਪਛਾਨੀ ॥ [੨੮]ਚਲਿ ਸਰਦਾਰ ਪਰੀ ਪਹਿ ਆਈ ॥ [੨੯]ਸਕਲ ਬ੍ਰਿਥਾ ਕਹਿ ਤਾਹਿ ਸੁਨਾਈ ॥੩੮॥ [੩੦]ਦੋਹਰਾ ॥ ਤੀਨਿ ਲੋਕ ਮੈ ਖੋਜਿ ਕਰਿ ਸੁਘਰ ਲਖਾ ਇਕ ਠੌਰ ॥ [੩੧]ਚਲਿ ਕਰਿ ਆਪੁ ਨਿਹਾਰਿਯੈ ਜਾ ਸਮ ਸੁੰਦ੍ਰ ਨ ਔਰ ॥੩੯॥ [੩੨]ਚੌਪਈ ॥ ਸੁਨਤ ਬਚਨ ਸਭ ਪਰੀ ਉਡਾਨੀ ॥ [੩੩]ਸਾਤ ਸਮੁੰਦ੍ਰ ਪਾਰ ਨਿਜ ਕਾਨੀ ॥ [੩੪]ਜਬ ਦਿਲੀਪ ਸਿੰਘ ਨੈਨ ਨਿਹਾਰਾ ॥ [੩੫]ਚਿਤ ਕੋ ਸੋਕ ਦੂਰਿ ਕਰਿ ਡਾਰਾ ॥੪੦॥ [੩੬]ਦੋਹਰਾ ॥ ਅੱਪ੍ਰਮਾਨ ਦੁਤਿ ਕੁਅਰ ਕੀ ਅਟਕੀ ਪਰੀ ਨਿਹਾਰਿ ॥ [੩੭]ਯਹਿ ਸੁੰਦਰਿ ਹਮ ਹੀ ਬਰੈ ਡਾਰੀ ਕੁਅਰਿ ਬਿਸਾਰਿ ॥੪੧॥ [੩੮]ਚੌਪਈ ॥ ਹਾਇ ਹਾਇ ਵਹੁ ਪਰੀ ਉਚਾਰੈ ॥ [੩੯]ਦੈ ਦੈ ਮੂੰਡਿ ਧਰਨਿ ਸੌ ਮਾਰੈ ॥ [੪੦]ਜਿਹ ਨਿਮਿੱਤ ਹਮ, ਅਸ ਸ੍ਰਮ ਕੀਯਾ ॥ [੪੧]ਸੋ ਬਿਧਿ ਤਾਹਿ ਨ ਭੇਟਨ ਦੀਯਾ ॥੪੨॥ [੪੨]ਦੋਹਰਾ ॥ ਅਬ ਸਰਦਾਰ ਪਰੀ ਕਹੈਂ, ਹੌ

---

ਫਰਸ਼ ਗਲੀਚੇ ਤੇ ਨਹਿਰਾਂ ਵਗਦੀਆਂ ਸਨ । ਠੰਡੇ ਪਾਣੀ ਤੇ ਸ਼ਰਾਬ ਦੀਆਂ ਸੈਂਕੜੇ ਸੁਰਾਹੀਆਂ ਕੌਣ ਦੱਸੇ ਉਸ ਬਗੀਚੇ ਦੀ ਸੁਹੱਪਣ ਨੂੰ ਸ਼ਹਿਜਾਦਾ ਪੀ ਪੀ ਕੇ ਮਸਤ ਹੋ ਗਿਆ ਸੀ ਜਦ ਦੇਵ ਸਫੈ-ਦ ਉਥੇ ਆਇਆ । ਜਿਸਦਾ ਪਹਾੜ ਜਿੱਡਾ ਕੱਦ ਸੀ ਪੰਜ ਸੌ ਮਣ ਦਾ ਸੰਗਲ ਉਸਦੇ ਲੱਕ ਦੁਆਲੇ ਲਪੇਟਿਆ ਹੋਇਆ ਸੀ ਜਿਸਨੂੰ ਵੇਖ ਕੇ ਸ਼ਹਿਜਾਦੇ ਨੂੰ ਕੰਬਣੀ ਲੱਗ ਗਈ ਸੀ । ਦੇਵ ਨੇ ਤਸੱਲੀ ਦਿੱਤੀ ਕਿ ਤੂੰ ਡਰ ਨਾ ਬਲਕਿ ਇਹ ਜਾਣ ਕਿ ਤੂੰ ਮੇਰਾ ਮਾਲਕ ਹੈ ਮੈਂ ਤੇਰਾ ਚਾਕਰ ਹਾਂ ਤੇਰੇ ਹੁਸਨ ਤੇ ਕੁਰਬਾਨ ਹਾਂ ਸਿਰਫ ਮੈਂ ਤੇਰੀ ਸੂਰਤ ਵੇਖਣਾ ਚਹੁੰਦਾ ਹਾਂ ਦੋਹਾਂ ਨੇ ਰਲਕੇ ਪਿਆਲੇ ਪੀਤੇ ਰਾਗ ਰੰਗ ਹੋਣ ਲੱਗੇ ਨਾ ਸਾਜ ਦਿਸਦੇ ਸੀ ਨਾ ਵਜਾਉਣ ਵਾਲੇ ਵਿਖਾਈ ਦਿੰਦੇ ਸੀ ਉਸ ਵੇਲੇ ਸਫੈਦ ਦੇਵ ਨੇ ਇਕ ਸੁਰਮਾਂ ਉਸ ਨੂੰ ਦਿੱਤਾ । ਜਿਸਦੇ ਨੇਤਰੀਂ ਪਾਉਣ ਨਾਲ ਉਸਨੂੰ ਸਭ ਕੁਝ ਦਿਸਣ ਲੱਗਾ ਤੇ ਸ਼ਹਿਜਾਦੇ ਨੂੰ ਕਿਹਾ ਕਿ ਇਹ ਅੰਜਨ ਹਮੇਸ਼ਾ ਆਪਣੇ ਪਾਸ ਰੱਖੀਂ ਇਹ ਸੁਰਮਾਂ ਸਿਲੇਮਾਨੀ ਹੈ । ਜਦੋਂ ਉਸ ਨੇ ਸੁਰਮਾ ਨੇਤਰਾਂ ਵਿਚ ਪਾ ਲਿਆ ਕੀ ਵੇਖਦਾ ਹੈ ਕਿ ਹਜਾਰਾਂ ਦੇਉ ਉਸ ਸਫੈਦ ਦੇਉ ਦੇ ਅੱਗੇ ਹੱਥ ਜੋੜੀ ਖੜੇ ਹਨ । ਤੇ ਦੂਜੇ ਪਾਸੇ ਪਰੀਆਂ ਗਾ ਰਹੀਆਂ ਹਨ ਜਿਨਾਂ ਨੂੰ ਵੇਖਕੇ ਪੱਥਰ ਮੋਮ ਹੋ ਰਹੇ ਸਨ । ਬੜੀ ਮਸ਼ਹੂਰ ਗੱਲ ਹੈ ਗੁਰਬਾਣੀ ਵੀ ਇਸਦੀ ਸ਼ਾਹਦੀ ਭਰਦੀ ਹੈ ਰਾਗ ਰੂਪੀ ਰਤਨ

੧ ਜਿਹੜਾ ਆ ਕੇ ਮਿਲਾ ਦੇਵੇ ਇਹ ਦੁਖ ਉਹ ਕਿਸਨੂੰ ਕਹੇ ? ॥੩੦॥

੨ ਕਵੀ ਕਹਿੰਦਾ ਹੈ ਕਿ ਹੁਣ ਮੈਂ ਉਸ ਰਾਜ ਕਮਾਰ ਦੀ ਹਾਲਤ ਦੱਸਦਾ ਹਾਂ ਕੁਝ ਤੁਸੀਂ ਸੁਣ ਲਵੋ ।

੩ ਐ ਵਿਦਵਾਨੋਂ, ਸੁਣੋ ਮਨ ਲਾ ਕੇ ਤੇ ਕੰਨ ਇਸ ਪਾਸੇ ਕਰੋ ।

੪ ਰਾਤ ਦਿਨ ਰੋ-ਰੋ ਕੇ ਨੇਤਰ ਭਰ ਕੇ ਬਿਤਾ ਰਿਹਾ ਸੀ ਸੱਜਣ ।

੫ ਉਹ ਕੁਮਾਰੀ ਤਾਂ ਹੱਥ ਨਹੀਂ ਸੀ ਲਗਦੀ ਚਿਤ੍ਰ ਨੂੰ ਛਾਤੀ ਨਾਲ ਲਾ ਰਿਹਾ ਸੀ ॥੩੧॥

੬ ਦੋਹਰਾ ॥ ਉਧਰ ਤਾਂ ਇਸਦੇ ਮਿਲਾਪ ਦੀ ਭੁਖ ਲੱਗੀ ਹੋਈ ਸੀ ਇਧਰ ਇਸਨੂੰ ਉਸਦੇ ਮਿਲਾਪ ਦੀ ਭੁੱਖ ਸੀ ।

੭ ਕਹਿੰਦੇ ਕਿਸੇ ਢੰਗ ਨਾਲ ਪ੍ਰਾਪਤ ਕਰੀਏ, ਕਰਤਾਰ ਹੀ ਬੇੜਾ ਬੰਨੇ ਲਾਵੇ ਤਾਂ ਲਾਵੇ ।੩੨॥

੮ ਅੜਿੱਲ ॥ ਉਹੀ ਵਿਚੋਲਣ ਪਰੀ ਫਕੀਰੀ ਵੇਸ ਕਰਕੇ ਰਾਜ ਕੁਮਾਰ ਦੇ ਕੋਲ ਚਲੀ ਗਈ ਅਤੇ

੯ ਰਾਜ ਪੁੱਤਰੀ ਦੇ ਬਾਰੇ ਉਸਨੂੰ ਜਾ ਕੇ ਦੱਸਿਆ ਤੇ ਕਿਹਾ

੧੦ ਤੈਨੂੰ ਉਸਦੀ ਭੁੱਖ ਹੈ ਉਸ ਨੂੰ ਤੇਰੀ ਭੁੱਖ ਲੱਗੀ ਹੋਈ ਹੈ

੧੧ ਉਹ ਰਾਤ ਦਿਨ ਪੰਛੀ ਵਾਂਗ ਤੇਰਾ ਨਾਮ ਜਪਦੀ ਹੈ ਉਸਦੇ ਦਿਲ ਵਿਚ ਤੇਰੀ ਪ੍ਰੀਤ ਇਤਨੀ ਜਾਗੀ ਹੋਈ ਹੈ ॥੩੩॥

੧੨ ਸੱਤਾਂ ਸਮੁੰਦਰਾਂ ਤੋਂ ਪਾਰ ਉਸ ਲੜਕੀ ਨੂੰ ਜਾਣ ਲਵੋ

੧੩ ਪਰ ਤੇਰੇ ਨਾਲ ਉਸਦਾ ਪਿਆਰ ਬਹੁਤ ਲੱਗ ਗਿਆ ਹੈ ਜੋ ਅਪਰਮਾਨ ਮਿਣਤੀ ਤੋਂ ਬਾਹਰ ਹੈ ।

੧੪ ਦੱਸੋ ਕੀ ਉਪਾਅ ਕਰਕੇ ਉਸਨੂੰ ਲਿਆਈਏ ?

੧੫ ਇਧਰ ਰਾਜ ਕੁਮਾਰ ਉਧਰ ਰਾਜ ਕੁਮਾਰੀ ਕਿਸ ਤਰ੍ਹਾਂ ਪਾਏ ਜਾਣ ? ॥੩੪॥

੧੬ ਮੈਨੂੰ ਉਸ ਸਰਦਾਰ ਪਰੀ ਦੀ ਸੁਹਿਰਦਤਾ (ਮਿੱਤਰ) ਜਾਣੋ ।

੧੭ ਵਿਚੋਲਣ ਪਰੀ ਕਹਿੰਦੀ ਹੈ ਕਿ ਉਸ ਦਾ ਰੂਪ ਚੰਦਰਮਾਂ ਦੇ ਸਮਾਨ ਜਾਣ ਲਵੋ ।

੧੮ ਜਿਸ ਵੇਲੇ ਉਸ ਨੇ ਤੇਰੀ ਪ੍ਰਭਾ ਦੇਖੀ ।

੧੯ ਉਸੇ ਵੇਲੇ ਮੈਨੂੰ ਉਸਨੇ ਤੇਰੇ ਪਾਸ ਭੇਜ ਦਿੱਤਾ ।।੩੫॥

੨੦ ਦੋਹਰਾ ॥ ਮੈਂ ਤਿਨਾਂ ਲੋਕਾਂ ਵਿਚ ਫਿਰ ਚੁੱਕੀ ਹਾਂ ਪਰ ਉਸਦੇ ਹੁਸਨ ਦੇ ਬਰਾਬਰ ਕੋਈ ਇਸਤਰੀ ਨਹੀਂ ਦੇਖੀ

੨੧ ਉਸ ਬਰਾਬਰ ਦੀ ਗੱਲ ਜੇ ਕਹਾਂ ਐ ਰਾਜ ਕੁਮਾਰ ਇੱਕ ਤੂੰ ਹੀ ਹੋ ਸਕਦਾ ਹੈ ॥੩੬॥

੨੨ ਅੜਿੱਲ ॥ ਹੁਣ ਮੈਂ ਸਰਦਾਰ ਪਰੀ ਪਾਸ ਜਾਂਦੀ ਹਾਂ ।

੨੩ ਉਸ ਯਗ ਵਰ ਮੈਂ ਲੱਭ ਲਿਆ ਹੈ ਇਹ ਜਾ ਕੇ ਉਸਨੂੰ ਦੱਸਦੀ ਹਾਂ ।

੨੪ ਜਿਸ ਵੇਲੇ ਤੁਸੀਂ ਜਾ ਕੇ ਸੱਚੀਂ ਵਿਆਹ ਲਉਗੇ ।

੨੫ ਮੈਂ ਕੀ ਦੱਸਾਂ ਉਸ ਵੇਲੇ ਤੁਸੀਂ ਮੇਰੇ ਕਿਤਕੇ ਗੁਣ ਗਾਉਗੇ ਅਥਵਾ ਤੁਸੀਂ ਦੱਸੋ ਉਦੋਂ ਮੈਨੂੰ ਕੀ ਵਡਿਆਈ ਦੇਵੋਗੇ ? ॥੩੭॥

੨੬ ਚੌਪਈ। ਇਹ ਕਹਿ ਕੇ ਉਹ ਪਰੀ ਉਥੋਂ ਉਡ ਗਈ।

੨੭ ਉਸ ਵੇਲੇ ਸ਼ਹਿਜ਼ਾਦੇ ਨੇ ਉਸ ਨੂੰ ਸ਼ਿਵ ਜੀ ਜਾਂ ਇੰਦਰ ਅਥਵਾ ਸੂਰਜ ਦੀ ਪਤਨੀ ਕਰਕੇ ਜਾਣਿਆਂ ।

੨੮ ਉਹ ਉਥੋਂ ਚੱਲ ਕੇ ਸਰਦਾਰ ਪਰੀ ਕੋਲ ਪਹੁੰਚ ਗਈ।

੨੯ ਅਤੇ ਸਾਰੀ ਗੱਲ ਉਸ ਨੂੰ ਕਹਿਕੇ ਦੱਸ ਦਿੱਤੀ ॥੩੮॥

੩੦ ਦੋਹਰਾ ॥ ਕਿ ਤਿੰਨਾਂ ਲੋਕਾਂ ਵਿਚੋਂ ਟੋਲ ਕੇ ਇਕ ਥਾਂ ਉਤਮ ਪੁਰਖ ਦੇਖਿਆ ਹੈ ।

੩੧ ਚੱਲਕੇ ਆਪ ਦੇਖ, ਜਿਸ ਵਰਗਾ ਸੁੰਦਰ ਕੋਈ ਨਹੀਂ । ॥੩੯॥

੩੨ ਚੌਪਈ ॥ ਇਹ ਸੁਣ ਕੇ ਸਭ ਪਰੀਆਂ ਉੱਡ ਪਈਆਂ ।

੩੩ ਸੱਤਾਂ ਸਮੁੰਦਰਾਂ ਤੋਂ ਪਾਰ ਜਾ ਪੁੱਜੀਆਂ ।

੩੪ ਜਦ ਉਹਨਾਂ ਦਲੀਪ ਸਿੰਘ ਅੱਖੀਂ ਦੇਖਿਆ ।

੩੫ ਤਾਂ ਦਿਲ ਦਾ ਫਿਕਰ ਦੂਰ ਕਰ ਦਿੱਤਾ ॥੪੦॥

੩੬ ਦੋਹਰਾ ॥ ਰਾਜਕੁਮਾਰ ਦਾ ਰੂਪ ਦੇਖਕੇ ਇਕ ਹੋਰ ਪਰੀ ਲੁਭਾਇਮਾਨ ਹੋ ਗਈ ।

੩੭ ਅਤੇ ਸੋਚਿਆ ਕਿ ਇਸ ਨੂੰ ਤਾਂ ਮੈਂ ਹੀ ਵਰਾਂਗੀ ਰਾਜ ਕੁਮਾਰੀ ਬਿਰਹ ਕੁਅਰ ਭੁਲਾ ਹੀ ਦਿੱਤੀ ॥੪੧॥

੩੮ ਚੌਪਈ ॥ ਜਿਹੜੀ ਵਿਚੋਲਣ ਪਰੀ ਸੀ ਉਹ ਦੁਖੀ ਹੋ ਕੇ ਹਾਏ-ਹਾਏ ਕਰਦੀ ਹੈ ।

੩੯ ਅਤੇ ਮੁੜ-ਮੁੜ ਸਿਰ ਧਰਤੀ ਨਾਂਲ ਮਾਰਦੀ ਹੈ ।

੪੦ ਕਿ ਜਿਸ ਵਾਸਤੇ ਮੈਂ ਇਤਨਾ ਵੱਡਾ ਕੰਮ ਕੀਤਾ ਸੀ ।

੪੧ ਹੇ ਪ੍ਰਮਾਤਮਾ ਤੂੰ ਉਹਨਾਂ ਨੂੰ ਮਿਲਣ ਹੀ ਨਹੀਂ ਦਿਤਾ। ॥੪੨॥

੪੨ ਦੋਹਰਾ॥ ਹੁਣ ਸਰਦਾਰ ਪਰੀ ਕਹਿੰਦੀ ਹੈ ਕਿ ਮੈਂ.....

---

☛ ਨੂੰ ਗਾਉਣ ਲਈ ਪਰੀਆਂ ਨੂੰ ਸਭ ਤੋਂ ਉਚੀ ਥਾਂ ਦਿੱਤੀ ਹੈ ਤੇ ਕਿਹਾ ਹੈ (ਰਾਗ ਰਤਨ ਪਰਵਾਰ ਪਰੀਆਂ ਸਬਦ ਗਾਵਣ ਆਈਆਂ) ਜਿੰਨਾਂ ਨੂੰ ਤੱਕ ਕੇ ਸੁੱਕੇ ਰੁੱਖ ਹਰੇ ਹੋ ਜਾਂਦੇ ਸਨ । ਸ਼ਾਹ ਬਹਿਰਾਮ ਨੇ ਨਾ ਸੁਣਿਆ ਸੀ ਨਾ ਤੱਕਿਆ ਸੀ ਇਹੋ ਜਿਹਾ ਸੀਨ ਨਾ ਹੀ ਕਦੇ ਪਰੀਆਂ ਜਿਹਾ ਰੂਪ ਵੇਖਿਆ ਸੀ ਦੇਵ ਸਫੈਦ ਨੇ ਸਹਿਜਾਦੇ ਅੱਗੇ ਹੱਥ ਜੋੜ ਕੇ ਕਿਹਾ ਸੀ ਕਿ ਇਹਨਾਂ ਪਰੀਆਂ ਵਿਚੋਂ ਜਿਸ ਨੂੰ ਚਾਹੋ ਇਕ ਨੂੰ ਆਪਣੀ ਸੇਵਾ ਲਈ ਕੋਲ ਰੱਖ ਲੈ । ਸ਼ਮ ਹੋ ਗਈ ਹੋਰ ਸਾਰੇ ਤੁਰ ਗਏ ਇਸੇ ਤਰਾਂ ਖੁਸ਼ੀਆਂ ਖੇੜਿਆਂ ਵਿਚ ਕਿਤਨੇ ਦਿਨ ਗੁਜਰ ਗਏ ਕੋਹ ਕਾਫ ਵਿਚ ਦੇਵ ਸਫੈਦ ਦਾ ਭਰਾ ਸਿ ਜੋ ਉਥੋਂ ਬਹੁਤ ਦੂਰ ਦਾ ਪੈਂਡਾ ਸੀ। ਦਸ ਦਿਨ ਵਾਸਤੇ ਰੁਖਸਤ ਲੈ ਕੇ ਦੇਵ ਸਫੈਦ ਉਥੇ ਚਲਾ ਗਿਆ । ਸ਼ਹਿਜਾਦਾ ਉਸ ਬਾਗ ਦੀ ਸੈਰ ਕਰਦਾ ਜਦੋਂ ਅੱਗੇ ਗਿਆ ਤਾਂ ਇਕ ਦਰਵਾਜਾ ਸੀ । ਉਸਨੂੰ ਖੋਲ੍ਹ ਕੇ ਉਸ ਨੇ ਬਾਗ ਤੱਕਿਆ ਜਿਸ ਵਰਗਾ ਦੁਨੀਆਂ ਭਰ ਵਿਚ ਨਹੀਂ ਸੀ । ਜਿਸ ਵਿਚ ਇਸ਼ਨਾਨ ਕਰਨ ਲਈ ਇਕ ਹੌਜ ਸੀ । ਇਕ ਵੱਡਾ ਮਹੱਲ ਸੀ ਰਾਜਕੁਮਾਰ ਨੇ ਵੇਖਿਆ ਕਿ ਚਾਰ ਕਬੂਤਰ ਮਹੱਲ ਦੇ ਉਤੇ ਆ ਬੈਠੇ ਹਨ । ਜਿਨਾਂ ਦੀ ਅਨੋਖੀ ਸ਼ਕਲ ਵੇਖਕੇ ਹੈਰਾਨ ਹੁੰਦਾ ਹੈ । ਉਸਦੇ ਵੇਖਦੇ ਹੀ ਵੇਖਦੇ ਚਾਰੇ ਕਬੂਤਰ ਉਡ ਕੇ ਹੌਜ ਤੇ ਆ ਗਏ ਅਤੇ ਆਪਣੇ ਬਕਤ੍ਰ ਉਤਾਰ ਕੇ ਪਰੀਆਂ ਬਣ ਗਏ ਨਹਾਉਣ ਲਈ ਉਹਨਾਂ ਨੇ ਆਪਣੇ ਬਸਤਰ ਉਤਾਰ ਦਿੱਤੇ । ਚਾਰੇ ਸਿਤਰਿਆਂ ਵਾਂਗ ਚਮਕ ਰਹੀਆਂ ਸਨ ਤੇ ਇਕ ਹੁਸਨ ਦੀ ਤੇਗ ਸ਼ਹਿਜਾਦੇ ਦੇ ਜਾ ਖੁੱਭੀ ਅਤੇ ਜਾਲਮ ਨੈਣਾਂ ਨੇ ਜ਼ੁਲਮ ਕਰਕੇ ਮਾਰ ਦਿੱਤੀ। ਜਿਨਾਂ ਵਿਚ ਸਭ ਤੋਂ ਛੋਟੀ ਸੀ (ਹੁਸਨ ਬਾਨੋ) ਜਿਸ ਨੂੰ ਤੱਕਕੇ ਰਾਜ ਪੁੱਤਰ ਘਾਇਲ ਹੋ ਗਿਆ । ਸੋਚਣ ਲੱਗਾ ਕਿ ਹੁਣੇ ਇਸ ਨੇ ਇੱਥੋਂ ਉੱਡ ਜਾਣਾ ਹੈ । ਪਿੱਛੋਂ ਮੇਰੇ ਪਾਸ ਮੌਤ ਤੋਂ ਬਗੈਰ ਕੋਈ ਚਾਰਾ ਨਹੀਂ । ਉਸਨੂੰ ਚੇਤਾ ਆ ਗਿਆ ਕਿ ਬਕਤ੍ਰ ਤੋਂ ਬਗੈਰ ਇਹ ਉੱਡ ਨਹੀਂ ਸਕਦੀਆਂ । ਉਹ ਹੌਲੀ-ਹੌਲੀ ਗਿਆ ਅਤੇ ਹੁਸਨ ਬਾਨੋ ਦਾ ☛

ਹੀ ਬਰਿਹੋ ਜਾਹਿ ॥ [੧]ਪੀਰ ਕੁਅਰਿ ਕੀ ਨਾ ਕਰੈ ਲਾਜ ਨ ਆਵਤ ਤਾਹਿ ॥ ੪੩ ॥ [੨]ਸੁਨੁ ਸਰਦਾਰ ਪਰੀ ਜੁ ਹਮ ਜਿਹ ਹਿਤ ਅਤਿ ਸ੍ਰਮ ਕੀਨ ॥ [੩]ਅਬ ਤੈਂ ਯਾਹਿ ਬਰਜੋ ਚਹਤ ਮਿਲਨ ਨ ਤਾ ਕਹੱ ਦੀਨ ॥ ੪੪ ॥ [੪]ਚੌਪਈ ॥ ਸਖਿ ਸਰਦਾਰ ਪਰੀ ਕਯਾ ਕਰੈ ॥ [੫]ਬਿਰਹ ਤਾਪ ਤਨ ਛਤਿਯਾ ਜਰੈ ॥ [੬]ਜਬ ਮੈਂ ਯਾ ਕੋ ਰੂਪ ਨਿਹਾਰਯੋ ॥ [੭]ਸ੍ਵਰਗ ਬਿਖੈ ਕੋ ਬਾਸ ਬਿਸਾਰਯੋ ॥ ੪੫ ॥ [੮]ਦੋਹਰਾ ॥ ਕਹਾ ਕਰੌ ਮੈਂ ਜਾਉ ਕਤ ਲਗੈ ਨਿਗੋਡੇ ਨੈਨ ॥ [੯]ਬਿਨੁ ਹੇਰੇ ਕਲ ਨਾ ਪਰੈ ਨਿਰਖਤ ਲਾਗਤ ਚੈਨ ॥ ੪੬॥ [੧੦]ਬਿਨੁ ਦੇਖੇ ਮਹਬੂਬ ਕੇ ਪਲਕ ਲਗਤ ਹੈ ਜਾਮ ॥ [੧੧]ਤਬ ਸਰਦਾਰ ਪਰੀ ਹੁਤੀ, ਅਬ ਇਹ ਭਈ ਗੁਲਾਮ ॥ ੪੭ ॥ [੧੨]ਕਹਾ ਕਰੌ ਕਾਸੌ ਕਹੋਂ ਕਹੇ ਨ ਆਵਤ ਬੈਨ ॥ [੧੩]ਬਿਨੁ ਦੇਖੇ ਮਹਬੂਬ ਕੇ ਭਏ ਜਹਮਤੀ ਨੈਨ ॥੪੮॥ [੧੪]ਅੜਿਲ ॥ ਪਲਕ ਨ ਇਤ ਉਤ ਜਾਇ ਨੈਨ ਐਸੇ ਲਗੇ ॥ [੧੫]ਪਿਯ ਦੇਖਨ ਕੇ ਪ੍ਰੇਮ ਦੋਊ ਇਹ ਬਿਧਿ ਪਗੇ ॥ [੧੬]ਲਗਨ ਲਾਗਿ ਮੁਰਿ ਗਈ ਨਿਗੋਡਿ ਨ ਛੂਟਈ ॥ [੧੭]ਹੋ ਨੈਕੁ ਨਿਹਾਰੇ ਬਿਨੁ ਸਖਿ ਪ੍ਰਾਨ ਨਿਖੂਟਈ ॥੪੯॥ [੧੮]ਛੁਟਤ ਛੁਟਾਏ ਨਾਹਿ ਨਿਗੋਡੇ ਜਹੱ ਲਗੇ ॥ [੧੯]ਪਲਕ ਨ ਇਤ ਉਤ ਹੋਇ ਪ੍ਰੇਮ ਪਿਯ ਕੇ ਪਗੇ ॥ [੨੦]ਜਹਾਂ ਲਗੇ ਏ ਨੈਨ ਤਹੀ ਕੇ ਹ੍ਵੈ ਰਹੇ ॥ [੨੧]ਹੋ ਫਿਰਿ ਆਵਨ ਕੇ ਨਾਹਿ ਕਬਿਨ ਐਸੇ ਕਹੇ ॥੫੦॥ [੨੨]ਦੋਹਰਾ ॥ ਥਰਹਰਾਹਿ ਥਿਰ ਨਾ ਰਹਹਿ ਪਲਕ ਨਹੀ ਠਹਰਾਇ ॥ [੨੩]ਜਹੱ ਲਾਗੇ ਏ ਲੋਇਨਾ ਫਿਰਿ ਆਵਨ ਕੇ ਨਾਹਿ ॥੫੧॥ [੨੪]ਨਿਰਖਿ ਨੈਨ ਮਹਬੂਬ ਕੇ ਨੈਨ ਗਡੇ ਤਿਨ ਮਾਹਿ ॥ [੨੫]ਉਡੇ ਅਘਾਨੇ ਬਾਜ ਜਯੋਂ ਫਿਰ ਆਵਨ ਕੇ ਨਾਹਿ ॥੫੨॥ [੨੬]ਜਹਾਂ ਲਗੇ ਏ ਲੋਇਨਾ ਤਹ ਹੀ ਕੇ ਸੁ ਭਏ ॥ [੨੭]ਬਹਰੀ ਜਯੋਂ ਕਹਰੀ ਦੋਊ ਗਏ ਸੁ ਗਏ ਗਏ ॥੫੩॥ [੨੮]ਅੜਿਲ॥ ਜਿਤ ਲਾਗੇ ਏ ਨੈਨ ਸੁ ਤਿਤਹੀ ਕੇ ਭਏ ॥ [੨੯]ਕਰਿ ਹਾਰੀ ਹੌ ਜਤਨ, ਨ ਭੂਲਿ ਇਤੈ ਅਏ ॥ [੩੦]ਛੁਟੀ ਬਾਤ ਮੁਰਿ ਕਰ ਤੇਂ, ਕਹੋ ਕਹਾਂ ਕਰੋਂ ॥ [੩੧]ਹੋ ਮਦਨ ਤਾਪ ਤਨ ਤਈ ਸਦਾ ਜਿਯ ਮੈਂ ਜਰੋਂ ॥੫੪॥ [੩੨]ਚੌਪਈ ॥ ਕੋਟਿ ਜਤਨ ਕਰਿ ਰਹੀ ਸਖੀ ਸਬ ॥ [੩੩]ਲਗਨ ਨਿਗੌਡੀ ਲਾਗਿ ਗਈ ਜਬ ॥ [੩੪]ਤਬ ਤਿਨ ਪਰੀ ਉਪਾਇ ਬਿਚਾਰੋ ॥ [੩੫]ਰਾਜ ਪੁੱਤ੍ਰ ਸੌ ਜਾਇ ਉਚਾਰੋ ॥੫੫॥ [੩੬]ਰਾਜ ਕੁਅਰ ਤੈਂ ਜਿਹ ਬਰ ਲਾਇਕ ॥ [੩੭]ਜਾ ਕੀ ਪਰੀ ਲਗਹਿ ਸਭ ਪਾਇਕ ॥ [੩੮]ਅਬ ਤੁਹਿ ਬਰਯੋ ਚਹਤ ਹਮਰੀ ਪਤਿ ॥ [੩੯]ਕਹਾ ਤਿਹਾਰੇ ਆਵਤ ਹੈ ਮਤਿ ॥੫੬॥ [੪੦]ਰਾਜ ਕੁਅਰਿ ਇਹ ਭਾਂਤਿ ਸੁਨਾ ਜਬ ॥ [੪੧]ਬਚਨ ਪਰੀ ਸੋਂ ਕਹੇ ਬਿਹਸਿ ਤਬ ॥ [੪੨]ਮੈ ਸਰਦਾਰ ਪਰਿਹਿ ਨਹਿ ਬਰਿਹੌ ॥

---

ਬਕਤਰ ਚੁੱਕ ਕੇ ਛੁਪ ਕੇ ਬੈਠ ਗਿਆ। ਪਰੀਆਂ ਆਪਸ ਵਿਚ ਹੱਸ ਹੱਸ ਗੱਲਾਂ ਕਰਦੀਆਂ ਸਨ ਕਿ ਦੇਵ ਸਫੈਦ ਇਕ ਬਹੁਤ ਹੀ ਸੁੰਦਰ ਸ਼ਹਿਜ਼ਾਦਾ ਫੜਕੇ ਲੈ ਆਇਆ ਹੁਸਨ ਬਾਨੋਂ ਨੇ ਕਿਹਾ ਕਿ ਗੱਲਾਂ ਨਾ ਕਰੋ ਸਾਨੂੰ ਕੋਈ ਕਜੀਆ ਨਾ ਖੜਾ ਹੋ ਜਾਵੇ । ਨਹਾ ਕੇ ਝੱਟ ਪੱਟ ਬਾਹਰ ਨਿਕਲ ਆਈਆਂ ਤੇ ਆਪੋ ਆਪਣੀਆਂ ਪੁਸ਼ਾਕਾਂ ਸਾਂਭਣ ਲੱਗੀਆਂ ਤੇ ਆਪੋ ਆਪਣੇ ਬਕਤ੍ਰ ਪਾ ਕੇ ਕਬੂਤਰੀ ਬਣ ਕੇ ਬੈਠ ਗਈਆਂ ਪਰ ਹੁਸਨਬਾਨੋ ਦਾ ਬਕਤ੍ਰ ਕਿਤੇ ਨਾ ਮਿਲਿਆ ਹਰ ਪਾਸੇ ਵੇਖਿਆ । ਧਾਹਾਂ ਮਾਰ ਮਾਰ ਰੋਂਦੀਆਂ ਹਨ ਅਤੇ ਹੁਸਨਬਾਨੋ ਆਪਣੀ ਤਕਦੀਰ ਨੂੰ ਕੋਸਦੀ ਹੈ । ਤੇ ਸਹੇਲੀਆਂ ਨੂੰ ਕਹਿੰਦੀ ਹੈ ਕਿ ਜਾਉ ਤੁਸੀਂ ਸੁਖ ਨਾਲ ਘਰ ਵਸੋ ਮੇਰੇ ਸਿਰ ਤੇ ਜੋ ਗੁਜਰੇਗੀ ਸੋ ਮੈਂ ਝੱਲਾਂਗੀ । ਪਤਾ ਨਹੀਂ ਮਰੇ ਨਾਲ ਹੁਣ ਕੀ ਬੀਤੇਗੀ । ਜਦੋਂ ਸਾਰੀਆਂ ਤੁਰ ਗਈਆਂ ਹੁਸਨ ਬਾਨੋ ਰੋ ਰੋ ਕੇ ਵੈਣ ਪਾ ਰਹੀ ਸੀ । ਰਾਜ ਕੁਮਾਰ ਨੇੜੇ ਆ ਖਲੋਤਾ ਉਹ ਪ੍ਰਦੇਸ ਦਾ ਵਾਸਤਾ ਪਾਉਂਦੀ ਹੈ ਕਿ ਖੁਦਾ ਦੇ ਵਾਸਤੇ ਮੇਰਾ ਬਕਤ੍ਰ ਦੇਹ ਤੇ ਮੈਨੂੰ ਬੰਦੀ ਤੋਂ ਅਜਾ-ਦ ਕਰ ਦੇਹ । ਰਾਜ ਕੁਮਾਰ ਨੇ ਕਿਹਾ ਕਿ ਮੈਂ ਵੀ ਤੇਰੇ ਵਾਂਗ ਪਰ-ਦੇਸੀ ਹਾਂ ਜਿਸ ਦੇਸ ਨੂੰ ਆਦਮੀਆਂ ਦਾ ਦੇਸ ਕਹਿੰਦੇ ਹਨ ਮੇਰਾ

......ਹੀ ਇਸ ਨੂੰ ਜਾ ਕੇ ਵਰਾਂਗੀ ।

੧ (ਵਿਚੋਲਣ ਪਰੀ ਕਹਿੰਦੀ ਹੈ) ਕਿ ਇਹ ਸਰਦਾਰ ਪਰੀ, ਬਿਰਹ ਕੁਅਰ ਰਾਜ ਕੁਮਾਰੀ ਦਾ ਦੁੱਖ ਮਹਿਸੂਸ ਨਹੀਂ ਕਰਦੀ, ਇਸਨੂੰ ਸ਼ਰਮ ਨਹੀਂ ਆਉਂਦੀ।

੨ ਐ ਸਰਦਾਰ ਪਰੀ ਮੇਰੀ ਗੱਲ ਸੁਣ, ਜਿਸ ਰਾਜਕੁਮਾਰੀ ਬਿਰਹ ਕੁਅਰ ਵਾਸਤੇ ਮੈਂ ਬੇਅੰਤ ਉਪਰਾਲਾ ਕੀਤਾ ਹੈ ।

੩ ਹੁਣ ਉਸਨੂੰ ਤੂੰ ਵਰਨਾ ਚਾਹੁੰਦੀ ਹੈਂ, ਉਹਨਾਂ ਨੂੰ ਨਹੀਂ ਮਿਲਣ ਦਿੱਤਾ ॥੪੪॥

੪ ਚੌਪਈ॥ ਉਸਨੇ ਉਤਰ ਦਿਤਾ ਕਿ ਐ ਸਖੀ, ਮੈਂ ਸਰ-ਦਾਰ ਪਰੀ ਕੀ ਕਰਾਂ ?

੫ ਇਸ ਦੇ ਵਿਯੋਗ ਵਿਚ ਤਾਂ ਮੇਰੀ ਛਾਤੀ ਸੜ ਰਹੀ ਹੈ ।

੬ ਜਦੋਂ ਮੈਂ ਆ ਕੇ ਇਸਦਾ ਰੂਪ ਵੇਖਿਆ

੭ ਮੈਨੂੰ ਸੁਰਗ ਵਿਚ ਵਸਣਾ ਹੀ ਭੁੱਲ ਗਿਆ । ੪੫॥

੮ ਦੋਹਰਾ ।। ਮੇਰੇ ਨਾ ਮੁੜਨ ਵਾਲੇ ਨੇਤਰ ਲੱਗ ਗਏ ਹਨ ਹੁਣ ਮੈਂ ਕੀ ਕਰਾਂ ਤੇ ਕਿੱਥੇ ਜਾਵਾਂ ?

੯ ਬਿਨਾ ਦੇਖੇ ਚੈਨ ਨਹੀਂ ਪੈਂਦੀ ਇਸਨੂੰ ਵੇਖ ਕੇ ਹੀ ਠੰਡ ਪੈਂਦੀ ਹੈ ।।੪੬।।

੧੦ ਆਪਣੇ ਪਿਆਰੇ ਦੇ ਬਿਨਾਂ ਦੇਖੇ ਇਕ ਪਲ ਵੀ ਇਕ ਦਿਨ ਦਾ ਹੋ ਕੇ ਲੰਘਦਾ ਹੈ ।

੧੧ ਅੱਗੇ ਤਾਂ ਸਰਦਾਰ ਪਰੀ ਸੀ, ਹੁਣ ਮੈਂ ਇਸਦੀ ਗੁਲਾਮ ਹੋ ਗਈ ਹਾਂ ।।੪੭।।

੧੨ ਕੀ ਕਹਾਂ ਕਿਸਨੂੰ ਕਹਾਂ ਕਹਿਣ ਵਾਲੇ ਸਬਦ ਨਹੀਂ ਹਨ ?

੧੩ ਆਪਣੇ ਪਿਆਰੇ ਨੂੰ ਵੇਖੇ ਬਿਨਾ ਨੇਤਰ ਬਿਮਾਰ ਪੈ ਜਾਂਦੇ ਹਨ ।।੪੮।।

੧੪ ਅੜਿੱਲ ।। ਮੇਰੇ ਨੇਤਰ ਐਸੇ ਲੱਗੇ ਹਨ ਕਿ ਇਕ ਪਲ ਵੀ ਇੱਧਰ ਉਧਰ ਨਹੀਂ ਜਾਂਦੇ ।

੧੫ ਆਪਣੇ ਪਿਆਰੇ ਨੂੰ ਵੇਖਣ ਲਈ ਇਹ ਦੋਵੇ ਨੇਤਰ ਉਸਦੇ ਪ੍ਰੇਮ ਵਿਚ ਐਸੇ ਜੁੜ ਗਏ ਹਨ ।

੧੬ ਮੈਨੂੰ ਐਸੀ ਲਗਨ ਲੱਗ ਗਈ ਹੈ ਜੋ ਹੁਣ ਨਹੀਂ ਛੁਟਦੀ

੧੭ ਐ ਸਖੀ ਜਰਾ ਵੀ ਦੇਖੇ ਬਿਨਾ ਮੇਰੇ ਪ੍ਰਾਣ ਮੁੱਕ ਜਾਂਦੇ ਹਨ ।।੪੯।

੧੮ ਜਿਸਨੂੰ ਲੱਗ ਗਏ ਹਨ ਹੁਣ ਹਟਾਏ ਨਹੀਂ ਹਟਦੇ ।

੧੯ ਪ੍ਰੀਤਮ ਦੇ ਪ੍ਰੇਮ ਵਿਚ ਪੈ ਕੇ ਇਕ ਪਲ ਵੀ ਇਧਰ ਉਧਰ ਨਹੀਂ ਹੁੰਦੇ ।

੨੦ ਜਿੱਥੇ ਇਹ ਨੇਤਰ ਲੱਗ ਜਾਣ ਉਸੇ ਦੇ ਹੋ ਜਾਂਦੇ ਹਨ ।

੨੧ ਫਿਰ ਵਾਪਸ ਆਉਣ ਜੋਗੇ ਨਹੀਂ ਰਹਿੰਦੇ ਇੰਨ੍ਹਾ ਨੇਤਰਾਂ ਦੀਆਂ ਤਾਂ ਕਵੀਸ਼ਰਾਂ ਨੇ ਕਵਿਤਾਵਾਂ ਰਚ ਦਿੱਤੀਆਂ ਹਨ ।।੫੦।।

੨੨ ਦੋਹਰਾ ।। ਇਹ ਨੇਤਰ ਥਰਥਾਂਉਂਦੇ ਰਹਿੰਦੇ ਹਨ ਇਕ ਪਲ ਵੀ ਨਹੀਂ ਠਹਿਰਦੇ ।

੨੩ ਇਹ ਨੇਤਰ ਜਿੱਧਰ ਲੱਗ ਗਏ ਫਿਰ ਮੁੜਦੇ ਨਹੀਂ।੫੧।

੨੪ ਪਿਆਰੇ ਦੇ ਨੈਣਾਂ ਨੂੰ ਵੇਖ ਕੇ ਮੇਰੇ ਨੇਤਰ ਉਸ ਵਿਚ ਗੱਡੇ ਗਏ ਹਨ ।

੨੫ ਜਿਵੇਂ ਬਾਜ ਉਡਦਾ ਹੈ ਫਿਰ ਨਹੀਂ ਮੁੜਦਾ ।।੫੨।।

੨੬ ਜਿਥੇ ਇਹ ਨੇਤਰ ਲੱਗ ਗਏ ਉਸਦੇ ਹੀ ਹੋ ਜਾਂਦੇ ਹਨ ।

੨੭ ਬਹਿਰੀ ਅਤੇ ਕਹਰੀ ਇਹ ਦੋਵੇਂ ਪੰਛੀ ਜਿੱਥੇ ਝਪਟਦੇ ਹਨ ਫਿਰ ਨਹੀਂ ਮੁੜਦੇ ।।੫੩।।

੨੮ ਅੜਿੱਲ ।। ਇਸੇ ਤਰ੍ਹਾਂ ਜਿੱਥੇ ਇਹ ਨੇਤਰ ਲੱਗ ਗਏ ਉਸੇ ਦੇ ਹੋ ਕੇ ਰਹਿ ਗਏ ।

੨੯ ਮੈਂ ਸਾਰੇ ਯਤਨ ਕਰਕੇ ਹਾਰ ਗਈ ਇਹ ਭੁੱਲਕੇ ਵੀ ਇਧਰ ਨੂੰ ਨਾ ਆਏ ।

੩੦ ਮੇਰੇ ਹੱਥ ਵਿਚੋਂ ਇਹ ਗੱਲ ਨਿਕਲ ਗਈ ਹੈ ਦੱਸੋ ਮੈਂ ਕੀ ਕਰਾਂ ?

੩੧ ਕਾਮ ਨੇ ਤਨ ਸਾੜ ਦਿੱਤਾ ਹੈ ਦਿਲ ਵਿਚ ਸਦਾ ਸੜਦੀ ਹਾਂ ।।੫੪।।

੩੨ ਚੌਪਈ ।। ਕਰੋੜਾਂ ਯਤਨ ਕਰ ਰਹੀਆਂ ਸਭ ਸਖੀਆਂ ।

੩੩ ਪਰ ਜਦੋਂ ਨਾ ਮੁੜਨ ਵਾਲੀ ਲਗਨ ਲੱਗ ਗਈ ।

੩੪ ਇਹ ਗੱਲਾਂ ਸੁਣਕੇ ਵਿਚੋਲਣ ਪਰੀ ਨੇ ਉਪਾਅ ਸੋਚਿਆ

੩੫ ਤੇ ਜਾ ਕੇ ਰਾਜੇ ਦੇ ਪੁੱਤਰ ਨੂੰ ਕਿਹਾ ।।੫੫।।

੩੬ ਐ ਰਾਜ ਕੁਮਾਰ, ਤੂੰ ਜਿਸ ਦੇ ਵਰ ਦੇ ਲਾਇਕ ਹੈਂ

੩੭ ਉਸ ਰਾਜ ਕੁਮਾਰੀ ਦੇ ਤਾਂ ਸਾਰੀਆਂ ਪਰੀਆਂ ਪੈਰਾਂ 'ਤੇ ਪੈਂਦੀਆਂ ਹਨ ।

੩੮ ਹੁਣ ਤੈਨੂੰ ਸਾਡੀ ਸਰਦਾਰ ਪਰੀ ਵਰਨਾ ਚਹੁੰਦੀ ਹੈ ।

੩੯ ਹੁਣ ਤੂੰ ਦੱਸ ਤੇਰੇ ਮਨ ਦਾ ਕੀ ਵਿਚਾਰ ਹੈ ਤੇਰੇ ਅਕਲ ਵਿਚ ਕੀ ਆਉਂਦੀ ਹੈ ?।।੫੬।।

੪੦ ਰਾਜ ਕੁਮਾਰ ਨੇ ਜਦੋਂ ਇਸ ਤਰ੍ਹਾਂ ਸੁਣਿਆ ।

੪੧ ਤਾਂ ਉਸਨੇ ਗੁੱਸੇ ਨਾਲ ਪਰੀ ਨੂੰ ਮੋੜਕੇ ਇਹ ਬਚਨ ਕਹੇ

੪੨ ਕਿ ਮੈਂ ਕਿਸੇ ਹੋਰ ਸਰਦਾਰ ਪਰੀ ਨੂੰ ਨਹੀਂ ਵਰਾਂਗਾ।

---

ਉਹ ਦੇਸ ਹੈ ਜਿਸਦਾ ਮੈਂ ਮਹਾਰਾਜਾ ਸੀ । ਹੁਣ ਨਾ ਫੌਜਾਂ ਨਾ ਖਜ਼ਾਨਾ ਨਾ ਰਾਜ ਨਾ ਦੇਸ ਮੈਂ ਤਾਂ ਇਸ ਚਮਨ ਵਿਚ ਦਿਲ ਬਹਿ-ਲਾਉਣ ਲਈ ਦਾਖਲ ਹੋਇਆ ਸੀ । ਪਰ ਹੁਣ ਤੇਰੇ ਹੁਸਨ ਦੇ ਤੀਰ ਨੇ ਵਿੰਨ ਸੁਟਿਆ ਹੈ । ਆਹ ਲੈ ਤਲਵਾਰ ਕਰ ਦੇਹ ਮੇਰੇ ਤੇ ਵਾਰ ਤਾਂ ਕਿ ਮੈਂ ਤੜਪ-ਤੜਪ ਕੇ ਜਾਨ ਤੋਂ ਹੱਥ ਧੋ ਲਵਾਂ । ਜੇ ਰਹਿਮ ਕਰੇ ਤਾਂ ਵਸਲ ਦੇ ਸ਼ਰਬਤ ਦਾ ਇਕ ਕਤਰਾ ਮੇਰੇ ਮੂੰਹ ਵਿਚ ਪਾ ਦੇਹ । ਇਹ ਸੁਣਕੇ ਹੁਸਨ ਬਾਨੋ ਨੇ ਨੇਤ੍ਰ ਉਪਰ ਚੁੱਕ ਕੇ ਵੇਖਿ-ਆ ਤੇ ਉਸ ਦੇ ਸੁੰਦਰ ਰੂਪ 'ਤੇ ਝਾਤੀ ਮਾਰੀ । ਬੀਨ 'ਤੇ ਸੱਪ ਦੇ ਮਸਤ ਹੋਣ ਵਾਂਗ ਆਪਾ ਭੁੱਲ ਗਈ । ਦੋਵੇਂ ਇਕ ਦੂਜੇ ਦੇ ਇਸ਼ਕ ਦੇ ਜਾਲ ਵਿਚ ਫਸਕੇ ਕੋਈ ਵੀ ਕਿਧਰੇ ਉਡਾਰੀ ਨਾ ਮਾਰ ਸਕਿਆ ਹੁਸਨ ਬਾਨੋ ਨੇ ਆਦਮ ਜਾਤ ਦੀ ਬੇਵਫਾਈ ਦੀ ਗੱਲ ਕੀਤੀ । ਮੈਨੂੰ ਡਰ ਹੈ ਕਿ ਸਮਾਂ ਪਾ ਕੇ ਤੂੰ ਮੈਨੂੰ ਛੱਡ ਨਾ ਜਾਵੇਂ । ਦੋਹਾਂ ਨੇ ਪੂਰੀ ਵਫਾਦਾਰੀ ਲਈ ਪੱਕੇ ਕੌਲ ਕਰਾਰ ਕਰ ਲਏ । ਉਧਰ ਦੇਵ ਸਫੈਦ ਵੀ ਹੁਸਨ ਬਾਨੋ ਤੇ ਅੱਖ ਰਖਦਾ ਸੀ । ਜਿਸ ਤੋਂ ਦੋਨਾਂ ਨੂੰ ਭੈਅ ਸੀ ਜਦੋਂ ਦਸ ਦਿਨ ਬਾਅਦ ਦੇਉ ਸਫੈਦ ਆਇਆ ਤਾਂ ਸ਼ਹਿਜਾਦਾ ਨਿਮੋਝੂਣਾ ਹੋ ਕੇ ਪੈ ਗਿਆ । ਅੰਤ ਉਸ ਤੋਂ ਬਚਨ ਲੈ ਸਾਰੀ ਗੱਲ ਦੱਸ ਦਿੱਤੀ । ਜਿਸ ਤੇ ਦੇਵ ਸਫੈਦ ਨੇ ਉਸਦੀ ਮੰਗ ਸਵੀਕਾਰ ਕਰ ਲਈ ਅਤੇ ਹੁਸਨ ਬਾਨੋਂ ਦਾ ਹੱਥ ਫੜ ਕੇ ਸ਼ਾਹ ਵਰਿਆਮ ਦੇ ਹੱਥ ਵਿਚ ਫੜਾ ਦਿੱਤਾ । (ਪਰ ਨੋਟ ਕਰਨ ਵਾਲੀ ਗੱਲ ਹੈ ਪਰੀਆਂ ਨੂੰ ਉਤਮ ਇਸਤਰੀ ਕਿਉਂ ਗਰਦਾਨਿਆ ਗਿਆ ਹੈ । ਉਹ ਅਸੂਲ ਦੀ ਉਲੰਘਣਾਂ ਨਹੀਂ ਕਰਦੀਆਂ) ਭਾਵੇਂ ਦੋਵੇਂ ਇਕ ਦੂਜੇ ਦੇ ਵਫਾ-ਦਾਰ ਇਸਤਰੀ ਪੁਰਸ਼ ਬਣ ਗਏ ਹਨ । ਦਿਉ ਸਫੈਦ ਦਾ ਭੈਅ ਸੀ ਉਹ ਵੀ ਖਤਰਾ ਦੂਰ ਹੀ ਨਹੀਂ ਹੋਇਆ ਸਗੋਂ ਪੂਰੀ ਤਰ੍ਹਾਂ ਰਜਾ ਮੰਦੀ ਹਾਸਲ ਹੋ ਗਈ ਹੈ ਪਰ ਹੁਸਨ ਬਾਨੋ ਕਹਿੰਦੀ ਹੈ ਸ਼ਾਹ ਵਰਿ-ਆਮ ਮੈਨੂੰ ਹਰਗਿਜ ਅੰਗ ਨਾ ਲਾਵੀਂ ਮਾਂ ਬਾਪ ਦੀ ਇਜਾਜਤ ਤੋਂ ਬਗੈਰ। ਮੇਰੇ ਇਹ ਗੱਲ ਲਾਇਕ ਨਹੀਂ । ਉਂਜ ਮੈ ਤੇਰੀ ਵਰ

[੧]ਲਾਗਿ ਬਿਰਹ ਸੁ ਕੁਅਰਿ ਕੇ ਮਰਿ ਹੌ ॥੫੭॥ [੨]ਦੋਹਰਾ ॥ ਲਾਗਿ ਕੁਅਰਿ ਕੇ ਬਿਰਹ ਤਨ ਬਰਿ ਹੌਂ ਦਿਨ ਅਰੁ ਰੈਨਿ ॥ [੩]ਕਹਾ ਭਯੋ ਇਹੱ ਜੌ ਪਰੀ ਨੈਕ ਨ ਲਗਿ ਹੈਂ ਨੈਨ ॥੫੮॥ [੪]ਚੌਪਈ ॥ ਕਹਾ ਪਰੀ ਇਕ ਮੋਰ ਕਹਾ ਕਰੁ ॥ [੫]ਰਾਜ ਕੁਅਰ ਤੈਂ ਰਾਜ ਪਰੀ ਬਰੁ ॥ [੬]ਰਾਜ ਕੁਅਰਿ ਕਹੁ ਬਰਿ ਕਸ ਕਰਿ ਹੈ ॥ [੭]ਪਦਮਿਨਿ ਛਾਡਿ ਹਸਤਿਨੀ ਬਰਿ ਹੈ ॥੫੯॥ [੮]ਦੋਹਰਾ ॥ ਜਾ ਸੌ ਮੇਰੋ ਹਿਤ ਲਗਾ ਵਹੈ ਹਮਾਰੀ ਨਾਰਿ ॥ [੯]ਸੁਰੀ ਆਸੁਰੀ ਪਦਮਿਨੀ ਪਰੀ ਨ ਬਰੌ ਹਜਾਰ ॥ ੬੦ ॥ [੧੦]ਚੌਪਈ ॥ ਪਰੀ ਜਤਨ ਕਰਿ ਕਰਿ ਬਹੁ ਹਾਰੀ ॥ [੧੧]ਏਕ ਬਾਤ ਤਬ ਔਰ ਬਿਚਾਰੀ ॥ [੧੨]ਜੌ ਇਹ ਕਹਤ ਵਹੈ ਹੌ ਕਰੌ ॥ [੧੩]ਬਹੁਰੋ ਛਲਿ ਯਾਹੀ ਕਹੱ ਬਰੌ ॥੬੧॥ [੧੪]ਪ੍ਰਥਮ ਪਰੀ ਜੋ ਤਹਾਂ ਪਠਾਈ ॥ [੧੫]ਵਹੈ ਆਪਨੇ ਤੀਰ ਬੁਲਾਈ ॥ [੧੬]ਤਾਹਿ ਕਹਾ ਜੁ ਕਹਾ ਮੁਰ ਕਰਿਹੈ ॥ [੧੭]ਤਬ ਤਵ ਦੈਵ ਧਾਮ ਧਨ ਭਰਿਹੈ ॥੬੨॥ [੧੮]ਯਾਹਿ ਕੁਅਰ ਮੁਹਿ ਦੇਹੁ ਮਿਲਾਈ ॥ [੧੯]ਹੌ ਯਾ ਪਰ ਜਿਯ ਤੇਂ ਉਰਝਾਈ ॥ [੨੦]ਕਹਾ ਹਮਾਰਾ ਕਰੈ ਪਯਾਰੀ ॥ [੨੧]ਤੂੰ ਸਾਹਿਬ ਮੈਂ ਦਾਸ ਤਿਹਾਰੀ ॥੬੩॥ [੨੨]ਅੜਿਲ ॥ ਸੁਨਤ ਬਚਨ ਇਹ ਪਰੀ ਫੂਲਿ ਮਨ ਮੈਂ ਗਈ ॥ [੨੩]ਸੁਘਰ ਕੁਅਰ ਕੇ ਪਾਸ ਜਾਤ ਤਬ ਹੀ ਭਈ ॥ [੨੪]ਪਰ ਪਾਇਨ ਕਰ ਜੋਰ ਕਹਾ ਮੁਸਕਾਇਕੈ ॥ [੨੫]ਹੋ ਕਰੌ ਬਿਨਤਿ ਜੌ ਕਹੌ ਕਛੂ ਸਕੁਚਾਇਕੈ ॥੬੪॥ [੨੬]ਪ੍ਰਥਮ ਪਰੀ ਸੌ ਕੁਅਰ ਤੁਮੈਸ ਉਚਾਰਿਯਹੁ ॥ [੨੭]ਗਹਿ ਬਹਿਯਾ ਸਿਹਜਾ ਪਰ ਤਿਹ ਬੈਠਾਰਿਯਹੁ ॥ [੨੮]ਰਮ ਜੋ ਚਹੈ ਤੁਮ ਸੌ ਤਬ ਤੁਮ ਯੌ ਭਾਖਿਯਹੁ ॥ [੨੯]ਹੋ ਘਰੀ ਚਾਰਿ ਪਾਂਚਕ ਲਗਿ ਦ੍ਰਿੜ ਚਿਤ ਰਾਖਿਯਹੁ ॥੬੫॥ [੩੦]ਪ੍ਰਥਮ ਬਯਾਹ ਤਾਸੌਂ ਜੌ ਮੋਰ ਕਰਾਇ ਹੋ॥ [੩੧]ਬਰਯੋ ਚਹਹੁ ਜੌ ਮੋਹਿ ਤੌ ਤਬਹੀ ਪਇਹੌ ॥ [੩੨]ਤਾਂਹਿ ਬਰੇ ਬਿਨ ਮੈ ਨ ਤੋਹਿ ਕਯੋਂਹੂ ਬਰੋ ॥ [੩੩]ਹੋ ਨਾਤਰ ਮਾਰਿ ਕਟਾਰੀ ਉਰ ਅਬ ਹੀ ਮਰੋ ॥੬੬॥ [੩੪]ਇਹ ਬਿਧਿ ਭੇਦ ਕੁਅਰ ਦੇ ਤਾ ਕੇ ਢਿਗ ਗਈ ॥ [੩੫]ਜਿਹੱ ਤਿਹੱ ਸਹਚਰਿ ਜਾਨਿ ਪਠੇ ਇਹ ਪੈ ਦਈ ॥ [੩੬]ਮੈਂ ਕਰਿ ਜਤਨ ਅਨੇਕ ਕੁਅਰਹਿ ਰਿਝਾਇਯੋ ॥ [੩੭]ਹੋ ਤੁਮ ਸੌ ਕਰਨ ਕਲੋਲ ਕਬੂਲ ਕਰਾਇਯੋ ॥੬੭॥ [੩੮]ਚੌਪਈ ॥ ਸਾਹ ਪਰੀ ਕਹ ਲੈ ਤਹੱ ਆਈ ॥ [੩੯]ਜਹਾਂ ਕੁਅਰ ਕੀ ਸੇਜ ਸੁਹਾਈ ॥ [੪੦]ਤਹਾਂ ਕਪੂਰ ਅਰਗਜਾ ਮਹਕੈ ॥ [੪੧]ਬਾਂਧੀ ਧੁਜਾ ਧਾਮ ਪਰ ਲਹਕੈ ॥੬੮॥ [੪੨]ਇਹ ਬਿਧਿ ਦੀਨਾ ਕੁਅਰ ਮਿਲਾਈ ॥ [੪੩]ਬੈਠੇ ਦੋਊ ਸੇਜ ਪਰ ਜਾਈ ॥ [੪੪]ਤਹੱ ਤੇ ਜਬੈ ਸਖੀ ਤਰਿ ਗਈ ॥ [੪੫]ਕਾਮ ਕਰਾ ਤਾ ਕੇ ਤਨ ਭਈ ॥੬੯॥ [੪੬]ਕਾਮ ਪਰੀ ਕਹੱ ਜਬੈ ਸੰਤਾਯੋ ॥ [੪੭]ਹਾਥ ਕੁਅਰ ਕੀ ਓਰ ਚਲਾਯੋ ॥ [੪੮]ਬਿਹਸਿ ਕੁਅਰ ਇਹ

---

ਦੀ ਹੋ ਗਈ ਹਾਂ ਪਰ ਮੈਂ ਮਾਤਾ ਪਿਤਾ ਤੋਂ ਆਗਿਆ ਲੈਣ ਘਰ ਜਾਵਾਂਗੀ ਤਦ ਹੀ ਤੇਰੇ ਨਾਲ ਅੰਗ ਛੁਹਾਵਾਂਗੀ ਉਧਰ ਫਾਰਸ ਸ਼ਹਿਰ ਵਿਚ ਸ਼ਾਹ ਬਹਿਰਾਮ ਦੇ ਗੁੰਮ ਹੋ ਜਾਣ ਤੇ ਵਜੀਰ ਨੂੰ ਗੱਦੀ ਤੇ ਬਿਠਾ ਦਿੱਤਾ ਗਿਆ । ਜਿਸ ਨੇ ਪਰਜਾ ਨਾਲ ਅੱਤਿਆਚਾਰ ਕੀਤੇ । ਸ਼ਾਹ ਬਹਿਰਾਮ ਦੇ ੭ ਮਹੱਲ ਸਨ ਅਤੇ ੬ ਮਹੱਲਾਂ ਤੇ ਵਜੀਰ ਕਾਬਜ ਹੋ ਗਿਆ । ਪਰ ਸੱਤਵੀਂ ਰਾਣੀ ਨੇ ਉਸਨੂੰ ਅੰਦਰ ਨਾ ਆਉਣ ਦਿੱਤਾ । ਜਿਸ ਦਿਨ ਸ਼ਾਹ ਬਹਿਰਾਮ ਨੂੰ ਦੇਊ ਚੁੱਕ ਕੇ ਲੈ ਗਿਆ ਹੈ ਉਸੇ ਦਿਨ ਉਸ ਰਾਣੀ ਦੇ ਪੁੱਤਰ ਨੇ ਜਨਮ ਲਿਆ ਸੀ । ਅਤੇ ਉਸਨੇ ਵਜੀਰ ਨੂੰ ਲਿਖ ਕੇ ਭੇਜ ਦਿੱਤਾ ਸੀ ਕਿ ਜੇ ਤੂੰ ਜਬਰੀ ਮੇਰੇ ਦਰ ਦੇ ਅੰਦਰ ਆਉਣ ਦੀ ਹਿੰਮਤ ਕੀਤੀ ਤਾਂ ਮੈਂ ਆਪ ਮਰ ਜਾਵਾਂਗੀ ਤੇ ਨਾਲ ਹੀ ਤੈਨੂੰ ਵੀ ਮਾਰ ਦਿਆਂਗੀ । ਇਹ ਪੜ੍ਹਕੇ ਉਸ ਜਾਲਮ ਵਜੀਰ ਨੇ ਉਸਦੇ ਪੁੱਤਰ ਨੂੰ ਕਤਲ ਕਰਨ ਦੀ ਸਲਾਹ ਕੀਤੀ ਜੋ ਬਾਕੀ ਵਜੀਰਾ ਵੱਲੋਂ ਰੋਕਿਆ ਗਿਆ ਫਿਰ ਇਸ ਨੇ ਮਾਂ ਤੇ ਪੁੱਤਰ ਦੋਵਾਂ ਨੂੰ ਕੈਦਖਾਨੇ ਵਿਚ ਪਾ ਦਿੱਤਾ ਅਤੇ ਅੱਠ ਪਹਿਰ ਪਿੱਛੋਂ ਇਕ ਰੋਟੀ ਤੇ ਇਕ ਪਿਆਲਾ ਪਾਣੀ ਉਹਨਾਂ ਨੂੰ ਮੁਕੱਰਰ ਕਰ ਦਿੱਤਾ । ਇਸ ਤਰ੍ਹਾਂ ਪੰਜ ਸਾਲ ਬੀਤ ਗਏ ਜਦ

੧ ਮੈਂ ਤਾਂ ਉਸ ਰਾਜ ਕੁਮਾਰੀ ਦੇ ਵਿਯੋਗ ਵਿਚ ਹੀ ਮਰ ਜਾਵਾਂਗਾ ॥੫੭॥

੨ ਦੋਹਰਾ ॥ ਕੁਮਾਰੀ ਦੇ ਤਨ ਦੇ ਵਿਯੋਗ ਵਿਚ ਦਿਨ ਰਾਤ ਸੜਦਾ ਹਾਂ ।

੩ ਕੀ ਹੈ ਇਹ ਪਰੀ ? ਜੋ ਜ਼ਰਾ ਵੀ ਮੇਰੇ ਨੇਤਰਾਂ ਨੂੰ ਨਹੀਂ ਸੁਖਾਉਂਦੀ ॥੫੮॥

੪ ਚੌਪਈ॥ ਪਰੀ ਨੇ ਕਿਹਾ ਮੇਰੀ ਇਕ ਗੱਲ ਵੱਲ ਧਿਆਨ ਦੇਹ ।

੫ ਤੂੰ ਹੈ ਰਾਜ ਕੁਮਾਰ ਇਸ ਕਰਕੇ ਤੂੰ ਰਾਜ ਪਰੀ ਨੂੰ ਹੀ ਵਰ ।

੬ ਰਾਜ ਕੁਮਾਰੀ ਨੂੰ ਵਿਆਹ ਕੇ ਕੀ ਕਰੇਗਾ ?

੭ ਕੀ ਤੂੰ ਪਦਮਣੀ ਨੂੰ ਛੱਡ ਕੇ ਹਸਤਨੀ (ਸਡੌਲਣ) ਨੂੰ ਵਿਆਹੇਂਗਾ ?॥੫੯॥

੮ ਦੋਹਰਾ ॥ ਰਾਜ ਕੁਮਾਰ ਕਹਿੰਦਾ ਹੈ ਕਿ ਜਿਸ ਦੇ ਨਾਲ ਮੇਰਾ ਹਿੱਤ ਲੱਗਾ ਹੈ ਉਹੀ ਮੇਰੀ ਇਸਤਰੀ ਹੈ ।

੯ ਹੋਹ ਸੁਰੀ ਅਸੁਰੀ ਪਦਮਣੀ ਭਾਵੇਂ ਹਜਾਰ ਪਰੀ ਹੋਵੇ ਉਹ ਮੈਂ ਨਹੀਂ ਵਰਾਂਗਾ ॥੬੦॥

੧੦ ਚੌਪਈ ॥ ਇਸ ਤਰ੍ਹਾਂ ਉਹ ਪਰੀ ਅਨੇਕਾਂ ਯਤਨ ਕਰਕੇ ਹਾਰ ਗਈ ।

੧੧ ਫਿਰ ਇਕ ਗੱਲ ਉਸਨੇ ਹੋਰ ਸੋਚੀ ।

੧੨ ਜੋ ਕੁਝ ਇਹ ਕਹਿੰਦਾ ਹੈ ਮੈਂ ਉਹੀ ਕਰਾਂ ।

੧੩ ਫਿਰ ਇਕ ਧੋਖਾ (ਛਲ) ਕਰਕੇ ਰਾਜ ਪਰੀ ਨੂੰ ਇਸਦੇ ਨਾਲ ਵਿਆਹ ਕਰ ਦੇਵਾਂ ॥੬੧॥

੧੪ ਜਿਹੜੀ ਪਰੀ ਨੂੰ ਪਹਿਲਾਂ ਭੇਜਿਆ ਸੀ ।

੧੫ ਉਸੇ ਨੂੰ ਆਪਣੇ ਕੋਲ ਬੁਲਾ ਲਿਆ ।

੧੬ ਉਸਨੂੰ ਕਿਹਾ ਕਿ ਜੋ ਮੈਂ ਕਹਿੰਦੀ ਹਾਂ ਜੇ ਤੂੰ ਉਹ ਕੰਮ ਕਰੇਂ ।

੧੭ ਤਾਂ ਪਰਮ ਪਿਤਾ ਤੇਰਾ ਘਰ ਧਨ ਨਾਲ ਭਰ ਦੇਵੇਗਾ ॥੬੨॥

੧੮ ਮੈਨੂੰ ਉਸ ਸ਼ਹਿਜਾਦੇ ਨਾਲ ਮਿਲਾ ਦੇਹ ।

੧੯ ਮੈਂ ਆਪਣੇ ਦਿਲ ਵਿਚ ਪ੍ਰੇਸ਼ਾਨ ਹਾਂ ।

੨੦ ਹੇ ਪਿਆਰੀ ਭੈਣ, ਜੇ ਤੂੰ ਮੇਰੀ ਗੱਲ ਮੰਨੇ ।

੨੧ ਫਿਰ ਤਾਂ ਤੂੰ ਮੇਰੀ ਮਾਲਕ ਹੈਂ ਮੈਂ ਤੇਰੀ ਸੇਵਕ ਹਾਂ।੬੩।

੨੨ ਅੜਿੱਲ ॥ ਇਹ ਗੱਲ ਸੁਣਕੇ ਪਰੀ ਦੇ ਮਨ ਵਿਚ ਹੂਕ ਚੜ੍ਹ ਗਈ ।

੨੩ ਅਤੇ ਰਾਜ ਕੁਮਾਰ ਦੇ ਪਾਸ ਚਲੀ ਗਈ ।

੨੪ ਜਾ ਕੇ ਪੈਰਾਂ ਤੇ ਸਿਰ ਰੱਖ ਦਿੱਤਾ ਤੇ ਹੱਥ ਜੋੜ ਕੇ ਮੁਸ-ਕਰਾ ਕੇ ਕਿਹਾ ।

੨੫ ਕਿ ਮੈਂ ਅਧੀਨਗੀ ਨਾਲ ਇਕ ਬੇਨਤੀ ਕਰਦੀ ਹਾਂ, ਜੇ ਤੁਸੀਂ ਆਗਿਆ ਦੇਵੋ ਤਾਂ ।

੨੬ ਐ ਸ਼ਹਿਜਾਦਾ, ਪਹਿਲੀ ਪਰੀ ਨੂੰ ਤੁਸੀਂ ਇਉਂ ਕਹਿਣਾ

੨੭ ਜਦ ਕੋਲ ਆਵੇ ਤਾਂ ਬਾਂਹ ਤੋਂ ਫੜਕੇ ਸੇਜ 'ਤੇ ਬਿਠਾ ਲੈਣਾ ।

੨੮ ਜਦ ਤੇਰੇ ਨਾਲ ਰਮਣਾ ਚਾਹੇ ਤਾਂ ਤੁਸੀਂ ਇਉਂ ਕਹਿਣਾ

੨੯ ਪੰਜ ਚਾਰ ਘੜੀ ਆਪਣੇ ਚਿੱਤ 'ਤੇ ਕਾਬੂ ਰੱਖਣਾ।੬੫॥

੩੦ ਅਤੇ ਕਹਿਣਾ ਕਿ ਪਹਿਲਾਂ ਜੇ ਤੂੰ ਮੇਰਾ ਵਿਆਹ ਰਾਜ ਕੁਮਾਰੀ ਨਾਲ ਕਰਵਾ ਦੇਵੇਂ ।

੩੧ ਤੈਨੂੰ ਮੈਂ ਤਾਂ ਹੀ ਵਰਾਂਗਾਂ ਜੇ ਤੂੰ ਪਹਿਲਾਂ ਮੇਰਾ ਵਿਆਹ ਉਸ ਨਾਲ ਕਰਵਾਏਂਗੀ ।

੩੧ ਉਸਨੂੰ ਵਰੇ ਬਿਨਾਂ ਮੈਂ ਤੈਨੂੰ ਕਿਵੇਂ ਵੀ ਨਹੀਂ ਵਰਾਂਗਾ ।

੩੩ ਨਹੀਂ ਤਾਂ ਹੁਣੇ ਕਟਾਰੀ ਮਾਰ ਕੇ ਮਰ ਜਾਵਾਂਗਾ।੬੬॥

੩੪ ਇਉਂ ਰਾਜ ਕੁਮਾਰ ਨੂੰ ਸਿਖਾ ਕੇ ਵਿਚੋਲਣ ਪਰੀ ਦੂਜੀ ਪਰੀ ਕੋਲ ਚਲੀ ਗਈ ।

੩੫ ਇਕ ਗੋਲੀ ਉਸ ਕੋਲ ਭੇਜ ਕੇ ਬੁਲਾ ਲਈ ਤੇ ਕਿਹਾ ।

੩੬ ਮੈਂ ਅਨੇਕ ਯਤਨ ਕਰਕੇ ਰਾਜਕੁਮਾਰ ਨੂੰ ਖੁਸ਼ ਕੀਤਾ ਹੈ

੩੭ ਤੇਰੇ ਨਾਲ ਮਿਲਾਪ ਕਰਨ ਲਈ ਉਸ ਨੂੰ ਮਨਾ ਲਿਆ ਹੈ ॥੬੭॥

੩੮ ਚੌਪਈ ॥ ਸ਼ਾਹ ਪਰੀ ਨੂੰ ਉਥੇ ਲੈ ਆਈ ।

੩੯ ਜਿਥੇ ਰਾਜਕੁਮਾਰ ਦੀ ਸੇਜ ਵਿਛੀ ਹੋਈ ਸੀ ।

੪੦ ਉਥੇ ਕਪੂਰ ਅਤੇ ਅਗਰਬੱਤੀਆਂ ਮਹਿਕਦੀਆਂ ਸਨ ।

੪੧ ਰਾਜਧਾਨੀ 'ਤੇ ਬੰਨਿਆਂ ਝੰਡਾ ਲਹਿਰਾ ਰਿਹਾ ਸੀ।੬੮॥

੪੨ ਇਉਂ ਰਾਜਕੁਮਾਰ ਨਾਲ ਮਿਲਾ ਦਿੱਤੀ ।

੪੩ ਦੋਵੇਂ ਸੇਜ ਉਪਰ ਜਾ ਕੇ ਬੈਠ ਗਏ ।

੪੪ ਜਦ ਮਿਲਾਉਣ ਵਾਲੀ ਗੋਲੀ ਚਲੀ ਗਈ ।

੪੫ ਤਾਂ ਪਰੀ ਦੇ ਤਨ ਵਿਚ ਕਾਮ ਵਾਸ਼ਨਾ ਪ੍ਰਬਲ ਹੋ ਗਈ

੪੬ ਜਦ ਕਾਮ ਨੇ ਪਰੀ ਨੂੰ ਦੁਖੀ ਕੀਤਾ ।

੪੭ ਤਾਂ ਉਸ ਨੇ ਰਾਜ ਕੁਮਾਰ ਵੱਲ ਹੱਥ ਵਧਾਏ ।

੪੮ ਅੱਗੋਂ ਰਾਜਕੁਮਾਰ ਨੇ ਇਸ.....

---

ਇਹ ਸਾਰਾ ਸੀਨ ਸੁੱਤੇ ਪਏ ਸ਼ਾਹ ਬਹਿਰਾਮ ਨੇ ਸੁਪਨੇ ਵਿਚ ਵੇਖਿਆ ਤਾਂ ਦੇਵ ਸਫੈਦ ਨੂੰ ਬੇਨਤੀ ਕੀਤੀ ਕਿ ਤੂੰ ਮੈਨੂੰ ਮੇਰੇ ਵਤਨ ਪਹੁੰਚਾ ਦੇ ਨਾਲੇ ਸਾਰੀ ਵਿਥਿਆ ਖੋਲ੍ਹ ਕੇ ਦੱਸੀ । ਦੇਉ ਸਫੈਦ ਨੇ ਸ਼ਾਹ ਬਹਿਰਾਮ ਅਤੇ ਹੁਸਨ ਬਾਨੋ ਨੂੰ ਉਸਦੇ ਸ਼ਹਿਰ ਪੰਹੁੰਚਾ ਦਿਤਾ। ਜਿਥੇ ਉਸਨੇ ਇਕ ਸੁਨਿਆਰੇ ਦੇ ਘਰ ਡੇਰਾ ਕੀਤਾ। ਜਿਸ ਤੋਂ ਸਾਰੀ ਹਾਲਤ ਪੁੱਛੀ । ਜਿਸ ਨੂੰ ਸੁਣ ਕੇ ਉਸ ਦਾ ਲੂੰ ਲੂੰ ਕੰਡਾ ਬਣ ਗਿਆ । ਉਧਰ ਹੁਸਨ ਬਾਨੋ ਪੇਟ ਤੋਂ ਭੁੱਖੀ ਸੀ । ਮਾਸ ਤੋਂ ਬਿਨਾਂ ਖਾਣਾ ਨਹੀਂ ਸੀ ਖਾਂਦੀ। ਸ਼ਾਹ ਬਹਿਰਾਮ ਸ਼ਿਕਾਰ ਕਰਨ ਲਈ ਤੁਰ ਗਿਆ । ਇਧਰ ਹੁਸਨ ਬਾਨੋ 'ਤੇ ਵਜੀਰ ਦੀ ਨਿਗਾਹ ਪੈ ਗਈ । ਉਸ ਨੇ ਫੜਨ ਲਈ ਬੰਦੇ ਭੇਜ ਦਿਤੇ । ਜਦ ਹੁਸਨ ਬਾਨੋ ਨੇ ਮੁਸੀਬਤ ਦੇਖੀ ਤਾਂ ਬਕਤ੍ਰ ਪਹਿਨਕੇ ਉੱਡ ਗਈ ਅਤੇ ਜਾਂਦੀ ਹੋਈ ਸਵਰਨਕਾਰ ਨੂੰ ਕਹਿ ਗਈ ਕਿ ਮੈਂ ਆਪਣੇ ਵਤਨ ਮਾਪਿਆਂ ਕੋਲ ਚੱਲੀ ਹਾਂ । ਉਹ ਬੜੀ ਦੂਰ ਹੈ । ਮੇਰੇ ਵੱਲੋਂ ਮੇਰੇ ਪਤੀ ਨੂੰ ਹੱਥ ਬੰਨ੍ਹ ਕੇ ਕਹਿਣਾ ਕਿ ਮੇਰੀ ਮੁਹੱਬਤ ਹੈ ਤਾਂ 'ਸਬਜ ਸ਼ਹਿਰ' ਵਿਚ ਆ ਕੇ ਮੈਨੂੰ ਮਿਲ ਪਵੇ, ਜੇ ਮੈਨੂੰ ਆ ਮਿਲੇ ਤਾਂ ਮੈਂ ਉਸ ਨੂੰ ਮਰਦ ਜਾਣਾਂਗੀ । ਇਧਰ ਸ਼ਾਹ ਬਹਿਰਾਮ ਦਾ ਆਉਣਾ ਸੁਣ ਕੇ ਲੋਕਾਂ ਨੂੰ ਬੜੀ ਖੁਸ਼ੀ ਹੋਈ । ਪਰ ਨਮਕ ਹਰਾਮੀ ਵਜੀਰ ਨੇ ਫੌਜਾਂ ਨੂੰ ਹੁਕਮ ਦਿਤਾ ਕਿ ਸਾਹ ਬਹਿਰਾ-ਮ ਜਿਥੇ ਮਿਲੇ, ਉਥੇ ਉਸਨੂੰ ਕਤਲ ਕਰ ਦਿਉ । ਉਸ ਸਵਰਨਕਾਰ ਨੇ ਹੌਸਲਾ ਕਰ ਕੇ ਜਗਲ ਵਿਚ ਜਾ ਕੇ ਸ਼ਹਿਜਾਦੇ ਨੂੰ ਸਾਰੀ ਗੱਲ ਦੱਸੀ ਅਤੇ ਹੁਸਨ ਬਾਨੋ ਦਾ ਸੁਨੇਹਾ ਦਿਤਾ । ਸ਼ਹਿਜਾਦੇ ਨੇ ਸੋਚਿ-ਆ ਕਿ ਵਜੀਰ ਦਾ ਟਾਕਰਾ ਕਿਵੇਂ ਕੀਤਾ ਜਾਵੇ ਕਿਉਂਕਿ ਉਸਦੇ ਹੱਥ ਵਿਚ ਬਾਦਸ਼ਾਹੀ ਲਗਾਮ ਸੀ । ਅਚਾਨਕ ਸ਼ਹਿਜਾਦੇ ਨੂੰ ਯਾਦ ਆਇਆ ਕਿ ਦਿਉ ਸਫੈਦ ਨੇ ਆਪਣੇ ਤਨ ਤੋਂ ਇਕ ਵਾਲ ਪੁੱਟਕੇ ਉਸ ਨੂੰ ਦਿਤਾ ਸੀ ਕਿ ਜੇ ਕੋਈ ਮੁਸੀਬਤ ਆਵ ਤਾਂ ਇਸ ਵਾਲ ਨੂੰ ਧੁਖਾ ਦੇਵੀਂ । ਮੈਂ ਉਸੇ ਵੇਲੇ ਹਾਜਰ ਹੋ ਜਾਵਾਂਗਾ । ਜਦ ਸ਼ਹਿਜਾਦੇ ਨੇ ਵਾਲ ਧੁਖਾਇਆ ਤਾਂ ਪਹਾੜ ਕੱਦ ਦਿਉ ਫੌਜਾਂ ਪਹੁੰਚ ਗਈਆਂ ਅਤੇ ਸ਼ਹਿਜਾਦੇ ਤੋਂ ਆਗਿਆ ਲੈਕੇ ਸਭ ਦੁਸ਼ਮਣ ਖਤਮ ਕਰ ਦਿਤੇ । ਮਾਂ ਪੁੱਤਰ ਨੂੰ ਭੋਰੇ ਵਿਚੋਂ ਕੱਢ ਕੇ ਪੁੱਤਰ ਨੂੰ ਰਾਜ ਗੱਦੀ 'ਤੇ ਬਿਠਾ ਦਿੱਤਾ ਅਤੇ ਸ਼ਾਹ ਬਹਿਰਾਮ ਨੂੰ ਫਿਰ ਆਪਣੇ ਨਾਲ ਹੀ ਲੈ ਗਏ । (ਪਾਠਕ ਜਨ ਧਿਆਨ ਨਾਲ ਵਾਚਣ । ਉਧਾਹਰਨ ਮੌਕੇ ਦੀ

ਭਾਂਤਿ ਉਚਾਰੀ ॥ [੧]ਕਹੌ ਬਾਤ ਤੁਹਿ ਸੁਨਹੁ ਪਯਾਰੀ ॥੭॥ [੨]ਪ੍ਰਥਮ ਮੋਹਿ ਤੁਮ ਤਾਹਿ ਮਿਲਾਵਹੁ ॥ [੩]ਬਹੁਰਿ ਭੋਗ ਮੁਰਿ ਸੰਗ ਕਮਾਵਹੁ ॥ [੪]ਪਹਿਲੇ ਬਰੋ ਵਹੈ ਬਰ ਨਾਰੀ ॥ [੫]ਵਹ ਇਸਤ੍ਰੀ, ਤੈ ਯਾਰ ਹਮਾਰੀ ॥੭੧॥ [੬]ਅੜਿਲ ॥ ਕਰਿ ਹਾਰੀ ਬਹੁ ਜਤਨ ਨ ਤਿਹੱ ਰਤਿ ਵਹਿ ਦਈ ॥ [੭]ਜੁ ਕਛੁ ਬਖਾਨੀ ਕੁਅਰ ਵਹੈ ਮਾਨਤ ਭਈ ॥ [੮]ਪੱਛਨ ਪਰ ਬੈਠਾਇ ਤਾਹਿ ਲੈ ਗੀ ਤਹਾਂ ॥ [੯]ਹੋ ਪਿਯ ਪਿਯ ਰਟਤ ਬਿਹੰਗ ਜਮੋਂ ਕੁਅਰਿ ਪਰੀ ਜਹਾਂ ॥੭੨॥ [੧੦]ਚਿੱਤ੍ਰ ਜਵਨ ਕੋ ਹੇਰਿ ਮੁਹੱਬਤਿ ਲਗਤ ਭੀ ॥ [੧੧]ਤਾ ਕੋ ਦਰਸ ਪ੍ਰਤੱਛਿ ਜਬੈ ਪਾਵਤ ਭਈ ॥ [੧੨]ਕੁਅਰਿ ਚਹਤ ਜੋ ਹੁਤੀ ਬਿਧਾਤੈ ਸੋ ਕਰੀ ॥ [੧੩]ਹੋ ਬਨ ਬਸੰਤ ਕੀ ਭਾਂਤਿ ਸੁ ਝਰਿ ਝਰਿ ਭੀ ਹਰੀ ॥੭੩॥ [੧੪]ਚੌਪਈ ॥ ਜਬ ਦਰਸਨ ਤ੍ਰਿਯ ਕਾ ਪਿਯ ਕਰਾ ॥ [੧੫]ਖਾਨ ਪਾਨ ਆਗੇ ਲੈ ਧਰਾ ॥ [੧੬]ਬਿਬਿਧ ਬਿਧਨ ਕੇ ਅਮਲ ਮੰਗਾਏ ॥ [੧੭]ਬੈਠਿ ਕੁਅਰਿ ਕੇ ਤੀਰ ਚੜ੍ਹਾਏ ॥੭੪॥ [੧੮]ਤਾਹੂ ਕੋ ਬਹੁ ਕੈਫ ਪਿਵਾਈ ॥ [੧੯]ਬਹੁਰੋ ਲਖੋ ਗਰੇ ਸੋ ਲਾਈ ॥ [੨੦]ਆਸਨ ਚੁੰਬਨ ਬਹੁ ਬਿਧਿ ਕੀਏ॥ [੨੧]ਚਿਤ ਕੇ ਤਾਪ ਬਿਦਾ ਕਰਿ ਦੀਏ ॥੭੫॥ [੨੨]ਦੋਹਰਾ ॥ ਕੁਅਰਿ ਸਜਨ ਸੋ ਰਤਿ ਕਰਤ ਰੀਝਿ ਰਹੀ ਮਨ ਮਾਹਿ ॥ [੨੩]ਵਹਿ ਦਿਨ ਪੂਜਾ ਰੁਦ੍ਰ ਕੀ ਭੂਲਿ ਕਰੀ ਤਿਨ ਨਾਹਿ ॥੭੬॥ [੨੪]ਚੌਪਈ ॥ ਕੁਅਰਿ ਕੁਅਰ ਕੇ ਸੰਗ ਸਿਧਾਈ ॥ [੨੫]ਏਕ ਬਿਵਤ ਮਨ ਮਾਹਿ ਪਕਾਈ ॥ [੨੬]ਇਕ ਦੂਰਬਲ ਤ੍ਰਿਯ, ਨਿਕਟ ਬੁਲਾਇਸਿ ॥ [੨੭]ਕਾਨ ਲਾਗਿ ਤਿਹ ਮੰਤ੍ਰ ਸਿਖਾਇਸਿ ॥੭੭॥ [੨੮]ਅਪਨੀ ਠੌਰ ਤਾਂਹਿ ਬੈਠਾਯੋ ॥ [੨੯]ਤਾਂਹਿ ਭਲੀ ਬਿਧਿ ਚਰਿਤ ਸਿਖਾਯੋ ॥ [੩੦]ਸਭ ਸਖਿਯਨ ਜਬ ਤਾਹਿ ਨਿਹਾਰਾ ॥ [੩੧]ਤਿਨ ਤ੍ਰਿਯ ਤਬ ਇਹ ਭਾਂਤਿ ਉਚਾਰਾ॥੭੮॥ [੩੨]ਮੈ ਸਿਵ ਪੂਜਨ ਕਾਲਿ ਨ ਗਈ॥ [੩੩]ਤਾ ਤੇ ਸ੍ਰਾਪ ਰੁਦ੍ਰ ਮੁਹਿ ਦਈ॥ [੩੪]ਯਾ ਤੇ ਅਵਰ ਬਰਨ ਹ੍ਵੈ ਗਯੋ ॥ [੩੫]ਗੋਰ ਬਰਨ ਤੇ ਸਾਂਵਰ ਭਯੋ ॥੭੯॥ [੩੬]ਸਭ ਸਖਿਯਨ ਇਹ ਭਾਂਤਿ ਸੁਨਾ ਜਬ ॥ [੩੭]ਮਿਲਿ ਰਾਜਾ ਪਹਿ ਜਾਤ ਭਈ ਸਬ ॥ [੩੮]ਸਭ ਬ੍ਰਿਤਾਂਤ ਕਹਿ ਤਾਂਹਿ ਸੁਨਾਯੋ ॥ [੩੯]ਦੁਹਿਤਹਿ, ਤਾਤ ਬਿਲੋਕਨ ਆਯੋ ॥੮੦॥ [੪੦]ਅਨਤ ਬਰਨ ਰਾਜੈ ਜਬ ਲਹਾ ॥ [੪੧]ਇਹ ਬਿਧਿ ਸੋ ਰਾਨੀ ਤਨ ਕਹਾ॥ [੪੨]ਕਹਾ ਭਯੋ ਇਹ ਰਾਜ ਦੁਲਾਰੀ॥ [੪੩]ਗੋਰੀ ਹਤੀ ਹ੍ਵੈ ਗਈ ਕਾਰੀ॥੮੧॥ [੪੪]ਦੋਹਰਾ॥ ਬਿਰਧ ਤਰੁਨਿ ਤੇ ਹ੍ਵੈ ਗਈ ਭਈ ਗੋਰਿ ਤੇ ਸ੍ਯਾਮਿ॥ [੪੫]ਸੱਤਿ ਸ੍ਰਾਪ ਸਿਵ ਐਸੋਈ ਜਪੋ ਸਕਲ ਸਭ ਜਾਮ ॥ ੮੨ ॥ [੪੬]ਚੌਪਈ ॥ ਮੂਰਖ ਰਾਜ, ਬਾਤ ਨਹਿ ਜਾਨੀ ॥ [੪੭]ਔਰ ਨਾਰਿ, ਦੁਹਿਤਾ ਪਹਿਚਾਨੀ ॥ [੪੮]ਬਿਰਹ ਮਤੀ, ਮਿਤਵਾ ਸੰਗ ਗਈ ॥ [੪੯]ਬਹੁ ਬਿਧਿ ਭੋਗ ਕਮਾਵਤ ਭਈ ॥੮੩॥ [੫੦]ਅੜਿਲ ॥ ਇਕ ਦਿਨ

☛ ਹੈ । ਲੋਕ ਅੰਜਨ ਅਤੇ ਪਰੀ ਦੇਸ਼ ਕਿੱਥੇ ਅਤੇ ਕਿੰਨਾਂ ਵਿਸ਼ਾਲ ਹੈ । ਇਹ ਸਭ ਕੁਝ ਅੱਗੇ ਦੇਖੋ) ਹੁਸਨ ਬਾਨੋ, ਸੁਲੇਮਾਨ ਨਬੀ ਦੇ ਸਬਜ ਸ਼ਹਿਰ ਵਿਚ ਪੇਕੇ ਘਰ ਪਹੁੰਚ ਗਈ । ਸਾਹ ਬਹਿਰਾਮ ਪੁੱਤਰ ਨੂੰ ਰਾਜ ਦੇ ਕੇ ਸਫੈਦ ਦਿਉ ਨਾਲ ਉਸ ਬਾਗ ਵਿਚ ਆ ਗਿਆ ਜਿਥੇ ਉਹ ਹੁਸਨ ਬਾਨੋ ਦੇ ਨਾਲ ਬ੍ਰਮਚਾਰੀ ਰੂਪ ਵਿਚ ਵਸਦੇ ਸੀ । ਹੁਸਨ ਬਾਨੋ ਦੇ ਮਾਪਿਆਂ ਨੇ ਜਦ ਉਸ ਦੀ ਸ਼ਾਦੀ ਦੀ ਗੱਲ ਤੋਰੀ ਤਾਂ ਹੁਸਨ ਬਾਨੋ ਨੇ ਆਦਮ ਜਾਤ ਦੇ ਸੁੰਦਰ ਸ਼ਹਿਜਾਦੇ ਨਾਲ ਸ਼ਾਦੀ ਕਰਾਉਣ ਦੀ ਜਿਦ ਕੀਤੀ । ਪਿਤਾ ਨੇ ਕਰੋਧ ਵਿਚ ਆ ਕੇ ਉਸ ਨੂੰ ਹੱਥਕੜੀਆਂ ਬੇੜੀਆਂ ਪਾ ਕੇ ਕੈਦ ਕਰ ਦਿਤਾ ਕਿ ਕਿਤੇ ਆਪਣੀ ਮਰਜੀ ਨਾਲ ਚਲੀ ਨਾ ਜਾਵੇ । ਉਧਰ ਸ਼ਹਿਜਾਦੇ ਨੇ ਸੁਫਨੇ ਵਿਚ ਹੁਸਨ ਬਾਨੋ ਦੀ ਇਹ ਹਾਲਤ ਦੇਖੀ ਤਾਂ ਉਸ ਦੀਆਂ ਚੀਕਾਂ ਨਿਕਲ ਗਈਆਂ । ਉਸ ਨੇ ਦਿਉ ਸਫੈਦ ਤੋਂ ਸਬਜ ਸ਼ਹਿਰ ਦਾ ਟਿਕਾਣਾ ਪੁੱਛਿਆ । ਪਰ ਉਸਨੇ ਅਣਜਾਣਤਾ ਦੱਸੀ । ਫਿਰ ਦਿਉ ਸਫੈਦ ਨੇ ਸਹਿਜਾਦੇ ਨੂੰ ਇਕ ਪੱਤਰ ਲਿਖ ਕੇ ਦਿਤਾ ਅਤੇ ਇਕ ਤਖਤ ਉਤੇ ਬਿਠਾ ਕੇ ਆਪਣੇ ਭਰਾ ਸੁਰਖਾਸ ਵੱਲ ਭੇਜ ਦਿਤਾ, ਜੋ ਕੋਹਕਾਫ ਦੇ ਵਿਚ ਰਹਿੰਦਾ ਸੀ। ਪਰ ਉਸ ਕੋਲੋਂ ਵੀ ਸਬਜ ਸ਼ਹਿਰ ਦੀ ☛

......ਤਰ੍ਹਾਂ ਕਿਹਾ ।
੧ ਐ ਪਿਆਰੀ ਸੁਣ ਮੈਂ ਤੈਨੂੰ ਗੱਲ ਕਹਿੰਦਾ ਹਾਂ ॥੭੦।
੨ ਪਹਿਲਾਂ ਤੂੰ ਮੈਨੂੰ ਉਸਦੇ ਨਾਲ ਮਿਲਾ ਦੇਹ ।
੩ ਫਿਰ ਮੇਰੇ ਨਾਲ ਮਿਲਾਪ ਕਰ ਲੈਣਾ।
੪ ਪਹਿਲਾਂ ਮੈਂ ਉਸ ਸ੍ਰੇਸ਼ਟ ਇਸਤਰੀ ਨੂੰ ਵਿਆਹਵਾਂਗਾ ।
੫ ਉਹ ਮੇਰੀ ਧਰਮ-ਪਤਨੀ ਹੋਵੇਗੀ ਅਤੇ ਤੂੰ ਮੇਰੀ ਮਿੱਤਰ ਹੀ ਰਹੇਂਗੀ ॥੭੧.।
੬ ਅੜਿਲ ॥ ਬਹੁਤ ਜਤਨ ਕਰ ਕਰ ਕੇ ਹਾਰ ਗਈ ਪਰ ਸ਼ਹਿਜਾਦੇ ਨੇ ਉਸਨੂੰ ਆਪਣੇ ਨਾਲ ਮਿਲਣ ਨਹੀਂ ਦਿੱਤਾ
੭ ਆਖਰ ਜੋ ਕੁਝ ਉਸ ਨੇ ਕਿਹਾ ਉਹੀ ਕੁਝ ਕਰਨਾ ਮੰਨ ਗਈ ।
੮ ਆਪਣੇ ਖੰਭਾਂ ਤੇ ਬਿਠਾ ਕੇ ਰਾਜੇ ਨੂੰ ਉਥੇ ਲੈ ਗਈ ।
੯ ਜਿੱਥੇ ਕੁਮਾਰੀ ਪੀਘ ਪੀਘ ਦੀ ਰਟ ਪੰਛੀ ਵਾਂਗ ਲਾ ਰਹੀ ਸੀ ॥੭੨॥
੧੦ ਜਿਸਦਾ ਉਸਨੇ ਚਿਤ੍ਰ ਵੇਖਿਆ ਸੀ ਜਦੋਂ ਉਹ ਸਾਹਮਣੇ ਆ ਗਈ ਤਾਂ ਦਿਲ ਵਿਚ ਪ੍ਰੇਮ ਜਾਗ ਪਿਆ ।
੧੧ ਜਦੋਂ ਦੋਨਾਂ ਨੇ ਇਕ ਦੂਜੇ ਦੇ ਪ੍ਰਤੱਖ ਦਰਸ਼ਨ ਕੀਤੇ ।
੧੨ ਕੁਮਾਰੀ ਜੋ ਪ੍ਰਮੇਸ਼ਰ ਤੋਂ ਮੰਗਦੀ ਸੀ ਬਿਧਨਾਂ ਨੇ ਉਹੀ ਗੱਲ ਕਰ ਦਿੱਤੀ ।
੧੩ ਜਿਵੇਂ ਬਸੰਤ ਦੇ ਦਿਨਾਂ ਵਿੱਚ ਹਰ ਸ਼ਾਖ ਹਰੀ ਹੋ ਜਾਂਦੀ ਹੈ ਇਸੇ ਤਰਾਂ ਉਸਦਾ ਅੰਗ ਅੰਗ ਟਹਿਕਪਿਆ ॥੭੩॥
੧੪ ਚੌਪਈ ॥ ਜਿਸ ਵੇਲੇ ਪਤੀ ਨੇ ਆਪਣੀ ਇਸਤਰੀ ਨੂੰ ਵੇਖਿਆ ।
੧੫ ਤਾਂ ਉਸਨੇ ਆਪਣੇ ਪਤੀ ਅੱਗੇ ਖਾਣਾ ਲਿਆ ਰੱਖਿਆ।
੧੬ ਤਰ੍ਹਾਂ ਤਰ੍ਹਾਂ ਦੇ ਅਮਲ ਮੰਗਾਏ ।
੧੭ ਰਾਜ ਕੁਮਾਰ ਦੇ ਕੋਲ ਬੈਠ ਕੇ ਛਕੇ ॥੭੪॥
੧੮ ਕੁਮਾਰੀ ਨੇ ਰਾਜੇ ਨੂੰ ਬਹੁਤੀ ਸ਼ਰਾਬ ਪਿਲਾ ਦਿੱਤੀ ।
੧੯ (ਜਦ ਨਸ਼ਾ ਹੋ ਗਿਆ) ਫਿਰ ਗਲ ਨਾਲ ਲਾ ਲਿਆ।
੨੦ ਅਤੇ ਕਈ ਤਰ੍ਹਾਂ ਨਾਲ ਆਸਣ ਤੇ ਚੁੰਧਨ ਕੀਤੇ ।
੨੧ ਚਿੱਤ ਵਿਚੋਂ ਕਾਮ ਦੇ ਦੁੱਖ ਦੂਰ ਕਰ ਦਿਤੇ ॥੭੫॥
੨੨ ਦੋਹਰਾ ॥ ਉਹ ਕੁਮਾਰੀ ਰਾਜੇ ਨਾਲ ਰਤ ਕਰਕੇ ਬੜੀ ਪ੍ਰਸੰਨ ਹੋਈ ਮਨ ਵਿਚ ।
੨੩ ਉਸ ਦਿਨ ਸ਼ਿਵ ਜੀ ਦੀ ਪੂਜਾ ਵੀ ਭੁੱਲ ਗਈ॥੭੬॥
੨੪ ਚੌਪਈ ॥ ਉਹ ਕੁਮਾਰੀ ਰਾਜ ਕੁਮਾਰ ਦੇ ਨਾਲ ਹੀ ਚਲੀ ਗਈ ।
੨੫ ਅਤੇ ਮਨ ਵਿਚ ਇਕ ਵਿਉਂਤ ਸੋਚੀ ।
੨੬ ਇਕ ਕਮਜੋਰ ਜਿਹੀ ਇਸਤਰੀ ਕੋਲ ਬੁਲਾ ਲਈ ।
੨੭ ਉਸਦੇ ਕੰਨ ਕੋਲ ਹੋ ਕੇ ਇਕ ਗੱਲ ਸਿਖਾ ਦਿਤੀ ।੭੭।
੨੮ ਆਪਣੀ ਥਾਂ 'ਤੇ ਉਸ ਨੂੰ ਬਿਠਾ ਦਿਤਾ ।
੨੯ ਉਸ ਨੂੰ ਚੰਗੀ ਤਰ੍ਹਾ ਇਹ ਢੰਗ ਦੱਸ ਦਿਤਾ ।
੩੦ ਜਦ ਸਾਰੀਆਂ ਇਸਤਰੀਆਂ ਨੇ ਉਸਨੂੰ ਵੇਖਿਆ ।
੩੧ ਤਾਂ ਉਸ ਇਸਤਰੀ ਨੇ ਇਉਂ ਕਹਿ ਦਿੱਤਾ ॥੭੮॥
੩੨ ਕਿ ਮੈਂ ਕੱਲ ਸ਼ਿਵ ਜੀ ਦੀ ਪੂਜਾ ਨਹੀਂ ਕੀਤੀ ।
੩੩ ਇਸ ਕਰਕੇ ਸ਼ਿਵ ਜੀ ਨੇ ਮੈਨੂੰ ਸਰਾਪ ਦੇ ਦਿੱਤਾ ।
੩੪ ਸਰਾਪ ਨਾਲ ਮੇਰਾ ਰੰਗ ਬਦਲ ਗਿਆ ਹੈ ।
੩੫ ਰੰਗ ਗੋਰੇ ਤੋਂ ਕਾਲਾ ਹੋ ਗਿਆ ॥੭੯॥
੩੬ ਜਦ ਸਭ ਇਸਤਰੀਆਂ ਨੇ ਇਸ ਤਰ੍ਹਾਂ ਸੁਣਿਆ ।
੩੭ ਤਾਂ ਸਭ ਇਕੱਠੀਆਂ ਹੋ ਕੇ ਰਾਜੇ ਕੋਲ ਗਈਆਂ ।
੩੮ ਅਤੇ ਉਸ ਨੂੰ ਸਾਰੀ ਗੱਲ ਦੱਸੀ ।
੩੯ ਉਸ ਲਕੜੀ ਦਾ ਪਿਤਾ ਵੇਖਣ ਆਇਆ ॥੮੦॥
੪੦ ਜਦ ਰਾਜੇ ਨੇ ਉਸ ਦੀ ਕਰੂਪ ਸ਼ਕਲ ਦੇਖੀ ।
੪੧ ਤਾਂ ਉਸਨੇ ਰਾਣੀ ਨੂੰ ਇਸ ਤਰ੍ਹਾਂ ਕਿਹਾ ।
੪੨ ਕਿ ਇਸ ਰਾਜ ਦੁਲਾਰੀ ਨੂੰ ਕੀ ਹੋ ਗਿਆ ?
੪੩ ਇਹ ਗੋਰੀ ਹੁੰਦੀ ਸੀ, ਹੁਣ ਕਾਲੀ ਹੋ ਗਈ ॥੮੧॥
੪੪ ਦੋਹਰਾ ॥ ਮੁਟਿਆਰ ਤੋਂ ਬੁੱਢੀ ਹੋ ਗਈ ਅਤੇ ਗੋਰੀ ਤੋਂ ਕਾਲੀ ਹੋ ਗਈ ।
੪੫ ਸ਼ਿਵ ਜੀ ਦਾ ਸਰਾਪ ਸਤਿ ਹੈ, ਸਵੇਰੇ ਸ਼ਾਮ ਉਸ ਦਾ ਨਾਮ ਜਪੋ ॥੮੨॥
੪੬ ਚੌਪਈ ॥ (ਕਵੀ ਕਹਿੰਦਾ ਹੈ ਕਿ) ਮੂਰਖ ਰਾਜੇ ਨੇ ਇਹ ਅਸਲ ਗੱਲ ਨਾ ਸਮਝੀ ।
੪੭ ਹੋਰ ਇਸਤਰੀ ਨੂੰ ਪੁੱਤਰੀ ਸਮਝ ਲਿਆ ।
੪੮ ਰਾਜ ਕੁਮਾਰੀ ਬਿਰਹਮਤੀ ਆਪਣੇ ਮਿੱਤਰ ਰਾਜ ਕੁਮਾਰ ਨਾਲ ਚਲੀ ਗਈ ।
੪੯ ਅਨੇਕ ਤਰ੍ਹਾਂ ਨਾਲ ਭੋਗ ਭੋਗਣ ਲੱਗੀ ॥੮੩॥
੫੦ ਅੜਿਲ ॥ ਇਕ ਦਿਨ......

---

ਸੂਹ ਨਾ ਲੱਗੀ । ਉਥੋਂ ਉਸ ਨੇ ਗੰਧਕ ਦੇਉ ਵੱਲ ਪ੍ਰਮਾਨਾ ਲਿਖ ਕੇ ਤਖਤ ਤੋਰ ਦਿਤਾ । ਇਕ ਟੋਪ ਅਤੇ ਇਕ ਵਾਲ ਸੁਗਾਤ ਵਜੋਂ ਦਿਤਾ ਅਤੇ ਕਿਹਾ ਕਿ ਇਹ ਸੁਲੇਮਾਨੀ ਟੋਪੀ ਹੈ । ਜਦ ਤੂੰ ਇਸ ਟੋਪੀ ਨੂੰ ਸਿਰ ਉਤੇ ਪਾ ਲਵੇਂਗਾ ਤਾਂ ਫਿਰ ਤੈਨੂੰ ਕੋਈ ਨਹੀਂ ਦੇਖ ਸਕੇਗਾ । ਪਰ ਤੈਨੂੰ ਸਭ ਦਿਸਦੇ ਰਹਿਣਗੇ । ਜਦ ਤੈਨੂੰ ਕੋਈ ਮੁਸੀਬਤ ਆ ਬਣੇ ਤਾਂ ਇਸ ਵਾਲ ਨੂੰ ਗਰਮ ਕਰ ਦੇਣਾ । ਮੈਂ ਉਸੇ ਵਕਤ ਪਹੁੰਚ ਜਾਵਾਂਗਾ । ਇਹ ਚੀਜਾਂ ਲੈ ਕੇ ਸ਼ਹਿਜਾਦਾ ਤਖਤ 'ਤੇ ਬੈਠ ਕੇ ਕੋਹਕਾਫ ਤੋਂ ਅੱਗੇ ਚੱਲ ਕੇ ਗੰਧਕ ਦੇਉ ਪਾਸ ਪਹੁੰਚ ਗਿਆ । ਗਧਕ ਨੇ ਖੂਬ ਖਾਤਰਦਾਰੀ ਕੀਤੀ । ਪਰ ਸਬਜ ਸ਼ਹਿਰ ਦਾ ਕੋਈ ਪਤਾ ਨਾ ਲੱਗਿਆ । ਗੰਧਕ ਨੇ ਸ਼ਹਿਜਾਦੇ ਨੂੰ ਪ੍ਰਵਾਨਾ ਦੇ ਕੇ ਆ- ਪਣੇ ਵੱਡੇ ਭਰਾ ਗੰਧਾਲ ਵੱਲ ਭੇਜ ਦਿਤਾ । ਜਿਸ ਦੀ ਤਾਬਿਆ 'ਚ ਚਾਰ ਲੱਖ ਦਿਉ ਰਹਿੰਦੇ ਹਨ । ਅਤੇ ਇਕ ਸਰੀਰ ਦਾ ਵਾਲ ਅਤੇ ਇਕ ਆਸਾ ਦੇ ਕੇ ਕਿਹਾ ਕਿ ਇਸ ਆਸੇ ਨੂੰ ਬੰਦ ਦਰਵਾਜੇ ਉਤੇ ਮਾਰੇਂਗਾ ਤਾਂ ਦਰਵਾਜਾ ਝੱਟ ਖੁੱਲ ਜਾਵੇਗਾ । ਜਦ ਸਾਹ ਬਹਿਰਾਮ ਗੰਧਾਲ ਕੋਲ ਆਿ ਤਾਂ ਉਸ ਦੀ ਪਹਾੜ ਜਿੱਡੀ ਭਿਆਨਕ ਸ਼ਕਲ ਵੇਖ ਬਹੁਤ ਡਰਿਆ । ਪਰ ਗੰਧਾਲ ਨੇ ਉਸਦੀ ਬਹੁਤ ਆਉ ਭਗਤ ਕੀਤੀ । ਉਥੋਂ ਇਕ ਪੁਰਾਣੇ ਦਿਉ ਨੇ ਸਬਜ ਸ਼ਹਿਰ ਦਾ ਟਿਕਾਣਾ ਦੱਸਿਆ । ਗੰਧਾਲ ਨੇ ਉਸਨੂੰ ਇਕ ਜੋੜਾ ਸੁਲੇਮਾਨੀ ਖੜਾਵਾਂ ਦਾ ਦਿਤਾ । ਜਿਸ ਨੂੰ ਪੈਰੀਂ ਪਾ ਕੇ ਪੰਜ ਸੋ ਕੋਹ ਸਫਰ ਕਰਕੇ ਵੀ ਕੋਈ ਥਕਾਵਟ ਨਹੀਂ ਹੁੰਦੀ । ਸ਼ਹਿਜਾਦਾ 7 ਦਿਨ 7 ਰਾਤਾਂ ਤਖਤ ਲੈ ਕੇ ਉੱਡਦਾ ਹੋਇਆ ਅੱਠਵੇਂ ਦਿਨ ਇਕ ਪਰਬਤ ਦੀ ਗਾਰ ਵਿਚ ਜਾ ਪਹੁੰਚਿਆ ਅਤੇ ਇਕ ਖੁੰਦਰ ਦੇ ਵਿਚ ਦੀ, ਸਿਰ 'ਤੇ ਟੋਪੀ ਪਹਿਨ ਕੇ, ਹੱਥ ਵਿਚ ਆਸਾ ਫੜਕੇ ਅਤੇ ਪੈਰਾਂ ਦੇ ਵਿਚ ਖੜਾਵਾਂ ਪਹਿਨਕੇ ਸਬਜ ਸ਼ਹਿਰ ਦੇ ਰਾਹ ਪੈ ਗਿਆ । ਜੋ ਬੜਾ ਲੰਬਾ ਅਤੇ ਹਨੇਰੇ ਦਾ ਰਾਹ ਸੀ । ਜੋ ਕੋਈ ਬੰਦਾ ਭੁੱਲ ਭੁਲਾ ਕੇ ਜਾ ਰਹਿੰਦਾ ਤਾਂ ਰੋ-ਰੋ ਕੇ ਮਰ ਜਾਂਦਾ ਸੀ । ਉਹੋ ਹਾਬ ਬਹਿਰਾਮ ਦਾ ਹੋਇਆ । (ਇਸ਼ਕ ਲਾ ਲੈਣਾ ਤਾਂ ਸੋਖਾ ਹੈ, ਪਰ ਇਸਦਾ ਭੁਗਤਾਨ ਕਰਨਾ ਬੜਾ ਔਖਾ ਹੈ) ਜਦ ਉਸ ਨੇ ਦੇਉ ਸਫੈਦ ਦਾ ਦਿਤਾ ਸੁਲੇਮਾਨੀ ਸੁਰਮਾ ਅੱਖਾਂ ਵਿਚ ਪਾਇਆ, ਤਾਂ ਉਸ ਨੂੰ ਬੇ-ਮਿਸਾਲ ਸੁੰਦਰ ਸਬਜ ਸ਼ਹਿਰ ਦਿਸਣ ਲੱਗਾ, ਜਿਸ ਵਿਚ ਦਿਉ ਅਤੇ ਪਰੀਆਂ ਹੀ ਵਸਦੀਆਂ ਸਨ । ਸਾਹ ਬਹਿਰਾਮ ਹੁਸਨਬਾਨੋ ਨੂੰ ਲੱਭ ਰਿਹਾ ਸੀ। ਪਰ ਆਪ ਕਿਸੇ ਨੂੰ ਨਹੀਂ ਸੀ ਦਿਸਦਾ । ਅੰਤ ਫਿਰਦਾ ਫਿਰਾਂਦਾ ਇਕ ਸ਼ਾਹੀ ਦਰਵਾਜੇ

ਧਾਮ ਪਰੀ ਕੇ ਦੇਤ ਪਠਾਇਕੈ ॥ [੧]ਇਕ ਦਿਨ ਆਪੁ ਕਲੋਲ ਕਰਤ ਸੁਖ ਪਾਇਕੈ ॥ [੨]ਅਰਧਾ ਅਰਧ ਬਜਾਵੈ ਤਾ ਸੌ ਰੈਨਿ ਦਿਨ ॥ [੩]ਹੋ ਮੂਰਖ ਬਾਤ ਨ ਪਾਈ ਰਾਜੈ ਕਛੂ ਇਨ ॥੮੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਚੌਸਠਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੬੪॥੫੦੫੦॥ਅਫਜੂੰ॥

[੪]ਚੌਪਈ॥ ਪੂਰਬ ਦਿਸਿ ਰਥ ਚਿਤ੍ਰ ਨਰਾਧਿਪ ॥ [੫]ਸਕਲ ਪ੍ਰਿਥੀ ਤਲ ਹੁਤੋ ਨ੍ਰਿਪਾ ਧਿਪ ॥ [੬]ਪ੍ਰਕ੍ਰਿਤ ਮਤੀ ਤਾ ਕੀ ਪਟਰਾਨੀ ॥ [੭]ਨਰੀ ਸੁਰੀ ਜਿਹ ਨਿਰਖਿ ਲਜਾਨੀ ॥੧॥ [੮]ਦੋਹਰਾ ॥ ਚਿੱਤ੍ਰ ਕੌਚ ਇਕ ਨ੍ਰਿਪ ਹੁਤੋ ਢਾਕਾ ਸਹਰ ਮੰਝਾਰ ॥ [੯]ਜਾ ਸਮ ਸੁੰਦ੍ਰ ਨ ਹੋਇਗੋ ਭਯੋ ਨ ਰਾਜ ਕੁਮਾਰ ॥੨॥ [੧੦]ਜਾਤ੍ਰਾ ਤੀਰਥਨ ਕੀ ਨਿਮਿਤ ਗਯੋ ਤਹਾਂ ਰਾਜ ਕੁਮਾਰ ॥ [੧੧]ਜਾਨੁਕ ਚਲਾ ਸਿੰਗਾਰਿ ਯਹ ਨੌ ਸਤ ਸਾਜ ਸਿੰਗਾਰ ॥੩॥ [੧੨]ਅੜਿਲ ॥ ਜਹਾਂ ਝਰੋਖਾ ਰਾਖਾ ਨ੍ਰਿਪਤਿ ਸੁਧਾਰਿਕੈ ॥ [੧੩]ਤਿਹੱ ਮਗ ਨਿਕਸਾ ਨ੍ਰਿਪ, ਨੌ ਸਤ ਸਿੰਗਾਰਿ ਕੈ॥ [੧੪]ਨਿਰਖਿ ਪ੍ਰਭਾ ਤਿਹੱ ਤਰੁਨਿ ਅਧਿਕ ਬੌਰੀ ਭਈ॥ [੧੫]ਹੋ ਘਰ ਬਾਹਰ ਕੀ ਸੁਧਿ ਛੁਟਿ ਕਰਿ ਸਿਗਰੀ ਗਈ॥੪॥ [੧੬]ਨਿਕਸਿ ਠਾਢਿ ਭੀ ਨੌ ਸਤ ਕੁਅਰਿ ਸਿੰਗਾਰ ਕਰਿ॥ [੧੭]ਜੋਰਿ ਰਹੀ ਚਖੁ ਚਾਰਿ ਸੁ ਲਾਜ ਬਿਸਾਰਿ ਕਰਿ॥ [੧੮]ਨਿਰਖਿ ਨ੍ਰਿਪਤਿ ਚਕਿ ਰਹਾ ਤਰੁਨਿ ਕੇਤੇ ਜਤਨ ॥ [੧੯]ਹੋ ਨਰੀ ਨਾਗਨੀ ਨਗੀ ਬਿਚਾਰੀ ਕੌਨ ਮਨ ॥੫॥ [੨੦]ਚਾਰੁ ਚਿੱਤ੍ਰਨੀ ਚਿਤ੍ਰ ਕਿ ਪ੍ਰਤਿਮਾ ਜਾਨਿਯੈ ॥ [੨੧]ਪਰੀ ਪਦਮਿਨੀ ਪ੍ਰਕ੍ਰਿਤਿ ਪਾਰਬਤੀ ਮਾਨਿਯੈ ॥ [੨੨]ਏਕ ਬਾਰ, ਜੌ ਐਸੀ ਭੇਟਨ ਪਾਇਯੈ ॥ [੨੩]ਹੋ ਆਠ ਜਨਮ ਲਗਿ ਪਲ ਪਲ ਬਲਿ ਬਲਿ ਜਾਇਯੈ ॥੬॥ [੨੪]ਚੌਪਈ ॥ ਉਤੈ ਕੁਅਰਿ ਕਹੱ ਚਾਹਿ ਭਈ ਇਹੱ ॥ [੨੫]ਇਹ ਕੌ ਬਾਂਛਾ ਭਈ ਅਧਿਕ ਤਿਹੱ ॥ [੨੬]ਪ੍ਰਗਟ ਠਾਢ ਹ੍ਵੈ ਹੇਰਤ ਦੋਊ ॥ [੨੭]ਇਤ ਉਤ ਪਲ ਨ ਟਰਤ ਭਯੋ ਕੋਊ ॥੭॥ [੨੮]ਦੋਹਰਾ ॥ ਇਤ ਉਤ ਠਾਢ ਹੇਰਤ ਦੋਊ ਪ੍ਰੇਮ ਆਤੁਰ ਹ੍ਵੈ ਤੌਨ॥ [੨੯]ਜਨੁ ਸਨਮੁਖ ਰਨ ਭਟ ਭਏ, ਭਾਜਿ ਚਲੇ ਕੋ ਕੌਨ॥੮॥ [੩੦]ਚੌਪਈ॥ਲਾਗਤਿ ਪ੍ਰੀਤਿ ਦੁਹੁੱਨ ਕੀ ਭਈ॥ [੩੧]ਅਥਯੋ ਸੂਰ, ਰੈਨਿ ਹ੍ਵੈ ਗਈ ॥ [੩੨]ਰਾਨੀ ਦੂਤਿਕ ਤਹਾਂ ਪਠਾਯੋ॥ [੩੩]ਅਧਿਕ ਸਜਨ ਸੌ ਨੇਹ ਜਤਾਯੋ ॥੯॥ [੩੪]ਤਿਹ ਰਾਨੀ ਸੌ ਪਤਿ ਕੋ ਅਤਿ ਹਿਤ ॥ [੩੫]ਨਿਸਿ ਕਹੱ ਤਾਂਹਿ ਨ ਛਾਡਤ ਇਤ ਉਤ ॥ [੩੬]ਸੋਤ ਸਦਾ ਤਿਹੱ ਗਰੇ ਲਗਾਏ ॥ [੩੭]ਭਾਂਤਿ ਅਨਿਕ ਸੌ ਹਰਖ ਬਢਾਏ ॥੧੦॥ [੩੮]ਰਾਨੀ ਘਾਤ ਕੋਊ ਨਹਿ ਪਾਵੈ ॥ [੪੦]ਜਿਹੱ ਛਲ ਤਾ ਸੌ ਭੋਗ ਕਮਾਵੈ ॥ [੪੧]ਰਾਜਾ ਸਦਾ ਸੋਤ ਸੰਗ ਤਾ ਕੇ ॥ [੪੨]ਕਿਹੱ ਬਿਧਿ ਸੰਗ ਮਿਲੈ ਇਹ ਵਾ ਕੇ ॥੧੧॥ [੪੩]ਬਿਨਾ

---

'ਤੇ ਜਾ ਪੁੱਜਾ । ਉਸ ਨੇ ਆਸਾ ਲਾਇਆ ਤਾਂ ਦਰਵਾਜਾ ਖੁੱਲ੍ਹ ਗਿਆ । ਅੱਗੇ ਹੁਸਨ ਬਾਨੋ ਦੀ ਮਾਤਾ ਨਰਗਸ ਬਾਨੋ ਅਤੇ ਉਸਦਾ ਪਤੀ ਤਖਤ ਉਤੇ ਬੈਠੇ ਸਨ । ਉਹਨਾਂ ਦਾਈ ਨੂੰ ਹੁਸਨ ਬਾਨੋ ਕੋਲ ਇਹ ਗੱਲ ਸਮਝਾਉਣ ਲਈ ਭੇਜਿਆ ਕਿ ਉਹ ਮਾਪਿਆਂ ਦੀ ਗੱਲ ਮੰਨ ਕੇ ਵਿਆਹ ਕਰਵਾ ਲਵੇ । ਜਦ ਦਾਈ ਤੁਰੀ ਤਾਂ ਸ਼ਹਿਜਾਦਾ ਉਸਦੇ ਪਿੱਛੇ ਤੁਰ ਪਿਆ । ਸੱਤ (7) ਦਰਵਾਜੇ ਲੰਘ ਕੇ ਅੱਗੇ ਇਕ ਚਾਂਦੀ ਦਾ ਮਕਾਨ ਸੀ । ਉਸਦੇ ਵਿਚ ਸੁਨਹਿਰੀ ਤਖਤ ਉਤੇ ਹੁਸਨ ਬਾਨੋ ਬੈਠੀ ਸੀ ਜੰਜੀਰਾਂ ਵਿਚ ਬੰਨ੍ਹੀ ਹੋਈ । ਦਾਈ ਜਾ ਕੇ ਉਸ ਨੂੰ ਸਮਝਾਉਣ ਲੱਗੀ ਕਿ ਆਪਣੀ ਕੌਮ ਵਿਚ ਕੋਈ ਵਰ ਲੱਭਕੇ ਸ਼ਾਦੀ ਕਰਵਾ ਲੈ । ਕਿਉਂ ਉਸ ਖਾਕੀ ਮਰਦ ਦੇ ਪਿਛੇ ਦੁੱਖ ਝੱਲਦੀ ਹੈਂ । ਇਥੇ ਤਾਂ ਤੈਨੂੰ ਕੋਈ ਦਿਉ ਨਹੀਂ ਲੱਭ ਸਕਦਾ, ਉਹ ਖਾਕੀ ਬੰਦਾ ਕਿਵੇਂ ਆ ਸਕਦਾ ਹੈ ? ਹੁਸਨ ਨੇ ਕਿਹਾ ਕਿ ਜੇ ਉਹ ਔਖੇ ਰਾਹਾਂ ਤੋਂ ਨਾ ਆ ਸਕਿਆ ਤਾਂ ਮੈਂ ਆਪ ਚਲੀ ਜਾਵਾਂਗੀ । ਭਾਵੇਂ ਮੈਨੂੰ ਮਾਰ ਦੇਣ ਪਰ ਮੈਂ ਹੱਠ ਨਹੀਂ ਛੱਡਾਂਗੀ । ਜਦ ਗੱਲ ਨਾ ਬਣਦੀ ਦੇਖ ਕੇ ਦਾਈ ਜੰਦਰੇ ਮਾਰ ਕੇ ਚਲੀ ਗਈ ਤਾਂ ਸ਼ਹਿਜਾਦੇ ਨੇ ਟੋਪੀ ਉਤਾਰ ਦਿਤੀ ਤੇ ਹੁਸਨ ਨੂੰ ਦਿਸਣ ਲੱਗਾ । ਦੋਵੇਂ ਗਲ ਲੱਗ

.....ਰਾਜ ਕੁਮਾਰ ਨੂੰ ਪਰੀ ਦੇ ਘਰ ਭੇਜ ਦਿੰਦੀ ।
੧ ਇਕ ਦਿਨ ਆਪ ਉਸ ਨਾਲ ਸੇਜ ਸੁਖ ਮਾਣਦੀ ।
੨ ਉਸ ਨੂੰ ਦੋਹਾਂ ਨੇ ਅੱਧ ਅੱਧ ਵੰਡ ਲਿਆ ਅਤੇ ਪ੍ਰੇਮ ਪਿਆਰ ਕਰਨ ।
੩ ਪਰ ਮੂਰਖ ਰਾਜੇ ਨੂੰ ਇਹਨਾਂ ਗੱਲਾਂ ਦਾ ਕੁਝ ਵੀ ਭੇਤ ਨਾ ਲਗਿਆ ॥੮੪॥੧॥
ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੬੪ਵੀਂ ਕਥਾ ਸਮਾਪਤ ਹੈ।੨੬੪। ॥੫੦੫੦॥ਚਲਦਾ॥
੪ ਚੌਪਈ ॥ ਪੂਰਬ ਵੱਲ 'ਚਿਤ੍ਰ ਰਥ' ਇਕ ਰਾਜਾ ਸੀ
੫ ਸਾਰੀ ਧਰਤੀ ਦੇ ਤਲ ਤੇ ਨਰਾਂ ਤੇ ਰਾਜ ਕਰਦਾ ਸੀ
੬ ਪ੍ਰਕ੍ਰਿਤ ਮਤੀ ਉਸਦੀ ਪਟਰਾਣੀ ਸੀ ।
੭ ਜਿਸ ਨੂੰ ਤੱਕ ਕੇ ਨਰਾਂ ਤੇ ਦੇਵਤਿਆਂ ਦੀਆਂ ਇਸਤ੍ਰੀਆਂ ਵੀ ਸ਼ਰਮਾਂਦੀਆ ਸਨ ॥੧॥
੮ ਦੋਹਰਾ॥ ਚਿਤ੍ਰ ਕੇਂਚ ਇਕ ਢਾਕਾ ਸ਼ਹਿਰ ਦਾ ਰਾਜਾ ਸੀ
੯ ਜਿਸ ਜਿਹਾ ਸੋਹਣਾ ਸੁਨੱਖਾ ਨਾ ਤਾਂ ਕੋਈ ਹੈ ਸੀ ਨਾ ਹੋਵੇਗਾ ਇਹੋ ਜਿਹਾ ਸੁੰਦਰ ਰਾਜ ਕਮਾਰ ॥੨॥
੧੦ ਤੀਰਥ ਦੀ ਯਾਤ੍ਰਾ ਕਰਨ ਲਈ ਉਥੇ ਆ ਗਿਆ ਉਹ ਰਾਜ ਕੁਮਾਰ ।
੧੧ ਜਾਣੋਂ ਉਹ ਸੋਲਾਂ ਹੀ ਸ਼ਿੰਗਾਰ ਕਰਕੇ ਚੱਲਿਆ ਹੈ ॥੩॥
੧੨ ਅੜਿੱਲ ॥ ਜਿਥੇ ਮਹੱਲ ਦੀ ਕੰਧ ਵਿਚ ਰੋਸ਼ਨਦਾਨ ਜਾਂ ਬਾਰੀ ਰੱਖੀ ਹੋਈ ਸੀ ਬੜੀ ਸੰਵਾਰ ਕੇ ਰਾਜੇ ਨੇ ।
੧੩ ਉਸ ਪਾਸੇ ਆ ਨਿਕਲਿਆ ਉਹ ਰਾਜਾ ੧੬ ਸ਼ਿੰਗਾਰ ਕਰਕੇ ।
੧੪ ਉਸ ਰਾਜੇ ਦਾ ਪ੍ਰਭਾਉ ਤੱਕ ਕੇ ਪ੍ਰਕ੍ਰਿਤ ਮਤੀ ਪਟਰਾਣੀ ਪਗਲੀ ਹੋਗਈ, ਅਤੇ ਉਸ ਤੋਂ
੧੫ ਘਰ ਬਾਹਰ ਦੀ ਸਾਰੀ ਸੋਝੀ ਭੁੱਲ ਗਈ, ਅਤੇ ॥੪।
੧੬ ਉਹ ਵੀ 9+7=16 ਸਿੰਗਾਰ ਕਰਕੇ ਬਾਹਰ ਨਿਕਲ ਕੇ ਖੜੀ ਹੋ ਗਈ ।
੧੭ ਹਯਾ ਨੂੰ ਤਿਆਗ ਕੇ ਉਸਦੇ ਦੋ ਨੇਤ੍ਰਾਂ ਦੇ ਨਾਲ ਆਪਣੇ ਨੇਤਰ ਜੋੜਕੇ ਚਾਰ ਨੇਤ੍ਰ ਹੋ ਕੇ ਵੇਖਣ ਲੱਗੇ ।
੧੮ ਇਕ ਦੂਜੇ ਵੱਲ ਨੇਤ੍ਰ ਜੁੜਕੇ ਵੇਖਣ ਲੱਗੇ ਤੇ ਰਾਜਾ ਸੋਚਦਾ ਹੈ ਕਿ ਇਸ ਇਸਤਰੀ ਨੂੰ ਮਿਲਨ ਲਈ ਕਿਹੜਾ ਜਤਨ ਹੈ ?
੧੯ ਜਿਸ ਦੇ ਸਾਹਮਣੇ ਨਰ ਇਸਤਰੀ, ਨਾਗਨੀ ਅਤੇ ਨਗੀ (ਪਹਾੜਾਂ ਦੇ ਰਹਿਣ ਵਾਲੀ ਇਸਤਰੀ) ਆਦਿ ਵਿਚਾਰੀ ਕੀ ਹੈ ? ॥੫॥
੨੦ ਅਰਥਾਤ ਇਸਨੂੰ ਚਾਰੇ ਕਿਸਮਾਂ ਦੀ ਜਾਂ ਚਿਤਰਨੀ ਦੀ ਮੂਰਤ ਜਾਣ ਲਉ ।
੨੧ ਪਰੀ ਪਦਮਨੀ ਪ੍ਰਕ੍ਰਿਤੀ ਅਥਵਾ ਪਾਰਬਤੀ ਹੀ ਮਨ ਲਓ
੨੨ ਉਹ ਰਾਜ ਕੁਮਾਰ ਦਿਲ ਨਾਲ ਗੱਲਾਂ ਕਰ ਰਿਹਾ ਹੈ ਕਿ ਇਸ ਨਾਲ ਇਕ ਵਾਰੀ ਵੀ ਮੇਲ ਹੋ ਜਾਵੇ ।
੨੩ ਤਾਂ ਅੱਠ ਜਨਮ ਇਸ ਦਾ ਸ਼ੁਕਰਾਨਾ ਕਰੀਜੇ ਇੱਕ ਇੱਕ ਪਲ ਬਲਿਹਾਰ ਜਾਈਏ ॥੬॥
੨੪ ਚੌਪਈ ॥ ਉਧਰ ਉਸ ਰਾਣੀ ਦੇ ਦਿਲ ਵਿਚ ਵੀ ਉਸ ਦੇ ਮਿਲਣ ਦੀ ਇੱਛਾ ਹੋ ਗਈ ।
੨੫ ਇਧਰ ਰਾਜੇ ਨੂੰ ਵੀ ਬਹੁਤੀ ਪਿਆਸ ਲੱਗ ਗਈ ।
੨੬ ਆਮੋ ਸ੍ਹਾਮਣੇ ਬਿਨਾਂ ਸੰਕੋਚ ਤੋਂ ਦੋਨੋਂ ਹੀ ਖਲੋ ਕੇ ਦੇਖ ਰਹੇ ਨੇਂ ।
੨੭ ਦੋਹਾਂ ਵਿਚੋਂ ਇਕ ਇਕ ਪਲ ਵਾਸਤੇ ਐਧਰ ਉਧਰ ਨਹੀਂ ਹੁੰਦੇ ॥੭॥
੨੮ ਦੋਹਰਾ ॥ ਇਕ ਦੂਜੇ ਨੂੰ ਦੋਵੇਂ ਪ੍ਰੇਮ ਦੇ ਵੱਸ ਹੋ ਕੇ ਖੜੇ ਦੇਖ ਰਹੇ ਹਨ ।
੨੯ ਜਿਵੇਂ ਜੁੱਧ ਵੇਲੇ ਸੂਰਮੇ ਇਕ ਦੂਜੇ ਤੇ ਵਾਰ ਕਰਨ ਲਈ ਖੜੇ ਹੁੰਦੇ ਹਨ ਪੈਤੜੇ ਤੇ ਭੱਜਣ ਵਾਲਾ ਕੌਣ ਹੈ ? ॥੮॥
੩੦ ਚੌਪਈ ॥ ਦੋਹਾਂ ਦਾ ਪ੍ਰੇਮ ਲੱਗ ਗਿਆ ।
੩੧ ਆਖਰ ਸੂਰਜ ਡੁੱਬ ਗਿਆ ਰਾਤ ਪੈ ਗਈ ।
੩੨ ਰਾਣੀ ਨੇ ਇਕ ਦੂਤ ਨੂੰ ਉਸਦੇ ਪਾਸ ਭੇਜ ਦਿੱਤਾ
੩੩ ਉਸ ਨੇ ਆਪਣੇ ਸੱਜਣ ਨੂੰ ਦੂਤ ਦੇ ਰਾਹੀਂ ਬੜਾ ਪ੍ਰੇਮ ਪ੍ਰਗਟ ਕੀਤਾ ।
੩੪ ਉਧਰ ਰਾਣੀ ਦੇ ਪਤੀ ਦਾ ਵੀ ਰਾਣੀ ਨਾਲ ਬਹੁਤ ਹਿਤ ਸੀ ।
੩੫ ਰਾਤ ਨੂੰ ਉਸਨੂੰ ਇਧਰ ਉਧਰ ਨਹੀਂ ਸੀ ਹੋਣ ਦਿੰਦਾ ।
੩੬ ਹਮੇਸ਼ਾਂ ਉਸ ਨੂੰ ਗਲੇ ਨਾਲ ਲਾ ਕੇ ਸੌਂਦਾ ਸੀ ।
੩੭ ਅਨੇਕ ਪ੍ਰਕਾਰ ਦੀਆਂ ਖੁਸ਼ੀਆਂ ਵਧਾਂਉਦਾ ਸੀ ॥੧੦॥
੩੮ ਇਸ ਲਈ ਰਾਣੀ ਨੂੰ ਕੋਈ ਮੌਕਾ ਨਾ ਮਿਲੇ ।
੩੯ ਜਿਸ ਢੰਗ ਨਾਲ ਉਸ ਨਾਲ ਕਲੋਲ ਕਰ ਸਕੇ ।
੪੦ ਰਾਜਾ ਹਮੇਸ਼ਾਂ ਉਸ ਦੇ ਨਾਲ ਸੌਂਦਾ ਸੀ ।
੪੧ ਕਿਸ ਢੰਗ ਨਾਲ ਰਾਣੀ ਉਸਦੇ ਨਾਲ ਜਾ ਕੇ ਮਿਲੇ ? ॥੧੧॥

---

☛ ਕੇ ਮਿਲੇ । ਸ਼ਹਿਜਾਦੇ ਨੇ ਆਸਾ ਸੰਗਲ ਨਾਲ ਲਾਇਆ ਤਾਂ ਸੰਗਲ ਟੋਟੇ ਟੋਟੇ ਹੋ ਗਿਆ । ਦਰਵਾਜਿਆਂ ਨੂੰ ਲਾਇਆ ਦਰਵਾਜੇ ਖੁੱਲ ਗਏ । ਫਿਰ ਸਿਰ ਉਤੇ ਟੋਪੀ ਪਾ ਕੇ ਅਲੋਪ ਹੋ ਗਿਆ । ਪਹਿਰੇਦਾਰਾਂ ਨੇ ਇਹ ਖਬਰ ਉਸ ਦੇ ਮਾਪਿਆਂ ਨੂੰ ਦਿਤੀ । ਜਦ ਸਭ ਦਰਵਾਜੇ ਖੁੱਲੇ ਅਤੇ ਸੰਗਲ ਟੁੱਟੇ ਦੇਖੇ ਤਾਂ ਇਸ ਗੱਲ ਨੂੰ ਖਤਰਾ ਜਾਣਕੇ ਹੁਸਨ ਬਾਨੋ ਦੇ ਮਾਪੇ ਡਰ ਗਏ । ਹੁਸਨ ਦਾ ਪਿਤਾ, ਮਾਤਾ ਅਤੇ ਦਾਈ ਤਿੰਨੇ ਹੁਸਨ ਬਾਨੋ ਦੇ ਕੋਲ ਜਾ ਕੇ ਬੜੇ ਪਿਆਰ ਨਾਲ ਬੈਠ ਗਏ । ਹੁਸਨ ਬਾਨੋ ਨੇ ਸਾਹ ਬਹਿਰਾਮ ਦੇ ਆਉਣ ਦੀ ਖਬਰ ਸੁਣਾਈ ਤਾ ਉਸਦੀ ਮਾਂ ਨੇ ਉਸਨੂੰ ਦੇਖਣ ਦੀ ਇੱਛਾ ਪ੍ਰਗਟ ਕੀਤੀ । ਹੁਸਨ ਬਾਨੋ ਦੇ ਕਹਿਣ 'ਤੇ ਬਹਿਰਾਮ ਨੇ ਟੋਪੀ ਲਾਹ ਕੇ ਦਸਤਾਰ ਸਜਾ ਲਈ ਅਤੇ ਸਾਹਮਣੇ ਆ ਗਿਆ । ਜਿਸ ਨੂੰ ਦੇਖ ਕੇ ਹੁਸਨ ਬਾਨੋ ਅਤੇ ਸਾਹ ਬਰਿਆਮ ਦੀ ਸ਼ਾਦੀ ਕਰ ਦਿਤੀ ।

ਪਾਠਕ ਜਨ ਗਹਿਰਾਈ ਨਾਲ ਸੋਚਣ ਕਿ ਇਕ ਪਰੀ ਤਾਂ ਆਪਣੇ ਪਤੀ ਦੀ ਖਾਤਰ ਸੱਤ ਸਮੁੰਦਰ ਪਾਰ ਕਰ ਸਕਦੀ ਹੈ । ਪਰ ਅਸੀਂ ਗੁਰੂ ਅਤੇ ਗੁਰ ਸ਼ਬਦ ਲਈ ਕਿੰਨੀਆਂ ਕੁਰਬਾਨੀਆਂ ਕੀਤੀਆਂ ਹਨ ? ਸਾਨੂੰ ਵੀ ਗੁਰ ਸ਼ਬਦ ਨਾਲ ਉਸ ਤਰ੍ਹਾਂ ਚਿੱਤ ਜੋੜਨਾ ਚਾਹੀਦਾ ਹੈ, ਜਿਸ ਤਰ੍ਹਾਂ ਕਿ ਇਕ ਇਸਤਰੀ ਪਤੀ ਦੇ ਨਾਲ ਜੋੜਦੀ ਹੈ । ਫੁਰਮਾਣ ਹੈ :-

ਪਿਰ ਸੇਤੀ ਧਨ ਪ੍ਰੇਮ ਰਚਾਏ ॥
ਗੁਰ ਕੈ ਸਬਦਿ ਤਥਾ ਚਿਤੁ ਲਾਏ ॥ (ਅੰਗ ੯੯੩)

ਮਿਲੇ ਤਿਹੱ ਕਲ ਨਹਿ ਪਰਈ※॥ [੧]ਰਾਜਾ ਸੋਤ ਸੰਗ ਤੇਂ ਡਰਈ ॥ [੨]ਜਬ ਸ੍ਵੈ ਗਯੋ
ਪਤਿਹਿ ਲਖਿ ਪਾਯੋ ॥ [੩]ਵਹੈ ਘਾਤ ਲਖਿ ਤਾਹਿ ਬੁਲਾਯੋ ॥੧੨॥ [੪]ਪਠੈ ਸਹਚਰੀ
ਲਯੋ ਬੁਲਾਈ ॥ [੫]ਬਹੁ ਬਿਧਿ ਤਾਹਿ ਕਹਾ ਸਮੁਝਾਈ ॥ [੬]ਰਾਨੀ ਕਹਾ ਰਾਵ ਸੌ
ਸੋਈ ॥ [੭]ਯੌ ਭਜਿਯਹੁ ਜਯੋਂ ਜਗੈ ਨ ਕੋਈ ॥੧੩॥ [੮]ਚਿੱਤ੍ਰ ਕੌਚ, ਤਿਹ ਠਾਂ ਤਬ
ਆਯੋ ॥ [੯]ਰਾਜਾ ਰਾਨੀ ਜਾਨਿ ਨ ਪਾਯੋ ॥ [੧੦]ਰਾਜਾ ਕੀ ਜਾਂਘੈ ਗਹਿ ਲੀਨੀ ॥ [੧੧]ਬਲ
ਸੋਂ ਐਂਚਿ ਆਪੁ ਤਰ ਕੀਨੀ ॥੧੪॥ [੧੨]ਤਬ ਨ੍ਰਿਪ ਜਗਾ ਕੋਪ ਕਰਿ ਭਾਰਾ ॥ [੧੩]ਚੋਰ
ਚੋਰ ਕਹਿ ਖੜਗ ਸੰਭਾਰਾ॥ [੧੪]ਰਾਨੀ ਜਗੀ, ਹਾਥ ਗਹਿ ਲੀਨਾ॥ [੧੫]ਯੌ ਜੜ ਕੋ ਪ੍ਰਤਿ
ਉੱਤਰ ਦੀਨਾ ॥੧੫॥ [੧੬]ਦੋਹਰਾ ॥ ਤੀਰਥ ਨਿਮਿਤ ਆਯੋ ਹੁਤੋ ਯਹ ਢਾਕਾ ਕੋ
ਰਾਇ ॥ [੧੭]ਕਹਾ ਪ੍ਰਥਮ ਨ੍ਰਿਪ ਪਦ ਪਰਸਿ ਬਹੁਰਿ ਅਨੈਹੋ ਜਾਇ ॥੧੬॥
[੧੮]ਚੌਪਈ ॥ ਤੁਮਰੇ ਪਗ ਪਰਸਨ ਕੇ ਕਾਜਾ ॥ [੧੯]ਇਹੱ ਕਾਰਨ ਆਯੋ ਇਹ ਰਾਜਾ ॥
[੨੦]ਤਿਹੱ ਨ ਹਨੋ ਇਹੱ ਬਹੁ ਧਨ ਦੀਜੈ ॥ [੨੧]ਚਰਨ ਲਗਾ ਪਤਿ ਬਿਦਾ ਕਰੀਜੈ ॥
੧੭॥ [੨੨]ਦੋਹਰਾ ॥ ਬਿਦਾ ਕਿਯਾ ਨ੍ਰਿਪ ਦਰਬ ਦੈ ਤਾਂ ਕੋ ਚਰਨ ਲਗਾਇ ॥
[੨੩]ਇਹ ਛਲ ਸੌ ਮੂਰਖ ਛਲਾ ਸਕਾ ਨ ਛਲ ਕੋ ਪਾਇ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਪੈਸਠਿ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੬੫॥੫੦੮੬॥ਅਫਜੂੰ॥

[੨੪]ਚੌਪਈ ॥ ਸੁਮਤਿ ਸੈਨ ਇਕ ਨ੍ਰਿਪਤਿ ਸੁਨਾ ਬਰ ॥ [੨੫]ਦੁਤਿਯ ਦਿਵਾਕਰ, ਕਿਧੌ
ਕਿਰਣਿ ਧਰ ॥ [੨੬]ਸਮਰ ਮਤੀ ਰਾਨੀ ਗ੍ਰਿਹ ਤਾ ਕੇ ॥ [੨੭]ਸੁਰੀ ਆਸੁਰੀ, ਸਮ ਨਹਿ
ਜਾ ਕੇ॥੧॥ [੨੮]ਸ੍ਰੀ ਰਨ ਖੰਭਕਲਾ, ਦੁਹਿਤਾ ਤਿਹੱ ॥ [੨੯]ਜੀਤਿ ਲਈ ਸਸਿ ਅੰਸ ਕਲਾ
ਜਿਹੱ ॥ [੩੦]ਨਿਰਖਿ ਭਾਨ ਜਿਹ ਪ੍ਰਭਾ ਰਹਤ ਦਬਿ ॥ [੩੧]ਸੁਰੀ ਆਸੁਰਿਨ ਕੀ ਨਹਿ
ਸਮ ਛਬਿ ॥੨॥ [੩੨]ਦੋਹਰਾ ॥ ਤਰੁਨਿ ਭਈ ਤਰੁਨੀ ਜਬੈ ਅਧਿਕ ਸੁਖਨ ਕੇ ਸੰਗ
॥ [੩੩]ਲਰਿਕਾਪਨ ਮਿਟਿ ਜਾਤ ਭਯੋ ਦੁੰਦਭਿ ਦਿਯੋ ਅਨੰਗ ॥੩॥ [੩੪]ਚੌਪਈ ॥
ਚਾਰਿ ਭ੍ਰਾਤ ਤਾ ਕੇ ਬਲਵਾਨਾ ॥ [੩੫]ਸੂਰਬੀਰ ਸਭ ਸਸਤ੍ਰ ਨਿਧਾਨਾ ॥ [੩੬]ਤੇਜਵਾਨ
ਦੁਤਿਮਾਨ ਅਤੁਲ ਬਲ ॥ [੩੭]ਅਰਿ ਅਨੇਕ ਜੀਤੇ ਜਿਹੱ ਦਲਿ ਮਲਿ ॥੪॥
[੩੮]ਸਾਰਦੂਲ ਧੁਜ, ਨਾਹਰ ਧੁਜ ਭਨ ॥ [੩੯]ਸਿੰਘਕੇਤ ਹਰਿ ਕੇਤ ਮਹਾ ਮਨ ॥ [੪੦]ਚਾਰੌ
ਸੁਰਬੀਰ ਬਲਵਾਨਾ ॥ [੪੧]ਮਾਨਤ ਸੱਤ੍ਰ ਸਕਲ ਜਿਹੱ ਆਨਾ ॥੫॥ [੪੨]ਚਾਰੌ ਕੁਅਰਿ
ਪੜ੍ਹਨ ਕੇ ਕਾਜਾ ॥ [੪੩]ਦਿਜ ਇਕ, ਬੋਲਿ ਪਠਾਯੋ ਰਾਜਾ ॥ [੪੪]ਭਾਖ੍ਯਾਦਿਕ
ਬਯਾਕਰਨ ਪੜ੍ਹੇ ਜਿਨ ॥ [੪੫]ਔਗਾਹਨ ਸਭ ਕਿਯ ਪੁਰਾਨ ਤਿਨ ॥੬॥ [੪੬]ਅਧਿਕ

※ ਇਹਨਾਂ ਦੁਨਿਆਵੀ ਭੋਗਾਂ ਵਿਚ ਪੈ ਕੇ ਮਨ ਦਾ ਚੈਨ ਉੱਡ ਜਾਂਦਾ ਹੈ । ਇਕ ਪਾਸੇ ਰਾਣੀ ਭੋਗ ਦੀ ਰੁਚੀ ਰੱਖਦੀ ਹੈ, ਦੂਜੇ ਪਾਸੇ ਰਾਜੇ ਤੋਂ ਵੀ ਡਰਦੀ ਹੈ । ਜਿਵੇਂ ਇਕ ਬੱਕਰੇ ਅੱਗੇ ਸੁੰਦਰ ਹਰੇ ਪੱਠੇ ਪਏ ਹੋਣ, ਦੂਜੇ ਪਾਸੇ ਕੋਲ ਸ਼ੇਰ ਖੜਾ ਹੋਵੇ । ਬੱਕਰਾ ਹਰੇ ਪੱਠੇ ਖਾਣਾ ਤਾਂ ਚਹੁੰਦਾ ਹੈ, ਪਰ ਸ਼ੇਰ ਵੱਲ ਵੇਖ ਕੇ ਕਾਂਬਾ ਚੜਦਾ ਹੈ । ਇਹੋ ਹਾਲਤ ਇਸ ਰਾਣੀ ਦੀ ਹੈ । ਗੁਰਬਾਣੀ ਦਾ ਫੁਰਮਾਣ ਹੈ :-

ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪ ਕੇਹਰਹ ॥
ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥
(ਅੰਗ ੧੩੫੭)

੧ ਖਿਨਾਂ ਮਿਲੇ ਉਸ ਨੂੰ ਚੈਨ ਨਹੀਂ ਸੀ ਆਉਂਦੀ ।
੨ ਰਾਜਾ ਨਾਲ ਸੌਂਦਾ ਸੀ ਉਸ ਤੋਂ ਡਰ ਰਹੀ ਸੀ ।
੩ ਜਦ ਦੇਖਿਆ ਕਿ ਮੇਰਾ ਪਤੀ ਰਾਜਾ ਸੌਂ ਗਿਆ ਹੈ ।
੪ ਉਹ ਵੇਲਾ ਤਾੜਕੇ ਉਸਨੂੰ ਬੁਲਾ ਲਿਆ ॥੧੨॥
੫ ਨੌਕਰਾਣੀ ਭੇਜ ਕੇ ਬੁਲਾ ਲਿਆ ।
੬ ਤੇ ਉਸ ਨੂੰ ਬਹੁਤ ਸਾਰਾ ਸਮਝਾ ਕੇ ਨੌਕਰਾਣੀ ਨੇ ਕਿਹਾ
੭ ਨੌਕਰਾਣੀ ਨੇ ਕਿਹਾ ਕਿ ਰਾਜਾ ਰਾਣੀ ਨਾਲ ਸੁੱਤਾ ਪਿਆ ਹੈ ।
੮ ਤੂੰ ਇਸ ਤਰ੍ਹਾਂ ਕੰਮ ਕਰਨਾ ਹੈ ਤਾਂ ਕਿ ਕੋਈ ਜਾਗ ਨਾ ਪਏ ॥੧੩॥
੯ ਤਦ ਰਾਜਾ ਚਿਤਰ ਕੇਤ ਉਥੇ ਆ ਗਿਆ ।
੧੦ ਦੋਵੇਂ ਇਕ ਬਿਸਤਰੇ ਤੇ ਪਏ ਹੋਣ ਕਰਕੇ ਰਾਜੇ ਰਾਣੀ ਨੂੰ ਪਛਾਣ ਨਾ ਸਕਿਆ ।
੧੧ ਭੁਲੇਖੇ ਨਾਲ ਰਾਜੇ ਦੀਆਂ ਹੀ ਲੱਤਾਂ ਫੜਕੇ ।
੧੨ ਜ਼ੋਰ ਨਾਲ ਖਿੱਚ ਕੇ ਆਪਣੇ ਹੇਠ ਦਬਾ ਲਈਆਂ ॥੧੪॥
੧੩ ਤਾਂ ਰਾਜਾ ਜਾਗ ਪਿਆ ਅਤੇ ਦੂਜੇ ਆਦਮੀ ਨੂੰ ਵੇਖ ਕੇ ਗੁੱਸੇ ਵਿਚ ਆ ਗਿਆ ।
੧੪ ਚੋਰ ਕਹਿਕੇ ਤਲਵਾਰ ਪਕੜ ਲਈ ।
੧੫ ਰਾਣੀ ਨੇ ਉੱਠ ਕੇ ਰਾਜੇ ਦਾ ਤਲਵਾਰ ਵਾਲਾ ਹੱਥ ਫੜ ਲਿਆ ।
੧੬ ਅਤੇ ਉਸ ਮੂਰਖ ਨੂੰ ਇਸ ਤਰ੍ਹਾਂ ਜੁਆਬ ਦਿੱਤਾ ॥੧੫॥
੧੭ ਦੋਹਰਾ ॥ ਕਿ ਇਹ ਤਾਂ ਤੀਰਥ ਕਰਨ ਵਾਸਤੇ ਇੱਥੇ ਆਇਆ ਸੀ ਜੋ ਢਾਕੇ ਦਾ ਰਾਜਾ ਹੈ ।
੧੮ ਇਸਦੇ ਦਿਲ ਵਿਚ ਆਈ ਕਿ ਤੀਰਥ ਇਸ਼ਨਾਨ ਕਰਨ ਤੋਂ ਪਹਿਲਾਂ ਆਪਣੇ ਮਹਾਰਾਜੇ ਦੇ ਪੈਰੀਂ ਹੱਥ ਲਾ ਕੇ ਫਿਰ ਹੀ ਇਸ਼ਨਾਨ ਕਰਾਂਗੇ ॥੧੬॥
੧੯ ਚੌਪਈ ॥ ਇਹ ਤਾਂ ਤੇਰੇ ਪੈਰ ਪਰਸਨ ਦੇ ਕੰਮ ਇੱਥੇ
੨੦ ਆਇਆ ਹੈ ਇਹ ਰਾਜਾ (ਚੋਰ ਨਹੀਂ) ।
੨੧ ਇਸਨੂੰ ਕਤਲ ਨਾ ਕਰੋ ਸਗੋਂ ਬਹੁਤ ਸਾਰਾ ਧਨ ਦੇ ਕੇ
੨੨ ਐ ਪਤੀ ਆਪਣੇ ਚਰਨਾਂ ਨਾਲ ਲਾ ਕੇ ਇਸਨੂੰ ਵਿਦਾ ਕਰ ਦਿਓ ॥੧੭॥
੨੩ ਦੋਹਰਾ ॥ ਧਨ ਦੇ ਕੇ ਰਾਜੇ ਨੇ ਉਸਨੂੰ ਵਿਦਾ ਕਰ ਦਿੱਤਾ ਅਤੇ ਆਪਣੇ ਚਰਨਾਂ ਤੇ ਮੱਥਾ ਟਿਕਾ ਲਿਆ ।
੨੪ ਉਸ ਮੂਰਖ ਰਾਜੇ ਨੂੰ ਰਾਣੀ ਨੇ ਇਸ ਢੰਗ ਨਾਲ ਉੱਲੂ ਬਣਾ ਦਿੱਤਾ ਜਿਹੜਾ ਉਸਦੇ ਫਰੇਬ ਨੂੰ ਸਮਝ ਹੀ ਨਾ ਸਕਿਆ ॥੧੮॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੬੫ਵੀਂ ਕਥਾ ਸਮਾਪਤ ਹੈ।੨੬੫। ॥੫੦੬੭। ਚਲਦਾ॥

੨੫ ਚੌਪਈ ॥ ਸੁਮਤ ਸੈਨ ਇਕ ਰਾਜਾ ਸੁਣਿਆ ਹੈ ।
੨੬ ਜਾ ਤਾਂ ਉਹ ਦੂਜਾ ਸੂਰਜ ਸੀ ਜਾਂ ਚੰਦਰਮਾਂ ।
੨੭ ਉਸਦੇ ਘਰ ਸਮਰਮਤੀ ਰਾਣੀ ਸੀ ।
੨੮ ਦੇਵ ਰਾਣੀ ਜਾਂ ਦੈਂਤ ਇਸਤਰੀ ਜਿਸਦੇ ਸਮਾਨ ਸੁੰਦਰ ਨਹੀਂ ਸੀ ॥੧॥
੨੯ ਸ੍ਰੀ ਰਨ ਖੰਭ ਕਲਾ ਉਹਨਾਂ ਦੇ ਘਰ ਪੁੱਤਰੀ ਸੀ ।
੩੦ ਜਿਸਨੇ ਚੰਦ੍ਰਮਾਂ ਦੀਆਂ ਕਿਰਨਾਂ ਖਿੱਚ ਲਈਆਂ ਸਨ ।
੩੧ ਜਿਸਦਾ ਪ੍ਰਭਾਵ ਵੇਖ ਕੇ ਸੂਰਜ ਵੀ ਸਿਰ ਨੀਵਾਂ ਕਰ ਲੈਂਦਾ ਸੀ ।
੩੨ ਸੁਰੀ ਜਾਂ ਆਸੁਰੀ ਕਿਸੇ ਦੀ ਛਬ ਉਸ ਦੇ ਬਰਾਬਰ ਨਹੀਂ ਸੀ ॥੨॥
੩੩ ਦੋਹਰਾ॥ ਜਦੋਂ ਜਵਾਨ ਹੋ ਗਈ ਉਹ ਇਸਤ੍ਰੀ ਬਹੁ ਸੁਖਾਂ ਦੇ ਵਿਚ ।
੩੪ ਤਾਂ ਬਚਪਨ ਚਲਾ ਗਿਆ ਤਾਂ ਕਾਮ ਨੇ ਆ ਧੌਂਸਾ ਖੜਕਾਇਆ ॥੩॥
੩੫ ਚੌਪਈ ਉਸ ਲੜਕੀ ਦੇ ਚਾਰ ਭਰਾ ਸੀ ਜੋ ਚਾਰੇ ਬਹੁਤ ਮਸ਼ਹੂਰ, ਸੂਰਬੀਰ ਅਤੇ ਬਹਾਦੁਰ ਸਨ ।
੩੬ ਸਾਰੇ ਹੀ ਸ਼ਸਤਰ ਵਿੱਦਿਆ ਵਿਚ ਪ੍ਰਬੀਨ ਸਨ ।
੩੭ ਬੜੇ ਤੇਜਵਾਨ ਸਨ ਜਿੰਨ੍ਹਾਂ ਦੇ ਬਲ ਦਾ ਦੂਜੇ ਲੋਕ ਸਿੱਕਾ ਮੰਨਦੇ ਸੀ ।
੩੮ ਜਿੰਨਾਂ ਨੇ ਦੁਸ਼ਮਣਾਂ ਦੇ ਅਨੇਕ ਦਲ ਮਲ ਕੇ ਜਿੱਤ ਲਏ ਸਨ ॥੪॥
੩੯ ਇਕ ਦਾ ਨਾਂ ਸਾਰਦੂਲ ਧੁਜ ਦੂਜਾ ਨਾਹਰ ਧੁਜ ਸੀ ।
੪੦ ਤੀਜਾ ਸਿੰਘ ਕੇਤ ਤੇ ਚੌਥਾ ਹਰਿ ਕੇਤ ਮਹਾਂ ਸੂਰਬੀਰ ।
੪੧ ਚਾਰੇ ਬੜੇ ਸੂਰਬੀਰ ਬਲਵਾਨ ਸਨ ।
੪੨ ਜਿੰਨਾ ਦਾ ਸਾਰੇ ਦੁਸ਼ਮਣ ਭੈਅ ਮੰਨਦੇ ਸਨ ।
੪੩ ਚਾਰੇ ਰਾਜ ਕੁਮਾਰਾਂ ਦੇ ਪੜਨ ਦੇ ਕੰਮ ਲਈ ।
੪੪ ਇਕ ਬ੍ਰਾਹਮਣ ਨੂੰ ਰਾਜੇ ਨੇ ਬੁਲਾ ਲਿਆ ।
੪੫ ਉਹ ਪੰਡਤ ਭਾਸ਼ਾ ਅਤੇ ਵਿਆਕਰਨ ਆਦਿ ਦਾ ਚੰਗਾ ਵਿਦਵਾਨ ਸੀ ।
੪੬ ਉਸ ਪੰਡਤ ਨੇ ਸਾਰੇ ਪੁਰਾਣਾਂ ਨੂੰ ਵੀ ਘੋਖਿਆ ਹੋਇਆ ਸੀ ॥੬॥
੪੭ ਬਹੁਤ ਸਾਰਾ……

ਦਰਬ ਨ੍ਰਿਪਬਰ ਤਿਹੱ ਦਿਯਾ ॥ [੧]ਬਿਬਿਧ ਬਿਧਨ ਕਰਿ ਆਦਰ ਕਿਯਾ ॥ [੨]ਸੁਤਾ ਸਹਿਤ ਸੌਂਪੇ ਸੁਤ ਤਿਹੱ ਘਰ ॥ [੩]ਕਛੁ ਬਿਦਆ ਦਿਜਿ ਦੇਹੁ ਕ੍ਰਿਪਾ ਕਰਿ ॥੭॥ [੪]ਜਬ ਤੇ ਤਹੱ ਪੜ੍ਹਬੈ ਕਹ ਆਵੈ ॥ [੫]ਅਪਨੋ ਬਿਪ ਕਹੱ ਸੀਸ ਝੁਕਾਵੈ ॥ [੬]ਜੋ ਸਿੱਖਆ ਦਿਜ ਦੇਤ ਸੁ ਲੇਹੀ ॥ [੭]ਅਮਿਤ ਦਰਬ ਪੰਡਿਤ ਕਹੱ ਦੇਹੀ ॥੮॥ [੮]ਇਕ ਦਿਨ ਕੁਅਰਿ ਅਗਮਨੇ ਗਈ ॥ [੯]ਦਿਜ ਕਹੱ ਸੀਸ ਝੁਕਾਵਤ ਭਈ ॥ [੧੦]ਸਾਲਿਗ੍ਰਾਮ[*] ਪੂਜਤ ਥਾ ਦਿਜਬਰ ॥ [੧੧]ਭਾਂਤਿ ਭਾਂਤਿ ਤਿਹ ਸੀਸ ਨਯਾਇ ਕਰਿ ॥੯॥ [੧੨]ਤਾ ਕੌ ਨਿਰਖਿ ਕੁਅਰਿ ਮੁਸਕਾਨੀ ॥ [੧੩]ਸੋ ਪ੍ਰਤਮਾ ਪਾਹਨ ਪਹਿਚਾਨੀ ॥ [੧੪]ਤਾਂਹਿ ਕਹਾ ਪੂਜਤ ਕਿਹੱ ਨਮਿਤਿਹੱ ॥ [੧੫]ਸਿਰਨਾਵਤ ਕਰ ਜੋਰਿ ਕਾਜ ਜਿਹੱ ॥੧੦॥ [੧੬]ਦਿਜ ਬਾਚ ॥ ਸਾਲਗ੍ਰਾਮ ਠਾਕੁਰ ਏ ਬਾਲਾ ॥ [੧੭]ਪੂਜਤ ਜਿਨੈ ਬਡੇ ਨਰਪਾਲਾ ॥ [੧੮]ਤੈਂ ਅੱਗਯਾਨ ਇਹ ਕਹਾ ਪਛਾਨੈ ॥ [੧੯]ਪਰਮੇਸ੍ਵਰ ਕਹੱ, ਪਾਹਨ ਜਾਨੈ ॥੧੧॥ [੨੦]ਰਾਜ ਸੁਤਾ ਬਾਚ ॥ [੨੧]ਸਵੈਯਾ ॥ ਤਾਹਿ ਪਛਾਨਤ ਹੈ ਨ ਮਹਾਂ ਜੜ੍ਹ ਜਾ ਕੋ ਪ੍ਰਤਾਪ ਤਿਹੂੰ ਪੁਰ ਮਾਹੀ ॥ [੨੨]ਪੂਜਤ ਹੈ ਪ੍ਰਭੁ ਕੈ ਤਿਹੱ ਕੌ, ਜਿਨ ਕੇ ਪਰਸੇ ਪਰਲੋਕ ਪਰਾਹੀ ॥ [੨੩]ਪਾਪ ਕਰੋ ਪਰਮਾਰਥ ਕੈ, ਜਿਹੱ ਪਾਪਨ ਤੇਂ ਅਤਿ ਪਾਪ ਡਰਾਹੀ॥ [੨੪]ਪਾਇ ਪਰੋ ਪਰਮੇਸ੍ਵਰ ਕੇ ਪਸੁ ਪਾਹਨ ਮੈ ਪਰਮੇਸ੍ਵਰ ਨਾਹੀ ॥੧੨॥ [੨੫]ਬਿਜੈ ਛੰਦ ॥ ਜੀਵਨ ਮੈਂ ਜਲ ਮੈਂ ਥਲ[1] ਮੈਂ ਸਭ ਰੂਪਨ ਮੈਂ ਸਭ ਭੂਪਨ ਮਾਹੀ॥ [੨੬]ਸੂਰਜ ਮੈਂ ਸਸਿ ਮੈਂ ਨਭ ਮੈਂ ਜਹੱ ਹੇਰੌ ਤਹਾ ਚਿਤ ਲਾਇ ਤਹਾ ਹੀ॥ [੨੭]ਪਾਵਕ ਮੈਂ ਅਰੁ ਪੌਨ ਹੂੰ ਮੈਂ ਪ੍ਰਿਥਵੀਤਲ ਮੈਂ ਸੁ ਕਹਾ ਨਹਿ ਜਾਂਹੀ ॥ [੨੮]ਬਯਾਪਕ ਹੈ ਸਭ ਹੀ ਕੇ ਬਿਖੈ, ਕਛੁ ਪਾਹਨ ਮੈਂ ਪਰਮੇਸ੍ਵਰ ਨਾਹੀ ॥੧੩॥ [੨੯]ਕਾਗਜ ਦੀਪ ਸਭੈ ਕਰਿਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਯੈ ॥ [੩੦]ਕਾਟਿ ਬਨਾਸ ਪਤੀ ਸਿਗਰੀ, ਲਿਖਬੇ ਹੂਕੌ ਲੇਖਨ ਕਾਜ ਬਨੈਯੈ ॥ [੩੧]ਸਾਰਸ੍ਵਤੀ ਬਕਤਾ ਕਰਿਕੈ ਸਭ ਜੀਵਨ ਤੇ ਜੁਗ ਸਾਠਿ ਲਿਖੈਯੈ[2] ॥ [੩੨]ਜੋ ਪ੍ਰਭੁ ਪਾਯਤੁ ਹੈ ਨਹਿ ਕੈਸੇ ਹੂ, ਸੋ ਜੜ੍ਹ ਪਾਹਨ ਮੈ ਠਹਰੈਯੈ ॥੧੪॥ [੩੩]ਚੌਪਈ ॥ ਏ ਜਨ ਭੇਵ ਨ ਹਰਿ ਕੋ ਪਾਵੈਂ ॥ [੩੪]ਪਾਹਨ ਮੈਂ ਹਰਿ ਕੌ ਠਹਰਾਵੈਂ॥ [੩੫]ਜਿਹੱ ਕਿਹੱ ਬਿਧਿ ਲੋਗਨ ਭਰਮਾਹੀਂ॥ [੩੬]ਗ੍ਰਿਹ ਕੋ ਦਰਬੁ ਲੂਟਿ ਲੈ ਜਾਹੀਂ ॥੧੫॥ [੩੭]ਦੋਹਰਾ ॥ ਜਗ ਮੈਂ ਆਪੁ ਕਹਾਵਈ ਪੰਡਿਤ ਸੁਘਰ ਸੁਚੇਤ ॥ [੩੮]ਪਾਹਨ ਕੀ ਪੂਜਾ ਕਰੈ ਯਾ ਤੇ ਲਗਤ ਅਚੇਤ ॥੧੬॥ [੩੯]ਚੌਪਈ ॥ ਚਿਤ ਭੀਤਰ ਆਸਾ ਧਨ ਧਾਰੈ ॥ [੪੦]ਸਿਵ ਸਿਵ ਸਿਵ ਮੁਖ ਤੇਂ ਉਚਾਰੈਂ ॥ [੪੧]ਅਧਿਕ ਡਿੰਭ ਕਰਿ ਜਗਹਿ ਦਿਖਾਵੈ[*] ॥ [੪੨]ਦ੍ਵਾਰ ਦ੍ਵਾਰ ਮਾਂਗਤ, ਨ ਲਜਾਵੈ ॥੧੭॥ [੪੩]ਅੜਿਲ ॥ ਨਾਕ ਮੂੰਦਿ[3] ਕਰਿ ਚਾਰਿ ਘਰੀ ਠਾਢੇ ਰਹੈਂ ॥ [੪੪]ਸਿਵ ਸਿਵ ਸਿਵ ਹੈ੍ਵ

---

[*] ਸਾਲਗ੍ਰਾਮ ਦਾ ਪ੍ਰਚੈ ਅਤੇ ਜਨਮ ਸਮੇਤ ਪੂਰੀ ਜਾਣਕਾਰੀ ਪ੍ਰਾਪਤ ਕਰਨ ਲਈ ਦੇਖੋ ਪੁਸਤਕ 'ਖਿਆਲੀ ਪਲਾਉ'। ਇਸੇ ਕਲਮ ਦੀ ਲਿਖੀ ਹੋਈ, ਸ਼ਿਵਲਿੰਗ ਦੀ ਬਣਤਰ ਹਿੰਦੂ ਇਤਿਹਾਸ ਅਨੁਸਾਰ

1 ਜਲਿ ਥਲਿ ਪੂਰਨ ਅੰਤਰਜਾਮੀ ॥
ਘਟਿ ਘਟਿ ਰਵਿਆ ਅਛਲ ਸੁਆਮੀ ॥ (ਅੰਗ ੧੦੮੦)

2 ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉਜੇ ਹੋਇ ਪਵਨ॥
ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਣ ਸਰਣ ॥
(ਅੰਗ ੪੫੮)

3 ਕਲ ਮਹਿ ਰਾਮ ਨਾਮੁ ਸਾਰੁ ॥
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥
(ਅੰਗ ੬੬੨-੬੩)

[*] ਮੇਰੇ ਪਰਮ ਸਹਿਯੋਗੀ ਤੇ ਪ੍ਰੇਰਕ ਜਿੰਨਾਂ ਦੇ ਉਪਕਾਰੀ ਲੇਖਾ ਨੂੰ ਪੜ੍ਹ-ਕੇ ਦਾਸ ਨੂੰ ਇਹ ਕਾਰਗੁਜਾਰੀ ਕਰਨ ਦਾ ਸਮਾਂ ਹਾਸਲ ਹੋਇਆ ਜੋ ਗੁਰੂ ਦਸਮ ਗਰੰਥ ਸਾਹਿਬ ਦੇ ਵਿਰੋਧ ਵਿਚ ਕਲਮ ਵਾਹੁੰਦੇ ਸ੍ਰੀ ਉਚਤਮ ਬ੍ਰਹਮ ਗਿਆਨ ਤੇ ਸਮੂਹਕ ਪੱਖਾਂ ਦੇ ਅਥੇਨ ਅਥਵਾ ਸ੍ਰਬ ਪੱਖੀ ਗਿਆਨ ਦੀ ਇਸ ਮਹਾਨ ਰਚਨਾ ਨੂੰ ਸਾਕਤ ਕਵੀ ਦੀ ☛

. .... ਧਨ ਉਸਨੂੰ ਰਾਜੇ ਨੇ ਦਿੱਤਾ ।
੧ ਬਿਧਾਨ ਅਨੁਸਾਰ ਉਸਨੂੰ ਸਤਿਕਾਰ ਦਿੱਤਾ ।
੨ ਪੁੱਤਰੀ ਸਮੇਤ ਉਸਦੇ ਘਰ ਜਾਕੇ ਚਾਰੇ ਪੁੱਤਰ ਉਸਨੂੰ ਪੜ੍ਹਨ ਲਈ ਸੌਂਪ ਦਿੱਤੇ ।
੩ ਤੇ ਕਿਹਾ ਕਿ ਕ੍ਰਿਪਾ ਕਰਕੇ ਇਹਨਾਂ ਨੂੰ ਕੁਝ ਵਿੱਦਿਆ ਦੇ ਦਿਓ ॥੭॥
੪ ਜਦੋਂ ਉਹ ਪੰਜੇ ਬ੍ਰਾਹਮਣ ਕੋਲ ਪੜ੍ਹਨ ਆਉਂਦੇ ।
੫ ਆਪਣਾ ਪਾਧਾ (ਗੁਰੂ) ਜਾਂਣਕੇ ਉਸ ਅੱਗੇ ਸੀਸ ਝੁਕਾ-ਉਂਦੇ ਨਸ ।
੬ ਜਿਹੜੀ ਸਿੱਖਿਆ ਬ੍ਰਾਹਮਣ ਦਿੰਦਾ ਉਹ ਲੈ ਲੈਂਦੇ ।
੭ ਅਤੇ ਬਹੁਤ ਸਾਰਾ ਧਨ ਉਸ ਬ੍ਰਾਹਮਣ ਨੂੰ ਦਿੰਦੇ ॥੮॥
੮ ਇਕ ਦਿਨ ਕੁਮਾਰੀ ਵੀਰਾਂ ਤੋਂ ਪਹਿਲਾਂ ਹੀ ਚਲੀ ਗਈ
੯ ਬ੍ਰਾਹਮਣ ਅੱਗੇ ਜਾ ਕੇ, ਸਿਰ ਨੀਵਾਂ ਕੀਤਾ ।
੧੦ ਅੱਗੇ ਬ੍ਰਾਹਮਣ ਬੈਠਾ ਸਾਲਿਗਰਾਮ ਪੂਜ ਰਿਹਾ ਸੀ ।
੧੧ ਕਈ ਤਰ੍ਹਾਂ ਉਸ ਅੱਗੇ ਸਿਰ ਝੁਕਾ-ਝੁਕਾ ਕੇ ॥੯॥
੧੨ ਉਸਨੂੰ ਵੇਖ ਕੇ ਰਾਜ ਕੁਮਾਰੀ ਮੁਸਕਰਾਈ ।
੧੩ ਜਦੋਂ ਉਸਨੇ ਉਹ ਪੱਥਰ ਦੀ ਮੂਰਤ ਦੇਖੀ ਤੇ ਬ੍ਰਾਹਮਣ ਨੂੰ ਕਿਹਾ ।
੧੪ ਕਿ ਤੂੰ ਇਹ ਕਿਸ ਲਈ ਪੂਜਾ ਕਰਦਾ ਹੈਂ ?
੧੫ ਇਸ ਅੱਗੇ ਹੱਥ ਜੋੜ ਕੇ ਸਿਰ ਕਿਸ ਲਈ ਝੁਕਾਉਂਦਾ ਹੈਂ ? ॥੧੦॥
੧੬ ਬ੍ਰਾਹਮਣ ਕਹਿੰਦਾ ਹੈ-ਐ ਬਾਲ ਇਹ ਸਾਲਿਗਰਾਮ ਠਾਕੁਰ ਹੈ ।
੧੭ ਜਿਸਨੂੰ ਵੱਡੇ ਵੱਡੇ ਰਾਜੇ ਪੂਜਦੇ ਹਨ ।
੧੮ ਤੈਂ ਇਹ ਬੇ ਅਕਲ ਨੇ ਕਿਆ ਪਛਾਨਣੇ ਹਨ ।
੧੯ ਤੂੰ ਪਰਮੇਸ਼ਰ ਨੂੰ ਪੱਥਰ ਸਮਝਦੀ ਹੈਂ ॥੧੧॥
੨੦ ਸਵੈਯਾ ॥ ਰਾਜੇ ਦੀ ਪੁੱਤਰੀ ਬੋਲੀਕਿ ਐ ਮਹਾਂ ਮੂਰਖ ਤੂੰ ਉਸਨੂੰ ਨਹੀਂ ਪਛਾਣਦਾ ਜਿਸਦਾ ਤਿੰਨਾਂ ਲੋਕਾਂ ਵਿਚ ਪ੍ਰਤਾਪ ਹੈ ।
੨੧ ਤੂੰ ਉਹਨਾਂ ਪੱਥਰਾਂ ਨੂੰ ਰੱਬ ਮੰਨਦਾ ਹੈਂ ਜਿੰਨਾਂ ਨੂੰ ਪਰਸ ਕੇ ਸ੍ਵਰਗ ਤਾਂ ਬਹੁਤ ਦੂਰ ਹੋ ਜਾਂਦਾ ਹੈ ।
੨੨ ਤੂੰ ਆਪਣੇ ਵੱਲੋਂ ਪਰਮਾਰਥ ਕਰ ਰਿਹਾ ਹੈਂ ਪਰ ਇਸ ਪਾਪ ਦੇ ਬਰਾਬਰ ਦਾ ਹੋਰ ਕੋਈ ਪਾਪ ਨਹੀਂ ਭਾਵ ਇਹ ਸਭ ਪਾਪਾਂ ਤੋਂ ਵੱਡਾ ਪਾਪ ਹੈ ਜਿਸ ਤੋਂ ਹੋਰ ਸਾਰੇ ਪਾਪ ਡਰਦੇ ਹਨ ।
੨੩ ਪ੍ਰਮੇਸਰ ਦੇ ਪੈਰੀਂ ਵਿਚ ਪੈ ਜਾਹ ਐ ਪਸ਼ੂ ਇਹਨਾਂ ਪੱਥਰਾਂ ਵਿਚ ਪ੍ਰਮੇਸ੍ਵਰ ਨਹੀ ਹੈ ॥੧੨॥
੨੪ ਬਿਜੈ ਛੰਦ॥ ਪ੍ਰਮੇਸ੍ਵਰ ਤਾਂ ਸਾਡੇ ਜੀਵਨ ਵਿਚ ਪਾਣੀ ਵਿਚ ਬਰੇਤੀ ਵਿਚ ਸਾਰੇ ਰੂਪਾਂ ਵਿਚ ਸਾਰੇ ਰਾਜਿਆਂ ਵਿਚ ਅਤੇ
੨੫ ਸੂਰਜ ਵਿਚ ਤੇ ਚੰਦ੍ਰਵਾਂ ਵਿਚ ਅਕਾਸ ਵਿਚ ਜਿਥੇ ਵੀ ਤੱਕੋ ਚਿੱਤ ਲਾ ਕੇ ਉਥੇ ਹੀ ਮੌਜੂਦ ਹੈ ।
੨੬ ਅਗਨ ਵਿਚ ਅਤੇ ਹਵਾ ਵਿਚ, ਧਰਤੀ ਵਿਚ ਤੇ ਧਰਤੀ ਦੇ ਤਲ ਵਿਚ ਉਹ ਕਿਹੜੀ ਥਾਂ ਹੈ ਜਿੱਥੇ ਪ੍ਰਮੇਸ਼ਰ ਦੀ ਗਤੀ ਨਹੀਂ ?
੨੭ ਉਹ ਤਾਂ ਸਭ ਦੇ ਹੀ ਵਿਚ ਵਿਆਪ ਰਿਹਾ ਹੈ ਕੋਈ ਪੱ-ਥਰਾਂ ਵਿਚ ਪ੍ਰਭੂ ਨਹੀਂ ਹੈ ॥੧੩॥
੨੮ ਉਸ ਦੀ ਮਹਿਮਾ ਜੇ ਸਭ ਦੀਪਾਂ ਨੂੰ ਕਾਗਜ਼ ਬਣਾਕੇ ਅਤੇ ਸੱਤਾਂ ਸਮੁੰਦ੍ਰਾਂ ਦੀ ਸਿਆਹੀ ਕਰ ਲਈ ਜਾਵੇ ।
੨੯ ਸਾਰੀ ਧਰਤੀ ਦੇ ਰੁੱਖ ਕੱਟਕੇ ਲਿਖਣ ਲਈ ਕਲਮਾਂ ਬਣਾ ਲਈਆਂ ਜਾਣ ।
੩੦ ਅਤੇ ਸੁਰੱਸਵਤੀ ਦੇਵੀ ਨੂੰ ਬੋਲਣ ਲਾ ਕੇ, ਸੰਸਾਰ ਭਰ ਦੇ ਜੀਵਾਂ ਕੋਲੋਂ ਸੱਠ ਜੁਗ ਲਖਾਂਦੇ ਰਹੀਯੇ ਫੇਰ ਵੀ ਉਸਦਾ ਅੰਤ ਨਹੀ ਪਾਈਦਾ ।
੩੧ ਜਿਹੜਾ ਪ੍ਰਭੂ ਕਿਸੇ ਤਰਾਂ ਵੀ ਹੱਥ ਨਹੀਂ ਆਉਂਦਾ, ਐ ਮੂਰਖ ਤੈਂ ਉਸਨੂੰ ਪੱਥਰਾਂ ਵਿਚ ਮੰਨਿਆ ਹੈ ? ॥੧੪॥
੩੨ ਚੌਪਈ ॥ ਜਿਹੜੇ ਜਨ ਹਰੀ ਨੂੰ ਨਹੀਂ ਸਮਝਦੇ ।
੩੩ ਉਹ ਪਥਰਾਂ ਵਿਚ ਹਰਿ ਨੂੰ ਮੰਨਦੇ ਹਨ ।
੩੪ ਜਿਉਂ 'ਤਿਉਂ' ਕਰਕੇ ਲੋਕਾਂ ਨੂੰ ਵੱਸ ਕਰ ਲੈਂਦੇ ਨੇਂ ਅਤੇ ।
੩੫ ਉਸ ਦੇ ਘਰ ਦਾ ਧਨ ਲੁੱਟ ਕੇ ਲੈ ਜਾਂਦੇ ਹਨ ॥੧੫॥
੩੬ ਦੋਹਰਾ ॥ ਜਗਤ ਦੇ ਵਿਚ ਆਪ ਨੂੰ ਵਿਦਵਾਨ ਤੇ ਸਿਆਣੇ ਕਹ ਉਂਦੇ ਨੇ ਪੰਡਤ ।
੩੭ ਆਪ ਪਥੱਰਾਂ ਦੀ ਪੂਜਾ ਕਰਦੇ ਨੇ ਜਿਸ ਤੋਂ ਅਨਜਾਣ ਜਾਪਦੇ ਨੇ ॥੧੬॥
੩੮ ਚੌਪਈ॥ ਚਿਤ ਦੇ ਵਿਚ ਧਨ ਦੀ ਆਸ ਧਾਰੀ ਹੋਈ ਹੈ।
੩੯ ਮੂੰਹ ਤੋਂ ਸ਼ਿਵ ਸ਼ਿਵ ਸ਼ਿਵ ਜਪਦੇ ਨੇ ।
੪੦ ਬਹੁਤ ਸਾਰੇ ਪਾਖੰਡ ਕਰਕੇ ਜਗਤ ਨੂੰ ਦਿਖਾਉਂਦੇ ਨੇਂ ।
੪੧ ਪ੍ਰੰਤੂ ਆਪ ਦਰ ਦਰ ਤੋਂ ਮੰਗਦੇ ਸ਼ਰਮ ਨਹੀਂ ਕਰਦੇ।੧੭।
੪੨ ਅੜਿੱਲ ॥ ਚਾਰ ਘੜੀ ਨੱਕ ਮੁੰਦਕੇ ਖੜੇ ਰਹਿੰਦੇ ਹੈ ।
੪੩ ਸ਼ਿਵ ਸ਼ਿਵ ਸ਼ਿਵ ਜਪਦੇ ਹੋਇ ......

ਰਚਨਾ ਗਰਦਾਨਦੇ ਹਨ । ਮੈਂ ਉਹਨਾਂ ਅੱਗੇ ਸਨਿਮਰ ਬਿਨੈ ਕਰਦਾ ਹਾਂ ਕਿ ਆਪਣੀਆਂ ਅੱਖਾਂ ਪੂੰਝਕੇ ਸੁਰਤੀ ਬਿਰਤੀ ਇਕਾਗਰ ਕਰਕੇ ਇਸ ੨੬੬ਵੇਂ ਪ੍ਰਕਰਣ ਨੂੰ ਪੜਨ ਦੀ ਖੇਚਲ ਕਰਨ ਅਤੇ ਕਿਰਪਾ ਕਰਕੇ ਇਕ ਦੱਸਣ ਕਿ ਸਾਕਤ ਮੱਤ ਦੀ ਡਿਕਸ਼ਨਰੀ ਕੀ ਹੈ ? ਉਹ ਉਸ ਮਹਾਂ ਕਾਲ ਨੂੰ ਮੰਨਦੇ ਹਨ ਜਿਸ ਦਾ ਕਾਲਾ ਧੂਤ ਰੰਗ ਹੈ, ਜੁਬਾਨ ਬਾਹਰ ਕੱਢੀ ਹੋਈ ਹੈ, ਪੈਰਾਂ ਵਿਚ ਘੁੰਗਰੂ ਪਾਏ ਹਨ । ਮਦਰਾ, ਮਾਸ, ਭੰਗ ਆਦਿ ਸਾਰੇ ਨਸ਼ੇ ਉਸ ਲਈ ਜਾਇਜ਼ ਹਨ । ਹੱਥ ਵਿਚ ਤ੍ਰਿਸ਼ੂਲ ਅਤੇ ਵਿਸ਼ੇ ਵਿਕਾਰ ਉਸ ਦੀ ਖੁਰਾਕ ਹੈ। ਲਿੰਗ ਭੇਦ ਨਹੀਂ, ਧਰਮ ਕਰਮ ਉਹਨਾਂ ਦਾ ਵਿਸ਼ਾ ਨਹੀਂ। ਅਕਾਲ ਪੁਰਖ ਤੋਂ ਵਿੱਛੜਕੇ ਉਹ ਸਿਰਫ ਇਸ ਮਹਾਂ ਕਾਲ ਨੂੰ ਮੰਨਦੇ ਹਨ । ਇਸਤਰੀਆਂ ਲਿੰਗ ਦੀ ਪੂਜਾ ਕਰਦੀਆਂ ਹਨ, ਮਰਦ ਉਪ ਲਿੰਗ ਦੀ । ਜਿੱਥੇ ਸ੍ਰੀ ਦਸਮੇਸ਼ ਜੀ 'ਮਹਾਂ ਕਾਲ' ਸ਼ਬਦ ਲਿਖਦੇ ਹਨ, ਉਸ ਨੂੰ ਇਹ ਅਨਜਾਣ ਲੋਕ ਉਸ ਅਖਾਉਤੀ ਸਹਾਂ ਕਾਲ ਨਾਲ ਜੋੜ ਲੈਂਦੇ ਹਨ, ਜਿਸ ਨੂੰ ਸਾਕਤ ਮੱਤੀਏ ਪੂਜਦੇ ਹਨ । ਪਰ ਸ੍ਰੀ ਦਸਮੇਸ਼ ਦਾ ਮਹਾਂ ਕਾਲ ਉਹ ਹੈ, ਜਿਸਦਾ ਕਦੇ ਕਾਲ ਨਹੀਂ ਹੁੰਦਾ ਜੋ ਕਿਸੇ ਕਾਲ ਦਾ ਪਾਬੰਦ ਨਹੀਂ, ਕਾਲ ਜਿਸਦੇ ਹੁਕਮ ਅਧੀਨ ਹੈ, ਜੋ ਜੂਨ ਅਤੇ ਯੋਨੀ ਦੋਹਾਂ ਤੋਂ ਮੁਕਤ ਹੈ । ਜਿਸਨੂੰ ਕਿਹਾ ਹੈ 'ਚੰਡ' ਭਾਵ ਸਭ ਨੂੰ ਚੰਡਣ ਵਾਲਾ ਅਤੇ ਉਸ ਦੀ ਤੇਜ ਸ਼ਕਤੀ ਚੰਡੀ ਜਾਂ ਚੰਡਕਾ । ਜਿਸ ਨੂੰ ਗਿਆਨ ਪ੍ਰਬੋਧ ਵਿਚ ਇਉਂ ਵੀ ਲਿਖਿਆ ਹੈ:-

ਨਮੋ ਨਾਥ ਪੂਰੇ ਸਦਾ ਸਿਧ ਕਰਮੰ ॥
ਅਛੇਦੀ ਅਭੇਦੀ ਸਦਾ ਏਕ ਧਰਮੰ ॥
ਕਲੰਕੰ ਬਿਨਾ ਨਿਹ ਕਲੰਕੀ ਪਰੂਪੇ ॥
ਅਛੇਦੰ ਅਭੇਦੰ ਅਖੇਦੰ ਅਨੂਪੇ ॥
ਨਹੀ ਜਾਨ ਜਾਈ ਕਛੂ ਰੂਪ ਰੇਖੰ ॥
ਕਹਾ ਬਾਸ ਤਾਕੋ ਫਿਰੈ ਕਉਨ ਭੇਖੰ ॥
ਕਹਾ ਨਾਮ ਤਾਕੋ ਕਹਾ ਕੈ ਕਹਾਵੈ ॥
ਕਹਾ ਮੈਂ ਬਖਾਨੋ ਕਹੇ ਮੈ ਨ ਆਵੈ ॥

ਵੰਨਗੀ ਮਾਤਰ ਇਸ ੨੬੬ਵੇਂ ਪ੍ਰਕਰਣ ਵਿਚ ਵੇਖ ਸਕਦੇ ਹੋ । ਫਿਰ ਸਾਕਤ ਮੱਤ ਲਿਖਾਰੀ ਕੀ ਅਤੇ ਬ੍ਰਹਮ ਵਿਚਾਰ ਉਸਾਰੀ ਕੀ? ਦੇਖੋ ਸਿੱਖ ਇਤਿਹਾਸ ਵਿਚ ਇਸਤਰੀ ਦਾ ਸਥਾਨ ਅਤੇ

ਏਕ ਚਰਨ ਇਸਥਿਤ ਕਹੈਂ ॥ [੧]ਜੋ ਕੋਊ ਪੈਸਾ ਏਕ ਦੇਤ ਕਰਿ ਆਇਕੈ॥ [੨]ਹੋ ਦਾਂਤਨ ਲੇਤ ਉਠਾਇ, ਸਿਵਹਿ ਬਿਸਰਾਇਕੈ ॥੧੮॥ [੩]ਕਬਿਤੁ ॥ ਔਰਨ ਉਪਦੇਸ ਕਰੈ ਆਪੁ ਧਯਾਨ ਕੌ ਨ ਧਰੈ ਲੋਗਨ ਕੌ ਸਦਾ ਤਯਾਗ ਧਨ ਕੋ ਦ੍ਰਿੜ੍ਹਾਤ ਹੈ ॥ [੪]ਤੇਹੀ ਧਨ ਲੋਭ ਊਚ ਨੀਚਨ ਕੇ ਦ੍ਵਾਰ ਦ੍ਵਾਰ ਲਾਜ ਕੌ ਤਯਾਗਿ ਜੇਹੀ ਤੇਹੀ ਪੈ ਘਿਘਾਤ ਹੈ ॥ [੫]ਕਹਤ ਪਵਿੱਤ੍ਰ ਹਮ, ਰਹਤ ਅਪਵਿੱਤ੍ਰ ਖਰੇ, ਚਾਕਰੀ ਮਲੇਛਨ ਕੀ ਕੈਕੈ ਟੂਕ ਖਾਤ ਹੈ ॥ [੬]ਬਡੇ ਅਸੰਤੋਖੀ ਹੈਂ, ਕਹਾਵਤ ਸੰਤੋਖੀ ਮਹਾਂ; ਏਕ ਦ੍ਵਾਰ ਛਾਡਿ ਮਾਂਗਿ ਦ੍ਵਾਰੇ ਦ੍ਵਾਰ ਜਾਤ ਹੈ ॥੧੯॥ [੭]ਮਾਟੀ ਕੇ ਸਿਵ ਬਨਾਏ ਪੂਜਿਕੈ ਬਹਾਇ ਆਏ, ਆਇਕੈ ਬਨਾਏ ਫੇਰਿ ਮਾਟੀ ਕੇ ਸੁਧਾਰਿਕੈ ॥ [੮]ਤਾ ਕੇ ਪਾਇ ਪਰਯੋ ਮਾਥੋ ਘਰੀ ਦ੍ਵੈ ਰਗਰਯੋ ਐ ਰੇ ਤਾਂ ਮੈ ਕਹਾ ਹੈ ਰੇ ਦੈਹੈ ਤੋਹਿ ਕੌ ਬਿਚਾਰਿਕੈ ॥ [੯]ਲਿੰਗ ਕੀ ਤੂ ਪੂਜਾ ਕਰੈ ਸਿੰਭੁ ਜਾਨਿ ਪਾਇ ਪਰੈ, ਸੋਈ ਅੰਤ ਦੈਹੈ ਤੇਰੇ ਕਰ ਮੈ ਨਿਕਾਰਿ ਕੈ ॥ [੧੦]ਦੁਹਿਤਾ ਕੌ ਦੈਹੈ, ਕੀ ਤੂੰ ਆਪਨ ਚਬੈਹੈ ਤਾ ਕੌ, ਯੌਂ ਹੀ ਤੋਹਿ ਮਾਰਿ ਹੈ ਰੇ ਸਦਾ ਸਿਵ ਖ੍ਵਾਰ ਕੈ ॥੨੦॥ [੧੧]ਬਿਜੈ ਛੰਦ ॥ ਪਾਹਨ ਕੌ ਸਿਵ ਤੂੰ ਜੋ ਕਹੈ ਪਸੁ, ਯਾ ਤੇ ਕਛੂ ਤੁਹਿ ਹਾਥ ਨ ਐਹੈ ॥ [੧੨]ਤਿਰਜਕ ਜੋਨਿ ਜੁ ਆਪੁ ਪਰਾ, ਹਸਿ ਕੈ ਤੁਹਿ ਕੋ ਕਹੁ ਕਾ ਬਰੁ ਦੈਹੈ ॥ [੧੩]ਆਪਨ ਸੋ ਕਰਿ ਹੈ ਕਬਹੂੰ ਤੁਹਿ, ਪਾਹਨ ਕੀ ਪਦਵੀ ਤਬ ਪੈਹੈ ॥ [੧੪]ਜਾਨੁ ਰੇ ਜਾਨੁ ਅਜਾਨ ਮਹਾਂ ਫਿਰਿ ਜਾਨ ਗਈ ਕਛੁ ਜਾਨਿ ਨ ਜੈਹੈ॥੨੧॥ [੧੫]ਬੈਸ ਗਈ ਲਰਿਕਾਨਪਨੋ, ਤਰੁਨਾਪਨ ਮੈਂ ਨਹਿ ਨਾਮ ਲਯੋ ਰੇ ॥ [੧੬]ਔਰਨ ਦਾਨ ਕਰਾਤ ਰਹਾ, ਕਰ ਆਪੁ ਉਠਾਇ ਨ ਦਾਨ ਦਯੋ ਰੇ ॥ [੧੭]ਪਾਹਨ ਕੋ ਸਿਰ ਨਯਾਤਨ ਤੈਂ ਪਰਮੇਸ੍ਵਰ ਕੌ ਸਿਰ ਨਯਾਤ ਭਯੋ ਰੇ ॥ [੧੮]ਕਾਮ ਹੀ ਕਾਮ ਫਸਾ ਘਰ ਕੇ ਜੜ, ਕਾਲ ਹੀ ਕਾਲ ਕੈ ਕਾਲ ਗਯੋ ਰੇ ॥੨੨॥ [੧੯]ਦ੍ਵੈਕ ਪੁਰਾਨਨ ਕੌ ਪੜ੍ਹਿਕੈ ਤੁਮ ਫੂਲਿ ਗਏ ਦਿਜ ਜੂ ਜਿਯ ਮਾਹੀ॥ [੨੦]ਸੋ ਨ ਪੁਰਾਨ ਪੜ੍ਹਾ ਜਿਹੱ ਕੇ ਇਹੱ ਠੌਰ ਪੜ੍ਹੇ ਸਭ ਪਾਪ ਪਰਾਹੀ॥ [੨੧]ਡਿੰਭ ਦਿਖਾਇ ਕਰੋ ਤਪਸਾ, ਦਿਨ ਰੈਨਿ ਬਸੈ ਜਿਯਰਾ ਧਨ ਮਾਹੀ ॥ [੨੨]ਮੂਰਖ ਲੋਗ ਪ੍ਰਮਾਨ ਕਰੈ ਇਮ ਬਾਤਨ ਕੌ ਹਮ ਮਾਨਤ ਨਾਹੀ ॥੨੩॥ [੨੩]ਕਾਹੇ ਕੋ ਕਾਜ ਕਰੋ ਇਤਨੀ ਤੁਮ ਪਾਹਨ ਕੋ ਕਿਹ ਕਾਜ ਪੁਜਾਵੋ ॥ [੨੪]ਕਾਹੇ ਕੋ ਡਿੰਭ ਕਰੋ ਜਗ ਮੈਂ ਇਹ ਲੋਕ ਗਯੋ ਪਰਲੋਕ ਗਵਾਵੋ॥ [੨੫]ਝੂਠੇ ਨ ਮੰਤ੍ਰ ਉਪਦੇਸ ਕਰੋ, ਜੋਊ ਚਾਹਤ ਹੋ ਧਨ ਲੈ ਹਰਖਾਵੋ ॥ [੨੬]ਰਾਜ ਕੁਮਾਰਨ ਮੰਤ੍ਰ ਦਿਯੋ ਸੁ ਦਿਯੋ, ਬਹੁਰੋ ਹਮ ਕੌ ਨ ਸਿਖਾਵੋ ॥੨੪॥ [੨੭]ਦਿਜ ਬਾਚ ॥ [੨੮]ਚੌਪਈ ॥ ਕਹਾ ਬਿੱਪ੍ਰ, ਸੁਨੁ ਰਾਜ ਦੁਲਾਰੀ ॥ [੨੯]ਤੈਂ ਸਿਵ ਕੀ ਮਹਿਮਾ ਨ ਬਿਚਾਰੀ ॥ [੩੦]ਬ੍ਰਹਮਾ ਬਿਸਣ ਰੁਦ੍ਰ ਜੂ ਦੇਵਾ ॥ [੩੧]ਇਨ ਕੀ ਸਦਾ ਕੀਜਿਯੈ

---

ਕਰਤੱਵ ਨਾਮੀ ਪੁਸਤਕ, ਲੇਖਕ ਬੀਬੀ ਸਿਮਰਨ ਕੌਰ ਐਮ. ਏ. ਪਟਿਆਲਾ (ਰੋਲ ਅਤੇ ਸਟੇਟਸ) 'ਅਰਦਾਸ ਵਿਚ ਜਦੋਂ ਸਾਰੇ ਖੜੇ ਹੋ ਕੇ "ਜਿਨਾਂ ਸਿੰਘਾਂ ਸਿੰਘਣੀਆਂ ਧਰਮ ਹੇਤ ਸੀਸ ਦਿੱਤੇ" ਆਖਦੇ ਹਾਂ, ਤਾਂ ਇਕ ਗੱਲ ਉਦੋਂ ਹੀ ਸਪੱਸ਼ਟ ਹੋ ਜਾਂਦੀ ਹੈ ਕਿ ਸਿੱਖ ਘਰ ਵਿਚ ਇਸਤਰੀ ਦਾ ਸਥਾਨ ਸਾਵਾਂ ਅਤੇ ਕਿਸੇ ਹੱਦ ਤੱਕ ਨਿਵੇਕਲਾ ਹੈ।' ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਗੁਰੂ ਨਾਨਕ ਸਾਹਿਬ ਨੇ ਜਿੱਥੇ ਸਮਾਜਿਕ, ਭਾਈਚਾਰਕ ਅਤੇ ਆਰਥਿਕ ਵਿਤਕਰਿਆਂ ਵਿਰੁੱਧ ਪਹਿਲੀ ਵਾਰ ਉਚਾਰ ਕੇ ਸੁਚੇਤ ਕੀਤਾ, ਉਥੇ ਇਹ ਆਵਾਜ ਵੀ ਪਹਿਲੀ ਵਾਰ ਉਠਾਈ ਕਿ ਇਸਤਰੀ ਨਾ ਨਿੰਦਨੀ ਹੈ ਨਾ ਪੂਜ। ਸਗੋਂ ਪ੍ਰਭੂ ਦੇ ਰਾਹ ਤੁਰਨ ਅਤੇ ਪਾਉਣ ਲਈ ਉਸ ਦੇ ਗੁਣ ਧਾਰਨੇ ਹਰ ਢੂੰਡਾਊ ਨੂੰ ਜਰੂਰੀ ਹਨ। ਹਿੰਦੁਸਤਾਨੀ ਸੁਭਾਅ ਵਿਚ ਸਖਾ, ਸਖੀ, ਸਿੱਖ ਦੇ ਤ੍ਰਿਗੜੇ ਨੂੰ ਮਹੱਤਤਾ ਦਿੱਤੀ ਜਾਂਦੀ ਹੈ। ਸਖਾ ਭਗਤੀ ਬਹੁਤ ਦੇਰ ਚਲਦੀ ਰਹੀ। ਸੁਦਾਮੇ ਦੀ, ਉਧੂ ਦੀ ਅਤੇ ਅਰਜਨ ਤੇ ਕ੍ਰਿਸ਼ਨ ਦੀ ਦੋਸਤੀ ਸਭ ਜਾਣਦੇ ਹਨ। ਇਕ ਵਾਰੀ ਕ੍ਰਿਸ਼ਨ ਨੇ ਤਾਂ ਇੱਛਾ ਹੀ ਇਹ ਪ੍ਰਗਟਾਈ ਸੀ ਕਿ ਮੇਰੀ ਤੇ ਅਰਜਨ ਦੀ ਦੋਸਤੀ ਨਿਭ ਸਕੇ। ਸਖਾ ਭਗਤੀ ਤੋਂ ਬਾਅਦ ਜੇ ਹੋਰ ਕਿਸੇ ਦਾ ਹਿੰਦੁਸਤਾਨ ਵਿਚ ਜੋਰ ਰਿਹਾ ਤਾਂ ਸਖੀ 'ਤੇ ਹੈ। ਇਸੇ ਸਖੀ ਭਗਤੀ ਨੇ ਰਾਧਾ ਨੂੰ ਜਨਮ ਦਿਤਾ। ਇਸ਼ਕ ਮਿਜਾਜੀ ਨੇ

......ਇਕ ਪੈਰ ਭਾਰ ਖੜੇ ਰਹਿੰਦੇ ਹਨ।
੧ ਜੇ ਕੋਈ ਇਕ ਪੈਸਾ ਆ ਕੇ ਹੱਥ 'ਤੇ ਧਰ ਦੇਵੇ।
੨ ਝੱਟ ਹੀ ਸ਼ਿਵ ਜੀ ਦਾ ਜਾਪ ਛੱਡਕੇ ਦਾਨ ਚੁੱਕਣ ਵਿੱਚ ਲੱਗ ਪੈਂਦੇ ਹਨ ॥੧੮॥
੩ ਕਬਿੱਤੁ॥ਹੋਰਾਂ ਨੂੰ ਉਪਦੇਸ ਕਰਦੇ ਹੋ ਆਪ ਉਸ ਪ੍ਰਭੂ ਦੇ ਧਿਆਨ ਨੂੰ ਨਹੀ ਧਰਦੇ ਲੋਕਾਂ ਨੂੰ ਸਦਾ ਧਨ ਦੇ ਤਯਾਗ ਦਾ ਉਪਦੇਸ ਦਿੰਦੇ ਹੋ।
੪ ਉਸੇ ਧਨ ਦੇ ਲੋਭ ਵਿਚ ਅਮੀਰ ਗਰੀਬ ਦੇ ਦਰ ਤੇ ਜਾ ਕੇ ਹਯਾ ਨੂੰ ਤਿਆਗਕੇ ਜਣੇ ਖਣੇ ਪਾਸ ਜਾਕੇ ਲੇਲੜੀਆਂ ਕੱਢਦੇ ਹੋ।
੫ ਆਪ ਨੂੰ ਉੱਚੇ ਸੁੱਚੇ ਕਹਿੰਦੇ ਹੋ ਪਰ ਰਹਿਣੀ ਬਹੁਤ ਨੀਵੀ ਹੈ ਮੁਸਲਮਾਨਾਂ ਦੀ ਨੌਕਰੀ ਕਰਕੇ ਟੁਕੜੇ ਖਾਂਦੇ ਹੋ।
੬ ਜੋ ਬਹੁਤ ਬੜੇ ਲਾਲਚੀ ਹੋ ਪਰ ਆਪ ਕਹਿੰਦੇ ਹੋ ਕਿ ਅਸੀਂ ਸੰਤੋਖੀ ਹਾਂ, ਇਕ ਦਰ ਛੱਡ ਕੇ ਮੰਗਣ ਦੂਜੇ ਦਰ ਦਰ 'ਤੇ ਇਸ ਤਰਾਂ ਜਾਂਦੇ ਹੋ ॥੧੯॥
੭ ਮਿਟੀ ਦਾ ਸ਼ਿ੍ਵ ਬਣਾ ਲਿਆ ਉਸਦੀ ਪੂਜਾ ਕਰਕੇ ਨਦੀ ਵਿਚ ਰੋੜ ਦਿੱਤਾ ਆ ਕੇ ਫੇਰ ਹੋਰ ਬਣਾ ਲਿਆ ਮਿੱਟੀ ਨੂੰ ਗੁੰਨਕੇ।
੮ ਉਸੇਦੇ ਪੈਰਾਂ ਵਿਚ ਸਿਰ ਧਰ ਦਿੱਤਾ ਅਤੇ ਉਸਦੇ ਅੱਗੇ ਖੂਬ ਮੱਥਾ ਰਗੜਿਆ, ਅਰੇ ਮਿਸਰ ਤੂੰ ਹੀ ਦੱਸ ਉਸ ਦੇ ਪਾਸ ਕੀ ਹੈ ਜਿਹੜਾ ਤੈਨੂੰ ਸਮਝਕੇ ਦੇ ਦੇਵੇ ?
੯ ਤੂੰ ਲਿੰਗ ਦੀ ਤਾਂ ਪੂਜਾ ਕਰਦਾ ਹੈਂ ਸ਼ਿਵ ਜੀ ਜਾਣ ਕੇ ਉਸ ਦੇ ਪੈਰੀਂ ਪੈਂਦਾ ਹੈਂ ਜੋ ਕੁਝ ਉਹ ਆਪ ਹੈ ਭਾਵ (ਲਿੰਗ ਹੀ) ਤੇਰੇ ਹੱਥ ਵਿਚ ਫੜਾਏਗਾ।
੧੦ ਕੀ ਤੂੰ ਉਹ ਲਿੰਗ ਆਪਣੀ ਪੁੱਤ੍ਰੀ ਨੂੰ ਦੇਵੇਂਗਾ ਜਾਂ ਆਪ ਖਾਵੇਂਗਾ ਉਵੇਂ ਹੀ ਸ਼ਿਵ ਤੈਨੂੰ ਧੂਹ ਧੂਹ ਕੇ ਮਾਰ ਸੁੱਟੇਗਾ
੧੧ ਬਿਜੈ ਛੰਦ॥ ਜੋ ਤੂੰ ਪੱਥਰ ਨੂੰ ਸ਼ਿਵ ਕਹਿੰਦਾ ਹੈਂ ਐ ਪਸ਼ੂ ਇਹ ਤੈਨੂੰ ਕੀ ਵਰ ਦੇਵੇਗਾ।
੧੨ ਜੋ ਆਪ ਪੱਥਰ ਦੀ ਜੂਨ ਪਿਆ ਹੋਇਆ ਹੈ, ਤੂੰ ਹੀ ਦੱਸ ਉਹ ਤੈਨੂੰ ਕੀ ਵਰ ਦੇਵੇਗਾ।
੧੩ ਆਪਣੇ ਜਿਹਾ ਹੀ ਕਰ ਲਵੇਗਾ ਅਰਥਾਤ ਤੈਨੂੰ ਪੱਥਰ ਦੀ ਜੂਨ ਵਿਚ ਪਾ ਦੇਵੇਗਾ।
੧੪ ਅਜੇ ਸਮਝ ਜਾਹ ਅਨਜਾਣ ਭਾਵ ਮਹਾਂ ਅਨਜਾਣ ਜਦੋਂ ਵਜੂਦ ਦੇ ਵਿਚੋਂ ਜਾਨ ਨਿਕਲ ਗਈ ਫਿਰ ਨਹੀਂ ਜਾਣ ਸਕੇਂਗਾ ॥੨੧॥
੧੫ ਉਮਰ ਲੰਘ ਗਈ ਅਨਜਾਣਪੁਣੇ ਵਿਚ ਬਚਪਨ ਵਿਚ, ਜੁਆਨੀ ਵਿਚ ਵੀ ਨਾਮ ਨਹੀਂ ਸਿਮਰਿਆ।
੧੬ ਹੋਰਾਂ ਤੋਂ ਤਾਂ ਦਾਨ ਕਰਾਉਂਦਾ ਰਿਹਾ ਪਰ ਆਪਣਾ ਹੱਥ ਚੁੱਕ ਕੇ ਦਾਨ ਨਾ ਕੀਤਾ।
੧੭ ਪੱਥਰਾਂ ਨੂੰ ਤਾਂ ਸਿਰ ਝੁਕਾਉਂਦਾ ਰਿਹਾ ਪਰ ਪ੍ਰਮੇਸਰ ਅੱਗ ਸਿਰ ਨਾ ਨਿਵਾਇਆ।
੧੮ ਘਰ ਦੇ ਧੰਦਿਆ ਵਿਚ ਫਸਿਆ ਰਿਹਾ ਐ ਮੂਰਖ ਕੱਲ ਹੀ ਕੱਲ ਕਰਦਿਆਂ ਕਾਲ ਸਮਾਂ ਲੰਘ ਗਿਆ ॥੨੨॥
੧੯ ਐ ਮਿਸਰ ਜੀ ਤੂੰ ਦੋ ਕੁ ਪੁਰਾਨ ਪੜਕੇ ਦਿਲ ਵਿਚ ਫੁੱਲ ਗਿਆ।
੨੦ ਪਰ ਉਹ ਪੁਰਾਨ ਨਾ ਪੜਿਆ ਜਿਸ ਨੂੰ ਪੜਕੇ ਸਾਰੇ ਪਾਪ ਦੂਰ ਹੋ ਜਾਣ।
੨੧ ਪਾਖੰਡ ਵਿਖਾ ਕੇ ਤਪ ਕਰਦਾ ਰਿਹਾ, ਜੀਵ ਆਤਮਾ ਰਾਤ ਦਿਨ ਧਨ ਵਿਚ ਹੀ ਵੱਸਦੀ ਰਹੀ।
੨੨ ਮੂਰਖ ਲੋਕ ਤੇਰੀਆਂ ਇਹਨਾਂ ਚਾਲਾਂ 'ਤੇ ਵਿਸ਼ਵਾਸ਼ ਕਰ ਲੈਂਦੇ ਹਨ, ਪਰ ਇਹਨਾਂ ਗੱਲਾਂ ਨੂੰ ਅਸੀਂ ਨਹੀਂ ਮੰਨਦੇ (ਇਹ ਗੱਲਾਂ ਲੜਕੀ ਕਹਿ ਰਹੀ ਹੈ) ॥੨੩॥
੨੩ ਕਾਹਦੇ ਵਾਸਤੇ ਤੂੰ ਇਹ ਕੰਮ ਕਰਦਾ ਹੈਂ ਅਤੇ ਪੱਥਰਾਂ ਨੂੰ ਕਿਸ ਕੰਮ ਲਈ ਪੂਜਦਾ ਹੈਂ ?
੨੪ ਕਿਸ ਲਈ ਜੱਗ ਵਿਚ ਪਾਖੰਡ ਕਰਦਾ ਹੈ, ਜਿਸ ਨਾਲ ਤੇਰਾ ਇਹ ਲੋਕ ਵੀ ਗਿਆ, ਪ੍ਰਲੋਕ ਵੀ ਗੁਆ ਰਿਹਾ ਹੈਂ।
੨੫ ਐਵੇਂ ਝੂਠੇ ਮੰਤਰਾਂ ਦਾ ਉਪਦੇਸ਼ ਨਾ ਕਰ, ਜੇ ਚਹੁੰਦਾ ਹੈਂ ਤਾਂ ਮੈਥੋਂ ਧਨ ਲੈ ਕੇ ਪ੍ਰਸੰਨ ਹੋ ਜਾਹ।
੨੬ ਜੋ ਤੂੰ ਰਾਜ ਕੁਮਾਰਾਂ ਨੂੰ ਮੰਤਰ ਦਿੱਤਾ ਸੋ ਤਾਂ ਦੇ ਦਿਤਾ ਪਰ ਹੁਣ ਤੂੰ ਉਹ ਮੰਤਰ ਮੈਨੂੰ ਨਾ ਦੱਸੀਂ ॥੨੪॥
੨੭ ਬ੍ਰਾਮਣ ਕਹਿੰਦਾ ਹੈ –
੨੮ ਚੌਪਈ ॥ ਬ੍ਰਾਮਣ ਨੇ ਕਿਹਾ ਐ ਰਾਜ ਕੁਮਾਰੀ ਸੁਣ।
੨੯ ਤੂੰ ਸ਼ਿਵ ਜੀ ਦੀ ਮਹਿਮਾ ਨਹੀਂ ਸਮਝੀ।
੩੦ ਜਿਹੜੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਦੇਵਤੇ ਹਨ।
੩੧ ਇਹਨਾਂ ਦੀ ਸਦਾ ਹੀ ਸੇਵਾ ਕਰਨੀ ਚਾਹੀਦੀ ਹੈ।

---

ਇਸ਼ਕ ਹਕੀਕੀ ਦੀ ਸ਼ਕਲ ਧਾਰਨ ਕੀਤੀ। ਇਸ ਸਖੀ ਭਗਤੀ ਨੇ ਹਿੰਦੁਸਤਾਨ ਵਿਚ ਇਸਤਰੀ ਦੇ ਪੱਧਰ ਨੂੰ ਦਿੰਨਾਂ ਨੀਵਾਂ ਕਰ ਦਿਤਾ ਕਿ ਉਹ ਪਹਿਲਾਂ ਦੇਵ ਦਾਸੀ ਦੇ ਰੂਪ ਵਿਚ ਮੰਦਰਾਂ ਦਾ ਸ਼ਿੰਗਾਰ ਬਣੀ। ਫਿਰ ਦੇਵੀ ਦੇ ਰੂਪ ਵਿਚ ਪ੍ਰਗਟ ਹੋਈ। ਇਹ ਕੋਝੀ ਸਖੀ ਭਗਤੀ ਪ੍ਰਥਾ ਹੀ ਆਤਮਿਕ ਉਚਾਈਆਂ ਨਾ ਛੂਹੇ ਜਾਣ ਦਾ ਕਾਰਨ ਸੀ। ਭਗਤੀ ਦਾ ਤੀਸਰਾ ਰੂਪ ਸਿੱਖ (ਚੇਲਾ) ਸੀ। ਸਿੱਖ ਭਗਤੀ ਵੀ ਐਸੀ ਨਿਵਾਣ ਵੱਲ ਗਈ ਕਿ ਵਿਅਕਤੀ ਦੀ ਆਪਣੀ ਹੋਂਦ ਮੂਲੋਂ ਹੀ ਮੁੱਕ ਗਈ। ਪਹਿਲੀ ਗਲਤੀ ਸਾਡੇ ਆਪਣੇ ਧਰਮ ਵਿਚ ਇਹ ਹੋਈ ਕਿ ਸਿੱਖ ਦੇ ਅਰਥ ਕਿਸੇ ਨੇ ਸ਼ਿਸ਼ ਨਾਲ ਜੋੜ ਦਿਤੇ। ਪਰ ਗੁਰੂ ਸਾਹਿਬ ਨੇ 'ਸਿੱਖ' ਸ਼ਬਦ ਦੇ ਅਰਥ ਢੂੰਡਾਊ ਕਰਕੇ ਕੀਤੇ ਹਨ ਅਤੇ ਸਮਝਾਇਆ ਹੈ :-

ਮੈ ਬਧੀ ਸਚ ਧਰਮਸਾਲ ਹੈ ਗੁਰਸਿਖਾ ਲਹਦਾ ਭਾਲਿ ਕੈ ॥

ਭਾਵ ਇਹ ਕਿ ਜਿਹੜੇ ਸ਼ਰਧਾਵਾਨ ਢੂੰਡਾਊ ਹੁੰਦੇ ਹਨ ਉਹ ਵਿਅਕਤੀ ਪਿੱਛੇ ਨਾ ਲੱਗਕੇ, ਉਸ ਟਿਕਾਣੇ ਦੀ ਭਾਲ ਕਰਦੇ ਹਨ ਜਿੱਥੇ ਸੱਚ ਦ੍ਰਿੜ ਹੁੰਦਾ ਹੈ। ਇਹੀ ਕਾਰਨ ਲਗਦਾ ਹੈ ਕਿ ਸਿੱਖ, ਸਖਾ ਅਤੇ ਸਖੀ ਦੀਆਂ ਨਿਵਾਣਾਂ ਵੱਲ ਜਾਣ ਤੋਂ ਬਚਾਉਣ ਲਈ ਗੁਰੂ ਪਾਤਸ਼ਾਹ ਨੇ ਇਕ ਨਵਾਂ ਰਾਹ ਦਰਸਾਇਆ ਹੈ, ਜਿਸ ਵਿਚ ਇਹ ਕਿਹਾ ਹੈ ਕਿ :-

ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥ (ਅਗ ੫੯੧)

ਭਾਵੇਂ ਕੋਈ ਮਰਦ ਹੈ ਜਾਂ ਇਸਤਰੀ, ਇਸ ਨੂੰ ਆਤਮਿਕ ਉਚਾਈ, ਪਰਮ ਪਦ ਪਾਉਣ ਲਈ ਉਹ ਗੁਣ ਧਾਰਨੇ ਪੈਣਗੇ, ਜੋ ਇਕ ਇਸਤਰੀ ਵਿਚ ਸੁਭਾਵਿਕ ਹੀ ਵਾਹਿਗੁਰੂ ਨੇ ਪਾਏ ਹਨ। ਉਹਨਾਂ ਗੁਣਾਂ ਦੀ ਗਿਣਤੀ ਲੰਮੇਰੀ ਹੈ। ਉਸਦਾ ਅੰਦਾਜ਼ਾ ਲਾਉਣਾ ਕੋਈ ਸਹਿਲਾ ਨਹੀਂ, ਪਰ ਜਦ ਇਸਤਰੀ ਨੂੰ ਬੱਤੀ ਸੁਲਖਣੀ ਕਹਿ ਕੇ ਗੁਰਬਾਣੀ ਵਿਚ ਸਤਿਕਾਰਿਆ ਗਿਆ ਹੈ ਤਾਂ ਇਕ ਨਜ਼ਰ ਮਾਰ ਲੈਣੀ ਕੁਥਾਂ ਨਹੀਂ ਹੋਵੇਗੀ। ਮਹਾਨ ਕੋਸ਼ ਵਿਚ ਇਸਤਰੀ ਦੇ ਬੱਤੀ ਗੁਣ ਇਸ ਪ੍ਰਕਾਰ ਅੰਕਿਤ ਹਨ :- 1) ਸੁੰਦਰਤਾ, 2) ਸਵੱਛਤਾ, 3) ਲੱਜਾ, 4) ਚਤੁਰਾਈ, 5) ਵਿੱਦਿਆ, 6) ਪਤੀ ਭਗਤੀ, 7) ਸੇਵਾ, 8) ਦਇਆ, 9) ਸਤਿ, 10) ਪ੍ਰਿਅਬਾਣੀ, 11) ਪ੍ਰਸੰਨਤਾ, 12) ਨਿਮਰਤਾ, 13) ਨਿਸ਼ਕਪਟਤਾ, 14) ਏਕਤਾ, 15) ਧੀਰਜ, 16) ਧਰਮ ਨਿਆਂ, 17) ਸੰਜਮ, 18) ਉਦਾਰਤਾ, 19)

ਸੇਵਾ ॥੨੫॥ [੧]ਤੈ ਯਾ ਕੇ ਭੇਵਹਿ ਨ ਪਛਾਨੈ ॥ [੨]ਮਹਾਂ ਮੂੜ੍ ਇਹੱ ਭਾਂਤਿ ਬਖਾਨੈ ॥
[੩]ਇਨ ਕੋ ਪਰਮ ਪੁਰਾਤਨ ਜਾਨਹੁ ॥ [੪]ਪਰਮ ਪੁਰਖ ਮਨ ਮਹਿ ਪਹਿਚਾਨਹੁ ॥੨੬॥
[੫]ਹਮ ਹੈ ਕੁਅਰਿ ਬਿੱਪ੍ਰ ਬ੍ਰਤਧਾਰੀ ॥ [੬]ਊਚ ਨੀਚ ਸਭ ਕੇ ਹਿਤਕਾਰੀ ॥ [੭]ਜਿਸੀ ਕਿਸੀ
ਕਹੱ ਮੰਤ੍ਰ ਸਿਖਾਵੈ ॥ [੮]ਮਹਾਂ ਕ੍ਰਿਪਨ ਤੇ ਦਾਨ ਕਰਾਵੈ ॥੨੭॥ [੯]ਕੁਅਰਿ ਬਾਚ ॥
ਮੰਤ੍ਰ ਦੇਤ, ਸਿਖ ਅਪਨ ਕਰਨ ਹਿਤ ॥ [੧੦]ਜਯੋਂ ਤਯੋਂ ਭੇਟ ਲੈਤ ਤਾ ਤੇ ਬਿਤ॥ [੧੧]ਸੱਤਿ
ਬਾਤ ਤਾਕਹੱ ਨ ਸਿਖਾਵਹੁ ॥ [੧੨]ਤਾਂਹਿ ਲੋਕ ਪਰਲੋਕ ਗਵਾਵਹੁ ॥੨੮॥ [੧੩]ਸੁਨਹੁ
ਬਿਪ੍ਰ ਤੁਮ ਮੰਤ੍ਰ ਦੇਤ ਜਿਹੱ ॥ [੧੪]ਲੂਟਿ ਲੇਤ ਤਿਹੱ ਘਰ ਬਿਧਿ ਜਿਹੱ ਕਿਹੱ ॥ [੧੫]ਤਾਕਹੱ
ਕਛੂ ਗਯਾਨ ਨਹਿ ਆਵੈ ॥ [੧੬]ਮੂਰਖ ਅਪਨਾ ਮੂੰਡ ਮੁੰਡਾਵੈ ॥੨੯॥ [੧੭]ਤਿਹੱ ਤੁਮ
ਕਹੁ ਮੰਤ੍ਰ ਸਿਧਿ ਹ੍ਵੈਹੈ ॥ [੧੮]ਮਹਾਂਦੇਵ ਤੋ ਕੌ ਬਰੁ ਦੈਹੈ ॥ [੧੯]ਜਬ ਤਾ ਤੇ ਨਹਿ ਹੋਤ ਮੰਤ੍ਰ
ਸਿਧਿ ॥ [੨੦]ਤਬ ਤੁਮ ਬਚਨ ਕਹਤ ਹੌ ਇਹ ਬਿਧਿ ॥੩੦॥ [੨੧]ਕਛੁ ਕੁਕ੍ਰਿਆ ਤੁਮ ਤੇ
ਭਯੋ ॥ [੨੨]ਤਾਂਤੇ ਦਰਸ ਨ ਸਿਵਜੂ ਦਯੋ ॥ [੨੩]ਅਬ ਤੈ ਪੁੰਨਯ ਦਾਨ ਦਿਜ ਕਰ ਰੇ ॥
[੨੪]ਪੁਨਿ ਸਿਵ ਕੇ ਮੰਤ੍ਰਹਿ ਅਨੁਸਰੁ ਰੇ ॥੩੧॥ [੨੫]ਉਲਟੋ ਡੰਡ ਤਿਸੀ ਤੇ ਲੇਹੀ ॥
[੨੬]ਪੁਨਿ ਤਿਹੱ ਮੰਤ੍ਰ ਰੁਦ੍ਰ ਕੋ ਦੇਹੀ ॥ [੨੭]ਭਾਂਤਿ ਭਾਂਤਿ ਤਾਕੌ ਭਟਕਾਵੈਂ ॥ [੨੮]ਅੰਤ ਬਾਰ
ਇਮਿ ਭਾਖਿ ਸੁਨਾਵੈਂ ॥੩੨॥ [੨੯]ਤੋ ਤੇ ਕਛੂ ਅੱਛਰ ਰਹਿ ਗਯੋ ॥ [੩੦]ਕੈ ਕਛੁ ਭੰਗ
ਕ੍ਰਿਯਾ ਤੇ ਭਯੋ ॥ [੩੧]ਤਾ ਤੇ ਤੁਹਿ ਬਰੁ ਰੁੱਦ੍ਰ ਨ ਦੀਨਾ ॥ [੩੨]ਪੁੰਨਯ ਦਾਨ ਚਹਿਯਤ ਪੁਨਿ
ਕੀਨਾ ॥੩੩॥ [੩੩]ਇਹਿ ਬਿਧਿ ਮੰਤ੍ਰ ਸਿਖਾਵਤ ਤਾ ਕੋ ॥ [੩੪]ਲੂਟਾ ਚਹਤ ਬਿਪ੍ਰ ਘਰ
ਜਾ ਕੋ ॥ [੩੫]ਜਬ ਵਹੁ ਦਰਬ ਰਹਿਤ ਹ੍ਵੈ ਜਾਈ ॥ [੩੬]ਔਰ ਧਾਮ ਤਬ ਚਲਤ ਤਕਾਈ ॥
੩੪॥ [੩੭]ਦੋਹਰਾ ॥ ਮੰਤ੍ਰ ਜੰਤ੍ਰ ਅਰੁ ਤੰਤ੍ਰ ਸਿਧਿ ਜੌ ਇਨ ਮਹਿ ਕਛੁ ਹੋਇ ॥
[੩੮]ਹਜਰਤਿ ਹ੍ਵੈ ਆਪਹਿ ਰਹਹਿ ਮਾਗਤ ਫਿਰਤ ਨ ਕੋਇ ॥੩੫॥ [੩੯]ਦਿਜ ਬਾਚ ॥
[੪੦]ਚੌਪਈ ॥ ਸੁਨਿ ਏ ਬਚਨ ਮਿੱਸ੍ਰ ਰਿਸਿ ਭਰਾ ॥ [੪੧]ਧਿਕ ਧਿਕ ਤਾਕਹਿ ਬਚਨ
ਉਚਰਾ ॥ [੪੨]ਤੈਂ ਹਮਰੀ ਬਾਤਨ ਕਹੱ ਜਾਨੈ ॥ [੪੩]ਭਾਂਗ ਖਾਇਕੈ ਬੈਨ ਪ੍ਰਮਾਨੈ ॥੩੬॥
[੪੪]ਕੁਅਰਿ ਬਾਚ ॥ [੪੫]ਸੁਨੋ ਮਿਸ੍ਰ ਤੁਮ ਬਾਤ ਨ ਜਾਨਤ ॥ [੪੬]ਅਹੰਕਾਰ ਕੇ ਬਚਨ
ਪ੍ਰਮਾਨਤ ॥ [੪੭]ਭਾਂਗ ਪੀਏ ਬੁਧਿ ਜਾਤ ਨ ਹਰੀ ॥ [੪੮]ਬਿਨੁ ਪੀਏ ਤਵ ਬੁੱਧਿ ਕਹੱ
ਪਰੀ ॥੩੭॥ [੪੯]ਤੁਮ ਆਪਨ ਸਯਾਨੇ ਕਹੱਲਾਵਤ ॥ [੫੦]ਕਬ ਹੀਂ ਭੂਲਿ ਨ ਭਾਂਗ
ਚੜ੍ਹਾਵਤ ॥ [੫੧]ਜਬ ਤੁਮ ਜਾਹੁ ਕਾਜ ਭਿੱਛਾ ਕੇ ॥ [੫੨]ਕਰਹੋ ਖ੍ਵਾਰ ਰਹਤ ਗ੍ਰਿਹ
ਜਾ ਕੇ ॥੩੮॥ [੫੩]ਜਿਹੱ ਧਨ ਕੋ ਤੁਮ ਤਯਾਗ ਦਿਖਾਵਤ ॥ [੫੪]ਦਰ ਦਰ ਤਿਹੱ ਮਾਂਗਨ
ਕਸ ਜਾਵਤ ॥ [੫੫]ਮਹਾਂ ਮੂੜ੍ ਰਾਜਨ ਕੇ ਪਾਸਨ ॥ [੫੬]ਲੇਤ ਫਿਰਤ ਹੋ ਮਿਸ੍ਰ ਜੂ

---

ਗੰਭੀਰਤਾ, 20) ਉੱਦਮ, 21) ਸੂਰਬੀਰਤਾ, 22) ਰਾਗ, 23)ਕਾਵਿ, 24)ਚਿਤਰ, 25) ਔਸ਼ਧ, 26) ਰਸੋਈ, 27) ਸਿਊਣ ਕਲਾ, 28) ਪਰੋਣ ਕਲਾ, 29) ਘਰ ਅਤੇ ਘਰ ਦੀਆਂ ਵਸਤੂਆਂ ਨੂੰ ਯਥਾ ਯੋਗ ਸ਼ਿੰਗਾਰਨਾ, 30) ਬਜ਼ੁਰਗਾਂ ਦਾ ਮਾਣ, 31) ਘਰ ਆਏ ਪ੍ਰਾਹੁਣਿਆਂ ਚਾ ਸਨਮਾਨ, 32) ਸੰਤਾਨ ਦਾ ਪਾਲਢਾ ।

ਇਹ ਸਾਰੇ ਪ੍ਰਧਾਨ ਗੁਣ ਹਨ । ਇਹਨਾਂ ਗੁਣਾਂ ਸੰਪੰਨ ਹੀ ਜੀਵ ਆਤਮਿਕ ਸੱਚ ਦੇ ਤੱਤ ਨੂੰ ਪਾ ਸਕਦਾ ਹੈ । ਉਸ ਵਿਚ ਫਿਰ ਇੰਨਾਂ ਆਤਮਿਕ ਬਲ ਆ ਜਾਂਦਾ ਹੈ ਕਿ ਉਹ ਨਿੱਕੇ ਵੱਡੇ ਨੂੰ ਮਾਰਗ ਦਿਖਾ ਸਕਦਾ ਹੈ ।

ਇਸਤਰੀ ਨੂੰ ਜਿਸਮ ਜਾਂ ਆਕਾਰ ਦੇ ਰੂਪ ਵਿਚ ਗੁਰੂ ਸਾਹਿ-ਬਾਨ ਨੇ ਬਿਲਕੁਲ ਨਹੀਂ ਡਿੱਠਾ, ਸਿਰਫ ਆਤਮਿਕ ਰੂਪ ਵਿਚ ਹੀ ਵੇਖਿਆ ਹੈ । ਪਹਿਲਾਂ ਤਾਂ ਉਹਨਾਂ ਗਲਤ ਖਿਆਲਾਂ ਉੱਤੇ ਚੋਟ ਮਾਰੀ ਹੈ । ਜੋ ਇਹ ਕਹਿੰਦੇ ਨਹੀਂ ਸੀ ਥੱਕਦੇ ਕਿ ਇਸਤਰੀ ਮੋਖ ਨੂੰ ਪਾ ਹੀ ਨਹੀਂ ਸਕਦੀ ਅਤੇ ਇਸ ਨੂੰ ਪਹਿਲਾਂ ਪਿਤਾ, ਫਿਰ ਪਤੀ ਅਤੇ ਪਿੱਛੋਂ ਪੁੱਤਰਾਂ ਦੀ ਸੁਰੱਖਿਆ ਦੀ ਲੋੜ ਹੈ ।' ਉਹਨਾਂ ਨੂੰ ਸਮਝਾਇਆ ਕਿ ਇਸਤਰੀ ਆਪਣੇ ਆਪ ਵਿਚ ਸੰਪੂਰਨ ਹੈ

੧ ਤੂੰ ਤਾਂ ਇਹਨਾ ਦਾ ਭੇਤ ਹੀ ਨਹੀਂ ਜਾਣਿਆ ।
੨ ਉਹ ਮਹਾਂਮੂਰਖ ਹਨ ਜੋ ਇਸ ਤਰਾਂ ਤੇਰੇ ਵਾਂਗ ਕਹਿੰਦੇ ਹਨ ।
੩ ਇਹਨਾਂ ਨੂੰ ਤਾਂ ਸਭ ਤੋਂ ਪੁਰਾਤਨ (ਪਹਿਲੇ) ਜਾਣੋਂ ।
੪ ਤੇ ਆਪਣੇ ਮਨ ਵਿਚ ਇਹਨਾ ਨੂੰ ਪਰਮ ਪੁਰਖ ਸਭ ਤੋਂ ਵੱਡੇ, ਪਹਿਲੇ ਪੁਰਖ ਕਰਕੇ ਸਮਝੋ ॥੨੬॥
੫ ਐ ਰਾਜ ਕੁਮਾਰੀ, ਅਸੀਂ ਤਾ ਬਰਤ ਧਾਰੀ ਬ੍ਰਾਹਮਣ ਹਾਂ
੬ ਜੋ ਛੋਟੇ ਵੱਡੇ ਸਭ ਦੇ ਹੀ ਹਿਤਕਾਰੀ ਹਾਂ (ਜਗਤ ਦੇ ਗੁਰੂ ਹਾਂ ।
੭ ਜਿਸ ਕਿਸੇ ਨੂੰ ਮੰਤ੍ਰ ਸਿਖਾਉਂਦੇ ਹਾਂ ।
੮ ਅਸੀਂ ਉਸ ਬੜੇ ਕੰਜੂਸ ਕੋਲੋ ਵੀ ਦਾਨ ਕਰਾਉਂਦੇ ।੨੭॥
੯ ਰਾਜਕੁਮਾਰੀ ਕਹਿੰਦੀ ਹੈ= ਮੰਤ੍ਰ ਤਾਂ ਤੁਸੀਂ ਜਿਸ ਕਿਸੇ ਨੂੰ ਦਿੰਦੇ ਹੋ ਉਸਨੂੰ ਆਪਣਾ ਸ਼ਿਸ਼ ਕਰਨ ਲਈ ਦਿੰਦੇ ਹੋ
੧੦ ਜਿਉਂ ਤਿਉਂ ਕਰਕੇ ਉਸ ਦੇ ਵਿਤ ਅਨੁਸਾਰ ਉਸ ਤੋਂ ਭੇਟ ਲੈਂਦੇ ਹੋ ।
੧੧ ਸੱਚੀ ਗੱਲ ਜੋ ਹੈ ਉਹ ਉਸ ਨੂੰ ਸਿਖੌਂਦੇ ਹੀ ਨਹੀ ।
੧੨ ਸਗੋਂ ਉਸਦਾ ਵੀ ਲੋਕ ਤੇ ਪ੍ਰਲੋਕ ਗਵਾ ਦਿੰਦੇ ਹੋ ॥੨੮॥
੧੩ ਸੁਣ ਬ੍ਰਾਹਮਣ ਜਿਸ ਨੂੰ ਮੰਤ੍ਰ ਦਿੰਦੇ ਹੋ ਤੁਸੀਂ ।
੧੪ ਉਸਦਾ ਘਰ ਘਾਟ ਇਸ ਢੰਗ ਨਾਲ ਲੁੱਟ ਲੈਂਦੇ ਹੋ ।
੧੫ ਜਿਸ ਤੋਂ ਉਸ ਨੂੰ ਕੋਈ ਗਿਆਨ ਨਹੀ ਹੁੰਦਾ ।
੧੬ ਸਗੋਂ ਮੰਤ੍ਰ ਲੈਣ ਵਾਲਾ ਮੂਰਖ ਆਪਣਾ ਸਿਰ ਮੁਨਾ ਲੈਂਦਾ ਹੈ ॥੨੯॥
੧੭ ਸ਼ਰਧਾਲੂ ਨੂੰ ਤੁਸੀਂ ਕਹਿੰਦੇ ਹੋ ਕਿ ਤੁਹਾਡਾ ਮੰਤਰ ਸਿੱਧ ਹੋ ਜਾਵੇਗਾ ।
੧੮ ਫਿਰ ਤੁਹਾਨੂੰ ਸ਼ਿਵ ਜੀ ਵਰਦਾਨ ਦੇਵੇਗਾ ।
੧੯ ਜਦੋਂ ਉਸ ਤੋਂ ਕਦੇ ਕੋਈ ਵੀ ਮੰਤਰ ਸਿਧ ਨਹੀ ਹੁੰਦਾ
੨੦ ਤਾਂ ਤੁਸੀ ਉਸਨੂੰ ਇਸ ਤਰ੍ਹਾਂ ਕਹਿ ਦਿੰਦੇ ਹੋ ॥੩੦॥
੨੧ ਕਿ ਤੇਰੇ ਕੋਲ ਕੋਈ ਕਮੀ ਹੋ ਗਈ ਹੈ ਜਿਸ ਕਰਕੇ
੨੨ ਸ਼ਿਵ ਜੀ ਨੇ ਤੈਨੂੰ ਦਰਸ਼ਨ ਨਹੀਂ ਦਿੱਤੇ ।
੨੩ ਇਸ ਲਈ ਹੁਣ ਤੂੰ ਬ੍ਰਾਹਮਣਾਂ ਨੂੰ ਕੁਝ ਪੁਨ ਦਾਨ ਕਰ ।
੨੪ ਅਤੇ ਉਹ ਵੀ ਸ਼ਿਵਜੀ ਦੇ ਮੰਤਰ ਅਨੁਸਾਰ ॥੩੧॥
੨੫ ਇਹ ਵੀ ਉਲਟਾ ਉਸ ਤੋਂ ਦੰਡ ਲੈ ਲਿਆ ਮੰਤ੍ਰ ਸਿਧੀ ਦੇ ਨਾ ਹੋਣ ਦੇ ਬਦਲੇ ।
੨੬ ਫਿਰ ਸ਼ਿਵਜੀ ਦਾ ਮੰਤਰ ਦੇ ਦਿੰਦੇ ਹੋ ।
੨੭ ਇਸੇ ਤਰ੍ਹਾਂ ਜਿਹੜਾ ਕਾਬੂ ਆ ਜਾਵੇ ਉਸਨੂੰ ਹੈਰਾਨ ਕਰਦੇ ਹੋ ।
੨੮ ਅਖੀਰ ਇਹ ਕਹਿ ਦਿੰਦੇ ਹੋ ਸੁਣਾਕੇ ॥੩੨॥
੨੯ ਕਿ ਤੇਰੇ ਕੋਲੋਂ ਮੰਤਰ ਪੜਨ ਵਿਚ ਕੋਈ ਭੁਲ ਹੋ ਗਈ ਹੈ ਕੋਈ ਅੱਖਰ ਰਹਿ ਗਿਆ ।
੩੦ ਜਾਂ ਵਿਧੀ ਠੀਕ ਨਹੀਂ ਹੋਈ ਕਿਰਿਆ ਢਿੱਲੀ ਹੋ ਗਈ ।
੩੧ ਜਿਸ ਕਰਕੇ ਸ਼ਿਵਜੀ ਨੇ ਤੈਨੂੰ ਵਰ ਨਹੀਂ ਦਿੱਤਾ ।
੩੨ ਹੁਣ ਤੈਨੂੰ ਕੁਝ ਪੁੰਨ ਦਾਨ ਕਰਨਾ ਚਾਹੀਦਾ ਹੈ ॥੩੩॥
੩੩ ਇਸ ਢੰਗ ਨਾਲ ਉਸਨੂੰ ਮੰਤਰ ਸਿਖਾਉਂਦੇ ਹੋ ।
੩੪ ਬ੍ਰਾਹਮਣ ਜਿਸਦਾ ਘਰ ਲੁਟਣਾ ਚਾਹੁੰਦੇ ਹਨ ।
੩੫ ਜਿਸ ਵੇਲੇ ਵੇਖਿਆ ਕਿ ਇਸਦੇ ਕੋਲ ਧਨ ਨਹੀਂ ਰਿਹਾ
੩੬ ਤਾਂ ਫਿਰ ਕੋਈ ਹੋਰ ਘਰ ਲੱਭਕੇ ਉਸਦੇ ਘਰ ਚਲੇ ਜਾਂਦੇ ਹੋ ॥੩੪॥
੩੭ ਦੋਹਰਾ ॥ ਜੇ ਤੁਹਾਡੇ ਇਹਨਾਂ ਮੰਤਰਾਂ, ਜੰਤਰਾਂ, ਤੰਤਰਾਂ ਵਿਚ ਕੁਝ ਸਿੱਧੀ ਹੋਵੇ ॥੩੫॥
੩੮ ਤਾਂ ਆਪ ਮਹਾਰਾਜੇ ਬਣ ਕੇ ਬੈਠ ਜਾਵੋ ਮੰਗਣ ਵਾਸਤੇ ਫਿਰ ਕੋਈ ਵੀ ਨਾ ਜਾਵੇ ।
੩੯ ਬ੍ਰਾਹਮਣ ਕਹਿੰਦਾ ਹੈ –
੪੦ ਚੌਪਈ ॥ ਇਹ ਗੱਲ ਸੁਣਕੇ ਮਿਸਰ ਗੁੱਸੇ ਨਾਲ ਭਰ ਗਿਆ ਤੇ ਉਸਨੇ ।
੪੧ ਰਾਜ ਕੁਮਾਰੀ ਨੂੰ ਫਿਟਕਾਰਾਂ ਪਾਈਆਂ ਤੇ ਕਿਹਾ ।
੪੨ ਤੂੰ ਮੇਰੀਆਂ ਗੱਲਾਂ ਨੂੰ ਕੀ ਜਾਣਿਆ ?
੪੩ ਐਉਂ ਗੱਲਾਂ ਕਰਦੀ ਹੈ ਜਿਵੇਂ ਭੰਗ ਪੀਤੀ ਹੁੰਦੀਏ ।੩੬।
੪੪ ਕੁਮਾਰੀ ਨੇ ਕਿਹਾ -
੪੫ ਐ ਮਿਸ਼ਰ ਮੇਰੀ ਗੱਲ ਤਾਂ ਤੂੰ ਜਾਣਦਾ ਹੀ ਨਹੀਂ ।
੪੬ ਅਹੰਕਾਰ ਦੀਆਂ ਗੱਲਾਂ ਕਰਦਾ ਹੈ ।
੪੭ ਭੰਗ ਪੀਣ ਨਾਲ ਬੁੱਧੀ ਕਿਧਰੇ ਖੋਹ ਨਹੀਂ ਜਾਂਦੀ ।
੪੮ ਭੰਗ ਪੀਤੇ ਬਿਨਾਂ ਤੇਰੇ 'ਚ ਕਿਹੜੀ ਬੁੱਧੀ ਆਈ ॥੩੭॥
੪੯ ਆਪਣੇ ਆਪ ਵਿਚ ਤੂੰ ਬੁੱਧਵਾਨ ਕਹਾਉਂਦਾ ਹੈ ।
੫੦ ਅਤੇ ਭੁੱਲਕੇ ਵੀ ਭੰਗ ਨਹੀਂ ਪੀਂਦਾ ।
੫੧ ਜਦ ਤੂੰ ਭਿੱਛਾ ਮੰਗਣ ਦੇ ਕੰਮ ਜਾਂਦਾ ਹੈ ।
੫੨ ਜਿਸ ਦੇ ਘਰ ਜਾਂਦਾ ਹੈ ਉਸਨੂੰ ਖਰਾਬ ਕਰਦਾ ਹੈ ।੩੮।
੫੩ ਜਿਸ ਧਨ ਤੋਂ ਤੂੰ ਤਿਆਗ ਜਤਾਉਂਦਾ ਹੈ ।
੫੪ ਫਿਰ ਉਸ ਧਨ ਨੂੰ ਦਰ ਦਰ ਜਾਕੇ ਮੰਗਣ ਵਾਸਤੇ ਕਿਉਂ ਜਾਂਦਾ ਹੈ ?
੫੫ ਜਿਹੜੇ ਬਹੁਤ ਹੀ ਮਹਾਨ ਮੂਰਖ ਰਾਜੇ ਹੁੰਦੇ ਹਨ ਉਨ੍ਹਾ ਦੇ ਪਾਸ ਜਾਕੇ ਤਰਲੇ ।
੫੬ ਲੈਂਦੇ ਫਿਰਦੇ ਹੋ ........

---

ਅਤੇ ਇਹ ਦੇਵਰ ਅਤੇ ਜੇਠ ਦੋਹਾਂ ਨੂੰ ਮੱਤ ਦੇਣ ਦੀ ਸ਼ਕਤੀ ਰੱਖਦੀ ਹੈ । ਪਰ ਜ਼ਿਮਰ ਨੇ ਫਿਲਾਸਫੀਜ ਆਫ ਇੰਡੀਆ ਦੇ ਪੰਨਾ 222-23 ਉਤੇ ਲਿਖਿਆ ਹੈ, 'ਦਿਗੰਬਰ ਜੈਨੀ ਇਹ ਖੁੱਲੇ ਤੌਰ 'ਤੇ ਪ੍ਰਚਾਰ ਕਰਦੇ ਹਨ ਕਿ ਇਸਤਰੀ ਪ੍ਰਭੂ ਦੇ ਨਾਲ ਇਕਮਿਕ ਹੋ ਹੀ ਨਹੀਂ ਸਕਦੀ । ਉਸ ਨੂੰ ਦੁਬਾਰਾ ਜਨਮ ਲੈਣਾ ਪਵੇਗਾ, ਤਾਂ ਕਿਧਰੇ ਜਾ ਕੇ ਪ੍ਰਭੂ ਨੂੰ ਪਾ ਸਕਣ ਯੋਗ ਹੋ ਸਕੇਗੀ ।' ਯੂਨਾਨ ਦਾ ਫਿਲਾਸਫਰ ਅਰਸਤੂ ਇਸਤਰੀ ਨੂੰ ਇਕ ਨਾ ਮੁਕੰਮਲ ਸ਼ੈਅ ਆਖਦਾ ਹੈ । ਉਹ ਕਹਿੰਦਾ ਹੈ ਕਿ ਜਿੱਥੇ ਕੁਦਰਤ ਪੁਰਸ਼ ਨੂੰ ਬਣਾਉਣ ਵਿਚ ਰਹਿ ਗਈ, ਉਥੇ ਇਸਤਰੀ ਨੇ ਜਨਮ ਲੈ ਲਿਆ । ਗਟੇ ਵਰਗੇ ਜਰਮਨ ਸੋਚਵਾਨ ਨੇ ਬੜੇ ਜੋਰ ਦੇ ਨਾਲ ਇਹ ਗੱਲ ਸਾਬਤ ਕਰਨ ਦਾ ਦਾਅਵਾ ਕੀਤਾ ਹੈ ਕਿ ਇਸਤਰੀ ਦੇ ਵਿਚ ਰੂਹ ਹੀ ਨਹੀਂ ਹੁੰਦੀ । ਇੰਗਲਿਸ਼ਤਾਨ ਦੇ ਸੋਚਵਾਨ ਵੀ ਇਸਤਰੀ ਬਾਰੇ ਆਪਣੇ ਵਿਚਾਰ ਦੇਣ ਤੋਂ ਪਿੱਛੇ ਨਾ ਰਹੇ । ਚੈਸਟਰਫੀਲਡ ਨੇ ਕਿਹਾ ਕਿ ਇਸਤਰੀ ਦਾ ਹੋਣਾ ਇਕ ਮਜ਼ੇਦਾਰ ਗਲਤੀ ਹੈ । ਕਈਆਂ ਦਾ ਮੱਤ ਹੈ ਕਿ ਇਸਤਰੀ ਅੱਧਾ ਅਧੂਰੀ ਹੈ । ਇਸਲਾਮ ਵਿਚ ਦੋ ਇਸਰੀਆਂ ਦੀ ਗਵਾਹੀ ਇਕ ਪੁਰਸ਼ ਦੇ ਬਰਾਬਰ ਹੈ । ਇਸਤ੍ਰੀ ਦਾ ਵਿਕਾਸ ਹੋ ਹੀ ਨਹੀਂ ਸਕਦਾ । ਬੁੱਧ ਧਰਮ ਵਿਚ ਨਾਰੀ ਭਿਖਸ਼ੂ ਨਰ ਭਿਖਸ਼ੂ ਤੋਂ ਉਚੇਰੀ ਸਮਝੀ ਜਾਂਦੀ ਹੈ। ਇੱਥੋਂ ਤੱਕ ਲਿਖਿਆ ਹੈ ਕਿ ਜੇ ਇਸਤ੍ਰੀ ਨਦੀ ਵਿਚ ਗੋਤੇ ਖਾ ਰਹੀ ਹੋਵੇ ਤਾਂ ਨਰ ਭਿਖਸ਼ੂ ਉਸਨੂੰ ਬਚਾਉਣ ਲਈ ਹੀਲਾ ਤੱਕ ਨਾ ਕਰੇ, ਭਾਵੇਂ ਗੋਤੇ ਖਾਂਦੀ ਉਸ ਦੀ ਮਾਂ ਹੀ ਕਿਉਂ ਨਾ ਹੋਵੇ। ਰਾਮਾਨਜ਼ ਅਤੇ ਸ਼ੰਕਰ ਦੇਵ ਇਸਤਰੀ ਨੂੰ ਵੈਸ਼ਨਵ ਧਰਮ ਵਿਚ ਦਾਖਲ ਹੀ ਨਹੀਂ ਸੀ ਕਰਦੇ । ਇਸਾਈਆਂ ਵਿਚ ਤਾਂ ਇਸਤਰੀ 'ਪਾਦਰੀ' ਨਹੀਂ ਹੋ ਸਕਦੀ । ਇਹ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਲੇਰਾਨਾ ਵੰਗਾਰ ਸੀ ਕਿ, 'ਐ ਕਮਲੇ ਲੋਕੋ, ਤੁਸੀਂ ਰਾਜੇ ਨੂੰ ਨਿਹ ਕਲੰਕੀ ਕਹਿੰਦੇ ਹੋ ਅਤੇ ਰਾਜੇ ਦੀ ਜਨਨੀ ਮਾਤਾ ਨੂੰ ਕਲੰਕਣ ।' ਸਤਿਗੁਰਾਂ ਨੇ ਤਾਂ ਗੱਜ ਵੱਜ ਕੇ ਕਹਿ ਦਿਤਾ

ਕਨ ਕਨ ॥੩੯॥ [1]ਤੁਮ ਜਗ ਮਹਿ ਤਿਆਗੀ ਕਹੱਲਾਵਤ ॥ [2]ਸਭ ਲੋਕਨ ਕਹੱ ਤਿਆਗ ਦ੍ਰਿੜਾਵਤ ॥ [3]ਜਾ ਕਹੱ ਮਨ ਬਚ ਕ੍ਰਮ ਤਜਿ ਦੀਜੈ ॥ [4]ਤਾ ਕਹੱ ਹਾਥੁ ਉਠਾਇ ਕਸ ਲੀਜੈ ॥੪੦॥ [5]ਕਾਹੂ ਧਨ ਕੋ ਤਿਆਗ ਦ੍ਰਿੜਾਵਹਿ ॥ [6]ਕਾਹੂ ਕੌ ਕੋਊ ਗ੍ਰਿਹ ਲਾਵਹਿ ॥ [7]ਮਨ ਮਹਿ ਦਰਬ ਠਗਨ ਕੀ ਆਸਾ ॥ [8]ਦ੍ਵਾਰ ਦ੍ਵਾਰ ਡੋਲਤ ਇਹ ਪਿਆਸਾ ॥੪੧॥ [9]ਅੜਿਲ ॥ ਬੇਦ ਬਿਆਕਰਨ ਸਾਸਤ੍ਰ ਸਿੰਮ੍ਰਿਤ ਇਮ ਉਚਰੈਂ ॥ [10]ਜਿਨਿ ਕਿਸਹੂ ਤੇ ਏਕ ਟਕਾ ਮੈ ਕੌ ਝਰੈ ॥ [11]ਜੇ ਤਿਨ ਕੌ ਕਛੁ ਦੇਤ, ਉਸਤਤਿ ਤਾ ਕੀ ਕਰੈਂ ॥ [12]ਹੋ ਜੋ ਧਨ ਦੇਤ ਨ ਤਿਨੈ, ਨਿੰਦ ਤਾ ਕੀ ਰਰੈ ॥੪੨॥ [13]ਦੋਹਰਾ ॥ ਨਿੰਦਿਆ ਅਰੁ ਉਸਤਤਿ ਦੋਊ ਜੀਵਤ ਹੀ ਜਗ ਮਾਂਹਿ ॥ [14]ਜਬ ਮਾਟੀ ਮਾਟੀ ਮਿਲੀ ਨਿੰਦ ਉਸਤਤਿ ਕਛੁ ਨਾਹਿ ॥੪੩॥ [15]ਅੜਿਲ ॥ ਦੇਨਹਾਰ ਦਾਇਕਹਿ ਮੁਕਤਿ ਨਹਿ ਕਰਿ ਦਿਯੋ ॥ [16]ਅਨਦਾਇਕ ਤਿਹੱ ਪੁੱਤ੍ਰਨ ਪਿਤ ਕੋ ਬਧ ਕਿਯੋ ॥ [17]ਜਾ ਤੇ ਧਨ ਕਰ ਪਰੈ ਸੁਜਸ ਤਾ ਕੋ ਕਰੈ ॥ [18]ਹੋ ਜਾਤੇ ਕਛੂ ਨ ਲਹੈ, ਨਿੰਦ ਤਿਹੱ ਉਚਰੈ ॥੪੪॥ [19]ਚੌਪਈ ॥ ਦੁਹੂੰਅਨ ਸਮ ਜੋਊ ਕਰਿ ਜਾਨੈ ॥ [20]ਨਿੰਦਿਆ ਉਸਤਤਿ ਸਮ ਕਰਿ ਮਾਨੈ ॥ [21]ਹਮ ਤਾਹੀ ਕਹੱ ਬ੍ਰਹਮ ਪਛਾਨਹਿ ॥ [22]ਵਾਹੀ ਕਹਿ ਦਿਜ ਕੈ ਅਨੁਮਾਨਹਿ ॥੪੫॥ [23]ਅੜਿਲ ॥ ਏ ਦਿਜ ਜਾ ਤੇ ਜਤਨ ਪਾਇ ਧਨ ਲੇਵਹੀ ॥ [24]ਤਾ ਨਰ ਕਹੱ ਬਹੁ ਭਾਂਤਿ ਬਡਾਈ ਦੇਵਹੀ ॥ [25]ਮਿਥਿਆ ਉਪਮਾ ਬਕਿ ਕਰਿ ਤਹਿ ਪ੍ਰਸੰਨ ਕਰੈ ॥ [26]ਹੋ ਘੋਰ ਨਰਕ ਕੇ ਬੀਚ ਅੰਤ ਦੋਊ ਪਰੈ ॥੪੬॥ [27]ਧਨ ਕੇ ਕਾਜ ਕਰਤ ਸਭ ਕਾਜਾ ॥ [28]ਊਚ ਨੀਚ ਰਾਨਾ ਅਰੁ ਰਾਜਾ ॥ [29]ਖਿਆਲ ਕਾਲ ਕੋ ਕਿਨੂੰ ਨ ਪਾਯੋ ॥ [30]ਜਿਨ ਇਹ ਚੌਦਹ ਲੋਕ ਬਨਾਯੋ ॥੪੭॥ [31]ਅੜਿਲ ॥ ਇਹੀ ਦਰਬ ਕੇ ਲੋਭ, ਬੇਦ ਬਿਆਕਰਨ ਪੜਤ ਨਰ ॥ [32]ਇਹੀ ਦਰਬ ਕੇ ਲੋਭ ਮੰਤ੍ਰ ਜੰਤ੍ਰਨ ਉਪਦਿਸ ਕਰ ॥ [33]ਇਹੀ ਦਰਬ ਕੇ ਲੋਭ ਦੇਸ ਪਰਦੇਸ ਸਿਧਾਏ ॥ [34]ਹੋ ਪਰੇ ਦੂਰਿ ਕਹੱ ਜਾਇ ਬਹੁਰਿ ਨਿਜੁ ਦੇਸ ਨ ਆਏ ॥੪੮॥ [35]ਕਬਿੱਤੁ ॥ ਏਹੀ ਧਨ ਲੋਭ ਤੇ ਪੜਤ ਬਿਆਕਰਨ ਸਭੈ ਏਹੀ ਧਨ ਲੋਭ ਤੇ ਪੁਰਾਨ ਹਾਥ ਧਰੇ ਹੈਂ ॥ [36]ਧਨ ਹੀ ਕੇ ਲੋਭ ਦੇਸ ਛਾਡਿ ਪਰਦੇਸ ਬਸੇ ਤਾਤ ਅਰੁ ਮਾਤ ਕੇ ਦਰਸ ਹੂ ਨ ਕਰੇ ਹੈਂ ॥ [37]ਊਚੇ ਦ੍ਰੁਮਸਾਲ ਤਹਾਂ ਲਾਂਬੇ ਬਟ ਤਾਲ ਜਹਾਂ ਤਿਨ ਮੈਂ ਸਿਧਾਤ ਹੈ ਨ ਜੀ ਮੈ ਨੈਕੁ ਡਰੇ ਹੈਂ ॥ [38]ਧਨ ਕੇ ਅਨੁਰਾਗੀ ਹੈਂ, ਕਹਾਵਤ ਤਿਆਗੀ ਆਪੁ ਕਾਸੀ ਬੀਚ ਜਏ ਤੇ ਕਮਾਊ ਜਾਇ ਮਰੇ ਹੈਂ ॥੪੯॥ [39]ਬਿਜੈ ਛੰਦ ॥ ਲਾਲਚ ਏਕ ਲਗੈ ਧਨ ਕੇ, ਸਿਰ ਮੱਧਿ ਜਟਾਨ

ਸੀ ਕਿ, 'ਸੋ ਕਿਉ ਮੰਦਾ ਆਖੀਐ ਜਿਤ ਜਮੈ ਰਾਜਾਨ ॥' ਦਸਮੇਂ ਜਾਮੇ ਵਿਚ ਗੁਰੂ ਨਾਨਕ ਨੇ ਸ੍ਰੀ ਦਸਮ ਗੁਰੂ ਗਰੰਥ ਵਿਚ ਚਰਿਤ੍ਰ ਪਖਯਾਨੇ ਲਿਖ ਕੇ ਇਸਤਰੀ ਨੂੰ ਸਮਾਜ ਦੀ ਨਾਇਕਾ ਸਿੱਧ ਕੀਤਾ ਹੈ, ਜਿਸ ਦੀ ਬੁਨਿਆਦ ਆਦਿ ਗੁਰੂ ਗਰੰਥ ਸਾਹਿਬ ਵਿਚ ਪੂਰਨ ਤੌਰ 'ਤੇ ਅਰੰਭ ਕੀਤੀ ਗਈ ਸੀ ਅਤੇ ਦੱਸਿਆ ਗਿਆ ਕਿ ਇਸਤਰੀ ਪੁਰਸ਼ ਦਾ ਉਸ ਪ੍ਰਭੂ ਦੇ 'ਤੇ ਕੋਈ ਭੇਦ ਭਾਵ ਨਹੀਂ ਕੋਈ ਚੰਗ ਮੰਦ ਨਹੀਂ। ਉਥੇ ਤਾਂ ਇਸ ਸਰੀਰ ਰੂਪੀ ਧਰਤੀ ਵਿਚ ਆਪਣੇ ਕੇਰੇ ਹੋਏ ਕਰਮ ਦੇ ਬੀਜ ਨੇ ਹੀ ਫਲ ਦੇਣਾ ਹੈ। ਕੀ ਇਸਤਰੀ ਕੀ ਪੁਰਸ਼, ਇਹ ਤਾਂ ਪਾਰਬ੍ਰਮ ਦੀ ਲੀਲ੍ਹਾ ਹੈ। ਦੋਹੀਂ ਪਾਸੀਂ ਆਪ ਹੀ ਵਰਤ ਰਿਹਾ ਹੈ ਤਾਂ, 'ਕਉਣ ਭਲੋ ਕੋ ਮੰਦੇ ॥'

ਹੁਣ ਸੋਚੋ ਕਿ ਉਹ ਇਸਤਰੀਆਂ ਕਿਤਨੀਆਂ ਹਨ ਜਿਨਾਂ ਦੇ ਕੋਲ ੩੨ ਲੱਛਣ ਢੁੱਕਦੇ ਹਨ। ਉਹ ਸਿਦਕੀ, ਸੂਰਵੀਰ ਅਤੇ ਸਿੱਖਿਆਪਤੀ ਇਸਤਰੀਆਂ ਦੇ ਸਿਰ 'ਤੇ ਹੀ ਧਰਮ, ਕਰਮ, ਸ਼ਰਮ ਅਤੇ ਪਰਮ ਪਿਤਾ ਦੀ ਜਾਣਕਾਰੀ ਕਾਇਮ ਹੈ। ਜਿੰਨਾਂ ਨੇ ਇਸ ਮੈਦਾਨ ਵਿਚ ਕੁੱਦਕੇ ਮੱਲਾਂ ਮਾਰੀਆਂ ਹਨ, ਜਿਵੇਂ ਰਾਜੇ ਗੋਪੀ ਚੰਦ ਦੀ ਮਾਤਾ, ਬਾਬੇ ਫਰੀਦ ਦੀ ਮਾਤਾ, ਸੀਤਾ ਮਾਤਾ ਆਦਿ

.....ਐ ਮਿਸਰ ਜੀ ਇਕ ਇਕ, ਦਾਣੇ ਲਈ ਫਿਰਦੇ ਹੋ ।
੧ ਤੁਸੀਂ ਆਪ ਜਗਤ ਵਿਚ ਕਹਾਉਂਦੇ ਹੋ ਵਡੇ ਤਜਾਗੀ।
੨ ਸਾਰੇ ਲੋਕਾਂ ਨੂੰ ਤਜਾਗ ਦਾ ਉਪਦੇਸ ਦਿੰਦੇ ਤੇ ਕਹਿੰਦੇ ਹੋ
੩ ਕਿ ਇਸ ਧਨ ਨੂੰ ਮਨ ਬਚਨ ਤੇ ਕਰਮ ਕਰਕੇ ਛੱਡ ਦੇਣਾ ਚਾਹੀਦਾ ਹੈ ।
੪ ਫੇਰ ਉਸ ਨੂੰ ਹੱਥ ਅਗੇ ਕਰਕੇ ਕਿਉਂ ਲੈ ਲੈਦੇ ਹੋ ।।੪੦।।
੫ ਕਿਸੇ ਨੂੰ ਧਨ ਦੇ ਤਯਾਗ ਦੀ ਸਲਾਹ ਦਿੰਦੇ ਹੋ ।
੬ ਕਿਸੇ ਨੂੰ ਕਹਿੰਦੇ ਹੋ ਤੈਨੂੰ ਗ੍ਰਹਿ ਲੱਗਾ ਹੋਇਆ ਏ ।
੭ ਮਨ ਵਿਚ ਕਿਸੇ ਨਾ ਕਿਸੇ ਤਰਾਂ ਧਨ ਠੱਗ ਲੈਣ ਦੀ ਆਸਾ ਰਖਦੇ ਹੋ ।
੮ ਦਰ ਦਰ ਤੇ ਇਸੇ ਤ੍ਰਿਸਨਾਂ ਦੇ ਅਧੀਨ ਫਿਰਦੇ ਹੋ ।।੪੧।।
੯ ਅੜਿਲ ।। ਇਸੇ ਲਈ ਕਿਤੇ ਬੇਦ ਮੰਤ੍ਰ ਕਿਤੇ ਬਿਆ-ਕਰਣ ਕਿਤੇ ਕੋਈ ਸਾਸਤ੍ਰ ਦੀ ਗੱਲ ਕਿਤੇ ਸਿਮ੍ਰਿਤੀ ਉਚਾਰਦੇ ਹੋ ਇਸ ਵਾਸਤੇ ।
੧੦ ਕਿ ਮੈਨੂੰ ਕਿਸੇ ਤਰ੍ਹਾਂ ਕੋਈ ਇਸ ਪਾਸੋਂ ਟਕਾ ਮਿਲ ਜਾਵੇ
੧੧ ਜੋ ਕੋਈ ਦੇ ਦੇਵੇ ਤਾਂ ਉਸਦੀ ਵਡਿਆਈ ਕਰਦੇ ਹੋ ।
੧੨ ਜੋ ਕੋਈ ਧਨ ਨਾ ਦੇਵੇ ਤਾਂ ਉਸਨੂੰ ਬੁਰਾ ਕਹਿੰਦੇ ਹੋ ।੪੨।
੧੩ ਦੋਹਰਾ ।। ਨਿੰਦਾ ਤੇ ਵਡਿਆਈ ਤੇਰੇ ਲਈ ਸੰਸਾਰ ਵਿਚ ਇਹੀ ਤੇਰਾ ਜੀਵਠ ਹੈ ।
੧੪ ਜਦੋਂ ਇਹ ਤਨ ਰੂਪੀ ਮਿੱਟੀ, ਮਿੱਟੀ ਵਿਚ ਜਾ ਮਿਲੀ ਫਿਰ ਨਿੰਦਾ ਜਾਂ ਉਸਤਤ ਕੁਝ ਵੀ ਨਹੀਂ ।।੪੩।।
੧੫ ਅੜਿੱਲ ।। ਜਿਹੜਾ ਦਾਤਾ ਤੁਹਾਨੂੰ ਦਾਨ ਦਿੰਦਾ ਹੈ ਉਸ ਨੂੰ ਤੁਸੀਂ ਕੋਈ ਮੁਕਤੀ ਨਹੀਂ ਦੇ ਦੇਣੀ ।
੧੬ ਪਰ ਜੇ ਕੋਈ ਕੁਝ ਵੀ ਨਾ ਦੇਵੇ ਤਾਂ ਪੁੱਤਰ ਵੀ ਪਿਤਾ ਨੂੰ ਮਾਰ ਦਿੰਦੇ ਹਨ।
੧੭ ਜਿੱਥੋਂ ਧਨ ਨੂੰ ਹੱਥ ਪੈਂਦਾ ਹੈ ਉਸਦਾ ਜਸ ਕਰਦੇ ਹੋ
੧੮ ਜਿੱਥੋਂ ਕੁਝ ਨਾ ਮਿਲੇ ਉਸਦੀ ਨਿੰਦਾ ਕਰਦੇ ਹੋ ।।੪੪।।
੧੯ ਚੌਪਈ ।। ਜਿਹੜਾ ਇਨਸਾਨ ਦੋਹਾਂ ਨੂੰ ਬਰਾਬਰ ਕਰਕੇ ਜਾਣਦਾ ਹੈ ।
੨੦ ਨਿੰਦਾ ਅਤੇ ਵਡਿਆਈ ਸਮਾਨ ਹੀ ਜਾਣੇ ।
੨੧ ਅਸੀਂ ਤਾਂ ਉਸਨੂੰ ਬ੍ਰਹਮ ਕਰਕੇ ਮੰਨਦੇ ਹਾਂ ।
੨੨ ਤੇ ਉਸਨੂੰ ਹੀ ਬ੍ਰਾਹਮਣ ਸਮਝਦੇ ਹਾਂ ।।੪੫।।
੨੩ ਅੜਿੱਲ ।। ਹੇ ਬ੍ਰਾਹਮਣ, ਜਿਸ ਕੋਲੋ ਕੋਈ ਢੰਗ ਕਰ ਕੇ ਤੁਸੀਂ ਧਨ ਲੈਂਦੇ ਹੋ ।
੨੪ ਉਸ ਮਨੁਖ ਨੂੰ ਬਹੁਤ ਤਰ੍ਹਾਂ ਵਡਿਆਈ ਦਿੰਦੇ ਹੋ ।
੨੫ ਝੂਠੀ ਵਡਿਆਈ ਕਰਕੇ ਉਸਨੂੰ ਪ੍ਰਸੰਨ ਕਰਦੇ ਹੋ ।
੨੬ ਝੂਠੀ ਵਡਿਆਈ ਕਰਨ ਤੇ ਕਰਾਉਣ ਵਾਲਾ ਅੰਤ ਦੋਵੇ ਨਰਕ ਵਿਚ ਜਾ ਪੈਂਦੇ ਹਨ ।।੪੬।।
੨੭ ਧਨ ਦੇ ਲਾਲਚ ਵਿਚ ਸਾਰੇ ਕੰਮ ਕਰਦੇ ਹੋ ।
੨੮ ਭਾਵੇ ਕੋਈ ਛੋਟਾ ਹੈ ਭਾਵੇਂ ਵੱਡਾ ਭਾਵੇਂ ਰਾਜਾ ਭਾਵੇਂ ਰਾਣਾ ਹੈ ।
੨੯ ਕਾਲ ਵੱਲ ਕੋਈ ਧਿਆਨ ਨਹੀਂ ਦਿੰਦਾ,
੩੦ ਜਿਸ ਕਾਲ ਨੇ ਇਹ ਚੌਦਾਂ ਲੋਕ ਰਚੇ ਹਨ ।।੪੭।।
੩੧ ਅੜਿੱਲ ।। ਇਨਸਾਨ ਇਸੇ ਧਨ ਦੇ ਲਾਲਚ ਵਿਚ ਬੇਦ ਤੇ ਵਿਆਕਰਣ ਪੜ੍ਹਦਾ ਹੈ ।
੩੨ ਇਸੇ ਧਨ ਦੇ ਲੋਭ ਕਰਕੇ ਮੰਤਰ, ਜੰਤ੍ਰ ਦੇਸ ਦਿਸਾਤਰਾਂ ਦੇ ਰਟਨ ਕਰਦਾ ਹੈ ਇਨਸਾਨ ।
੩੩ ਇਸ਼ੇ ਧਨ ਦੇ ਲੋਭ ਕਰਕੇ ਲੋਕ ਦੇਸ਼ ਪ੍ਰਦੇਸ਼ ਜਾਂਦੇ ਹਨ
੩੪ ਕਈ ਧੜੀ ਦੂਰ ਚਲੇ ਜਾਂਦੇ ਹਨ ਮੁੜਕੇ ਆਪਣੇ ਦੇਸ਼ ਨਹੀਂ ਆਏ ।।੪੮।।
੩੫ ਇਸੇ ਧਨ ਦੇ ਲੋਭ ਕਰਕੇ ਵਿਆਕਰਣ ਪੜ੍ਹਦੇ ਹਨ, ਇਸੇ ਧਨ ਦੇ ਲੋਭ ਕਰਕੇ ਲੋਕ ਪੁਰਾਨ ਹੱਥਾਂ ਵਿਚ ਲਈ ਫਿਰਦੇ ਹਨ ।
੩੬ ਕਬਿੱਤੁ।। ਧਨ ਦੇ ਲੋਭ ਕਰਕੇ ਦੇਸ ਛੱਡਕੇ ਲੋਕ ਪ੍ਰਦੇਸ ਜਾ ਕੇ ਵਸ ਜਾਂਦੇ ਹਨ ਮਾਤਾ ਪਿਤਾ ਜਿੰਨਾ ਨੇ ਜਨਮ ਦਿਤਾ ਸੀ ਉਹਨਾਂ ਦੇ ਆਕੇ ਦਰਸਨ ਨਹੀਂ ਕੀਤੇ ।
੩੭ ਇਸੇ ਧਨ ਦੇ ਵਾਸਤੇ ਵੱਡੇ ਵੱਡੇ ਸੁਾਲ ਦੇ ਰੁੱਖ ਅਤੇ ਵੱਡੇ ਵੱਡੇ ਬਰੋਟੇ ਵਿਚ ਇਨਸਾਨ ਚਲਾ ਜਾਂਦਾ ਹੈ ਦਿਲ ਵਿਚ ਭੈਅ ਨਹੀਂ ਖਾਂਦਾ ।
੩੮ ਲੋਕ ਸਾਰੇ ਧਨ ਦੇ ਪਿੱਛੇ ਪਏ ਹੋਏ ਹਨ ਆਪ ਨੂੰ ਸੰਤ ਬ੍ਰਾਹਮਣ, ਤਿਆਗੀ ਕਹਾਉਂਦੇ ਹਨ ਕੋਈ ਕਾਂਸ਼ੀ ਵਿਚ ਕੋਈ ਕਮਾਊ ਦੇਸ ਵਿਚ ਜਾ ਕੇ ਮਰ ਜਾਂਦਾ ਹੈ ।।੪੯।।
੩੯ ਬਿਜੈ ਛੰਦ ।। ਇਕ ਲਾਲਚ ਦੇ ਨਾਲ ਲੱਗੇ ਹੋਏ ਧਨ ਦੀ ਖਾਤਰ ਸਿਰ ਵਿਚ ਜਟਾਂ ਦਾ ਜੂੜਾ .........

---

ਅਨੇਨਾ ਹੀ ਪਿਛਲੇ ਇਤਿਹਾਸ ਨੂੰ ਫਰੋਲ ਕੇ ਲੱਭੀਆਂ ਜਾ ਸਕਦੀਆਂ ਹਨ । ਭਾਵੇਂ ਕਿ ਅੱਜ ਸਮੇਂ ਦੇ ਪ੍ਰਭਾਵ ਹੇਠ ਇਸਤਰੀ ਕਿਸੇ ਹੋਰ ਪਾਸੇ ਮੂੰਹ ਚੁੱਕ ਕੇ ਤੁਰੀ ਜਾ ਰਹੀ ਹੈ । ਜਿਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਿੱਥੇ ਇਹ ਕਹਿੰਦੇ ਹਨ ਕਿ :-

ਭੰਡਿ ਜੰਮੀਐ ਭੰਡ ਨਿੰਮੀਐ ਭੰਡ ਮੰਗਣ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥

ਉਥੇ ਨਾਲ ਇਹ ਵੀ ਕਹਿੰਦੇ ਹਨ :-

ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥
ਸੀਲ ਸੰਜਮੁ ਸੁਚ ਭੰਨੀ ਖਾਣਾ ਖਾਜ ਅਹਾਜੁ ॥
ਸਰਮ ਗਇਆ ਘਰ ਆਪਣੈ ਪਤਿ ਉਠਿ ਚਲੀ ਨਾਲਿ ॥
(ਅੰਗ ੧੨੪੨)

ਅੱਗੇ ਬੀਬੀ ਸਿਮਰਨ ਕੌਰ ਲਿਖਦੀ ਹੈ ਕਿ ਮੱਤ ਮਾਤਾ ਹੈ। ਪਰ ਮੱਤ ਮਿਲੇ ਕਿੱਥੋਂ ? ਇਸ ਦੀ ਦਾਤੀ ਹੈ ਮਾਤਾ । ਜੇਕਰ ਮੱਤ ਮਿਲੇਗੀ ਤਾਂ ਮਾਤਾ ਕੋਲੋਂ ਹੀ ਮਿਲੇਗੀ । ਪਹਿਲੀ ਸਿੱਖਿਆਦਾਤੀ ਮਾਤਾ ਹੀ ਹੋ ਸਕਦੀ ਹੈ। ਸ੍ਰੀ ਗੁਰੂ ਅਰਜਨ ਦੇਵ ਨੂੰ ਮਾਤਾ ਭਾਨੀ ਨੇ ਅਸੀਸ ਦਿਤੀ ਸੀ ਅਤੇ ਕਿਹਾ ਸੀ :-

ਪੂਤਾ ਮਾਤਾ ਕੀ ਅਸੀਸ ਨਿਮਖ ਨ ਬਿਸਰਉ ਤੁਮ
ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥ (ਅੰਗ ੪੯੬)

ਇਥੇ ਦੱਸਣਾ ਇਹੋ ਹੈ ਕਿ ਗੁਰੂ, ਵਿਅਕਤੀ, ਪੀਰ, ਪੈਗੰਬਰ, ਤਪੀਸਰ ਅਤੇ ਰਿਸ਼ੀ ਮੁਨੀ ਸਭ ਮਾਤਾਵਾਂ ਦੀ ਹੀ ਦੇਣ ਤੇ ਸਿਖਯਾ ਦਾ ਸਦਕਾ ਹੈ। ਜਿੰਨਾਂ ਵਿਚੋਂ ਸ੍ਰੀ ਰਣ ਖੰਭ ਕਲਾ ਇਕ ਹੈ, ਜਿਸ ਨੇ ਦਲੇਰੀ, ਚਤੁਰਤਾ ਅਤੇ ਅਧਿਆਤਮਿਕਤਾ ਦੇ ਖੇਤਰ ਵਿਚ ਉਹ ਮੱਲ ਮਾਰੀ ਜਿਸ ਦੀ ਮਿਸਾਲ ਕਿਸੇ ਵੀ ਇਤਿਹਾਸ ਵਿਚ ਨਹੀਂ ਮਿਲਦੀ । ਜਿਹੜੀ ਕਿ ਗੁਰਦੇਵ ਨੇ ਦਸਮ ਗੁਰੂ ਗਰੰਥ ਸਾਹਿਬ ਦੇ ਸੁਨਹਿਰੀ ਪੰਨਿਆਂ 'ਤੇ ਦੇ ਕੇ ਅਦੁੱਤੀ ਯਾਦ ਕਾਇਮ ਕਰ ਦਿਖਾਈ ਹੈ। ਪੱਥਰ ਪੂਜ ਬ੍ਰਾਹਮਣ, ਉਹ ਵੀ ਵਿੱਦਿਆ 'ਗੁਰੂ ਦੇ

ਕੇ ਜੂਟ ਸਵਾਰੈਂ ॥ [1]ਕਾਠ ਕੀ ਕੰਠਿਨ ਕੌ ਧਰਿਕੈ ਇਕ ਕਾਨਨ ਮੈਂ ਬਿਨੁ ਕਾਨਿ
ਪਧਾਰੈਂ ॥ [2]ਮੋਚਨ ਕੌ ਗਹਿਕੈ ਇਕ ਹਾਥਨ ਸੀਸ ਹੂ ਕੇ ਸਭ ਕੇਸ ਉਪਾਰੈਂ ॥ [3]ਡਿੰਭੁ
ਕਰੈ ਜਗ ਡਾਂਡਨ ਕੌ ਇਹ ਲੋਕ ਗਯੋ ਪਰਲੋਕ ਬਿਗਾਰੈਂ ॥੫੦॥ [4]ਮਾਟੀ ਕੇ
ਲਿੰਗ ਬਨਾਇਕੈ ਪੂਜਤ ਤਾ ਮੈਂ ਕਹੋ ਇਨ ਕਾ ਸਿਧਿ ਪਾਈ ॥ [5]ਜੋ ਨਿਰਜੋਤਿ
ਭਯੋ ਜਗ ਜਾਨਤ ਤਾਹਿ ਕੇ ਆਗੇ ਲੈ ਜੋਤਿ ਜਗਾਈ ॥ [6]ਪਾਇ ਪਰੇ ਪਰਮੇਸੂਰ
ਜਾਨਿ ਅਜਾਨ ਬਡੇ ਕਰਿਕੈ ਹਠਤਾਈ॥ [7]ਚੇਤ ਅਚੇਤ ਸੁਚੇਤਨ ਕੋ ਚਿਤ ਕੀ ਤਜਿਕੈ
ਚਟਦੇ ਦੁਚਿਤਾਈ ॥੫੧॥ [8]ਕਾਂਸੀ ਕੇ ਬੀਚ ਪੜ੍ਹੇ ਬਹੁ ਕਾਲ ਭੁਟੰਤ ਮੈਂ ਅੰਤ
ਮਰੈਂ ਪੁਨਿ ਜਾਈ ॥ [9]ਤਾਤ ਰਹਾ ਅਰੁ ਮਾਤ ਕਹੂੰ ਬਨਿਤਾ ਸੁਤ ਪੁੱਤ੍ਰ ਕਲਤ੍ਰਨ
ਭਾਈ ॥ [10]ਦੇਸ ਬਿਦੇਸ ਫਿਰੈਂ ਤਜਿਕੈ ਘਰ ਬੋਰੀ ਸੀ ਸੀਖਿਕੈ ਚਾਤੁਰਤਾਈ ॥ [11]ਲੋਭ
ਕੀ ਲੀਕ ਨ ਲਾਂਘੀ ਕਿਸੂ ਨਰ ਲੋਭ ਰਹਾ ਸਭ ਲੋਗ ਲੁਭਾਈ ॥੫੨॥
[12]ਕਬਿਤੁ ॥ ਏਕਨ ਕੋ ਮੂੰਡਿ ਮਾਂਡਿ ਏਕਨ ਸੌ ਲੇਹਿ ਡਾਂਡ ਏਕਨ ਕੇ ਕੰਠੀ ਕਾਠ
ਕੰਠ ਮੈਂ ਡਰਤ ਹੈਂ ॥ [13]ਏਕਨ ਦ੍ਰਿੜ੍ਹਾਵੈ ਮੰਤ੍ਰ ਏਕਨ ਲਿਖਾਵੈ ਜੰਤ੍ਰ ਏਕਨ ਕੌ ਤੰਤ੍ਰਨ
ਪ੍ਰਬੰਧਯੋ ਈ ਕਰਤ ਹੈਂ ॥ [14]ਏਕਨ ਕੌ ਬਿੱਦਯਾ ਕੇ ਬਿਵਾਦਨ ਬਤਾਵੈ ਡਿੰਭ ਜਗ ਕੋ
ਦਿਖਾਇ ਜਯੋਂ ਕਯੋਂ ਮਾਤ੍ਰਾ ਕੌ ਹਰਤ ਹੈਂ ॥ [15]ਮੋਯਾ ਕੌ ਨ ਮਾਨੈ ਮਹਾਂ ਕਾਲੈ ਨ ਮਨਾਵੈ
ਮੂੜ੍ਹ, ਮਾਟੀ ਕੌ ਮਾਨਤ ਤਾਤੇ ਮਾਂਗਤ ਮਰਤ ਹੈਂ ॥੫੩॥ [16]ਸਵੈਯਾ ॥ ਚੇਤੁ
ਅਚੇਤੁ ਕੀਏ ਜਿਨ ਚੇਤਨ ਤਾਂਹਿ ਅਚੇਤਨ ਕੋ ਠਹਰਾਵੈਂ ॥ [17]ਤਾਹਿ ਕਹੈ
ਪਰਮੇਸੂਰ ਕੈ ਮਨ ਮਾਨਿ ਕਹੇ ਘਟਿ ਮੋਲ ਬਿਕਾਵੈਂ ॥ [18]ਜਾਨਤ ਹੈ ਨ ਅਜਾਨ
ਬਡੇ, ਸੁ ਇਤੇ ਪਰ ਪੰਡਿਤ ਆਪੁ ਕਹਾਵੈਂ ॥ [19]ਲਾਜ ਕੇ ਮਾਰੇ ਮਰੈ ਨ ਮਹਾਂ ਲਟ
ਐਂਠਹਿ ਐਂਠ ਅਮੈਂਠਿ ਗਵਾਵੈਂ ॥੫੪॥ [20]ਬਿਜੈ ਛੰਦ ॥ ਗਤਮਾਨ ਕਹਾਵਤ
ਗਾਤ ਸਭੈ ਕਛੂ ਜਾਨੈ ਨ ਬਾਤ ਗਤਾਗਤ ਹੈ ॥ [21]ਦੁਤਿਮਾਨ ਘਨੇ ਬਲਵਾਨ ਬਡੇ
ਹਮ ਜਾਨਤ ਜੋਗ ਮਧੇ ਜਤ ਹੈ ॥ [22]ਪਾਹਨ ਕੇ ਕਹੈਂ ਬੀਚ ਸਹੀ ਸਿਵ, ਜਾਨੈ ਨ ਮੂੜ
ਮਹਾਂ ਮਤ ਹੈ ॥ [23]ਤੁਮਹੂੰ ਨ ਬਿਚਾਰਿ ਸੁਜਾਨ ਕਹੋ, ਇਨ ਮੈ ਕਹਾਂ ਪਾਰਬਤੀ ਪਤਿ
ਹੈ ॥੫੫॥ [24]ਮਾਟੀ ਕੌ ਸੀਸ ਨਿਵਾਵਤ ਹੈ ਜੜ੍ਹ ਯਾਤੇ ਕਹੋ ਤੁਹਿ ਕਾ ਸਿਧਿ ਐਹੈ ॥
[25]ਜੌਨ ਰਿਝਾਇ ਲਯੋ ਜਗ ਕੌ, ਤਵ ਚਾਵਰ ਡਾਰਤ ਰੀਝਿ ਨ ਜੈਹੈ ॥ [26]ਧੂਪ
ਜਗਾਇਕੈ ਸੰਖ ਬਜਾਇ ਸੁ ਫੂਲਨ ਕੀ ਬਰਖਾ ਬਰਖੈ ਹੈ ॥ [27]ਅੰਤ ਉਪਾਇ ਕੈ
ਹਾਰਿ ਹੈ ਰੇ ਪਸੁ, ਪਾਹਨ ਮੈ ਪਰਮੇਸੁਰ ਨ ਪੈਹੈ ॥੫੬॥ [28]ਏਕਨ ਜੰਤਰ ਸਿਖਾਵਤ
ਹੈਂ ਦਿਜ ਏਕਨ ਮੰਤ੍ਰ ਪ੍ਰਯੋਗ ਬਤਾਵੈਂ ॥ [29]ਜੋ ਨ ਭਿਜੈ ਇਨ ਬਾਤਨ ਤੇਂ

ਸਾਹਮਣੇ ਇਕ ਬਾਲੜੀ ਦਾ ਜੁਅਰੱਤ ਭਰਿਆ ਕਦਮ ਸਿਖਿਆ ਦੇ ਮਾਧਿਅਮ ਵਿਚ ਅਹਿਮ ਰੋਲ ਅਦਾ ਕਰਦਾ ਹੈ। ਮੂਰਤੀ ਪੂਜਾ ਦੇ ਖਿਲਾਫ ਮੁਹੰਮਦ ਸ਼ਰੀਫ ਨੇ ਆਵਾਜ ਉਠਾਈ ਸੀ, ਪਰ ਉਸ ਨੂੰ ਉਸਦੇ ਅਨੁਯਾਈਆਂ ਨੇ ਜਬਰ ਦਾ ਰੂਪ ਦੇ ਦਿਤਾ ਸੀ। ਮੁਹੰਮਦ ਇਸਲਾਮ ਮੱਤ ਦਾ ਆਚਾਰੀਯ ਕੁਰੈਸ਼ ਵੰਸ ਦੇ ਅਬਦੁਲਾ ਲੋਹਾਰ ਦਾ ਪੁੱਤਰ ਸੀ। ਅਮੀਨਾ ਦੇ ਉਦਰ ਥੀ ਅਰਬ ਦੇਸ ਮੱਕੇ ਸ਼ਹਿਰ ਵਿਚ 20 ਅਪ੍ਰੈਲ ਸੰਨ 570 ਵਿਚ ਜਨਮਿਆ ਸੀ। ਇਸ ਦੇ ਪਿਤਾ ਦਾ ਪੱਥਰ ਦੀਆਂ ਮੂਰਤੀਆਂ ਬਣਾਉਣ ਦਾ ਕਾਰੋਬਾਰ ਸੀ। ਇਕ ਦਿਨ ਅਬਦੁਲਾ ਬਾਹਰ ਕਿਧਰੇ ਕੰਮ ਗਿਆ ਅਤੇ ਮੂਰਤੀਆਂ ਦੀ ਰਾਖੀ ਲਈ ਮੁਹੰਮਦ ਨੂੰ ਬਿਠਾ ਗਿਆ। ਪਿੱਛੋਂ ਮੁਹੰਮਦ ਨੇ ਦੋ ਵੱਡੀਆਂ ਮੂਰਤੀਆਂ ਦੇ ਮੋਢਿਆਂ ਉਤੇ ਦੋ ਹਥੌੜੇ ਰੱਖ ਦਿਤੇ ਅਤੇ ਬਾਕੀ ਸਭ ਮੂਰਤੀਆਂ ਤੋੜ ਦਿਤੀਆਂ। ਕਿਉਂਕਿ ਹਜ਼ਰਤ ਮੁਹੰਮਦ ਮੂਰਤੀ ਦੇ ਬਰਖਿਲਾਫ ਸੀ। ਪਰ ਆਪਣੇ ਪਿਤਾ ਦੇ ਅੱਗੇ ਕੁਝ ਵੀ ਕਹਿਣ ਤੋਂ ਗੁਰੇਜ਼ ਕਰਦਾ ਸੀ। ਅੱਜ ਉਸ ਨੂੰ ਮੌਕਾ ਮਿਲ ਗਿਆ ਜਦ ਮੁਹੰਮਦ ਦੇ ਪਿਤਾ ਅਬਦੁਲ ਨੇ ਪੁੱਛਿਆ ਕਿ ਇਹ ਮੂਰਤੀਆਂ ਕਿਸ ਨੇ ਤੋੜੀਆਂ ਹਨ। ਤਾਂ ਮੁਹੰਮਦ ਨੇ ਕਿਹਾ ਕਿ ਆਪਸ

........ਸਜਾ ਲੈਂਦੇ ਹਨ।
੧ ਕਾਠ ਦੀ ਮਾਲਾ ਗਲ ਵਿਚ ਪਾ ਕੇ ਕਈ ਲੋਕ ਜੰਗਲਾਂ ਵਿਚ ਨਿੱਡਰ ਹੋ ਕੇ ਚਲੇ ਗਏ।
੨ ਕਈ ਮੋਚਨਾ ਫੜਕੇ ਇਕ ਹੱਥ ਦੇ ਨਾਲ ਸਿਰ ਦੇ ਸਾਰੇ ਕੇਸ ਪੁੱਟ ਸੁੱਟਦੇ ਹਨ, ਇਹ ਲੋਕ ਸਾਰੇ
੩ ਪਖੰਡ ਕਰਦੇ ਹਨ ਜਗਤ ਨੂੰ ਲੁੱਟਣ ਲਈ ਜਿਸ ਲਈ ਇਸ ਲੋਕ ਤੋਂ ਵੀ ਗਏ ਤੇ ਪ੍ਰਲੋਕ ਵੀ ਵਿਗਾੜ ਲੈਂਦੇ ਹਨ ।।੫੦।।
੪ ਮਿੱਟੀ ਦੇ ਲਿੰਗ ਬਣਾ ਕੇ ਪੂਜਾ ਕਰਦੇ ਹਨ, ਉਸ ਵਿਚੋ ਦੱਸ ਇਹਨਾਂ ਕੀ ਹਾਸਲ ਕੀਤਾ ?
੫ ਜੋ ਆਪ ਹੀ ਜੋਤ ਤੋਂ ਬਿਨਾ ਹੈ ਸਾਰਾ ਸੰਸਾਰ ਜਾਣਦਾ ਹੈ, ਉਸ ਅੱਗੇ ਜੋਤ ਬਾਲਕੇ ਧਰ ਦਿੱਤੀ ਤੇ ਫਿਰ ਉਸਦੇ
੬ ਅਗੇ ਮੱਥੇ ਟੇਕਦੇ ਹਨ ਉਸਨੂੰ ਪ੍ਰਮੇਸ਼ਰ ਜਾਣ ਕੇ ਜਿਹੜੇ ਅਸਲੀਅਤ ਨੂੰ ਜਾਨਣੇ ਤਾਂ ਬੜੇ ਅਨਜਾਣ ਹਨ ਪਰ ਆਪਣਾ ਹਠ ਨਹੀਂ ਛੱਡਦੇ।
੭ ਹੇ (ਅਚੇਤ) ਬੇਸਮਝ, ਉਸ ਪ੍ਰਭੂ ਨੂੰ (ਚੇਤ) ਯਾਦ ਕਰ, ਜਿਸ ਨੇ ਸਭ ਨੂੰ ਚੇਤਨਸਤਾ ਦਿੱਤੀ ਹੈ। ਆਪਣੇ ਮਨ ਦਾ ਛੇਤੀ ਹੀ ਦੁਚਿਤਾਪਣ ਛੱਡ ਦੇਹ ।।੫੧।।
੮ ਕਈ ਜਾਕੇ ਕਾਂਸ਼ੀ ਵਿਚ ਬਹੁਤ ਕਾਲ ਪੜ੍ਹਦੇ ਰਹਿੰਦੇ ਹਨ ਅੰਤ ਉਹ ਵੀ ਵਹਿਮਾਂ ਭ੍ਰਮਾਂ ਤੇ ਭੁਲੇਖਿਆਂ ਦੇ ਡੂੰਮ ਵਿਚ ਡੁਬਕੇ ਮਰ ਜਾਂਦੇ ਹਨ।
੯ ਨਾ ਪਿਤਾ ਰਿਹਾ ਮਾਤਾ ਕਿਧਰੇ ਇਸਤਰੀ ਪੁੱਤਰ ਪੋਤਰੇ ਨਾ ਕੋਈ ਭਾਈ ਕਿਸੇ ਜੋਗੇ ਵੀ ਨਹੀਂ ਰਹਿੰਦੇ।
੧੦ ਥੋੜੀ ਜਿਹੀ ਚਤ੍ਰਾਈ ਸਿਖ ਕੇ ਘਰ ਛੱਡਕੇ ਦੇਸ਼ ਵਿਦੇਸ਼ ਵਿਚ ਭਟਕਦੇ ਫਿਰਦੇ ਹਨ।
੧੧ ਲੋਭ ਦੀ ਲਕੀਰ ਕੋਈ ਵੀ ਪੁਰਸ਼ ਟੱਪ ਨਾ ਸਕਿਆ, ਲੋਭ ਹੀ ਪੱਲੇ ਰਹਿ ਗਿਆ, ਲੋਭ ਨੇ ਸਭ ਨੂੰ ਲੁਭਾਇ-ਮਾਨ ਕਰ ਲਿਆ ।।੫੨।।
੧੨ ਕਬਿੱਤ ।। ਕਿਸੇ ਨੂੰ ਕਿਸੇ ਢੰਗ ਨਾਲ ਮੁੰਨ ਲਿਆ ਕਿਸੇ ਨੂੰ ਗ੍ਰਹ ਦਾ ਭੈ ਦੇ ਕੇ ਡੰਡ ਲਾ ਦਿੱਤਾ ਕਿਸੇ ਦੇ ਗਲ ਵਿਚ ਕਾਠ ਦੀ ਮਾਲਾ ਪਾ ਕੇ ਚੇਲਾ ਬਣਾ ਲਿਆ।
੧੩ ਕਿਸੇ ਨੂੰ ਕੋਈ ਮੰਤ੍ਰ ਦੱਸ ਦਿੱਤਾ ਕਿਸੇ ਨੂੰ ਜੰਤ੍ਰ ਲਿਖਣੇ ਦੱਸ ਦਿਤੇ ਕਿਸੇ ਨੂੰ ਤੰਤ੍ਰ ਵਿਦਿਆ ਦੱਸ ਦਿਤੀ।
੧੪ ਕਿਸੇ ਨੂੰ ਵਿਦਿਆ ਦੇ ਵਾਦ ਵਿਵਾਦ ਦੇ ਅੰਕੜੇ ਦੱਸ, ਜੱਗ ਨੂੰ ਪਾਖੰਡ ਦਿਖਾਕੇ ਜਿਵੇਂ-ਕਿਵੇਂ ਧਨ ਲੁੱਟਦੇ ਹਨ
੧੫ ਨਾ ਕੁਦਰਤ ਰਾਣੀ ਮਾਤਾ ਨੂੰ ਮੰਨਦੇ ਹਨ, ਨਾ ਹੀ ਮਹਾਂ ਕਾਲ ਨੂੰ ਧਿਆਉਂਦੇ ਹਨ ਮੂਰਖ, ਮਿੱਟੀ ਨੂੰ ਮੰਨਦੇ ਹਨ ਜਿਸ ਲਈ ਮੰਗਦੇ ਫਿਰਦੇ ਹਨ ਅਤੇ ਮੰਗਦੇ ਹੀ ਮਰ ਜਾਂਦੇ ਹਨ ।।੫੩।।
੧੬ ਸਵੈਯਾ ।। ਚੇਤਨ ਤੋਂ ਭੁੱਲੇ ਹੋਏ ਜਿਸਨੇ ਚੇਤਨ ਬਣਾਏ ਹਨ, ਅਚੇਤ ਨੂੰ ਹੀ ਚੇਤਨ ਕਹੀ ਜਾਂਦੇ ਹਨ।
੧੭ ਅਚੇਤਨ ਨੂੰ ਪ੍ਰਮੇਸ਼ਰ ਕਹਿੰਦੇ ਹਨ ਅਤੇ ਮਨ ਦੇ ਵਿਚ ਮੰਨਦੇ ਹਨ ਜੋ ਮੁੱਲ ਵਿਕਦਾ ਹੈ ਪੱਥਰ।
੧੮ ਜਾਣਦੇ ਹੈ ਨਹੀਂ ਅਣਜਾਣ ਬਹੁਤ ਹਨ, ਪਰ ਆਪ ਨੂੰ ਵਿੱਦਿਆਵਾਨ ਪੰਡਿਤ ਕਹਾਉਂਦੇ ਹਨ।
੧੯ ਇਹ ਸ਼ਰਮ ਦੇ ਮਾਰੇ ਮਰ ਨਹੀਂ ਜਾਂਦੇ ਮਹਾਂ ਲੋਟੂ, ਆਕੜ ਦੇ ਵਿਚ ਹੀ ਉਮਰ ਗਵਾ ਜਾਂਦੇ ਹਨ ।।੫੪।।
੨੦ ਬਿਜੈ ਛੰਦ ।। ਆਪ ਨੂੰ ਗਿਆਨਵਾਨ ਮੰਨ ਕੇ ਕਹਿੰਦੇ ਹਨ ਕਿ ਅਸੀਂ ਸਭ ਕੁਝ ਜਾਣਦੇ ਹਾਂ, ਪਰ ਅਸਲ ਗੱਲ ਦੀ ਗਤੀ ਵਿਧੀ ਨੂੰ ਨਹੀਂ ਜਾਣਦੇ।
੨੧ ਬੜੇ ਦੂਰ ਦੀ ਸੋਚਣ ਵਾਲੇ ਆਪ ਨੂੰ ਬੜੇ ਬਲਵਾਨ ਕਹਿੰਦੇ ਹਨ ਕਿ ਸਾਨੂੰ ਵੱਡੇ ਜਾਣੋਂ, ਸਾਡੀ ਜੋਗ ਵਾਲੀ ਬਿਰਤੀ ਹੈ।
੨੨ ਕਹਿੰਦੇ ਹਨ ਕਿ ਸ਼ਿਵ ਠੀਕ ਹੀ ਪੱਥਰ ਵਿਚ ਵਸਦਾ ਹੈ, ਪਰ ਮੂਰਖ ਇਹ ਜਾਣਦੇ ਨਹੀਂ ਜੋ ਮਹਾਂ ਮੱਤਹੀਣ ਹਨ।
੨੩ ਐ ਪੁਰਸ਼ੋ, ਤੁਸੀਂ ਵੀ ਵਿਚਾਰ ਕੇ ਨਹੀਂ ਕਹਿੰਦੇ ਕਿ ਇਹਨਾਂ ਪੱਥਰਾਂ ਵਿਚ ਕਿੱਥੇ ਪਾਰਬਤੀ ਦਾ ਪਤੀ (ਸ਼ਿਵ) ਬੈਠਾ ਹੈ ?।।੫੫।।
੨੪ ਐਵੇਂ ਮੂਰਖ ਮਿੱਟੀ ਅੱਗੇ ਮੱਥੇ ਟੇਕੀ ਜਾਂਦੇ ਹਨ, ਇਹਨਾਂ ਤੋਂ ਦੱਸੋ ਤੁਹਾਨੂੰ ਕੀ ਮਿਲਦਾ ਹੈ ?
੨੫ ਜਿਸ ਕਾਦਰ ਵਾਹਿਗੁਰੂ ਨੇ ਸਾਰੇ ਸੰਸਾਰ ਨੂੰ ਮੋਹਿਤ ਕਰ ਰੱਖਿਆ ਹੈ, ਉਹ ਤੇਰੇ ਚੌਲਾਂ ਦੇ ਪਾਉਣ ਨਾਲ ਖੁਸ਼ ਨਹੀਂ ਹੋਵੇਗਾ।
੨੬ ਕੀ ਧੂਪ ਜਗਾ ਕੇ ਅਤੇ ਸੰਖ ਬਜਾ ਕੇ ਫੁੱਲਾਂ ਦੀ ਵਰਖਾ ਕਰਦਾ ਹੈਂ।
੨੭ ਅੰਤ ਸਾਰੇ ਉਪਾਅ ਕਰਕੇ ਰਹਿ ਜਾਏਂਗਾ ਐ ਪਸ਼ੂ ਪੱਥਰਾਂ ਵਿਚੋਂ ਤੈਨੂੰ ਪ੍ਰਮੇਸ਼ਰ ਨਹੀਂ ਮਿਲਣਾ ।।੫੬।।
੨੮ ਕਿਸੇ ਨੂੰ ਜੰਤ੍ਰ ਸਿਖਾਉਂਦਾ ਹੈਂ ਐ ਬ੍ਰਹਮਣ ਕਿਸੇ ਨੂੰ ਮੰਤਰਾਂ ਦਾ ਪ੍ਰਯੋਗ ਕਰਨਾ ਦਸਦਾ ਹੈਂ।
੨੯ ਜੋ ਕੋਈ ਜੰਤਰਾਂ ਮੰਤ੍ਰਾਂ ਆਦਿ ਤੇ ਨਹੀਂ ਭਿਜਦਾ ਉਸ ਨੂੰ ਇਹ ਬਾਤਾਂ ਛਡਕੇ..... ...

---

[redacted] ਵਿਚ ਲੜ ਪਈਆਂ ਸਨ। ਅਬਦੁਲਾ ਨੇ ਪੁਛਿਆ ਕਿ ਪੱਥਰ ਦੀਆਂ ਮੂਰਤੀਆਂ ਵੀ ਕਦੇ ਲੜੀਆਂ ਹਨ। ਤਾਂ ਮੁਹੰਮਦ ਦਾ ਉਤਰ ਸੀ ਕਿ ਫਿਰ ਇਹ ਬਣਾਈਆਂ ਕਿਉਂ ਹਨ ? ਲਿਖਣ ਦਾ ਭਾਵ ਕਿ ਇਸ ਢੰਗ ਨਾਲ ਮੁਹੰਮਦ ਸਾਹਿਬ ਨੇ ਆਪਣੇ ਪਿਤਾ ਨੂੰ ਮੂਰਤੀਆਂ ਬਣਾਉਣ ਤੋਂ ਰੋਕ ਦਿੱਤਾ।

ਤਿਹ ਗੀਤਿ ਕਬਿੱਤ ਸਲੋਕ ਸੁਨਾਵੈਂ ॥ ¹ਦਯੋਸ ਹਿਰੈ ਧਨ ਲੋਗਨ ਕੇ ਗ੍ਰਿਹ, ਚੋਰੂ ਚਕੈਂ ਠੱਗ ਦੇਖਿ ਲਜਾਵੈਂ ॥ ²ਕਾਨਿ ਕਰੈਂ ਨਹਿ ਕਾਜੀ ਕੁਟਵਾਰ ਕੀ ਮੂੰਡਿਕੈ ਮੂੰਡਿ ਮੁਰੀਦਨ ਖਾਵੈਂ ॥੫੭॥ ³ਦੋਹਰਾ ॥ ਪਾਹਨ ਕੀ ਪੂਜਾ ਕਰੈਂ ਜੇ ਹੈ ਅਧਿਕ ਅਚੇਤ ॥ ⁴ਭਾਂਗ ਨ ਏਤੇ ਪਰ ਭਖੈ* ਜਾਨਤ ਆਪੁ ਸੁਚੇਤ ॥੫੮॥ ⁵ਤੋਟਕ ਛੰਦ ॥ ਧਨ ਕੇ ਲਗਿ ਲੋਭ ਗਏ ਅਨਤੈ ॥ ⁶ਤਜਿ ਮਾਤ ਪਿਤਾ ਸੁਤ ਬਾਲ ਕਿਤੈਂ ॥ ⁷ਬਸਿਕੈ ਬਹੁ ਮਾਸ ਤਹਾਂ ਹੀ ਮਰੈਂ ॥ ⁸ਫਿਰਿਕੈ ਗ੍ਰਿਹ ਕੇ ਨਹਿ ਪੰਥ ਪਰੈਂ ॥੫੯॥ ⁹ਦੋਹਰਾ ॥ ਧਨੀ ਲੋਗ ਹੈਂ ਪੁਹਪ ਮਸ ਗੁਨਿਜਨ ਭੌਰ ਬਿਚਾਰ ॥ ¹⁰ਗੁੰਜ ਰਹਤ ਤਿਹੱ ਪਰ ਸਦਾ ਸਭ ਧਨ ਧਾਮ ਬਿਸਾਰ ॥੬੦॥ ¹¹ਚੌਪਈ ॥ ਸਭ ਕੋਊ ਅੰਤ ਕਾਲ ਬਸਿ ਭਯਾ ॥ ¹²ਧਨ ਕੀ ਆਸ ਨਿਕਰਿ ਤਜਿ ਗਯਾ ॥ ¹³ਆਸਾ ਕਰਤ ਗਯਾ ਸੰਸਾਰਾ ॥ ¹⁴ਇਹ ਆਸਾ ਕੋ ਵਾਰ ਨ ਪਾਰਾ ॥੬੧॥ ¹⁵ਏਕ ਨਿਰਾਸ ਵਹੇ ਕਰਤਾਰਾ ॥ ¹⁶ਜਿਹੱ ਕੀਨਾ ਇਹ ਸਕਲ ਪਸਾਰਾ ॥ ¹⁷ਆਸਾ ਰਹਿਤ ਔਰ ਕੋਊ ਨਾਹੀ ॥ ¹⁸ਜਾਨ ਲੇਹੁ ਦਿਜਬਰ ਮਨ ਮਾਹੀ ॥੬੨॥ ¹⁹ਲੋਭ ਲਗੇ ਧਨ ਕੇ ਏ ਦਿਜਬਰ ॥ ²⁰ਮਾਂਗਤ ਫਿਰਤ ਸਭਨ ਕੇ ਘਰ ਘਰ ॥ ²¹ਯਾ ਜਗ ਮਹਿ ਕਰਿ ਡਿੰਭ ਦਿਖਾਵਤ ॥ ²²ਤੇ ਠਗਿ ਠਗਿ ਸਭ ਕਹੱ ਧਨ ਖਾਵਤ ॥੬੩॥ ²³ਦੋਹਰਾ ॥ ਆਸਾ ਕੀ ਆਸਾ ਲਗੇ ਸਭ ਹੀ ਗਯਾ ਜਹਾਨ[1] ॥ ²⁴ਆਸਾ ਜਗ ਜੀਵਤ ਬਚੀ ਲੀਜੈ ਸਮੁਝਿ ਸੁਜਾਨ ॥੬੪॥ ²⁵ਚੌਪਈ ॥ ਆਸਾ ਕਰਤ ਸਗਲ ਜਗ ਗਯਾ ॥ ²⁶ਆਸਹਿ ਉਪਜਯਾ ਆਸਹਿ ਭਯਾ ॥ ²⁷ਆਸਾ ਕਰਤ, ਤਰੁਨ ਬ੍ਰਿਧ ਹੂਆ ॥ ²⁸ਆਸਾ ਕਰਤ ਲੋਗ ਸਭ ਮੂਆ ॥੬੫॥ ²⁹ਆਸਾ ਕਰਤ ਲੋਗ ਸਭ ਭਏ ॥ ³⁰ਬਾਲਕ ਹੁਤੇ ਬ੍ਰਿਧ ਹ੍ਵੈ ਗਏ[2] ॥ ³¹ਜਿਤ ਕਿਤ ਧਨ ਆਸਾ ਕਰਿ ਡੋਲਹਿ ॥ ³²ਦੇਸ ਬਿਦੇਸ ਧਨਾਸ ਕਲੋਲਹਿ ॥੬੬॥ ³³ਪਾਹਨ ਕਹੁ ਧਨਾਸ ਸਿਰ ਨਯਾਵੈਂ ॥ ³⁴ਚੇਤ ਅਚੇਤਨ ਕੌ ਠਹਰਾਵੈਂ ॥ ³⁵ਕਰਤ ਪ੍ਰਪੰਚ ਪੇਟ ਕੇ ਕਾਜਾ ॥ ³⁶ਊਚ ਨੀਚ ਰਾਨਾ ਅਰੁ ਰਾਜਾ ॥੬੭॥ ³⁷ਕਾਹੂ ਕੌ ਸਿੱਛਾ ਸੁ ਦ੍ਰਿੜਾਵੈਂ ॥ ³⁸ਕਾਹੂ ਕੋ ਲੈ ਮੂੰਡ ਮੁੰਡਾਵੈਂ ॥ ³⁹ਕਾਹੂੰ ਪਠੈ ਤੀਰਥਨ ਦੇਹੀ ॥ ⁴⁰ਗ੍ਰਿਹ ਕੋ ਦਰਬੁ ਮਾਂਗ ਸਭ ਲੇਹੀਂ ॥੬੮॥ ⁴¹ਜਿਹੱ ਨਰ ਕੋ ਧਨਵਾਨ ਤਕਾਵੈਂ ॥ ⁴²ਜੋਨਿ ਸਿਲਾ ਮਹਿ ਤਾਂਹਿ ਫਸਾਵੈਂ ॥ ⁴³ਬਹੁਰਿ ਡੰਡ ਤਿਹੱ ਮੂੰਡਿ ਚੁਕਾਹੀਂ ॥ ⁴⁴ਕਾਢਿ ਦੇਤ ਤਾ ਕੇ ਪੁਨਿ ਮਾਹੀਂ ॥੬੯॥ ⁴⁵ਇਨ ਲੋਗਨ ਧਨ ਹੀ ਕੀ ਆਸਾ ॥ ⁴⁶ਸ੍ਰੀ ਹਰਿ ਜੀ ਕੀ ਨਾਹਿ ਪਯਾਸਾ ॥ ⁴⁷ਡਿੰਭਿ ਜਗਤ ਕਹੱ ਕਰਿ ਪਰਚਾਵੈ ॥

---

* ਪਾਠਾਂਤਰ :– ਭਾਗਨ ਏ ਤੇ ਪਰ ਭਖੈ .... ॥

1 ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥
ਨਾਨਕੁ ਆਸਾ ਪੂਰੀਆ ਸਚੇ ਸਿਉ ਚਿਤੁਲਾਇ ॥
(ਅੰਗ ੫੧੭)
ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ ॥
ਨਾਨਕ ਜੋ ਮਰਿ ਜੀਵਿਆ ਸਹਿਲਾ ਆਇਆ ਸੋਇ ॥
(ਅੰਗ ੯੫੯)

2 ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ ॥
ਆਸਾ ਬੰਧਿ ਚਲਾਇਆ ਮੁਹੇ ਮੁਹਿ ਚੋਟਾ ਖਾਇ ॥
ਅਵਗਣਿ ਬਧਾ ਮਾਰੀਐ ਛੂਟੈ ਗੁਰਮਤਿ ਨਾਇ ॥
(ਅੰਗ ੬੧)

....ਫਿਰ ਗੀਤ ਕਬਿਤ ਤੇ ਸਲੋਕ ਸਣਾਉਣ ਲਗਦਾ ਹੈਂ
੧ ਦਿਨ ਦਿਹਾੜੇ ਲੋਕਾਂ ਦਾ ਧਨ ਲੁੱਟੀ ਜਾਂਦਾ ਹੈਂ ਜਿਸਨੂੰ ਤੱਕ ਕੇ ਚੋਰ ਉਚੱਕੇ ਤੇ ਠੱਗ ਵੀ ਸ਼ਰਮਸਾਰ ਹੋ ਜਾਂਦੇ ਹਨ ।
੨ ਨਾ ਤੈਨੂੰ ਕਿਸੇ ਕਾਜੀ ਦਾ ਡਰ ਨਾ ਕੋਤਵਾਲ ਦਾ ਦਿਨ ਦਿਹਾੜੇ ਆਪਣੇ ਜ਼ਜ਼ਮਾਨਾ ਦਾ ਸਿਰ ਮੁੰਨ ਕੇ ਖਾਈ ਜਾ ਰਿਹਾ ਹੈਂ ॥੫੭॥
੩ ਦੋਹਰਾ ॥ ਪੱਥਰਾਂ ਦੀ ਪੂਜਾ ਕਰਦਾ ਹੈਂ ਜੋ ਆਪ ਅ-ਚੇਤ ਹਨ ।
੪ (ੳ) ਭੰਗ ਆਦਿਕ ਨਸ਼ਾ ਨਹੀਂ ਕਰਦੇ (ਵੈਸ਼ਨੂੰ ਹੋਣ ਕਰਕੇ) ਆਪਣੇ ਆਪ ਨੂੰ ਬੜੇ ਅਕਲਮੰਦ ਸਮਝਦੇ ਹਨ
ਅ) ਲੋਕਾਂ ਦੇ ਭਾਗਾਂ ਨੂੰ ਆਪ ਖਾਈ ਜਾਂਦਾ ਹੈ ਫਿਰ ਕਹਿੰਦਾ ਕਿ ਮੈਂ ਬੜਾ ਹੁਸ਼ਿਆਰ ਹਾਂ ।।੫੮॥
੫ ਤੋਟਕ ਛੰਦ ॥ ਧਨ ਦੇ ਲੋਭ ਨਾਲ ਲੱਗ ਇੱਥੋਂ ਬਹੁਤ ਚਲੇ ਗਏ ।
੬ ਮਾਤਾ ਪਿਤਾ ਨੂੰ ਤਿਆਗ ਕੇ ਪੁਤਰ ਤੇ ਇਸਤਰੀ ਕਿਤੇ ਰਹਿ ਗਏ ।
੭ ਬਹੁਤ ਸਾਰੇ ਮਹੀਨੇ ਪ੍ਰਦੇਸਾਂ ਵਿਚ ਵਸਕੇ ਹੀ ਮਰ ਜਾਂਦੇ ਹਨ ।
੮ ਮੁੜਕੇ ਕਦੇ ਘਰ ਦੇ ਰਾਹ ਨਹੀ ਪਏ ।।੫੯॥
੯ ਦੋ:॥ ਜਿਹੜੇ ਧਨੀ ਪੁਰਸ਼ ਹਨ ਉਹ ਫੁੱਲ ਸਮਾਨ ਹਨ ।
੧੦ ਜਿਹੜੇ ਗੁਣੀ ਜਨ ਹਨ ਉਹ ਭੰਵਰੇ ਸਮਾਨ ਹਨ ਇਹ ਜਾਣ ਲਵੋ ਉਹ ਧਨੀ ਲੋਕਾਂ ਦੇ ਉਤੇ ਇਉਂ ਗੂੰਜਦੇ ਨੇ ਜਿਵੇਂ ਭੰਵਰਾ ਫੁੱਲ ਉਤੇ ਗੂੰਜਦਾ ਹੈ ਪਰ ਉਸਨੂੰ ਤੋੜਕੇ ਨਹੀਂ ਖਾਂਦਾ ਸਿਰਫ ਵਾਸ਼ਨਾ ਲੈਂਦਾ ਹੈ ।।੬੦॥
੧੧ ਚੌਪਈ ॥ ਸਭ ਕੋਈ ਅੰਤ ਕਾਲ ਦੇ ਵਸ ਪੈ ਗਿਆ ।
੧੨ ਧਨ ਦੀ ਆਸ ਵਿਚੋਂ ਨਿਕਲ ਕੇ ਤਜਕੇ ਚਲਾ ਗਿਆ ।
੧੩ ਸਾਰਾ ਸੰਸਾਰ ਇਹ ਆਸਾ ਕਰਦਾ ਚਲਾ ਗਿਆ ।
੧੪ ਇਸ ਆਸਾ ਦਾ ਕੋਈ ਆਰ-ਪਾਰ ਹੱਦ-ਬੰਨਾ ਨਹੀਂ ॥੬੧॥
੧੫ ਜੇ ਆਸਾ ਤੋਂ ਰਹਿਤ ਹੈ ਤਾਂ ਉਹ ਹੈ ਕਰਤਾਰ ।
੧੬ ਜਿਸਨੇ ਇਹ ਸਾਰਾ ਪਸਾਰਾ ਰਚਿਆ ਹੋਇਆ ਹੈ ।
੧੭ ਆਸਾ ਤੋਂ ਰਹਿਤ ਹੋਰ ਕੋਈ ਨਹੀਂ ਹੈ ।
੧੮ ਐ ਬ੍ਰਾਹਮਣ, ਇਹ ਗੱਲ ਤੂੰ ਮਨ ਵਿਚ ਜਾਣ ਲੈ॥੬੨॥
੧੯ ਇਹ ਸਾਰੇ ਬ੍ਰਾਹਮਣ ਲੋਭ ਦੇ ਵੱਸ ਪਏ ਹੋਏ ਹਨ ।
੨੦ ਜਿਹੜੇ ਸਭ ਦੇ ਘਰ ਘਰ ਮੰਗਦੇ ਫਿਰਦੇ ਹਨ ।
੨੧ ਇਹ ਸੰਸਾਰ ਦੇ ਵਿਚ ਪਖੰਡ ਕਰਕੇ ਦਿਖਾਉਂਦੇ ਹਨ
੨੨ ਉਹਨਾਂ ਤੋਂ ਠੱਗ ਠੱਗ ਕੇ ਸਭ ਦਾ ਧਨ ਖਾਈ ਜਾਂਦੇ ਹਨ ॥੬੩॥
੨੩ ਦੋਹਰਾ ॥ ਆਸਾ ਦੀ ਆਸ ਵਿਚ ਲਗ ਕੇ ਸਾਰਾ ਹੀ ਸੰਸਾਰ ਤੁਰ ਗਿਆ ਹੈ ।
੨੪ ਆਸਾ ਜਿਉਂ ਦੀ ਤਿਉਂ ਜਿਉਂਦੀ ਜਾਗਦੀ ਬਚੀ ਹੋਈ ਹੈ, ਇਸ ਲਈ ਐ ਸੁਜਾਨ ਪੁਰਸ਼ੋ ਇਸ ਗੱਲ ਨੂੰ ਸਮਝ ਲਵੋ ॥੬੪॥
੨੫ ਚੌਪਈ॥ ਸਾਰਾ ਜਗਤ ਹੀ ਆਸਾ ਤੋਂ ਜਨਮਿਆਂ ਹੈ ।
੨੬ ਆਸਾ (ਤ੍ਰਿਸ਼ਨਾ) ਵਿਚ ਹੀ ਪੈਦਾ ਹੋਇਆ ਹੈ ਅਤੇ ਆਸਾ ਵਿਚ ਹੀ 'ਵਰਤਮਾਨ ਸਮੇਂ' ਲੱਗਾ ਹੈ ।
੨੭ ਆਸਾ ਕਰਦਾ ਜੁਆਨ ਬੁੱਢਾ ਹੋ ਗਿਆ ।
੨੮ ਆਸਾ ਕਰਦਾ ਸਭ ਲੋਕ ਮਰ ਖਪ ਗਿਆ ॥੬੫॥
੨੯ ਆਸਾ ਸਾਰੇ ਲੋਕ ਕਰਦੇ ਹਨ ।
੩੦ ਜਿਹੜੇ ਬਾਲਕ ਹੁੰਦੇ ਸੀ ਉਹ ਬੁੱਢੇ ਹੋ ਗਏ ਹਨ ।
੩੧ ਜਿਥੇ ਕਿਥੇ ਵੇਖੋ ਧਨ ਦੀ ਆਸ ਵਿਚ ਲੱਗੇ ਫਿਰਦੇ ਹਨ
੩੨ ਦੇਸ਼ਾਂ ਵਿਦੇਸ਼ਾਂ ਵਿਚ ਧਨ ਦੀਆਂ ਖੁਸ਼ੀਆਂ ਮਾਣਦੇ ਹਨ ॥੬੬॥
੩੩ ਪੱਥਰਾਂ ਨੂੰ ਵੀ ਧਨ ਦੀ ਆਸ ਕਰਕੇ ਹੀ ਸਿਰ ਨਿਵਾ-ਉਂਦੇ ਹਨ ।
੩੪ ਧਨ ਦੀ ਆਸ ਕਰਕੇ ਇਸ ਜੜ ਵਸਤੂ ਨੂੰ ਚੇਤਨ ਕਹਿੰਦੇ ਹਨ ।
੩੫ ਇਹ ਸਾਰੇ ਪਖੰਡ ਪੇਟ ਵਾਸਤੇ ਕਰਦੇ ਹਨ ।
੩੬ ਕੀ ਛੋਟਾ ਕੀ ਵੱਡਾ ਕੀ ਰਾਜਾ ਕੀ ਰਾਣਾ ॥੬੭॥
੩੭ ਕਿਸੇ ਨੂੰ ਸਿੱਖਿਆ ਦਿੰਦੇ ਹਨ ।
੩੮ ਕਿਸੇ ਦਾ ਫੜ ਕੇ ਸਿਰ ਹੀ ਮੁੰਨ ਦਿੰਦੇ ਹਨ ।
੩੯ ਕਿਸੇ ਨੂੰ ਤੀਰਥਾਂ ਵੱਲ ਤੋਰ ਦਿੰਦੇ ਹਨ ।
੪੦ ਤੇ ਘਰ ਦਾ ਧਨ ਮੰਗ ਲੈਂਦੇ ਹਨ ॥੬੮॥
੪੧ ਜਿਸ ਮਨੁੱਖ ਨੂੰ ਧਨਵਾਨ (ਅਮੀਰ) ਤੱਕਦੇ ਹਨ ।
੪੨ ਉਸ ਨੂੰ ਪੱਥਰ ਦੀ ਜੂਨ ਅਥਵਾ ਜਨਮ-ਮਰਣ ਦੇ ਚੱਕ੍ਰ ਵਿਚ ਪਾ ਦਿੰਦੇ ਹਨ ।
੪੩ ਫਿਰ ਡੰਡ ਉਸਦੇ ਸਿਰ ਤੋਂ ਚੁੱਕਤਾ ਕਰਦੇ ਹਨ ।
੪੪ ਜੋ ਉਹਨਾਂ ਦੇ ਢਿੱਡ ਵਿਚੋਂ ਕੱਢ ਦਿੰਦੇ ਹਨ ॥੬੯॥
੪੫ ਇਹਨਾਂ ਲੋਕਾਂ ਨੂੰ ਧਨ ਦੀ ਹੀ ਆਸ਼ਾ ਹੁੰਦੀ ਹੈ ।
੪੬ ਸ੍ਰੀ ਹਰਿ ਭਗਵਾਨ ਦੀ ਕੋਈ ਚਾਹ ਨਹੀਂ ।
੪੭ ਪਾਖੰਡ ਕਰਕੇ ਜਗਤ ਨੂੰ ਪਰਚਾਅ ਲੈਂਦੇ ਹਨ ।

[1]ਲਛਿਮੀ ਹਰਿ ਜਯੋਂ ਤਯੋਂ ਲੇ ਜਾਵੈ ॥੭੦॥ [2]ਦਿਜ ਬਾਚ ॥ ਸੁਨੁ ਪੁੱਤ੍ਰੀ ਤੈਂ ਬਾਤ ਨ ਜਾਨੈ ॥ [3]ਸਿਵ ਕਹੱ ਕਰਿ ਪਾਹਨ ਪਹਿਚਾਨੈ ॥ [4]ਬਿੱਪ੍ਰਨ ਕੌ ਸਭ ਹੀ ਸਿਰ ਨਯਾਵੈਂ ॥ [5]ਚਰਨੋਦਕ ਲੈ ਮਾਥ ਚੜ੍ਹਾਵੈਂ ॥੭੧॥ [6]ਪੂਜਾ ਕਰਤ ਸਗਲ ਜਗ ਇਨ ਕੀ ॥ [7]ਨਿੰਦਯਾ ਕਰਤ ਮੂੜ੍ਹ ਤੈਂ ਜਿਨ ਕੀ ॥ [8]ਏ ਹੈਂ ਪਰਮ ਪੁਰਾਤਨ ਦਿਜਬਰ ॥ [9]ਸਦਾ ਸਰਾਹਤ ਜਿਨ ਕਹ ਨ੍ਰਿਪ ਬਰ ॥੭੨॥ [10]ਕੁਅਰਿ ਬਾਚ ॥ ਸੁਨ ਮੂਰਖ ਦਿਜ ਤੈ ਨਹਿ ਜਾਨੀ ॥ [11]ਪਰਮ ਜੋਤਿ ਪਾਹਨ ਪਹਿਚਾਨੀ ॥ [12]ਇਨ ਮਹਿ ਪਰਮ ਪੁਰਖ ਤੈਂ ਜਾਨਾ ॥ [13]ਤਜਿ ਸਯਾਨਪ ਹ੍ਵੈ ਗਯੋ ਅਯਾਨਾ ॥੭੩॥ [14]ਅੜਿਲ ॥ ਲੈਨੌ ਹੋਇ ਸੁ ਲੈ ਦਿਜ ਮੁਹਿ ਨ ਝੁਠਾਇਯੈ ॥ [15]ਪਾਹਨ ਮੈ ਪਰਮੇਸ੍ਵਰ ਨ ਭਾਖਿ ਸੁਨਾਇਯੈ ॥ [16]ਇਨ ਲੋਗਨ ਪਾਹਨ ਮਹਿ ਸਿਵ ਠਹਰਾਇਕੈ ॥ [17]ਹੋ ਮੂੜਨ ਲੀਜਹੁ ਲੂਟ ਹਰਖ ਉਪਜਾਇਕੈ ॥੭੪॥ [18]ਕਾਹੂ ਕਹੱ ਪਾਹਨ ਮਹਿ ਬ੍ਰਹਮ ਬਤਾਤ ਹੈਂ ॥ [19]ਜਲ ਡੂਬਨ ਹਿਤ ਕਿਸਹੂ ਤੀਰਥ* ਪਠਾਤ ਹੈਂ ॥ [20]ਜਯੋਂ ਤਯੋਂ ਧਨ ਹਰਿ ਲੇਤ ਜਤਨ ਅਨਗਨਿਤ ਕਰਿ ॥ [21]ਹੋ ਟਕਾ ਗਾਂਠਿ ਮਹਿ ਲਏ ਨ ਦੇਹੀ ਜਾਨ ਘਰ ॥੭੫॥ [22]ਧਨੀ ਪੁਰਖ ਕਹੱ ਲਖਿ ਦਿਜ ਦੋਖ ਲਗਾਵਹੀ ॥ [23]ਹੋਮ ਜਗਯ ਤਾਂ ਤੇ ਬਹੁ ਭਾਂਤਿ ਕਰਾਵਹੀ ॥ [24]ਧਨਿਯਹਿ ਕਰਿ ਨਿਰਧਨੀ ਜਾਤ ਧਨ ਖਾਇਕੈ ॥ [25]ਹੋ ਬਹੁਰਿ ਨ ਤਾ ਕੌ ਬਦਨ ਦਿਖਾਵਤ ਆਇਕੈ ॥੭੬॥ [26]ਚੌਪਈ ॥ ਕਾਹੂ ਲੌ ਤੀਰਥਨ ਸਿਧਾਵੈਂ ॥ [27]ਕਾਹੂ ਅਫਲ ਪ੍ਰਯੋਗ ਬਤਾਵੈਂ ॥ [28]ਕਾਕਨ ਜਯੋਂ ਮਿੰਡਰਾਤ ਧਨੂਪਰ ॥ [29]ਜਯੋਂ ਕਿਲਕਿਲਾ ਮਛਰੀਯੈ ਦੂ ਪਰ ॥੭੭॥ [30]ਜਯੋਂ ਦ੍ਵੈ ਸ੍ਵਾਨ ਏਕ ਹਡਿਯਾ ਪਰ ॥ [31]ਭੂਸਤ ਮਨੋ ਬਾਦਿ ਬਿੱਦਯਾਧਰ ॥ [32]ਬਾਹਰ ਕਰਤ ਬੇਦ ਕੀ ਚਰਚਾ ॥ [33]ਤਨ ਅਰੁ ਮਨ, ਧਨ ਹੀ ਕੀ ਅਰਚਾ ॥੭੮॥ [34]ਦੋਹਰਾ ॥ ਧਨ ਕੀ ਆਸਾ ਮਨ ਰਹੈ ਬਾਹਰ ਪੂਜਤ ਦੇਵ ॥ [35]ਨਾ ਹਰਿ ਮਿਲਾ ਨ ਧਨ ਭਯੋ ਬ੍ਰਿਥਾ ਭਈ ਸਭ ਸੇਵ ॥੭੯॥ [36]ਅੜਿਲ ॥ ਏ ਬਿੱਦਯਾ ਬਲ ਕਰਹਿ ਜੋਗ ਕੀ ਬਾਤ ਨ ਜਾਨੈ ॥ [37]ਏ ਸੁਚੇਤ ਕਰਿ ਰਹਹਿ ਹਮਨਿ ਆਚੇਤ ਪ੍ਰਮਾਨੈ ॥ [38]ਕਹਾ ਭਯੋ ਜੌ ਭਾਂਗ ਭੂਲਿ ਭੌਦੂ ਨਹਿ ਖਾਈ ॥ [39]ਹੋ ਨਿਜੁ ਤਨ ਤੇ ਬਿਸੰਭਾਰ ਰਹਤ ਸਭ ਲਖਤ ਲੁਕਾਈ ॥੮੦॥ [40]ਭਾਂਗ ਖਾਇ ਭਟ ਭਿੜਹਿ ਗਜਨ ਕੇ ਦਾਂਤ ਉਪਾਰਹਿ ॥ [41]ਸਿਮਟਿ ਸਾਂਗ ਸੰਗ੍ਰਹਹਿ ਸਾਰ ਸਨਮੁਖ ਹ੍ਵੈ ਝਾਰਹਿ ॥ [42]ਤੈਂ ਮੂਜੀ ਪੀ ਭਾਂਗ ਕਹੋ ਕਾ ਕਾਜ ਸਵਰਿ ਹੈਂ** ॥ [43]ਹੋ ਹ੍ਵੈਕੈ ਮ੍ਰਿਤਕ ਸਮਾਨ ਜਾਇ ਔਧੇ ਮੁਖ ਪਰਿ ਹੈਂ ॥੮੧॥

---

* ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨ ਹਠਿ ਤੀਰਥ ਜਾਹਿ ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥੧੩੫॥
ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥੧੩੬॥
(ਅੰਗ ੧੩੭੧)

** ਜਿਸ ਨੇ ਭੰਗ ਪੀ ਕੇ ਮਸਾਣ ਵਿਚ ਜਾ ਕੇ ਮੂਧੇ ਮੂੰਹ ਪੈ ਕੇ ਸਮਾਂ ਗਵਾ ਦੇਣਾ ਹੈ। ਚੜ੍ਹਦੇ ਲਹਿੰਦੇ ਦਾ ਕੋਈ ਪਤਾ ਨਹੀਂ। ਉਸ ਨੇ ਭੰਗ ਪੀ ਕੇ ਜਨਮ ਹੀ ਵਿਅਰਥ ਗਵਾਣਾ ਹੈ। ਪਰ ਜਿਹੜੇ ਲੋਕ ਭੰਗ ਪੀ ਕੇ ਪ੍ਰਭੂ ਦੀ ਯਾਦ ਵਿਚ ਜਾਗਦੇ ਹਨ। ਪੱਥਰ ਪੂਜਾ ਆਦਿ ਦੇ ਭੁਲੇਖਿਆਂ ਵਿਚ ਨਾ ਪੈ ਕੇ, ਦੇਸ਼, ਧਰਮ ਤੇ ਕੌਮ ਲਈ ਬਹਾਦਰੀ ਦਿਖਾਉਂਦੇ ਹਨ, ਉਹਨਾਂ ਨੂੰ ਭੰਗ ਪੀਣੀ ਮੁਬਾਰਕ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਭੰਗਾਣੀ ਦਾ ਯੁੱਧ ਅਚਾਨਕ ਆ ☛

੧ ਜਿਉਂ ਤਿਉਂ ਕਰਕੇ ਮਾਇਆ ਖੋ ਲਿਜਾਂਦੇ ਹਨ।
੨ ਬ੍ਰਾਹਮਣ ਕਹਿੰਦਾ ਹੈ- ਸੁਣ ਐ ਪੁੱਤਰੀ, ਤੂੰ ਗੱਲ ਨਹੀਂ ਸਮਝਦੀ।
੩ ਸ਼ਿਵ ਜੀ ਨੂੰ ਤੂੰ ਪੱਥਰ ਹੀ ਜਾਣਦੀ ਹੈਂ।
੪ ਬ੍ਰਾਹਮਣਾਂ ਨੂੰ ਤਾਂ ਸਾਰੇ ਹੀ ਸਿਰ ਨਿਵਾਉਂਦੇ ਹਨ।
੫ ਅਤੇ ਉਹਨਾਂ ਦੇ ਚਰਨ ਧੋ ਕੇ ਪਾਣੀ ਮੱਥੇ 'ਤੇ ਲਾਉਂਦੇ ਹਨ।
੬ ਸਾਰਾ ਜਹਾਨ ਇਹਨਾਂ ਦੀ ਪੂਜਾ ਕਰਦਾ ਹੈ।
੭ ਐ ਮੂਰਖ, ਤੂੰ ਜਿੰਨਾਂ ਦੀ ਨਿੰਦਾ ਕਰਦੀ ਹੈਂ।
੮ ਇਹ ਤਾਂ ਆਦਿ ਕਾਲ ਤੋਂ ਹੀ ਪੂਜਨੀਕ ਬ੍ਰਾਹਮਣ ਹਨ
੯ ਜਿੰਨਾਂ ਦੀ ਸਦਾ ਹੀ ਰਾਜੇ ਮਹਾਰਾਜੇ ਸਿਫਤ ਸਾਲਾਹ ਕਰਦੇ ਹਨ ॥੭੨॥
੧੦ ਰਾਜ ਕੁਮਾਰੀ ਕਹਿੰਦੀ ਹੈ - ਐ ਮੂਰਖ ਬ੍ਰਾਹਮਣ ਸੁਣ, ਤੂੰ ਕੁਝ ਵੀ ਨਹੀਂ ਜਾਣਿਆਂ।
੧੧ ਤੂੰ ਤਾਂ ਪੱਥਰਾਂ ਨੂੰ ਪਰਮ ਜੋਤ ਸਮਝ ਲਿਆ ਹੈ।
੧੨ ਅਤੇ ਇਹਨਾਂ ਵਿਚ ਤੂੰ ਪਰਮਾਤਮਾਂ ਨੂੰ ਜਾਣਿਆਂ ਹੈ।
੧੩ ਸਿਆਣਪ ਛੱਡ ਕੇ ਇਆਣਾ ਹੋ ਗਿਆ ਹੈਂ ॥੭੩॥
੧੪ ਅੜਿੱਲ ॥ ਐ ਬ੍ਰਾਹਮਣ, ਜੇ ਤੂੰ ਧਨ ਲੈਣਾ ਹੈ ਤਾਂ ਲੈ ਲੈ, ਪਰ ਮੈਨੂੰ ਝੂਠੀ ਨਾ ਕਰ।
੧੫ ਪੱਥਰ ਨੂੰ ਪ੍ਰਮੇਸ਼ਰ ਕਹਿਕੇ ਮੈਨੂੰ ਨਾ ਸੁਣਾ।
੧੬ ਇਹ (ਬ੍ਰਾਹਮਣ) ਲੋਕ ਪੱਥਰ ਵਿਚ ਸ਼ਿਵ ਕਹਿੰਦੇ ਹਨ।
੧੭ ਅਤੇ ਮੂਰਖ ਲੋਕਾਂ ਨੂੰ ਲੁੱਟਦੇ ਹਨ, ਖੁਸ਼ ਹੋ ਕੇ ॥੭੪॥
੧੮ ਕਿਸੇ ਨੂੰ ਪੱਥਰ ਵਿਚ ਬ੍ਰਹਮ ਦੱਸਦੇ ਹਨ।
੧੯ ਕਿਸੇ ਨੂੰ ਪਾਣੀ ਵਿਚ ਡੁੱਬਣ ਲਈ ਤੀਰਥਾਂ 'ਤੇ ਭੇਜ ਦਿੰਦੇ ਹਨ।
੨੦ ਜਿਵੇਂ ਕਿਵੇਂ ਵੀ ਹੋਵੇ, ਧਨ ਲੁੱਟ ਲੈਂਦੇ ਹਨ ਅਨੇਕਾਂ ਯਤਨ ਕਰਕੇ।
੨੧ ਕਿਸੇ ਨੂੰ ਗਠ ਖੋਲ੍ਹ ਕੇ ਮਾਇਆ ਦਿੱਤੇ ਬਿਨਾਂ ਘਰ ਨਹੀਂ ਜਾਣ ਦਿੰਦੇ ॥੭੫॥
੨੨ ਧਨੀ ਪੁਰਖਾਂ ਨੂੰ ਦੇਖਕੇ ਬ੍ਰਾਹਮਣ ਉਸਤੇ ਕੋਈ ਨਾ ਕੋਈ ਦੋਸ਼ ਲਾ ਦਿੰਦੇ ਹਨ (ਕਿ ਤੈਨੂੰ ਫਲਾਣਾ ਪਾਪ ਲੱਗਾਹੈ)
੨੩ ਉਸ ਕੋਲੋਂ ਕਈ ਤਰ੍ਹਾਂ ਹੋਮ ਤੇ ਜੱਗ ਕਰਵਾਉਂਦੇ ਹਨ।
੨੪ ਧਨੀ ਦਾ ਸਾਰਾ ਧਨ ਖਾ ਕੇ ਉਸਨੂੰ ਕੰਗਾਲ ਕਰ ਦਿੰਦੇ ਹਨ।
੨੫ ਮੁੜਕੇ ਉਸਨੂੰ ਕਦੇ ਆ ਕੇ ਮੂੰਹ ਨਹੀਂ ਵਿਖਾਉਂਦੇ॥੭੬॥
੨੬ ਚੌਪਈ ॥ ਕਿਸੇ ਨੂੰ ਲੈ ਕੇ ਤੀਰਥਾਂ ਨੂੰ ਤੁਰ ਜਾਂਦੇ ਹਨ।
੨੭ ਕਿਸੇ ਨੂੰ ਐਵੇਂ ਨਿਸ਼ਫਲ ਕੰਮ ਕਰਨ ਦਾ ਰਾਹ ਦੱਸ ਦਿੰਦੇ ਹਨ।
੨੮ ਜਿਵੇਂ ਕਾਂ ਗੰਦਗੀ ਉਤੇ ਚੋਰ ਧਨੀ ਦੇ ਘਰ ਵਿਚ
੨੯ ਜਿਵੇਂ ਦੁਧੀਰਾ ਮੱਛੀ ਉਤੇ ॥੭੭॥
੩੦ ਜਿਵੇਂ ਦੋ ਕੁੱਤੇ ਇਕ ਹੱਡੀ ਲਈ ਲੜਦੇ ਹਨ (ਇਸ ਤਰ੍ਹਾਂ ਹੀ ਇਹ ਬ੍ਰਾਹਮਣ ਧਨੀ ਪਰ ਲਪਕਦੇ ਹਨ)
੩੧ ਬ੍ਰਾਹਮਣ ਵਾਦ-ਵਿਵਾਦ ਕਰਦੇ ਹਨ, ਉਨ੍ਹਾਂ ਨੂੰ ਆਪਣੀ ਵਿੱਦਿਆ 'ਤੇ ਮਾਣ (ਹੰਕਾਰ) ਹੁੰਦਾ ਹੈ।
੩੨ ਅਤੇ ਵੇਦਾਂ ਦੀ ਚਰਚਾ ਕਰਦੇ ਦਿਸਦੇ ਹਨ।
੩੩ ਪ੍ਰੰਤੂ ਤਨ ਤੇ ਮਨ ਵਿਚ ਧਨ ਦੀ ਉਮੰਗ ਹੈ ॥੭੮॥
੩੪ ਦੋਹਰਾ ॥ ਮਨ ਵਿਚ ਧਨ ਦੀ ਆਸਾ ਲੱਗੀ ਰਹਿੰਦੀ ਹੈ ਬਾਹਰੋਂ ਦੇਵ ਮੂਰਤੀਆਂ ਦੀ ਪੂਜਾ ਕਰਦੇ ਹਨ।
੩੫ ਜਿਸ ਕਰਕੇ ਇਹਨਾਂ ਨੂੰ ਨਾ ਤਾਂ ਹਰਿ ਹੀ ਮਿਲਦਾ ਹੈ ਨਾ ਧਨ ਹੀ ਮਿਲਿਆ ਸੇਵਾ ਕੀਤੀ ਸਾਰੀ ਵਿਅਰਥ ਹੀ ਚਲੀ ਗਈ ॥੭੯॥
੩੬ ਅੜਿੱਲ ॥ ਇਹ ਲੋਕ ਵਿਦਿਆ ਦੇ ਭਰੋਸੇ ਪਰ ਜੋਗ ਦੀਆਂ ਗਲਾਂ ਕਰਦੇ ਹਨ ਪਰ ਜੋਗ ਨਹੀਂ ਜਾਣਦੇ।
੩੭ ਆਪਣੇ ਵਲੋਂ ਬੜੇ ਹੁਸ਼ਿਆਰ ਹੋ ਕੇ ਰਹਿੰਦੇ ਹਨ ਪਰ ਮੰਨਦੇ ਜੜ (ਅਚੇਤ) ਨੂੰ ਹੀ ਹਨ।
੩੮ ਕੀ ਹੋਇਆ ਇਹਨਾਂ ਭੌ ਦੂਆਂ ਨੇ ਭੰਗ ਭੁਲਕੇ ਵੀ ਨਹੀ ਖਾਧੀ।
੩੯ ਆਪਣੇ ਆਪ ਨੂੰ ਸੰਭਾਲਣ ਤੋਂ ਅਸਮਰਥ ਹਨ ਜੋ ਸਾਰੇ ਲੋਕ ਵੇਖਦੇ ਹਨ (ਇਹਨਾ ਦਾ ਆਪਣੇ ਆਪ ਤੇ ਕੋਈ ਕੰਟਰੋਲ ਨਹੀਂ) ।੮੦॥
੪੦ ਭੰਗ ਖਾ ਕੇ ਤਾਂ ਸੂਰਮੇ ਜੁੱਧ ਕਰਦੇ ਹਨ ਹਾਥੀਆਂ ਦੇ ਦੰਦ ਤੋੜ ਦਿੰਦੇ ਹਨ।
੪੧ ਨੇਜਾ ਹੱਥ ਵਿਚ ਫੜਕੇ ਤਲਵਾਰ ਲੈ ਕੇ ਸ਼ਾਹਮਣੇ ਹੋ ਕੇ ਚਲਾਉਂਦੇ ਹਨ।
੪੨ ਐ ਮੂੰਜੀ ਤੂੰ ਭੰਗ ਪੀ ਕੇ ਕਿਹੜਾ ਕੰਮ ਸੰਵਾਰਨਾ ਹੈ?
੪੩ ਜੇ ਤੂੰ ਭੰਗ ਖਾ ਵੀ ਲਵੇਂ ਤਾਂ ਮੁਰਦਿਆਂ ਵਾਂਗ ਮੂਧੇ ਮੂੰਹ ਜਾ ਕੇ ਕਿਤੇ ਡਿੱਗ ਪਵੇਂਗਾ ॥੮੧॥

---

☛ ਬਣਿਆਂ ਸੀ। ਪਹਾੜੀ ਰਾਜੇ ਦਲ ਜੋੜ ਕੇ ਆ ਪਏ ਸਨ। ਕਈ ਨਮਕ ਹਰਾਮੀ ਜੋ ਰੋਜ ਕੁਣਕੇ ਖਾਂਦੇ ਸਨ, ਮੌਕੇ ਉਤੇ ਖਿਸਕ ਗਏ ਸਨ। ਪਰ ਇਕ ਕ੍ਰਿਪਾਲ ਚੰਦ ਸਾਧੂ ਭੰਗ ਪੀਣ ਵਾਲਾ ਵੀ ਮੌਜੂਦ ਸੀ। ਜਿਸ ਵੇਲੇ ਬੇਖਬਰ ਬੈਠਿਆਂ ਨੂੰ ਜੰਗ ਦੀ ਬਿਧਤਾ ਪਈ ਦੇਖੀ, ਤਾਂ ਉਸ ਸਾਧੂ ਕੋਲ ਹੋਰ ਹਥਿਆਰ ਤਾਂ ਹੈ ਨਹੀਂ ਸੀ। ਉਹ ਭੰਗ ਘੋਟਣ ਵਾਲਾ ਕੁਤਕਾ (ਘੋਟਣਾ) ਲੈ ਕੇ ਹੀ ਜੰਗ ਵਿਚ ਜਾ ਵੜਿਆ ਅਤੇ ਹਯਾਤ ਖਾਨ ਸੂਰਮੇਂ ਦੇ ਸਿਰ ਵਿਚ ਘੋਟਣਾ ਮਾਰ ਕੇ ਉਸ ਨੂੰ ਪਾਰ ਬੁਲਾ ਦਿਤਾ। ਜਿਸ ਨੂੰ ਗੁਰੂ ਜੀ ਆਪਣੇ ਜੀਵਨ ਕਾਲ ਦੇ ਪ੍ਰਸੰਗ 'ਬਚਿੱਤਰ ਨਾਟਕ' ਵਿਚ ਇਉਂ ਲਿਖਦੇ ਹਨ :-

ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ ॥
ਹਠੀ ਖਾਨਹਯਾਤ ਕੇ ਸੀਸ ਝਾਰੀ ॥
ਉਠੀ ਛਿੱਛਿ ਇੱਛੰ ਕਢਾ ਮੇਝ ਜੋਰੰ ॥
ਮਨੋ ਮਾਖਨੰ ਮਟੱਕੀ ਕਾਨ ਫੋਰੰ ॥
(ਅੰਗ ੬੦)

ਇਸ ਲਈ ਇਹੋ ਜਿਹੇ ਪੁਰਸ਼ਾਂ ਦੀ ਭੰਗ ਪੀਣੀ ਸਫਲ ਹੈ। ਜਿਹੜੇ ਲੋਕ ਪ੍ਰਮੇਸ਼ਰ ਤੋਂ ਬੇਖਬਰ ਪੱਥਰਾਂ ਦੀ ਪੂਜਾ ਕਰਦੇ ਹਨ, ਉਹਨਾਂ ਦੀ ਰੱਬ ਨਾਲ ਕੀ ਸਾਂਝ ਹੈ ਅਤੇ ਜੇ ਉਹ ਭੰਗ ਨਾ ਪੀਣ ਤਾਂ ਇਸਦਾ ਰੱਬ ਜੀ 'ਤੇ ਕੀ ਅਹਿਸਾਨ ਹੈ?

[1]ਭੁਜੰਗ ਛੰਦ ॥ ਸੁਨੋ ਮਿਸ੍ਰ ਸਿੱਛਾ ਇਨੀ ਕੋ ਸੁ ਦੀਜੈ ॥ [2]ਮਹਾਂ ਝੂਠ ਤੇ ਰਾਖਿਕੈ
ਮੋਹਿ ਲੀਜੈ ॥ [3]ਇਤੋ ਝੂਠ ਕੈ ਔਰ ਨੀਕੋ ਦ੍ਰਿੜਾਵੌ ॥ [4]ਕਹਾ ਚਾਮ ਕੇ ਦਾਮ ਕੈ ਕੈ
ਚਲਾਵੌ ॥੮੨॥ [5]ਮਹਾਂ ਘੋਰ ਈ ਨਰਕ ਕੇ ਬੀਚ ਜੈਹੋ ॥ [6]ਕਿ ਚੰਡਾਲ ਕੀ ਜੋਨਿ ਮੈਂ
ਔਤਰੈ ਹੌ ॥ [7]ਕਿ ਟਾਂਗੇ ਮਰੋਗੇ ਬਧੇ ਮ੍ਰਿਤੁਸਾਲਾ ॥ [8]ਸਨੈ ਬੰਧੁ ਪੁੱਤ੍ਰਾ ਕਲੱਤ੍ਰਾਨ
ਬਾਲਾ ॥੮੩॥ [9]ਕਹੋ ਮਿਸ੍ਰ ਆਗੇ ਕਹਾਂ ਜ੍ਵਾਬ ਦੈਹੋ ॥ [10]ਜਬੈ ਕਾਲ ਕੇ ਜਾਲ ਮੇ
ਫਾਂਸਿ ਜੈ ਹੋ ॥ [11]ਕਹੋ ਕੌਨ ਸੋ ਪਾਠ ਕੈਹੋ ਤਹਾਂ ਹੀ ॥ [12]ਤਊ ਲਿੰਗ ਪੂਜਾ ਕਰੌਗੇ
ਉਹਾਂ ਹੀ ॥੮੪॥ [13]ਤਹਾਂ ਰੁਦ੍ਰ ਐਹੈਂ ਕਿ ਸ੍ਰੀ ਕ੍ਰਿਸ੍ਨ ਐਹੈਂ ॥ [14]ਜਹਾਂ ਬਾਂਧਿ ਸ੍ਰੀ ਕਾਲ
ਤੇ ਕੌ ਚਲੇ ਹੈਂ॥ [15]ਕਿਧੌ ਆਨਿ ਕੈ ਰਾਮ ਹ੍ਵੈ ਹੈ ਸਹਾਈ ॥ [16]ਜਹਾਂ ਪੁੱਤ੍ਰ ਮਾਤਾ ਨ ਤਾਤਾ
ਨ ਭਾਈ ॥੮੫॥ [17]ਮਹਾਕਾਲ ਜੂ ਕੇ ਸਦਾ ਸੀਸ ਨਯੈਜੈ ॥ [18]ਪੁਰੀ ਚੌਦਹੂੰ ਤ੍ਰਾਸ
ਜਾ ਕੇ ਤ੍ਰਸੈਜੈ ॥ [19]ਸਦਾ ਆਨਿ ਜਾ ਕੀ ਸਭੈ ਜੀਵ ਮਾਨੈ ॥ [20]ਸਬੈ ਲੋਕ ਖਜਾਤਾ
ਬਿਧਾਤਾ ਪਛਾਨੈ ॥੮੬॥ [21]ਨਹੀ ਜਾਨਿ ਜਾਈ ਕਛੂ ਰੂਪ ਰੇਖਾ ॥ [22]ਕਹਾਂ ਬਾਸ
ਤਾ ਕੋ ਫਿਰੈ ਕੌਨ ਭੇਖਾ ॥ [23]ਕਹਾਂ ਨਾਮ ਤਾ ਕੇ ਕਹਾਂ ਕੈ ਕਹਾਵੈ ॥ [24]ਕਹਾ ਕੈ ਬਖਾਨੋ
ਕਹੇ ਮੋ ਨ ਆਵੈ ॥੮੭॥ [25]ਨ ਤਾਕੋ ਕੋਊ ਤਾਤ ਮਾਤਾ ਨ ਭਾਈ ॥ [26]ਨ ਪੁਤ੍ਰਾ ਨ
ਪੋਤ੍ਰਾ ਨ ਦਾਯਾ ਨ ਦਾਈ ॥ [27]ਕਛੂ ਸੰਗ ਸੈਨਾ ਨ ਤਾ ਕੇ ਸੁਹਾਵੈ ॥ [28]ਕਹੈ ਸੱਤਿ
ਸੋਈ ਕਰੈ ਸੋ ਬਨਆਵੈ ॥੮੮॥ [29]ਕਈਊ ਸਵਾਰੈ ਕਈਊ ਖਪਾਵੈ ॥ [30]ਉਸਾਰੇ
ਗੜ੍ਹੇ ਫੇਰਿ ਮੇਟੈ ਬਨਾਵੈ ॥ [31]ਘਨੀ ਬਾਰ ਲੌ ਪੰਥ ਚਾਰੌ ਭ੍ਰਮਾਨਾ ॥ [32]ਮਹਾਕਾਲ
ਹੀ ਕੋ ਗੁਰੂ ਕੈ ਪਛਾਨਾ ॥੮੯॥ [33]ਮੁਰੀਦ ਹੋ ਉਸੀ ਕੀ ਵਹੈ ਪੀਰ ਮੇਰੋ ॥ [34]ਉਸੀ
ਕਾ ਕਿਯਾ ਆਪਨਾ ਜੀਵ ਚੇਰੋ ॥ [35]ਤਿਸੀ ਕਾ ਕੀਆ ਬਾਲਕਾ ਮੈ ਕਹਾਵੌ ॥
[36]ਉਹੀ ਮੋਹਿ ਰਾਖਾ ਉਸੀ ਕੋ ਧਿਆਵੌ ॥੯੦॥ [37]ਚੌਪਈ ॥ ਦਿਜ, ਹਮ ਮਹਾਂਕਾਲ
ਕੋ ਮਾਨੈ ॥ [38]ਪਾਹਨ ਮੈ ਮਨ ਕੋ ਨਹਿ ਆਨੈ ॥ [39]ਪਾਹਨ ਕੋ ਪਾਹਨ ਕਰਿ
ਜਾਨਤ ॥ [40]ਤਾਂ ਤੇ ਬੁਰੇ ਲੋਗ ਏ ਮਾਨਤ ॥੯੧॥ [41]ਝੂਠਾ ਕਹੱ ਝੂਠਾ ਹਮ ਕੈਹੈਂ ॥
[42]ਜੋ ਸਭ ਲੋਗ ਮਨੈ ਕੁਰਰੈ ਹੈਂ ॥ [43]ਹਮ ਕਾਹੂ ਕੀ ਕਾਨਿ ਨ ਰਾਖੈਂ ॥ [44]ਸੱਤਿ
ਬਚਨ ਮੁਖ ਊਪਰ ਭਾਖੈਂ ॥੯੨॥ [45]ਸੁਨੁ ਦਿਜ, ਤੁਮ ਧਨ ਕੇ ਲਬ ਲਾਗੇ ॥
[46]ਮਾਂਗਤ ਫਿਰਤ ਸਭਨ ਕੇ ਆਗੇ ॥ [47]ਅਪਨੇ ਮਨ ਭੀਤਰ ਨ ਲਜਾਵਹੁ
॥ [48]ਇਕ ਟਕ ਹ੍ਵੈ ਹਰਿ ਧਯਾਨ ਨ ਲਾਵਹੁ ॥੯੩॥ [49]ਦਿਜ ਬਾਚ ॥
ਤਬ ਦਿਜ ਬੋਲਾ ਤੈਂ ਕਿਯਾ ਜਾਨੈ ॥ [50]ਸੰਭੂ ਕੋ ਪਾਹਨ ਕਰਿ ਮਾਨੈ ॥
[51]ਜੌ ਇਨਕੌ ਕਰਿ ਆਨ ਬਖਾਨੈ ॥ [52]ਤਾ ਕੋ ਬ੍ਰਹਮ ਪਾਤਕੀ ਜਾਨੈ ॥

---

※ਜੀਅ ਜੰਤ ਕਉ ਰਿਜਕੁ ਸੰਬਾਹੇ॥ ਕਰਣ ਕਾਰਣ ਸਮਰਥ ਆਪਾਹੇ॥
ਖਿਨ ਮਹਿ ਥਾਪਿ ਉਥਾਪਨ ਹਾਰਾ ਸੋਈ ਤੇਰਾ ਸਹਾਈ ਹੇ ॥
(ਅੰਗ ੧੦੭੧)

ਇਹ ਹੈ ਸ੍ਰੀ ਦਸਮੇਸ਼ ਪਿਤਾ ਦੀ ਲਿਖਤ, ਉਹਨਾਂ ਦੇ ਹਸਤਾਖਰ ਅਤੇ ਮੋਹਰ, ਜੋ ਕੋਈ ਸ਼ੰਕਾ ਬਾਕੀ ਨਹੀਂ ਰਹਿਣ ਦਿੰਦੇ । ਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਹੇ ਪਰਮ ਪਿਤਾ ਮੈਂ ਤੇਰਾ ਬੱਚਾ ਹਾਂ, ਤੂੰ ਹੀ ਮੇਰਾ ਰਾਖਾ ਹੈਂ, ਮੈਂ ਤੇਰਾ ਹੀ ਸਿਮਰਨ ਕਰਦਾ ਹਾਂ । ਇਹੋ ਕੁਝ ਹੀ ਆਪ ਆਧਣੀ ਕਥਾ ਵਿਚ ਕਹਿੰਦੇ ਹਨ :-

ਮੋ ਕੋ ਦਾਸ ਤਵਨ ਕਾ ਜਾਨੋ ॥ ਯਾਮੈ ਭਦ ਨ ਰੰਚ ਪਛਾਨੋ॥
ਮੈ ਹੋ ਪਰਮ ਪੁਰਖ ਕੋ ਦਾਸਾ ॥ ਦੇਖਣ ਆਯੋ ਜਗਤ ਤਮਾਸਾ ॥

ਸ: ਰਣਜੀਤ ਸਿੰਘ ਜੀ ਐਮ. ਏ. (ਹੈੱਡਮਾਸਟਰ) ਗੁਰਮਤਿ ਪ੍ਰਕਾਸ਼, ਜਨਵਰੀ ੧੯੭੮ ਦੇ ਪੰਨਾ ੨੯ ਉਤੇ 'ਉਚਕੋਟੀ ਦੇ ਸਾਹਿਤਕਾਰ ਸ੍ਰੀ ਦਸਮੇਸ਼ ਜੀ' ਸਿਰਲੇਖ ਹੇਠ ਲਿਖਦੇ ਹਨ ਕਿ ਆਪ ਜੀ ਨੇ ਭਾਰਤ ਦੇ ਮਹਾਨ ਸਾਹਿਤ ਨੂੰ ਤਰਜਮਾਨਿਆਂ, ਮਹਾਂਨ ਗਰੰਥ ਦੀ ਰਚਨਾ ਕੀਤੀ, ਵਿਚਾਰ ਤੇ ਅਕਾਰ ਦੇ ਪੱਖ ਤੋਂ ਕਵਿਟਾ ਨੂੰ ਚਾਰ ਚੰਨ ਲਾਏ, ਅਨੇਕ ਪ੍ਰਕਾਰ ਦੀ ਕਾਵਿ ਵੰਨਗੀ ਦਿੱਤੀ,

੧ ਭੁਜੰਗ ਛੰਦ ॥ ਸੁਣ ਐ ਮਿਸਰ ਇਹ ਸਿੱਖਿਆ ਤੂੰ
ਜਿੰਨਾ ਨੂੰ ਅਗੇ ਦਿੰਦਾ ਹੈਂ ਉਹਨਾਂ ਨੂੰ ਹੀ ਦੇਹ।
੨ ਪਰ ਇਸ ਮਹਾਂ ਝੂਠ ਵਿਚ ਮੈਨੂੰ ਸ਼ਾਮਲ ਨਾ ਕਰ
੩ ਬੇਸ਼ੱਕ ਇਸ ਝੂਠ ਦਾ ਹੋਰ ਚੰਗੀ ਤਰ੍ਹਾਂ ਪ੍ਰਚਾਰ ਕਰ।
੪ (ਓ ਪੰਡਤ) ਕਿਉਂ ਚੰਮ ਦੇ ਸਿੱਕੇ ਬਣਾ-ਘਣਾ ਚਲਾਉਂ-
ਦਾ ਹੈਂ ॥੮੨।
੫ ਯਾਦ ਰੱਖ, ਮਹਾਂ ਘੋਰੀ ਨਰਕ ਵਿਚ ਜਾਏਂਗਾ।
੬ ਜਾਂ ਫਿਰ ਕਿਸੇ ਚੰਡਾਲ ਦੀ ਜੂਨ ਵਿਚ ਪਵੇਂਗਾ
੭ ਜਾਂ ਫਿਰ ਕਿਸੇ ਮੌਤ ਦੇ ਘਰ ਸੂਲੀ ਤੇ ਟੰਗਕੇ ਮਰੇਂਗਾ
੮ ਸਮੇਤ ਭਾਈ, ਪੁੱਤਰ, ਪੋਤਰੇ ਅਤੇ ਇਸਤਰੀ ॥੮੩॥
੯ ਦੱਸ ਮਿਸਰ ਤੂੰ ਅੱਗੇ ਜਾ ਕੇ ਕੀ ਜਵਾਬ ਦੇਵੇਂਗਾ ?
੧੦ ਜਿਸ ਵੇਲੇ ਕਾਲ ਦੀ ਫਾਹੀ ਵਿਚ ਫਸ ਜਾਏਂਗਾ।
੧੧ ਦੱਸ ਉਥੇ ਜਾ ਕੇ ਕਿਹੜਾ ਪਾਠ ਕਰੇਂਗਾ ?
੧੨ ਕੀ ਉਥੇ ਜਾ ਕੇ ਵੀ ਸ਼ਿਵਲਿੰਗ ਦੀ ਹੀ ਪੂਜਾ ਕਰੇਂਗਾ?
॥੮੪।
੧੩ ਉਥੇ ਤੇਰੀ ਸਹਾਇਤਾ ਲਈ ਸ਼ਿਵ ਜੀ ਆਵੇਗਾ ਜਾਂ ਸ੍ਰੀ
ਕ੍ਰਿਸ਼ਨ ਆਵੇਗਾ ?
੧੪ ਜਿਥੇ ਕਾਲ ਤੈਨੂੰ ਬੰਨ ਕੇ ਲੈ ਜਾਵੇਗਾ।
੧੫ ਕੀ ਰਾਮ ਚੰਦਰ ਆ ਕੇ ਤੇਰੀ ਸਹਾਇਤਾ ਕਰੇਗਾ ?
੧੬ ਜਿਥੇ ਨਾ ਕੋਈ ਪੁੱਤਰ ਨਾ ਮਾਤਾ ਨਾ ਪਿਤਾ ਨਾ ਭਾਈ
ਇਹਨਾਂ ਵਿਚੋਂ ਕੋਈ ਵੀ ਨਹੀਂ ਹੋਵੇਗਾ ।੮੫॥
੧੭ ਇਸ ਲਈ ਮਹਾਂਕਾਲ ਜੀ ਨੂੰ ਹਮੇਸ਼ਾ ਸਿਰ ਝੁਕਾਈਏ।
੧੮ ਜਿਸ ਦੇ ਭੈਅ ਤੋਂ ਚੌਦਾਂ ਲੋਕ ਹੀ ਡਰਦੇ ਹਨ।
੧੯ ਜਿਸ ਦੀ ਆਨ ਹਮੇਸ਼ਾ ਸਾਰੇ ਜੀਵ ਮੰਨਦੇ ਹਨ।
੨੦ ਜਿਸ ਨੂੰ ਸਾਰੇ ਜੀਵ ਰਿਜਕ ਦੇਣ ਵਾਲਾ ਅਤੇ ਤਕਦੀਰ
ਲਿਖਣ ਵਾਲਾ ਮੰਨਦੇ ਹਨ ॥੮੬॥
੨੧ ਜਿਸ ਦੀ ਕੋਈ ਰੂਪ ਰੇਖਾ ਨਹੀਂ ਜਾਣੀ ਜਾਂਦੀ।
੨੨ ਨਾ ਪਤਾ ਹੈ ਕਿ ਉਹ ਕਿੱਥੇ ਵਸਦਾ ਹੈ ਅਤੇ ਕਿਸ ਭੇਖ
ਵਿਚ ਫਿਰ ਰਿਹਾ ਹੈ।
੨੩ ਉਸਦਾ ਨਾਮ ਕੀ ਹੈ, ਉਹ ਆਪਣੇ ਆਪ ਨੂੰ ਕੀ ਕਹਾ-
ਉਂਦਾ ਹੈ ?
੨੪ ਫਿਰ ਮੈਂ ਕਿਵੇਂ ਕਹਾਂ, ਉਹ ਕਿਸੇ ਦੇ ਕਹਿਣ ਵਿਚ
ਨਹੀਂ ਆਉਂਦਾ (ਬੇਅੰਤ ਹੈ ਉਹ ਪ੍ਰਭੂ) ॥੮੭॥
੨੫ ਨਾ ਉਸ ਦਾ ਕੋਈ ਪਿਤਾ, ਮਾਤਾ ਜਾਂ ਭਾਈ ਹੈ।
੨੬ ਨਾ ਕੋਈ ਪੁੱਤਰ, ਨਾ ਪੋਤਰਾ, ਨਾ ਦਾਇਆ (ਖਿਡਾਵਾ)
ਅਤੇ ਨਾ ਦਾਈ (ਨਹਾਉਣ ਵਾਲੀ) ਹੈ।
੨੭ ਨਾ ਕੋਈ ਸੈਨਾਂ (ਫੌਜ) ਉਸ ਦੇ ਕੋਲ ਸੋਭਦੀ ਹੈ।
੨੮ ਜੋ ਕੁਝ ਉਹ ਕਹਿੰਦਾ ਹੈ ਉਹ ਸਤਿ ਹੁੰਦਾ ਹੈ ਅਤੇ ਜੋ
ਉਹ ਕਰਦਾ ਹੈ ਉਹ ਵਜੂਦ ਵਿਚ ਆ ਜਾਂਦਾ ਹੈ।੮੮॥
੨੯ ਕਈਆਂ ਨੂੰ ਸੰਵਾਰਦਾ ਤੇ ਕਈਆਂ ਨੂੰ ਖਤਮ ਕਰਦਾ ਹੈ
੩੦ ਕਦੇ ਉਸਾਰ ਦਿੰਦਾ ਹੈ, ਕਦੇ ਘੜਦਾ, ਕਦੇ ਮੇਟ ਦਿੰਦਾ
ਅਤੇ ਮੇਟਕੇ ਫਿਰ ਬਣਾ ਦਿੰਦਾ।
੩੧ ਕਈ ਵਾਰ ਕਿਸੇ ਨੂੰ ਚਾਰੇ ਪਾਸੇ ਭਰਮਾਂ ਚ ਪਾ ਦਿੰਦਾ ਹੈ।
੩੨ ਮਹਾਂਕਾਲ ਨੂੰ ਗੁਰੂ ਕਰਕੇ ਪਛਾਣਿਆ ਜਾਂਦਾ ॥੮੯॥
੩੩ ਮੈਂ ਉਸੇ ਦੀ ਮੁਰੀਦ ਹਾਂ ਉਹੀ ਮੇਰਾ ਪੀਰ ਹੈ।
੩੪ ਉਸੇ ਨੇ ਇਸ ਜੀਵ ਨੂੰ ਆਪਣਾ ਸੇਵਕ ਬਣਾਇਆ ਹੈ।
੩੫ ਯਾਦ ਰੱਖੋ, ਇੱਥੇ ਸ੍ਰੀ ਦਸਮੇਸ਼ ਜੀ ਆਪ ਨੂੰ ਪੇਸ਼ ਕਰਕੇ
ਕਹਿੰਦੇ ਹਨ ਕਿ ਮੈਂ ਉਸਦਾ ਬਾਲਕ ਕਹਾਉਂਦਾ ਹਾਂ।
੩੬ ਉਹੀ ਮੇਰਾ ਰੱਖਿਅਕ ਹੈ ਮੈਂ ਉਸਨੂੰ ਸਿਮਰਦਾ ਹਾਂ।੯੦।
੩੭ ਚੌਪਈ ॥ ਐ ਬ੍ਰਾਹਮਣ, ਅਸੀਂ ਮਹਾਂਕਾਲ ਨੂੰ ਮੰਨਦੇ ਹਾਂ
੩੮ ਪੱਥਰਾਂ ਵਿਚ ਮਨ ਨੂੰ ਨਹੀਂ ਲਾਉਂਦੇ।
੩੯ ਪੱਥਰਾਂ ਨੂੰ ਪੱਥਰ ਕਰਕੇ ਹੀ ਜਾਣਦੇ ਹਾਂ।
੪੦ ਇਸ ਲਈ ਇਹ ਲੋਕ ਬੁਰਾ ਮੰਨਦੇ ਹਨ ॥੯੧॥
੪੧ ਝੂਠੇ ਨੂੰ ਅਸੀਂ ਝੂਠਾ ਹੀ ਕਹਿੰਦੇ ਹਾਂ।
੪੨ ਜਿਸ ਨੂੰ ਸਾਰੇ ਲੋਕ ਬੁਰਾ ਕਹਿੰਦੇ ਹਨ।
੪੩ ਅਸੀਂ ਕਿਸੇ ਦਾ ਡਰ ਭੈ ਨਹੀਂ ਰਖਦੇ।
੪੪ ਸੱਚੀ ਗੱਲ ਮੂੰਹ ਦੇ ਉਪਰ ਕਹਿ ਦਿੰਦੇ ਹਾਂ ॥੯੨॥
੪੫ ਸੁਣ ਬ੍ਰਾਹਮਣ ਤੁਸੀਂ ਧਨ ਦੇ ਲਾਲਚ ਵਿਚ ਪੈ ਗਏ।
੪੬ ਜਿਸ ਲਈ ਸਭ ਦੇ ਅੱਗੇ ਮੰਗਦੇ ਫਿਰਦੇ ਹੋ।
੪੭ ਆਪਣੇ ਮਨ ਵਿਚ ਸ਼ਰਮ ਨਹੀਂ ਖਾਂਦੇ।
੪੮ ਇਕ ਚਿਤ ਹੋ ਕੇ ਕਦੇ ਈਸ਼ਵਰ ਵਿਚ ਬਿਰਤੀ ਨਹੀਂ
ਲਾਉਂਦੇ ॥੯੩॥
੪੯ ਬ੍ਰਾਹਮਣ ਕਹਿੰਦਾ ਹੈ- ਬ੍ਰਾਹਮਣ ਨੇ ਕਿਹਾ ਕਿ ਤੂੰ ਕੀ
ਜਾਣਦੀ ਹੈਂ ?
੫੦ ਸ਼ਿਵ ਜੀ ਨੂੰ ਪੱਥਰ ਕਰਕੇ ਮੰਨਦੀ ਹੈਂ।
੫੧ ਜਿਹੜਾ ਇਹਨਾ ਠਾਕਰਾਂ ਨੂੰ ਹੋਰ ਕੁਝ ਬੁਰਾ ਭਲਾ
ਕਹਿੰਦਾ ਹੈ।
੫੨ ਉਸ ਨੂੰ ਤਾਂ ਪ੍ਰਮਾਤਮਾ ਪਾਪੀ ਸਮਝਦਾ ਹੈ॥੯੪॥

---

ਮਾਨੋ ਭਗਤੀ ਅਤੇ ਸ਼ਕਤੀ ਦਾ ਸੁਮੇਲ ਕਰ ਦਿਤਾ। ਅਨੇਕ ਦਰਸ਼ਨ, ਬੇਅੰਤ ਤੇ ਅਨੰਤ ਦੇਸੀ, ਵਿਦੇਸ਼ੀ ਸ਼ਾਸ਼ਤਰੀ ਰਾਗ ਅਤੇ ਛੰਦ ਵਰਤੇ। ਇਹਨਾਂ ਦਾ ਪਠਨ ਪਾਠਨ ਕਰਕੇ ਪਾਠਕ ਅਤੇ ਅਲੋ-ਚਕ ਦੀ ਬੁੱਧੀ ਵੀ ਚਕ੍ਰਿਤ ਰਹਿ ਜਾਂਦੀ ਹੈ। ਇਥੇ ਹੀ ਬੱਸ ਨਹੀਂ ਇੰਨੀਆਂ ਭਾਸ਼ਾਵਾਂ ਵਿਚ ਕਵਿਤਾ ਕਹਿਣ ਵਾਲਾ ਅਗ੍ਰਣੀਵ ਕਵੀ ਪੈਦਾ ਨਹੀਂ ਕੀਤਾ। ਗੁਰੂ ਗੋਬਿੰਦ ਸਿੰਘ ਜੀ ਸੰਸਕ੍ਰਿਤ, ਅਰਬੀ, ਫਾਰਸੀ, ਪ੍ਰਾਕ੍ਰਿਤ ਅਪਭ੍ਰੰਸ ਸ਼ਬਦਾਂ ਦੇ ਗਿਆਤਾ ਸਨ। ਸਮਾਸਾਂ ਦੇ ਸਿਰਜਨਹਾਰ, ਇਤਿਹਾਸ ਅਤੇ ਮਿਥਿਹਾਸ ਦੇ ਜਾਣਕਾਰ, ਨਾਵਾਂ ਅਤੇ ਥਾਂਵਾਂ ਦੇ ਮਰਮੀ, ਅਲੰਕਾਰਾਂ ਅਤੇ ਉਪਮਾਂਵਾਂ ਦੇ ਸ਼ਾਹਕਾਰ ਨਿਰਮਾਤਾ, ਬਹੁਰੰਗੀ ਤਸਵੀਰਾਂ ਦੇ ਚਿਤੇਰੇ, ਅਕਾਲ ਪੁਰਖ ਦੇ ਉਪਾਸ਼ਕ, ਸ਼ਸ਼ਤਰਾਂ ਦੇ ਸੁਆਮੀ, ਸਾਂਝੀਵਾਲਤਾ ਦੇ ਝੰਡਾ ਬਰਦਾਰ, ਧਰਮ ਦੇ ਸੰਚਾਲਕ, ਅਧਰਮ ਦੇ ਵੈਰੀ, ਗਿਆਨ ਪ੍ਰਬੀਨ, ਧੁਰੰਤਰ ਵਿਦਵਾਨ, ਗਿਆਨ ਦੇ ਮਹਾਨ ਪੰਡਿਤ, ਸ਼ਰੇਸ਼ਟ ਅਤੇ ਸੰਪੰਨ ਕਵੀ ਸਨ। ਜੀਵਨ ਅਤੇ ਮਮਾਜ ਨੂੰ ਸਿਰਜਣਾਤਮਿਕ ਦ੍ਰਿਸ਼ਟੀ 'ਤੇ ਉਭਾ-ਰਨ ਅਤੇ ਸੰਵਾਰਨ ਵਾਲੇ ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਕਾਵਿ ਦਾ ਮੁਲਾਂਕਣ ਕਰਦਿਆਂ ਵਰਤਮਾਨ ਯੁੱਗ ਦੇ ਘ੍ਰਪੱਕ ਖੋਜੀ ਤੇ ਮਹਾਨ ਅਲੋਚਕ ਡਾਕਟਰ ਮੋਹਨ ਸਿੰਘ ਦੀਵਾਨਾ ਨੇ ਆਪਣੀ ਮਹਾਨ ਪੁਸਤਕ ਦੇ ਪੰਨਾਂ ੪੧ (ਛਾਪ ਦੂਸਰੀ) ਉਤੇ ਗੁਰੂ ਗੋਬਿੰਦ ਸਿੰਘ ਜੀ ਦੀ ਕਾਵਿ ਕਲਾ ਬਾਰੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਵਿਸ਼ਵ ਰਚਨਾ ਹੈ। ਕੋਈ ਪੱਖ ਲੈ ਕੇ ਜਿਸ ਸਬੰਧ ਵਿਚ ਵੀ ਕਵਿਤਾ ਤੁਰਦੀ ਹੈ, ਸਿਖਰਾਂ ਨੂੰ ਛੂੰਹਦੀ ਹੈ। ਕੁਦਰਤ ਕਾਦਰ, ਰਸ ਰੰਗ, ਗਿਆਨ ਵਿਗਿਆਨ, ਬੌਧਿਕਤਾ ਅਤੇ ਬੁੱਧੀਮਾਨਤਾ, ਬੀਰਤਾ ਅਤੇ ਬਹਾਦਰੀ ਵਿਚਾਰਾਂ ਨਾਲ ਆਪ ਜੀ ਦੀ ਕਵਿਤਾ ਦਾ ਤਾਣਾ ਪੇਟਾ ਓਤ ਪੋਤ ਹੈ। ਰਾਗ ਰਸ, ਛੰਦਾ-ਬੰਦੀ, ਉਕਤੀ ਯੁਕਤੀ, ਮੁਰਤਕਾਰੀ, ਸ਼ਬਦ ਨਾਦ, ਚਤਰਾਵਲੀ ਅਤੇ ਵਿਚਾਰਾਵਲੀ ਦੇ ਪੱਖੋਂ ਕਿਸੇ ਹੋਰ ਕਵੀ ਦੀ ਕਵਿਤਾ ਆਪ ਜੀ ਦੀ ਰਚਨਾ ਦੇ ਤੁੱਲ ਨਹੀਂ ਆ ਸਕਦੀ।

ਅਸੀਂ ਕਿਤਨੇ ਅਭਾਗੇ ਹਾਂ ਜੋ ਕਹਿੰਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਮੁਕਾਬਲੇ ਵਿਚ ਰਚਨਾ ਕਰਕੇ ਕਿਸੇ ਕਵੀ ਨੇ.....

(ਇਸ ਟੂਕ ਦਾ ਬਾਕੀ ਹਿੱਸਾ ਪੰਨਾ ਨੰ: ੪੧੮ ਤੇ ਵੇਖੋ)

੯੪॥ [੧]ਜੋ ਇਨ ਕਹ ਕਟੁ ਬਚਨ ਉਚਾਰੈ ॥ [੨]ਤਾ ਕੌ ਮਹਾਂ ਨਰਕ ਬਿਧਿ ਡਾਰੈ ॥
[੩]ਇਨ ਕੀ ਸਦਾ ਕੀਜਿਯੈ ਸੇਵਾ ॥ [੪]ਏਹੈ ਪਰਮ ਪੁਰਾਤਨ ਦੇਵਾ ॥੯੫॥ [੫]ਕੁਅਰਿ
ਬਾਚ ॥ ਏਕੈ ਮਹਾਂ ਕਾਲ ਹਮ ਮਾਨੈ ॥ [੬]ਮਹਾਂ ਰੁਦ੍ਰ ਕਹੱ ਕਛੂ ਨ ਜਾਨੈ ॥
[੭]ਬ੍ਰਹਮ ਬਿਸਨ ਕੀ ਸੇਵ ਨ ਕਰਹੀ॥ [੮]ਤਿਨ ਤੇ ਹਮ ਕਬਹੂੰ ਨਹਿ ਡਰਹੀ ॥
੯੬॥ [੯]ਬ੍ਰਹਮ ਬਿਸਨ ਜਿਨ ਪੁਰਖ ਉਚਾਰਯੋ ॥ [੧੦]ਤਾ ਕੌ ਮ੍ਰਿਤੁ ਜਾਨਿਯੈ ਮਾਰਯੋ
॥ [੧੧]ਜਿਨ ਨਰ ਕਾਲ ਪੁਰਖ ਕੋ ਧਯਾਯੋ ॥ [੧੨]ਤਾ ਕੇ ਨਿਕਟ ਕਾਲ ਨਹਿ ਆਯੋ ॥
੯੭॥ [੧੩]ਜੇ ਨਰ ਕਾਲ ਪੁਰਖ ਕੋ ਧਯਾਵੈ ॥ [੧੪]ਤੇ ਨਰ ਕਾਲ ਫਾਂਸ ਨਹਿ ਜਾਵੈ ॥
[੧੫]ਤਿਨ ਕੇ ਰਿੱਧ ਸਿੱਧ ਸਭ ਘਰ ਮੌ ॥ [੧੬]ਕੋਬਿਦ ਸਭ ਹੀ ਰਹਤ ਹੁਨਰ ਮੌ ॥
੯੮॥ [੧੭]ਕਾਲ ਪੁਰਖ ਇਕਦਾ ਜਿਨ ਕਹਾ ॥ [੧੮]ਤਾ ਕੇ ਰਿੱਧ ਸਿੱਧਿ ਹ੍ਵੈ ਰਹਾ ॥
[੧੯]ਭਾਂਤਿ ਭਾਂਤਿ ਧਨ ਭਰੇ ਭੰਡਾਰੂ ॥ [੨੦]ਜਿਨ ਕਾ ਆਵਤ ਵਾਰ ਨ ਪਾਰੂ ॥੯੯॥
[੨੧]ਜਿਨ ਨਰ ਕਾਲ ਪੁਰਖ ਕਹ ਧਯਾਯੋ ॥ [੨੨]ਸੋ ਨਰ ਕਲਿ ਮੈ ਕਬਹੂ ਨ
ਆਯੋ ॥ [੨੩]ਯਾ ਜਗ ਮੈਂ ਤੇ ਅਤਿ ਸੁਖ ਪਾਵੈ ॥ [੨੪]ਭੋਗ ਕਰੈ ਬੈਰਿਨ ਕਹੱ ਘਾਵੈ
॥੧੦੦॥ [੨੫]ਜਬ ਤੇ ਕੋ ਦਿਜ ਕਾਲ ਸਤੈ ਹੈਂ ॥ [੨੬]ਤਬ ਤੂੰ ਕੋ ਪੁਸਤਕ ਕਰ ਲੈ
ਹੈਂ ॥ [੨੭]ਭਾਗਵਤ ਪੜ੍ਹੋ ਕਿ ਗੀਤਾ ਕਹਿ ਹੋ ॥ [੨੮]ਰਾਮਹਿ ਪਕਰਿ ਕਿ ਸਿਵ ਕਹੱ ਗਹਿ
ਹੋ ॥੧੦੧॥ [੨੯]ਜੇ ਤੁਮ ਪਰਮ ਪੁਰਖ ਠਹਰਾਏ ॥ [੩੦]ਤੇ ਸਭ ਡੰਡ ਕਾਲ ਕੇ
ਘਾਏ ॥ [੩੧]ਕਾਲ ਡੰਡ ਬਿਨ ਬਚਾ ਨ ਕੋਈ ॥ [੩੨]ਸਿਵ ਬਿਰੰਚ ਬਿਸਨਿੰਦ੍ਰ ਨ
ਸੋਈ卐 ॥੧੦੨॥ [੩੩]ਜੈਸਿ ਜੂਨਿ ਇਕ ਦੈਤ ਬਖਨਿਯਤ ॥ [੩੪]ਤਯੋਂ ਇਕ ਜੂਨਿ
ਦੇਵਤਾ ਜਨਿਯਤ ॥ [੩੫]ਜੈਸੇ ਹਿੰਦੂਆ ਨੋ ਤੁਰਕਾਨਾ ॥ [੩੬]ਸਭਹਿੰਨ ਸੀਸ ਕਾਲ
ਜਰਵਾਨਾ ॥੧੦੩॥ [੩੭]ਕਬਹੂੰ ਦੈਤ ਦੇਵਤਨ ਮਾਰੈਂ ॥ [੩੮]ਕਬਹੂੰ ਦੈਤਨ ਦੇਵ
ਸੰਘਾਰੈਂ ॥ [੩੯]ਦੇਵ ਦੈਤ ਜਿਨ ਦੋਊ ਸੰਘਾਰਾ ॥ [੪੦]ਵਹੈ ਪੁਰਖ ਪ੍ਰਤਿਪਾਲ ਹਮਾਰਾ
॥ ੧੦੪ ॥ [੪੧]ਅੜਿਲ ॥ ਇੰਦ੍ਰ ਉਪਿੰਦ੍ਰ ਦਿਨਿੰਦ੍ਰਹਿ ਜੌਨ ਸੰਘਾਰਿਯੋ ॥
[੪੨]ਚੰਦ੍ਰ ਕੁਬੇਰ ਜਲਿੰਦ੍ਰ ਅਹਿੰਦ੍ਰਹਿ ਮਾਰਿਯੋ ॥ [੪੩]ਪੁਰੀ ਚੌਦਹੂੰ ਚੱਕ੍ਰ ਜਵਨ ਸੁਨਿ
ਲੀਜਿਯੈ ॥ [੪੪]ਹੋ ਨਮਸਕਾਰ ਤਾਹੀ ਕੋ ਗੁਰ ਕਰਿ ਕੀਜਿਯੈ ॥੧੦੫॥
[੪੫]ਦਿਜ ਬਾਚ ॥ ਚੌਪਈ ॥ ਬਹੁ ਬਿਧਿ ਬਿਪ੍ਰਹਿ ਕੌ ਸਮਝਾਯੋ ॥ [੪੬]ਪੁਨਿ
ਮਿਸ੍ਰਹਿ ਅਸ ਭਾਖਿ ਸੁਨਾਯੋ ॥ [੪੭]ਜੋ ਪਾਹਨ ਕੀ ਪੂਜਾ ਕਰਿਹੈਂ ॥ [੪੮]ਤਾ ਕੇ ਪਾਪ
ਸਕਲ ਸਿਵ ਹਰਿ ਹੈਂ ॥੧੦੬॥ [੪੯]ਜੋ ਨਰ ਸਾਲਿਗ੍ਰਾਮ ਕਹੱ ਸਜੈ ਹੈ ॥ [੫੦]ਤਾ ਕੇ
ਸਕਲ ਪਾਪਕਾ ਛੈ ਹੈਂ ॥ [੫੧]ਜੋ ਇਹੱ ਛਾਡਿ ਅਵਰ ਕਹੱ ਸਜੈ ਹੈਂ ॥ [੫੨]ਤੇ ਨਰ ਮਹਾਂ

---

卐 ਕੋਟਿ ਬਿਸਨ ਅਵਤਾਰ ਸੰਕਰ ਜਟਾ ਧਾਰ ॥
ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ ॥
ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ ॥
ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ ॥
ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ॥
ਅਨਾਥ ਨਾਥ ਦਇਆਲ ਨਾਨਕ ਸਾਧ ਸੰਗਤਿ ਮਿਲਿ ਉਧਾਰ ॥
(ਅੰਗ ੪੫੫-੫੬)

....ਜਦੋਂ ਲੋਕਾਈ ਇਸ ਅੰਧਵਿਸ਼ਵਾਸ਼ ਵਿਚ ਗੁਆਚ ਗਈ, ਉਦੋਂ ਹੀ ਅਕਾਲ ਪੁਰਖ ਨੇ ਆਪਣਾ ਸੰਦੇਸ਼ ਅਤੇ ਆਪਣਾ ਸਰੂਪ ਦੇ ਕੇ ਗੁਰੂ ਜੋਤਿ ਨੂੰ ਜਗਤ ਜਲੰਦੇ ਨੂੰ ਠਾਰਨ ਲਈ ਇਸ ਜਗਤ ਵਿਚ ਭੇਜਿਆ ਸੀ। ਜੋ ਪਰਮ ਗੁਰੂ ਦਾ ਸੁਨੇਹਾ ਲੈ ਕੇ ਹੋਕਾ ਦੇਣ ਲਈ ਗੁਰੂ ਰੂਪ ਧਾਰ ਕੇ ਆਏ ਅਤੇ ਇਹਨਾਂ ਭੁੱਲੇ ਲੋਕਾਂ ਨੂੰ ਰਾਹ ਦਿਖਾਇਆ ਸੀ।

ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥
ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ ॥
(ਅੰਗ ੪੨੦)

ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰ ॥
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥

੧ ਜੇ ਕੋਈ ਸ਼ਿਵਲਿੰਗ ਜਾਂ ਇਹਨਾਂ ਮੂਰਤੀਆਂ ਨੂੰ ਕੋਈ ਕੌੜੇ ਬਚਨ ਕਹਿੰਦਾ ਹੈ।
੨ ਤਾ ਬ੍ਰਹਮ ਉਸਨੂੰ ਮਹਾਂਘੋਰੀ ਨਰਕ ਵਿਚ ਪਾ ਦਿੰਦਾ ਹੈ
੩ ਇਨ੍ਹਾਂ ਠਾਕਰਾਂ ਦੀ ਹਮੇਸ਼ਾ ਸੇਵਾ ਕਰਿਆ ਕਰੋ।
੪ ਇਹ ਮਹਾਨ ਪੁਰਾਣੇ ਦੇਵਤੇ ਹਨ ॥੯੫॥
੫ ਰਾਜ ਕੁਮਾਰੀ ਕਹਿੰਦੀ ਹੈ:- ਅਸੀਂ ਤਾਂ ਇਕ ਹੀ ਮਹਾਂ-ਕਾਲ ਨੂੰ ਮੰਨਦੇ ਹਾਂ।
੬ ਮਹਾਂ ਸ਼ਿਵ ਨੂੰ ਕੁਝ ਨਹੀਂ ਜਾਣਦੇ।
੭ ਬ੍ਰਹਮਾ ਵਿਸ਼ਨੂੰ ਦੀ ਸੇਵਾ ਪੂਜਾ ਨਹੀ ਕਰਦੇ ।
੮ ਇਹਨਾਂ ਤੋਂ ਅਸੀਂ ਕਦੇ ਨਹੀਂ ਡਰਦੇ ॥੯੬॥
੯ ਜਿਹੜੇ ਪੁਰਸ਼ ਬ੍ਰਹਮਾ ਵਿਸ਼ਨੂੰ ਦਾ ਨਾਮ ਜਪਦੇ ਹਨ।
੧੦ ਉਹ ਹਮੇਸ਼ਾ ਮੌਤ ਦੇ ਮੂੰਹ ਵਿਚ ਪੈਂਦੇ ਰਹਿੰਦੇ ਹਨ, ਮਰਦੇ ਜੰਮਦੇ ਰਹਿੰਦੇ ਹਨ।
੧੧ ਜਿਸ ਪੁਰਸ਼ ਨੇ ਅਕਾਲ ਪੁਰਖ ਦਾ ਸਿਮਰਨ ਕੀਤਾ ਹੈ।
੧੨ ਕਾਲ ਉਸਦੇ ਨੇੜੇ ਨਹੀਂ ਲੱਗਦਾ ਅਰਥਾਤ ਉਹ ਮੁਕਤਿ ਹੋ ਜਾਂਦਾ ਹੈ (ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥ ਅੰਗ ੫੨੬)॥੯੭॥
੧੩ ਜਿਹੜਾ ਪੁਰਸ਼ ਅਕਾਲ ਪੁਰਖ ਦਾ ਸਿਮ੍ਰਨ ਕਰਦਾ ਹੈ।
੧੪ ਉਹ ਵਿਅਕਤੀ ਕਾਲ ਦੀ ਫਾਹੀ ਵਿਚ ਨਹੀਂ ਪੈਂਦਾ।
੧੫ ਰਿਧੀਆਂ ਸਿਧੀਆਂ ਸਭ ਉਹਨਾਂ ਦੇ ਘਰ ਵਿਚ ਵਸ ਜਾਂਦੀਆਂ ਹਨ (ਮੁਕਤਿ ਜੁਗਤਿ ਨਾਵੈ ਕੀ ਦਾਸੀ ॥) (ਭਾਈ ਗੁਰਦਾਸ ਜੀ)
੧੬ ਉਹ ਸਾਰੇ ਹੀ ਹੁਨਰਾਂ ਦੇ ਵਿਚ ਕਾਮਯਾਬ ਰਹਿੰਦਾ ਹੈ।
੧੭ ਜਿਸ ਨੇ ਇਕ ਵਾਰ ਵੀ ਅਕਾਲ ਪੁਰਖ ਕਹਿ ਦਿੱਤਾ।
੧੮ ਰਿਧੀਆਂ ਸਿਧੀਆਂ ਉਸਦੀਆਂ ਹੋ ਕੇ ਰਹਿ ਜਾਂਦੀਆਂ ਹਨ।
੧੯ ਅਨੇਕ ਪ੍ਰਕਾਰ ਦੇ ਧਨ ਦੇ ਉਹਨਾਂ ਦੇ ਭੰਡਾਰ ਭਰ ਜਾਂਦੇ ਹਨ।
੨੦ ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ॥੯੯॥
੨੧ ਜਿਸ ਮਨੁਸ਼ ਨੇ ਅਕਾਲ ਪੁਰਖ ਦਾ ਸਿਮ੍ਰਨ ਕਰ ਲਿਆ।
੨੨ ਉਹ ਨਰ ਕਾਲ ਦੇ ਪੰਜੇ ਵਿਚ ਕਦੇ ਨਹੀਂ ਆਉਂਦਾ।
੨੩ ਉਹ ਜਗਤ ਵਿਚ ਬਹੁਤ ਸੁਖ ਭੋਗਦਾ ਹੈ।
੨੪ ਪਦਾਰਥ ਭੋਗਦਾ ਹੈ ਅਤੇ ਵੈਰੀਆਂ ਨੂੰ ਮਾਰ ਕੇ ਫਤੇ ਪਾਉਂਦਾ ਹੈ ॥੧੦੦॥
੨੫ ਐ ਮਿਸਰ, ਜਿਸ ਵੇਲੈ ਤੈਨੂੰ ਕਾਲ ਨੇ ਦੁਖੀ ਕਰਨਾ ਹੈ, ਉਸ ਵੇਲੇ
੨੬ ਤੂੰ ਕਿਹੜੀ ਪੁਸਤਕ ਹੱਥ ਵਿਚ ਫੜੇਂਗਾ ? (ਐਥੇ ਤਾਂ ਪੁਸਤਕ ਫੜਕੇ ਮਸਲਾ ਘੜ ਲੈਂਦਾ ਹੈਂ)।
੨੭ ਦਸ ਉਸ ਵੇਲੇ ਭਾਗਵਤ ਪੜੇਂਗਾ ਜਾਂ ਗੀਤਾ ਵਿਚੋਂ ਵੇਖਕੇ ਕੁਝ ਕਹੇਂਗਾ ?
੨੮ ਉਸ ਵੇਲੇ ਰਾਮ ਚੰਦ੍ਰ ਦੀ ਬਾਂਹ ਫੜੇਂਗਾ ਜਾ ਸ਼ਿਵ ਜੀ ਦੀ ? ॥੧੦੧॥
੨੯ ਜਿਨ੍ਹਾਂ ਨੂੰ ਤੂੰ ਪਰਮ ਪੁਰਾਤਨ ਪੁਰਖ ਮੰਨਦਾ ਹੈਂ
੩੦ ਇਹ ਸਾਰੇ ਕਾਲ ਦੇ ਡੰਡੇ ਦੇ ਜਖਮੀ ਹਨ।
੩੧ ਅਕਾਲ ਦੇ ਦੰਡ ਤੋਂ ਤਾਂ ਕੋਈ ਬਚਿਆ ਹੀ ਨਹੀਂ।
੩੨ ਨਾ ਸ਼ਿਵ ਜੀ ਨਾ ਬ੍ਰਹਮਾਂ ਨਾ ਕੋਈ ਵਿਸ਼ਨੂੰ ਭਾਵੇਂ ਕੋਈ ਵੀ ਹੋਵੇ ॥੧੦੨॥
੩੩ ਜਿਸ ਤਰ੍ਹਾਂ ਇਕ ਦੈਂਤਾਂ ਦੀ ਜੂਨ ਕਹੀ ਜਾਂਦੀ ਹੈ।
੩੪ ਇਸੇ ਤਰ੍ਹਾਂ ਇਕ ਦੇਵਤਿਆਂ ਦੀ ਜੂਨ ਜਾਣ ਲਵੋ।
੩੫ ਜਿਸ ਤਰ੍ਹਾਂ ਇਕ ਹਿੰਦੂ ਹੈ–ਦੂਜਾ ਇਕ ਮੋਮਨ ਹੈ।
੩੬ ਸਭ ਦੇ ਸਿਰ ਤੇ ਕਾਲ ਰੂਪੀ ਜਰਵਾਣਾ ਖੜਾ ਹੈ ॥੧੦੩॥
੩੭ ਕਦੇ ਦੈਂਤ ਦੇਵਤਿਆਂ ਨੂੰ ਮਾਰਦੇ ਹਨ।
੩੮ ਕਦੇ ਦੇਵਤੇ ਦੈਂਤਾਂ ਦਾ ਨਾਸ਼ ਕਰ ਦਿੰਦੇ ਹਨ।
੩੯ ਜਿਸਨੇ ਦੇਵ ਤੇ ਦੈਂਤ ਦੋਹਾਂ ਦਾ ਖੈ ਕੀਤਾ ਹੈ।
੪੦ ਉਹੀ ਪੁਰਖ ਤਾਂ ਸਾਡਾ ਪ੍ਰਤਿਪਾਲਕ ਹੈ ॥੧੦੪॥
੪੧ ਅੜਿੱਲ ॥ ਇੰਦ੍ਰ ਉਪ ਇੰਦਰ ਸੂਰਜ ਨੂੰ ਜਿਹੜਾ ਸੰਘਾਰਦਾ ਹੈ।
੪੨ ਜਿਸਨੇ ਚੰਦ੍ਰਮਾਂ, ਕੁਬੇਰ, ਸਮੁੰਦਰ (ਵਰਣ ਦੇਵਤਾ) ਅਤੇ ਸ਼ਸ਼ਨਾਗ ਆਦਿ ਮਾਰ ਦਿਤੇ।
੪੩ ਜਿਸਦਾ ਕਾਲ-ਚੱਕ੍ਰ ਚਲਦਾ ਚੌਦਾਂ ਭਵਨਾਂ 'ਚ ਸੁਣਿਆ ਜਾਂਦਾ ਹੈ।
੪੪ ਐ ਮਿਸ੍ਰ ਉਸਨੂੰ ਗੁਰੂ ਜਾਣ ਕੇ ਨਮਸਕਾਰ ਕਰੋ ॥੧੦੫॥
੪੫ ਬ੍ਰਾਹਮਣ ਨੇ ਕਿਹਾ :- ਚੌਪਈ॥ ਮਿਸਰ ਨੂੰ ਅਨੇਕ ਪ੍ਰਕਾਰ ਕਰਕੇ ਸਮਝਾਇਆ।
੪੬ ਪਰ ਮਿਸਰ ਫਿਰ ਵੀ ਇਹ ਕਹਿੰਦਾ ਹੈ ਕਿ
੪੭ ਜਿਹੜੇ ਇਹਨਾਂ ਪੱਥਰਾਂ ਦੀ ਪੂਜਾ ਕਰਦੇ ਹਨ।
੪੮ ਉਸ ਦੇ ਪਾਪ ਸ਼ਿਵ ਜੀ ਨਸ਼ਟ ਕਰ ਦੇਵੇਗਾ॥੧੦੬॥
੪੯ ਜਿਹੜੇ ਲੋਕ ਸਾਲਗ੍ਰਾਮ ਨੂੰ ਪੂਜਦੇ ਹਨ।
੫੦ ਉਸਦੇ ਸਾਰੇ ਪਾਪ ਖੈ ਦਿੰਦਾ ਹੈ।
੫੧ ਜਿਹੜਾ ਇਹਨਾਂ ਨੂੰ ਛੱਡ ਕੇ ਹੋਰ ਕਿਸੇ ਨੂੰ ਸੇਂਵਦਾ ਹੈ।
੫੨ ਉਹ ਇਨਸਾਨ ਮਹਾਂ......

---

ਮੰਨ ਲਉ ਆਦਿ ਗੁਰੂ ਗਰੰਥ ਸਾਹਿਬ ਵਿਚ ਮੂਰਤੀ ਪੂਜਾ ਦਾ ਖੰਡਨ ਹੈ, ਪਰ ਇਤਨੀ ਬਹਿਸ ਨਹੀਂ ਕੀਤੀ ਗਈ ਜਿਸ ਵਿਚ ਇਤਨੇ ਜਵਾਬ ਅਤੇ ਸਵਾਲ, ਫਿਰ ਉਹਨਾਂ ਦੇ ਉਤਰ ਦੇ ਕੇ ਇਸ ਤਰ੍ਹਾਂ ਪੂਰੀ ਪੂਰੀ ਵਕਾਲਤ ਕੀਤੀ ਹੋਵੇ। ਉਹ ਸ੍ਰੀ ਦਸਮੇਸ਼ ਜੀ ਦਾ ਲਿਖਣ ਢੰਗ, ਵਿਅੰਗਮਈ ਸਵਾਲ ਅਤੇ ਉਹਨਾਂ ਦੇ ਕਿੱਲੇ ਠੋਕਵੇਂ ਜਵਾਬ ਦੇਣ ਦੀਂ ਹੋਰ ਕੌਣ ਸਮਰੱਥਾ ਰੱਖਦਾ ਹੈ ?

(ਪੰਨਾ ੪੧੬ ਦੀ ਟੂਕ ਦਾ ਹਿੱਸਾ) .....ਇਸ ਵਿਚ ਰਲਾ ਕਰ ਦਿੱਤਾ ਹੈ ਜਦ ਉਹੋ ਜਿਹੀ ਰਚਨਾ ਕਰਨ ਵਾਲਾ ਸੰਸਾਰ ਭਰ ਵਿਚ ਕੋਈ ਪੈਦਾ ਹੀ ਨਹੀਂ ਹੋਇਆ। ਫਿਰ ਉਹੋ ਜਿਹੀ ਨਕਲ ਕਰਕੇ ਕੌਣ ਲਿਖ ਕੇ ਇਸ ਪਾਵਨ ਗਰੰਥ ਵਿਚ ਚਿੱਕੜ ਪਾ ਗਿਆ। ਇਹ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਸ੍ਰੀ ਗੁਰੂ ਦਸਮ ਗਰੰਥ ਵਿਚ ਇਕ ਅੱਖਰ ਦੀ ਵੀ ਮਿਲਾਵਟ ਦਾ ਸੰਦੇਹ ਨਹੀਂ ਹੈ, ਅਤੇ ਸਪੱਸ਼ਟ ਆਦਿ ਗੁਰੂ ਗਰੰਥ ਸਾਹਿਬ ਦੀ ਓਨਰੀ ਇਤਿਹਾਸਕ ਤਰਜਮਾਨੀ ਹੀ ਹੈ :-

ਖੋਜੀ ਉਪਜੇ ਬਾਦੀ ਬਿਨਸੇ ਹਉ ਬਲਿ ਬਲਿ ਗੁਰ ਕਰਤਾਰਾ ॥
(ਅੰਗ ੧੨੫੫)

ਸ੍ਰੀ ਦਸਮ ਗਰੰਥ ਵਿਚ ਤ੍ਰਿਯਾ ਚਰਿਤ੍ਰ ਵਾਲੇ ਭਾਗ ਵਿਚ ੪੦੫ ਲੋਕ ਕਥਾਵਾਂ ਹਨ। ਇਹ ਵੇਲੇ ਦਾ ਸਭਿਆਚਾਰ ਅਤੇ ਬੋਧ ਦਾ ਅਮੋਲ ਖਜਾਨਾ ਹਨ। ਇਹ ਕਥਾਵਾਂ ਇਸਤਰੀ ਦੇ ਕੇਵਲ ਕਾਲੇ ਰੂਪ ਨੂੰ ਹੀ ਪੇਸ਼ ਨਹੀਂ ਕਰਦੀਆਂ ਸਗੋਂ ਸਿਆਣੀਆਂ ਇਸ-ਤਰੀਆਂ ਦੀ ਚਤੁਰਾਈ ਦਾ ਵੀ ਜਿਕਰ ਹੈ। ਪੱਥਰ ਪੂਜਾ ਵਿਰੁੱਧ ਸਾਰਾ ਭਗਤੀ ਭਾਵ ਭਰਿਆ ਪਿਆ ਹੈ। ਪਰ ਪੱਥਰ ਪੂਜਣ ਵਾਲੇ ਕਦੋਂ ਕਿਸੇ ਤੋਂ ਸਿੱਖਿਆ ਲੈਂਦੇ ਹਨ। ਤ੍ਰਿਯਾ ਚਰਿਤ੍ਰ ਦੀ ੨੬੬ ਵੀਂ ਕਥਾ ਵਿਚ ਇਕ ਦਿਲਚਸਪ ਵਰਨਣ ਹੈ ਕਿ ਕਿਵੇਂ ਰਾਜੇ ਦੀ ਸਿਆਣੀ ਬੇਟੀ ਨੇ ਇਕ ਬ੍ਰਾਹਮਣ ਨੂੰ ਪੱਥਰ ਪੂਜਾ ਤੋਂ ਹਟਾਕੇ ਸਿੱਧੇ ਰਾਹ ਪਾਇਆ।

ਨਰਕ ਮਹਿ ਜੈ ਹੈ ॥੧੦੭॥ [੧]ਜੇ ਨਰ ਕਛੁ ਧਨ ਬਿਪ੍ਰਹਿ ਦੇਹੈ ॥ [੨]ਆਗੇ ਮਾਂਗ ਦਸ ਗੁਨੋ ਲੇਹੈ ॥ [੩]ਜੋ ਬਿਪ੍ਰਨ ਬਿਨੁ ਅਨਤਹਿ ਦੇਹੀ ॥ [੪]ਤਾ ਕੌ ਕਛੁ ਸੁ ਫਲੈ ਨਹਿ ਸੇਈ ॥੧੦੮॥ [੫]ਅੜਿਲ ॥ ਤਬੈ ਕੁਅਰਿ ਪ੍ਰਤਿਮਾ ਸਿਵ ਕੀ ਕਰ ਮੈ ਲਈ ॥ [੬]ਹਸਿ ਹਸਿ ਕਰਿ ਦਿਜ ਕੇ ਮੁਖ ਕਸਿ ਕਸਿ ਕੈ ਦਈ ॥ [੭]ਸਾਲਿਗ੍ਰਾਮ ਭੇ ਦਾਂਤਿ ਫੋਰਿ ਸਭ ਹੀ ਦੀਏ ॥ [੮]ਹੋ ਛੀਨਿ ਛਾਨਿ ਕਰਿ ਬਸਤ੍ਰ ਮਿਸ੍ਰ ਕੇ ਸਭ ਲੀਏ ॥੧੦੯॥ [੯]ਕਹੋ ਮਿਸ੍ਰ ਅਬ ਰੁਦ੍ਰ ਤਿਹਾਰੋ ਕਹਾਂ ਗਯੋ ॥ [੧੦]ਜਿਹਾਂ ਸੇਵਤ ਥੋ ਸਦਾ ਦਾਂਤ ਛੈ ਤਿਨ ਕਿਯੋ ॥ [੧੧]ਜਿਹਾਂ ਲਿੰਗਹਿ ਕੌ ਜਪਤੇ ਕਾਲ ਬਤਾਇਯੋ ॥ [੧੨]ਹੋ ਅੰਤ ਕਾਲ ਸੋ ਤੁਮਰੇ ਮੁਖ ਮਹਿ ਆਇਯੋ ॥੧੧੦॥ [੧੩]ਚੌਪਈ ॥ ਤਾ ਕੋ ਦਰਬੁ ਛੀਨਿ ਜੋ ਲਿਯੋ ॥ [੧੪]ਸੋ ਸਭ ਦਾਨ ਦਿਜਨ ਕਰਿ ਦਿਯੋ ॥ [੧੫]ਕਹਯੋ ਮਿਸ੍ਰ ਕਛੁ ਚਿੰਤ ਨ ਕਰਹੂ ॥ [੧੬]ਦਾਨ ਦਸ ਗੁਨੋ ਆਗੇ ਫਰਹੂ ॥੧੧੧॥ [੧੭]ਕਬਿੱਤੁ ॥ ਔਰਨ ਕੋ ਕਹਤ ਲੁਟਾਵੈ ਤੁਮ ਖਾਹ ਧਨ ਆਪੁ ਪਹਿਤੀ ਮੈ ਡਾਰਿ ਖਾਤ ਨ ਬਿਸਾਰਿ ਹੈਂ ॥ [੧੮]ਬਡੇ ਹੀ ਪ੍ਰਪੰਚੀ ਪਰਪੰਚਨ ਕੋ ਲੀਏ ਫਿਰੈਂ ਦਿਨ ਹੀ ਮੈਂ ਲੋਗਨ ਕੋ ਲੂਟਤ ਬਜਾਰ ਹੈਂ ॥ [੧੯]ਹਾਥ ਤੇ ਨ ਕੌਡੀ ਦੇਤ ਕੌਡੀ ਕੌਡੀ ਮਾਂਗ ਲੇਤ ਪੁੱਤ੍ਰੀ ਕੈ ਕਹਤ ਤਾ ਸੋ ਕਰੈ ਬਿਭਚਾਰ ਹੈਂ ॥ [੨੦]ਲੋਭਤਾ ਕੇ ਜਏ ਹੈਂ ਕਿ ਮਮਤਾ ਕੇ ਭਏ ਹੈਂ ਏ ਸੂਮਤਾ ਕੇ ਪੁੱਤ੍ਰ ਕੈਧੋਂ ਦਰਿਦ੍ਰਾਵਤਾਰ ਹੈਂ ॥੧੧੨॥ [੨੧]ਚੌਪਈ ॥ ਪਹਤੀ ਬਿਖੈ ਬਿਸਾਰ ਨ ਡਾਰਹਿ ॥ [੨੨]ਔਰਨ ਪਾਸ ਗਾਲ ਕੋ ਮਾਰਹਿ ॥ [੨੩]ਜਨਿਯਤ ਕਿਸੀ ਦੇਸ ਕੇ ਰਾਜਾ ॥ [੨੪]ਕੌਡੀ ਕੇ ਆਵਤ ਨਹਿ ਕਾਜਾ ॥੧੧੩॥ [੨੫]ਜੌ ਇਨ ਮੰਤ੍ਰ ਜੰਤ੍ਰ ਸਿਧਿ ਹੋਈ ॥ [੨੬]ਦਰ ਦਰ ਭੀਖਿ ਨ ਮਾਂਗੈ ਕੋਈ ॥ [੨੭]ਏਕੈ ਮੁਖ ਤੇ ਮੰਤ੍ਰ ਉਚਾਰੈ ॥ [੨੮]ਧਨ ਸੋ ਸਕਲ ਧਾਮ ਭਰਿ ਡਾਰੈ ॥੧੧੪॥ [੨੯]ਰਾਮ ਕ੍ਰਿਸਨ ਏ ਜਿਨੈ ਬਖਾਨੈ ॥ [੩੦]ਸਿਵ ਬ੍ਰਹਮਾ ਏ ਜਾਹਿ ਪ੍ਰਮਾਨੈ ॥ [੩੧]ਤੇ ਸਭ ਹੀ ਸ੍ਰੀ ਕਾਲ ਸੰਘਾਰੇ ॥ [੩੨]ਕਾਲ ਪਾਇਕੈ ਬਹੁਰਿ ਸਵਾਰੇ ॥੧੧੫॥ [੩੩]ਕੇਤੇ ਰਾਮਚੰਦ ਅਰੁ ਕ੍ਰਿਸਨਾ ॥ [੩੪]ਕੇਤੇ ਚਤੁਰਾਨਨ ਸਿਵ ਬਿਸਨਾ ॥ [੩੫]ਚੰਦ ਸੂਰਜ ਏ ਕਵਨ ਬਿਚਾਰੇ ॥ [੩੬]ਪਾਨੀ ਭਰਤ ਕਾਲ ਕੇ ਦ੍ਵਾਰੇ ॥ ੧੧੬॥ [੩੭]ਕਾਲ ਪਾਇ ਸਭ ਹੀ ਏ ਭਏ॥ [੩੮]ਕਾਲ ਪਾਇ ਕਾਲੇ ਹ੍ਵੈ ਗਏ ॥ [੩੯]ਕਾਲਹਿ ਪਾਇ ਬਹੁਰਿ ਅਵਤਰਿ ਹੈਂ ॥ [੪੦]ਕਾਲਹਿ ਕਾਲ ਪਾਇ ਸੰਘਰਿ ਹੈਂ॥੧੧੭॥ [੪੧]ਦੋਹਰਾ ॥ ਸ੍ਰਾਪ ਰਾਛਸੀ ਕੇ ਦਏ ਜੋ ਭਯੋ ਪਾਹਨ ਜਾਇ ॥ [੪੨]ਤਾਹਿ ਕਹਤ ਪਰਮੇਸ੍ਰ ਤੈ ਮਨ ਮਹਿ ਨਹੀ ਲਜਾਇ ॥੧੧੮॥ [੪੩]ਦਿਜ ਬਾਚ ॥ [੪੪]ਚੌਪਈ ॥ ਤਬ ਦਿਜ ਅਧਿਕ ਕੋਪ ਹ੍ਵੈ ਗਯੋ ॥ [੪੫]ਭਰਭਰਾਇ ਠਾਢਾ ਉਠਿ ਭਯੋ ॥

ਇੱਥੇ ਇਹ ਵੀ ਦੱਸ ਦੇਣਾ ਕੁਥਾਂ ਨਹੀਂ ਹੋਵੇਗਾ ਕਈ ਵਿਰੋਧੀ ਵਿਦਵਾਨ ਇਸ ਨੂੰ ਸ਼ਰਾਬ ਅਤੇ ਭੰਗ ਪੀਣ ਆਦਿ ਅਮਲਾਂ ਦਾ ਦਾ ਪ੍ਰਚਾਰ ਲਿਖ ਰਹੇ ਹਨ। ਪਾਠਕ ਵੀਰ ਸਮਝ ਲੈਣ ਕਿ ਉਹਨਾਂ ਦੇ ਤਵਾਜਨ ਦੀ ਡਿਗਰੀ ਘਟ ਗਈ ਹੈ। ਗੁਰੂ ਸਾਹਿਬ ਦਾ ਭਾਵ ਅਮਲਾਂ ਦਾ ਪ੍ਰਚਾਰ ਕਰਨਾ ਨਹੀਂ, ਸਗੋਂ ਦੱਸਣਾ ਇਹ ਹੈ ਕਿ ਜੇ ਸ਼ੁਭ ਅਤੇ ਅਸ਼ੁਭ ਕਰਮ ਕਰਨ ਦੀ ਵਿਚਾਰ ਨਹੀਂ ਤਾਂ ਅਮਲਾਂ ਨੂੰ ਛੱਡਣ ਨਾਲ ਰੱਬ ਦੀ ਖੁਸ਼ੀ ਪ੍ਰਾਪਤ ਨਹੀਂ ਹੋਣੀ। ਪਹਿਲਾਂ ਆਪਣੇ ਮਨ ਦੇ ਅਮਲਾਂ ਦੇ ਕਾਂਟੇ ਨੂੰ ਮਰੋੜੋ।

ਬਿਨੁ ਤੇਲ ਦੀਵਾ ਕਉ ਜਲੇ ॥੧॥
ਪੋਥੀ ਪੁਰਾਣ ਕਮਾਈਐ ॥
ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥੨॥
ਇਹੁ ਤੇਲੁ ਦੀਵਾ ਇਉ ਜਲੈ ॥
ਕਰਿ ਚਾਨਣੁ ਸਾਹਿਬੁ ਤਉ ਮਿਲੈ ॥ (ਅੰਗ ੨੫)

ਜੇ ਦਿਲ ਦੇ ਵਿਚ ਹਨੇਰਾ ਹੈ, ਕਰਮ ਅਕਰਮ ਦੀ ਕੋਈ ਵਿਚਾਰ ਨਹੀਂ, ਤਾਂ ਉਥੇ ਭੰਗ ਤੇ ਸ਼ਰਾਬ ਦੀ ਕੋਈ ਤਕਰਾਰ ਨਹੀਂ। ਪਸ਼ੂ ਵਾਸਤੇ ਗੰਗਾ ਦੇ ਜਲ ਅਤੇ ਗੰਦੇ ਨਾਲੇ ਦੇ ਪਾਣੀ ਵਿਚ ਕੋਈ ਫਰਕ ਨਹੀਂ।

ਨਰਕ ਵਿਚ ਚਲੇ ਜਾਂਦੇ ਹਨ ॥੧੦੮॥

੧ ਜੋ ਲੋਕ ਕੁਝ ਧਨ ਆਪਣਾ ਬ੍ਰਾਹਮਣਾਂ ਨੂੰ ਦਿੰਦੇ ਹਨ।

੨ ਅੱਗੇ ਪ੍ਰਲੋਕ ਵਿਚ ਜਾ ਕੇ ਦਸ ਗੁਣਾ ਲੈ ਲੈਂਦੇ ਹਨ।

੩ ਜੇ ਕੋਈ ਬ੍ਰਾਹਮਣ ਤੋਂ ਬਿਨਾਂ ਹੋਰ ਥਾਂ ਦਿੰਦਾ ਹੈ।

੪ ਉਸ ਨੂੰ ਉਸਦਾ ਕੋਈ ਫਲ ਨਹੀਂ ਮਿਲਦਾ ॥੧੦੮॥

੫ ਅੜਿੱਲ ॥ ਇਹ ਗੱਲ ਸੁਣ ਕੇ ਕ੍ਰੋਧ ਵਿਚ ਆ ਕੇ ਉਸ ਲੜਕੀ ਨੇ ਸਿਵ ਲਿੰਗ ਉਹ ਮੂਰਤੀ ਆਪਣੇ ਹੱਥ ਵਿੱਚ ਚੁੱਕ ਲਈ।

੬ ਨਾਲੇ ਹੱਸਦੀ ਹੈ ਨਾਲੇ ਉਹ ਪੱਥਰ ਦੀ ਮੂਰਤੀ ਬ੍ਰਾਹਮਣ ਦੇ ਮੂੰਹ ਉਪਰ ਮਾਰਦੀ ਹੈ ਬੜੇ ਜੋਰ ਦੇ ਨਾਲ।

੭ ਸਾਲਗ੍ਰਾਮ ਮਾਰ ਮਾਰ ਕੇ ਮਿਸਰ ਦੇ ਦੰਦ ਤੋੜ ਦਿੱਤੇ, ਅਤੇ

੮ ਸਾਰੇ ਉਸਦੇ ਬਸਤਰ ਵੀ ਖੋਹ ਲਏ ਅਤੇ ਕਹਿੰਦੀ ਹੈ ਕਿ ॥੧੦੯॥

੯ ਐ ਮਿਸਰ ਹੁਣ ਦੱਸ ਤੇਰਾ ਸ਼ਿਵਜੀ ਕਿਥੇ ਗਿਆ?

੧੦ ਜਿਸਨੂੰ ਤੂੰ ਰੋਜ ਪੂਜਦਾ ਸੀ ਉਸੇ ਨੇ ਤੇਰੇ ਦੰਦ ਤੋੜ ਸੁੱਟੇ।

੧੧ ਜਿਸ ਸ਼ਿਵ ਲਿੰਗ ਨੂੰ ਜਪਦੇ ਹੋਏ ਤੂੰ ਉਮਰ ਬਿਤਾ ਦਿਤੀ।

੧੨ ਆਖਰ ਉਹ ਤੇਰੇ ਮੂੰਹ ਪਰ ਆ ਗਿਆ ਹੈ ॥੧੧੦॥

੧੩ ਚੌਪਈ ॥ ਜੋ ਮਿਸਰ ਦੇ ਕੋਲ ਜੋ ਵੀ ਕੱਪੜੇ ਤੇ ਧਨ ਸੀ ਉਹ ਵੀ ਖੋਹ ਲਿਆ।

੧੪ ਉਹ ਸਾਰਾ ਦਾਨ ਵਜੋਂ ਬ੍ਰਾਹਮਣਾਂ ਨੂੰ ਵੰਡ ਦਿੱਤਾ।

੧੫ ਤੇ ਕਿਹਾ ਕਿ ਮਿਸਰ ਜੀ ਇਸ ਧਨ ਦੀ ਚਿੰਤਾ ਨਾ ਕਰ

੧੬ ਇਹ ਤੇਰਾ ਦਾਨ ਅੱਗੇ ਜਾਕੇ ਦਸ ਗੁਣਾ ਹੋ ਕੇ ਫਲੇਗਾ ।੧੧੧॥

੧੭ ਕਬਿੱਤ ॥ ਹੋਰਾਂ ਨੂੰ ਤਾਂ ਕਹਿੰਦਾ ਹੈ ਕਿ ਆਪਣਾ ਧਨ ਬ੍ਰਾਹਮਣਾਂ ਨੂੰ ਲੁਟਾ ਦੇਵੋ ਆਪ ਦਾਲ ਵਿਚ ਵਿਸਾਰ ਹਲਦੀ ਵੀ ਨਹੀਂ ਪਾਉਂਦੇ।

੧੮ ਇੰਨਾਂ ਵੱਡਾ ਪਖੰਡੀ ਹੈ ਹਰ ਥਾਂ ਧੋਖਾ ਹੀ ਨਾਲ ਲਈ ਫਿਰਦਾ ਹੈ। ਦਿਨ ਵਿਚ ਖੁੱਲੇ ਬਾਜ਼ਾਰ ਲੋਕਾਂ ਨੂੰ ਲੁੱਟੀ ਜਾਂਦਾ ਹੈ।

੧੯ ਆਪ ਕਿਸੇ ਨੂੰ ਕੋਡੀ ਨਹੀਂ ਦਿੰਦਾ ਲੋਕਾਂ ਤੋਂ ਕੌਡੀ-ਕੌਡੀ ਮੰਗ ਕੇ ਜਿੰਨ੍ਹਾ ਨੂੰ ਪੁੱਤਰੀ ਕਹਿੰਦਾ ਹੈਂ ਉਸੇ ਨਾਲ ਵਿਭਚਾਰ ਕਰਦਾ ਹੈਂ।

੨੦ ਲੋਭਤਾ ਦਾ ਪੁੱਤਰ ਮੋਹ ਮਮਤਾ ਘਰ ਪੁੱਤਰਾਂ ਧੀਆਂ ਲਈ ਸੂਮਤਾ ਪੁੱਤਰ ਹੈ ਜਾਂ ਦਰਿੱਦ੍ਰ ਦਾ ਅਵਤਾਰ ਹੈ ।੧੧੨।

੨੧ ਚੌਪਈ ॥ ਸੂਮ ਇਤਨਾ ਕਿ ਦਾਲ ਵਿਚ ਹਲਦੀ ਨਹੀਂ ਪਾਉਂਦਾ।

੨੨ ਦੂਜਿਆਂ ਕੋਲ ਜਾ ਕੇ ਗੱਲਾਂ ਫੁਲਾ-ਫੁਲਾ ਕੇ ਫੜ੍ਹਾਂ ਮਾਰਦਾ ਹੈ।

੨੩ ਜਿਸ ਤੋਂ ਇਉਂ ਜਾਪਦਾ ਹੈ ਕਿ ਜਿਵੇਂ ਕਿਸੇ ਦੇਸ ਦਾ ਰਾਜਾ ਹੁੰਦਾ ਹੈ।

੨੪ ਇਕ ਕੌਡੀ ਜਿੰਨਾ ਵੀ ਕਿਸੇ ਦੇ ਕੰਮ ਨਹੀਂ ਆਉਂਦਾ ॥੧੧੩॥

੨੫ ਜੇ ਇਹਨਾਂ ਦੇ ਜੰਤਰ ਮੰਤਰ ਸੱਚ ਹੋਣ।

੨੬ ਤਾਂ ਫਿਰ ਕੋਈ ਦਰ-ਦਰ 'ਤੇ ਭੀਖ ਕਿਉਂ ਮੰਗੇ।

੨੭ ਮੂੰਹ ਦੇ ਨਾਲ ਇੱਕ ਮੰਤ੍ਰ ਪੜਕੇ।

੨੮ ਆਪਣਾ ਸਾਰਾ ਘਰ ਧਨ ਨਾਲ ਭਰ ਲਵੇ ॥੧੧੪॥

੨੯ ਜਿੰਨਾ ਨੂੰ ਇਹ ਰਾਮ ਚੰਦਰ ਕ੍ਰਿਸ਼ਨ ਕਹਿੰਦਾ ਹੈ।

੩੦ ਸ਼ਿਵਜੀ ਅਤੇ ਬ੍ਰਹਮਾ ਜਿੰਨਾ ਨੂੰ ਇਹ ਪ੍ਰਨਾਮ ਕਰਦਾ ਹੈ

੩੧ ਉਹਨਾਂ ਸਭ ਨੂੰ ਸ੍ਰੀ ਕਾਲ ਮਾਰਦਾ ਹੈ।

੩੨ ਸਮਾਂ ਪਾ ਕੇ ਹੋਰ ਬਣਾ ਦਿੰਦਾ ਹੈ (ਇਹ ਤਾਂ 'ਸਕਲ ਕਾਲ ਕਾ ਕਿਯਾ ਤਮਾਸਾ।' ਚੌਪਈ ਸਾਹਿਬ) ।੧੧੫।

੩੩ ਜਿਤਨੇ ਵੀ ਰਾਮ ਚੰਦਰ ਜਾਂ ਕ੍ਰਿਸ਼ਨ।

੩੪ ਕਿਤਨੇ ਹੀ ਚਾਰਮੁਖੀ ਬ੍ਰਹਮਾ ਤੇ ਸ਼ਿਵ ਅਤੇ ਵਿਸ਼ਨੂੰ ਹਨ

੩੫ ਚੰਨ ਜਾਂ ਸੂਰਜ ਇਹ ਵਿਚਾਰੇ ਉਸ ਅੱਗੇ ਕੀ ਹਨ ?

੩੬ ਇਹ ਸਾਰੇ ਕਾਲ ਦੇ ਦਰ ਤੇ ਪਾਣੀ ਭਰਦੇ ਹਨ 'ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥ (ਆਸਾ ਦੀ ਵਾਰ) ॥੧੧੬॥

੩੭ ਇਹ ਸਾਰੇ ਸਮਾਂ ਪਾ ਕੇ ਵਜੂਦ ਵਿਚ ਆਏ ਹਨ।

੩੮ ਅਖੀਰ ਸਮਾਂ ਪਾ ਕੇ ਕਾਲ ਦੇ ਵਿਚ ਹੀ ਸਮਾ ਗਏ ਭਾਵ ਕਾਲ ਦਾ ਰੂਪ ਹੋ ਗਏ।

੩੯ ਸਮਾਂ ਪਾ ਕੇ ਫਿਰ ਪ੍ਰਗਟ ਹੋ ਜਾਂਦੇ ਹਨ।

੪੦ ਸਮਾਂ ਪਾ ਕੇ ਕਾਲ ਹੀ ਫਿਰ ਸੰਘਾਰ ਲੈਂਦਾ ਹੈ ।੧੧੭।

੪੧ ਦੋਹਰਾ ॥ ਇਕ ਰਾਛਸੀ ਦੇ ਸਰਾਪ ਕਰਕੇ ਜੋ ਪੱਥਰ ਹੋ ਗਿਆ ਸੀ।

੪੨ ਉਸੇ (ਪੱਥਰ) ਨੂੰ ਪ੍ਰਮੇਸ਼ਰ ਕਹਿੰਦੇ ਨੂੰ ਤੈਨੂੰ ਸ਼ਰਮ ਨਹੀਂ ਆਉਂਦੀ ? ॥੧੧੮॥

੪੩ ਬ੍ਰਾਹਮਣ ਕਹਿੰਦਾ ਹੈ –

੪੪ ਚੌਪਈ ॥ (ਇਹ ਖਰੀਆਂ ਖਰੀਆਂ ਗੱਲਾਂ ਸੁਣਕੇ) ਫਿਰ ਬ੍ਰਾਹਮਣ ਬਹੁਤ ਕ੍ਰੋਧ ਵਿਚ ਆ ਗਿਆ।

੪੫ ਭਰਿਆ ਪੀਤਾ ਉੱਠ ਕੇ ਖੜਾ ਹੋ ਗਿਆ।

[੧]ਅਬ ਮੈ ਇਹ ਰਾਜਾ ਪੈ ਜੈਹੌਂ ॥ [੨]ਤਹੀ ਬਾਂਧਿ ਕਰਿ ਤੋਹਿ ਮੰਗੈਹੌਂ ॥੧੧੯॥ [੩]ਕੁਅਰਿ ਬਾਚ ॥ ਤਬ ਤਿਨ ਕੁਅਰਿ ਦਿਜਹਿ ਗਹਿ ਲਿਯਾ ॥ [੪]ਡਾਰ ਨਦੀ ਕੇ ਭੀਤਰ ਦਿਯਾ ॥ [੫]ਗੋਤਾ ਪਕਰਿ ਆਠ ਸੈ ਦੀਨਾ ॥ [੬]ਤਾਂਹਿ ਪਵਿੱਤ੍ਰ ਭਲੀ ਬਿਧਿ ਕੀਨਾ ॥ ੧੨੦॥ [੭]ਕਹੀ ਕੁਅਰਿ ਪਿਤੁ ਪਹਿ ਮੈਂ ਜੈਹੌਂ ॥ [੮]ਤੈਂ ਮੁਹਿ ਡਾਰਾ ਹਾਥ ਬਤੈਹੌਂ ॥ [੯]ਤੇਰੇ ਦੋਨੋ ਹਾਥ ਕਟਾਊਂ ॥ [੧੦]ਤੌ ਰਾਜਾ ਕੀ ਸੁਤਾ ਕਹਾਊਂ ॥੧੨੧॥ [੧੧]ਦਿਜ ਬਾਚ ॥ ਇਹ ਸੁਨਿ ਬਾਤ ਮਿੱਸ੍ਰ ਡਰ ਪਯੋ ॥ [੧੨]ਲਾਗਤ ਪਾਇ ਕੁਅਰਿ ਕੇ ਭਯੋ ॥ [੧੩]ਸੋਊ ਕਰੋ ਤੁਮ ਜੁ ਮੁਹਿ ਉਚਾਰੋ ॥ [੧੪]ਤੁਮ ਨਿਜੁ ਜਿਯ ਤੇ ਕੋਪ ਨਿਵਾਰੋ ॥੧੨੨॥ [੧੫]ਕੁਅਰਿ ਬਾਚ ॥ ਤੁਮ ਕਹਿਯਹੁ, ਮੈਂ ਪ੍ਰਥਮ ਅਨ੍ਹਾਯੋ ॥ [੧੬]ਧਨ ਨਿਮਿਤਿ ਮੈ ਦਰਬ ਲੁਟਾਯੋ ॥ [੧੭]ਪਾਹਨ ਕੀ ਪੂਜਾ ਨਹਿ ਕਰਿਯੈ ॥ [੧੮]ਮਹਾਕਾਲ ਕੇ ਪਾਇਨ ਪਰਿਯੈ ॥੧੨੩॥ [੧੯]ਕਬਿਯੋ ਬਾਚ ॥ ਤਬ ਦਿਜ ਮਹਾਂਕਾਲ ਕੋ ਧ੍ਯਾਯੋ ॥ [੨੦]ਸਰਿਤਾ ਮਹਿ ਪਾਹਨਨ ਬਹਾਯੋ ॥ [੨੧]ਦੂਜੇ ਕਾਨ ਨ ਕਿਨਹੂੰ ਜਾਨਾ ॥ [੨੨]ਕਹਾ ਮਿੱਸ੍ਰ ਪਰ ਹਾਲ ਬਿਹਾਨਾ ॥ ੧੨੪॥ [੨੩]ਦੋਹਰਾ ॥ ਇਹ ਛਲ ਸੌ ਮਿਸਰਹਿ ਛਲਾ ਪਾਹਨ ਦਏ ਬਹਾਇ ॥ [੨੪]ਮਹਾਕਾਲ ਕੋ ਸਿੱਖ੍ਯ ਕਰਿ ਮਦਰਾ ਭਾਂਗ ਪਿਵਾਇ ॥੧੨੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਛਿਆਸਠਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੬੬॥੫੧੧੩॥ਅਫਜੂੰ॥

[੨੫]ਚੌਪਈ ॥ ਰੂਪ ਸੈਨ ਇਕ ਨ੍ਰਿਪਤਿ ਸੁ ਲੱਛਨ ॥ [੨੬]ਤੇਜਵਾਨ ਬਲਵਾਨ ਬਿਚੱਛਨ ॥ [੨੭]ਸਕਲ ਮਤੀ ਤਾ ਕੇ ਘਰ ਦਾਰਾ ॥ [੨੮]ਜਾ ਸਮ ਕਹੂੰ ਨ ਰਾਜ ਕੁਮਾਰਾ ॥੧॥ [੨੯]ਤਹਿ ਇਕ ਬਸੈ ਤੁਰਕਨੀ ਨਾਰੀ ॥ [੨੯]ਤਿਹ ਸਮ ਰੂਪ ਨ ਮੈਨ ਦੁਲਾਰੀ ॥ [੩੦]ਤਿਨ ਰਾਜਾ ਕੀ ਛਬਿ ਨਿਰਖੀ ਜਬ ॥ [੩੧]ਮੋਹਿ ਰਹੀ ਤਰੁਨੀ ਤਾ ਪਰ ਤਬ ॥੨॥ [੩੨]ਰੂਪ ਸੈਨ ਪਹਿ ਸਖੀ ਪਠਾਈ ॥ [੩੩]ਲਗੀ ਲਗਨ ਤੁਹਿ ਸਾਥ ਜਤਾਈ ॥ [੩੪]ਇਕ ਦਿਨ ਮੁਰਿ ਕਹਯੋ ਸੇਜ ਸੁਹੈਯੈ ॥ [੩੫]ਨਾਥ ਸਨਾਥ ਅਨਾਥਹਿ ਕੈਯੈ ॥੩॥ [੩੬]ਇਮਿ ਦੂਤੀ ਪ੍ਰਤਿ ਨ੍ਰਿਪਤਿ ਉਚਾਰਾ ॥ [੩੭]ਤ੍ਰਿਯ, ਆਗੇ ਪਤਿ ਜਿਯਤ ਤਿਹਾਰਾ ॥ [੩੮]ਜੋ ਤੈ ਪ੍ਰਥਮ ਕਾਜਿਯਹਿ ਮਾਰੈ ॥ [੩੯]ਤਿਹ ਪਾਛੇ ਮੁਹਿ ਸੰਗ ਬਿਹਾਰੈ ॥੪॥ [੪੦]ਸੁਨਿ ਸਹਚਰਿ ਤਿਹੱ ਜਾਇ ਜਤਾਈ ॥ [੪੧]ਨ੍ਰਿਪ ਹਮ ਕੌ ਇਮਿ ਭਾਖਿ ਸੁਨਾਈ ॥ [੪੨]ਜੌ ਤੈਂ ਪ੍ਰਥਮ ਕਾਜਿਯਹਿ ਘਾਵੈਂ ॥ [੪੩]ਤਿਹੱ ਉਪਰਾਂਤ ਬਹੁਰਿ ਮੁਹਿ ਪਾਵੈਂ ॥ ੫॥ [੪੪]ਸੁਨਿ ਤ੍ਰਿਯ ਬਾਤ ਚਿੱਤ ਮਹਿ ਰਾਖੀ ॥ [੪੫]ਔਰ ਨ ਕਿਸੀ ਔਰਤਹਿ ਭਾਖੀ ॥ [੪੬]ਰੈਨਿ ਸਮੈਂ ਕਾਜੀ ਜਬ ਆਯੋ ॥ [੪੭]ਕਾਢਿ ਕ੍ਰਿਪਾਨ ਸੋਵਤਹਿ卐

卐 ਵਜ਼ੀਰ, ਰਾਜਾ ਚਿੱਤਰ ਸਿੰਘ ਨੂੰ ਕਹਿੰਦਾ ਹੈ ਕਿ ਇਸਤਰੀ ਦੀ ਅਕਲ ਸਮਝ ਅੱਗੇ ਕਿਸੇ ਦਾ ਜ਼ੋਰ ਨਹੀਂ ਚਲਦਾ । ਉਸ ਬ੍ਰਾਹਮਣ ਨੂੰ ਨੱਕ ਵਿਚ ਨਕੇਲ ਪਾ ਕੇ ਇਉਂ ਤੋਰ ਲਿਆ ਸੀ । ਜਿਵੇਂ ਇਕ ਵੱਡੇ ਡੀਲ ਡੋਲ ਵਾਲੇ ਊਠ ਨੂੰ ਨਕੇਲ ਪਾਕੇ ਕੋਈ ਨਿੱਕਾ ਜਿਹਾ ਬੱਚਾ ਪਿੱਛੇ ਲਾ ਤੁਰਦਾ ਹੈ । ਕਿਸੇ ਦੂਜੇ ਕੰਨ ਤੱਕ ਗੱਲ ਨਹੀਂ ਜਾਣ ਦਿੱਤੀ । ਤੈਨੂੰ ਸੋਧ ਦੇਣ ਵਾਸਤੇ ਮੈਂ ਇਹ ਮਿਸਰ ਨਾਲ ਬੀਤੀ ਗੱਲ ਕੀਤੀ ਹੈ ਕਿ ਕਿਵੇਂ ਇਕ ਮਛੋਹਰ ਬੱਚੀ ਨੇ ਉਸ ਬ੍ਰਾਹਮਣ ਦੇ ਨਾਂ ਖਾਣ ਵਾਲੀਆ ਵਸਤਾਂ ਖੁਆ ਦਿੱਤੀਆਂ ਅਤੇ ਉਸਦੇ ਪੂਜਣ ਵਾਲੀਆ ਨਦੀ ਵਿਚ ਸੁਟਾ ਦਿੱਤੀਆ । ਉਸਨੂੰ ਸਿੱਧੇ ਰਾਹ ਪਾਕੇ ਠੀਕ ਕੀਤਾ ਸੀ ਸਾਰਾ ਬੁਖਾਰ ਲਾਹ ਦਿੱਤਾ । ਪਰ ਉਹੋ ਹੀ ਬੁਖਾਰ ਗੁਰੂ ਦੇ ਸਿੱਖਾਂ, ਭਾਈਆ, ਪਾਠੀਆਂ ਤੇ ਹਾਵੀ ਹੋ ਗਿਆ ਹੈ । ਪਾਠ ਘਰ ਕਰਵਾਉਣ ਦੀ ਲੋੜ ਨਹੀਂ ਕੀਤੇ ਕਰਾਏ ਮਿਲ ਜਾਂਦੇ ਹਨ ਅਖੰਡ ਪਾਠ ੪੮ ਘੰਟੇ ਵਿਚ ਮਸਾਂ ਹੁੰਦਾ । ਸਹਿਜ ਪਾਠ ੨੪ ਘੰਟੇ ਵਿਚ ਪੜਿਆ ਜਾਂਦਾ । ਘਰ ਘਰ ਰਾਜੇ ਮਹਾਂਰਾਜੇ ਹੋ ਗਏ । ਪੈਸੇ ਕੋਲ ਬਹੁਤ ਹਨ । ਜਦ ਅਸੀਂ ਹੋਰ ਸਾਰੇ ਕੰਮ ਨੌਕਰਾਂ ਤੋਂ ਕਰਾਉਂਦੇ ਹਾਂ ਤਾਂ ਫਿਰ ਅਸੀਂ ਪਾਠ ਆਪ ਕਿਸ ਲਈ ਕਰਨਾ☛

੧ ਤੇ ਕਿਹਾ ਕਿ ਮੈਂ ਹੁਣ ਤੇਰੀ ਸ਼ਿਕਾਇਤ ਲੈਕੇ ਰਾਜੇ ਪਾਸ ਜਾਵਾਂਗਾ ।
੨ ਤੈਨੂੰ ਬੰਨ ਕੇ ਉਥੇ ਮੰਗਾਵਾਂਗਾ ।
੩ ਰਾਜ ਕੁਮਾਰੀ ਨੇ ਕਿਹਾ- ਅਤੇ ਮਿਸਰ ਨੂੰ ਪਕੜ ਲਿਆ।
੪ ਫੜ ਕੇ ਨਦੀ ਦੇ ਵਿਚ ਸੁਟ ਲਿਆ ॥੧੧੯॥
੫ ਫੜਕੇ ਅੱਠ ਸੌ ਗੋਤੇ ਦਿੱਤੇ-(ਭਾਵ ਚੰਗੀ ਤਰ੍ਹਾ ਝੰਝੋਲਿਆ।
੬ ਐਨ ਚੰਗੀ ਤਰ੍ਹਾ ਉਸਨੂੰ ਸੋਧਕੇ ਸ਼ੁਧ ਕਰ ਦਿੱਤਾ।੧੨੦।
੭ ਤੇ ਨਾਲੇ ਰਾਜ ਕੁਮਾਰੀ (ਸ੍ਰੀ ਰਨ ਖੰਭ ਕਲਾ) ਨੇ ਕਿਹਾ ਕਿ ਪਿਤਾ ਪਾਸ ਮੈਂ ਜਾਂਵਾਂਗੀ।
੮ ਉਸਨੂੰ ਦੱਸਾਂਗੀ ਕਿ ਤੂੰ ਮੈਨੂੰ ਹੱਥ ਪਾਇਆ ਹੈ ਇਸ
੯ ਲਈ ਤੇਰੇ ਦੋਵੇਂ ਹੱਥ ਕਟਾ ਦੇਵਾਂਗੀ ।
੧੦ ਤਾਂ ਫੇਰ ਰਾਜੇ ਦੀ ਪੁਤ੍ਰੀ ਕੁਹਾਂਵਾਂਗੀ ॥੧੨੧॥
੧੧ ਦਿਜ ਬਾਚ ॥ ਇਹ ਗੱਲ ਸੁਣ ਕੇ ਮਿਸਰ (ਦੇ ਖਾਨਜੋਂ ਗਈ) ਬਹੁਤ ਡਰਿਆ ।
੧੨ ਤੇ ਕੁਮਾਰੀ ਦੇ ਪੈਰਾਂ 'ਤੇ ਢਹਿ ਪਿਆ ਅਤੇ ਕਹਿੰਦਾ ਕਿ
੧੩ ਮੈਂ ਉਹੀ ਕੰਮ ਕਰਾਂਗਾ ਜੋ ਤੂੰ ਮੁੱਖ ਤੋਂ ਕਹੇਂਗੀ।
੧੪ ਪਰ ਤੂੰ ਆਪਣੇ ਦਿਲ ਵਿਚੋਂ ਗੁੱਸਾ ਕੱਢ ਦੇਹ।।੧੨੨॥
੧੫ ਕੁਮਾਰੀ ਕਹਿੰਦੀ ਹੈ- ਐ ਬ੍ਰਾਹਮਣ ਤੂੰ ਰਾਜੇ ਕੋਲ ਇਉਂ ਕਹੀਂ ਕਿ ਮੈਂ ਪਹਿਲਾਂ ਆਪ ਇਸ਼ਨਾਨ ਕੀਤਾ ।
੧੬ ਫਿਰ ਮੈਂ (ਦਸ ਗੁਣਾਂ ਪ੍ਰਾਪਤੀ ਲਈ)ਆਪਣਾ ਧਨ ਆਪ ਲੁਟਾਇਆ (ਦਾਨ ਕੀਤਾ) ।
੧੭ ਯਾਦ ਰੱਖ, ਹੁਣ ਮੁੜਕੇ ਪੱਥਰਾਂ ਦੀ ਪੂਜਾ ਨਾ ਕਰੀਂ ।
੧੮ ਮਹਾਂਕਾਲ ਦੇ ਹੀ ਚਰਨੀਂ ਲਗਣਾ ਹੈ ।੧੨੩॥
੧੯ ਸ੍ਰੀ ਦਸਮੇਸ਼ ਜੀ ਕਵੀ ਕਹਿੰਦੇ ਕਿ – ਹਨ ਉਪ੍ਰੰਤ ਉਹ ਬ੍ਰਾਹਮਣ ਮਹਾਂਕਾਲ ਦਾ ਨਾਮ ਸਿਮ੍ਰਨ ਧਿਆਨ ਕਰਨ ਲੱਗ ਪਿਆ ।
੨੦ ਆਪਣੇ ਪੱਥਰ ਨਦੀ ਵਿਚ ਰੋੜ੍ਹ ਦਿੱਤੇ ।
੨੧ ਦੂਜੇ ਕੰਨ ਤੱਕ ਕਿਸੇ ਦੇ ਗੱਲ ਨਾ ਗਈ ।
੨੨ ਕਿ ਬ੍ਰਾਹਮਣ ਨਾਲ ਕੀ ਬੀਤੀ ॥੧੨੪॥
੨੩ ਦੋਹਰਾ॥ ਐਸ ਢੰਗ ਦੇ ਨਾਲ ਮਿਸਰ ਨੂੰ ਰਾਹ ਪਾਇਆ ਉਸਦੇ ਪੱਥਰ ਨਦੀ ਵਿਚ ਰੋੜ ਦਿੱਤੇ।
੨੪ ਮਹਾਂਕਾਲ ਦਾ ਸਿੱਖ ਬਣਾ ਕੇ ਛੁੱਟੀ ਦੇ ਦਿੱਤੀ ਕਿ ਜੋ ਮਰਜੀ ਹੈ ਭੰਗ ਜਾਂ ਸ਼ਰਾਬ ਪੀ, ਜਿਸਦਾ ਮਤਲਬ ਹੈ ਕਿ ਸ਼ਰਾਬ ਜਾਂ ਭੰਗ ਪੀਣ ਨਾਲੋਂ ਵਾਹਿਗੁਰੂ ਅਕਾਲ ਪੁਰਖ ਨੂੰ ਤਿਆਗ ਕੇ ਪੱਥਰ ਪੂਜਾ ਬਹੁਤ ਵੱਡਾ ਦੋਸ਼ ਹੈ ॥੧੨੫॥੧॥

ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ॥
ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ॥ (ਅੰ.੧੩੭੨)

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੬੬ਵੀਂ ਕਥਾ ਸਮਾਪਤ ਹੈ।੨੬੬। ॥੫੧੯੩।ਚਲਦਾ॥

੨੫ ਚੌਪਈ ॥ ਰੂਪ ਸੈਨ ਇਕ ਰਾਜਾ ਸ਼ੁਭ ਲੱਛਣਾ ਵਾਲਾ ਸੀ।
੨੬ ਤੇਜ ਪ੍ਰਤਾਪ ਤੇ ਬਲਵਾਨ ਬਹੁਤ ਸੀ ।
੨੭ ਸਕਲ ਮਤੀ ਉਸਦੇ ਘਰ ਇਸਤਰੀ ਸੀ ।
੨੮ ਜਿਸਦੇ ਸਮਾਨ ਹੋਰ ਕੋਈ ਰਾਜ ਕੁਮਾਰੀ ਨਹੀਂ ਸੀ॥੧॥
੨੯ ਉਥੇ ਇਕ ਮੁਹੰਮਦੀ ਮੱਤ ਦੀ ਇਸਤਰੀ ਰਹਿੰਦੀ ਸੀ ।
੩੦ ਜਿਸ ਦੇ ਜਿਹਾ ਰੂਪ ਕਾਮ ਦੀ ਪੁਤ੍ਰੀ ਦਾ ਵੀ ਨਹੀਂ ਸੀ।
੩੧ ਉਸ ਨੇ ਜਦੋਂ ਰਾਜੇ ਦੀ ਸੁੰਦ੍ਰਤਾ ਵੇਖੀ ।
੩੨ ਉਹ ਜਵਾਨ ਇਸਤ੍ਰੀ ਉਸ ਉਤੇ ਮੋਹਤ ਹੋ ਗਈ, ਉਸੇ ਵੇਲੇ ॥੨॥
੩੩ ਰਾਜੇ ਰੂਪ ਸੈਨ ਪਾਸ ਇਕ ਵਿਚੋਲਣ ਭੇਜ ਦਿੱਤੀ ।
੩੪ ਜਿਸਨੇ ਜਾ ਕੇ ਰਾਜੇ ਨੂੰ ਕਿਹਾ ਕਿ ਉਸਦੀ ਤੁਹਾਡੇ ਨਾਲ ਲਗਨ ਲੱਗ ਗਈ ਹੈ ।
੩੫ ਉਸਨੇ ਕਿਹਾ ਹੈ ਇਕ ਦਿਨ ਮੇਰੀ ਸੇਜ ਨੂੰ ਸੋਭਾ ਦਿਓ
੩੬ ਤੂੰ ਨਾਥ ਹੈਂ ਵੱਡਾ ਰਾਜਾ ਹੈਂ ਮੈਂ ਗਰੀਬਣੀ ਨੂੰ ਵੀ ਸੁਨਾਥ ਕਰ ਦਿਉ ।੩।
੩੭ ਰਾਜੇ ਨੇ ਉਸ ਵਿਚੋਲਣ ਨੂੰ ਇਉਂ ਕਿਹਾ ।
੩੮ ਕਿ ਉਸਨੂੰ ਕਹੋ ਕਿ ਐ ਇਸਤਰੀ ਅੱਗੇ ਤੇਰਾ ਪਤੀ ਜਿਉਂਦਾ ਹੈ ।
੩੯ ਜੇ ਤੂੰ ਪਹਿਲਾਂ ਆਪਣੇ ਪਤੀ ਮੌਲਵੀ ਨੂੰ ਮਾਰ ਦੇਵੇਂ
੪੦ ਤਾਂ ਉਸ ਦੇ ਪਿੱਛੋਂ ਤੂੰ ਮੇਰੇ ਨਾਲ ਬਿਹਾਰ ਕਰ ਸਕਦੀ ਹੈਂ ॥੪॥
੪੧ ਉਸ ਨੌਕਰਾਣੀ ਨੇ ਇਹ ਗੱਲ ਸੁਣੀ ਤੇ ਉਸਨੂੰ ਜਾ ਦੱਸੀ
੪੨ ਮੈਨੂੰ ਰਾਜੇ ਨੇ ਇਹ ਗੱਲ ਕਹੀ ਹੈ ।
੪੩ ਕਿ ਜੇ ਤੂੰ ਪਹਿਲਾਂ ਮੌਲਵੀ ਨੂੰ ਮਾਰ ਦੇਵੇਂ ।
੪੪ ਉਸ ਉਪਰੰਤ ਮੈਨੂੰ ਮਿਲ ਸਕਦੀ ਹੈਂ ॥੫॥
੪੫ ਉਸ ਇਸਤਰੀ ਨੇ ਇਹ ਗੱਲ ਸੁਣਕੇ ਆਪਣੇ ਦਿਲ ਵਿਚ ਹੀ ਰੱਖੀ ।
੪੬ ਹੋਰ ਕਿਸੇ ਇਸਤਰੀ ਪਾਸ ਨਾ ਕਹੀ ।
੪੭ ਰਾਤ ਵੇਲੇ ਜਦੋਂ ਮੌਲਵੀ ਆਇਆ।

---

ਹੋਇਆ । ਗਿਆਨ ਤਾਂ ਅਸੀਂ ਗੱਲਾਂ ਨਾਲ ਹੀ ਬਹੁਤ ਕਰ ਲੈਂਦੇ ਹਾਂ । ਫਿਰ ਅਸਾਂ ਬਾਣੀ ਆਪ ਪੜ੍ਹਕੇ ਕੀ ਸਿੱਖਣਾ ਹੋਇਆ ? ਲਾਹਣਤ ਹੈ ਸਾਡੀ ਗੁਰਸਿੱਖੀ ਨੂੰ, ਜਦ ਅਸੀਂ ਆਪਣੇ ਗੁਰੂ ਦੀ ਬਾਣੀ ਪੜ੍ਹਕੇ ਉਸ ਵਿਚ ਲੁਕੇ ਪਏ ਹੀਰੇ, ਮੋਤੀ, ਅਤੇ ਲਾਲ ਆਪ ਵੇਖਣਾ ਵੀ ਨਹੀਂ ਚਾਹੁੰਦੇ । ਗੁਰਬਾਣੀ ਤੋਂ ਕੋਈ ਸਿੱਖਿਆ ਵੀ ਨਹੀਂ ਲੈਣਾ ਚਹੁੰਦੇ ਸਾਡੇ ਨਾਲੋਂ ਹਜਾਰ ਦਰਜਾ ਉਤਮ ਸੀ ਰਣ ਖੰਭ ਕਲਾ ਤੇ ਸਾਡੇ ਨਾਲੋ ਚੰਗੇ ਹਨ ਜੋ ਭੰਗ ਪੀ ਕੇ ਕੋਈ ਨੇਕ ਕੰਮ ਕਰਦੇ ਹਨ । ਜਦ ਕਿ ਅਸੀਂ ਪੱਥਰ ਪੂਜਾ ਤੋਂ ਵੀ ਗਿਰ ਰਹੇ ਹਾਂ ।

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥੬॥
(ਅੰਗ ੧੩੭੮)

ਬਾਬਾ ਫਰੀਦ ਜੀ ਦਾ ਬਚਨ ਹੈ ਕਿ ਐ ਇਨਸਾਨ ਜੇ ਤੈਨੂੰ ਰੱਬ ਨੇ ਅਕਲ ਦਿੱਤੀ ਹੈ ਤਾਂ ਤੂੰ ਕੁਝ ਹੋਸ਼ ਕਰ ਕਾਲੇ ਕੰਮ ਨਾ ਕਰ । ਆਪਣੇ ਦਿਲ ਵਿਚ ਝਾਤੀ ਮਾਰ ਕੇ ਵੇਖ ਕਿ ਮੈਂ ਕਾਲੇ ਕੰਮ ਤਾਂ ਨਹੀਂ ਕਰ ਰਿਹਾ । ਯਾਦ ਰੱਖ ਜਦੋਂ ਰੱਬ ਦੀ ਦਰਗਾਹ ਵਿਚ ਜਾਣਾ ਹੈ ਉਦੋਂ ਇਹਨਾਂ ਚਿੱਟੇ-ਕਾਲੇ ਕੀਤੇ ਕਰਮਾਂ ਨੇ ਹੀ ਆਪਣਾ ਕੰਮ ਕਰਨਾ ਹੈ । ਬਾਬਾ ਜੀ ਦਾ ਬਚਨ ਹੈ :-

ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥
(ਅੰਗ ੧੩੮੩)

ਹਰ ਇਕ ਧਰਮ ਤੇ ਹਰ ਇਕ ਮਜ਼ਹਬ ਹਰ ਇਕ ਧਾਰਮਿਕ ਗਰੰਥ ਇਹ ਉਪਦੇਸ਼ ਦਿੰਦਾ ਹੈ ਕਿ ਸ਼ੁਭ ਤੇ ਚੰਗੇ ਕਰਮ ਹੀ ਕਰੋ ਬੁਰੇ ਕਰਮਾਂ ਦੇ ਨਤੀਜੇ ਬੁਰੇ ਹੁੰਦੇ ਹਨ । ਜੋ ਵੀ ਬਿ-ਵਰਜਤ ਕੰਮ ਹੁੰਦੇ ਹਨ ਉਹਨਾਂ ਨੂੰ ਬੁਰਾ ਕਿਹਾ ਜਾਂਦਾ ਹੈ । ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਕਰਕੇ ਆਪੋ ਆਪਣੇ ਅਕੀਦੇ ਅਨੁਸਾਰ ਨਿਤਨੇਮ ਤੇ ਨਾਮ ਸਿਮਰਨ ਪਵਿੱਤਰ ਕਰਮ ਹੈ । ਦਸਾਂ ਨੌਹਾਂ ਦੀ ਕਿਰਤ ਜਾਂ ਵਪਾਰ ਕਰਨਾ, ਸਤਿਸੰਗ ਕਰਨਾ, ਗਰੀਬ ਤੇ ਲੋੜਵੰਦ ਦੀ ਮੱਦਦ ਕਰਨਾ, ਦੁਖੀ ਤੇ ਦਯਾ ਕਰਨਾ ਭਲੇ ਕੰਮ ਹਨ । ਮਾਤਾ ਪਿਤਾ ਬਜ਼ੁਰਗਾਂ ਦੀ ਸੇਵਾ ਤੇ ਪ੍ਰਵਾਰ ਅਥਵਾ ਬੱਚਿਆਂ ਦੀ ਪ੍ਰਵਰਿਸ ਕਰਨਾ ਹਰ

ਘਾਯੋ ॥੬॥ [੧]ਤਾ ਕੋ ਕਾਟਿ ਮੂੰਡ ਕਰਿ ਲਿਯੋ ॥ [੨]ਲੈ ਰਾਜਾ ਕੇ ਹਾਜਿਰ ਕਿਯੋ ॥ [੩]ਤਵ ਨਿਮਿਤ, ਕਾਜੀ ਮੈ ਘਾਯੋ ॥ [੪]ਅਬ ਮੁਹਿ ਸੰਗ ਕਰੋ ਮਨ ਭਾਯੋ ॥੭॥ [੫]ਜਬ ਸਿਰ ਨਿਰਖਿ ਨ੍ਰਿਪਤਿ ਤਿਹੱ ਲਯੋ ॥ [੬]ਮਨ ਕੇ ਬਿਖੈ ਅਧਿਕ ਡਰ ਪਯੋ ॥ [੭]ਪਤਿ ਮਾਰਤ ਜਿਹੱ ਲਗੀ ਨ ਬਾਰਾ ॥ [੮]ਕਾ ਉਪਪਤਿ ਤਿਹੱ ਅਗ੍ਰ ਬਿਚਾਰਾ ॥੮॥ [੯]ਧਿਕ ਧਿਕ ਬਚ ਤਿਹੱ ਤ੍ਰਿਯਹਿ ਉਚਾਰਾ ॥ [੧੦]ਭੋਗ ਕਰਬ ਮੈਂ ਤਜਾ ਤਿਹਾਰਾ ॥ [੧੧]ਤ੍ਰਿਯ ਪਾਪਨਿ, ਤੈਂ ਭਰਤਾ ਘਾਯੋ ॥ [੧੨]ਤਾ ਤੇ ਮੁਹਿ ਅਧਿਕ ਡਰ ਆਯੋ ॥੯॥ [੧੩]ਅਬ ਤੈਂ ਜਾਹਿ ਪਾਪਨੀ ਤਹੀ ॥ [੧੪]ਨਿਜ ਕਰ ਨਾਥ ਸੰਘਾਰਾ ਜਹੀ ॥ [੧੫]ਅਬ ਤੇਰੋ ਸਭ ਹੀ ਧ੍ਰਿਗ ਸਾਜਾ ॥ [੧੬]ਅਬ ਹੀਂ ਲਗਿ ਜੀਵਤ ਨਿਰਲਾਜਾ ॥੧੦॥ [੧੭]ਦੋਹਰਾ ॥ ਹਿਤ ਮੇਰੇ ਜਿਨ ਪਤਿ ਹਨਾ ਕੀਨਾ ਬਡਾ ਕੁਕਾਜ ॥ [੧੮]ਜਮਧਰ ਮਾਰਿ ਨ ਮਰਤ ਹੈਂ ਅਬ ਲੌ ਜਿਯਤ ਨਿਲਾਜ ॥੧੧॥ [੧੯]ਚੌਪਈ ॥ ਸੁਨਤ ਬਚਨ ਏ, ਨਾਰਿ ਰਿਸਾਈ ॥ [੨੦]ਲਜਿਤ ਭਈ ਘਰ ਕੋ ਫਿਰਿ ਆਈ ॥ [੨੧]ਪਤਿ ਕੋ ਮੂੰਡ ਤਿਸੀ ਘਰ ਡਾਰਾ ॥ [੨੨]ਆਇ ਧਾਮ ਇਸ ਭਾਂਤਿ ਪੁਕਾਰਾ ॥੧੨॥ [੨੩]ਪ੍ਰਾਤ ਭਏ ਸਭ ਲੋਗ ਬੁਲਾਏ ॥ [੨੪]ਸਭਹਿੰਨ ਕਾਜੀ ਮ੍ਰਿਤਕ ਦਿਖਾਏ ॥ [੨੫]ਸ੍ਰੋਨਤ ਧਾਰ ਪਰਤ ਜਿਤ ਗਈ ॥ [੨੬]ਸੋ ਮਗੁ ਹ੍ਵੈ ਕਰਿ ਖੋਜਤ ਭਈ ॥੧੩॥ [੨੭]ਜਹੱ ਜਹੱ ਜਾਇ ਸ੍ਰੋਨ ਕੀ ਧਾਰਾ ॥ [੨੮]ਤਿਹੱ ਹੇਰਤ ਜਨ ਚਲੇ ਅਪਾਰਾ ॥ [੨੯]ਤਹੱ ਸਭਹੂੰ ਲੈ ਠਾਢੋ ਕੀਨਾ ॥ [੩੦]ਜਹੱ ਨਿਜੁ ਹਾਥ ਡਾਰਿ ਸਿਰ ਦੀਨਾ ॥੧੪॥ [੩੧]ਮੂੰਡ ਕਟਯੋ ਸਭਹਿਨ ਲਖਿ ਪਾਯੋ ॥ [੩੨]ਇਹ ਕਾਜੀ ਯਾਹੀ ਨ੍ਰਿਪ ਘਾਯੋ ॥ [੩੩]ਤਾ ਕਹ ਬਾਂਧਿ ਲੈ ਗਏ ਤਹਾਂ ॥ [੩੪]ਜਹਾਂਗੀਰ ਬੈਠਾ ਥੋ ਜਹਾਂ ॥੧੫॥ [੩੫]ਸਭ ਬ੍ਰਿਤਾਂਤ ਕਹਿ ਪ੍ਰਥਮ ਸੁਨਾਯੋ ॥ [੩੬]ਇਹ ਕਾਜੀ, ਰਾਜੈ ਇਨ ਘਾਯੋ ॥ [੩੭]ਹਜਰਤਿ ਬਾਂਧਿ ਤ੍ਰਿਯਹਿ ਕਹੱ ਦੀਨਾ ॥ [੩੮]ਭੇਦ ਕਛੂ ਜਿਯ ਮਾਂਝ ਨ ਚੀਨਾ ॥੧੬॥ [੩੯]ਮਾਰਨ ਕੌ ਲੈ ਤਾਹਿ ਸਿਧਾਈ ॥ [੪੦]ਆਂਖਿਨ ਹੀ ਮਹਿ ਨ੍ਰਿਪਹਿ ਜਤਾਈ ॥ [੪੧]ਮੁਰ ਜਿਯ ਰਾਖੁ ਕਹੈ ਸੌ ਕਰਿ ਹੌਂ ॥ [੪੨]ਲੈ ਘਟ ਸੀਸ ਪਾਨਿ ਕੌ ਭਰਿ ਹੌਂ ॥੧੭॥ [੪੩]ਤਬ ਸੁੰਦਰ ਇਹ ਭਾਂਤਿ ਬਿਚਾਰੋ ॥ [੪੪]ਅਬ ਮਾਨਾ ਨ੍ਰਿਪ ਕਹਾ ਹਮਾਰੋ ॥ [੪੫]ਤਾ ਕੌ ਛਾਡਿ ਹਾਥ ਤੇ ਦੀਨਾ ॥ [੪੬]ਖੂਨ ਬਖਸਯੋ ਮੈ ਇਹੱ ਕੀਨਾ ॥੧੮॥ [੪੭]ਪ੍ਰਥਮਹਿ ਛਾਡਿ ਮਿੱਤ੍ਰ ਕਹੱ ਦੀਨਾ ॥ [੪੮]ਪੁਨ ਇਹ ਭਾਂਤਿ ਉਚਾਰਨ ਕੀਨਾ ॥ [੪੯]ਅਬ ਮੈ ਸੈਰ ਮਕਾ ਕੇ ਜੈ ਹੌਂ ॥ [੫੦]ਮਰੀ ਤ ਗਈ ਜਿਯਤ ਫਿਰਿ ਐ ਹੌਂ ॥੧੯॥ [੫੧]ਲੋਗਨ ਸੈਰ ਭਵਾਰੋ ਦਿਯੋ ॥ [੫੨]ਆਪੁ ਪੈਂਡ ਤਿਹੱ ਗ੍ਰਿਹ ਕੌ ਲਿਯੋ ॥ [੫੩]ਤਾਹਿ ਨਿਰਖਿ ਰਾਜਾ ਡਰਪਾਨਾ ॥ [੫੪]ਕਾਮ

---

ਇਕ ਦਾ ਫਰਜ ਹੈ। ਪਰ ਪ੍ਰਭੂ ਦੀ ਬਖਸ਼ਿਸ਼ ਉਤੇ ਆਪਣੀ ਹਉਮੈਂ ਜਤਾਉਣੀ, ਧਨ ਦੌਲਤ ਅਤੇ ਰਾਜ ਭਾਗ ਪ੍ਰਾਪਤ ਕਰਕੇ ਹੰਕਾਰ ਅਤੇ ਬਦ ਅਮਲ ਕਰਨੇ ਗੁਨਾਹ ਹਨ। ਰੂਪ ਅਤੇ ਜਵਾਨੀ ਨੂੰ ਪਾ ਕੇ ਵਿਕਾਰ ਅਤੇ ਵਿਭਚਾਰ ਕਰਨੇ ਗੁਨਾਹ ਹਨ। ਇਹ ਇਨਸਾਨੀ ਫਿਤਰਤ ਹੈ ਕਿ ਉਧਰ ਸੂਰਜ ਚੜ੍ਹ ਰਿਹਾ ਇਧਰ ਇਨ-ਸਾਨ ਮਾਇਆ ਦੇ ਵਿਸਥਾਰ ਲਈ ਜਾਲ ਸੰਭਾਲਦਾ ਹੈ। ਇਸ ਜ਼ਹਿਰੀ ਮਾਇਆ ਦੇ ਵਾਸਤੇ ਅਨੇਕਾਂ ਪਾਪ ਕਰਦਾ ਹੈ। ਇਸ ਤਨ ਰੂਪੀ ਧਰਤੀ ਨੂੰ ਇਸਨੇ ਕੱਲਰੀ ਜ਼ਮੀਨ ਦਾ ਰੂਪ ਬਣਾ ਦਿਤਾ ਹੈ। ਜਿਸ ਵਿਚ ਕੋਈ ਚੰਗੀ ਵਸਤੂ ਪੈਦਾ ਨਹੀਂ ਹੋ ਸਕਦੀ। ਕੂੜ ਹੀ ਕੂੜ ਇਕੱਠਾ ਕਰੀ ਜਾਂਦੇ ਹਨ। ਨਿਗੁਰੇ ਪੁਰਸ਼ ਅਤੇ ਇਸਤਰੀਆਂ ਤ੍ਰਿਸ਼ਨਾ ਦੀ ਅਗਨ ਵਿਚ ਸੜ ਰਹੇ ਹਨ। ਪਰ ਉਹ ਇਹਨਾਂ ਤੋਂ ਵੀ ਮੋਏ ਹੋਇ ਹਨ ਜੋ ਇਹਨਾਂ ਤ੍ਰਿਸ਼ਨਾਲੂ ਇਸਤਰੀ ਪੁਰਸ਼ਾਂ ਦੇ ਝੂਠ ਅਤੇ ਧੋਖੇ ਫਰੇਬ 'ਤੇ ਵਿਸਕੇ ਆਪਾ ਲੁਟਾਈ ਜਾਂਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੇ ਸਿੱਖਾਂ ਨੂੰ ਚੜ੍ਹ ਦੀ ਕਲਾ ਦਾ ਉਪਦੇਸ਼ ਦਿੱਤਾ ਅਤੇ ਹਰ ਪੱਖ ਤੋਂ ਜਾਣੂ ਕਰਵਾ-ਇਆ। ਪਰ ਅੱਜਕਲ ਦੁਨੀਆਂ ਵਿਚ ਪੈਰ ਪੈਰ 'ਤੇ ਧੋਖਾ ਹੋ ਰਿਹਾ ਹੈ। ਪੈਰ ਪੈਰ 'ਤੇ ਠੱਗੀ ਹੋ ਰਹੀ ਹੈ। ਹਰ ਵਿਅਕਤੀ ਦੂਸਰੇ ਨੂੰ ਠੱਗਣ ਦੀ ਤਾਕ ਵਿਚ ਹੈ। ਇਹਨਾਂ ਚੋਂ ਅਨੇਕਾਂ ਉਧਾਹਰਨਾਂ

.....ਕ੍ਰਿਪਾਨ ਖਿੱਚ ਕੇ ਸੁਤੇ ਪਏ ਨੂੰ ਮਾਰ ਦਿੱਤਾ।
੧ ਗਲਾ ਕੱਟ ਕੇ ਸਿਰ ਹੱਥਾਂ ਵਿਚ ਲੈ ਲਿਆ।
੨ ਲਿਜਾ ਕੇ ਰਾਜੇ ਦੇ ਸਾਹਮਣੇ ਰੱਖ ਦਿੱਤਾ, ਤੇ ਕਿਹਾ ਕਿ
੩ ਆਹ ਲੈ ਤੇਰੇ ਵਾਸਤੇ ਮੈਂ ਕਾਜੀ ਨੂੰ ਮਾਰ ਦਿੱਤਾ ਹੈ।
੪ ਹੁਣ ਮੇਰੇ ਨਾਲ ਮਨ ਭੌਂਦੀਆ ਗੱਲਾਂ ਕਰ ॥੭॥
੫ ਜਿਸ ਵੇਲੇ ਰਾਜੇ ਨੇ ਸਿਰ ਵੇਖਿਆ।
੬ ਉਹ ਆਪਣੇ ਮਨ ਦੇ ਵਿਚ ਬਹੁਤ ਡਰਿਆ।
੭ ਜਿਸਨੇ ਪਤੀ ਨੂੰ ਮਾਰਦਿਆਂ ਦੇਰ ਨਹੀਂ ਕੀਤੀ।
੮ ਤਾਂ ਦੂਜਾ ਪਤੀ ਵਿਚਾਰਾ ਉਸ ਅੱਗੇ ਕੀ ਚੀਜ ਹੈ?॥੮॥
੯ ਉਸਨੇ ਉਸ ਇਸਤਰੀ ਨੂੰ ਧ੍ਰਿਕਾਰਿਆ ਤੇ ਕਿਹਾ ਕਿ
੧੦ ਮੈਂ ਤੇਰੇ ਨਾਲ ਮੇਲ ਕਰਨ ਦੀ ਵਿਚਾਰ ਛੱਡੀ।
੧੧ ਐ ਪਾਪਣ ਇਸਤਰੀ ਤੂੰ ਆਪਣਾ ਪਤੀ ਹੀ ਮਾਰ ਦਿੱਤਾ
੧੨ ਇਸ ਲਈ ਮੈਨੂੰ ਤੇਥੋਂ ਬਹੁਤ ਡਰ ਆਇਆ ਹੈ ॥੯॥
੧੩ ਐ ਪਾਪਣ ਹੁਣ ਤੂੰ ਉਥੇ ਹੀ ਮੁੜ ਜਾਹ।
੧੪ ਜਿੱਥੇ ਤੂੰ ਆਪਣੇ ਹੱਥਾਂ ਨਾਲ ਆਪਣਾ ਪਤੀ ਕਤਲ ਕੀਤਾ ਹੈ।
੧੫ ਹੁਣ ਤੇਰਾ ਸਾਰਾ ਹੀ ਸਾਜ ਲਾਹਣਤ ਯੋਗ ਹੈ।
੧੬ ਐ ਨਿਰਲੱਜ ਤੂੰ ਹੁਣ ਤੱਕ ਜਿਉਂਦੀ ਫਿਰਦੀ ਹੈਂ?।੧੦।
੧੭ ਦੋਹਰਾ ॥ ਮੇਰੇ ਹਿੱਤ ਕਰਕੇ ਜਿਸਨੇ ਪਤੀ ਮਾਰ ਦਿੱਤਾ ਇਹ ਤਾਂ ਬਹੁਤ ਬੁਰਾ ਕੰਮ ਕੀਤਾ ਹੈ।
੧੮ ਐ ਬੇਸ਼ਰਮ ਤੂੰ ਕਟਾਰੀ ਮਾਰਕੇ ਮਰ ਨਹੀਂ ਜਾਂਦੀ, ਅਜੇ ਜਿਉਂਦੀ ਕਿਉਂ ਫਿਰਦੀ ਹੈਂ ? ॥੧੧॥
੧੯ ਇਹ ਗੱਲਾਂ ਸੁਣਕੇ ਉਹ ਇਸਤਰੀ ਕ੍ਰੋਧ ਵਿਚ ਆ ਗਈ
੨੦ ਬੇਸ਼ਰਮ ਹੋ ਕੇ ਘਰ ਨੂੰ ਮੁੜ ਕੇ ਆ ਗਈ।
੨੧ ਆਪਣੇ ਪਤੀ ਦਾ ਸਿਰ ਉਥੇ ਹੀ ਛਡ ਆਈ।
੨੨ ਘਰ ਆ ਕੇ ਇਸ ਤਰ੍ਹਾਂ ਰੌਲਾ ਪਾ ਦਿੱਤਾ ॥੧੨॥
੨੩ ਸਵੇਰ ਸਾਰ ਰੌਲਾ ਪਾ ਕੇ ਲੋਕ ਇਕੱਠੇ ਕਰ ਲਏ
੨੪ ਤੇ ਸਾਰਿਆਂ ਨੂੰ ਮੌਲਵੀ ਮਰਿਆ ਦਿਖਾ ਦਿੱਤਾ।
੨੫ ਜਿੱਧਰ ਨੂੰ ਸਿਰ ਵਿਚੋਂ ਚੋ ਕੇ ਖੂਨ ਦੀ ਧਾਰ ਗਈ ਸੀ
੨੬ ਉਸੇ ਰਾਹ ਲੋਕਾਂ ਨੂੰ ਨਾਲ ਲੈ ਕੇ ਤੁਰ ਪਈ ॥੧੩॥
੨੭ ਜਿਧਰ ਨੂੰ ਲਹੂ ਦੀ ਧਾਰ ਗਈ, ਉਸਦੇ ਨਾਲ
੨੮ ਉਸੇ ਪਾਸੇ ਨੂੰ ਬਹੁਤ ਸਾਰੇ ਲੋਕ ਤੁਰ ਪਏ।
੨੯ ਸਾਰਿਆਂ ਨੂੰ ਲਿਜਾਕੇ ਉਥੇ ਜਾ ਖੜਾ ਕੀਤਾ।
੩੦ ਜਿੱਥੇ ਆਪਣੇ ਹੱਥਾਂ ਨਾਲ ਸਿਰ ਸੁੱਟਕੇ ਆਈ ਸੀ।੧੪।
੩੧ ਸਿਰ ਵੱਢਿਆ ਹੋਇਆ ਸਾਰਿਆਂ ਨੇ ਵੇਖ ਲਿਆ।
੩੨ ਸਾਰਿਆਂ ਨੇ ਇਹ ਮੰਨ ਲਿਆ ਕਿ ਠੀਕ ਕਾਜੀ ਨੂੰ ਇਸ ਰਾਜੇ ਨੇ ਹੀ ਕਤਲ ਕੀਤਾ ਹੈ।
੩੩ ਲੋਕਾਂ ਦੀ ਪਰ੍ਹਾ ਇਕੱਠੀ ਹੋਈ ਸੀ ਰਾਜੇ ਨੂੰ ਬੰਨ੍ਹ ਲਿਆ ਤਾਂ ਉਥੇ ਲੈ ਗਏ।
੩੪ ਜਿੱਥੇ ਜਹਾਂਗੀਰ ਬਾਦਸ਼ਾਹ ਤਖਤ ਤੇ ਬੈਠਾ ਸੀ ॥੧੫॥
੩੫ ਸਾਰੀ ਗੱਲ ਲੋਕਾਂ ਨੇ ਜਾ ਕੇ ਹਜਰਤ ਨੂੰ ਦੱਸੀ।
੩੬ ਤੇ ਕਿਹਾ ਕਿ ਮੌਲਵੀ ਇਸ ਰਾਜੇ ਨੇ ਮਾਰਿਆ ਹੈ।
੩੭ ਜਹਾਂਗੀਰ ਨੇ ਉਸ ਰਾਜੇ ਨੂੰ ਬੰਨ ਕੇ ਉਸ ਇਸਤਰੀ ਦੇ ਹਵਾਲੇ ਕਰ ਦਿੱਤਾ, ਤੇ ਕਿਹਾ ਕਿ ਤੂੰ ਜੋ ਮਰਜੀ ਇਸ ਨੂੰ ਸਜਾ ਦੇਹ।
੩੮ ਦਿਲ ਵਿਚ ਇਸ ਦੇ ਕਾਰਨ ਬਦਲੇ ਕੁਝ ਨਾ ਸੋਚਿਆ ਬਾਦਸ਼ਾਹ ਨੇ ਆਪਣੇ ਦਿਮਾਗ ਤੋਂ ਕੰਮ ਨਾ ਲਿਆ।੧੩।
੩੯ ਉਸਨੂੰ ਮਾਰਨ ਵਾਸਤੇ ਲੈ ਕੇ ਤੁਰ ਪਈ।
੪੦ ਨੇਤਰਾਂ ਨਾਲ ਸੈਨਤ ਮਾਰਕੇ ਕਿਹਾ ਕਿ ਜੇ ਬਚਣਾ ਹੈ ਤਾਂ ਮੇਰੀ ਗੱਲ ਮੰਨ ਲੈ।
੪੧ ਫਿਰ ਜੋ ਤੂੰ ਕਹੇਂਗਾ ਮੈਂ ਉਹੀ ਕੰਮ ਕਰਾਂਗੀ।
੪੨ ਸਿਰ 'ਤੇ ਘੜਾ ਲੈ ਕੇ ਤੇਰਾ ਪਾਣੀ ਭਰਾਂਗੀ ॥੧੭॥
੪੩ ਤਾਂ ਉਸ ਰਾਜੇ ਨੇ ਇਸ ਤਰਾਂ ਵਿਚਾਰ ਕੀਤੀ।
੪੪ ਮੈਂ ਤੇਰੀ ਗੱਲ ਮੰਨ ਲਈ ਹੈ(ਮਰਦਾ ਕੀ ਨਹੀਂ ਕਰਦਾ)
੪੫ ਉਸੇ ਵੇਲੇ ਉਸਨੂੰ ਛੱਡ ਦਿੱਤਾ ਤੇ ਕਹਿ ਦਿੱਤਾ।
੪੬ ਕਿ ਮੈਂ ਇਹ ਖੂਨ ਕੀਤਾ ਇਸਨੂੰ ਬਖਸ਼ ਦਿੱਤਾ ॥੧੮॥
੪੭ ਤੇ ਆਪਣੇ ਮਿੱਤਰ ਉਸ ਰਾਜੇ ਨੂੰ ਪਹਿਲਾਂ ਛੱਡ ਦਿਤਾ।
੪੮ ਮੁੜਕੇ ਇਸ ਤਰਾਂ ਕਿਹਾ।
੪੯ ਕਿ ਹੁਣ ਮੈਂ ਮੱਕੇ ਦੀ ਯਾਤਰਾ ਨੂੰ ਜਾਵਾਂਗੀ।
੫੦ ਜੇ ਮਰ ਗਈ ਤਾਂ ਸਰ ਗਿਆ, ਜੇ ਜਿਉਂਦੀ ਰਹੀ ਤਾਂ ਮੁੜ ਕੇ ਆ ਜਾਵਾਂਗੀ ॥੧੯॥
੫੧ ਲੋਕਾਂ ਨੂੰ ਮੱਕੇ ਦੇ ਹੱਜ ਦਾ ਬਹਾਨਾ ਲਾ ਦਿੱਤਾ।
੫੨ ਆਪ ਉਸ ਰਾਜੇ ਦੇ ਘਰ ਦੇ ਰਾਹ ਪੈ ਗਈ।
੫੩ ਉਸ ਨੂੰ ਦੇਖ ਕੇ ਰਾਜਾ ਡਰ ਗਿਆ।

---

☛ ਜੋ ਸਾਡੇ ਨਾਲ ਕਦੇ ਵੀ ਵਾਪਰ ਸਕਦੀਆਂ ਹਨ। ਉਹਨਾਂ ਤੋਂ ਬਚਣ ਲਈ ਇਹ ਰੀਲ ਪਾਠਕਾਂ ਨੂੰ ਵਿਖਾ ਰਹੇ ਹਨ ਤਾਂ ਕੇ ਸਾਵਧਾਨੀ ਨਾਲ ਜੀਵਿਆ ਜਾਵੇ। ਕਹਿੰਦੇ ਹਨ ਕਾਂ ਨੂੰ ਕਾਂ ਦੀ ਮਾਂ ਨੇ ਮੱਤ ਦਿੰਦਿਆਂ ਕਿਹਾ ਸੀ ਕਿ ਪੁੱਤ ਜਦੋਂ ਕੋਈ ਨੀਂਵਾਂ ਹੋ ਕੇ ਇੱਟ ਵੱਟਾ, ਰੋੜੀ ਚੁੱਕੇ ਤੂੰ ਉਸ ਤੋਂ ਹਰ ਵੇਲੇ ਸਾਵਧਾਨ ਰਹਿਣਾ ਹੈ। ਭਾਵ ਪਹਿਲਾਂ ਹੀ ਦੌੜ ਜਾਣਾ ਹੈ। ਤਾਂ ਅੱਗੋਂ ਕਾਂ ਨੇ ਉਤਰ ਦਿੱਤਾ ਕਿ ਮਾਂ ਜੇ ਕੋਈ ਪਹਿਲਾਂ ਹੀ ਢੀਮ ਹੱਥ ਵਿਚ ਲੈ ਕੇ ਚਾਦਰ ਦੀ ਬੁੱਕਲ ਵਿਚੋਂ ਹੀ ਕੱਢ ਮਾਰੇ ਤਾਂ ਮਾਤਾ ਨੇ ਕਿਹਾ ਸੀ ਕਿ ਹੁਣ ਤੂੰ ਮੇਰੇ ਨਾਲੋਂ ਵੀ ਚਲਾਕ ਹੋ ਗਿਆ ਹੈਂ। ਹੁਣ ਤੂੰ ਕਿਸੇ ਤੋਂ ਮਾਰ ਨਹੀਂ ਖਾਵੇਂਗਾ। ਇਹੋ ਕਾਰਨ ਹੈ ਸ੍ਰੀ ਦਸਮੇਸ਼ ਜੀ ਦਾ ਚਰਿਤਰੋ ਪਖਯਾਨੇ ਲਿਖਣ ਦਾ ਕਿ ਕਿਸੇ ਦੀਆਂ ਚੋਪੜੀਆਂ ਗੱਲਾਂ ਸੁਣ ਕੇ ਉਸਦੇ ਘੇਰੇ ਵਿਚ ਨਹੀਂ ਆਉਣਾ ਚਾਹੀਦਾ। ਆਹ ਹੁਣ ੩੨ ਲੱਛਣਾਂ ਵਾਲੀ ਇਸਤਰੀ ਦੀ ਵਾਰਤਾ ਤੋਂ ਅੱਗੇ ਕਈ ਕੁਲੱਛਣੀਆਂ ਦੇ ਕਾਰਨਾਮੇ ਦਿਖਾਕੇ ਦੱਸਦੇ ਹਨ ਕਿ ਮੂਰਖ ਤੇ ਭੋਂਦੂ ਲੋਕ ਕਿਵੇਂ ਇਹੋ ਜਿਹੀਆਂ ਇਸਤਰੀਆਂ ਦੇ ਕਾਲੇ ਲੇਖਾਂ ਦੇ ਪਰਦੇ ਵਿਚ ਪਖੰਡ ਅਤੇ ਫਰੇਬ ਤੋਂ ਮਾਰ ਖਾ ਕੇ ਕਿਵੇਂ ਸਿਰ ਮੁਨਾ ਬੈਠਦੇ ਹਨ। ਜਦੋਂ ਕਿਸੇ ਇਸਤਰੀ ਪੁਰਸ਼ ਨੂੰ ਭੂਮੀ, ਗੀਤ, ਨਾਚ, ਰੂਪ (ਜੋਬਨ) ਸ਼ਰਾਬ ਦੀ ਮਸਤੀ, ਸੇਜ, ਮਹੱਲਾਂ ਅਤੇ ਸ਼ਿੰਗਾਰ ਆਦਿ ਇਸ ਤੇ ਹਾਵੀ ਹੋ ਜਾਂਦੇ ਹਨ। ਫਿਰ ਇਸਨੂੰ ਪੁੰਨ, ਪਾਪ, ਜਾਂ ਬੁਰਾ ਭਲਾ ਕੁਝ ਵੀ ਨਹੀਂ ਦਿਸਦਾ। ਜੋ ਵੀ ਕਰਨਾ ਪਵੇ ਇਹਨਾਂ ਦੂਤਾਂ ਦੇ ਵੱਸ ਹੋਇਆ ਜੀਵ ਕਰ ਗੁਜਰਦਾ ਹੈ। ਗੁਰਦੇਵ ਜੀ ਦਾ ਬਚਨ ਹੈ :-

ਬਿਆਪਤ ਹਸਤਿ ਘੋੜੇ ਅਰੁ ਬਸਤਾ ॥
ਬਿਆਪਤ ਰੂਪ ਜੋਬਨ ਮਦ ਮਸਤਾ ॥੨॥
ਬਿਆਪਤ ਭੂਮਿ ਰੰਗ ਅਰੁ ਰੰਗਾ ॥
ਬਿਆਪਤ ਗੀਤ ਨਾਦ ਸੁਣਿ ਸੰਗਾ ॥
ਬਿਆਪਤ ਸੇਜ ਮਹਲ ਸੀਗਾਰ ॥
ਪੰਚ ਦੂਤ ਬਿਆਪਤ ਅੰਧਿਆਰ ॥੩॥ (ਅੰਗ ੧੮੨)

ਇਹੋ ਜਿਹੇ ਇਸਤਰੀ ਪੁਰਸ਼ਾਂ ਨੂੰ ਗੁਰੂ ਦੀ ਬਾਣੀ ਅੰਧੇ ਗਰਦਾਨਦੀ ਹੈ। ਜਿਸ ਨੂੰ ਸਮਝਣ ਦੇ ਲਈ ਸਾਨੂੰ ਗੁਰੇਜ ਨਹੀਂ ਕਰਨਾ ਚਾਹੀਦਾ। ਕਿਸੇ ਵਿਦਵਾਨ ਪੁਰਸ਼ ਦੀ ਰਾਏ ਸਾਨੂੰ ਸਹਾਇਕ ਹੋ ਸਕਦੀ ਹੈ।

ਅਗਸਤ ੧੯੬੨ ਪਰਚਾ ਗੁਰਮਤਿ ਪ੍ਰਕਾਸ਼ ਪੰਨਾ ੪੯ ☛

ਭੋਗ ਤਿਹ ਸੰਗ ਕਮਾਨਾ ॥੨੦॥ [੧]ਲੋਗ ਕਹੈਂ ਮਕਾ ਕਹੱ ਗਈ ॥ [੨]ਹੁਆਂ ਕੀ ਸੁਧਿ ਕਿਨਹੂੰ ਨਹਿ ਲਈ ॥ [੩]ਕਹਾ ਬਾਲ ਇਨ ਚਰਿੱਤ੍ਰ ਦਿਖਾਯੋ ॥ [੪]ਕਿਹ ਛਲ ਸੌ ਕਾਜੀ ਕਹੱ ਘਾਯੋ ॥੨੧॥ [੫]ਇਹੱ ਛਲ ਸਾਥ ਕਾਜਿਯਹਿ ਮਾਰਾ ॥ [੬]ਬਹੁਰਿ ਮਿੱਤ੍ਰ ਕਹੱ ਚਰਿਤ ਦਿਖਾਰਾ ॥ [੭]ਇਨ ਕੀ ਅਗਮ ਅਗਾਧਿ ਕਹਾਨੀ ॥ [੮]ਦਾਨਵ ਦੇਵ ਨ ਕਿਨਹੂੰ ਜਾਨੀ ॥੨੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸਤਸਠਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੬੭॥੫੨੧੫॥ਅਫਜੂੰ॥

[੯]ਚੌਪਈ ॥ ਚੰਪਾਵਤੀ ਨਗਰ ਦਿਸਿ ਦੱਛਿਨ ॥ [੧੦]ਚੰਪਤਿ ਰਾਇ ਨ੍ਰਿਪਤਿ ਸੁਭ ਲੱਛਨ ॥ [੧੧]ਚੰਪਾਵਤੀ ਧਾਮ ਤਿਹੱ ਦਾਰਾ ॥ [੧੨]ਜਾ ਸਮ ਕਹੂੰ ਨ ਰਾਜ ਦੁਲਾਰਾ ॥੧॥ [੧੩]ਚੰਪਕਲਾ ਦੁਹਿਤਾ ਤਾ ਕੇ ਗ੍ਰਿਹ ॥ [੧੪]ਰੂਪਮਾਨ ਦੁਤਿਮਾਨ ਅਧਿਕ ਵਹ ॥ [੧੫]ਜਬ ਤਿਹੱ ਅੰਗ ਮੈਨਤਾ ਭਈ ॥ [੧੬]ਲਰਿਕਾਂਪਨ ਕੀ ਸੁਧਿ ਬੁਧਿ ਗਈ ॥੨॥ [੧੭]ਹੁਤੋ ਬਾਗ ਇਕ ਤਹਾਂ ਅਪਾਰਾ ॥ [੧੮]ਜਿਹ ਸਰ ਨੰਦਨ ਕਹਾ ਬਿਚਾਰਾ ॥ [੧੯]ਤਹਾਂ ਗਈ ਵ੍ਹੁ ਕੁਅਰਿ ਮੁਦਿਤ ਮਨ ॥ [੨੦]ਲਏ ਸੁੰਦਰੀ ਸੰਗ ਕਰਿ ਅਨਗਨ ॥੩॥ [੨੧]ਤਹੱ ਨਿਰਖਾ ਇਕ ਸਾਹ ਸਰੂਪਾ ॥ [੨੨]ਸੂਰਤਿ ਸੀਰਤਿ ਮਾਂਝ ਅਨੂਪਾ ॥ [੨੩]ਰੀਝੀ ਕੁਅਰਿ ਅਟਕਿ ਗੀ ਤਬਹੀ ॥ [੨੪]ਸੁੰਦਰ ਸੁਘਰ ਨਿਹਾਰ੍ਯੋ ਜਬਹੀ ॥੪॥ [੨੫]ਸਭ ਸੁਧਿ ਭੂਲਿ ਸਦਨ ਕੀ ਗਈ ॥ [੨੬]ਆਠ ਟੂਕ ਤਿਹੱ ਊਪਰ ਭਈ ॥ [੨੭]ਗ੍ਰਿਹ ਐਬੇ ਕੀ ਬੁੱਧਿ ਨ ਆਈ ॥ [੨੮]ਤਹੀ ਉਧਰਿ ਤਿਹੱ ਸੰਗ ਸਿਧਾਈ ॥੫॥ [੨੯]ਸਹਚਰਿ ਭੇਦ ਚਰਿਤ ਇਕ ਜਾਨਾ ॥ [੩੦]ਇਹ ਬਿਧਿ ਸਾਥ ਚਰਿਤ੍ਰ ਪ੍ਰਮਾਨਾ ॥ [੩੧]ਰੋਇ ਰੋਇ ਧੁਨਿ ਊਚ ਪੁਕਾਰੈ ॥ [੩੨]ਦੈ ਦੈ ਮੂੰਡ ਧਰਨਿ ਸੌ ਮਾਰੈ ॥੬॥ [੩੩]ਚੰਪਕਲਾ ਰਾਜਾ ਕੀ ਜਾਈ ॥ [੩੪]ਰਾਛਸ ਗਹੀ ਆਨਿ ਦੁਖਦਾਈ ॥ [੩੫]ਤਾਂਹਿ ਛੁਰੈਯੈ ਜਾਨ ਨ ਦੀਜੈ ॥ [੩੬]ਬੇਗਹਿ ਬਧ ਦਾਨਵ ਕੋ ਕੀਜੈ ॥੭॥ [੩੭]ਏ ਸੁਨਿ ਬੈਨ ਲੋਗ ਸਭ ਧਾਏ ॥ [੩੮]ਕਾਢੇ ਖੜਗ ਬਾਗ ਮੈਂ ਆਏ ॥ [੩੯]ਦੈਤ ਵੈਤ ਤਿਹੱ ਕਛੂ ਨ ਨਿਹਾਰਾ ॥ [੪੦]ਚੱਕ੍ਰਿਤ ਭੇ ਜਿਯ ਮਾਂਝ ਬਿਚਾਰਾ ॥੮॥ [੪੧]ਹਰਿ ਦਾਨਵ, ਤਿਹੱ ਗਯੋ ਅਕਾਸਾ ॥ [੪੨]ਰਾਜ ਕੁਅਰਿ ਤੇ ਭਏ ਨਿਰਾਸਾ ॥ [੪੩]ਰੋਇ ਪੀਟ ਦੁਹਿਤਾ ਕਹੱ ਹਾਰੇ ॥ [੪੪]ਰਾਜਾ ਭਏ ਅਧਿਕ ਦੁਖਿਯਾਰੇ ॥੯॥ [੪੫]ਕੇਤਿਕ ਦਿਨਨ ਸਕਲ ਧਨ ਖਾਯੋ ॥ [੪੬]ਦੇਸ ਬਿਦੇਸ ਫਿਰਤ ਦੁਖ ਪਾਯੋ ॥ [੪੭]ਰਾਜ ਕੁਅਰਿ ਮਿੱਤ੍ਰਹਿ ਕੌ ਤਜ੍ਯਾਗੀ ॥ [੪੮]ਆਧੀ ਰਾਤਿ ਦੇਸ ਕੌ ਭਾਗੀ ॥੧੦॥ [੪੯]ਲਿਖਿ ਪੱਤ੍ਰੀ ਪਿਤ ਪਾਸ ਪਠਾਈ ॥ [੫੦]ਦਾਨਵ ਤੇ ਮੈਂ ਦੇਵ ਛਰਾਈ ॥ [੫੧]ਪਠੈ

☛ ਉਤੇ ਪ੍ਰਿੰਸੀਪਲ ਗੰਗਾ ਸਿੰਘ ਦਾ ਬੜਾ ਲੰਮਾਂ ਲੇਖ ਛਪਿਆ ਸੀ। ਜਿਸ ਵਿਚੋਂ ਕੁਝ ਅੰਸ਼ ਪਾਠਕਾਂ ਦੀ ਭੇਟ ਕਰਨੇ ਠੀਕ ਜਾਪਦੇ ਹਨ। 'ਜਤ-ਸਤ ਦੀ ਜਾਂਚ' ਦੇ ਸਿਰਲੇਖ ਹੇਠ ਆਪ ਲਿਖਦੇ ਹਨ ਕਿ ਪ੍ਰਮਾਰਥਕ ਚਲਨ ਲਈ ਇਕ ਹੋਰ ਵੀ ਵਧੇਰੇ ਲੋੜਵੰਦੀ ਸ਼ੈਅ ਹੈ, ਜਿਸ ਨੂੰ ਜਤ-ਸਤ ਕਿਹਾ ਜਾਂਦਾ ਹੈ। ਜਤ ਹੀਣ ਪੁਰਸ਼ ਅਤੇ ਸਤ ਹੀਣ ਇਸਤਰੀ ਜਗਤ ਪ੍ਰਸਿੱਧ ਨਿੰਦਤ ਹਨ। ਪਰ ਇਸ ਵਿਚਾਰ ਵਿਚ ਵੀ ਬਹੁਤ ਵਾਰੀ ਸੰਜਮ ਹੀਣ ਮਰਿਯਾਦਾ ਵਰਤੀ ਗਈ ਹੈ। ਜਤ ਅਤੇ ਸਤ ਤੋਂ ਮੁਰਾਦ ਇਹ ਸੀ ਜੋ ਮਨੁਖ ਇਸਤਰੀ ਆਪਣੀਆਂ-ਆਪਣੀਆਂ ਜਾਇਜ ਹੱਦਾਂ ਤੇ ਕਾਇਮ ਰਹਿਣ। ਪਰ ਕਈ ਵਾਰੀ ਹੱਦਾਂ ਮਿਟਾ ਉਸ ਜਜਬੇ ਨੂੰ ਹੀ ਮਾਰਨ ਤੇ ਜ਼ੋਰ ਦਿੱਤਾ ਗਿਆ। ਜਿਹੜਾ ਜਗਤ ਮਰਿਯਾਦਾ ਲਈ ਲੋੜ ਵੰਦ ਸੀ। ਪਰ ਹੱਦੋਂ ਲੰਘਿਆ ਹੋਇਆ ਗਿਰਾਵਟ ਦਾ ਕਾਰਨ ਸੀ। ਪਰ ਇਸ ਦੇ ਬਚਾ ਦੇ ਸਾਧਨਾਂ ਵੱਲ ਜੇ ਧਿਆਨ ਕਰੀਏ ਤਾਂ ਉਹ ਵੀ ਗ੍ਰਿਹਸਥ ਜੀਵਨ ਤੋਂ ਪ੍ਰਾਪਤ ਹੋ ਸਕਦੇ ਹਨ। ਗ੍ਰਿਹਸਥ ਤਿਆਗੀ ਮਰਦ ਤੇ ਇਸਤਰੀਆਂ ਜੋ ਵੱਖ-ਵੱਖ ਥਾਵਾਂ ਵਿਚ ਇਕ ਦੂਜੇ ਤੋਂ ਲੁਕ ਕੇ ਕਾਮ ਦੀਆਂ ਚੋਟਾਂ ਤੋਂ ਬਚਣਾ ਚਾਹੁੰਦੇ ਹਨ। ਉਹ ਇਕ ਭੁੱਲ ਵਿਚ ਪਏ ਹੋਏ ਹਨ। ਉਨ੍ਹਾਂ ਦੀ ਅਵੱਸਥਾ ਉਸ ਨਾਦਾਨ ਬਾਲਕ ਵਾਂਗ ਹੈ ਜੋ ਨਦੀ ਵਿਚ ਡੁੱਬਣ ਦੇ ਭੈ ਤੋਂ ਡਰਕੇ ਉਗਰਲੇ ਕੰਡੇ ਬੈਠਕੇ ਹੀ ਆਪਣਾ ☛

...... ਭੋਗ ਉਸ ਤੋਂ ਡਰਦੇ ਨੇ ਕਰ ਲਿਆ ॥੨੦॥
੧ ਲੋਕ ਕਹਿੰਦੇ ਹਨ ਕਿ ਮੱਕੇ ਨੂੰ ਚਲੀ ਗਈ, ਹੱਜ ਕਰਨ।
੨ ਉਥੋਂ ਸਖੀ ਦਾ ਜਾ ਕੇ ਕਿਸੇ ਨੇ ਪਤਾ ਹੀ ਨਾ ਕੀਤਾ।
੩ ਲੇਖਕ ਕਹਿੰਦਾ ਹੈ ਕਿ ਦੇਖੋ ਇਸਤਰੀ ਨੇ ਕੀ ਕੌਤਕ ਕਰ ਵਖਾਇਆ।
੪ ਕਿਸ ਧੋਖੇ ਨਾਲ ਆਪਣੇ ਪਤੀ ਕਾਜ਼ੀ ਨੂੰ ਕਤਲ ਕਰ ਦਿੱਤਾ ॥੨੧॥
੫ ਇਸ ਧੋਖੇ ਨਾਲ ਕਾਜ਼ੀ ਨੂੰ ਮਾਰ ਦਿੱਤਾ।
੬ ਫੇਰ ਆਪਣੇ ਮਿੱਤਰ ਰਾਜੇ ਨੂੰ ਹਉਆ ਦਿਖਾ ਦਿੱਤਾ।
੭ (ਵਜ਼ੀਰ ਰਾਜੇ ਚਿਤਰ ਸਿੰਘ ਨੂੰ ਕਹਿ ਰਿਹਾ ਹੈ ਕਿ) ਇਹਨਾਂ ਦੀਆਂ ਬੜੀਆਂ ਅਗਾਧ ਬੋਧ ਗੱਲਾਂ ਹੁੰਦੀਆਂ ਹਨ।
੮ ਜਿਨਾਂ ਨੂੰ ਨਾ ਕੋਈ ਦਾਨਵ ਜਾਂ ਦੇਵ ਜਾਣ ਸਕਿਆ ਹੈ ॥੨੨॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੬੭ਵੀਂ ਕਥਾ ਸਮਾਪਤ ਹੈ।੨੬੭। ॥੫੨੧੬॥ਚਲਦਾ॥

੯ ਚੌ: ॥ ਦੱਖਣ ਦਿਸ਼ਾ ਦੇ ਵਿਚ ਇਕ ਚੰਪਾਵਤੀ ਨਗਰ ਹੈ।
੧੦ ਚੰਪਤ ਰਾਇ ਉਥੇ ਚੰਗੇ ਕੰਮ ਕਰਨ ਵਾਲਾ ਰਾਜਾ ਸੀ।
੧੧ ਚੰਪਾਵਤੀ ਉਸ ਦੇ ਘਰ ਇਸਤਰੀ ਸੀ।
੧੨ ਜਿਸ ਜਿਹੀ ਕੋਈ ਰਾਜ ਪੁੱਤਰੀ ਸੁੰਦਰ ਨਹੀਂ ਸੀ ॥੧॥
੧੩ ਚੰਪ ਕਲਾ ਉਹਨਾਂ ਦੇ ਘਰ ਪੁੱਤਰੀ ਸੀ।
੧੪ ਰੂਪ ਵੱਲੋਂ ਉਸ ਨੂੰ ਦੂਜਾ ਸੂਰਜ ਮੰਨ ਲਵੋ।
੧੫ ਜਦੋਂ ਉਸ ਦੇ ਅੰਗਾਂ ਵਿਚ ਕੰਮ ਪ੍ਰਵੇਸ਼ ਕਰ ਗਿਆ।
੧੬ ਤਾਂ ਬਚਪਨ ਵਾਲੀਆਂ ਗੱਲਾਂ ਭੁੱਲ ਗਈ ॥੨॥
੧੭ ਉਥੇ ਉਹਨਾਂ ਦਾ ਇਕ ਬਹੁਤ ਵੱਡਾ ਬਾਗ ਸੀ।
੧੮ ਜਿਸਦੇ ਸਾਹਮਣੇ ਇੰਦ੍ਰ ਦਾ ਬਾਗ ਵੀ ਕਿਆ ਹੈ।
੧੯ ਉਥੇ ਗਈ ਸੀ ਉਹ ਰਾਜ ਕੁਮਾਰੀ ਮਨ ਪ੍ਰਚਾਵੇ ਲਈ।
੨੦ ਨਾਲ ਅਣਗਿਣਤ ਸਹੇਲੀਆਂ ਲੈ ਕੇ ॥੩॥
੨੧ ਉਥੇ ਜਾ ਕੇ ਉਸਨੇ ਇਕ ਸ਼ਾਹੂਕਾਰ ਬੜਾ ਸੁੰਦਰ ਸਰੂਪ ਵਾਲਾ ਦੇਖਿਆ।
੨੨ ਜਿਸਦੀ ਸੂਰਤ ਤੇ ਬੋਲ ਚਾਲ ਉਪਮਾਂ ਤੋਂ ਰਹਿਤ ਸੀ।
੨੩ ਉਸ ਨੂੰ ਵੇਖ ਕੇ ਉਹ ਰਾਜੇ ਦੀ ਪੁੱਤਰੀ ਮਤਾਸਰ ਹੋ ਕੇ ਉਸ ਤੇ ਟਿਕ ਹੀ ਗਈ, ਉਸੇ ਵੇਲੇ।
੨੪ ਜਿਸ ਵਲੇ ਸੋਹਣਾ ਤੇ ਸੁੰਦਰ ਉਸ ਨੂੰ ਵੇਖਿਆ ॥੪॥
੨੫ ਘਰ ਦਾ ਸਾਰਾ ਖਿਆਲ ਹੀ ਭੁੱਲ ਗਈ।
੨੬ ਉਸਦੇ ਉਤੇ ਅੱਠ ਟੱਟੇ ਹੋ ਕੇ ਉਸਤੇ ਮਸਤ ਹੀ ਹੋ ਗਈ।
੨੭ ਮੁੜਕੇ ਘਰ ਵਾਪਸ ਆਉਣ ਦੀ ਬੁੱਧੀ ਹੀ ਨਾ ਰਹੀ।
੨੮ ਉਧਲ ਕੇ ਉਥੋਂ ਹੀ ਉਸ ਦੇ ਨਾਲ ਚਲੀ ਗਈ ਭਾਵ ਘਰ ਤੋਂ ਨਿਕਲ ਗਈ ॥੫॥
੨੯ ਇਕ ਸੇਵਕਾ ਸਖੀ ਸੀ ਜਿਸਨੂੰ ਉਸਨੇ ਸਾਰਾ ਭੇਤ ਦੇ ਕੇ ਗੱਲ ਬਾਤ ਗਿਣ ਲਈ ਸੀ।
੩੦ ਅਤੇ ਇਸ ਤਰਾਂ ਬਹਾਨਾ ਗਿਣ ਮਿਣ ਲਿਆ।
੩੧ ਉਹ ਸੇਵਕਾ ਉੱਚੀ ਉੱਚੀ ਰੋਣ ਲੱਗ ਪਈ।
੩੨ ਨਾਲੇ ਸਿਰ ਧਰਤੀ ਨਾਲ ਮਾਰੇ ਨਾਲੇ ਕਹੇ ਕਿ ॥੬॥
੩੩ ਚੰਪ ਕਲਾ ਰਾਜੇ ਦੀ ਪੁਤਰੀ।
੩੪ ਇਕ ਬੜੇ ਭਿਆਨਕ ਦੁੱਖ ਦੇਣ ਵਾਲੇ ਦੈਂਤ ਨੇ ਚੁੱਕ ਲਈ।
੩੫ ਛੇਤੀ ਕਰੋ ਉਸ ਨੂੰ ਛਡਾਓ ਚੁੱਕ ਕੇ ਲੈ ਜਾਣ ਨਾ ਦਿਓ।
੩੬ ਛੇਤੀ ਫੜਕੇ ਦੈਂਤ ਨੂੰ ਮਾਰੋ।੭।
੩੭ ਉਸਦੀ ਰੋਂਦੀ ਦੀ ਆਵਾਜ਼ ਸੁਣਕੇ ਸਾਰੇ ਲੋਕ ਦੌੜੇ।
੩੮ ਤਲਵਾਰਾਂ ਧੂਹਕੇ ਬਾਗ ਵਿਚ ਪੁੱਜ ਗਏ।
੩੯ ਪਰ ਉਥੇ ਆ ਕੇ ਕੋਈ ਦੈਂਤ ਦੂੰਤ ਨਾ ਦਿਸਿਆ।
੪੦ ਅਸਚਰਜ ਹੋ ਕੇ ਦਿਲ ਵਿਚ ਸੋਚਣ ਲੱਗੇ।੮॥
੪੧ ਮੁੜਕੇ ਦਾਸੀ ਨੇ ਕਹਿ ਦਿੱਤਾ ਕਿ ਉਹ ਦੈਂਤ ਉਸ ਨੂੰ ਚੁੱਕ ਕੇ ਅਸਮਾਨ ਵੱਲ ਚੜ੍ਹ ਗਿਆ ਹੈ।
੪੨ (ਹੁਣ ਅਕਾਸ਼ ਤੇ ਕੌਣ ਜਾਏ) ਅਖੀਰ ਰਾਜ ਕੁਮਾਰੀ ਦੀ ਭਾਲ ਤੋਂ ਬੇ ਆਸ ਹੋ ਗਏ।
੪੩ ਰਾਜਾ ਤੇ ਰਾਣੀ ਰੋ-ਪਿੱਟ ਕੇ ਅੰਤ ਹਾਰ ਕੇ ਬੈਠ ਗਏ।
੪੪ ਅਤੇ ਬਹੁਤ ਦੁਖੀ ਦਿਲ ਵਿਚ ਹੋਏ, ਕਰ ਕੁਝ ਨ ਸਕੇ।੯।
੪੫ ਉਸ ਰਾਜ ਕੁਮਾਰੀ ਤੇ ਉਸ ਸ਼ਾਹੂਕਾਰ ਦੇ ਪੁੱਤ੍ਰ ਨੇ ਕਿਸੇ ਪਰਦੇਸ ਵਿਚ ਜਾ ਕੇ ਕੁਝ ਦਿਨਾਂ ਵਿਚ ਜਿਹੜਾ ਕੋਲ ਧਨ ਸੀ ਖਾ ਲਿਆ, ਹੁਣ ਖਾਲੀ ਹੋ ਕੇ।
੪੬ ਪ੍ਰਦੇਸਾਂ ਵਿਚ ਬੜੇ ਦੁਖੀ ਹੋ ਗਏ, ਜਦ ਉਸ ਕੁਮਾਰੀ ਨੇ ਵੇਖਿਆ ਕਿ ਹੁਣ ਕੋਲ ਕੁਝ ਨਹੀਂ ਹੈ।
੪੭ ਤਾਂ ਕੁਮਾਰੀ ਨੇ ਮਿੱਤ੍ਰ ਨੂੰ ਛੱਡਕੇ - ਅੱਧੀ ਰਾਤ।
੪੮ ਉਸ ਤੋਂ ਚੋਰੀ ਆਪਣੇ ਘਰ ਵੱਲ ਨੂੰ ਦੌੜ ਪਈ ॥੧੦॥
੪੯ ਇਕ ਪੱਤਰੀ ਲਿਖ ਕੇ ਪਿਤਾ ਪਾਸ ਭੇਜ ਦਿੱਤੀ।
੫੦ ਕਿ ਮੈਨੂੰ ਦੈਂਤ ਕੋਲੋਂ ਪ੍ਰਮਾਤਮਾਂ ਨੇ ਛੁਡਾ ਦਿੱਤਾ ਹੈ।

ਜੀਵਨ ਬਤੀਤ ਕਰਨਾ ਚਾਹੁੰਦਾ ਹੈ। ਇਹ ਸੱਚ ਹੈ ਉਹ ਡੁਬੇਗਾ ਤਾਂ ਨਹੀਂ ਪਰ ਮੰਜ਼ਲ ਪਾਰ ਕਰਕੇ ਉਹ ਨਿਸ਼ਾਨੇ ਤੇ ਵੀ ਨਹੀਂ ਪੁੱਜ ਸਕਦਾ। ਜਦੋਂ ਵੀ ਦਰਿਆ ਵਿਚ ਪੈਰ ਪਾਵੇਗਾ ਡੁਬੇਗਾ। ਪਰ ਜਿਨ੍ਹਾਂ ਸੁਘੜਾਂ ਨੇ ਤੁਲੇ ਬੰਨ ਲਏ ਉਹ ਉਹਨਾਂ ਤੇ ਬੈਠਕੇ ਬੇ-ਗਮ ਦਰਿਆ ਦੀਆਂ ਲਹਿਰਾਂ ਵਿਚ ਸੈਰ ਕਰਦੇ ਪਾਰ ਪੁੱਜ ਜਾਂਦੇ ਹਨ। ਹਿੰਦ ਦੇ ਇਤਿਹਾਸ ਵਿਚ ਪੁਰਾਣੇ ਰਿਸ਼ੀਆਂ ਦੇ ਕਥਨ ਇਸ ਗੱਲ ਦੇ ਗਵਾਹ ਹਨ। ਜੋ ਇਕ ਹਕੀਕਤ ਹੈ ਕਿ ਕਾਮ, ਰੂਪ ਦੇ ਆਸਰੇ ਰਹਿੰਦਾ ਹੈ। ਮਹਾਂਵਾਕ ਹੈ ਕਿ (ਰੂਪੈ ਕਾਮੈ ਦੋਸਤੀ) ਰੂਪ ਆਪਣਾ ਅਸਰ ਪਾਕੇ ਹੀ ਮਨੁੱਖ ਨੂੰ ਕਾਮ ਦੀ ਭੱਠੀ ਵਿਚ ਸੁੱਟਦਾ ਹੈ। ਜਿੱਥੇ ਮਨੁੱਖ ਸਦੈਵੀ ਜਿੱਲਣ ਵਿਚ ਗੁਸਿਆ ਜਾਂਦਾ ਹੈ। ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਕਾਮ, ਰੂਪ ਦੇ ਉਹਲੇ ਬਹਿ ਕੇ ਚੋਟ ਕਰ-ਦਾ ਹੈ ਅਤੇ ਰੂਪ ਦਾ ਪਸਾਰਾ ਸਾਰੇ ਪਸਰ ਰਿਹਾ ਹੈ। ਫਿਰ ਇਸ ਤੋਂ ਬਚਾ ਕਿਵੇਂ ਕੀਤਾ ਜਾਵੇ। ਅਤੀਤ ਜੀਵਨ ਦੱਸਣ ਵਾਲਿਆਂ ਦਾ ਖਿਆਲ ਇਹ ਸੀ ਕਿ ਜੇ ਕਰ ਅਬਾਦੀਆਂ ਤੋਂ ਬਾਹਰ ਨਿਰ ਜਨ ਵਣਾਂ ਵਿਚ ਫਲ ਫੁੱਲ ਖਾ ਕੇ ਗੁਜ਼ਾਰਾ ਕੀਤਾ ਜਾਵੇ ਅਤੇ ਇ-ਸਤਰੀ ਦਾ ਰੂਪ ਤੱਕ ਨਾ ਤੱਕਿਆ ਜਾਵੇ। ਤਾਂ ਇਸ ਕਾਮ ਦੇ ਡੰਗ ਤੋਂ ਬਚਿਆ ਜਾ ਸਕਦਾ ਹੈ। ਇਹੀ ਖਿਆਲ ਇਸਤ੍ਰੀ ਨੂੰ ਸਨਿਆ-ਸਣਾਂ ਬਣਾਉਣ ਵਿਚ ਦਿੱਤਾ ਗਿਆ ਹੈ (ਨਾ ਹੋਵੇ ਬਾਂਸ ਨਾ ਬਜੇ ਬਾਂਸਰੀ)। ਸਾਡੇ ਦੇਸ ਵਿਚ ਅੱਜ ਵੀ ਬਹੁਤ ਸਾਰੇ ਫਕੀਰ ਹਨ। ਜਿਹੜੇ ਇਸ ਗੱਲ ਉਤੇ ਮਾਣ ਕਰਦੇ ਹਨ ਕਿ ਉਹ ਇਸਤ੍ਰੀ ਦੇ ਮੱਥੇ ਨਹੀਂ ਲਗਦੇ। ਇਹੋ ਕਾਰਨ ਹੈ ਕਿ ਸ੍ਰੀ ਦਸਮੇਸ਼ ਪਾਤਸ਼ਾਹ ਜੀ ਨੇ ਨਾਥ, ਜੋਗੀ ਅਤੇ ਸੰਨਿਆਸੀਆਂ ਦੀਆਂ ਕਾਲੀਆਂ ਕਰਤੂਤਾਂ ਅਤੇ ਉਹਨਾਂ ਦੇ ਜਤ ਸਤ ਦੇ ਲੰਗੋਟ ਖੋਲ੍ਹ ਕੇ ਵਿਖਾਏ ਹਨ। ਤਾਂ ਕਿ ਕੋਈ ਗੁਰਸਿੱਖ ਇਨ੍ਹਾਂ ਤੇ ਵਿਸ਼ਵਾਸ਼ ਨਾ ਕਰੇ। ਕਿਉਂਕਿ ਇਨ੍ਹਾਂ ਦਾ ਇਹ ਤਰੀਕਾ ਗਲਤ ਹੈ। ਸਰੀਰਕ ਜੀਵਨ ਦੀਆਂ ਹੋਰ ਮੰਗਾਂ ਵਾਂਗ ਇਹ ਵੀ ਇਕ ਕੁਦਰਤੀ ਲਹਿਰ ਹੁੰਦੀ ਹੈ। ਜਿਸਦਾ ਵਾਪਰਨਾ ਜ-ਗਤ ਮਰਿਯਦਾ ਨੂੰ ਕਾਇਮ ਰੱਖਣ ਤੇ ਚਲਾਉਣ ਲਈ ਸ੍ਰੀ ਵਾਹਿ-ਗੁਰੂ ਨੇ ਮਨੁੱਖ ਵਿਚ ਸੁਭਾਵਕ ਬਣਾਇਆ ਹੈ। ਹਾਂ ਇਹ ਸੱਚ ਹੈ ਜੋ ਮਨੁੱਖ ਤੇ ਇਸਤਰੀ ਹੋਰ ਭੋਗ ਰਸਾਂ ਵਾਂਗ ਇਸ ਦੀ ਚਾਹ ਨੂੰ ਵੀ ਆਪਣੀ ਭੁੱਲ ਕਰਕੇ ਵਧਾਉਂਦਾ ਹੈ। ਇਸ ਲਈ ਸਤਿਗੁਰੂ ਜੀ ਨੇ ਫੁਰਮਾਇਆ ਹੈ ਕਿ ਜਤ-ਸਤ ਇਸਤਰੀ ਅਤੇ ਪੁਰਸ਼ ਦੇ ਤਿਆਗ ਦਾ ਨਾਮ ਨਹੀਂ। ਸਗੋਂ ਕਿਸੇ ਹੱਦ ਅੰਦਰ ਰਹਿ ਕੇ ਇਸ

ਮਨੁਛ ਅਬ ਬੋਲਿ ਪਠਾਵਹੁ ॥ [੧]ਮੋਹਿ ਮਿਲਾਇ ਅਧਿਕ ਸੁਖ ਪਾਵਹੁ ॥੧੧॥ [੨]ਪੜ੍ਹਿ ਪਤ੍ਰੀ ਪਿਤ ਕੰਠ ਲਗਾਈ ॥ [੩]ਅਧਿਕ ਪਾਲਕੀ ਤਹਾਂ ਪਠਾਈ ॥ [੪]ਚੰਪਕਲਾ ਕਹੱ ਗ੍ਰਿਹ ਲੈ ਆਯੋ ॥ [੫]ਮੂਰਖ ਭੇਦ ਅਭੇਦ ਨ ਪਾਯੋ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਅਠਸਠਿ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੬੮॥੫੨੨੭॥ਅਫਜੂੰ॥

[੬]ਚੌਪਈ ॥ ਗੂਆਬੰਦ੍ਰ ਇਕ ਰਹਤ ਨ੍ਰਿਪਾਲਾ ॥ [੭]ਜਾ ਕੋ ਡੰਡ ਭਰਤ ਭੂਆਲਾ ॥ [੮]ਅੱਪ੍ਰਮਾਨ ਤਾ ਕੇ ਘਰ ਮੈ ਧਨ ॥ [੯]ਚੰਦ੍ਰ ਸੂਰ ਕੈ ਇੰਦ੍ਰ ਦੁਤਿਯ ਜਨੁ ॥੧॥ [੧੦]ਮਿੱਤ੍ਰਮਤੀ ਤਾ ਕੀ ਅਰੁਧੰਗਾ ॥ [੧੧]ਪੁੰਨ੍ਯਮਾਨ ਦੂਸਰ ਜਨੁ ਗੰਗਾ ॥ [੧੨]ਮੀਨਕੇਤ ਰਾਜਾ ਤਹੱ ਰਾਜੈ ॥ [੧੩]ਜਾ ਕੋ ਨਿਰਖਿ ਮੀਨ ਧੁਜ ਲਾਜੈ ॥੨॥ [੧੪]ਅੜਿਲ ॥ ਸ੍ਰੀ ਝਖਕੇਤ ਮਤੀ ਦੁਹਿਤਾ ਤਿਹ ਜਾਨਿਯੈ ॥ [੧੫]ਅੱਪ੍ਰਮਾਨ ਅਬਲਾ ਕੀ ਪ੍ਰਭਾ ਪ੍ਰਮਾਨਿਯੈ ॥ [੧੬]ਜਾ ਸਮ ਸੁੰਦਰਿ ਕਹੂੰ ਨ ਜਗ ਮਹਿ ਜਾਨਿਯਤ ॥ [੧੭]ਹੋ ਰੂਪਮਾਨ ਉਹਿ ਕੀ ਸੀ ਵਹੀ ਬਖਾਨਿਯਤ ॥੩॥ [੧੮]ਚੌਪਈ ॥ ਪ੍ਰਾਤ ਭਏ ਨ੍ਰਿਪ ਸਭਾ ਲਗਾਈ ॥ [੧੯]ਊਚ ਨੀਚ ਸਭ ਲਿਯਾ ਬੁਲਾਈ ॥ [੨੦]ਤਹੱ ਇਕ ਪੁੱਤ੍ਰ ਸਾਹੁ ਕੋ ਆਯੋ ॥ [੨੧]ਜਿਹੱ ਸਮ ਦਿਤਿ ਆਦਿੱਤਿ ਨ ਜਾਯੋ ॥੪॥ [੨੨]ਅੜਿਲ ॥ ਰਾਜ ਕੁਅਰਿ ਰਹੀ ਥਕਿਤ ਸੁ ਤਾਂਹਿ ਨਿਹਾਰਿ ਕਰਿ ॥ [੨੩]ਚਕ੍ਰਿਤ ਚਿੱਤ ਮਹਿ ਰਹੀ ਚਰਿੱਤ੍ਰ ਬਿਚਾਰਿ ਕਰਿ ॥ [੨੪]ਸਖੀ ਪਠੀ ਤਿਹੱ ਧਾਮ ਮਿਲਨ ਕੀ ਆਸ ਕੈ ॥ [੨੫]ਹੋ ਚਾਹ ਰਹੀ ਜਸ ਮੇਘ ਪਪਿਹਰਾ ਪ੍ਯਾਸ ਕੈ ॥੫॥ [੨੬]ਦੋਹਰਾ ॥ ਅਤਿ ਪ੍ਰਸੰਨ੍ਯ ਚਿਤ ਮਹਿ ਭਈ ਮਨ ਭਾਵਨ ਕਹ ਪਾਇ ॥ [੨੭]ਸਹਚਰਿ ਕੋ ਜੁ ਦਰਿਦ੍ਰ ਥੋ, ਤਤਛਿਨ ਦਿਯਾ ਮਿਟਾਇ ॥੬॥ [੨੮]ਚੌਪਈ ॥ ਜਬ ਹੀ ਤਰੁਨਿ ਤਰੁਨ ਕੌ ਪਾਯੋ ॥ [੨੯]ਭਾਂਤਿ ਭਾਂਤਿ ਤਿਨ ਗਰੇ ਲਗਾਯੋ ॥ [੩੦]ਰੈਨਿ ਸਗਰਿ, ਰਤਿ ਕਰਤ ਬਿਹਾਨੀ ॥ [੩੧]ਚਾਰਿ ਪਹਰ, ਪਲ ਚਾਰ ਪਛਾਨੀ ॥੭॥ [੩੨]ਪਿਛਲੀ ਪਹਰ ਰਾਤ੍ਰਿ ਜਬ ਰਹੀ ॥ [੩੩]ਰਾਜ ਕੁਅਰਿ ਐਸੇ ਤਿਹੱ ਕਹੀ ॥ [੩੪]ਹਮ ਤੁਮ ਆਵ ਨਿਕਸਿ ਦੋਊ ਜਾਵੈ ॥ [੩੫]ਔਰ ਦੇਸ ਕੋਊ ਕਹੂੰ ਸੁਹਾਵੈ ॥੮॥ [੩੬]ਤੁਹਿ ਮੁਹਿ ਕਹੱ ਧਨ ਕੀ ਥੁਰ ਨਾਹੀ ॥ [੩੭]ਤੁਮਰੀ ਚਹਤ ਕੁਸਲ ਮਨ ਮਾਂਹੀ ॥ [੩੮]ਯੌ ਕਹਿ ਦੁਹੂੰ ਅਧਿਕ ਧਨੁ ਲੀਨਾ ॥ [੩੯]ਔਰੈ ਦੇਸ ਪਯਾਨਾ ਕੀਨਾ ॥੯॥ [੪੦]ਚਤੁਰਿ ਭੇਦ ਸਹਚਰਿ ਇਕ ਪਾਈ ॥ [੪੧]ਤਿਹ ਗ੍ਰਿਹ ਕੋ ਦਈ ਆਗਿ ਲਗਾਈ ॥ [੪੨]ਰਨਿਯਨ, ਰਾਨੀ ਜਰੀ ਸੁਨਾਈ ॥ [੪੩]ਰੋਵਤ ਆਪੁ ਨ੍ਰਿਪਹਿ ਪਹਿ ਧਾਈ ॥੧੦॥ [੪੪]ਰਨੀ ਕਹਾ

---

ਕੁਦਰਤੀ ਲੋੜ ਨੂੰ ਪੂਰਾ ਕਰਕੇ ਕਾਮ ਦੀਆਂ ਚੋਟਾਂ ਤੋਂ ਬਚਣ ਦਾ ਨਾਮ ਹੈ। ਜਿਸ ਲਈ ਸਤਿਗੁਰਾਂ ਦਾ ਫੁਰਮਾਨ ਹੈ ਕਿ ਮਰਦ ਇਸਤਰੀ ਬ੍ਰਤ ਧਾਰਨ ਕਰੇ ਤੇ ਇਸਤਰੀ ਪਤੀ ਬ੍ਰਤ ਧਰਮ। ਹੁਣ ਉਸ ਬ੍ਰਤ ਨੂੰ ਨਿਭਾਉਣ ਦੀ ਸੁਖੈਨ ਚਾਲ ਦੱਸਦੇ ਹਨ। ਇਹ ਇਕ ਕੁਦਰਤੀ ਗੱਲ ਹੈ ਜੋ ਇਸ ਇਮਤਿਹਾਨ ਦੇ ਵਿਚ ਮਰਦ ਇਸਤਰੀ ਨਾਲੋਂ ਕਮਜ਼ੋਰ ਹੁੰਦਾ ਹੈ, ਕਿਉਂ ਜੋ ਇਕ ਤਾਂ ਕਰਤੱਬ ਕਰਕੇ ਅਤੇ ਦੂਜੇ ਬਾਹਰ ਫਿਰਨ ਕਰਕੇ ਰੂਪ ਦੇ ਵਿਸ਼ੇਸ ਅਧੀਨ ਹੋ ਜਾਣ ਦੇ ਕਾਰਣ ਉਹ ਇਸਤਰੀ ਨਾਲੋਂ ਵਧੇਰੇ ਡੋਲ ਜਾਂਦਾ ਹੈ। ਸੋ ਸਤਿਗੁਰਾਂ ਨੇ ਪਹਿਲਾਂ ਉਸ ਨੂੰ ਸਮਝਾਂਦੇ ਹੋਏ ਦੱਸਿਆ ਹੈ ਕਿ ਜਦੋਂ ਇਸਤਰੀ ਨੇ ਪਤੀ ਨਾਲ ਮਿਲਾਪ ਕਰਨਾ ਹੈ ਤਾਂ ਉਸ ਦੇ ਗਲੇ ਦਾ ਹਾਰ ਵੀ ਉਸ ਲਈ ਅੜਿਕਾ ਹੈ:-

ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ ॥
ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ॥
(ਅੰਗ ੧੦੯੫)

ਪੁਰਸ਼ ਨੂੰ ਕਹਿੰਦੇ ਹਨ ਐ ਜੰਗਲੀ ਮੂਰਖ ਤੂੰ ਕਿਹੜੀਆਂ ਗੱਲਾਂ ਕਰਦਾ ਹੈਂ। ਪ੍ਰਾਈ ਇਸਤਰੀ ਜੋ ਜੰਗਲੀ ਵੇਲ ਵਾਂਗ ਕਿਸੇ ਰੁੱਖ ਦੇ ਸਹਾਰੇ ਖੜੀ ਹੈ ਉਸ ਵੱਲ ਨਾ ਤੱਕੇਂ ਤਾਂ ਤੂੰ ਕਿਸੇ ਦਾ ਕੰਤ ਕੁਹਾਣ ਦਾ ਹੱਕਦਾਰ ਹੋ ਸਕਦਾ ਹੈਂ। ਇਹ ਸਾਰਾ ਸੰਸਾਰ ਹੀ ਖਿੜੇ

......ਇਸ ਲਈ ਕਿਸੇ ਨੂੰ ਭੇਜ ਕੇ ਮੈਨੂੰ ਬੁਲਾ ਲਵੇ ।
੧ ਮੈਨੂੰ ਮਿਲਕੇ ਬਹੁਤ ਸੁਖੀ ਹੋਵੇ ॥੧੧॥
੨ (ਪਿਤਾ ਨੇ ਜਦੋਂ ਆਪਣੀ ਪੁਤਰੀ ਨੂੰ ਦੈਂਤ ਤੋਂ ਛੁੱਟੀ ਪੜ੍ਹਿਆ) ਤਾਂ ਪਤਰੀ ਲੈ ਕੇ ਛਾਤੀ ਨਾਲ ਲਾਈ ।
੩ ਕਈ ਪਾਲਕੀਆਂ ਉਥੇ ਨੂੰ ਭੇਜ ਦਿੱਤੀਆਂ ।
੪ ਜੇਹੜੀਆਂ ਜਾ ਕੇ ਚੰਪ ਕਲਾ ਨੂੰ ਘਰ ਲੈ ਆਈਆਂ ।
੫ ਉਸ ਮੂਰਖ ਰਾਜੇ ਨੇ ਇਸ ਕਾਂਡ ਦਾ ਕੋਈ ਵੀ ਭੇਤ ਨਾਂ ਪਾਇਆ ॥੧੨॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੯੮ਵੀਂ ਕਥਾ ਸਮਾਪਤ ਹੈ।੨੯੮। ॥੫੨੨੭।ਚਲਦਾ॥

---

੬ ਚੌ: ॥ ਗੁਆ ਬੰਦਰਗਾਹ 'ਤੇ ਇਕ ਰਾਜਾ ਰਹਿੰਦਾ ਸੀ।
੭ ਜਿਸਨੂੰ ਬਹੁਤ ਸਾਰੇ ਰਾਜੇ ਮਾਮਲਾ ਭਰਦੇ ਸਨ ।
੮ ਗਿਣਤੀ ਤੋਂ ਬਾਹਰ ਉਸਦੇ ਘਰ ਧਨ ਸੀ ।
੯ ਉਸਨੂੰ ਦੂਜਾ ਚੰਦ ਯਾ ਸੂਰਜ ਅਥਵਾ ਇੰਦ੍ਰ ਜਾਣ ਲਵੋ.੧।
੧੦ ਮਿੱਤ੍ਰ ਮਤੀ ਉਸਦੀ ਇਸਤਰੀ ਸੀ ।
੧੧ ਉਸਨੂੰ ਦੂਸਰੀ ਗੰਗਾ ਜਾਣ ਲਵੋ ।
੧੨ ਇਕ ਉਥੇ ਮੀਨ ਕੇਤ ਰਾਜਾ ਵੀ ਸੀ ।
੧੩ ਜਿਸ ਦੀ ਸੁੰਦ੍ਰਤਾ ਨੂੰ ਤੱਕ ਕੇ ਕਾਮਦੇਵ ਵੀ ਸ਼ਰਮਸਾਰ ਹੋ ਜਾਂਦਾ ਸੀ ॥੨॥
੧੪ ਅੜਿੱਲ ਸ੍ਰੀ ਝਖਕੇਤ ਮਤੀ ਉਹਨਾਂ ਦੀ ਪੁੱਤਰੀ ਜਾਣ ਲਵੋ।
੧੫ ਬੇਅੰਤ ਪ੍ਰਭਾਉ ਉਸ ਦਾ ਮੰਨਿਆ ਹੋਇਆ ਸੀ ।
੧੬ ਜਿਸਦੇ ਜੇਹੀ ਸੁੰਦਰ ਹੋਰ ਸਾਰੇ ਜਗ ਵਿਚ ਨਹੀ ਸੀ ਜਾਣੀ ਜਾਂਦੀ ।
੧੭ ਰੂਪਵਾਨ ਉਸ ਜਿਹੀ ਉਸ ਨੂੰ ਹੀ ਕਿਹਾ ਜਾਂਦਾ ਸੀ ॥੩॥
੧੮ ਚੌਪਈ ॥ ਸਵੇਰ ਸਾਰ ਰਾਜੇ ਨੇ ਇਕ ਅਹਿਲਕਾਰਾਂ ਦੀ ਦੀ ਇਕਤਰਤਾ ਕੀਤੀ ।
੧੯ ਜਿਸ ਵਿਚ ਛੋਟੇ ਵੱਡੇ ਸਾਰੇ ਮੈਂਬਰ ਬੁਲਾ ਲਏ ।
੨੦ ਜਿਸ ਵਿਚ ਇਕ ਸ਼ਾਹੂਕਾਰ ਦਾ ਪੁੱਤਰ ਵੀ ਆ ਗਿਆ।
੨੧ ਜਿਸ ਜਿਹਾ ਦੇਵ ਤੇ ਦੈਤਾਂ ਦੋਨਾਂ ਦੀਆਂ ਮਾਵਾਂ ਨੇ ਕੋਈ ਨਹੀਂ ਜੰਮਿਆਂ ਸੀ ॥੪॥
੨੨ ਅੜਿੱਲ ॥ ਰਾਜ ਕੁਮਾਰੀ ਉਸ ਨੂੰ ਵੇਖ-ਵੇਖ ਕੇ ਥੱਕ ਗਈ ਭਾਵ ਇਕ ਟੱਕ ਦੇਖੀ ਜਾਵੇ ਉਸ ਵੱਲ ।
੨੩ ਤੇ ਆਪਣੇ ਚਿਤ ਵਿਚ ਸੋਚ ਕੇ ਚਕ੍ਰਿਤ ਹੋ ਰਹੀ ਸੀ ।
੨੪ ਉਸਦੇ ਮਿਲਣ ਦੀ ਆਸ ਕਰਕੇ ਇਕ ਸਖੀ ਉਸਦੇ ਘਰ ਭੇਜ ਦਿੱਤੀ ।
੨੫ ਦਿਲ 'ਚ ਐਉਂ ਚਾਹੁਣ ਲੱਗੀ ਜਿਵੇਂ ਪਾਣੀ ਤੋਂ ਪਿਆਸਾ ਬਬੀਹਾ ਬਾਰਸ਼ ਨੂੰ ਚਾਹੁੰਦਾ ਹੈ ਘਟਾਂ ਵੱਲ ਵੇਖਦਾ ਹੈ ।੫।
੨੬ ਦੋਹਰਾ॥ ਜਦੋਂ ਸਖੀ ਉਸਨੂੰ ਬੁਲਾ ਕੇ ਲੈ ਆਈ ਤਾਂ ਬੜੀ ਪ੍ਰਸੰਨ ਹੋਈ ਚਿਤ 'ਚ ਮਨ ਭਾਉਂਦਾ ਪੁਰਸ਼ ਪਾ ਕੇ।
੨੭ ਗੋਲੀ ਦੀ ਗਰੀਬੀ ਧਨ ਦੇ ਕੇ ਦੂਰ ਕਰ ਦਿੱਤੀ ॥੬॥
੨੮ ਚੌਪਈ ॥ ਜਦ ਜਵਾਨ ਇਸਤਰੀ ਨੇ ਜਵਾਨ ਪੁਰਸ਼ ਦੀ ਪ੍ਰਾਪਤੀ ਕਰ ਲਈ ।
੨੯ ਤਾਂ ਤਰ੍ਹਾਂ ਤਰ੍ਹਾਂ ਉਸ ਨੂੰ ਗਲੇ ਨਾਲ ਲਾਇਆ ।
੩੦ ਸਾਰੀ ਰਾਤ ਖੁਸ਼ੀਆਂ ਵਿਚ ਲੰਘਾ ਦਿੱਤੀ ।
੩੧ ਚਾਰ ਪਹਿਰ ਰਾਤ ਐਉ ਬਤੀਤ ਹੋ ਗਈ ਜਿਵੇਂ ਚਾਰ ਪਲ ਹੀ ਹੋਇ ਨੇ ।੭।
੩੨ ਜਦੋਂ ਰਾਤ ਦਾ ਪਿਛਲਾ ਪਹਿਰਾ ਹੋਇਆ ।
੩੩ ਤਾਂ ਰਾਜ ਕੁਮਾਰੀ ਨੇ ਉਸ ਨੂੰ ਐਸ ਤਰ੍ਹਾਂ ਕਿਹਾ- ।
੩੪ ਅਸੀਂ ਹੁਣ ਦੋਇ ਕਿਧਰੇ ਬਾਹਰ ਨਿਕਲ ਜਾਈਯੇ ।
੩੫ ਕਿਸੇ ਹੋਰ ਦੇਸ਼ ਵਿਚ ਰਹੀਏ, ਚੱਲ ਕੇ ।੮॥
੩੬ ਤੈਨੂੰ ਤੇ ਮੈਨੂੰ ਧਨ ਦੀ ਤਾਂ ਕੋਈ ਘ ਟ ਹੈ ਹੀ ਨਹੀਂ ।
੩੭ ਸਿਰਫ ਮੈਂ ਮਨ ਵਿਚ ਤੇਰੀ ਸੁਖ ਚਾਹੁੰਦੀ ਹਾਂ -ਭਾਵੇਂ ਇੱਥੇ ਰਹਿਣ ਨਾਲ ਤੇਰੀ ਜਾਨ ਨੂੰ ਖਤਰਾ ਹੋ ਸਕਦਾ ਹੈ।
੩੮ ਇਹ ਗੱਲ ਗਿਣਕੇ ਦੋਹਾਂ ਨੇ ਬਹੁਤ ਸਾਰਾ ਧਨ ਕੋਲ ਲੈ ਲਿਆ ।
੩੯ ਤੇ ਹੋਰ ਕਿਸੇ ਦੇਸ਼ ਨੂੰ ਚਾਲਾ ਮਾਰ ਦਿੱਤਾ ॥੯॥
੪੦ ਇਕ ਸਿਆਣੀ ਜਿਹੀ ਗੋਲੀ ਨੂੰ ਇਹ ਸਾਰਾ ਭੇਤ ਦੇ ਦਿੱਤਾ
੪੧ ਉਹਨਾਂ ਦੇ ਚਲੇ ਜਾਣ ਤਾਂ ਬਾਅਦ ਉਸ ਘਰ ਨੂੰ ਉਸ ਗੋਲੀ ਨੇ ਅੱਗ ਲਾ ਦਿੱਤੀ ।
੪੨ ਦੂਜੀਆਂ ਰਾਣੀਆਂ ਨੂੰ ਉਸ ਨੇ ਉਹ ਰਾਣੀ ਕਮਰੇ ਵਿਚ ਜਲ ਗਈ ਕਹਿਕੇ ਗੱਲ ਉਡਾ ਦਿੱਤੀ ।
੪੩ ਅਤੇ ਆਪ ਰੋਂਦੀ ਹੋਈ ਰਾਜੇ ਪਾਸ ਚਲੀ ਗਈ ।
੪੪ ਜਾ ਕੇ ਕਿਹਾ ਕਿ ਰਾਣੀ....

---

ਫੁੱਲਾਂ ਦੀ ਬਹਾਰ ਪੇਸ਼ ਕਰਦਾ ਹੈ, ਜੋ ਸੈਰਗਾਹ ਹੈ । ਇਸ ਨੂੰ ਨੀਝ ਲਾ ਕੇ ਤੱਕਣ ਨਾਲ ਬੰਨਿਆ ਜਾਵੇਂਗਾ, ਜੋ ਕੈਦੀ ਜਾਂ ਮੁਰਦਾ ਹੋਣ ਦਾ ਪ੍ਰਤੀਕ ਹੈ । ਫੁਰਮਾਣ ਹੈ :-

ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ ਕੰਤ ਤੂ ॥
ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭ ਸੰਸਾਰੁ ਜਿਉ ॥ਉਹੀ

ਹਜ਼ੂਰ ਤਾਕੀਦ ਕਰਦੇ ਹਨ ਕਿ ਐ ਕੰਤ ਬਣਨ ਵਾਲੇ, ਤੂੰ ਵਫਾ ਦਾ ਇਕ ਅਹਿਦ ਲਿਆ ਹੈ । ਤੈਨੂੰ ਇਸ ਅਹਿਦ ਤੋਂ ਗਿਰਾਉਣ ਲਈ ਇਸ ਜਗਤ ਵਾੜੀ ਵਿਚ ਸਭ ਥਾਂ ਫੁੱਲ ਖਿੜ ਰਹੇ ਹਨ । ਹਰ ਸੁੰਦਰੀ ਇਕ ਫੁੱਲ ਦੀ ਤਰ੍ਹਾਂ ਹੈ । ਜਿਵੇਂ ਫੁੱਲ ਭਾਵੇਂ ਚਿੱਟਾ ਪੀਲਾ, ਗੁਲਾਬੀ, ਨੀਲਾ ਕਿਸੇ ਵੀ ਰੰਗ ਦਾ ਕਿਉਂ ਨਾ ਹੋਵੇ, ਆਪਣੇ ਅੰਦਰ ਇਕ ਖਾਸ ਹੁਸਨ ਰੱਖਦਾ ਹੈ । ਉਵੇਂ ਹੀ ਮੁਖਤਲਿਫ ਰੰਗਾਂ ਅਤੇ ਨਸਲਾਂ ਦੀਆਂ ਸੁੰਦਰੀਆਂ ਆਪਣੇ ਜੋਬਨ ਸਮੇਂ ਦੇ ਵਿਚ ਇਕ ਖਾਸ ਖਿੱਚ ਰੱਖਦੀਆਂ ਹਨ । ਸਤਿਗੁਰਾਂ ਨੇ ਤਾਕੀਦ ਕੀਤੀ ਕਿ ਤੂੰ ਇਕ ਹੀ ਵੇਲ ਦਾ ਭੰਵਰਾ ਬਣ ਇਕ ਹੀ ਫੁੱਲ ਦੇ ਗਿਰਦ ਮੰਡਰਾਆ, ਇਕ ਹੀ ਕਲੀ 'ਤੇ ਗੁੰਜਾਰ ਪਾ । ਉਹ ਤੇਰੀ ਇਸਤਰੀ ਹੈ । ਜੇ ਤੂੰ ਹੋਰ ਜਾਂ ਹਰ ਫੁੱਲ ਵੱਲ ਇਸ ਨਿਗਾਹ ਨਾਲ ਨਾ ਤੱਕੇਂ, ਤਾਂ ਹੀ ਤੂੰ ਕੰਤ ਕਹਾਉਣ ਦਾ ਹੱਕਦਾਰ ਹੈਂ । ਭਾਈ ਗੁਰਦਾਸ ਜੀ ਕਹਿੰਦੇ ਹਨ :-

ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾ ਧੀਆਂ ਜਾਣੈ ॥੧੧॥
(ਵਾਰ ੨੯)

ਹੂਬਹੂ ਇਹੋ ਸਿੱਖਿਆ ਇਸਤਰੀ ਜਾਤੀ ਲਈ ਦੱਸੀ ਗਈ ਹੈ । ਕੰਤ ਦੇ ਮੁਕਾਬਲੇ ਵਿਚ ਉਹੀ ਇਸਤਰੀ ਸੁਹਾਗਣ ਕਹਾਉਣ ਦੀ ਹੱਕਦਾਰ ਹੈ ਜਿਹੜੀ ਇਕ ਪਤੀ 'ਤੇ ਵਿਕ ਚੁੱਕੀ ਹੋਵੇ । ਜਿਸ ਲਈ ਸ੍ਰੀ ਗੁਰੂ ਨਾਨਕ ਦੇਵ ਨੇ ਬ੍ਰਾਹਮਣ ਨੂੰ ਉਪਦੇਸ਼ ਦਿੱਤਾ ਸੀ ਕਿ ਸੁਚ-ਸੋਚ ਇਹਨਾਂ ਪਾਖੰਡਾਂ ਵਿਚ ਨਹੀਂ । ਸਬਰ ਦਾ ਤਗ (ਜਨੇਊ) ਇਹਨਾਂ ਥਾਵਾਂ ਤੇ ਪਾਉਣਾ ਚਾਹੀਦਾ ਹੈ ਜੋ ਤੂੰ ਨਹੀਂ ਪਾਇਆ । ਮਹਾਂਵਾਕ ਹੈ :-

ਤਗ ਨ ਇੰਦ੍ਰੀ ਤਗੁ ਨ ਨਾਰੀ ॥ ਭਲਕੇ ਥੁਕ ਪਵੈ ਨਿਤ ਦਾੜੀ ॥
ਤਗ ਨ ਪੈਰੀ ਤਗੁ ਨ ਹਥੀ ॥ ਤਗੁ ਨ ਜਿਹਵਾ ਤਗੁ ਨ ਅਖੀ ॥
ਵੇ ਤਗਾ ਆਪੇ ਵਤੈ ॥ ਵਟਿ ਧਾਗੇ ਅਵਰਾ ਘਤੈ ॥ (ਅੰਗ ੪੭੧)

ਹੱਥ, ਪੈਰ, ਮੂੰਹ, ਕੰਨ ਅਤੇ ਨੇਤਰ ਆਦਿ ਦਸ ਇੰਦਰੇ ਹਨ । ਇਹਨਾਂ ਵਿਚੋਂ ਕੌਣ ਭਲਾ ਅਤੇ ਕੌਣ ਬੁਰਾ ਕਿਹਾ ਜਾ ਸਕਦਾ ਹੈ । ਹਰੇਕ ਇੰਦ੍ਰਾ ਆਪਣੀ ਜ਼ਿਮੇਵਾਰੀ ਦੀ ਥਾਂ ਤੇ ਪੂਰਨ ਹੈ । ਲੋੜ ਤਾਂ ਇਹਨਾਂ ਇੰਦ੍ਰਿਆਂ ਨੂੰ ਸਬਰ ਸੰਤੋਖ ਦਾ ਤਗ ਪਾਉਣ ਦੀ ਹੈ । ਜੇ ਸਾਡਾ ਇਕ ਹੱਥ ਨਾ ਹੋਵੇ ਤਾਂ ਪੁਛੋ ਕਿਸੇ ਇਕ ਹੱਥ ਵਾਲੇ ਨੂੰ। ਪੁਛੋ ਕਿ ਉਹ ਆਪਣੀ ਦਸਤਾਰ ਅਤੇ ਨਾਲਾ ਆਦਿ ਕਿਵੇਂ ਬੰਨ

ਨ੍ਰਿਪਹਿ ਜਰਿ ਮਰੀ ॥ [1]ਤੁਮ ਤਾ ਕੀ ਕਛੁ ਸੁਧਿ ਨ ਕਰੀ ॥ [2]ਅਬ ਤਿਨ ਕੇ ਚਲਿ ਅਸਤਿ ਉਠਾਵੌਂ ॥ [3]ਮਾਨੁਖ ਦੈ ਗੰਗਾ ਪਹੁਚਾਵੌਂ ॥੧੧॥ [4]ਨ੍ਰਿਪ ਸੁਨਿ ਬਚਨ ਉਤਾਇਲ ਧਾਯੋ ॥ [5]ਜਹੱ ਗ੍ਰਿਹ ਜਰਤ ਹੁਤੋ ਤਹੱ ਆਯੋ ॥ [6]ਹਹਾ ਕਰਤ ਰਾਨੀਯਹਿ ਨਿਕਾਰਹੁ ॥ [7]ਜਰਤਿ ਅਗਨਿ ਤੇ ਯਾਹਿ ਉਬਾਰਹੁ ॥੧੨॥ [8]ਜਾਨੀ ਜਰੀ ਅਗਨਿ ਮਹਿ ਰਾਨੀ ॥ [9]ਉਧਰਿ ਗਈ ਮਨ ਬਿਖੈ ਨ ਆਨੀ ॥ [10]ਅਧਿਕ ਸੋਕ ਮਨ ਮਾਹਿ ਬਢਾਯੋ ॥ [11]ਪੂਜਾ ਸਹਿਤ ਕਛੁ ਭੇਦ ਨ ਪਾਯੋ ॥੧੩॥ [12]ਧੱਨਿ ਧੱਨਿ ਇਹ ਰਾਨੀ ਕੋ ਧਰਮਾ ॥ [13]ਜਿਨ ਅਸਿ ਕੀਨਾ ਦੂਖ ਕਰਿ ਕਰਮਾ ॥ [14]ਲੱਜਾ ਨਿਮਿਤਿ ਪ੍ਰਾਨ ਦੈ ਡਾਰਾ ॥ [15]ਜਰਿ ਕਰਿ ਮਰੀ ਨ ਰੌਰਨ ਪਾਰਾ ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਉਨਹੱਤਰਿ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੬੯॥੫੨੪੧॥ਅਫਜੂੰ॥

[16]ਚੌਪਈ ॥ ਮੋਰੰਗ ਦਿਸਿ ਇਕ ਰਹਤ ਨ੍ਰਿਪਾਲਾ ॥ [17]ਜਾ ਕੇ ਦਿਪਤ ਤੇਜ ਕੀ ਜ੍ਵਾਲਾ ॥ [18]ਪੂਰਬ ਦੇ ਤਿਹੱ ਨਾਰਿ ਭਣਿੱਜੈ ॥ [19]ਕੋ ਅਬਲਾ ਪਟਤਰ ਤਿਹ ਦਿੱਜੈ ॥੧॥ [20]ਪੂਰਬ ਸੈਨ ਨ੍ਰਿਪਤਿ ਕੋ ਨਾਮਾ ॥ [21]ਜਿਨ ਜੀਤੇ ਅਨਗਨ ਸੰਗ੍ਰਾਮਾ ॥ [22]ਜਾ ਕੇ ਚੜਤ ਅਮਿਤ ਦਲ ਸੰਗਾ ॥ [23]ਹੈ ਗੈ ਰਥ ਪੈਦਲ ਚਤੁਰੰਗਾ ॥੨॥ [24]ਤਹੱ ਇਕ ਆਯੋ ਸਾਹ ਅਪਾਰਾ ॥ [25]ਜਾ ਕੇ ਸੰਗ ਇਕ ਪੁੱਤ੍ਰ ਪ੍ਯਾਰਾ ॥ [26]ਜਾ ਕੋ ਰੂਪ ਕਹੈ ਨਹੀ ਆਵੈ ॥ [27]ਉਖ ਲਿਖਤ ਲੇਖਨ ਹ੍ਵੈ ਜਾਵੈ ॥੩॥ [28]ਪੂਰਬ ਦੇ ਤਿਹੱ ਊਪਰ ਅਟਕੀ ॥ [29]ਭੂਲਿ ਗਈ ਸਭ ਹੀ ਸੁਧਿ ਘਟਿ ਕੀ ॥ [30]ਲਗ੍ਯੋ ਕੁਅਰ ਸੌ ਨੇਹ ਅਪਾਰਾ ॥ [31]ਜਿਹੱ ਬਿਨੁ ਰੁਚੈ ਨ ਭੋਜਨ ਬਾਰਾ ॥੪॥ [32]ਏਕ ਦਿਵਸ ਤਿਹੱ ਬੋਲਿ ਪਠਾਯੋ ॥ [33]ਕਾਮ ਕੇਲ ਰੁਚਿ ਮਾਨਿ ਕਮਾਯੋ ॥ [34]ਦੁਹੂੰਅਨ ਐਸੋ ਬਧਾ ਸਨੇਹਾ ॥ [35]ਜਿਨ ਕੋ ਭਾਖਿ ਨ ਆਵਤ ਨੇਹਾ ॥੫॥ [36]ਸਾਹੁ ਪੁੱਤ੍ਰ ਤਬ ਸਾਹੁ ਬਿਸਾਰ੍ਯੋ॥ [37]ਤਾ ਕੇ ਸਦਾ ਰਹਿਤ ਜਿਯ ਧਾਰ੍ਯੋ ॥ [38]ਪਿਤਾ ਸੰਗ ਕਛੁ ਕਲਹ ਬਢਾਯੋ ॥ [39]ਚੜਿ ਘੋਰਾ ਪਰਦੇਸ ਸਿਧਾਯੋ ॥੬॥ [40]ਅੜਿਲ ॥ ਤ੍ਰਿਯ ਨਿਮਿਤ ਨਿਜੁ ਪਿਤੁ ਸੌ ਕਲਹ ਬਢਾਇਕੈ ॥ [41]ਚੜਿ ਬਾਜੀ ਪਰ ਚਲਾ ਦੇਸ ਕਹੱ ਧਾਇਕੈ ॥ [42]ਪਿਤੁ ਜਾਨ੍ਯੋ ਸੁਤ ਮੇਰੋ ਦੇਸ ਅਪਨੇ ਗਯੋ ॥ [43]ਹੋ ਅਰਧ ਰਾਤ੍ਰਿ ਗੇ, ਗ੍ਰਿਹ ਰਾਨੀ ਆਵਤ ਭਯੋ ॥੭॥ [44]ਚੌਪਈ ॥ ਤਹੱ ਤੇ ਸਾਹੁ ਜਬੈ ਉਠਿ ਗਯੋ ॥ [45]ਤਬ ਰਾਨੀ ਅਸ ਚਰਿਤ ਬਨਯੋ ॥ [46]ਤਾਹਿ ਨਿਪੁੰਸਕ ਕਰਿ ਠਹਰਾਯੋ ॥ [47]ਰਾਜਾ ਸੌ ਇਹ ਭਾਂਤਿ ਜਤਾਯੋ ॥੮॥ [48]ਮੈ ਇਕ ਮੋਲ ਨਿਪੁੰਸਕ ਆਨਾ ॥ [49]ਜਾ ਕੋ ਰੂਪ ਨ ਜਾਤ ਬਖਾਨਾ ॥

---

ਸਕਦਾ ਹੈ ? ਜਿਸਦੇ ਦੋਇ ਹੱਥ ਨਾ ਹੋਣ ਉਸ ਦਾ ਤੱਕੋ ਕੀ ਜੀਵਨ ਹੈ ? ਇਹ ਸਾਰੇ ਇੰਦਰੇ ਹੀ ਆਪਣੀ-ਆਪਣੀ ਥਾਂ 'ਤੇ ਬੇ-ਕੀਮਤੇ ਹਨ। ਜੇ ਹੱਥਾਂ ਨਾਲ ਚੋਰੀ ਜਾਂ ਕਤਲ ਕੀਤਾ ਜਾਵੇ ਤਾਂ ਸਜਾ ਤਾਂ ਸਾਰੇ ਸਰੀਰ ਨੂੰ ਹੀ ਮਿਲਣੀ ਹੈ । ਇਸੇ ਤਰ੍ਹਾਂ ਹੀ ਸਰੀਰ ਦੇ ਸਾਰੇ ਇੰਦਰਿਆਂ ਨੂੰ ਸਮਝ ਲਵੋ । ਫਿਰ ਲਿੰਗ ਅਤੇ ਉਪ ਲਿੰਗ ਦਾ ਮਜਾਕ ਕਿਉਂ ਉਡਾਇਆ ਜਾਂਦਾ ਹੈ, ਜਿਸ ਮਜਾਕ ਲਈ ਗੁ-ਰਬਾਣੀ ਅਤੇ ਬ੍ਰਹਮ ਗਿਆਨ ਵਿਚ ਕੋਈ ਥਾਂ ਨਹੀਂ । ਜਿਥੇ ਲੋੜ ਪਈ ਉਥੇ ਹੀ ਨਿਝੱਕ ਹੋ ਕੇ ਲਿਖ ਦਿਤਾ । ਇਹ ਲੇਖ ਗੁਰਦੇਵ ਨੇ ਆਪਣੀ ਲਿਖਣ ਦੀ ਭੁੱਖ ਮਿਟਾਉਣ ਲਈ ਐਵੇਂ ਬੇ-ਅਰਥ ਨਹੀਂ ਲਿਖੇ, ਸਗੋਂ ਕਿਸੇ ਖਾਸ ਉਦੇਸ਼ ਲਈ ਲਿਖੇ ਹਨ । ਸਪੱਸ਼ਟ ਹੈ ਕਿ ਲਿੰਗ ਤੋਂ ਬਿਨਾਂ ਪੁਰਸ਼ ਨੂੰ ਪੁਰਸ਼ ਨਹੀਂ ਮੰਨਿਆ ਜਾਂਦਾ, ਸਗੋਂ ਨਿਪੁੰਸਕ (ਨਾਮਰਦ) ਕਿਹਾ ਜਾਂਦਾ ਹੈ । ਇਸਤਰੀ ਨੂੰ ਉਪ ਲਿੰਗ ਤੋਂ ਬਿਨਾਂ ਇਸਤਰੀ ਨਹੀਂ ਮੰਨਿਆ ਜਾਂਦਾ ਅਤੇ ਉਸਦੇ ਲਈ ਉਪ ਲਿੰਗ ਤੋਂ ਬਿਨਾਂ ਮਾਪਿਆਂ ਦੇ ਘਰ ਵਿਚ ਵੀ ਕੋਈ ਥਾਂ ਨਹੀਂ ਅਤੇ ਸੌਹਰਿਆਂ ਦਾ ਕੋਈ ਨਾਂ ਹੀ ਨਹੀਂ । ਫਿਰ ਇਨ੍ਹਾਂ ਦਾ ਨਾਮ ਲੈਣ ਨਾਲ ਜ਼ਹਿਰ ਦਾ ਅਸਰ ਕਿਉਂ ਹੋ ਜਾਂਦਾ ਹੈ ? ਇਹ ਇਕ ਵਿਚਾਰ ਯੋਗ ਪ੍ਰਸ਼ਨ ਹੈ । ਕਿ ਇਹਨਾਂ ਦੋਹਾਂ ਇੰਦਰਿਆਂ ਦੇ ਵਿਚੋਂ ਇਕ ਤੋਂ ਬਿਨਾਂ ਇਨਸਾਨੀ ਜੀਵਨ ਕਿੱਧਰ ਗੁਆਚ ਜਾਂਦਾ ਹੈ । ਇਸ

...... ਐ ਰਾਜਾ, ਰਾਣੀ ਅੰਦਰ ਹੀ ਸੀ ਜੋ ਸੜ ਕੇ ਮਰ ਗਈ ਹੈ।
੧ ਤੂੰ ਜਾ ਕੇ ਉਸ ਦੀ ਖਬਰ ਹੀ ਨਹੀਂ ਕੀਤੀ।
੨ ਹੁਣ ਚੱਲਕੇ ਉਸਦੇ ਫੁੱਲ ਚੁਗ ਲਵੋ।
੩ ਕਿਸੇ ਮਨੁੱਖ ਦੇ ਪਾਸ ਦੇ ਕੇ ਗੰਗਾ ਵਿਚ ਪ੍ਰਵਾਹ ਕਰ ਦਿਉ ਫੁੱਲ ॥੧੧॥
੪ ਰਾਜਾ ਇਹ ਗੱਲ ਸੁਣਕੇ ਕਾਹਲੀ ਨਾਲ ਗਿਆ।
੫ ਜਿੱਥੇ ਘਰ ਸੜ ਰਿਹਾ ਸੀ ਉਥੇ ਆ ਗਿਆ।
੬ ਤੇ ਹਾਇ -ਹਾਇ ਕਰਦਾ ਕਹਿਣ ਲੱਗਾ ਕਿ ਰਾਣੀ ਨੂੰ ਬਾਹਰ ਕੱਢੋ।
੭ ਅੱਗ ਵਿਚ ਸੜਨ ਤੋਂ ਉਸਨੂੰ ਬਾਹਰ ਕੱਢੋ (ਬਚਾਉ) ॥੧੨॥
੮ ਅੰਤ ਇਹ ਜਾਣ ਲਿਆ ਕਿ ਰਾਣੀ ਅੱਗ ਵਿਚ ਸੜ ਗਈ।
੯ ਕਿ ਉਹ ਉਧਲ ਕੇ ਚਲੀ ਗਈ ਹੈ ਇਹ ਕਿਸੇ ਨੇ ਨਹੀ ਜਾਣਿਆ ਆਪਣੇ ਮਨ ਵਿਚ।
੧੦ ਰਾਜੇ ਨੇ ਮਨ ਵਿਚ ਬੜਾ ਦੁੱਖ ਤੇ ਅਫਸੋਸ ਕੀਤਾ।
੧੧ ਪ੍ਰਜਾ ਦੇ ਸਮੇਤ ਕਿਸੇ ਨੇ ਇਹ ਗੱਲ ਨਾਂ ਜਾਣੀ॥੧੩॥
੧੨ ਸਗੋਂ ਕਹਿੰਦੇ ਹਨ ਕਿ ਰਾਣੀ ਧਰਮ ਦੀ ਬੜੀ ਪੱਕੀ ਸੀ ਜਿਸ ਲਈ ਧਨਤਾਯੋਗ ਹੈ ਉਸ ਦਾ ਧਰਮ।
੧੩ ਜਿਸ ਨੇ ਇਤਨਾ ਕਠਨ ਕੰਮ ਕੀਤਾ ਹੈ।
੧੪ ਆਪਣੀ ਸ਼ਰਮ ਦੇ ਵਾਸਤੇ ਆਪਣੇ ਪ੍ਰਾਣ ਦੇ ਦਿੱਤੇ।
੧੫ ਸੜ ਕੇ ਤਾਂ ਮਰ ਗਈ ਪਰ ਬਾਹਰ ਨਿਕਲ ਕੇ ਰੌਲਾ ਨਹੀਂ ਪਾਇਆ ।੧੪॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ॥੨੬੯ਵੀਂ ਕਥਾ ਸਮਾਪਤ ਹੈ।੨੬੯ ॥੫੨੪੧॥ਚਲਦਾ॥

---

੧੬ ਚੌਪਈ॥ ਮੋਰੰਗ ਵੱਲ ਇਕ ਰਾਜਾ ਰਹਿੰਦਾ ਸੀ।
੧੭ ਜਿਸ ਦੇ ਤੇਜ ਪ੍ਰਤਾਪ ਦੀ ਲਾਟ ਜਗਦੀ ਦਿਸਦੀ ਸੀ।
੧੮ ਪੂਰਬ ਦੇ ਨਾਮ ਕਰਕੇ ਉਸਦੀ ਇਸਤਰੀ ਕਹਿੰਦੇ ਸਨ।
੧੯ ਉਸ ਦੇ ਸਾਹਮਣੇ ਕਿਹੜੀ ਇਸਤਰੀ ਦੀ ਉਦਾਹਰਣ ਦਿੱਤੀ ਜਾਵੇ ? ਜੋ ਉਸ ਦੇ ਬਰਾਬਰ ਹੋਵੇ ॥੧॥
੨੦ ਪੂਰਬ ਸੈਨ ਉਸ ਰਾਜੇ ਦਾ ਨਾਮ ਸੀ।
੨੧ ਜਿਸਨੇ ਅਣਗਿਣਤ ਜੁੱਧ ਜਿੱਤੇ ਸਨ।
੨੨ ਜਿਸ ਨਾਲ ਜੁੱਧ ਲਈ ਬੇਅੰਤ ਸੈਨਾ ਨਾਲ ਚੜਦੀ ਸੀ।
੨੩ ਘੋੜੇ, ਹਾਥੀ, ਰਥ ਅਤੇ ਪੈਦਲ ਚਾਰ ਪ੍ਰਕਾਰ ਦੀ ਸੈਨਾ ॥੨॥
੨੪ ਉਥੇ ਇਕ ਬੜਾ ਤਕੜਾ ਸੌਦਾਗਰ ਆ ਗਿਆ।
੨੫ ਜਿਸ ਦੇ ਨਾਲ ਉਸਦਾ ਪਿਆਰਾ ਇਕ ਪੁੱਤ੍ਰ ਵੀ ਸੀ।
੨੬ ਜਿਸਦਾ ਰੂਪ ਕਿਹਾ ਹੀ ਨਹੀਂ ਜਾਂਦਾ ਸੀ।
੨੭ ਜੇ ਕਿਸੇ ਰੁੱਖ ਨਾਲ ਲਿਖਿਆ ਜਾਵੇ ਤਾਂ ਘਸ-ਘਸ ਕੇ ਉਹ ਕਲਮ ਹੀ ਬਣਕੇ ਰਹਿ ਜਾਵੇ ਪਰ ਉਸਦੀ ਖੂਬ ਸੂਰਤੀ ਲਿਖੀ ਨਹੀਂ ਜਾ ਸਕਦੀ ॥੩॥
੨੮ ਰਾਣੀ ਪੂਰਬ ਦੇ ਉਸ ਪਰ ਅਟਕ ਗਈ, ਤੇ ਆਪਣੀ।
੨੯ ਸਾਰੀ ਹੀ ਘਰ ਦੀ ਸੁੱਧ ਭੁੱਲ ਗਈ।
੩੦ ਉਸ ਸ਼ਾਹ ਪੁੱਤ੍ਰ ਦੇ ਨਾਲ ਬਹੁਤ ਹੀ ਪ੍ਰੇਮ ਲੱਗ ਗਿਆ।
੩੧ ਜਿਸ ਤੋਂ ਬਿਨਾ ਨਾ ਖਾਣ ਨਾ ਪੀਣ ਚੰਗਾ ਲੱਗੇ ॥੪॥
੩੨ ਇਕ ਦਿਨ ਉਸਨੂੰ ਸੁਨੇਹਾ ਭੇਜਕੇ ਬੁਲਾ ਹੀ ਲਿਆ।
੩੩ ਖੁੱਲਕੇ ਉਸ ਦੇ ਨਾਲ ਸਭ ਵਿਹਾਰ ਕੀਤਾ।
੩੪ ਦੋਹਾਂ ਵਿਚ ਐਸਾ ਪ੍ਰੇਮ ਵਧ ਗਿਆ।
੩੫ ਜਿਸ ਨੂੰ ਦੱਸਣ ਲਈ ਬਚਨ ਨਹੀ ਲੱਭਦੇ ॥੫॥
੩੬ ਸ਼ਾਹ ਪੁੱਤਰ ਨੂੰ ਆਪਣਾ ਪਿਤਾ ਭੁੱਲ ਹੀ ਗਿਆ।
੩੭ (ਹਮੇਸ਼ਾ ਉਸ ਤੋਂ ਬਾਗੀ ਹੋ ਕੇ ਰਹਿਣਾ ਹੀ ਮਨ ਵਿਚ ਧਾਰ ਲਿਆ) ਅਤੇ ਉਹ ਕੇਵਲ ਪੂਰਬ ਦੇਵੀ ਦਾ ਹੀ ਧਿਆਨ ਰੱਖੇ।
੩੮ ਪਿਤਾ ਦੇ ਨਾਲ ਝਗੜਾ ਕਲੇਸ ਨਫਰਤ ਵਧਾ ਲਈ।
੩੯ ਘੋੜੇ ਤੇ ਚੜਕੇ ਘਰ ਤੋਂ ਨਿਕਲ ਗਿਆ ਪ੍ਰਦੇਸਾਂ ਨੂੰ॥੬॥
੪੦ ਅੜਿੱਲ ॥ ਉਸ ਰਾਣੀ ਵਾਸਤੇ ਪਿਤਾ ਨਾਲ ਕਲੇਸ ਵਧਾ ਲਿਆ।
੪੧ ਘੋੜੇ ਪਰ ਚੜਕੇ ਘਰੋਂ ਨਿਕਲ ਕੇ ਕਿਸੇ ਹੋਰ ਦੇਸ ਪ੍ਰਦੇਸ ਨੂੰ ਤੁਰ ਪਿਆ (ਜਿਥੇ ਸੌਦੇ ਵਾਸਤੇ ਗਏ ਹੋਇ ਸੀ ਇਸ ਲਈ ਪਿਤਾ ਨੇ ਸਮਝਿਆ ਕਿ)।
੪੨ ਮੇਰਾ ਪੁੱਤ੍ਰ ਨਰਾਜ ਹੋ ਕੇ ਘਰ ਨੂੰ ਚਲਾ ਗਿਆ ਹੈ।
੪੩ ਉਹ ਅੱਧੀ ਰਾਤ ਗਈ ਤਾਂ ਰਾਣੀ ਦੇ ਮਹਿਲਾਂ ਵਿਚ ਆ ਗਯਾ ॥੭॥
੪੪ ਚੌ: ॥ ਜਿਸ ਵੇਲੇ ਸ਼ਾਹ ਪੁੱਤਰ ਉੱਠਕੇ ਰਾਣੀ ਪਾਸ ਚਲਾ ਗਿਆ (ਰਾਣੀ ਨੇ ਉਸ ਨੂੰ ਨਾਮਰਦ ਕਰਾਰ ਦੇ ਦਿੱਤਾ)
੪੫ ਅਤੇ ਉਸ ਨੇ ਇਹ ਚਲਿੱਤਰ ਖੇਡਿਆ।
੪੬ ਕਿ ਉਸ ਨੂੰ ਨਿਪੁੰਸਕ (ਖੁਸਰਾ) ਕਰਾਰ ਦੇ ਦਿੱਤਾ।
੪੭ ਤੇ ਰਾਜੇ ਨੂੰ ਇਸ ਤਰਾਂ ਜਾ ਕੇ ਦੱਸਿਆ ॥੮॥
੪੮ ਮੈਂ ਇਕ ਖੁਸਰਾ ਮੁੱਲ ਖਰੀਦ ਕੇ ਲਿਆਂਦਾ ਹੈ।
੪੯ ਜਿਸ ਦਾ ਰੂਪ ਦੱਸਿਆ ਨਹੀਂ ਜਾਂਦਾ।

---

ਸਬੰਧੀ ੬ ਮਾਰਚ ੧੯੯੪ ਨੂੰ ਟ੍ਰਿਬਿਊਨ ਵਿਚ ਛਪਿਆ ਸ: ਪਿਆਰਾ ਸਿੰਘ ਦਾਤਾ ਦਾ ਲੇਖ ਪੇਛ ਹੈ :- ਹਰਿ ਘੋਸਾਲ ਅਤੇ ਉਸਦੀ ਪਤਨੀ ਘੋਸਲਾ ਪਿੰਡ ਰਾਮਪੁਰ ਦੇ ਵਸਨੀਕ ਹਨ। ਉਹਨਾਂ ਦੀ ਪੁੱਤਰੀ ਰਮਲਾ ਦੀ ਗੋਦ ਵਿਚ ਬੱਚਾ ਹੈ, ਜਿਸਦੀ ਵਧਾਈ ਲੈਣ ਲਈ ਤਿੰਨ ਹਿਜੜੇ ਰੂਪਾ, ਬੰਸਰੀ ਅਤੇ ਕਮਲਾ (ਮੋਨਾ) ਆਉਂਦੇ ਹਨ। ਘੋਸਲਾ ਦਰਵਾਜੇ ਕੋਲ ਖਾਮੋਸ਼ ਖੜੀ ਕਿਸੇ ਸੋਚ ਵਿਚ ਡੁੱਬੀ ਹੋਈ ਸੀ। ਰੂਪਾ ਉਸ ਕੋਲ ਪਹੁੰਚ ਕੇ ਬੁੱਚੇ ਨੂੰ ਅਸ਼ੀਰਵਾਦ ਦੇਣ ਲੱਗਾ ਤਾਂ ਘੋਸਲਾ ਨੇ ਉਸ ਨੂੰ ਪੁੱਛਿਆ ਕਿ ਤੂੰ ਰੂਪਾ ਹੀ ਹੈਂ, ਜੋ ਮੇਰੀ ਧੀ ਕਮਲਾ ਨੂੰ ਮੈਥੋਂ ਖੋਹ ਕੇ ਲੈ ਗਿਆ ਸੀ ? ਰੂਪਾ ਨੇ ਇਕ ਮਾਂ ਦਾ ਦਰਦ ਨੂੰ ਮਹਿਸੂਸ ਕੀਤਾ ਅਤੇ ਸਵੀਕਾਰ ਕੀਤਾ ਕਿ ਹਾਂ, ਇਹ ਤੇਰੀ ਧੀ ਕਮਲਾ ਹੀ ਹੈ। ਇਹ ਸੁਣ ਕੇ ਘੋਸਾਲ ਦੀਆਂ ਅੱਖਾਂ ਵਿਚ ਅੱਥਰੂ ਆ ਗਏ ਅਤੇ ਉਹ ਦੌੜ ਕੇ ਮੋਨਾ ਨਾਲ ਲਿਪਟ ਗਈ। ਮੋਨਾ ਵੀ ਸਾਰੀ ਗੱਲ ਸਮਝ ਕੇ ਫੁੱਟ-ਫੁੱਟ ਕੇ ਰੋ ਪਈ। ਉਸ ਨੇ ਬੜੇ ਚਿਰ ਪਿੱਛੋਂ ਆਪਣੀ ਮਾਂ ਨੂੰ ਵੇਖਿਆ ਸੀ। ਘੋਸਲਾ ਨੇ ਕਿਹਾ ਕਿ ਅੱਜ ਤੁਸੀਂ ਸਭ ਨੇ ਦੁਪਹਿਰ ਦਾ ਖਾਣਾ ਇਥੇ ਹੀ ਖਾ ਕੇ ਜਾਣਾ। ਜਦ ਤੱਕ ਰੋਟੀ ਤਿਆਰ ਨਹੀਂ ਹੁੰਦੀ ਮੋਨਾ ਨੂੰ ਸਾਡੇ ਕੋਲ ਛੱਡ ਦਿਉ। ਰੂਪਾ ਬੰਸਰੀ ਨੂੰ ਨਾਲ ਲੈ ਕੇ ਬਾਹਰ ਨਿਕਲ ਗਿਆ। ਮੋਨਾ ਨੂੰ ਰਮਲਾ ਕਮਰੇ ਵਿਚ ਲੈ ਗਈ। ਮੋਨਾ ਨੇ ਆਪਣੇ ਭਣੇਵੇਂ ਨੂੰ ਰਮਲਾ ਦੇ ਹੱਥੋਂ ਫੜ ਲਿਆ ਅਤੇ ਚੁੰਮਿਆਂ। ਉਸਨੇ ਨਜ਼ਰ ਭਰ ਕੇ ਬੱਚੇ ਵੱਲ ਅਤੇ ਆਪਣੀ ਭੈਣ ਵੱਲ ਵਖਿਆ, ਫਿਰ ਆਪਣੀ ਬਦ ਕਿਸਮਤੀ 'ਤੇ ਰੋਣਾ ਆ ਗਿਆ। ਜਦ ਦੁਪਹਿਰ ਨੂੰ ਹਰਿ ਘੋਸਾਲ ਘਰ ਆਇਆ ਤਾਂ ਉਸਦੀ ਪਤਨੀ ਨੇ ਮੋਨਾ ਵੱਲ ਇਸ਼ਾਰਾ ਕਰਕੇ ਦੱਸਿਆ ਕਿ ਇਹ ਆਪਣੀ ਬੇਟੀ ਕਮਲਾ ਹੈ। ਹਰਿ ਘੋਸਾਲ ਨੂੰ ਦੇਖ ਕੇ ਮੋਨਾ ਦਾ ਸਿਰ ਸ਼ਰਮ ਨਾਲ ਝੁਕ ਗਿਆ ਕਿਉਂਕਿ ਜਿਸ ਆਦਮੀ ਦਾ ਸਵੇਰੇ ਉਸ ਨੇ ਮਜਾਕ ਉਡਾਇਆ ਸੀ, ਉਹੀ ਉਸ ਦਾ ਪਿਤਾ ਸੀ। ਹਰਿ ਘੋਸਾਲ ਨੇ ਕਿਹਾ ਐ ਮੇਰੀ ਬੇਟੀ, ਤੂੰ

[੧]ਤਾ ਤੇ ਅਪਨੇ ਕਾਜ ਕਰੈਹੌ ॥ [੨]ਮਨ ਭਾਵਤ ਕੇ ਭੋਗ ਕਮੈਹੌ ॥ ੯ ॥
[੩]ਦੋਹਰਾ ॥ ਭਲੀ ਭਲੀ ਰਾਜਾ ਕਹੀ ਭੇਦ ਨ ਸਕਾ ਬਿਚਾਰ ॥ [੪]ਪੁਰਖ ਨਿਪੁੰਸਕ ਭਾਖਿ ਤ੍ਰਿਯ, ਰਾਖਾ ਧਾਮ ਸੁਧਾਰਿ ॥੧੦॥ [੫]ਰਮਯੋ ਕਰਤ ਰਾਨੀ ਭਏ, ਤਵਨ ਪੁਰਖ ਦਿਨ ਰੈਨਿ ॥ [੬]ਨ੍ਰਿਪਤਿ ਨਿਪੁੰਸਕ ਤਿਹ ਲਖੈ ਕਛੂ ਨ ਭਾਖੈ ਬੈਨ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਸੱਤਰਿ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੨੭੦॥੫੨੫੨॥ਅਫਜੂੰ॥

[੭]ਚੌਪਈ ॥ ਤੈਲੰਗਾ ਜਿਹੱ ਦੇਸ ਅਪਾਰਾ ॥ [੮]ਸਮਰ ਸੈਨ ਤਹੱ ਕੋ ਸਰਦਾਰਾ ॥ [੯]ਤਾਹਿ ਬਿਲਾਸ ਦੇਇ ਘਰ ਰਾਨੀ ॥ [੧੦]ਜਾ ਕੀ ਜਾਤ ਨ ਪ੍ਰਭਾ ਬਖਾਨੀ ॥੧॥ [੧੧]ਤਹੱ ਇਕ ਛੈਲ ਪੁਰੀ ਸੰਨ੍ਯਾਸੀ ॥ [੧੨]ਤਿਹ ਪੁਰ ਮੱਦ੍ਰ ਦੇਸ ਕੌ ਬਾਸੀ ॥ [੧੩]ਰਾਨੀ ਨਿਰਖਿ ਲਗਨਿ ਤਿਹੱ ਲਾਗੀ ॥ [੧੪]ਜਾਤੇ ਨੀਂਦ ਭੂਖ ਸਭ ਭਾਗੀ ॥ ੨ ॥ [੧੫]ਰਾਨੀ ਕੀ ਤਾਹੂ ਸੌ ਲਾਗੀ ॥ [੧੬]ਛੂਟੈ ਕਹਾ, ਅਨੋਖੀ ਜਾਗੀ ॥ [੧੭]ਇਕ ਦਿਨ ਤਿਹੱ ਸੌ ਭੋਗ ਕਮਾਯੋ ॥ [੧੮]ਭੋਗ ਕਿਯਾ ਤਿਨ ਦ੍ਰਿੜ੍ਹ, ਤ੍ਰਿਯ ਭਾਯੋ ॥੩॥ [੧੯]ਬਹੁ ਦਿਨ ਭੋਗ ਤਵਨ ਸੰਗ ਕਿਯਾ॥ [੨੦]ਐਸ ਉਪਦੇਸ ਤਵਨ ਕਹ ਦਿਯਾ॥ [੨੧]ਜੌ ਮੈਂ ਕਹੌ ਮਿਤ੍ਰ ਸੋ ਕੀਜਹੁ ॥ [੨੨]ਮੇਰੋ ਕਹਯੋ ਮਾਨਿ ਕਰਿ ਲੀਜਹੁ ॥੪॥ [੨੩]ਕਹੂੰ ਜੁ ਮ੍ਰਿਤਕ ਪਰਯੋ ਲਖਿ ਪੈਯੌ ॥ [੨੪]ਤਾ ਕੋ ਕਾਟਿ ਲਿੰਗ ਲੈ ਐਯੌ ॥ [੨੫]ਤਾਹਿ ਕੁਪੀਨ ਬਿਖੈ ਦ੍ਰਿੜ ਰਖਿਯਹੁ ॥ [੨੬]ਭੇਦ ਦੂਸਰੇ ਨਰਹਿ ਨ ਭਖਿਯਹੁ ॥੫॥ [੨੭]ਅੜਿਲ ॥ ਜਬ ਮੈ ਦੈਹੋ ਤੁਮੈਂ ਉਰਾਂਭੇ ਲਾਇ ਕੈ ॥ [੨੮]ਤਬ ਤੁਮ ਹਮ ਪਰ ਉਠਿਯਹੁ ਅਧਿਕ ਰਿਸਾਇਕੈ ॥ [੨੯]ਕਾਢਿ ਕੁਪੀਨ ਤੇ ਹਮ ਪਰ ਲਿੰਗ ਚਲਾਇਯੋ ॥ [੩੦]ਹੋ ਊਚ ਨੀਚ ਰਾਜਾ ਕਹੱ ਚਰਿਤ ਦਿਖਾਇਯੋ ॥੬॥ [੩੧]ਚੌਪਈ ॥ ਸੋਈ ਕਾਮ ਮਿੱਤ੍ਰ ਤਿਹ ਕੀਨਾ ॥ [੩੨]ਜਿਹੱ ਬਿਧਿ ਸੌ ਤਵਨੈ ਸਿਖ ਦੀਨਾ॥ [੩੩]ਰਾਨੀ ਪ੍ਰਾਤ ਪਤਿਹਿ ਦਿਖਰਾਈ ॥ [੩੪]ਸੰਨ੍ਯਾਸੀ ਪਹਿ ਸਖੀ ਪਠਾਈ ॥ ੭ ॥ [੩੫]ਸੰਨ੍ਯਾਸੀ ਜੁਤ ਸਖੀ ਗਹਾਈ ॥ [੩੬]ਰਾਜਾ ਦੇਖਤ ਨਿਕਟ ਬੁਲਾਈ ॥ [੩੭]ਛੈਲ ਗਿਰਹਿ ਬਹੁ ਭਾਂਤਿ ਦੁਖਾਯੋ ॥ [੩੮]ਤੈ ਚੇਰੀ ਸੰਗ ਭੋਗ ਕਮਾਯੋ ॥੮॥ [੩੯]ਯੌ ਸੁਨਿ ਬਚਨ ਤੇਜ ਮਨ ਤਯੋ ॥ [੪੦]ਕਰ ਮਹਿ ਕਾਢਿ ਛੁਰਾ ਕਹ ਲਯੋ ॥ [੪੧]ਕਟਯੋ ਲਿੰਗ, ਬਸਤ੍ਰ ਤੇ ਨਿਕਾਰਾ ॥ [੪੨]ਰਾਜ ਤਰੁਨਿ ਕੇ ਮੁਖ ਪਰ ਮਾਰਾ ॥੯॥ [੪੩]ਹਾਇ ਹਾਇ ਰਾਨੀ ਕਹਿ ਭਾਗੀ॥ [੪੪]ਤਾ ਕੇ ਉਠਿ ਚਰਨਨ ਸੰਗ ਲਾਗੀ ॥ [੪੫]ਹਮ ਰਿਖਿ ਤੁਮਰੋ ਚਰਿਤ ਨ ਜਾਨਾ ॥ [੪੬]ਬਿਨੁ ਸਮੁਝੇ ਤੁਹਿ ਝੂਠ ਬਖਾਨਾ ॥੧੦॥ [੪੭]ਤਬ ਰਾਜੈ ਇਹੱ ਭਾਂਤਿ ਬਿਚਾਰੀ ॥ [੪੮]ਇੰਦ੍ਰੀ ਕਾਟਿ ਸੰਨ੍ਯਾਸੀ ਡਾਰੀ ॥ [੪੯]ਧ੍ਰਿਗ ਧ੍ਰਿਗ ਕੁਪਿ ਰਾਨਿਯਹਿ ਉਚਾਰਾ ॥ [੫੦]ਤੈਂ

ਆਪਣੇ ਸਵੇਰ ਦੇ ਵਿਵਹਾਰ ਕਰਕੇ ਸ਼ਰਮਿੰਦਾ ਨਾ ਹੋ, ਇਹ ਸਭ ਆਪਣੇ ਕਰਮਾਂ ਦਾ ਫਲ ਹੈ। ਫਿਰ ਰੂਪਾ ਅਤੇ ਬੰਸਰੀ ਦੇ ਆਉਣ 'ਤੇ ਦੁਪਹਿਰ ਦਾ ਖਾਣਾ ਖਾਧਾ ਅਤੇ ਵਿਛੜਨ ਦੀ ਘੜੀ ਆ ਗਈ। ਮੋਨਾ ਅਤੇ ਉਸਦੇ ਮਾਤਾ ਪਿਤਾ ਰੋਣ ਲੱਗੇ। ਮੋਨਾ ਦਾ ਜਾਣ ਨੂੰ ਦਿਲ ਨਹੀਂ ਕਰਦਾ ਸੀ। ਅੰਤ ਰੂਪਾ ਨੇ ਮੋਨਾ ਦੀ ਬਾਂਹ ਫੜਕੇ ਬਾਹਰ ਖਿੱਚ ਲਿਆ। ਮੋਨਾ ਮਾਂ... ਮਾਂ... ਕਹਿ ਕੇ ਰੋ ਪਈ ਰੂਪਾ ਨੇ ਉਸਨੂੰ ਸਮਝਾਇਆ ਕਿ ਮੋਨਾ ਬੇਵਕੂਫ ਨਾ ਬਣ, ਦੱਸ ਕੀ ਕਰ ਸਕਦੇ ਹਨ ਤੇਰੇ ਮਾਪੇ? ਕੌਣ ਤੇਰੇ ਨਾਲ ਵਿਆਹ ਕਰੇਗਾ? ਕੀ ਕੀਮਤ ਹੈ ਸਾਡੀ ਸਮਾਜ ਵਿਚ? ਅਸੀਂ ਮਨੁੱਖਤਾ ਦੇ ਨਾ 'ਤੇ ਕਲੰਕ ਹਾਂ। ਇਹ ਸੁਣ ਕੇ ਮੋਨਾ ਸ਼ਾਂਤ ਹੋ ਗਈ। ਰੂਪਾ ਉਸ ਨੂੰ ਸਮਝਾ ਰਿਹਾ ਸੀ ਕਿ ਮੈਂ ਵੀ ਇਕ ਚੰਗੇ ਘਰ ਵਿਚ ਪੈਦਾ ਹੋਇਆ ਸੀ, ਮੁਰਸ਼ਦਾ ਬਾਦ ਦੇ ਇਕ ਮੁਸਲਮ ਘਰਾਣੇ ਵਿਚ। ਉਥੇ ਮੇਰੇ ਮਾਪਿਆਂ ਦੀ ਪੱਕੀ ਹਵੇਲੀ ਸੀ। ਮੇਰਾ ਵੱਡਾ ਭਰਾ ਥਾਣੇਦਾਰ ਹੈ। ਕੀ ਮੈਂ ਉਥੇ ਜਾ ਸਕਿਆ? ਹਰਗਿਜ਼ ਨਹੀਂ। ਜੇ ਮੈਂ ਉਧਰ ਚਲਾ ਜਾਵਾਂ ਤਾਂ ਮੇਰੇ ਭਰਾ ਦੀ ਇੱਜ਼ਤ ਮਿੱਟੀ ਵਿਚ ਮਿਲ ਜਾਵੇ। ਤੇਰੇ ਮਾਪੇ ਵੀ ਚੰਦ ਘੰਟਿਆਂ ਲਈ ਤੈਨੂੰ ਪਿਆਰ ਕਰ ਸਕਦੇ ਹਨ। ਕੀ ਉਹ ਕੁਝ ਦਿਨ ਜਾਂ ਮਹੀਨਿਆਂ ਲਈ ਤੈਨੂੰ ਆਪਣੇ ਕੋਲ ਰੱਖ ਸਕਦੇ ਹਨ? ਕਦਾਚਿਤ ਨਹੀਂ। ਸੰਸਾਰ ਦਾ ਕੋਈ ਵੀ ਵਿਅਕਤੀ

੧ ਉਸ ਖੁਸਰੇ ਤੋਂ ਮੈਂ ਆਪਣੇ ਕੰਮ ਕਰਾਇਆ ਕਰਾਂਗੀ ।
੨ ਪਰ ਮਨ ਵਿਚ ਕਹਿੰਦੀ ਹੈ ਕਿ ਮਨ ਮਰਜੀ ਦੇ ਇਸ ਨਾਲ ਭੋਗ ਕਰਿਆ ਕਰਾਂਗੀ ॥੯॥
੩ ਦੋਹਰਾ ॥ ਰਾਜੇ ਨੇ ਕੋਈ ਹੋਰ ਗੱਲ ਜਾਨਣ ਦਾ ਜਤਨ ਨਹੀਂ ਕੀਤਾ ਰਾਣੀ ਤਾਂ ਨਿਪੁੰਸਕ ਸਬਦ ਸੁਣਕੇ ਕਹਿ ਦਿੱਤਾ ਕਿ ਠੀਕ ਹੈ ।
੪ ਨਿਪੁੰਸਕ ਮਰਦ ਕਹਿਕੇ ਉਸ ਨੂੰ ਘਰ ਰੱਖ ਲਿਆ ਉਸ ਇਸਤਰੀ ਨੇ ॥੧੦॥
੫ ਰਾਤ ਦਿਨ ਉਸ ਨਾਲ ਰਮਦੀ ਰਹਿੰਦੀ ।
੬ ਰਾਜਾ ਉਸ ਨੂੰ ਨਾਮਰਦ ਸਮਝਕੇ ਕਦੇ ਕੁਝ ਵੀ ਨਾ ਕਹਿੰਦਾ ॥੧੧॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੭੦ਵੀਂ ਕਥਾ ਸਮਾਪਤ ਹੈ।੨੭੦। ॥੫੨੫੨।ਚਲਦਾ॥

---

੭ ਚੌਪਈ ॥ ਜਿਥੇ ਇਕ ਤੇਲੰਗਾ ਬੜਾ ਤਕੜਾ ਦੇਸ਼ ਹੈ।
੮ ਸਮਰ ਸੈਨ ਉਥੋਂ ਦਾ ਰਾਜਾ ਸੀ।
੯ ਬਿਲਾਸ ਦੇਵੀ ਉਸ ਦੇ ਘਰ ਰਾਣੀ ਸੀ।
੧੦ ਜਿਸ ਦੇ ਰੂਪ ਦਾ ਜਲੌ ਕਿਹਾ ਨਹੀਂ ਜਾਂਦਾ ।੧॥
੧੧ ਉਥੇ ਇਕ ਛੈਲ ਪੁਰੀ ਨਾਮ ਦਾ ਸੰਨਿਆਸੀ ਸੀ ।
੧੨ ਜੋ ਪੰਜਾਬ ਦੇਸ਼ ਦਾ ਵਸਨੀਕ ਸੀ, ਉਸ ਨੂੰ ਤੱਕ ਕੇ ।
੧੩ ਰਾਣੀ ਦੀ ਉਸ ਨਾਲ ਲਗਨ ਲੱਗ ਗਈ।
੧੪ ਜਿਸ ਕਰਕੇ ਉਸਦੀ ਨੀਂਦ ਤੇ ਭੁੱਖ ਹਰਾਮ ਹੋ ਗਈ।੨।
੧੫ ਰਾਣੀ ਦੀ ਸੁਰਤਿ ਉਧਰੇ ਲੱਗੀ ਰਹਿੰਦੀ।
੧੬ ਇਹ ਅਨੋਖੀ ਲਗਨ ਨਾ ਹਟਨ ਵਾਲ ਕਾਨੂੰ ਹਟਦੀ ਹੈ।
੧੭ ਇਕ ਦਿਨ ਉਸ ਨੂੰ ਬੁਲਾਕੇ ਮਿਲਾਪ ਕਰ ਲਿਆ ।
੧੮ ਜਿਸ ਕਰਕੇ ਰਾਣੀ ਦੇ ਬਹੁਤ ਪਸੰਦ ਆ ਗਿਆ ॥੩।
੧੯ ਇਸ ਤਰਾਂ ਬਹੁਤ ਦਿਨ ਇਹ ਰਿਮਾਂਸ ਚਲਦਾ ਰਿਹਾ ।
੨੦ ਇਕ ਦਿਨ ਰਾਣੀ ਨੇ ਉਸਨੂੰ ਸਿੱਖਿਆ ਦਿੱਤੀ ।
੨੧ ਕਿ ਐ ਮਿੱਤਰ, ਜੋ ਮੈਂ ਤੈਨੂੰ ਕਹਾਂ ਤੂੰ ਉਸੇ ਤਰ੍ਹਾਂ ਕਰ।
੨੨ ਮੇਰੀ ਕਹੀ ਗੱਲ ਮੰਨ ਲੈ ॥੪॥
੨੩ ਜੇ ਕਿਤੇ ਤੂੰ ਕੋਈ ਮਰਿਆ ਪੁਰਸ਼ ਦੇਖੇਂ ।
੨੪ ਤਾਂ ਉਸ ਦਾ ਲਿੰਗ (ਗੁਪਤ ਅੰਗ) ਕੱਟ ਕੇ ਲੈ ਆਉਣਾ।
੨੫ ਉਸ ਨੂੰ ਲੰਗੋਟੇ ਦੇ ਵਿਚ ਸਾਂਭ ਕੇ ਰੱਖ ਲਵੀਂ ਅਤੇ ।
੨੬ ਕਿਸੇ ਦੂਸਰੇ ਪੁਰਸ ਨੂੰ ਇਹ ਗੱਲ ਨਹੀਂ ਦੱਸਣੀ ॥੫॥
੨੭ ਅੜਿੱਲ ॥ ਜਦ ਮੈਂ ਤੈਨੂੰ ਝਿੜਕਾਂਗੀ ਕਿ ਤੂੰ ਇਥੇ ਕਿਉਂ ਆਇਆ ਹੈਂ ਸਾਡੇ ਇਸਤਰੀ ਘਰ ਵਿਚ ।
੨੮ ਫਿਰ ਤੂੰ ਮੇਰੇ ਤੇ ਕ੍ਰੋਧ ਕਰਕੇ ਕਹਿ ਦੇਣਾ ।
੨੯ ਲੰਗੋਟੇ ਵਿਚੋਂ ਕੱਢ ਕੇ ਉਹ ਮੁਰਦੇ ਦਾ ਲਿੰਗ ਮੇਰੇ ਵੱਲ ਸੁੱਟ ਦੇਣਾ ।
੩੦ ਉਚੀਆਂ ਨੀਵੀਆਂ ਗੱਲਾਂ ਕਹਿ ਕੇ ਰਾਜੇ ਨੂੰ ਇਹ ਚਰਿਤ੍ਰ ਦਿਖਾ ਦੇਣਾ ।੬॥
੩੧ ਚੌ: ॥ ਉਸੇ ਤਰ੍ਹਾਂ ਉਸ ਰਾਣੀ ਦੇ ਮਿੱਤ੍ਰ ਸੰਨਿਆਸੀ ਨੇ ਪ੍ਰੋਗ੍ਰਾਮ ਕਰ ਲਿਆ ।
੩੨ ਜਿਸ ਤਰ੍ਹਾਂ ਉਸਨੂੰ ਰਾਣੀ ਨੇ ਸਿਖਾਇਆ ਸੀ।
੩੩ ਸਵੇਰੇ ਰਾਣੀ ਨੇ ਪਤੀ ਨੂੰ ਇਹ ਖੇਡ ਦਿਖਾਉਣ ਲਈ।
੩੪ ਸੰਨਿਆਸੀ ਪਾਸ ਇਕ ਗੋਲੀ ਭੇਜ ਦਿੱਤੀ ॥੭॥
੩੫ ਤੇ ਸੰਨਿਆਸੀ ਨੇ ਆ ਕੇ ਉਸ ਸਖੀ ਨੂੰ ਪਕੜ ਲਿਆ।
੩੬ ਫਿਰ ਉਹ ਸਖੀ ਰਾਜੇ ਦੇ ਸਾਹਮਣੇ ਬੁਲਾ ਲਈ।
੩੭ ਅਤੇ ਛੈਲ ਗਿਰ ਸੰਨਿਆਸੀ ਨੂੰ ਖੂਬ ਚੰਗੀ ਤਰਾਂ ਤਾੜ ਫਾੜ ਤੇ ਡਾਂਟ ਚੜਾਈ ਕਿ ਤੂੰ ਸਾਡੀ ਗੋਲੀ ਨੂੰ ਹੱਥ ਪਾਇਆ ਹੈ ਅਤੇ ਕਿਹਾ ।
੩੮ ਕਿ ਤੂੰ ਇਸ ਗੋਲੀ ਨਾਲ ਜਬਰ ਜਿਨਾਹ ਕੀਤਾ ਹੈ॥੮॥
੩੯ ਇਹ ਗੱਲ ਸੁਣਕੇ ਉਹ ਸੰਨਿਆਸੀ ਗਰਮ ਹੋ ਕੇ ਤੇਜੀ ਵਿਚ ਆ ਗਿਆ ।
੪੦ ਹੱਥ ਵਿਚ ਛੁਰਾ ਕੱਢ ਕੇ ਲੈ ਲਿਆ ।
੪੧ ਅਤੇ ਲੰਗੋਟ ਵਿਚੋਂ ਕੱਟਿਆ ਹੋਇਅ ਲਿੰਗ ਕੱਢ ਲਿਆ
੪੨ ਰਾਣੀ ਦੇ ਮੂੰਹ ਪਰ ਵਗਾਹ ਮਾਰਿਆ ॥੯॥
੪੩ ਹਾਇ ਹਾਇ ਕਹਿੰਦੀ ਰਾਨੀ ਦੌੜੀ।
੪੪ ਅਤੇ ਜਾ ਕੇ ਉਸ ਸੰਨਿਆਸੀ ਦੇ ਪੈਰ ਪਕੜ ਲਏ ।
੪੫ ਤੇ ਕਿਹਾ ਹੈ ਰਿਸ਼ੀ ਜੀ ਅਸੀਂ ਤੈਨੂੰ ਸਮਝ ਨਾ ਸਕੇ ।
੪੬ ਗਲਤੀ ਨਾਲ ਤੇਰ ਤੇ ਝੂਠਾ ਇਲਜ਼ਾਮ ਲਾ ਦਿੱਤਾ।੧੦।
੪੭ ਰਾਜੇ ਨੇ ਇਹ ਗੱਲ ਸੋਚੀ ।
੪੮ ਕਿ ਇਸ ਸੰਨਿਆਸੀ ਨੇ ਆਪਣੀ ਇੰਦ੍ਰੀ ਕੱਟ ਦਿੱਤੀ ਹੈ।
੪੯ ਤੇ ਰਾਣੀ ਨੂੰ ਧ੍ਰਿਕਾਰਿਆ ਗੁੱਸੇ ਵਿਚ ਆ ਕੇ ।
੫੦ ਤੂੰ......

---

ਹਿਜੜਿਆਂ ਦੇ ਗਮ ਨੂੰ ਗਹਿਰਾਈ ਨਾਲ ਨਹੀਂ ਮਹਿਸੂਸ ਕਰ ਸਕਦਾ । ਲੋਕ ਸਾਨੂੰ ਹਿਜੜੇ ਕਹਿੰਦੇ ਹਨ । ਭਾਸ਼ਾ ਸਾਨੂੰ ਕੋਈ ਅੱਛਾ ਸ਼ਬਦ ਦੇਣੋਂ ਅਸਮਰੱਥ ਹੈ । ਸਾਡੇ ਧਰਮ ਬਾਰੇ ਕਿਸੇ ਦਾ ਕੋਈ ਵਿਚਾਰ ਨਹੀਂ । ਸ਼ਾਸ਼ਤਰ ਖਾਮੋਸ਼ ਹੈ, ਉਹ ਨਹੀਂ ਦੱਸ ਸਕਦਾ ਕਿ ਅਸੀਂ ਮਰਨ ਉਪਰੰਤ ਕਿੱਥੇ ਜਾਂਦੇ ਹਾਂ, ਸਵਰਗ ਜਾਂ ਨਰਕ ਵਿਚ । ਜੇ ਕੋਈ ਕਤਲ ਸਾਡੀਆਂ ਅੱਖਾਂ ਸਾਹਮਣੇ ਹੋ ਜਾਵੇ ਤਾਂ ਅਦਾਲਤ ਸਾਡੀ ਗਵਾਹੀ ਨਹੀਂ ਸਵੀਕਾਰਦੀ । ਹਾਲਾਂਕਿ ਕਾਨੂੰਨ ਸਾਹਮਣੇ ਅਜਿਹੀ ਕੋਈ ਦਲੀਲ ਨਹੀਂ ਜਿਸ ਨਾਲ ਸਾਨੂੰ ਇਨਸਾਨ ਨਾ ਮੰਨਿਆਂ ਜਾਵੇ। ਰੂਪਾ ਨੇ ਰੁਕਕੇ ਕਿਹਾ ਮੈਂ ਮੁਸਲਿਮ ਪਰਿਵਾਰ ਨਾਲ ਸਬੰਧਿਤ ਹੋਣ ਕਰਕੇ ਰੋਜ ਰੱਖੇ, ਅੱਲਾ ਦੇ ਦਰਬਾਰ ਵਿਚ ਅੱਥਰੂ ਭਰੀਆਂ ਗੁਜਾਰਸ਼ਾਂ ਕੀਤੀਆਂ, ਪੰਜੇ ਵਕਤ ਦੀਆਂ ਨਮਾਜ਼ਾਂ ਪੜੀਆਂ । ਪਰ ਹੁਣ ਸਭ ਕੁਝ ਬੰਦ ਕਰ ਦਿੱਤਾ । ਕੀ ਕੀਤਾ ਹੈ ਅੱਲਾ ਨੇ ਮੇਰੇ ਲਈ ? ਇਸ ਲਈ ਮੋਨਾ ਤੂੰ ਮੇਰੀ ਗੱਲ ਮੰਨ ਕੇ ਭੁੱਲ ਜਾਹ ਇਸ ਹਕੀਕਤ ਨੂੰ ਕਿ ਤੇਰਾ ਵੀ ਕੋਈ ਘਰ ਸੀ। ਜਿਨਾਂ ਵੀ ਇਸ ਗੱਲ ਨੂੰ ਯਾਦ ਕਰੇਂਗੀ ਉਨਾਂ ਤੇਰਾ ਦੁੱਖ ਵਧਦਾ ਜਾਵੇਗਾ ਅਤੇ ਤੂੰ ਪਾਗਲ ਹੋ ਜਾਵੇਂਗੀ । ਸਾਨੂੰ ਇਹ ਜਿੰਦਗੀ ਹੱਸ ਕੇ ਗੁਜ਼ਾਰਨੀ ਪਵੇਗੀ । ਅਸੀਂ ਭਗਵਾਨ ਦੀ ਅਜਿਹੀ ਜਾਤ ਹਾਂ ਜੋ ਨਾ ਆਦਮੀ ਕਿਹਾ ਜਾ ਸਕਦਾ ਹੈ, ਨਾ ਇਸਤਰੀ, ਨਾ ਹੀ

ਤ੍ਰਿਯ ਕਿਯਾ ਦੇਖ ਯਹੱ ਭਾਰਾ ॥੧੧॥ [੧]ਅਬ ਇਹ ਰਾਖੁ ਆਪਨੇ ਧਾਮਾ ॥ [੨]ਸੇਵਾ ਕਰਹੁ ਸਕਲ ਮਿਲਿ ਬਾਮਾ ॥ [੩]ਜਬ ਲਗਿ ਜਿਯੈ, ਜਾਨ ਨਹਿੰ ਦੀਜੈ ॥ [੪]ਸਦਾ ਜਤੀ ਕੀ ਪੂਜਾ ਕੀਜੈ ॥੧੨॥ [੫]ਰਾਨੀ ਬਚਨ ਨ੍ਰਿਪਤਿ ਕੋ ਮਾਨਾ ॥ [੬]ਬਹੁ ਬਿਧਿ ਸਾਥ ਤਾਹਿ ਗ੍ਰਿਹ ਆਨਾ ॥ [੭]ਭੋਗ ਕਰੈ ਬਹੁ ਹਰਖ ਬਢਾਈ ॥ [੮]ਮੂਰਖ ਬਾਤ ਨ ਰਾਜੈ ਪਾਈ ॥੧੩॥ [੯]ਦੋਹਰਾ ॥ ਇਹ ਬਿਧਿ ਚਰਿਤ ਬਨਾਇਕੈ ਤਾਹਿ ਭਜਾ ਰੁਚਿ ਮਾਨ ॥ [੧੦]ਜੀਵਤ ਲਗਿ ਰਾਖਾ ਸਦਨ ਸਕਾ ਨ ਨ੍ਰਿਪਤਿ ਪਛਾਨ ॥੧੪॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਇਕਹਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੭੧॥੫੨੬੬॥ਅਫਜੂੰ॥

[੧੧]ਚੌਪਈ ॥ ਏਕ ਸੁਗੰਧ ਸੈਨ ਨ੍ਰਿਪ ਨਾਮਾ॥ [੧੨]ਗੰਧਾਗਿਰ* ਪਰਬਤ ਜਿਹੰ ਧਾਮਾ॥ [੧੩]ਸੁਗੰਧ ਮਤੀ ਤਾ ਕੀ ਚੰਚਲਾ ॥ [੧੪]ਹੀਨ ਕਰੀ ਸਸਿ ਕੀ ਜਿਨ ਕਲਾ ॥ ੧ ॥ [੧੫]ਬੀਰਕਰਨ ਇਕ ਸਾਹੁ ਬਿਖ੍ਯਾਤਾ ॥ [੧੬]ਜਿਹੱ ਸਮ ਦੁਤਿਯ ਨ ਰਚਾ ਬਿਧਾਤਾ ॥ [੧੭]ਧਨ ਕਰਿ ਸਕਲ ਭਰੇ ਜਿਹੱ ਧਾਮਾ ॥ [੧੮]ਰੀਝਿ ਰਹਤ ਦੁਤਿ ਲਖਿ ਸਭ ਬਾਮਾ ॥੨॥ [੧੯]ਸੌਦਾ ਨਿਮਿਤਿ ਤਹਾ ਵਹ ਆਯੋ॥ [੨੦]ਜਾਕਹੱ ਨਿਰਖਿ ਰੂਪ ਸਿਰ ਨ੍ਯਾਯੋ ॥ [੨੧]ਜਾਂ ਸਮ ਸੁੰਦਰ ਸੁਨਾ ਨ ਸੂਰਾ ॥ [੨੨]ਦੇਗ ਤੇਗ ਸਾਚੇ ਭਰਪੂਰਾ ॥੩॥ [੨੩]ਦੋਹਰਾ॥ ਰਾਨੀ ਤਾ ਕੋ ਰੂਪ ਲਖਿ ਮਨ ਮਹਿ ਰਹੀ ਲੁਭਾਇ ॥ [੨੪]ਮਿਲਿਬੇ ਕੇ ਜਤਨਨ ਕਰੈ, ਮਿਲ੍ਯੋ ਨ ਤਾ ਸੋ ਜਾਇ ॥੪॥ [੨੫]ਚੌਪਈ ॥ ਰਾਨੀ, ਬਹੁ ਉਪਚਾਰ ਬਨਾਏ ॥ [੨੬]ਬਹੁਤ ਮਨੁਖ ਤਿਹੱ ਠੌਰ ਪਠਾਏ ॥ [੨੭]ਬਹੁ ਕਰਿ ਜਤਨ ਏਕ ਦਿਨ ਆਨਾ ॥ [੨੮]ਕਾਮ ਭੋਗ, ਤਿਹੱ ਸੰਗ ਕਮਾਨਾ ॥੫॥ [੨੯]ਬਹੁਤ ਦਰਬ ਤਾਕਹੱ ਤਿਨ ਦੀਨਾ॥ [੩੦]ਤਾ ਕੇ ਮੋਹਿ ਚਿੱਤ ਕਹੱ ਲੀਨਾ ॥ [੩੧]ਇਹੱ ਬਿਧਿ ਸੌ ਤਿਹੱ ਭੇਵ ਦ੍ਰਿੜਾਯੋ ॥ [੩੨]ਬ੍ਰਾਹਮਨ ਕੋ ਤਿਹੱ ਭੇਸ ਧਰਾਯੋ ॥੬॥ [੩੩]ਆਪੁ ਨ੍ਰਿਪਤਿ ਸੰਗ ਕਿਯਾ ਗਿਆਨਾ ॥ [੩੪]ਕਿਯ ਉਪਦੇਸ ਪਤਿਹਿ ਬਿਧਿ ਨਾਨਾ ॥ [੩੫]ਜੈਸੋ ਪੁਰਖ ਦਾਨ ਜਗ ਦ੍ਯਾਵੈ॥ [੩੬]ਤੈਸੋ ਹੀ ਆਗੇ ਬਰੁ ਪਾਵੈ ॥੭॥ [੩੭]ਮੈਂ ਤੁਹਿ ਬਾਰ ਦਾਨ ਬਹੁ ਕੀਨਾ ॥ [੩੮]ਤਾਂ ਤੇ ਪਤਿ ਤੋਸੋ ਨ੍ਰਿਪ ਲੀਨਾ ॥ [੩੯]ਤੁਮ ਹੌ ਪੁੰਨਿ ਬਾਰ ਬਹੁ ਕੀਨੀ ॥ [੪੦]ਤਬ ਮੋ ਸੀ ਸੁੰਦਰਿ ਤ੍ਰਿਯ ਲੀਨੀ ॥੮॥ [੪੧]ਅਬ ਜੌ ਪੁੰਨ੍ਯ ਬਹੁਰਿ ਮੁਹਿ ਕਰਿਹੋ ॥ [੪੨]ਮੋ ਸੀ ਤ੍ਰਿਯ ਆਗੇ ਪੁਨਿ ਬਰਿਹੋ ॥ [੪੩]ਧਰਮ ਕਰਤ, ਕਛੁ ਢੀਲ ਨ ਕੀਜੈ॥ [੪੪]ਦਿਜ ਕੌ ਦੈ, ਜਗ ਮੌ ਜਸੁ ਲੀਜੈ ॥੯॥ [੪੫]ਇਹ ਸੁਨਿ, ਯੌ ਨ੍ਰਿਪ ਕੇ ਮਨ ਆਈ ॥ [੪੬]ਪੁੰਨ੍ਯ ਕਰਨ ਇਸਤ੍ਰੀ ਠਹਰਾਈ ॥ [੪੭]ਜੋ ਰਾਨੀ ਕੇ ਮਨ ਮਹਿ ਭਾਯੋ॥ [੪੮]ਵਹੈ ਜਾਨਿ ਦਿਜ ਬੋਲਿ ਪਠਾਯੋ ॥੧੦॥ [੪੯]ਤਾਕਹੱ ਨਾਰਿ ਦਾਨ ਕਰਿ ਦੀਨੀ॥ [੫੦]ਮੂੜ੍ਹ

*ਗੰਧ ਮਾਦਨ ਪਹਾੜ ਨੂੰ ਗੰਧ ਗਿਰ ਵੀ ਕਿਹਾ ਜਾਂਦਾ ਹੈ ।

ਪਸ਼ੂ, ਨਾ ਰੁਖ ਕਿਹਾ ਜਾ ਸਕਦਾ ਹੈ।

ਐ ਦਿਲ ਤੇ ਦਿਮਾਗ ਦੇ ਮਾਲਿਕ ਪਾਠਕੋ, ਸੋਚੋ ਅਤੇ ਸਮਝੋ ਲਿੰਗ ਅਤੇ ਉਪ ਲਿੰਗ ਦੀ ਅਹਿਮੀਅਤ ਜਿਹਨਾਂ ਤੋਂ ਬਿਨਾਂ ਸੰਸਾਰ ਦੀ ਕਿਸੇ ਵਿਰਾਸਤ ਜਾਂ ਜਾਇਦਾਦ 'ਤੇ ਹੱਕ ਨਹੀਂ ਰਹਿੰਦਾ । ਜੇ ਸਿਰ 'ਤੇ ਵਾਲ ਨਾ ਹੋਣ ਤਾਂ ਅਸੀਂ ਗੰਜਾ ਕਹਿ ਸਕਦੇ ਹਾਂ, ਪਰ ਉਸਦੇ ਅਧਿਕਾਰਾਂ ਨੂੰ ਕੋਈ ਖਤਰਾ ਨਹੀਂ । ਜੇ ਹੱਥ ਨਾ ਹੋਣ ਤਾਂ ਟੁੰਡਾ ਕਹਿ ਦੇਵਾਂਗੇ, ਜੇ ਨੇਤਰ ਨਾ ਹੋਣ ਤਾਂ ਅੰਨ੍ਹਾਂ ਕਹਿ ਦੇਵਾਂਗੇ, ਪਰ ਉਸਦੇ ਸਮਾਜਿਕ ਅਧਿਕਾਰ ਪੂਰੇ ਹਨ । ਲੇਕਿਨ ਜਣਨ ਅੰਗਾਂ ਦੀ ਅਣਹੋਂਦ ਐਸੀ ਹੈ ਜਿਸ ਤੋਂ ਹੀਣ ਇਸਤਰੀ ਪੁਰਸ਼ ਨੂੰ ਅਧਿਕਾਰ ਤਾਂ ਕੀ ਮਿਲਣੇ ਹਨ ਸਗੋਂ ਰਿਸ਼ਤੇ ਨਾਤੇ ਵੀ ਟੁੱਟ ਜਾਂਦੇ ਹਨ ।

...... ਸੰਨਿਆਸੀ ਸਾਧੂ ਨੂੰ ਬਹੁਤ ਦੁੱਖ ਦਿੱਤਾ ਹੈ ॥੧੧॥
੧ ਹੁਣ ਇਸ ਨੂੰ ਆਪਣੇ ਘਰ ਹੀ ਰੱਖ ।
੨ ਸਾਰੀਆਂ ਰਾਣੀਆਂ ਮਿਲਕੇ ਇਸਦੀ ਸੇਵਾ ਕਰੋ ।
੩ ਜਦੋਂ ਤੱਕ ਜਿਊਂਦਾ ਹੈ ਇਸ ਨੂੰ ਜਾਣ ਨਹੀਂ ਦੇਣਾ ।
੪ ਹੁਣ ਇਹ ਸਦਾ ਲਈ ਜਤੀ ਹੋਗਿਆ ਹੈ ਇਸਦੀ ਪੂਜਾ ਕਰਿਆ ਕਰੋ ॥੧੨॥
੫ ਰਾਣੀ ਨੇ ਰਾਜੇ ਦੀ ਇਹ ਗੱਲ ਮੰਨ ਲਈ ।
੬ ਬੜੇ ਆਦਰ ਦੇ ਨਾਲ ਉਸ ਨੂੰ ਘਰ ਲੈ ਗਈ ।
੭ ਹੁਣ ਬੜੀ ਪ੍ਰਸੰਨਤਾ ਦੇ ਨਾਲ ਬਿਨਾਂ ਕਿਸੇ ਰੋਕ ਟੋਕ ਤੋਂ ਭੋਗ ਵਿਲਾਸ ਕਰਦੇ ਹਨ ।
੮ ਮੂਰਖ ਰਾਜੇ ਨੇ ਇਹ ਗੱਲ ਨਾ ਸਮਝਕੇ ਉਹਨਾਂ ਨੂੰ ਪਰਮਿਟ ਬਣਾ ਦਿੱਤਾ ॥੧੩।
੯ ਦੋਹਰਾ ॥ ਵਜੀਰ ਰਾਜੇ ਚਿਤ੍ਰ ਸਿੰਘ ਨੂੰ ਕਹਿੰਦਾ ਹੈ ਕਿ ਐ ਰਾਜਾ ਇਹਨਾਂ ਚਤੁਰ ਇਸਤਰੀਆਂ ਦਾ ਵਿਸਾਹ ਨਾ ਕਰ ਇਸ ਢੰਗ ਨਾਲ ਰਾਣੀ ਨੇ ਸੰਨਿਆਸੀ ਨਾਲ ਪਿਆਰ ਕਮਾਇਆ ।
੧੦ ਸਾਰੀ ਜਿੰਦਗੀ ਸੰਨਿਆਸੀ ਨੂੰ ਆਪਣੇ ਘਰ ਰੱਖਿਆ ਪਰ ਰਾਜੇ ਨੂੰ ਭੇਤ ਨਾ ਦਿੱਤਾ ॥੧੪॥੧॥

ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੭੧ਵੀਂ ਕਥਾ ਸਮਾਪਤ ਹੈ।੨੭੧॥ ॥੫੨੬੬।ਚਲਦਾ॥

---

੧੧ ਚੌਪਈ ॥ ਇਕ 'ਸੁਗੰਧ ਸੈਨ' ਨਾਮ ਦਾ ਰਾਜਾ ਸੀ ।
੧੨ ਜਿਸਦਾ ਘਰ ਗੰਧਾ ਗਿਰ ਪਹਬਤ ਤੇ ਸੀ ।
੧੩ 'ਸਗੰਧ ਮਤੀ' ਸੀ ਉਸ ਦੀ ਇਸਤਰੀ ।
੧੪ ਜਿਸ ਨੇ ਚੰਦ੍ਰਮਾਂ ਕੀ ਕਲਾ ਮਾਤ ਕਰ ਦਿੱਤੀ ਸੀ ॥੧॥
੧੫ ਇਕ 'ਬੀਰ ਕਰਨ' ਸੌਦਾਗਰ ਬੜਾ ਤਕੜਾ ਸੀ ।
੧੬ ਜਿਸ ਵਰਗਾ ਸੁੰਦਰ ਬ੍ਰਹਮਾਂ ਨੇ ਹੋਰ ਕੋਈ ਨਹੀਂ ਬਣਾਇਆ ।
੧੭ ਧਨ ਕਰਕੇ ਉਸ ਦੇ ਸਾਰੇ ਘਰ ਭਰੇ ਹੋਏ ਸਨ ।
੧੮ ਆਮ ਇਸਤਰੀਆਂ ਉਸ ਨੂੰ ਵੇਖ ਕੇ ਉਸ ਤੇ ਮੁਤਾਸਰ ਹੋ ਜਾਂਦੀਆਂ ਸਨ ॥੨॥
੧੯ ਵਾਪਾਰ ਕਰਣ ਸੌਦਾ ਖਰੀਦਣ ਲਈ ਉਹ ਉਥੇ ਆ ਗਿਆ ਸੀ ।
੨੦ ਜਿਸ ਦਾ ਰੂਪ ਵੇਖ ਕੇ ਸਿਰ ਨੀਵਾਂ ਹੋ ਜਾਂਦਾ ਸੀ ।
੨੧ ਜਿਸਦਾ ਵਰਗਾ ਸੁੰਦ੍ਰ ਜਵਾਨ ਕੋਈ ਸੁਨਣ ਵਿਚ ਨਹੀਂ ਆਇਆ ।
੨੨ ਧਨ ਕਰਕੇ ਤੇ ਬਲ ਕਰਕੇ ਐਨ ਭਰਪੂਰ ਸੀ ॥੩॥
੨੩ ਦੋਹਰਾ॥ ਰਾਣੀ ਉਸ ਦਾ ਰੂਪ ਵੇਖਕੇ ਮਨ ਵਿਚ ਲਲਚਾ ਗਈ ।
੨੪ ਉਸ ਨਾਲ ਮਿਲਣ ਲਈ ਯਤਨ ਕਰਦੀ ਪਰ ਕੋਈ ਪੇਸ਼ ਨਾ ਜਾਂਦੀ -ਮੇਲ ਨਾ ਹੁੰਦਾ ॥੪॥
੨੫ ਚੌਪਈ ॥ ਰਾਣੀ ਨੇ ਕਈ ਢੰਗ ਕੀਤੇ ।
੨੬ ਕਈ ਆਦਮੀ ਉਸ ਪਾਸ ਭੇਜੇ ।
੨੭ ਕਈ ਉਪਰਾਲੇ ਕਰਕੇ ਇਕ ਦਿਨ ਲੈ ਆਂਦਾ ।
੨੮ ਜਦ ਕੇ ਉਸ ਨਾਲ ਮੇਲ ਜੋਲ ਕੀਤਾ ॥੫॥
੨੯ ਉਸ ਨੂੰ ਬਹੁਤ ਸਾਰਾ ਧਨ ਵੀ ਦਿੱਤਾ ।
੩੦ ਉਸ ਨੂੰ ਮੋਹ ਕੇ ਆਪਣਾ ਬਣਾ ਲਿਆ ।
੩੧ ਉਸਨੂੰ ਇਸਤਰ੍ਹਾ ਕਹਿਕੇ ਪੱਕਾ ਕੀਤਾ ਅਤੇ ।
੩੨ ਉਸਨੂੰ ਬ੍ਰਾਹਮਣ ਦੇ ਭੇਸ ਵਿਚ ਬਣਾ ਦਿੱਤਾ ॥੬॥
੩੩ ਆਪ ਰਾਜੇ ਨਾਲ ਜਾ ਕੇ ਗਿਆਨ ਗੋਸ਼ਟੀ ਕਰਨ ਲੱਗੀ।
੩੪ ਅਤੇ ਪਤੀ ਨੂੰ ਕਈ ਤਰ੍ਹਾਂ ਦੀਆਂ ਗਿਆਨ ਦੀਆਂ ਗੱਲਾਂ ਕਰੀਆਂ ਤੇ ਕਿਹਾ ਗਿਆਨ ਕੀਤਾ ।
੩੫ ਕਿ ਜਿਹੋ ਜਿਹਾ ਕੋਈ ਪੁਰਸ਼ ਦਾਨ ਕਰਦਾ ਹੈ ਜਗਵਿਚ
੩੬ ਉਹੋ ਜਿਹਾ ਹੀ ਅੱਗੇ ਜਾ ਕੇ ਫਲ ਲੈਂਦਾ ਹੈ ॥੭॥
੩੭ ਮੈਂ ਅਤੇ ਤੂੰ ਪਿਛੇ ਕੋਈ ਚੰਗਾ ਦਾਨ ਕੀਤਾ ਸੀ ।
੩੮ ਤਾਂ ਹੀ ਤੇਰੇ ਜਿਹਾ ਰਾਜਾ ਪਤੀ ਮੈਨੂੰ ਮਿਲਿਆ ।
੩੯ ਜਿਹੜਾ ਤੂੰ ਚੰਗਾ ਦਾਨ ਕੀਤਾ ਉਸ ਦੇ ਬਦਲੇ ।
੪੦ ਮੇਰੇ ਜਿਹੀ ਸੁੰਦਰ ਇਸਤਰੀ ਤੈਨੂੰ ਮਿਲੀ ॥੮॥
੪੧ ਜੇ ਹੁਣ ਤੂੰ ਮੈਨੂੰ ਦਾਨ ਕਰ ਦੇਵੇਂ ।
੪੨ ਫੇਰ ਤੈਨੂੰ ਮੇਰੇ ਜਿਹੀ ਹੀ ਇਸਤਰੀ ਅੱਗੇ ਜਾ ਕੇ ਮਿਲ ਜਾਊ (ਪਾ ਲਉਗੇ) ।
੪੩ ਦਾਨ ਕਰਨ ਵਿਚ ਦੇਰ ਨਹੀਂ ਕਰਨੀ ਚਾਹੀਦੀ ।
੪੪ ਕਿਸੇ ਬ੍ਰਾਹਮਣ ਨੂੰ ਦਾਨ ਕਰਕੇ ਜਗਤ ਵਿਚ ਜਸ ਖਟ ਲਉ ॥੯॥
੪੫ ਇਹ ਸੁਣਕੇ ਰਾਜੇ ਦੇ ਮਨ ਵਿਚ ਇਉਂ ਆਈ ।
੪੬ ਆਪਣੀ ਇਸਤਰੀ ਨੂੰ ਦਾਨ ਕਰਨ ਦੀ ਗੱਲ ਪੱਕੀ ਕਰ ਲਈ ਤੇ ਰਾਣੀ ਨੂੰ ਕਿਹਾ ਕਿ ਜਿਹੜਾ ।
੪੭ ਬ੍ਰਾਹਮਣ ਤੇਨੂੰ ਚੰਗਾ ਲਗਦਾ ਹੈ ਉਸ ਨੂੰ ਬੁਲਾ ਲੈ ।
੪੮ ਉਹੀ ਰਾਣੀ ਨੇ ਬੁਲਾ ਲਿਆ ਜਾਣ ਬੁੱਝਕੇ ॥੧੦॥
੪੯ ਉਸ ਨੂੰ ਆਪਣੀ ਇਸਤਰੀ ਦਾਨ ਕਰ ਦਿੱਤੀ।
੫੦ ਮੂਰਖ......

ਭੇਦ ਕੀ ਕ੍ਰਿਯਾ ਨ ਚੀਨੀ ॥ [1]ਸੋ ਲੈ ਜਾਤ ਤਰੁਨਿ ਕਹੱ ਭਯੋ ॥ [2]ਮੂੰਡ, ਮੂੰਡਿ ਮੂਰਖ ਕੋ ਗਯੋ ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਬਹੱਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੭੨॥੫੨੭੭॥ਅਫਜੂੰ॥

[3]ਚੌਪਈ ॥ ਸੁਕ੍ਰਿਤ ਸੈਨ, ਇਕ ਸੁਨਾ ਨਰੇਸਾ ॥ [4]ਜਿਹੱ ਕੇ ਡੰਡ ਭਰਤ ਸਭ ਦੇਸਾ ॥ [5]ਸੁਕ੍ਰਿਤ ਮੰਜਰੀ ਤਿਹੱ ਕੀ ਦਾਰਾ ॥[6]ਜਾ ਸਮ ਦੇਵ ਨ ਦੇਵ ਕੁਮਾਰਾ ॥੧॥ [7]ਅਤਿਭੁਤ ਸੈਨ ਸਾਹੁ ਸੁਤ ਇਕ ਤਹੱ ॥ [8]ਜਾ ਸਮ ਦੁਤਿਯ ਨ ਉਪਜਯੋ ਮਹਿ ਮਹੱ ॥[9]ਜਗਮਗਾਤ ਤਿਹੱ ਰੂਪ ਅਪਾਰਾ ॥ [10]ਜਿਹੱ ਸਮ, ਇੰਦ੍ਰ ਨ ਚੰਦ੍ਰ ਕੁਮਾਰਾ ॥੨॥ [11]ਰਾਨੀ ਅਟਕਿ ਤਵਨ ਪਰ ਗਈ ॥ [12]ਤਿਹ ਗ੍ਰਿਹ ਜਾਤਿ ਆਪਿ ਚਲਿ ਭਈ ॥ [13]ਤਾ ਸੋਂ ਪ੍ਰੀਤਿ ਕਪਟ ਤਜਿ ਲਾਗੀ ॥ [14]ਛੂਟੈ ਕਹਾ, ਅਨੋਖੀ ਜਾਗੀ ॥੩॥ [15]ਬਹੁ ਬਿਧਿ ਤਿਨ ਸੰਗ ਭੋਗ ਕਮਾਨਾ ॥ [16]ਕੇਲ ਕਰਤ, ਬਹੁ ਕਾਲ ਬਿਹਾਨਾ ॥ [17]ਸੁੰਦਰ ਔਰ ਤਹਾ ਇਕ ਆਯੋ ॥ [18]ਵਹੈ ਪੁਰਖ ਰਾਨੀ ਕਹੱਲਾਯੋ ॥੪॥ [19]ਵਹੈ ਪੁਰਖ ਰਾਨੀ ਕਹੱ ਭਾਇਸਿ ॥ [20]ਕਾਮ ਕੇਲ ਗ੍ਰਿਹ ਬੋਲਿ ਕਮਾਇਸਿ ॥ [21]ਪ੍ਰਥਮ ਮਿੱਤ੍ਰ ਤਿਹੱ ਠਾਂ ਤਬ ਆਯੋ ॥ [22]ਰਮਤ ਨਿਰਖਿ ਰਾਨੀ ਕੁਰਰਾਯੋ ॥੫॥ [23]ਅਧਿਕ ਕੋਪ ਕਰਿ ਖੜਗੁ ਨਿਕਾਰਯੋ ॥ [24]ਰਾਨੀ ਰਾਖਿ, ਜਾਰ ਕਹੱ ਮਾਰਯੋ॥ [25]ਆਪੁ ਭਾਜ ਪੁਨਿ ਤਹੱ ਤੇ ਗਯੋ ॥ [26]ਤੇਜ ਭਏ ਤ੍ਰਿਯ ਕੋ ਤਨ ਤਯੋ ॥੬॥ [27]ਲਿਖਿ ਪਤਿਯਾ[1] ਅਸਿ ਤਾਂਹਿ ਪਠਾਈ ॥ [28]ਤੋਹਿ ਮਿੱਤ੍ਰ ਮੁਹਿ ਤਜਾ ਨ ਜਾਈ ॥ [29]ਛਿਮਾ ਕਰਹੁ ਇਹ ਭੂਲਿ ਹਮਾਰੀ ॥ [30]ਅਬ ਦਾਸੀ ਮੈ ਭਈ ਤਿਹਾਰੀ॥੭॥ [31]ਜੌ ਆਗੇ ਫਿਰਿ ਐਸ ਨਿਹਰਿਯਹੁ[2] ॥ [32]ਮੋਹੂ ਸਹਿਤ ਮਾਰਿ ਤਿਹੱ ਡਰਿਯਹੁ[3] ॥ [33]ਭਲਾ ਕਿਯਾ[4] ਤੁਮ ਤਾਂਹਿ ਸੰਘਾਰਾ ॥ [34]ਆਗੇ ਰਾਹ ਮਿੱਤ੍ਰ ਮੁਹਿ ਡਾਰਾ ॥੮॥ [35]ਦੋਹਰਾ ॥ ਪਤਿਯਾ[1] ਬਾਚਤ, ਮੂੜ੍ਹ ਮਤਿ; ਫੂਲ ਗਯੋ ਮਨ ਮਾਹਿ ॥ [36]ਬਹੁਰਿ ਤਹਾਂ ਆਵਤ ਭਯੋ ਭੇਦ ਪਛਾਨਯੋ ਨਾਹਿ ॥੯॥ [37]ਚੌਪਈ ॥ ਪ੍ਰਥਮ ਮਿੱਤ੍ਰ ਤਿਹ ਠਾਂ ਜਬ ਆਯੋ ॥ [38]ਦੁਤਿਯ ਮਿੱਤ੍ਰ ਸੌ ਬਾਂਧਿ ਜਰਾਯੋ ॥ [39]ਜਿਨ ਮੇਰੇ ਮਿਤਵਾ ਕਹੱ ਮਾਰਯੋ ॥ [40]ਵਹੈ ਚਾਹਿਯਤ[5] ਪਕਰਿ ਸੰਘਾਰਯੋ ॥੧੦॥ [41]ਅਸ ਤ੍ਰਿਯ ਪ੍ਰਥਮ ਭਜਤ ਭੀ ਜਾ ਕੋ ॥ [41]ਇਹ ਚਰਿੱਤ੍ਰ ਪੁਨਿ ਮਾਰਯੋ ਤਾ ਕੋ ॥ [42]ਇਨ ਅਬਲਨ ਕੀ ਰੀਤਿ ਅਪਾਰਾ ॥ [43]ਜਿਨ ਕੋ ਆਵਤ ਵਾਰ ਨ ਪਾਰਾ* ॥੧੧॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੋਇ ਸੌ ਤਿਹਤਰਿ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੭੩॥੫੨੮੮॥ਅਫਜੂੰ॥

---

1. ਪਤੀਆ, 2. ਨਿਹਰੀਅਹੁ, 3. ਡਰੀਅਹੁ, 4. ਕੀਆ, 5. ਚਾਹੀਅਤ । (ਇਸ ਤਰ੍ਹਾਂ ਪੜ੍ਹੋ)

* ਸ੍ਰੀ ਦਸਮੇਸ਼ ਪਿਤਾ ਜੀ ਦੱਸਦੇ ਹਨ ਕਿ ਇਸਤਰੀ ਦੇ ਦਿਲ ਦੀ ਗੱਲ ਕਹੀ ਨਹੀਂ ਜਾਂਦੀ। ਜੇ ਇਹ ਸਿੱਧੇ ਪਾਸੇ ਤੁਰ ਪਏ ਤਾਂ ਇਸ ਜਿਹਾ ਵਫ਼ਾਦਾਰ ਕੋਈ ਨਹੀਂ । ਜੇ ਇਹ ਟੇਢੇ ਰਾਹੀਂ ਪੈ ਜਾਵੇ ਤਾਂ ਇਸ ਵਰਗਾ ਖਤਰਨਾਕ ਕੋਈ ਨਹੀਂ ।

......ਨੇ ਭੇਤ ਦੀ ਗੱਲ ਨਾ ਸਮਝੀ ।
੧ ਉਹ ਸ਼ਾਹੂਕਾਰ ਉਸ ਇਸਤਰੀ ਨੂੰ ਲੈ ਕੇ ਚਲਾ ਗਿਆ।
੨ ਉਸ ਮੂਰਖ ਰਾਜੇ ਦਾ ਸਿਰ ਮੁੰਨ ਗਿਆ ॥੧੧॥੧॥
ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੭੨ਵੀਂ ਕਥਾ ਸਮਾਪਤ ਹੈ।੨੭੨। ॥੫੨੭੭॥ਚਲਦਾ॥

---

੩ ਚੌਪਈ ॥ ਸੁਕ੍ਰਿਤ ਸੈਨ ਇਕ ਰਾਜਾ ਸੁਣੀਂਦਾ ਸੀ ।
੪ ਜਿਸਨੂੰ ਸਾਰੇ ਭਾਵ ਬਹੁਤੇ ਰਾਜੇ ਹਾਲਾ ਦਿੰਦੇ ਸਨ ।
੫ ਸੁਕ੍ਰਿਤ ਮੰਜਰੀ ਉਸਦੀ ਇਸਤਰੀ ਸੀ ।
੬ ਜਿਸ ਜਿਹਾ ਨਾ ਤਾਂ ਕੋਈ ਦੇਵਤਾ ਹੀ ਹੈ ਨਾ ਦੇਵਤਿਆਂ ਦਾ ਕੋਈ ਪੁੱਤਰ ਜਾ ਪੁਤਰੀ ॥੧॥
੭ ਬਹੁਤ ਹੀ ਸੁੰਦਰ -ਅਤਿਭੁਤ ਸੈਨ ਨਾਮ ਦਾ ਇਕ ਸ਼ਾਹੂ ਕਾਰ ਦਾ ਪੁੱਤਰ ਸੀ ।
੮ ਜਿਸ ਜਿਹਾ ਕੋਈ ਧਰਤੀ ਤੇ ਪੈਦਾ ਨਹੀਂ ਹੋਇਆ ।
੯ ਜਗਮਗ-ਜਗਮਗ ਕਰਦਾ ਸੀ ਉਸ ਤੇ ਬੇਅੰਤ ਰੂਪ ।
੧੦ ਜਿਸ ਜਿਹਾ ਨਾ ਇੰਦਰ ਤੇ ਨਾ ਚਦ੍ਰ ਕੁਮਾਰ ਸੀ ॥੨॥
੧੧ ਰਾਣੀ ਉਸ ਨੂੰ ਵੇਖਕੇ ਉਸ ਤੇ ਅਟਕ ਗਈ ਅਤੇ ।
੧੨ ਆਪ ਚਲਕੇ ਉਸ ਦੇ ਘਰ ਪਹੁੰਚ ਗਈ ।
੧੩ ਝਾਕਾ ਲਾਹਕੇ ਉਸ ਨਾਲ ਪ੍ਰੇਮ ਪਾ ਲਿਆ ।
੧੪ ਹੁਣ ਨਾ ਛੱਡਣ ਵਾਲੀ ਜਦੋਂ ਜਾਗ ਪਈ ਤਾਂ ਉਹ ਕਿਵੇਂ ਛੱਡੀ ਜਾ ਸਕਦੀ ਹੈ ? ॥੩॥
੧੫ ਕਈ ਤਰ੍ਹਾਂ ਉਸ ਦੇ ਨਾਲ ਭੋਗ ਕੀਤਾ ।
੧੬ ਕੇਲ ਕਰਦਿਆਂ ਬਹੁਤ ਸਮਾਂ ਬਤੀਤ ਹੋ ਗਿਆ ।
੧੭ ਇਕ ਸੁੰਦਰ ਪੁਰਸ਼ ਹੋਰ ਉਥੇ ਆ ਗਿਆ ।
੧੮ ਉਹ ਪੁਰਸ਼ ਵੀ ਰਾਣੀ ਨੇ ਬੁਲਾ ਲਿਆ ॥੪॥
੧੯ ਉਹ ਪੁਰਸ਼ ਰਾਣੀ ਨੂੰ ਚੰਗਾ ਲੱਗਾ ਅਤੇ ।
੨੦ ਉਸ ਪੁਰਸ਼ ਨੂੰ ਬੁਲਾਕੇ ਰਾਣੀ ਨੇ ਮਿਲਾਪ ਕਰ ਲਿਆ।
੨੧ ਇਤਨੇ ਨੂੰ ਪਹਿਲਾ ਮਿੱਤਰ ਉਥੇ ਆ ਗਿਆ ।
੨੨ ਰਾਣੀ ਨੂੰ ਉਸ ਨਾਲ ਰਮਦੇ ਵੇਖਕੇ ਉਹ ਗੁੱਸੇ ਨਾਲ ਕੁੜਕੜਾ ਉਠਿਆ (ਘਾਬਰਿਆ) ॥੫॥
੨੩ ਉਸਨੇ ਬਹੁਤ ਗੁਸੇ ਵਿਚ ਆਕੇ ਤਲਵਾਰ ਖਿੱਚ ਲਈ ।
੨੪ ਰਾਣੀ ਨੂੰ ਬਚਾ ਕੇ ਯਾਰ ਨੂੰ ਮਾਰ ਦਿੱਤਾ ।
੨੫ ਤੇ ਆਪ ਉਥੋਂ ਦੌੜ ਗਿਆ ।
੨੬ ਕ੍ਰੋਧ ਨਾਲ ਰਾਣੀ ਦਾ ਤਨ ਗਰਮ ਹੋ ਗਿਆ ॥੬॥
੨੭ ਉਸੇ ਵੇਲੇ ਪੱਤਰੀ ਲਿਖ ਕੇ ਉਸ ਕੋਲ ਭੇਜ ਦਿੱਤੀ ।
੨੮ ਜਿਸ ਵਿਚ ਲਿਖਿਆ ਸੀ ਕਿ ਐ ਮਿੱਤ੍ਰ ਮੇਰੇ ਕੋਲੋਂ ਤੂੰ ਛੱਡਿਆ ਨਹੀਂ ਜਾਂਦਾ ।
੨੯ ਇਹ ਮੈਥੋਂ ਭੁੱਲ ਹੋ ਗਈ, ਤੂੰ ਇਸਨੂੰ ਖਿਮਾਂ ਕਰ ਦੇਹ।
੩੦ ਹੁਣ ਮੈਂ ਤੇਰੀ ਦਾਸੀ ਹੋ ਗਈ ਹਾਂ ॥੭॥
੩੧ ਜੇ ਅੱਗੇ ਨੂੰ ਫੇਰ ਇਹੋ ਜਿਹੀ ਗੱਲ ਵੇਖੇਂ
੩੨ ਤਾਂ ਮੇਰੇ ਸਮੇਤ ਉਸ ਮੇਰੇ ਯਾਰ ਨੂੰ ਮਾਰ ਦੇਣਾ ।
੩੩ ਚੰਗਾ ਕੀਤਾ ਤੂੰ ਉਸ ਨੂੰ ਮਾਰ ਮੁਕਾਇਆ ।
੩੪ ਅਤੇ ਉਸ ਨੂੰ ਮਾਰ ਕੇ ਮੇਰੇ ਅੱਗੇ ਸੁਟ ਦਿੱਤਾ ॥੮॥
੩੫ ਦੋਹਰਾ॥ਉਹ ਮੂਰਖ ਮਤਿ ਵਾਲਾ ਇਸ ਚਿੱਠੀ ਨੂੰ ਪੜਕੇ ਮਨਦੇ ਵਿਚ ਫੁੱਲ ਗਿਆ ।
੩੬ ਅੰਦਰਲੀ ਗੱਲ ਦਾ ਭੇਤ ਨਾ ਪਛਾਣ ਕੇ ਆਪ ਫੇਰ ਉਥੇ ਆ ਪਹੁੰਚਿਆ ॥੯॥
੩੭ ਚੌਪਈ ॥ ਜਿਸ ਵੇਲੇ ਪਹਿਲਾ ਮਿੱਤਰ ਉਸ ਥਾਂ ਤੇ ਆ ਗਿਆ।
੩੮ ਉਸ ਦੇ ਹੱਥੀਂ ਉਸ ਦੂਜੇ ਮਿੱਤਰ ਨੂੰ ਬੰਨਕੇ ਸਾੜ ਫੂਕ ਕੇ ਖਤਮ ਕਰ ਦਿੱਤਾ ।
੩੯ ਤੇ ਹੁਣ ਦਿਲ ਵਿਚ ਕਿਹਾ ਕਿ ਜਿਸਨੇ ਮੇਰੇ ਮਿੱਤਰ ਨੂੰ ਮਾਰਿਆ ਹੈ ।
੪੦ ਉਸ ਦਾ ਕਤਲ ਕਰ ਦੇਣਾ ਚਾਹੀਦਾ ਹੈ ॥੧੦॥
੪੧ ਉਹੀ ਇਸਤ੍ਰੀ ਜਿਹੜੀ ਪਹਿਲਾਂ ਉਸਨੂੰ ਰਮਦੀ ਸੀ।
੪੧ ਉਸਨੂੰ ਵੀ ਇਸ ਢੰਗ ਨਾਲ ਮਾਰ ਮੁਕਾਇਆ ।
੪੨ ਐ ਰਾਜਨ ਇਹਨਾਂ ਇਸਤ੍ਰੀਆਂ ਦੀ ਕਾਰਗੁਜ਼ਾਰੀ ਬੜੀ ਅਪਾਰ ਹੈ ।
੪੩ ਜਿਸਦਾ ਕੋਈ ਪਾਰਾਵਾਰ ਨਹੀਂ ਪਾਇਆ ਜਾਂਦਾ ॥੧੧॥੧॥
ਚਲਿੱਤਰਾਂ ਦਾ ਪ੍ਰਸੰਗ, ਇਸਤਰੀ ਚਲਿੱਤਰ, ਮੰਤਰੀ ਅਤੇ ਰਾਜਾ ਵਾਰਤਾਲਾਪ, ੨੭੩ਵੀਂ ਕਥਾ ਸਮਾਪਤ ਹੈ।੨੭੩। ॥੫੨੮੮॥ਚਲਦਾ॥